# ਪੰਜਾਬੀ ਕੋਸ਼

## ਜਿਲਦ ਤੀਜੀ

(ਟ ਤੋਂ ਨ)

ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

੧੯੬੭

# ਪੰਜਾਬੀ ਕੋਸ਼

## ਜਿਲਦ ਤੀਜੀ




ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

1 9 6 7



ਮੁੱਲ : 16 ਰੁਪਏ

# ਅਰੰਭਕ ਸ਼ਬਦ

ਪ੍ਰਮਾਣਿਕ ਕੋਸ਼ ਭਾਸ਼ਾ ਤੇ ਸਾਹਿਤ ਦੇ ਵਿਕਾਸ ਦਾ ਪ੍ਰਤੀਕ ਹੁੰਦਾ ਹੈ। ਜਿੰਨਾਂ ਚਿਰ ਕੋਈ ਭਾਸ਼ਾ ਕੇਵਲ ਬੋਲਣ ਦੇ ਕੰਮ ਆਉਂਦੀ ਹੈ ਤੇ ਸਾਹਿਤ ਤੋਂ ਵਿਰਵੀ ਰਹਿੰਦੀ ਹੈ, ਉਨਾਂ ਚਿਰ ਉਸ ਭਾਸ਼ਾ ਦੀ ਸ਼ਬਦਾਵਲੀ ਟਕਸਾਲੀ ਰੂਪ ਨਹੀਂ ਧਾਰ ਸਕਦੀ। ਲਿਖਤ ਸ਼ਬਦ ਨੂੰ ਸਥਿਰਤਾ ਦਿੰਦੀ ਹੈ ਅਤੇ ਸ਼ਬਦਾਂ ਦਾ ਬਹੁਅਰਥਾ ਪਰਯੋਗ ਭਾਸ਼ਾ ਦੀ ਅਮੀਰੀ ਦਾ ਲਖਾਇਕ ਹੁੰਦਾ ਹੈ।

ਪੰਜਾਬੀ ਬਹੁਤ ਪੁਰਾਣੀ ਜ਼ਬਾਨ ਹੈ ਪਰ ਇਸਦੇ ਲਿਖਤੀ ਸਾਹਿਤ ਦਾ ਰੂਪ ਪੰਦਰ੍ਹਵੀਂ ਸਦੀ ਤੋਂ ਮਿਲਦਾ ਹੈ। ਪੰਜਾਬ ਦੇ ਸੰਤਾਂ, ਸੂਫ਼ੀਆਂ, ਭਗਤਾਂ ਨੇ ਇਸ ਇਲਾਕੇ ਵਿਚ ਬੋਲੇ ਜਾਂਦੇ ਸ਼ਬਦਾਂ ਨੂੰ ਆਪਣੇ ਸੂਖਮ ਵਿਚਾਰਾਂ ਦਾ ਮਾਧਿਅਮ ਬਣਾਇਆ। ਸੂਫ਼ੀਆਂ ਦਾ ਕਲਾਮ, ਗੁਰੂਆਂ ਦੀ ਬਾਣੀ ਤੇ ਸੰਤਾਂ ਦੀਆਂ ਗੋਸ਼ਟੀਆਂ ਪਹਿਲਾਂ ਸੀਨਾ ਬਸੀਨਾ ਕੰਠ ਹੁੰਦੀਆਂ ਰਹੀਆਂ ਤੇ ਫਿਰ ਲਿਖਤੀ ਰੂਪ ਧਾਰਨ ਕਰ ਗਈਆਂ। ਜਦੋਂ ਸਾਹਿਤ ਰਚਿਆ ਗਿਆ, ਜਨ ਸਾਧਾਰਨ ਨੇ ਕੰਠ ਕੀਤਾ ਅਤੇ ਉਸ ਵਿੱਚ ਆਪਣੇ ਵਿਚਾਰ ਮਿਲਾ ਕੇ ਪਰਚਾਰਿਆ ਤਾਂ ਇਕ ਜੋਤ ਤੋਂ ਦੂਜੀ ਜੋਤ ਦੇ ਜਗਣ ਵਾਂਗ ਸਾਹਿਤ ਤੋਂ ਸਾਹਿਤ ਉਪਜਣ ਲਗਾ ਤੇ ਇਸ ਤਰ੍ਹਾਂ ਭਾਸ਼ਾ ਦਾ ਸ਼ਬਦ ਭੰਡਾਰ ਵਧਣ ਲਗਾ।

ਸ਼ਬਦਾਂ ਦੇ ਉਚਾਰਣ ਤੇ ਅਰਥਾਂ ਦੇ ਮਤ-ਭੇਦ ਨੂੰ ਸਮਝਣ ਲਈ ਪਹਿਲਾਂ ਨੇਮ ਬਣਦੇ ਹਨ। ਇਹ ਨੇਮ ਵਿਆਕਰਣ ਦੇ ਜਨਮ ਦਾਤਾ ਹੁੰਦੇ ਹਨ। ਅਸਲ ਵਿੱਚ ਵਿਆਕਰਣ ਸ਼ਬਦਾਂ ਦੇ ਰੂਪ ਨੂੰ ਨਿਰੋਲ ਤੇ ਸੁਰਖਿਅਤ ਰਖਣ ਦਾ ਸਾਧਨ ਮਾਤਰ ਹੈ। ਵੈਦਕ ਸੰਸਕ੍ਰਿਤ ਜੋ ਭਾਰਤੀ ਭਾਸ਼ਾਵਾਂ ਦੀ ਜਨਨੀ ਮੰਨੀ ਜਾਂਦੀ ਹੈ, ਜਦੋਂ ਸਾਹਿਤ ਨਾਲ ਭਰਪੂਰ ਹੋਈ ਤਾਂ ਰਿਸ਼ੀ ਪਾਣਨੀ ਨੇ 'ਅਸ਼ਟਾਧਿਆਈ' ਵਿੱਚ ਵਿਆਕਰਣਕ ਨੇਮਾਂ ਦੁਆਰਾ ਉਸਦੀ ਸ਼ਬਦਾਵਲੀ ਨੂੰ ਸਥਿਰ ਬਣਾ ਦਿੱਤਾ। ਵਿਆਕਰਣ ਦੇ ਆਧਾਰ ਉੱਤੇ ਸ਼ਬਦਾਵਲੀਆਂ ਅਰਥ ਭਾਵ ਸਮਝਣ ਲਈ ਤਿਆਰ ਕੀਤੀਆਂ ਜਾਂਦੀਆਂ ਹਨ। ਭਾਰਤੀ ਪਰੰਪਰਾ ਵਿੱਚ ਅਜੇਹੀਆਂ ਸ਼ਬਦਾਵਲੀਆਂ ਨੂੰ ਨਿਘੰਟੂ ਕਿਹਾ ਜਾਂਦਾ ਸੀ। ਨਿਘੰਟੂ ਪੁਰਾਣੇ ਤੇ ਓਪਰੇ ਬਣ ਰਹੇ ਸ਼ਬਦਾਂ ਦੇ ਸਮਾਨਾਰਥਕ ਸ਼ਬਦਾਂ ਦਾ ਅਰਥਭਾਵ ਸਪਸ਼ਟ ਕਰਨ ਦਾ ਵਸੀਲਾ ਸਨ। ਇਹ ਵਿਕਾਸ-ਕ੍ਰਮ ਕੇਵਲ ਸੰਸਕ੍ਰਿਤ ਭਾਸ਼ਾ ਉੱਤੇ ਹੀ ਲਾਗੂ ਨਹੀਂ ਹੁੰਦਾ ਸਗੋਂ ਲਾਤੀਨੀ, ਯੂਨਾਨੀ, ਅਰਬੀ, ਚੀਨੀ ਆਦਿ ਸਾਰੀਆਂ ਭਾਸ਼ਾਵਾਂ ਦਾ ਵਿਕਾਸ ਇਵੇਂ ਹੀ ਉਲੀਕਿਆ ਜਾ ਸਕਦਾ ਹੈ। ਸੰਸਕ੍ਰਿਤ, ਲਾਤੀਨੀ, ਅਰਬੀ ਤੇ ਚੀਨੀ ਵਿਸ਼ਵ ਦੀਆਂ ਅਤਿ ਪੁਰਾਤਨ ਭਾਸ਼ਾਵਾਂ ਹਨ, ਜਿਨ੍ਹਾਂ ਵਿਚੋਂ ਆਧੁਨਿਕ ਭਾਸ਼ਾਵਾਂ ਨੇ ਨਿਕਾਸ ਤੇ ਵਿਕਾਸ ਲਿਆ। ਲਾਤੀਨੀ ਨੂੰ ਵਧੇਰੀ ਮਹੱਤਤਾ ਇਸ ਕਰਕੇ ਮਿਲੀ ਕਿਉਂਕਿ ਅੰਗ੍ਰੇਜ਼ੀ, ਫ਼੍ਰਾਂਸੀਸੀ, ਜਰਮਨ ਤੇ ਸਪੈਨਿਸ਼ ਆਦਿ ਯੂਰਪੀ ਭਾਸ਼ਾਵਾਂ ਵਿਸ਼ਵ ਭਾਸ਼ਾਵਾਂ ਦੀ ਮਹਾਨਤਾ ਪਰਾਪਤ ਕਰ ਗਈਆਂ। ਅਰਬੀ ਤੇ ਚੀਨੀ ਤੋਂ ਉਤਪੱਨ ਹੋਈਆਂ ਭਾਸ਼ਾਵਾਂ ਮੱਧ ਕਾਲ ਵਿੱਚ ਕੋਈ ਬਹੁਤਾ ਵਿਕਾਸ ਨਹੀਂ ਕਰ ਸਕੀਆਂ। ਇਹੋ ਹਾਲ ਭਾਰਤ ਦੀ ਸੰਸਕ੍ਰਿਤ ਦਾ ਹੋਇਆ। ਸੰਸਕ੍ਰਿਤ ਤੋਂ ਉਤਪੱਨ ਹੋਈਆਂ ਭਾਰਤੀ ਭਾਸ਼ਾਵਾਂ, ਜਿਵੇਂ ਕਿ ਬੰਗਾਲੀ, ਗੁਜਰਾਤੀ, ਮਰਾਠੀ, ਹਿੰਦੀ ਆਦਿ ਅੰਗ੍ਰੇਜ਼ੀ ਦੇ ਸੰਪਰਕ ਨਾਲ ਅਠਾਰਵੀਂ ਉਨੀਂਵੀਂ ਸਦੀ ਵਿੱਚ ਤੇਜ਼ੀ ਨਾਲ ਉਨੱਤ ਹੋਣ ਲਗੀਆਂ। ਪੰਜਾਬੀ ਇਨ੍ਹਾਂ ਨਾਲੋਂ ਕੁਝ ਸਮਾਂ ਪਿਛੋਂ ਵਿਕਾਸ ਕਰਨ ਲੱਗੀ ਕਿਉਂਕਿ ਪੰਜਾਬੀ ਲੋਕ ਯੂਰਪੀ ਲੋਕਾਂ ਤੇ ਉਨ੍ਹਾਂ ਦੇ ਸਾਹਿਤ ਨਾਲ ਪਿਛੋਂ ਪਰੀਚਤ ਹੋਏ। ਜਦੋਂ ਭਾਰਤੀ ਭਾਸ਼ਾਵਾਂ ਵਿੱਚ ਵੱਖੋ ਵੱਖ ਵੰਨਗੀਆਂ ਦਾ ਸਾਹਿਤ ਰਚਿਆ ਗਿਆ ਤਾਂ ਉਨ੍ਹਾਂ ਦੇ ਵਿਆਕਰਣ ਸੰਸਕ੍ਰਿਤ ਜਾਂ ਅੰਗ੍ਰੇਜ਼ੀ ਦੇ ਪ੍ਰਭਾਵ ਹੇਠ ਤਿਆਰ ਹੋਣ ਲਗੇ। ਸੱਚ ਤਾਂ ਇਹ ਹੈ ਕਿ ਭਾਰਤੀ ਭਾਸ਼ਾਵਾਂ ਦੇ ਵਿਆਕਰਣ ਅੰਗ੍ਰੇਜ਼ ਹਾਕਮਾਂ ਨੇ ਸਥਾਨਕ ਬੋਲੀਆਂ ਦਾ ਗਿਆਨ ਪਰਾਪਤ ਕਰਨ ਲਈ ਉਚੇਚੇ ਤੌਰ ਤੇ ਆਪ ਤਿਆਰ ਕਰਵਾਏ। ਪੰਜਾਬੀ ਦਾ ਪਹਿਲਾ ਵਿਆਕਰਣ ਡਾ. ਡਬਲਿਊ ਕੇਰੀ ਨੇ 1812 ਈ. ਵਿੱਚ ਸ੍ਰੀ ਰਾਮਪੁਰ ਵਿੱਚ ਛਪਵਾਇਆ। ਫਿਰ ਨਿਊਟਨ, ਟਿਸਡਿਲ, ਗ੍ਰਾਹਮਬੇਲੀ ਨੇ 1851, 1889 ਤੇ 1904 ਈ. ਵਿੱਚ ਕ੍ਰਮਵਾਰ ਪੰਜਾਬੀ ਵਿਆਕਰਣ ਤਿਆਰ ਕੀਤੇ।

ਸ਼ਬਦ-ਕੋਸ਼ ਵਿਆਕਰਣ ਦੇ ਆਧਾਰ ਉੱਤੇ ਤਿਆਰ ਕੀਤੇ ਜਾਂਦੇ ਹਨ। ਇਸੇ ਸਿਲਸਿਲੇ ਵਿੱਚ ਪੰਜਾਬੀ ਵਿਆਕਰਣਾਂ ਨੂੰ ਆਧਾਰ ਬਣਾ ਕੇ ਲੁਧਿਆਣਾ ਮਿਸ਼ਨ ਨੇ ਪਹਿਲੀ ਪੰਜਾਬੀ ਡਿਕਸ਼ਨਰੀ 1854 ਈ. ਵਿੱਚ ਤਿਆਰ ਕੀਤੀ। ਇਸ ਤੋਂ ਪਿਛੋਂ ਭਾ. ਮੱਯਾ ਸਿੰਘ ਤੇ ਭਾ. ਬਿਸ਼ਨਦਾਸ ਪੁਰੀ ਨੇ ਕ੍ਰਮਵਾਰ 1895 ਈ. ਤੇ 1922 ਈ. ਵਿਚ ਪੰਜਾਬੀ ਕੋਸ਼ ਤਿਆਰ ਕੀਤੇ। ਇਸੇ ਤਰ੍ਹਾਂ 'ਗੁਰੂ ਗ੍ਰੰਥ ਸਾਹਿਬ' ਜਾਂ 'ਦਸਮ ਗ੍ਰੰਥ' ਦੀਆਂ ਬਾਣੀਆਂ ਦੇ ਕੋਸ਼ ਪੰਡਤ

ਤਾਰਾ ਸਿੰਘ ਨਰੋਤਮ, ਗਿਆਨੀ ਹਜ਼ਾਰਾ ਸਿੰਘ ਤੇ ਭਾ. ਕਾਨ੍ਹ ਸਿੰਘ ਨਾਭਾ ਨੇ ਤਿਆਰ ਕੀਤੇ । ਇਸ ਸਬੰਧ ਵਿੱਚ ਭਾ. ਕਾਨ੍ਹ ਸਿੰਘ ਦੀ ਘਾਲ ਅਤੀ ਪ੍ਰਸੰਸਾਯੋਗ ਹੈ । ਇਨ੍ਹਾਂ ਦੇ ਤਿਆਰ ਕੀਤੇ 'ਗੁਰ ਸ਼ਬਦ ਰਤਨਾਕਰ' ਦੀ ਤੁਲਨਾ ਜਾਨਸਨ ਦੇ ਮੁੱਢਲੇ ਪ੍ਰਮਾਣਿਕ ਅੰਗ੍ਰੇਜ਼ੀ ਕੋਸ਼ ਨਾਲ ਕੀਤੀ ਜਾ ਸਕਦੀ ਹੈ । ਪਹਿਲੇ ਕੋਸ਼ਾਂ ਨੂੰ ਕੋਸ਼ਕਾਰੀ ਦੇ ਖੇਤਰ ਦੇ ਮੁੱਢਲੇ ਜਤਨ ਕਹਿਣਾ ਬਣਦਾ ਹੈ । ਇਨ੍ਹਾਂ ਦੇ ਆਧਾਰ ਉੱਤੇ ਪੰਜਾਬੀ ਸ਼ਬਦ-ਭੰਡਾਰ ਨੂੰ ਪ੍ਰਮਾਣਿਕਤਾ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਕੋਸ਼ ਭਾਸ਼ਾ ਦੇ ਸ਼ਬਦਾਂ ਦਾ ਮੁਕੰਮਲ ਲੇਖਾ ਹੁੰਦਾ ਹੈ । ਇੰਨਾਂ ਮਹਾਨ ਕੰਮ ਇਕੱਲੇ ਇਕਹਿਰੇ ਵਿਦਵਾਨ ਦੀ ਘਾਲ ਨਾਲ ਮੁਕੰਮਲ ਹੋ ਹੀ ਨਹੀਂ ਸਕਦਾ । ਕਿੱਤਿਆਂ ਦੇ ਸ਼ਬਦਾਂ ਦਾ ਸੰਕਲਨ ਕਰਨਾ, ਸਾਰੀਆਂ ਉਪ-ਭਾਸ਼ਾਵਾਂ ਦੇ ਸ਼ਬਦਾਂ ਦਾ ਸੰਗ੍ਰਹਿ ਕਰਨਾ, ਲੋਕ ਸਾਹਿਤ ਵਿਚ ਆਏ ਸ਼ਬਦਾਂ ਦੀ ਛਾਣ-ਬੀਣ ਕਰਨਾ, ਨਾਵਾਂ ਥਾਵਾਂ ਦੇ ਆਧਾਰ ਉੱਤੇ ਪਰਚੱਲਤ ਸ਼ਬਦਾਂ ਦਾ ਇਕੱਤਰ ਕਰਨਾ ਅਤੇ ਮੁੜ ਅਜੇਹੇ ਸ਼ਬਦ-ਭੰਡਾਰ ਨੂੰ ਅਖਰ-ਕ੍ਰਮ ਅਨੁਸਾਰ ਤਰਤੀਬ ਦੇਣਾ, ਸ਼ਬਦਾਂ ਦੀ ਵਿਉਤਪੱਤੀ ਲਭਣਾ, ਵਿਆਕਰਣਕ ਰੂਪ ਨਿਸ਼ਚਿਤ ਕਰਨਾ, ਸ਼ਬਦਾਂ ਤੋਂ ਬਣੇ ਮੁਹਾਵਰਿਆਂ ਤੇ ਅਖੌਤਾਂ ਦਾ ਸ਼ਾਮਲ ਕਰਨਾ ਅਤੇ ਟੂਕਾਂ ਤੇ ਹਵਾਲਿਆਂ ਦੇ ਆਧਾਰ ਉੱਤੇ ਇਨ੍ਹਾਂ ਨੂੰ ਪ੍ਰਮਾਣਿਕ ਬਣਾਉਣਾ ਅਤੇ ਸ਼ਬਦਾਂ ਦੇ ਵੱਖ ਵੱਖ ਅਰਥ-ਭੇਦਾਂ ਦਾ ਨਿਖੇੜਨਾ ਕਿਸੇ ਮਹਾਨ ਸੰਸਥਾ ਜਾਂ ਸਰਕਾਰ ਦੇ ਕਿਸੇ ਇਦਾਰੇ ਦਾ ਹੀ ਕੰਮ ਹੋ ਸਕਦਾ ਹੈ ।

ਅੰਗ੍ਰੇਜ਼ੀ ਅਜੋਕੀਆਂ ਯੂਰਪੀ ਜ਼ਬਾਨਾਂ ਵਿਚੋਂ ਸਭ ਤੋਂ ਵੱਧ ਪ੍ਰਫੁਲਤ ਜ਼ਬਾਨ ਹੈ । ਅੰਗ੍ਰੇਜ਼ੀ ਦੀ 'ਨਿਊ ਆਕਸਫ਼ੋਰਡ ਡਿਕਸ਼ਨਰੀ' 1857 ਈ. ਵਿੱਚ ਸ਼ੁਰੂ ਹੋ ਕੇ 1928 ਈ. ਵਿੱਚ ਸੰਪੂਰਨ ਹੋਈ । ਅਣਗਿਣਤ ਐਡੀਟਰਾਂ ਤੇ ਸਹਾਇਕ ਐਡੀਟਰਾਂ ਨੇ ਇਸ ਕੰਮ ਵਿੱਚ ਯੋਗਦਾਨ ਦਿੱਤਾ । ਇਸ ਵਿਚਲੀਆਂ 35 ਲਖ ਤੋਂ ਵੱਧ ਟੂਕਾਂ ਅਤੇ ਪੰਜ ਹਜ਼ਾਰ ਲੇਖਕਾਂ ਤੋਂ ਵੱਧ ਦੀਆਂ ਸਮੁੱਚੀਆਂ ਰਚਨਾਵਾਂ ਦੇ ਪਾਠ ਉਪਰੰਤ ਸ਼ਬਦਾਂ ਦੇ ਮੂਲ-ਰੂਪ ਤਿਆਰ ਕੀਤੇ ਗਏ, ਤਾਂ ਕਿਧਰੇ ਜਾ ਕੇ ਅੰਗ੍ਰੇਜ਼ੀ ਸ਼ਬਦਾਵਲੀ ਨੂੰ ਪ੍ਰਮਾਣਿਕਤਾ ਪਰਾਪਤ ਹੋਈ ।

'ਪੰਜਾਬੀ ਕੋਸ਼' ਦੀ ਯੋਜਨਾ ਉਪ੍ਰੋਕਤ ਵਿਗਿਆਨਕ ਤੱਥਾਂ ਨੂੰ ਮੁੱਖ ਰਖ ਕੇ 1948 ਈ. ਵਿੱਚ ਤਿਆਰ ਕੀਤੀ ਗਈ ਸੀ, ਜਦੋਂ ਪੰਜਾਬੀ ਪੈਪਸੂ ਦੀ ਰਾਜ-ਭਾਸ਼ਾ ਬਣੀ ਅਤੇ ਪੰਜਾਬੀ ਸ਼ਬਦਾਵਲੀ ਨੂੰ ਸਿਖਿਆ ਦਾ ਮਾਧਿਅਮ, ਅਦਾਲਤੀ ਕਾਰਵਾਈ ਦਾ ਜ਼ਰੀਆ ਅਤੇ ਰਾਜ-ਪ੍ਰਬੰਧ ਦਾ ਵਸੀਲਾ ਨਿਸ਼ਚਿਤ ਕਰਨਾ ਮਿਥਿਆ ਗਿਆ । ਇਸ ਯੋਜਨਾਂ ਦਾ ਅਰੰਭ ਪੈਪਸੂ ਸਰਕਾਰ ਵਲੋਂ ਕਾਇਮ ਕੀਤੇ 'ਪੰਜਾਬੀ ਸੈਕਸ਼ਨ' ਦੇ ਸੰਚਾਲਕ ਸ੍ਰੀ ਰਣਜੀਤ ਸਿੰਘ ਗਿੱਲ ਨੇ ਕੀਤਾ । ਸ਼ਬਦਾਂ ਦੇ ਸੰਕਲਨ ਦਾ ਮੁੱਢਲਾ ਕੰਮ ਇੱਨਾਂ ਸਤਰਾਂ ਦੇ ਲੇਖਕ ਨੇ ਸ਼ੁਰੂ ਕੀਤਾ ਸੀ । ਇਸ ਤੋਂ ਪਿਛੋਂ ਡਾ. ਬਨਾਰਸੀ ਦਾਸ ਜੀ ਨੂੰ, ਜਿਨ੍ਹਾਂ ਪੰਜਾਬ ਯੂਨੀਵਰਸਿਟੀ, ਲਾਹੌਰ ਵਿਖੇ 'ਪੰਜਾਬੀ ਕੋਸ਼' ਦਾ ਕੰਮ ਅਰੰਭਿਆ ਸੀ ਪਰ ਜਿਨ੍ਹਾਂ ਦੀ ਘਾਲ ਨਾਲ ਤਿਆਰ ਹੋਈ ਸਮੁੱਚੀ ਸਮਗਰੀ ਲਾਹੌਰ ਹੀ ਰਹਿ ਗਈ ਸੀ, ਅਤੇ ਪੰਜਾਬ ਯੂਨੀਵਰਸਿਟੀ ਲਾਹੌਰ ਨੇ ਬਾਵਜੂਦ ਕਈ ਇਕ ਜਤਨਾਂ ਦੇ ਉਸ ਖਰੜੇ ਨੂੰ ਮੋੜਨਾ ਸਵੀਕਾਰ ਨਹੀਂ ਕੀਤਾ ਸੀ, ਇਹ ਕੰਮ ਸੌਂਪਿਆ ਗਿਆ ਤਾਂਜੋ ਪਿਛਲੇ ਪਰਾਪਤ ਕੀਤੇ ਤਜਰਬੇ ਦੇ ਆਧਾਰ ਉੱਤੇ ਵਿਗਿਆਨਕ ਢੰਗ ਨਾਲ ਪੰਜਾਬੀ ਕੋਸ਼ ਤਿਆਰ ਕੀਤਾ ਜਾਵੇ । ਥੋੜੇ ਸਮੇਂ ਬਾਦ ਹੀ ਡਾ. ਬਨਾਰਸੀ ਦਾਸ ਜੀ ਰੀਟਾਇਰ ਹੋ ਗਏ ਅਤੇ ਇਹ ਕੰਮ ਡਾ. ਜੀਤ ਸਿੰਘ 'ਸੀਤਲ' ਦੀ ਸੌਂਪਣੀ ਵਿਚ ਆ ਗਿਆ । ਕੋਸ਼ ਦੀਆਂ ਪਹਿਲੀਆਂ ਦੋ ਜਿਲਦਾਂ ਉਨ੍ਹਾਂ ਨੇ ਕਈ ਕੋਸ਼ਕਾਰਾਂ, ਨਿਰੁਕਤੀਕਾਰਾਂ, ਉਪ-ਬੋਲੀ ਮਾਹਰਾਂ ਤੇ ਸਹਾਇਕ ਕੋਸ਼ਕਾਰਾਂ ਦੀ ਸਹਾਇਤਾ ਨਾਲ ਤਿਆਰ ਕੀਤੀਆਂ ਜਿਹੜੀਆਂ ਛਪ ਚੁਕੀਆਂ ਹਨ । ਕੋਸ਼ ਦੀ ਤੀਜੀ ਜਿਲਦ (ਟ ਤੋਂ ਨ ਤਕ) ਜਿਸ ਵਿਚ ਸ਼ਬਦਾਂ ਦੀ ਗਿਣਤੀ 24495 ਹੈ, ਪ੍ਰੋ. ਜੋਗਿੰਦਰ ਸਿੰਘ ਅਤੇ ਉਨ੍ਹਾਂ ਤੋਂ ਪਿਛੋਂ ਸ੍ਰੀ ਰਜਨੀਸ਼ ਕੁਮਾਰ, ਸਹਾਇਕ ਡਾਇਰੈਕਟਰ ਦੀ ਨਿਗਰਾਨੀ ਹੇਠ ਤਿਆਰ ਹੋਈ ਹੈ । ਸ੍ਰੀ ਰਜਨੀਸ਼ ਕੁਮਾਰ ਦੀ ਸਹਾਇਤਾ ਸਰਵਸ੍ਰੀ ਰਾਜਿੰਦਰ ਸਿੰਘ, ਬਲਵੰਤ ਸਿੰਘ 'ਫ਼ੈਜ਼', ਅਮਰ ਨਾਥ, ਕੁੰਦਨ ਸਿੰਘ, ਪ੍ਰੇਮ ਭੂਸ਼ਨ, ਵਧਾਵਾ ਸਿੰਘ ਤੇ ਹਰਬਖ਼ਸ਼ ਸਿੰਘ ਖੋਜ-ਸਹਾਇਕਾਂ ਨੇ ਕੀਤੀ ਹੈ ਅਤੇ ਇਉਂ ਮੂਲ-ਸ਼ਬਦਾਂ ਦੀ ਨਿਰੁਕਤੀ, ਵਿਆਕਰਣ, ਅਰਥ-ਭੇਦ, ਮੁਹਾਵਰੇ, ਅਖੌਤਾਂ ਅਤੇ ਹਵਾਲੇ ਦੀਆਂ ਟੂਕਾਂ ਡਾਢੀ ਲਗਨ ਤੇ ਸਿਰੜ ਨਾਲ ਮੁਕੰਮਲ ਕੀਤੀਆਂ ਗਈਆਂ ਹਨ । ਸੰਸਕ੍ਰਿਤ, ਅਰਬੀ, ਫ਼ਾਰਸੀ, ਹਿੰਦੀ, ਉਰਦੂ ਅਤੇ ਕਈ ਪਰਚੱਲਤ ਉਪ-ਭਾਸ਼ਾਵਾਂ ਨਾਲ ਸ਼ਬਦਾਂ ਦਾ ਪਿਛੋਕੜ ਜੋੜਨ ਦਾ ਸਫਲ ਉਪਰਾਲਾ ਕੀਤਾ ਗਿਆ ਹੈ । ਇਸ ਤਰ੍ਹਾਂ ਇਹ ਕੋਸ਼ ਕੇਵਲ ਸ਼ਬਦਾਂ ਦੇ ਅਰਥ ਹੀ ਨਹੀਂ ਦਸਦਾ ਸਗੋਂ ਹਰ ਸ਼ਬਦ ਨੂੰ ਆਪਣੇ ਮੂਲ ਸੋਮੇ ਨਾਲ ਜੋੜਦਾ ਹੈ । ਕਿਸੇ ਸ਼ਬਦ ਨੂੰ ਪ੍ਰਮਾਣਿਕਤਾ ਦੇਣ ਲਈ ਇਹੋ ਇਕ ਵਿਗਿਆਨਕ ਢੰਗ ਹੈ । ਇਸੇ ਕਾਰਣ ਹੀ ਕੋਸ਼ਕਾਰੀ ਨੂੰ ਵਿਗਿਆਨਕ ਤੇ ਸਾਹਿਤਕ ਕ੍ਰਿਤ ਦਾ ਸੁਜੋੜ ਕਿਹਾ ਜਾਂਦਾ ਹੈ । ਸ਼ਬਦਾਂ ਨੂੰ ਸਮਝਣ ਲਈ ਜਿਥੋਂ ਤਕ

ਸੰਭਵ ਹੋ ਸਕਿਆ ਹੈ, ਲੋੜੀਂਦੇ ਚਿੱਤਰ ਵੀ ਤਿਆਰ ਕਰਵਾਏ ਗਏ ਹਨ ਅਤੇ ਥਾਂ ਪਰ ਥਾਂ ਉਨ੍ਹਾਂ ਨੂੰ ਸ਼ਬਦਾਂ ਦੇ ਹੇਠ ਦਿੱਤਾ ਗਿਆ ਹੈ ।

ਪੰਜਾਬੀ ਪਾਠਕਾਂ ਨੂੰ ਵਿਭਾਗ ਦੀ ਇਹ ਤੀਜੀ ਦੇਨ ਹੈ । ਘੱਟੋ ਘੱਟ ਦੋ ਜਿਲਦਾਂ ਇਸੇ ਆਕਾਰ ਦੀਆਂ ਹੋਰ ਤਿਆਰ ਕੀਤੀਆਂ ਜਾ ਰਹੀਆਂ ਹਨ । ਅਨੁਮਾਨ ਹੈ ਕਿ ਪੰਜਾਬੀ ਸ਼ਬਦ ਭੰਡਾਰ ਦੀ ਸੰਖਿਆ ਸਵਾ ਜਾਂ ਡੇਢ ਲਖ ਤਕ ਚਲੀ ਜਾਵੇਗੀ । ਇਹ ਵੀ ਜਤਨ ਕੀਤਾ ਜਾ ਰਿਹਾ ਹੈ ਕਿ ਗਿਆਨ ਵਿਗਿਆਨ ਦੀ ਨਵੀਂ ਸ਼ਬਦਾਵਲੀ ਜੋ ਤਿਆਰ ਹੋ ਰਹੀ ਹੈ, ਉਹ ਵੀ ਇਸ ਪ੍ਰਮਾਣਿਕ ਕੋਸ਼ ਦਾ ਅੰਗ ਬਣਾ ਦਿੱਤੀ ਜਾਵੇ । ਇਉਂ ਇਹ ਕੋਸ਼ ਸਾਹਿਤ, ਭਾਸ਼ਾ ਤੇ ਗਿਆਨ ਵਿਗਿਆਨ ਦੇ ਹਰ ਪੱਖ ਤੋਂ ਮੁਕੰਮਲ ਹੋਵੇਗਾ ਤੇ ਪਾਠਕਾਂ ਦੀਆਂ ਸਮੁੱਚੀਆਂ ਭਾਸ਼ਾਈ ਲੋੜਾਂ ਦੀ ਪੂਰਤੀ ਕਰ ਸਕੇਗਾ ।

ਇਸ ਵਿਸਤਰਿਤ ਕੋਸ਼ ਵਿਚੋਂ ਸਕੂਲਾਂ, ਕਾਲਜਾਂ, ਕਚਹਿਰੀਆਂ ਤੇ ਜਨ-ਸਾਧਾਰਣ ਦੀਆਂ ਲੋੜਾਂ ਨੂੰ ਮੁੱਖ ਰਖਕੇ ਲਘੂ-ਕੋਸ਼ ਤਿਆਰ ਕੀਤੇ ਜਾਣਗੇ । ਸਾਨੂੰ ਅਤਿ ਪ੍ਰਸੰਨਤਾ ਹੋਵੇਗੀ ਜੇਕਰ ਪੰਜਾਬੀ ਪਾਠਕ ਇਸ ਵਿੱਚ ਦਰਜ ਕੀਤੇ ਸ਼ਬਦਾਂ ਸਬੰਧੀ ਆਪਣੇ ਸੁਝਾ ਭੇਜਣ ਦੀ ਕਿਰਪਾ ਕਰਨ ਤਾਂ ਜੋ ਦੂਜੀ ਛਾਪ ਸਮੇਂ ਅਸੀਂ ਉਨ੍ਹਾਂ ਸੁਝਾਵਾਂ ਤੋਂ ਲਾਭ ਉਠਾ ਕੇ ਲੋੜੀਂਦੀ ਸੁਧਾਈ ਉਪਰੰਤ ਇਸ ਨੂੰ ਪੂਰੀ ਤਰ੍ਹਾਂ ਪ੍ਰਮਾਣਿਕਤਾ ਦੇਣ ਵਿੱਚ ਸਫਲ ਹੋ ਸਕੀਏ ।

ਕੋਸ਼ ਦੇ ਅਰੰਭ ਵਿੱਚ ਚਿੰਨ੍ਹਾਵਲੀ ਤੇ ਸੰਕੇਤਾਵਲੀ ਵੀ ਦਿੱਤੀ ਗਈ ਹੈ । ਇਸ ਦੀ ਸਹਾਇਤਾ ਨਾਲ ਪਾਠਕ ਕੋਸ਼ ਦੀ ਵਰਤੋਂ ਸੁਗਮਤਾ ਨਾਲ ਕਰ ਸਕਣਗੇ । ਆਸ ਹੈ, ਪੰਜਾਬੀ ਪਾਠਕ ਇਸ ਜਿਲਦ ਦਾ ਵੀ ਪਹਿਲੀਆਂ ਜਿਲਦਾਂ ਵਾਂਗ ਨਿੱਘਾ ਸੁਆਗਤ ਕਰਨਗੇ ਅਤੇ ਪੰਜਾਬੀ ਸ਼ਬਦਾਵਲੀ ਨੂੰ ਪ੍ਰਮਾਣਿਕ ਬਣਾਉਣ ਵਿੱਚ ਸਾਡੀ ਸਹਾਇਤਾ ਕਰਨਗੇ ।

**ਲਾਲ ਸਿੰਘ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

ਪਟਿਆਲਾ
**16 ਮਾਰਚ, 1967**

# ਚਿੰਨ੍ਹ

| | |
|---|---|
| ਚਿੰਨ੍ਹ | 1. ਸ਼ਬਦ ਦੇ ਥੱਲੇ ਵਿਸ਼ੇਸ਼ ਨਾਂ (Proper Noun) ਲਈ;<br>2. ਸ਼ਬਦ ਤੋਂ ਪਹਿਲਾਂ ਸ਼ਬਦ ਦੀ ਅਧੀਨਤਾ ਲਈ;<br>3. ਬ੍ਰੈਕਟ ਵਿੱਚ ਪੁਸਤਕ ਦੇ ਨਾਂ ਅਗੇ 'ਕ੍ਰਿਤ' ਦੇ ਅਰਥ ਦਰਸਾਉਣ ਲਈ ਜਿਵੇਂ (ਰਾਜਾ ਰਸਾਲੂ–ਬਾਵਾ ਬੁਧ ਸਿੰਘ) |
| ( ) | 1. ਸ਼ਬਦ ਦੀ ਵਰਤੋਂ ਦਾ ਖੇਤਰ ਪ੍ਰਗਟਾਉਣ ਲਈ, ਜਿਵੇਂ (ਪੋਠੋ)=ਪੋਠੋਹਾਰ ਦਾ ਇਲਾਕਾ;<br>2. ਹਵਾਲੇ ਵਜੋਂ ਪੁਸਤਕ ਦਾ ਨਾਂ ਦੇਣ ਲਈ, ਜਿਵੇਂ (ਸੈਫ)<br>3. ਲਾਗੂ ਕ੍ਰਿਆ ਜਾਂ ਨਾਲ ਢੁਕਵਾਂ ਵਰਤਿਆ ਜਾਣ ਵਾਲਾ ਸ਼ਬਦ ਦਰਸਾਉਣ ਲਈ, ਜਿਵੇਂ—ਕੱਢਣਾ (ਜੜੋਂ-) |
| [ ] | ਸ਼ਬਦ ਦੀ ਨਿਰੁਕਤੀ ਲਈ ਵਰਤੀ ਗਈ ਹੈ । |
| , | ਅਸਲ ਸ਼ਬਦ ਨੂੰ ਬਾਕੀ ਲਿਖਤ ਨਾਲੋਂ ਨਿਖੇੜਨ ਲਈ ਵਰਤਿਆ ਗਿਆ ਹੈ । |
| ; | ਅਰਥਾਂ ਵਿਚ ਭਿੰਨਤਾ ਦਰਸਾਉਣ ਲਈ; |
| : | ਟੂਕ ਨੂੰ ਵਖਰਾ ਦੱਸਣ ਲਈ; |
| = | ਸਮਾਨਤਾ ਲਈ; |
| + | ਸ਼ਬਦ ਦੇ ਵੱਖ ਵੱਖ ਅੰਗਾਂ ਜਾਂ ਖੰਡਾਂ ਨੂੰ ਵਿਖਾਉਣ ਜਾਂ ਜੋੜਨ ਲਈ; |
| ∠ | ਪਹਿਲੇ ਸ਼ਬਦ ਨੂੰ ਅਗਲੇ ਸ਼ਬਦ ਵਿਚੋਂ ਨਿਕਲਿਆ ਦਸਣ ਲਈ; |
| > | ਪਹਿਲਾਂ ਆਉਣ ਵਾਲੇ ਸ਼ਬਦ ਦਾ ਰੂਪ ਜਾਂ ਮੁੱਢ ਇਸ ਚਿੰਨ੍ਹ ਤੋਂ ਪਿਛੋਂ ਆਉਣ ਵਾਲੇ ਸ਼ਬਦ ਨਾਲੋਂ ਪੁਰਾਣਾ ਤੇ ਪ੍ਰਮਾਣਿਕ ਦਸਣ ਲਈ; |
| √ | ਧਾਤੂ ਰੂਪ ਨੂੰ ਪ੍ਰਗਟਾਉਣ ਲਈ; |
| : | ਟੂਕ ਆਦਿ ਸ਼ੁਰੂ ਹੋਣ ਜਾਂ ਮਿਸਾਲ ਦਰਸਾਉਣ ਤੋਂ ਪਹਿਲਾਂ ਨਖੇੜਨ ਲਈ; |
| - | ਸ਼ਬਦ ਮੇਲ ਲਈ। |

——

# ਸੰਕੇਤ

(ਜਿਸ ਨਾਂ, ਪੁਸਤਕ ਜਾਂ ਸ਼ਬਦ ਆਦਿ ਦਾ ਸੂਚਕ ਹੈ)

| | |
|---|---|
| ਉਰ. | ਉਰਦੂ |
| ਉੜੀ. | ਉੜੀਆ |
| ਅ. | ਆਸਾਵਰੀ/ਅਸ਼ਟਪਦੀ |
| ਅਸਾ. | ਅਸਾਮੀ |
| ਅਹਿਮਦ | ਅਹਿਮਦਯਾਰ |
| ਅਕਾਲ | ਅਕਾਲ ਉਸਤਤ |
| ਅਖੌ. | ਅਖੌਤ |
| ਅੰਗ. | ਅੰਗਰੇਜ਼ੀ |
| ਅਗੇ. | ਅਗੇਤਰ |
| ਅਨੰਦ | ਅਨੰਦ ਸਿਰਲੇਖ ਹੇਠ ਆਈ ਬਾਣੀ ਜੋ ਰਾਗ ਰਾਮ ਕਲੀ ਵਿੱਚ ਹੈ |
| ਅਪ. | ਅਪਭ੍ਰੰਸ਼ |
| ਅੰਮਿ. | ਅੰਮ੍ਰਿਤਾ ਪ੍ਰੀਤਮ |
| ਅਰ. | ਅਰਬੀ |
| ਅਵ. | ਅਵਧੀ |
| ਆਸਾ | ਆਸਾ (ਰਾਗ) |
| ਐਂਗ.ਇੰ. | ਐਂਗਲੋ ਇੰਡੀਅਨ |
| ਇ. | ਇਸਤ੍ਰੀ ਲਿੰਗ |
| ਇਬ. | ਇਬਰਾਨੀ ਜਾਂ ਹੀਬਰੂ |
| ਸ. | ਸਲੋਕ ਜਿਵੇਂ ਸ. ਕਬੀਰ=ਸਲੋਕ ਕਬੀਰ |
| ਸੰ. | ਸੰਸਕ੍ਰਿਤ |
| ਸਹਸ. | ਸਹਸਕ੍ਰਿਤੀ ਸ਼ਲੋਕ |
| ਸਪੈ. | ਸਪੈਨਿਸ਼ |
| ਸਬੰ. | ਸਬੰਧਕੀ |
| ਸ਼ਬਦਾਨੁ. | ਸ਼ਬਦਾਨੁਕ੍ਰਿਤੀ |
| ਸ੍ਰੀ. | ਸ੍ਰੀਰਾਗ |
| ਸ੍ਰੀ ਮ: ੧ ਜੋਗੀ ਅੰਦਰਿ | ਸ੍ਰੀ ਰਾਗ ਮਹਲਾ ੧ ਜਿਹੜਾ ਸ਼ਬਦ 'ਜੋਗੀ ਅੰਦਰਿ...' ਦੇ ਸ਼ਬਦਾਂ ਨਾਲ ਅਰੰਭ ਹੁੰਦਾ ਹੈ। |
| ਸਲੋਹ. | ਸਰਵਲੋਹ |
| ਸਵਾ. | ਸਲੋਕ ਵਾਰਾਂ ਤੇ ਵਧੀਕ |
| ਸਵੈ. | ਸਵੈਯੇ |
| ਸ਼ਾਹ. | ਸ਼ਾਹਪੁਰੀ |
| ਸ਼ਾਹ ਹੁਸੈਨ | ਸ਼ਾਹ ਹੁਸੈਨ-ਮੋਹਨ ਸਿੰਘ |
| ਸ਼ਾਹਪੁਰੀ | (ਨਿਰੁਕਤੀ ਤੋਂ ਪਹਿਲਾਂ) ਸ਼ਾਹਪੁਰ ਦੀ ਬੋਲੀ;<br>(ਨਿਰੁਕਤੀ ਤੋਂ ਪਿਛੋਂ) ਸ਼ਾਹਪੁਰੀ ਕੋਸ਼ |
| ਸਾਰ. | ਸਾਰੰਗ |
| ਸਿੰ. | ਸਿੰਧੀ |

| | |
|---|---|
| ਸੂਹੀ. | ਸੂਹੀ ਰਾਗ |
| ਸੈਫ਼. | ਸੈਫ਼ੁਲ ਮਲੂਕ |
| ਸੋ. | ਸੋਰਠ ਰਾਗ |
| ਸੋਹਿਲਾ | ਕੀਰਤਨ ਸੋਹਿਲਾ |
| ਸੋਦਰ | ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੋਦਰ ਸਿਰਲੇਖ ਹੇਠ ਆਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਜੋ ਰਾਗ ਆਸਾ ਵਿੱਚ ਹੈ। |
| ਸੋ ਪੁਰਖ | ਆਸਾ ਮਹਲਾ ੪, ਸੋ ਪੁਰਖ ਸਿਰਲੇਖ ਹੇਠ ਆਈ ਗੁਰੂ ਰਾਮ ਦਾਸ ਜੀ ਦੀ ਬਾਣੀ |
| ਸੋਰ. | ਸੋਰਠ ਰਾਗ |
| ਹ. ਬ. ਮਿ. ਸਾ. | ਮਿਰਜ਼ਾ ਸਾਹਿਬਾਂ ਕ੍ਰਿਤ ਹਾਫ਼ਜ਼ ਬਰਖ਼ੁਰਦਾਰ |
| ਹਿੰ. | ਹਿੰਦੀ ਭਾਸ਼ਾ |
| ਹੀ. ਵਾ. | ਹੀਰ ਵਾਰਸ ਸ਼ਾਹ |
| ਕੰਨ. | ਕੰਨੜ |
| ਕਲਿ. | ਕਲਿਆਨ ਰਾਗ |
| ਕਾ. | ਗੁਰ ਸ਼ਬਦ ਰਤਨਾਕਰ ਕ੍ਰਿਤ ਭਾਈ ਕਾਨ੍ਹ ਸਿੰਘ |
| ਕਾਸ਼ | ਕਾਸ਼ਮੀਰੀ ਭਾਸ਼ਾ |
| ਕਾਂਗ. | ਕਾਂਗੜੀ |
| ਕਾਨ. | ਕਾਨੜਾ ਰਾਗ |
| ਕ੍ਰਿ. ਅਕ. | ਕ੍ਰਿਆ ਅਕਰਮਕ |
| ਕ੍ਰਿ. ਅਪੂ. | ਕ੍ਰਿਆ ਅਪੂਰਨ |
| ਕ੍ਰਿ. ਸਕ. | ਕ੍ਰਿਆ ਸਕਰਮਕ |
| ਕ੍ਰਿ. ਸਮਾ. | ਕ੍ਰਿਆ ਸਮਾਸੀ |
| ਕ੍ਰਿ. ਪ੍ਰੇ. | ਕ੍ਰਿਆ ਪ੍ਰੇਰਕ |
| ਕ੍ਰਿ. ਵਿ. | ਕ੍ਰਿਆ ਵਿਸ਼ੇਸ਼ਣ |
| ਕੁਮਾ. | ਕੁਮਾਊਂ |
| ਕੇਦਾ. | ਕੇਦਾਰਾ (ਰਾਗ) |
| ਖ਼ਾਬੋ. | ਖ਼ਾਲਸਈ ਬੋਲਾ |
| ਗਉ. | ਗਉੜੀ |
| ਗੁ. | ਗੁਜਰਾਤੀ |
| ਗੁਪ੍ਰਸੂ. | ਗੁਰ ਪ੍ਰਤਾਪ ਸੂਰਜ |
| ਗੂਜ. | ਗੂਜਰੀ (ਰਾਗ) |
| ਗੌਂ. | ਗੌਂਡ |
| ਚੰਡੀ ੩ | ਚੰਡੀ ਦੀ ਵਾਰ ੩ (ਦਸਮ ਗ੍ਰੰਥ) |
| ਜੱਟਕੀ. | Western Panjabi and English Dictionary by Jukes |
| ਜਪੁ. | ਜਪੁਜੀ ਸਾਹਿਬ |
| ਜਰ. | ਜਰਮਨ |
| ਜੈਜਾ. | ਜੈਜਾਵੰਤੀ |
| ਜੈਤ. | ਜੈਤਸਰੀ (ਰਾਗ) |
| ਟ. ਕ. | ਟਾਕਰਾ ਕਰੋ |
| ਟਰਨਰ | A Comparative and Etymological Dictionary of the Nepali Language by Ralph Lilley Turner |
| ਡੱਚ | ਡੱਚ ਭਾਸ਼ਾ |

| | |
|---|---|
| ਡਿੰਗ. | ਡਿੰਗਲ (ਭਾਸ਼ਾ) |
| ਤਾ. | ਤਾਮਲ ਭਾਸ਼ਾ |
| ਤਿੱਬ. | ਤਿੱਬਤਨ |
| ਤਿਲੰ. | ਤਿਲੰਗ |
| ਤੁਖਾ. | ਤੁਖਾਰੀ |
| ਤੁਰ. | ਤੁਰਕੀ |
| ਤੇਲਗੂ | ਤੇਲਗੂ ਭਾਸ਼ਾ |
| ਥਲ | ਥਲ ਦੀ ਉਪਬੋਲੀ |
| ਦਰਾ. | ਦਰਾਵੜ |
| ਦੀਵਾਨਿ ਕੁਸ਼ਤਾ | ਦੀਵਾਨ-ਕ੍ਰਿਤ ਮੌਲਾ ਬਖ਼ਸ਼ ਕੁਸ਼ਤਾ |
| ਦੁਲਿੰ. | ਦੁਲਿੰਗ |
| ਦੇ. ਪ੍ਰਾ. | ਦੇਸ਼ ਪ੍ਰਾਕ੍ਰਿਤ |
| ਦੇਵ. | ਦੇਵਗੰਧਾਰੀ |
| ਧੰਨਾ. | ਧਨਾਰਸੀ |
| ਨਾਮ. | ਨਾਮਦੇਵ (ਭਗਤ) |
| ਨਾਰਵੀ | ਨਾਰਵੀ ਭਾਸ਼ਾ |
| ਨੇਪਾ. | ਨੇਪਾਲੀ |
| ਪੰ. | ਪੰਜਾਬੀ |
| ਪਹਾ. | ਪਹਾੜੀ ਉਪਭਾਸ਼ਾ |
| ਪਹਿਲ. | ਪਹਿਲਵੀ |
| ਪਛੇ. | ਪਛੇਤਰ |
| ਪ੍ਰਭਾ. | ਪ੍ਰਭਾਤੀ (ਰਾਗ) |
| ਪ੍ਰਾ. | ਪ੍ਰਾਕ੍ਰਿਤ |
| ਪਲੈਟ | Urdu, Classical Hindi and English Dictionary by Johon J. Platts |
| ਪਾ. | ਪਾਲੀ (ਭਾਸ਼ਾ) |
| ਪੁ. | ਪੁਲਿੰਗ |
| ਪੁਆ. | ਪੁਆਧੀ |
| ਪੁਆ. ਕੋ. | ਪੁਆਧੀ ਕੋਸ਼ |
| ਪੁਰ/ਪੁਰਤ. | ਪੁਰਤਗਾਲੀ (ਭਾਸ਼ਾ) |
| ਪੋਠੋ. | ਪੋਠੋਹਾਰੀ |
| ਪੋਠੋ. ਕੋ. | ਪੋਠੋਹਾਰੀ ਕੋਸ਼ |
| ਫ਼ਾਂ. | ਫ਼ਾਂਸੀਸੀ |
| ਫ਼ਾ. | ਫ਼ਾਰਸੀ |
| ਬਸੰ. | ਬਸੰਤ (ਰਾਗ) |
| ਬੰਗ. | ਬੰਗਾਲੀ (ਭਾਸ਼ਾ), ਬੰਗਲਾ |
| ਬੰ. ਬੋ. | ਬੰਬੀਹਾ ਬੋਲ |
| ਬ. ਵ. | ਬਹੁਵਚਨ |
| ਬਾ. ਢੋ. | ਬਾਰ ਦੇ ਢੋਲੇ |
| ਬਾਵਨ. | ਬਾਵਨ ਅੱਖਰੀ |
| ਬਿ. | ਪੰਜਾਬੀ ਸ਼ਬਦ ਭੰਡਾਰ-ਕ੍ਰਿਤ ਭਾਈ ਬਿਸ਼ਨ ਦਾਸ ਪੁਰੀ |

| | |
|---|---|
| ਬਿਹਾ. | ਬਿਹਾਗੜਾ (ਰਾਗ) |
| ਬਿਲਾ. | ਬਿਲਾਵਲ (ਰਾਗ) |
| ਬੈਰ. | ਬੈਰਾੜੀ (ਰਾਗ) |
| ਗੁ. | ਭਾਈ ਗੁਰਦਾਸ |
| ਭੈ. | ਭੈਰਉ |
| ਮ: | ਮਹਲਾ |
| ਮ: ੧. | ਮਹਲਾ ਪਹਿਲਾ |
| ਮ: ੨. | ਮਹਲਾ ਦੂਜਾ |
| ਮ: ੩. | ਮਹਲਾ ਤੀਜਾ |
| ਮ: ੪. | ਮਹਲਾ ਚੌਥਾ |
| ਮ: ੫. | ਮਹਲਾ ਪੰਜਵਾਂ |
| ਮ: ੯. | ਮਹਲਾ ਨਾਵਾਂ |
| ਮ. ਅੰਗ. | ਮੱਧ ਅੰਗਰੇਜ਼ੀ |
| ਮ. ਸਿੰ. | The Panjabi Dictionary by Bhai Maya Singh |
| ਮਰਾ. | ਮਰਾਠੀ |
| ਮਲ. | ਮਲਵਈ |
| ਮਲਾ. | ਮਲ੍ਹਾਰ (ਰਾਗ) |
| ਮਲਿ. | ਮਲਿਆਲਮ |
| ਮਾਰ. | ਮਾਰਵਾੜੀ ਭਾਸ਼ਾ |
| ਮਾਲੀ. | ਮਾਲੀ ਗੌੜਾ (ਰਾਗ) |
| ਮੁਹਾ. | ਮੁਹਾਵਰਾ |
| ਮੁਲ. | ਮੁਲਤਾਨੀ |
| ਯੂ. | ਯੂਨਾਨੀ |
| ਰਾਮ. | ਰਾਮਕਲੀ (ਰਾਗ) |
| ਲਹਿੰ. | ਲਹਿੰਦੀ |
| ਲਾ. ਕ੍ਰਿ. | ਲਾਗੂ ਕ੍ਰਿਆ |
| ਲਾਤ. | ਲਾਤੀਨੀ, Latin |
| ਲੁ. ਕੋ. | Dictionery of the Panjabi Language Published by Ludhiana Mission |
| ਵਡ. | ਵਡਹੰਸ |
| ਵਿ. | ਵਿਸ਼ੇਸ਼ਣ |
| L. | Lexicon ਅਰਥਾਤ ਇਹ ਸ਼ਬਦ ਕਿਸੇ ਪੰਜਾਬੀ ਕੋਸ਼ ਵਿੱਚ ਆਇਆ ਹੈ । |

———

# ਟ

**ਟ,** ਪੁ. ਪੰਜਾਬੀ ਵਰਣ-ਮਾਲਾ ਦਾ ਸੋਲ੍ਹਵਾਂ ਤੇ ਟਵਰਗ ਦਾ ਪਹਿਲਾ ਅੱਖਰ ਜੋ ਮੂਰਧਾ ਤੋਂ ਬੋਲਿਆ ਜਾਂਦਾ ਹੈ, ਟੈਂਕਾ (ਪੁਰਾਣਾ ਉਚਾਰਣ ਟੱਟਾ)

**ਟਉਰ,** ਦੁਲਿੰ. ਵੇਖੋ ਟੌਰ (ਲੁ.ਕੋ.)

**ਟਉਰਾ,** ਪੁ. ਵੇਖੋ ਟੌਰਾ

**ਟਊਆ,** [ਚਟਊਆ] (ਪੁਆ, ਪੁ. ਮਿੱਟੀ ਦੀ ਗੋਲ ਠੀਕਰੀ ਜਾਂ ਠੀਪਾ ਜਿਸ ਨਾਲ ਬੱਚੇ ਖੇਡਦੇ ਹਨ

**ਟਊਹਾ,** ਪੁ. ਵੇਖੋ ਟਊਆ

**ਟਊਂ ਟਊਂ,** (ਸ਼ਬਦਾਨੁ) ਇ. ਕੁੱਤੇ ਦੇ ਚੀਕਣ ਦੀ ਅਵਾਜ਼, ਚਊਂ ਚਊਂ

**ਟਸ,** [ਹਿੰ. ਠਸਕ਼=ਸ਼ਾਨ] ਇ. ਟੈਂਸ, ਸ਼ਾਨ

–ਟਸ ਕੱਢਣਾ, ਮੁਹਾ. ਬਣਨਾ ਠਣਨਾ

–ਟਸ ਤੋਂ ਮਸ ਨਾ ਹੋਣਾ, ਮੁਹਾ. ੧. ਆਪਣੀ ਜਗ੍ਹਾ ਤੋਂ ਰਤਾ ਵੀ ਨਾ ਹਿੱਲਣਾ, ਕਿਸੇ ਦੇ ਕਹਿਣ ਸੁਣਨ ਦਾ ਕੋਈ ਅਸਰ ਨਾ ਹੋਣਾ; ੨. ਪਰਵਾਹ ਨਾ ਕਰਨਾ

–ਟਸ ਮੈਲੀ ਨਾ ਹੋਣ ਦੇਣਾ, ਮੁਹਾ. ਸ਼ਾਨ ਵਿਚ ਫ਼ਰਕ ਨਾ ਪੈਣ ਦੇਣਾ

**ਟਸ਼,** (ਪੋਠੋ.) ਇ. ਵੇਖੋ ਟਸ

–ਟਸ਼ ਕੱਢਣਾ, ਮੁਹਾ. ਬਣਨਾ ਠਣਨਾ

**ਟਸਕਣਾ,** [ਹਿੰ. ਟਸਕ਼ਨਾ] ਕ੍ਰਿ. ਅਕ. ੧. ਟੀਸ ਮਾਰਨਾ, ਦਰਦ ਕਰਨਾ; ੨. ਪੱਕ ਕੇ ਗਦਗ ਜਾਣਾ (ਅੰਬ ਦਾ)

–ਟਸ ਟਸ ਕਰਨਾ, ਮੁਹਾ. ਟੀਸ ਮਾਰਨਾ, ਚਿਲ੍ਹੂੰ ਚਿਲ੍ਹੂੰ ਕਰਨਾ, : "ਤਣੀਂ ਕਰੀਂ ਢਿੱਲੀ. ਮੇਰਾ ਲੱਕ ਹਾਏ, ਪੀੜ ਨਾਲ ਕਰਦਾ ਟਸ-ਟਸ ਅੜੀਏ" (ਰੂਪਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

**ਟਸਣ,** [ਟਸ+ਣ] ਪੁ. ੧. ਨਖ਼ਰਾ; ੨. (ਪੁਆ) ਫ਼ੈਸ਼ਨ, ਫੋਕੀ ਸ਼ਾਨ (ਲਾ. ਕ੍ਰਿ. ਕਰਨਾ, ਦਿਖਾਉਣਾ); ੩. ਮਕਰ (ਬਿ.)

–ਟਸਣ ਮਸਣ, ਪੁ. ਨਾਜ਼ ਨਖ਼ਰਾ

**ਟੱਸਣ,** [ ? ] ਪੁ. ਛੂਹ ਮੰਤਰ, ਝਾੜਾ, ਹਥੌਲਾ (ਲਾ. ਕ੍ਰਿ. ਕਰਨਾ, ਲਾਉਣਾ) (ਲੁ. ਕੋ.)

**ਟਸਨ,** (ਪੁਆ) ਪੁ. ਵੇਖੋ ਟਸਣ

**ਟਸ਼ਨ,** (ਪੋਠੋ)ਪੁ. ਵੇਖੋ ਟਸਣ

**ਟਸਨੀ,** (ਪੁਆ.) [ਟਸਨ+ਈ] ਵਿ. ਫ਼ੈਸ਼ਨ-ਬਾਜ਼, ਭੁੱਖਾ ਸ਼ੁਕੀਨ, ਨਖ਼ਰੀਲਾ

**ਟਸਰ,** [ਟ. ਕ. ਹਿੰ. ਟਸਰ <ਪ੍ਰਾ. ਤਸਰ, ਟਸਰ=ਇਕ ਖ਼ਾਸ ਕਿਸਮ ਦਾ ਧਾਗਾ; ਸੰ. ਤ੍ਰਸਰ=ਜੁਲਾਹੇ ਦੀ ਨਾਲ; ਸਿੰ. ਤਸਰਿ; ਮਰਾ. ਬੰਗਤਸਰ;] ਪੁ. ੧. ਇਕ ਤਰ੍ਹਾਂ ਦਾ ਮੋਟਾ ਰੇਸ਼ਮ; ੨. ਰੇਸ਼ਮੀ ਕਪੜਾ

**ਟਸਰੀ,** [ਟਸਰ+ਈ] ਵਿ. ਟਸਰ ਦਾ, ਟਸਰ ਦੇ ਰੰਗ ਦਾ ਇ. ਰੇਸ਼ਮੀ ਪੱਗ, ਟਸਰ ਦੀ ਪਗੜੀ

**ਟਹਕਣਾ,** ਕ੍ਰਿ. ਅਕ. ਵੇਖੋ ਟਹਿਕਣਾ : "ਧੰਨੁ ਅਨਾਦਿ ਭੂਖੇ ਕਵਲ ਟਹਕੇਵ" (ਗੌਂਡ. ਕਬੀਰ)

**ਟਹਣਾ,** ਪੁ. ਵੇਖੋ ਟਾਹਣਾ

**ਟਹਣੀ,** ਇ. ਵੇਖੋ ਟਾਹਣੀ

**ਟਹ-ਪਹ,** ਕ੍ਰਿ. ਵਿ. ਛੇਤੀ ਝਬਦੇ, ਤੁਰੰਤ (ਜਟਕੀ)

**ਟਹਲ,** ਇ. ਵੇਖੋ ਟਹਿਲ: "ਟਹਲ ਕਰਉ ਤਉ ਏਕ ਕੀ" (ਬਾਵਨ)

**ਟਹਲਾਵਾ[1],** [ਟਹਿਲਣਾ] ਪੁ. ਟਹਿਲਾਉਣ ਵਾਲਾ (ਵਿਅਕਤੀ) (ਕਾ.)

**ਟਹਲਾਵਾ[2],** [ਟਹਿਲ=ਸੇਵਾ] ਕ੍ਰਿ. ਵਿ. ਟਹਿਲ (ਸੇਵਾ) ਕਰਕੇ : "ਹਸਤ ਪੁਨੀਤ ਟਹਲਾਵਾ" (ਸਾਰ. ਮ. ੫.)

**ਟਹਲੀਆ,** ਪੁ. ਵੇਖੋ ਟਹਿਲੀਆ

**ਟਹਲੂਆ,** ਪੁ. ਵੇਖੋ ਟਹਿਲੀਆ

**ਟਹਾਕਾ[1],** [ਹਿੰ. ਟਹੋਕਾ=ਝਟਕਾ] ਪੁ. ਦਿਲ ਦੀ ਧੜਕਣ, ਧੜਕੀ (ਲਾ. ਕ੍ਰਿ. ਪੈਣਾ, ਮਾਰਨਾ) (ਬਿ.)

**ਟਹਾਕਾ[2],** ਪੁ. ਵੇਖੋ ਠਹਾਕਾ

**ਟਹਿਕ,** [ਟਹਿਕਣਾ] ਇ ੧. ਤਾਜ਼ਗੀ; ੨. ਰੌਣਕ, ਚਮਕ ਦਮਕ; ੩. ਖ਼ੁਸ਼ੀ. ਖੇੜਾ

–ਟਹਿਕ ਆਉਣਾ, ਮੁਹਾ ਤਕੜਾ ਹੋਣਾ. ਸਿਹਤਮੰਦ ਹੋਣਾ

**ਟਹਿਕਣਾ,** [ਹਿੰ. ਟਹਟਹ=ਖੇੜਾ (ਪਲੈਟ) ਸ਼ਬਦ 'ਟਣ' ਦੀ ਦੁਰੁਕਤੀ+ਣਾ] ਕ੍ਰਿ.ਅਕ. ੧. ਤਰੋਤਾਜ਼ਾ ਹੋਣਾ; ੨. ਖਿੜਨਾ; ੩. ਖ਼ੁਸ਼ ਹੋਣਾ, ਖੇੜੇ ਵਿਚ ਹੋਣਾ; ੪. ਚਮਕਣਾ, ਦਮਕਣਾ: "ਮੁੱਖ ਫੁੱਲ ਗੁਲਾਬ ਦਾ ਟਹਿਕਦਾ ਹੈ, ਤਾਰ ਜ਼ੁਲਫ਼ ਦੀ ਭੌਰਿਆਂ ਮਾਲ ਵਾਂਗੂੰ" (ਰੂਪਬਸੰਤ ਦੌਲਤ ਰਾਮ);

–ਟਹਿ ਟਹਿ ਕਰਨਾ, ਮੁਹਾ ੧. ਖੇੜੇ ਵਿਚ ਹੋਣਾ; ੨. ਚਮਕਣਾ, ਦਮਕਣਾ

**ਟਹਿਨ,** [?] ਇ. ਟੁੱਟੇ ਹੋਏ ਮਿੱਟੀ ਦੇ ਭਾਂਡੇ ਦੀ ਠੀਕਰੀ ਜਿਸ ਨਾਲ ਬੱਚੇ ਖੇਡਦੇ ਹਨ ।

**ਟਹਿਣਾ,** ਪੁ. ਵੇਖੋ ਟਾਹਣਾ

**ਟਹਿਣੀ,** ਵੇਖੋ ਟਾਹਣੀ

**ਟਹਿਲ,** [ਟ. ਕ. ਹਿੰ. ਟਹਲ, ਸਿੰ. ਕਸ਼. ਨੇਪਾ. ਟਹਲ= ਸੇਵਾ] ਇ. ਸੇਵਾ, ਖ਼ਿਦਮਤ

–ਟਹਿਲ ਸੇਵਾ, ਇ. ਖ਼ਿਦਮਤ

–ਟਹਿਲ ਕਮਾਉਣਾ, ਮੁਹਾ. ਸੇਵਾ ਕਰਨਾ: " 'ਤੀਰ' ਕੁਦਰਤਾਂ ਗੋਲੀਆਂ ਹੋ ਹੋ ਕੇ, ਸ਼ਾਹੀ ਬਾਗ਼ ਦੀ ਟਹਿਲ ਕਮਾਣ ਪਈਆਂ" (ਨਲ ਦਮਯੰਤੀ ਵਿ. ਸਿੰ. ਤੀਰ)

–ਟਹਿਲ ਕਮਾਈ, ਇ. ਵੇਖੋ ਟਹਿਲ ਸੇਵਾ

–ਟਹਿਲ ਟਕੋਰ, ਇ. ਟਹਿਲ ਸੇਵਾ

–ਟਹਿਲ ਟੱਪਾ, (ਪੋਠੋ) ਪੁ. ਟਹਿਲ ਸੇਵਾ

–ਟਹਿਲਦਾਰੀ, ਇ. ਟਹਿਲ ਸੇਵਾ

**ਟਹਿਲਣਾ,** [ਟ. ਕ. ਹਿੰ. ਟਹਲਨਾ, ਸਿੰ. ਟਾਹਲਣੁ ਗੁ. ਟੇਹਲਣੂੰ; ਮਰਾ. ਟੇਹਲਣੇਂ; ਬੰਗ. ਟਹਲਾ=ਇਧਰ ਉਧਰ ਫਿਰਨਾ, ਨੇਪਾ ਟਹਲਨੁ=ਘੁਮਣਾ ਫਿਰਨਾ] ਕ੍ਰਿ. ਅਕ ੧. ਸੈਰ ਕਰਨਾ, ਹਵਾ ਖਾਣਾ;

੨. ਚਹਿਲ-ਕਦਮੀ ਕਰਨਾ, ਇਧਰ ਉਧਰ ਫਿਰਨਾ: "ਉਹਨਾਂ ਅੱਗੇ ਟਹਿਲਦੇ ਸ਼ਾਹੀ ਪਹਿਰੇਦਾਰ" (ਨਲ ਦਮਯੰਤੀ ਵਿ. ਸਿੰ. ਤੀਰ)

**ਟਹਿਲਾ[1],** (ਖਾ. ਬੋ.) [ਟਹਿਲ+ਆ] ਪੁ. ਪਰਨਾ

**ਟਹਿਲਾ[2],** [?] ਪੁ. ਘਿਉ, ਦੁੱਧ, ਬਦਾਮ ਅਤੇ ਚਾਰੇ ਮਗਜ਼ ਖਸਖਾਸ ਆਦਿ ਨੂੰ ਪਕਾਕੇ ਬਣਾਇਆ ਹੋਇਆ ਇੱਕ ਪੀਣ ਦਾ ਪਦਾਰਥ, ਦੋਧੀ

**ਟਹਿਲਾਉਣਾ,** [ਟਹਿਲਣਾ] ਕ੍ਰਿ. ਪ੍ਰੇ. ੧. ਸੈਰ ਕਰਾਉਣਾ (ਮ. ਸਿੰ.); ੨. ਘੋੜੇ ਜਾਂ ਬਾਲਕ ਨੂੰ ਫਿਰਾਉਣਾ (ਬਿ.)

**ਟਹਿਲੀਆ,** [ਟਹਿਲ+ਈਆ] ਪੁ. ਟਹਿਲੂਆ, ਸੇਵਕ

**ਟਹਿਲੂਆ,** [ਟਹਿਲ+ਊਆ] ਪੁ. ੧. ਟਹਿਲ ਕਰਨ ਵਾਲਾ, ਜ਼ਿੰਮੇਵਾਰ ਖ਼ਿਦਮਤਗਾਰ; ੨. (ਖਾ. ਬੋ.) ਪਰਨਾ

–ਟਹਿਲਣ, ਇ. ਲਿੰ.

**ਟਹੀ,** [ਹਿੰ. ਟਹੀ=ਛਹਿ, ਘਾਤ] ਇ. ੧. ਟਿਕਟਿਕੀ, ਇਕ ਥਾਂ ਟਿਕਾਈ ਨਜ਼ਰ, ਤੱਕ (ਲਾ. ਕ੍ਰਿ. ਲਾਉਣਾ) (ਬਿ.); ੨. ਖੋਜ, ਭਾਲ (ਬਿ.)

**ਟਹੀਆ,** (ਪੋਠੋ) ਪੁ. ਟਹੂਆ

**ਟਹੁਚਾ,** ਪੁਆ. ਗੋਲ ਠੀਕਰੀ

**ਟਹੂਕਾ,** ਪੁ. ਵੇਖੋ ਟਹੋਕਾ

**ਟਹੋਕਾ,** [ਹਿੰ. ਟਹੋਕਾ] ਪੁ. ੧. ਚਟੋਕਾ, ਟਹੋਲਾ, ਠੋਲਾ, ੨. ਸੰਕੇਤ ਵਜੋਂ ਚੋਰਾਂ ਦੀ ਅਪਣੇ ਸਾਥੀਆਂ ਨੂੰ ਬੁਲਾਉਣ ਲਈ ਕੱਢੀ ਅਵਾਜ਼ (ਲਾ. ਕ੍ਰਿ. ਦੇਣਾ) (ਬਿ.)

**ਟਹੋਲਾ, ਟਹੌਲਾ,** [ਹਿੰ. ਟਹੋਕਾ ਜਾਂ ਠੋਲਾ] ਪੁ. ੧. ਚਟੋਕਾ; ੨. ਠੋਲਾ ਲਾ. ਕ੍ਰਿ. ਮਾਰਨਾ, ਲਾਉਣਾ)

**ਟਕ,** [ਹਿੰ. ਟੇਕ=ਆਦਤ] ਇ. ਆਦਤ, ਬਾਣ

**ਟੱਕ[1],** [ਕੱਟ (ਣਾ) ਦਾ ਵਰਣ ਵਿਪਰਜ] ਪੁ. ਕੱਟਣ ਦਾ ਨਿਸ਼ਾਨ, ਡੂੰਘਾ ਫੱਟ, ਵੱਢਾ, ਵਾਢਾ (ਲਾ. ਕ੍ਰਿ. ਲਾਉਣਾ); ੨. ਕੱਤ; ੩. ਚਾਰੇ ਦੇ ਵੱਢ ਵਿਚ ਵਢਾਵੇ ਵੱਲੋਂ ਦਾਤਰੀ ਜਾਂ ਖੁਰਪੀ ਨਾਲ ਲਾਇਆ ਨਿਸ਼ਾਨ; ੪. ਨਿਸ਼ਾਨਦਹੀ ਪਿਛੋਂ ਮੁਰੱਬਾਬੰਦੀ ਸਮੇਂ ਕੱਟਿਆ ਜ਼ਮੀਨ ਦਾ ਟੁਕੜਾ; ੫. ਕਿਸੇ ਚੀਜ਼ ਦੇ ਮੁੱਲ ਦਾ ਫੈਸਲਾ (ਲਾ. ਕ੍ਰਿ. ਕਰਨਾ) (ਲੁ. ਕੋ.); ੬. ਫਸਲ ਦਾ ਵੱਢ; ੭. ਅੱਡੇ ਦੀ ਨੋਕਦਾਰ ਫੱਟੀ ਜਿੱਥੇ ਕੰਘੇ ਨੂੰ ਬਣਾਉਣ ਲੱਗੇ ਆਸਰਾ ਦਿੰਦੇ ਹਨ

–ਟੱਕ ਸੁਣਾਉਣਾ, ਮੁਹਾ. ਮੁਰੱਬਾ ਬੰਦੀ ਸਮੇਂ ਅਫ਼ਸਰ ਦਾ ਜ਼ਮੀਨ ਦੇ ਨਵੇਂ ਟੱਕਾਂ ਦਾ ਐਲਾਨ ਕਰਨਾ

–ਟੱਕ ਕੱਟਣਾ, ਮੁਹਾ. ਨਿਸ਼ਾਨਦਹੀ ਕਰ ਕੇ ਜ਼ਮੀਨ ਦੇ ਟੁਕੜੇ ਕਰਨਾ

–ਟੱਕ ਛੱਡਣਾ, ਮੁਹਾ. ੧. ਸੌਦਾ ਕਰਨਾ; ੨. ਲੱਕੜੀ ਉੱਤੇ ਵਾਢਾ ਪਾਉਣਾ (ਬਿ.)

–ਟੱਕ ਲਾਉਣਾ, ਕ੍ਰਿ. ਸਮਾ. ਮਕਾਨ ਆਦਿ ਬਣਾਉਣ ਜਾਂ ਖੂਹ ਤਲਾ ਆਦਿ ਪੁੱਟਣ ਸਮੇਂ ਜ਼ਮੀਨ ਤੇ ਕਹੀ ਨਾਲ ਪਹਿਲਾ ਟੱਪਾ ਲਾਣਾ

**ਟੱਕ[2],** [ਹਿੰ. ਟਕ] ਇ. ਬਝਵਾਂ ਧਿਆਨ, ਬਝਵੀਂ ਨਜ਼ਰ, ਨੀਝ, ਟਿਕਟਿਕੀ

**ਟੱਕ[3],** ਪੁ. ਵੇਖੋ ਟਾਕੂਰ

**ਟੱਕ,** [<ਪ੍ਰਾ ਟੱਕ<ਸੰ. ਟੱਕ=ਦੇਸ਼] ਪ. ੧ ਪੰਜਾਬ ਵਿਚ ਵੱਸਣ ਵਾਲੀ ਇਕ ਪ੍ਰਾਚੀਨ ਜਾਤੀ; ੨. ਝਨਾਂ ਅਤੇ ਬਿਆਸ ਦੇ ਮੱਧ ਦਾ ਦੇਸ਼ (ਬਿ.)

**ਟੰਕ,** [<ਪ੍ਰਾ. ਟੰਕ; ਸੰ. ਟਙ੍ਕ] ਪ. ਚਾਰ ਮਾਸੇ ਦਾ ਤੋਲ; "ਧਰਿ ਤਾਰਾਜੀ ਅੰਬਰ ਤੋਲੀ ਪਿਛੈ ਟੰਕੁ ਚੜਾਈ" (ਵਾਰ ਮਾਝ. ਮ. ੧.)

**ਟਕਸਾਲ,** [ਸੰ. ਟਙ੍ਕਸ਼ਾਲਾ] ਇ. ੧. ਉਹ ਥਾਂ ਜਿੱਥੇ ਸਿੱਕੇ ਢਾਲੇ ਜਾਂਦੇ ਹਨ; ੨. ਉੱਤਮ ਸਿੱਖਿਆ ਦੇਣ ਵਾਲੀ ਪਾਠਸ਼ਾਲਾ; (ਲੁ. ਕੋ.) ੩. ਉਹ ਥਾਂ ਜਿੱਥੇ ਵਿਗਿਆਨ ਦੀ ਸਿੱਖਿਆ ਦਿੱਤੀ ਜਾਂਦੀ ਹੈ (ਲੁ. ਕੋ.; ੪. ਪ੍ਰਯੋਗਸ਼ਾਲਾ (ਲੁ. ਕੋ.); ੫. ਪ੍ਰਯੋਗ, ਤਜਰਬਾ (ਲੁ. ਕੋ.)

–ਟਕਸਾਲ ਦਾ ਖੋਟਾ, ੧. ਜਿਸ ਨੂੰ ਸਿਖਿਆ ਚੰਗੀ ਨਾ ਦਿੱਤੀ ਗਈ ਹੋਵੇ

–ਟਕਸਾਲ ਬਾਹਰ, ਵਿ. ੧. ਜੋ ਟਕਸਾਲ ਵਿਚ ਨਹੀਂ ਘੜਿਆ ਗਿਆ, ਖੋਟਾ, ਨਕਲੀ

–ਟਕਸਾਲ ਬਾਹਰਾ, ੨. ਅਣਪੜ੍ਹ, ਅੱਖੜ, ਬਦਤਮੀਜ਼ (ਲੁ. ਕੋ.)

–ਟਕਸਾਲੀ, ਵਿ. ੧. ਟਕਸਾਲ ਦਾ, ਟਕਸਾਲ ਸਬੰਧੀ; ੨. ਟਕਸਾਲ ਦਾ ਬਣਿਆ ਹੋਇਆ, ਖੱਰਾ; ੩. ਪ੍ਰਮਾਣਿਕ ਠੇਠ; ੪. ਤਜਰਬੇਕਾਰ (ਲੁ. ਕੋ.); ੫. ਪੜ੍ਹਿਆ ਲਿਖਿਆ (ਲੁ. ਕੋ.); ੬. ਸੱਭਿ. (ਲੁ. ਕੋ.)

–ਟਕਸਾਲੀ ਸਿੱਕਾ, ਪੁ. ਖਰਾ ਸਿੱਕਾ

–ਟਕਸਾਲੀ ਬੋਲੀ, ਇ. ਠੇਠ ਬੋਲੀ, ਪ੍ਰਮਾਣਿਕ ਭਾਸ਼ਾ

**ਟਕਸਾਲੀਆ,** [ਟਕਸਾਲ+ਈਆ] ਪ. ੧. ਟਕਸਾਲ ਦਾ ਅਫ਼ਸਰ (ਲੁ. ਕੋ.), ਜਿਸ ਨੇ ਕਿਸੇ ਉੱਤਮ ਅਸਥਾਨ ਵਿਚ ਰਹਿ ਕੇ ਵਿਦਿਆ ਅਤੇ ਰਹਿਣੀ ਬਹਿਣੀ ਸਿਖੀ ਹੋਵੇ

**ਟਕਟਕ,** [ਸ਼ਬਦਾਨੁ.] ਇ. ਠਕ ਠਕ; ੨. ਕੁਹਾੜੀ ਆਦਿ ਨਾਲ ਲੱਕੜੀ ਨੂੰ ਕੱਟਣ ਤੋਂ ਨਿਕਲੀ ਅਵਾਜ਼; ੩.ਦਰਵਾਜ਼ਾ ਖੜਕਾਉਣ ਦੀ ਆਵਾਜ਼ (ਲਾ. ਕ੍ਰਿ. ਕਰਨਾ); ੪. ਖੁੜ੍ਹਬਾ-ਖੁੜ੍ਹਬੀ

**ਟਕਣ,** [ਟੱਕਣਾ] ਕ੍ਰਿ. ਸਕ. ੧. ਮਾਤਾ ਦਾ ਟੀਕਾ ਲਾਉਣਾ; (ਜਟਕੀ) ੨. ਟਕ ਲਾਕੇ ਨਿਸ਼ਾਨ ਲਾਉਣਾ ਜਟਕੀ)

**ਟੰਕਣ,** [ਸੰ. ਟङ्कण] ਪੁ. ਸੁਹਾਗਾ

**ਟੱਕਣਾ,** [ਕੱਟਣਾ ਦਾ ਵਰਣ ਵਿਮਰਜ] ਕ੍ਰਿ. ਸਕ. ਕੱਟਣਾ, ਵੱਢਣਾ; ੨. ਟੱਕ ਲਾਉਣਾ

**ਟੱਕਣਾ²,** [ਸ਼ਬਦਾਨੁ,] ਕ੍ਰਿ. ਸਕ. ਟਕ ਟਕ ਕਰਨਾ, ਠਕ ਠਕ ਕਰਨਾ (ਲੁ. ਕੋ.)

**ਟੱਕਨ,** (ਮੁਲ.) ਕ੍ਰਿ. ਸਕ. ਵੇਖੋ ਟੱਕਣ (ਮ. ਸਿੰ)

**ਟੰਕਨਾ,** (ਪੋਠੋ.) [ਸ਼ਬਦਾਨੁ.] ਕ੍ਰਿ. ਅਕ ੧. ਮਿਆਂਕਣਾ (ਬੱਕਰੀ ਦੇ ਬੱਚੇ¹ ਦਾ); ੨. ਭੈਂ ਭੈਂ ਕਰਨਾ (ਲੇਲੇ ਦਾ) (ਮ. ਸਿੰ)

**ਟਕਰ,** [ਟੱਕ²+ਰ] ਇ. ਟਿਕ ਟਿਕੀ (ਲਾ. ਕ੍ਰਿ. ਲਾਉਣਾ)

-ਟਕਰ ਟਕਰ, ਕ੍ਰਿ. ਵਿ. ੧. ਨੀਝ ਨਾਲ; ਟਿਕਟਿਕੀ ਬੰਨ੍ਹ ਕੇ; ੨. ਬਿਟਰ ਬਿਟਰ, ਹੈਰਾਨ ਹੋਕੇ (ਲਾ ਕ੍ਰਿ. ਦੇਖਣਾ)

**ਟੱਕਰ,** [ਟਾਕਰੋ ਹਿੰਦੀ टक्कर<ਪ੍ਰਾ. टक्कर; ਸੁ. ਮਰਾ. ਬੰਗ. ਨੇਪਾ ਟੱਕਰ] ਇ. ੧. ਦੋ ਵਸਤੂਆਂ ਦੇ ਜ਼ੋਰ ਨਾਲ ਭਿੜਨ ਦਾ ਭਾਵ ਜਾਂ ਕਿਰਿਆ, ਧੱਚਾ; ੨. ਸਿਰ ਨਾਲ ਸਿਰ ਵੱਜਣ ਦਾ ਭਾਵ ਜਾਂ ਕਿਰਿਆ (ਲਾ. ਕ੍ਰਿ. ਮਾਰਨਾ, ਲੱਗਣਾ, ਲਾਉਣਾ, ਵੱਜਣਾ); ੩. ਮੁਕਾਬਲਾ, ਟਾਕਰਾ; ੪. ਰੇਲ ਦੀ ਪਟੜੀ ਦੇ ਖ਼ਾਤਮੇ ਤੇ ਲਾਈ ਠੋਕਰ ਤਾਂ ਜੋ ਡੱਬਾ ਅੱਗੇ ਨਾ ਜਾ ਸਕੇ, ਰੋਕ, ਠੋਕਰ ਟੁੱਟਣ ਤੋਂ ਬਚਾਉਣ ਲਈ ਨੁੱਕਰ ਤੇ ਗਡੀ ਲੱਕੜ ਆਦਿ; ੫. ਨੁੱਕਰ, ਕਨਾ; ੬. ਮੁਠਭੇੜ; ੭. ਰੰਦੇ ਦਾ ਅਗਲਾ ਭਾਗ; ੮. ਸ਼ਤੀਰ ਨੂੰ ਆਸਰਾ ਦੇਣ ਲਈ ਇੱਟਾਂ ਦਾ ਥਮੂਲਾ



ਟੱਕਰ

-ਟੱਕਰ ਖਾਣਾ, ਮੁਹਾ, ੧. ਟਕਰਾਉਣਾ, ਭਿੜ ਜਾਣਾ; ੨. ਮੁਕਾਬਲਾ ਹੋਣਾ; ੩. ਨੁਕਸਾਨ ਉਠਾਉਣਾ, ਵਿਪਤਾ ਵਿਚ ਫਸਣਾ (ਲੁ. ਕੋ.)

-ਟੱਕਰ ਦਾ, ਵਿ. ਜੋੜ ਦਾ, ਮੁਕਾਬਲੇ ਦਾ, ਬਰਾਬਰ ਦਾ

-ਟੱਕਰ ਮਾਰਨਾ, ਮੁਹਾ. ੧. ਸ਼ਰਮਨਾਕ ਕੰਮ ਕਰਨਾ; ੨. ਅੰਤਮ ਹੀਲਾ ਕਰਨਾ (ਨਵਾਬ ਖਾਨ)

-ਟੱਕਰ ਲਾਉਣਾ, ੧. ਟੱਕਰ ਮਾਰਨਾ ਮੁਹਾ ੨. ਦੁਆ ਕਰਨਾ, (ਪ੍ਰਾਰਥਨਾ ਕਰਨ ਵਾਲੇ ਕਈ ਵਾਰ ਅਪਣਾ ਸਿਰ ਧਰਤੀ ਨਾਲ ਟਕਰਾਉਂਦੇ ਹਨ); ੩. ਸਰਾਪ ਦੇਣਾ (ਮ. ਸਿੰ.)

-ਟੱਕਰ ਲਾ ਬੈਠਣਾ, ਮੁਹਾ, ਵਿਰੋਧ ਕਰਨਾ (ਦਸਵੰਧ)

-ਟੱਕਰ ਲੈਣਾ, ਮੁਹਾ. ਮੁਕਾਬਲਾ ਕਰਨਾ

-ਟੱਕਰਾਂ ਮਾਰਦੇ ਫਿਰਨਾ, ਮੁਹਾ. ਮਾਰਿਆ ਮਾਰਿਆ ਫਿਰਨਾ, ਭਟਕਦੇ ਫਿਰਨਾ

-ਟੱਕਰਾਂ ਮਾਰਨਾ, ਮੁਹਾ. ਐਵੇਂ ਪਿਆ ਖਪਣਾ, ਵਿਅਰਥ ਯਤਨ ਕਰਨਾ, ਭਟਕਦੇ ਫਿਰਨਾ

-ਪਹਾੜ ਨਾਲ ਟੱਕਰ ਲੈਣਾ, ਮੁਹਾ. ਡਾਢੇ ਨਾਲ ਭਿੜਨਾ, ਆਪਣੇ ਤੋਂ ਜ਼ਿਆਦਾ ਤਾਕਤ ਵਾਲੇ ਨਾਲ ਲੜਨਾ

**ਟਕਰਣ,** ਕ੍ਰਿ. ਅਕ. ਵੇਖੋ ਟੱਕਰਨਾ (ਜਟਕੀ)

**ਟੱਕਰਨਾ,** [ਟੱਕਰ+ਨਾ] ਕ੍ਰਿ. ਅਕ. ੧. ਭਿੜਨਾ, ਲੜਨਾ, ਮੁਕਾਬਲਾ ਕਰਨਾ; ੨. ਮਿਲਣਾ, ਮੇਲ ਹੋਣਾ

-ਗੁਰੂ ਬਣ ਕੇ ਟੱਕਰਨਾ, ਮੁਹਾ. ਮੁਕਾਬਲੇ ਤੇ ਵਧੇਰੇ ਚਾਲਾਕ ਸਾਬਤ ਹੋਣਾ, ਉਸਤਾਦ ਸਾਬਤ ਹੋਣਾ

**ਟਕਰਾ,** [ਟੱਕਰ+ਆ] ਪੁ. ਟੱਕਰ,

**ਟਕਰਾਉ,** ਪੁ. ਟਕਰਾ, ਟੱਕਰ

**ਟਕਰਾਉਣਾ,** [ਟੱਕਰ+ਆਉਣਾ] ਕ੍ਰਿ. ਅਕ. ਟੱਕਰ ਖਾਣਾ, ਭਿੜਨਾ, ਲੜਨਾ ਕ੍ਰਿ. ਸਕ. ੧. ਭਿੜਾਉਣਾ; ੨. ਲੜਾਉਣਾ; ੩. ਮਿਲਾਉਣਾ

**ਟਕਵਾਉਣਾ,** [ਟਾਂਕਣਾ] ਕ੍ਰਿ. ਪ੍ਰੇ. ਟਾਂਕਾ ਲਵਾਉਣਾ, ਜੋੜ ਲਵਾਉਣਾ, ਜੁੜਵਾਉਣਾ

**ਟਕਵਾਈ¹, ਟੰਕਵਾਈ,** [ਟਾਂਕਣਾ] ਇ. ਟਾਂਕਾ ਲਾਉਣ ਦੀ ਮਜ਼ੂਰੀ

**ਟਕਵਾਈ²,** [ਟੱਕਣਾ] ਇ. ਟੁਕਵਾਈ, ਕਟਵਾਈ

**ਟਕਾ,** [ਟ. ਕ. ਹਿੰ. टका; ਪ੍ਰਾ. टंक; ਸੰ. टङ्क, टङ्कक; ਸਿੰ.



ਟਕਾ

ਗੁ. ਟਕੋ; ਮਰਾ. ਟਕਾ; ਬੰਗ ਟਾਕਾ=ਰੁਪਇਆ; ਆਸਾ. ਟਕਾ=ਰੁਪਇਆ ਨੇਪਾ. ਟਕੋ] ਪੁ. ੧. ਦੋ ਪੈਸੇ; ੨. ਦੋ ਪੈਸੇ ਦੇ ਮੁੱਲ ਦਾ ਤਾਂਬੇ ਦਾ ਇਕ ਸਿੱਕਾ, ਅਧਿਆਨੀ, ੩. ਦੋ ਪੈਸਿਆਂ ਦੇ ਮੁੱਲ ਦਾ ਇਕ ਨਿਕੱਲ ਦਾ ਸਿੱਕਾ; ੪. ਚਾਂਦੀ ਦਾ ਇਕ ਪੁਰਾਣਾ ਸਿੱਕਾ, ਰੁਪਿਆ, : 'ਲਖ ਟਕਿਆਂ ਕੇ ਮੁੰਦੜੇ, ਲਖ ਟਕਿਆਂ ਕੇ ਹਾਰ'' (ਵਾਰ ਆਸਾ) ਪ. ਧਨ ਦੌਲਤ; ੬. ਸਵਾ ਸੇਰ ਦੇ ਬਰਾਬਰ ਇਕ ਤੋਲ ਜੋ ਗੜ੍ਹਵਾਲ ਵਿਚ ਪ੍ਰਚੱਲਤ ਹੈ (ਕਾ.)

–ਟਕਾ ਪਲੇ ਨਾ ਹੋਣਾ, ਮੁਹਾ. ਕੰਗਾਲ ਹੋਣਾ

–ਟਕਾ ਭਰ, ਵਿ. ਥੋੜਾ ਜਿੰਨਾ

–ਟਕੇ ਸਿੱਟਣਾ, ਮੁਹਾ. ਸੋਟ ਕਰਨਾ

ਟਕੇ ਸੇਰ. ਵਿ. ਬਹੁਤ ਸਸਤਾ

–ਟਕੇ ਸੇਰ (ਮਣ) ਦੀਆਂ ਗੱਲਾਂ ਮਾਰਨਾ, ਮੁਹਾ. ਫ਼ਜ਼ੂਲ ਗੱਲਾਂ ਕਰਨਾ, ਗਪਾਂ ਮਾਰਨਾ

–ਟਕੇ ਕੋਹ ਟੁਰਨਾ, ਮੁਹਾ. ਪਸੇ ਲੈ ਕੇ ਕੰਮ ਕਰਨਾ (ਪੰ. ਕੋਸ਼)

–ਟਕੇ ਖਰਚ ਕਰਨਾ, ਮੁਹਾ. ਮੁੱਲ ਤਾਰਨਾ, ਪੈਸੇ ਖਰਚ ਕਰਨਾ

–(ਟਕੇ ਖਰੇ ਕਰਨਾ, ਟਕੇ ਖੜੇ ਕਰਨਾ,) ਮੁਹਾ. ਪੈਸੇ ਵੱਟਣਾ

–ਟਕੇ ਚਾਲ ਚੱਲਣਾ, ਮੁਹਾ ੧. ਹੌਲੀ ਹੌਲੀ ਤੁਰਨਾ; ੨. ਨਕਾਰਾ ਕੰਮ ਕਰਨਾ; ੩. ਨਕਾਰਾ ਹੋਣਾ

–ਟਕੇ ਚੁਰਾਣਾ, ਕ੍ਰਿ. ਸਮਾ. ਵਿਆਹ ਸਮੇਂ ਜਾਂ ਬਬਾਣ ਤੇ ਸੁੱਟੇ ਪੈਸੇ ਇਕੱਠੇ ਕਰਨਾ

–ਟਕੇ ਜਿਹਾ ਜਵਾਬ, ਪੁ. ਵੇਖੋ ਟਕੇ ਵਰਗਾ ਜਵਾਬ; ''ਘੜ ਕੇ ਟਕੇ ਦੇ ਜਿਹਾ ਜਵਾਬ ਦਿੱਤਾ ਤੂੰ ਬੇਸ਼ਰਮ ਬੇਦੀਦ ਨਾ ਝੱਕਿਆ ਵੇ'' (ਰਾਜਾ ਭਰਥਰੀ ਕਾਲੀਦਾਸ)

–ਟਕੇ ਟਕੇ ਵਿਕਣਾ, ਮੁਹਾ. ੧. ਬਹੁਤ ਸਸਤਾ ਵਿਕਣਾ; ੨. ਆਮ ਹੋਣਾ

–ਟਕੇ ਟਿੰਡ ਵਿਕਣਾ, (ਪੋਠੋ.) ਮੁਹਾ. ਬਹੁਤ ਸਸਤਾ ਵਿਕਣਾ

–ਟਕੇ ਦਾ, ਵਿ. ਘਟੀਆ

–ਟਕੇ ਦਾ ਆਦਮੀ, ਪੁ. ਛੋਟੀ ਹੈਸੀਅਤ ਦਾ ਆਦਮੀ

–ਟਕੇ ਦੀ ਹਾਂਡੀ ਗਈ ਕੁੱਤੇ ਦੀ ਜਾਤ ਪਛਾਣੀ (ਪਰਖੀ) ਗਈ, ਅਖੌ. ਜਦੋਂ ਥੋੜ੍ਹੇ ਜਿੰਨੇ ਨੁਕਸਾਨ ਨਾਲ ਕਿਸੇ ਦੇ ਘਟੀਆ-ਪਣ ਦਾ ਪਤਾ ਲਗ ਜਾਵੇ ਤਾਂ ਕਹਿੰਦੇ ਹਨ

–ਟਕੇ ਭਰ ਦੀ ਜ਼ਬਾਨ ਹਿਲਾ ਦੇਣਾ, ਮੁਹਾ. ਐਵੇਂ ਗੱਲ ਮੂੰਹੋਂ ਕੱਢ ਦੇਣਾ

–ਟਕੇ ਭਰਨਾ, ਮੁਹਾ. ਮਾਮਲਾ ਤਾਰਨਾ, ਮਸੂਲ ਅਦਾ ਕਰਨਾ

–ਟਕੇ ਲੱਗਣਾ, ਮੁਹਾ. ਪੈਸੇ ਖ਼ਰਚ ਹੋਣਾ

–ਟਕੇ ਵਰਗਾ ਜਵਾਬ, ਪੁ. ਕੋਰਾ ਜਵਾਬ, ਸੱਕਾ ਜਵਾਬ (ਲਾ. –ਕ੍ਰਿ. ਦੇਣਾ, ਮਿਲਣਾ)

–ਅੰਨ੍ਹੀ (ਅੰਨ੍ਹੇਰੀ, ਨਗਰੀ (ਚੌਪਟ) ਬੇਦਾਦ ਰਾਜਾ, ਟਕੇ ਸੇਰ ਭਾਜੀ, ਟਕੇ ਸੇਰ ਖਾਜਾ, ਅਖੌ. ਅਨਿਆਈ ਰਾਜ ਵਿਚ ਚੰਗੀ ਮੰਦੀ ਚੀਜ਼ ਵਿਚ ਕੋਈ ਫਰਕ ਨਹੀਂ ਸਮਝਿਆ ਜਾਂਦਾ

–ਧੇਲੇ ਦੀ ਬੁੱਢੀ ਟਕਾ ਸਿਰ ਮੁਨਾਈ, ਅਖੌ. ਜਦੋਂ ਕਿਸੇ ਘਟੀਆ ਚੀਜ਼ ਤੇ ਬਹੁਤ ਖ਼ਰਚ ਕੀਤਾ ਜਾਵੇ ਉਦੋਂ ਕਹਿੰਦੇ ਹਨ

**ਟੱਕਾ,** (ਮੁਲ.) ਪੁ. ਵੇਖੋ ਟਕਾ (ਮ. ਸਿੰ.)

**ਟਕਾਈ,** [ਟੱਕਣਾ[2]] ਇ. ੧. ਨਿਹਾਣੀ ਨਾਲ ਲੱਕੜੀ ਤੇ ਚਿੱਤਣ ਦੀ ਕਿਰਿਆ ਜਾਂ ਭਾਵ; ੨. ਟੱਕਣ ਦੀ ਉਜਰਤ

**ਟੰਕਾਈ,** [ਟਾਂਕਣਾ] ਇ. ਟਾਂਕਾ ਲਾਉਣ ਦੀ ਕਿਰਿਆ ਭਾਵ ਜਾਂ ਮਜ਼ੂਰੀ

**ਟਕਾਣੀ,** (ਪੁਆ.) ਇ. ਵੇਖੋ ਟਿਕਾਣੀ

**ਟੰਕਾਰ,** [ਟਣਕਾਰ] ਇ. ੧. ਟੁਣਕਾਰ; ੨. ਧਨੁਸ਼ ਦੀ ਡੋਰੀ ਖਿੱਚਿਆਂ ਪੈਦਾ ਹੋਇਆ ਸ਼ਬਦ : ''ਹੋਣ ਭੰਗ ਜੋ ਯੱਗ ਤਪਸੀਆਂ ਦੇ, ਚਾੜ੍ਹ ਧਨਖ ਟੰਕਾਰ ਦੁਖਯੰਤ ਰਾਜਾ'' (ਰੂਪਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

**ਟੰਕਾਰਨਾ,** ਕ੍ਰਿ. ਸਕ. ਵੇਖੋ ਟੁਣਕਾਰਨਾ

**ਟਕਿਔਣਾ,** ਕ੍ਰਿ. ਸਕ. ਟਿਕਾਉਣਾ (ਪੁਆ. ਕੋ.)

**ਟੱਕੀ**[1], [ਟੱਕ੧.+ਈ] ਇ. ਨਹਿਰ ਦਾ ਸੂਆ ਜਾਂ ਖਾਲ (ਜਟਕੀ)

**ਟੱਕੀ**[2], [ਪੋਠੋ.] ਇ. ਟਾਕੀ, ਜ਼ਮੀਨ ਦਾ ਟੁਕੜਾ

**ਟੰਕੀ,** ਇ. ਵੇਖੋ ਟੈਂਕੀ

**ਟਕੀਣਾ**[1], [ਟਿਕਣਾ] ਪੁ. ਟਿਕਣ ਜਾਂ ਠਹਿਰਨ ਦਾ ਭਾਵ ਟਿਕਾਣਾ, (ਲਾ. ਕ੍ਰਿ. ਟਿੱਕਣਾ.) (ਪੁਆ. ਕੋ.)

**ਟਕੀਣਾ**[2], [ਟਿੱਕਣਾ] ਪੁ. ੧. ਮੁਕੱਰਰ ਕੀਤੀ ਹੋਈ ਕੋਈ ਚੀਜ਼; ੨. ਪੈਨਸ਼ਨ (ਲਾ. ਕ੍ਰਿ. ਬਝਣਾ, ਬੰਨ੍ਹਣਾ,) ਲਾਉਣਾ (ਲ. ਕੋ.)

**ਟਕੂਆ,** [ਟੱਕ ੧.+ਊਆ] ਪੁ. ੧. ਛੋਟੀ ਕੁਹਾੜੀ, ਸਫ਼ਾ ਜੰਗ, ਟਾਕੂਆ; ੨. ਤਖਾਣ; ਵਿ. ਕੱਟਣ ਵਾਲਾ

**ਟਕੋਰ**[1], [ਟਕੋਰਨਾ] ਇ. ੧. ਚੋਟ, ਟੰਕੋਰ, ਡੱਗੇ ਦੀ ਚੋਟ; ੨. ਤਾਨ੍ਹਾ, ਚੁਭਵੀਂ ਟਿੱਚਰ; ੩. ਧਨੁਖ ਦਾ ਚਿੱਲਾ ਖਿੱਚਣ ਤੇ ਪੈਦਾ ਹੋਇਆ ਸ਼ਬਦ (ਕਾ.)

–ਟਕੋਰ ਕਰਨਾ, ਮੁਹਾ. ਗੁੱਝੀ ਮਾਰ ਦੇਣਾ: ''ਹੁਸਨ ਨੂੰ ਸਦਕੇ ਹੋਣ ਨਾ ਦੇਂਦੇ, ਇਸ਼ਕ ਨੂੰ ਕਰਨ ਟਕੋਰ ਨੀ'' (ਕੇਸਰ ਕਿਆਰੀ) ਚਾਤ੍ਰਿਕ

–ਟਕੋਰ ਲੱਗਣਾ, ਕ੍ਰਿ. ਸਮਾ. ੧. ਨਗਾਰੇ ਤੇ ਚੋਟ ਲੱਗਣਾ; ੨. ਕਿਸੇ ਦਾ ਮਖ਼ੌਲ ਉੱਡਣਾ (ਮ. ਸਿੰ.)

–ਟਕੋਰ ਲਾਉਣਾ, ਮੁਹਾ. ਚੋਟ ਕਰਨਾ, ਬੋਲੀ ਮਾਰਨਾ

**ਟਕੋਰ**[2], [ਣ: ਕ. ਹਿੰ. ਟਕੋਰ ਸ਼ਾਇਦ<ਟਿਕਾਉਣਾ=ਰਖਣਾ] ਇ. ੧. ਸੇਕ; ੨. ਦਵਾ ਵਾਲੇ ਜਾਂ ਗਰਮ ਪਾਣੀ ਵਿਚ

ਫੰਭਾ ਆਦਿ ਭਿਉਂ ਕੇ ਕਿਸੇ ਦੁਖਦੀ ਥਾਂ ਤੇ ਰੱਖਣ ਜਾਂ ਨਿਚੋੜਨ ਦਾ ਭਾਵ ਜਾਂ ਕਿਰਿਆ

**ਟਕੋਰ,** [ਟਕੋਰ[1]] ਇ. ੧. ਚੋਟ, ਟਣਕੋਰ, ਡੱਗੇ ਦੀ ਚੋਟ; ੨. ਧਨੁਖ ਦਾ ਚਿੱਲਾ ਖਿੱਚਣ ਤੋਂ ਪੈਦਾ ਹੋਈ ਆਵਾਜ਼

**ਟਕੋਰਨਾ,** [ਟਕੋਰ[1]+ਨਾ] ਕ੍ਰਿ. ਸਕ. ੧. ਠਕੋਰਨਾ; ੨. ਤਕਾਦਾ ਕਰਨਾ; ੩. ਟੋਹਣਾ

**ਟਕੋਰਾ[1],** [ਟਕਰਨਾ] ਪੁ. ਟਕੋਰਨ ਦਾ ਭਾਵ ਜਾਂ ਕਿਰਿਆ

**ਟਕੋਰਾ[2],** [ਟਕਰ[1]+ਆ] ਪੁ. ੧. ਚੱਕੀ ਰਾਹਾ; ੨. ਕਠਫੋੜਾ

**ਟਕੋਰਾ[3],** [ਟਕੋਰ[2]+ਆ] ਪੁ. ਟਕੋਰ ਕਰਨ ਵਾਲਾ

**ਟਕੋਰਾ[4],** [ਟ<ਪ੍ਰਾ·ਤਿ; ਸੰ. ਤ੍ਰਿ+ਕੋਰ=ਪਾਸਾ+ਆ] ਪੁ.



**ਟਕੋਰਾ**

ਤਖਾਣਾਂ ਦਾ ਇਕ ਸੰਦ ਜਿਸ ਨਾਲ ਆਰੀ ਦੇ ਦੰਦੇ ਤਿੱਖੇ ਕਰਦੇ ਹਨ

**ਟਕੋਚੀ,** [ਸ਼ਾਇਦ ਟਿਚਕਰ ਤੋਂ] ਇ. ੧. ਟਿਚੱਰ, ਹਾਸਾ, ਠੱਠਾ, ਮਖੌਲ; ੨. ਗੁੱਝਾ ਸੰਕੇਤ, ਸੈਨਤ; ੩. ਝਗੜਾ, ਮਤਭੇਦ (ਲਾ. ਕ੍ਰਿ. ਲਾਉਣਾ) (ਲੁ. ਕੋ.); ਵਿ. ਟਿਚਕਰਬਾਜ਼, ਘੁੰਤਰੀ

**ਟਕੋਣਾ,** (ਪੁਆ.) ਕ੍ਰਿ. ਸਕ. ਟਿਕਾਉਣਾ

**ਟਖਟਖ,** ਇ. ਵੇਖੋ ਟਕ ਟਕ (ਲਾ. ਕ੍ਰਿ. ਲਾਉਣਾ) (ਮ. ਸਿੰ)

**ਟਖਣਾ,** [ਟਖਨਾ, ਟਕ੍ਹਨਾ] ਪੁ. ਗਿੱਟਾ, ਗਿੱਟੇ ਦਾ ਜੋੜ (ਬਿ.)

**ਟਖਾਰਾ,** ਪੁ. ਖੁਲ੍ਹ ਕੇ ਹੱਸਣ ਦੀ ਅਵਾਜ਼ (ਜਟਕੀ)

**ਟੰਗ,** [ਟ. ਹਿੰ. ਟਾਂਗ ਪ੍ਰਾ. ਟੰਕ੍ਹਾ; ਸੰ. ਟਙ੍ਕ, ਸਿੰ. ਟੰਗ; ਗੁ. ਮਰਾ. ਬੰਗ. ਨੇਪਾ.–ਟਾਂਗ] ਇ. ਲੱਤ, ਜੰਘ

–ਟੰਗ ਅੜਿੰਗਾ,* ਪੁ. ਜਾਂਦੇ ਹੋਏ ਨੂੰ ਕਿਸੇ ਤਰ੍ਹਾਂ ਲੱਤਾਂ ਵਿਚ ਲੱਤ ਅੜਾਕੇ ਸੁੱਟਣ ਦੀ ਕਿਰਿਆ, ਦਖ਼ਲ-ਅੰਦਾਜ਼ੀ

–ਟੰਗ ਉਤਰਨਾ, ਕ੍ਰਿ. ਸਮਾ. ਟੰਗ ਦੇ ਜੋੜ ਦਾ ਆਪਣੀ ਥਾਂ ਤੋਂ ਹਿੱਲ ਜਾਣਾ

–ਟੰਗ ਅੜਾਉਣਾ, ਮੁਹਾ. ਬੇਮਤਲਬ ਦਖ਼ਲ ਦੇਣਾ, ਕਿਸੇ ਕੰਮ ਵਿਚ ਰੁਕਾਵਟ ਪਾਉਣਾ

–ਟੰਗ ਹੇਠਾਂ ਦੀ ਨਿਕਲਣਾ (ਲੰਘਣਾ), ਮੁਹਾ. ਈਨ ਮੰਨਣਾ, ਹਾਰ ਮੰਨਣਾ

–ਟੰਗ ਹੇਠੋਂ (ਹੇਠ ਦੀ) ਕੱਢਣਾ, ਮੁਹਾ. ਈਨ ਮਨਾਉਣਾ

–ਟੰਗ ਹੇਠੋਂ (ਹੇਠ ਦੀ) ਲੰਘਣਾ, ਮੁਹਾ. ਈਨ ਮੰਨਣਾ, ਹਾਰ ਮੰਨਣਾ

–ਟੰਗ ਹੇਠੋਂ ਲੰਘਾਉਣਾ, ਮੁਹਾ, ਈਨ ਮਨਾਉਣਾ, ਹਾਰ ਮਨਾਉਣਾ

–ਟੰਗ ਚੁੱਕਕੇ ਮੂਤਣਾ,* ਕ੍ਰਿ. ਸਮਾ ਕੁੱਤੇ ਵਾਂਗ ਮੂਤਣਾ

–ਟੰਗ ਡਾਹੁਣਾ, ਮੁਹਾ. ਦਖ਼ਲ ਦੇਣਾ

–ਟੰਗ ਤੇ ਟੰਗ ਧਰ ਕੇ, ਕ੍ਰਿ. ਵਿ. ਵਿਹਲਾ ਬੈਠ ਕੇ : "ਟੰਗ ਤੇ ਟੰਗ ਧਰਕੇ ਇਕਨੀ ਕਰਨ ਹੁਕਮ ਸਰਦਾਰਾਂ" (ਗੁਲ. ਯੁਸ)

–ਟੰਗ ਤੇ ਟੰਗ ਧਰ ਕੇ ਸੌਣਾ, ਮੁਹਾ. ਨਿਸਚਿੰਤ ਹੋ ਜਾਣਾ, ਬੇਫ਼ਿਕਰ ਹੋ ਜਾਣਾ

–ਟੰਗ ਤੋੜਨਾ, ਮੁਹਾ. ਨੁਕਸਾਨ ਪੁਚਾਉਣਾ

–ਟੰਗ-ਨਰੜ, ਪੁ. ਗਲ ਅਤੇ ਟੰਗ ਨੂੰ ਨੂੜਨ ਦੀ ਕਿਰਿਆ ਲਾ.) ਕ੍ਰਿ. ਕਰਨਾ) (ਪੁਆ. ਕੋ.)

–ਟੰਗ ਫਸਣਾ, ਮੁਹਾ. ਕਿਸੇ ਮਾਮਲੇ ਵਿਚ ਉਲਝਣਾ

–ਟੰਗ ਫਸਾਉਣਾ ਮੁਹਾ. ਦਖ਼ਲ ਦੇਣਾ

–ਟੰਗਾਂ ਸਿੱਧੀਆਂ ਕਰਨਾ, ਮੁਹਾ. ੧. ਆਰਾਮ ਕਰਨਾ, ਆਰਾਮ ਨਾਲ ਲੇਟਣਾ; ੨. ਥੋੜ੍ਹੀ ਜੇਹੀ ਸੈਰ ਕਰਨਾ

–ਟੰਗਾਂ ਘੁੱਟਣਾ (ਦੱਬਣਾ) ਮੁਹਾ. ਸੇਵਾ ਕਰਨਾ, ਮੁੱਠੀ-ਚਾਪੀ ਕਰਨਾ

–ਟੰਗਾਂ ਟੁੱਟਣਾ, ਮੁਹਾ. ਬਹੁਤ ਥੱਕ ਜਾਣਾ

–ਟੰਗਾਂ ਦਾ ਜਵਾਬ ਦੇ ਜਾਣਾ, ਮੁਹਾ. ਬਹੁਤ ਥੱਕ ਜਾਣਾ, ਤੁਰਨੋ ਰਹਿ ਜਾਣਾ

–ਟੰਗਾਂ ਦਾ ਰਹਿ ਜਾਣਾ, ਮੁਹਾ. ੧. ਬਹੁਤ ਥੱਕ ਜਾਣਾ; ੨. ਤੁਰਨ ਫਿਰਨ ਤੋਂ ਆਰੀ ਹੋ ਜਾਣਾ

–ਟੰਗਾਂ ਪਸਾਰ ਕੇ ਸੌਣਾ, ਮੁਹਾ. ਸੁਖ ਦੀ ਨੀਂਦ ਸੌਣਾ

–ਟੰਗਾਂ ਮੋਕਲੀਆਂ ਕਰਨਾ, ਮੁਹਾ. ਥੋੜੀ ਜੇਹੀ ਸੈਰ ਕਰਨਾ

–ਟੰਗਾਂ ਵਛਾ ਕੇ ਬੈਠਣਾ, ਮੁਹਾ. ਬਿਲਕੁਲ ਨਿਸਚਿੰਤ ਹੋ ਜਾਣਾ "ਜੁਗਤੀ ਟੰਗਾਂ ਵਛਾ ਕੇ ਰਹੀ ਬੈਠੀ, ਜੋਗੀ ਡੰਡ ਖਲੇਤੜਾ ਪਾਵੰਦਾ ਏ" (ਰਾਜਾ ਕਾਲੀਦਾਸ)

–ਟੰਗੀਂ ਪੈਣਾ, ਮੁਹਾ. ਖ਼ਾਹ ਮੁਖ਼ਾਹ ਝਗੜਨ ਲਗ ਪੈਣਾ

**ਟੰਗਸਾਲ,** ਇ. ਟਕਸਾਲ (ਜਟਕੀ)

**ਟਗਣ,** [ਟ+ਗਣ] ਪੁ. ਛੰਦ ਸ਼ਾਸਤਰ ਅਨੁਸਾਰ ਇਕ ਮਾਤ੍ਰਕ ਗਣ ਜਿਸਦੀਆਂ ਛੇ ਮਾਤਰਾਂ ਹੁੰਦੀਆਂ ਹਨ, ਇਸਦੇ ਰੂਪ ਇਹ ਹਨ:—

sss, iiss, isis, siis, iiiis, issi, sisi, iiisi, ssii, iisii, isiii, siiii, iiiiii (ਕਾ.)

**ਟੰਗਣਾ[1],** [ਟ. ਕ. ਹਿੰ ਟਾਂਗਨਾ; ਪ੍ਰਾ. ਟੰਕ੍ਹਿਅ; ਸਿੰ. ਟਾਂਗਣੁ; ਗੁਜ. ਟਾਂਗਣੂੰ; ਮਰਾ. ਟਾਂਗਣੇਂ; ਬੰਗ. ਟਾਂਗ; ਉੜ. ਟਾਂਗਿਬਾ; ਨੇਪਾ. ਟਾਂਗਨੁ] ਕ੍ਰਿ. ਸਕ. ੧. ਉੱਪਰ ਲਟਕਾਉਣਾ; ੨. ਕਿਸੇ ਵਸਤੂ ਨੂੰ ਕਿੱਲੀ ਆਦਿ ਤੇ ਰੱਖਣਾ; ੩. ਫਾਹੇ ਲਾਉਣਾ; ੪. ਟੁੰਗਣਾ

ਟੰਗ ਟੰਗ ਕੇ ਮਾਰਨਾ, ਮੁਹਾ ਬਹੁਤ ਦੁਖੀ ਕਰਨਾ : "ਟੰਗ

ਟੰਗ ਮਾਰਨਾ ਖ਼ਲਕ ਨੂੰ, ਕਰ ਕਰ ਉਹ ਤਕਬੀਰ''
(ਜੰਗਨਾਮਾ ਹਾਮਦ)

–ਟੰਗ ਲੈਣਾ, ਮੁਹਾ. ਅੜੁੰਗ ਲੈਣਾ, ਟੁੰਗ ਲੈਣਾ

–ਫਾਹੇ ਟੰਗ ਦੇਣਾ, ਮੁਹਾ. ਫਾਹੇ ਲਾ ਦੇਣਾ, ਫਾਂਸੀ ਦੇ ਦੇਣਾ

**ਟੰਗਣਾ**[2], [ਟੰਗਣਾ] ਪੁ. ੧. ਦੋਹੀਂ ਸਿਰੀਂ ਰੱਸੀ ਬੰਨ੍ਹ ਕੇ



ਟੰਗਣਾ

ਛੱਤ ਨਾਲ ਲਟਕਾਇਆ ਡੰਡਾ ਜਿਸ ਉੱਤੇ ਕਪੜੇ ਟੰਗੇ ਜਾਂਦੇ ਹਨ; ਬਿਲੰਗ; ੨. ਕਪੜੇ ਟੰਗਣ ਲਈ ਤਾਣੀ ਹੋਈ ਰੱਸੀ; ੩. ਛਿੱਕਾ; ੪. ਗੱਡੇ ਦੀਆਂ ਡਹੀਆਂ ਟੰਗਣ ਲਈ ਲਾਇਆ ਲੋਹੇ ਦਾ ਕੁੰਡਾ; ੫. ਕਮੀਜ਼ ਆਦਿ ਦੇ ਪਿਛਲੇ ਪਾਸੇ ਟੰਗਣ ਵਾਸਤੇ ਲਾਈ ਪਤਲੀ ਲੀਰ ਦੀ ਪੱਟੀ

**ਟੰਗਣੀ,** ਇ. ਕਪੜੇ ਆਦਿ ਟੰਗਣ ਲਈ ਬੰਨ੍ਹੀ ਗਈ ਛੋਟੀ ਰੱਸੀ ਜਾਂ ਡੰਡੀ

**ਟੰਗਨਾ,** [ਟੰਗਣਾ] ਪੁ. ਦੋਹੀਂ ਸਿਰੀ ਰੱਸੀ ਬੰਨ੍ਹ ਕੇ ਛੱਤ ਨਾਲ ਲਟਕਾਇਆ ਡੰਡਾ ਜਿਸ ਉੱਤੇ ਕਪੜੇ ਟੰਗੇ ਜਾਂਦੇ ਹਨ, ਬਿਲੰਗ

**ਟਗਰੀ, ਟੰਗਰੀ,** ਇ. ਵੇਖੋ ਟੰਗੜੀ : ''ਲੈ ਕਰਿ ਠੇਗਾ ਟਗਰੀ ਤੋਰੀ''—(ਗੋਂਡ ਨਾਮਦੇਵ)

**ਟੰਗੜੀ,** [ਟੰਗ+ੜੀ] ਇ. ਟੰਗ ਦਾ ਲਘੁਤਾ ਵਾਚੀ; ਛੋਟੀ ਟੰਗ (ਬਿ.)

–ਟਗਾ (ਪੋਠੋ) ਪੁ. ਟਕਾ

**ਟੰਗਾਈ,** [ਟੰਗਣਾ] ਇ. ਟੰਗਣ ਦੀ ਕਿਰਿਆ, ਭਾਵ ਜਾਂ ਮਜੂਰੀ

**ਟੰਗਾਰ,** [?] ਪੁ. ਮਿਜ਼ਾਜ, ਨਖ਼ਰਾ : ''ਸਾਇਦ ਦੀ ਗੱਲ ਮੰਨੇ ਨਾਹੀਂ, ਬੋਲੇ ਭਰੀ ਟੰਗਾਰੋਂ'' (ਸੈਫ਼)

**ਟੰਙ,** ਇ. ਵੇਖੋ ਟੰਗ

**ਟੰਙਣਾ,** ਕ੍ਰਿ. ਸਕ. ਵੇਖੋ ਟੰਗਣਾ

**ਟੰਚ,** [ਹਿੰ. ਟੰਚ] ਪੁ. ਸੰਗ-ਦਿਲੀ. ਚਿੱਤ ਦੀ ਕਠੋਰਤਾ : ''ਟੰਚ ਕਰਹੁ ਕਿਆ ਪ੍ਰਾਣੀ ?'' (ਆਸਾ ਪਟੀ ਮ:੧)

**ਟਚਕਾਰੀ,** ਇ. ਵੇਖੋ ਟਿਚਕਾਰੀ : ''ਮਾਰੀ ਟਚਕਾਰੀ ਐਸੀ ਸੁਣ ਕੇ ਚੁਕੰਨੇ ਹੋਏ, ਚਾਲ ਲਈ ਘੋੜਿਆਂ ਕਨੌਤੀਆਂ ਸਵਾਰੀਆਂ'' (ਨਲਦਮਯੰਤੀ ਵਿ. ਸਿੰ. ਤੀਰ)

**ਟਟਹਿਣਾ,** [ਸ਼ਾਇਦ ਟਹਿਕਣਾ=ਚਮਕਣਾ ਤੋਂ ਟ. ਕ. ਲਹਿੰ. ਟਿੰਡਾਣਾ, ਸਿੰ. ਟੰਡਾਣੁ] ਪੁ. ਰਾਤ ਨੂੰ ਚਮਕਣ ਵਾਲਾ ਇਕ ਕੀੜਾ, ਜੁਗਨੂ, ਟਣਾਣਾ, ਪਟਬੀਜਨਾ

**ਟਟਕਣਾ,** ਕ੍ਰਿ. ਸਕ. ਫਟਕਣਾ (ਪੁਆ. ਕੋ.)

**ਟਟਕਾਰ,** [ਸ਼ਾਇਦ ਟੱਟਕਾ] ਇ. ਜਾਦੂ, ਟੂਣਾ, ਮੰਤਰ (ਲਾ. ਕ੍ਰਿ. ਲੱਗਣਾ) (ਬਿ.)

**ਟਟਕਾਰਨਾ,** [ਸ਼ਬਦਾਨੁ] ਕ੍ਰਿ. ਸਕ. ਟੱਟ ਟਟ ਦੀ ਆਵਾਜ਼ ਕੱਢ ਕੇ ਘੋੜੇ ਨੂੰ ਤੋਰਨਾ

**ਟਟਕਾਰੀ,** [ਸ਼ਬਦਾਨੁ] ਇ. ੧. ਘੋੜੇ ਨੂੰ ਤੋਰਨ ਲਈ ਮੂੰਹੋਂ ਕੱਢੀ ਆਵਾਜ਼. ਟਿਚਕਾਰੀ; ੨. ਮੁਰਗੀ ਦੀ ਕੁੜ ਕੁੜ ਕਰਨ ਦੀ ਆਵਾਜ਼ (ਲੁ. ਕੋ.)

**ਟੱਟ ਟੱਟ,** [ਸ਼ਬਦਾਨੁ] ਇ. ਘੋੜੇ ਘੋੜੀ ਆਦਿ ਨੂੰ ਟੋਰਨ ਦੀ ਆਵਾਜ਼

**ਟਟਪੂੰਜੀਆ,** [ਟਟ=ਟਾਟ+ਪੂੰਜੀ+ਆ] ਪੁ. ੧. ਥੋੜੀ ਪੂੰਜੀ ਵਾਲਾ, ਛੋਟਾ ਵਪਾਰੀ, ਟੁਟ ਪੂੰਜੀਆ; ੨. ਦੀਵਾਲੀਆ

**ਟੱਟਰ,** (ਮੁਲ.) ਪੁ. ਲੋਹੇ ਦੀ ਦੇਗ਼ ਜਿਸ ਵਿਚ ਵਿਆਹ ਸ਼ਾਦੀ ਦੇ ਮੌਕੇ ਮਿੱਠੇ ਚਾਉਲ ਬਣਾਏ ਜਾਂਦੇ ਹਨ (ਮ. ਸਿੰ.)

**ਟਟਰਾਣਾ,** [ਸ਼ਬਦਾਨੁ,] ਕ੍ਰਿ. ਅਕ. ਅਰੜਾਉਣਾ, ਅੜੀਂਗਣਾ, ''ਖ਼ੁਸੀਆਂ ਮੱਝੀ ਤੇ ਖਲੇ ਕੁਦੀਆਂ ਦੇ ਵਿਚ ਵਛੜੇ ਪਏ ਟਟਰਾਵੇ'' - -

**ਟਟਰੀ,** [ਟੋਟਰੀ] ਇ. ੧. ਸਿਰ ਦੀ ਖੋਪੜੀ; ੨. ਖੋਪਰੀ ਦੇ ਉਤਲੇ ਵਾਲ ਝੜ ਜਾਣ ਦਾ ਰੋਗ, ਗੰਜ (ਲਾ. ਕ੍ਰਿ. ਪੈਣਾ)

–ਟਟਰੀ ਗੰਜੀ ਹੋਣਾ, ਮੁਹਾ. ਬਹੁਤ ਖ਼ਰਚ ਹੋਣਾ, ਬਹੁਤ ਖ਼ਰਚ ਹੋ ਜਾਣ ਕਾਰਨ ਹਾਲਤ ਪਤਲੀ ਹੋਣਾ

**ਟੱਟਲ,** [ਟੱਟ (੧)+ਲ] ਪੁ. ਵੱਡੇ ਵੱਡੇ ਫੋਤਿਆਂ ਵਾਲਾ

**ਟਟਵਾਣੀ,** [ਟਟੂਆ+ਣੀ] ਇ. ਟੱਟੂ ਦੀ ਮਦੀਨ, ਛੋਟਾ ਮਦੀਨ ਟੱਟੂ

**ਟਟਵੈਰ,** [ਸ਼ਾਇਦ, ਟੰਟਾ+ਵੈਰ] ਪੁ. ਦੁਸ਼ਮਣੀ, ਰੱਫੜ, ਝਗੜਾ (ਲਾ. ਕ੍ਰਿ. ਸਹੇੜਨਾ, ਖੜਾ ਕਰਨਾ, ਛਿੜਨਾ, ਛੇੜਨਾ, ਪਾਉਣਾ, ਪੈਣਾ)

**ਟਟਾ,** ['ਟ' ਅੱਖਰ ਉੱਤੇ ਥਥਲਾਉਣ ਵਾਲਾ] ਵਿ. ਤੋਤਲਾ, ਥਥਲਾ ਕੇ ਬੋਲਣ ਵਾਲਾ

**ਟੱਟਾ**[1], [ਟ ਦਾ ਦੁਹਰਾਉ] ਪੁ. ਟੈਂਕਾ (ਟ) ਅੱਖਰ ਦਾ ਇਕ ਹੋਰ ਉਚਾਰਨ; ''ਟਟਾ ਬਿਕਟ ਘਾਟਿ ਘਟ ਮਾਹੀ'' [ਗਉ. ਬਾਵਨ. ਕਬੀਰ]

**ਟੱਟਾ**[2], [ ? ] ਪੁ. ਫੋਤਾ, ਪਤਾਲੂ, ਅੰਡਕੋਸ਼

**ਟੰਟਾ,** [ਟ. ਕ. ਹਿੰ, ਟੰਟਾ; ਗੁ. ਟੰਟੋ; ਨੇਪਾ. ਟੰਟਾ] ਪੁ.

ਝਗੜਾ, ਬਖੇੜਾ, ਲੜਾਈ, ਫ਼ਿਤਨਾ, ਫ਼ਸਾਦ

–ਟੰਟਾ ਖੜਾ ਹੋਣਾ, ਮੁਹਾ. ਝਗੜਾ ਪੈਣਾ, ਰੱਫੜ ਪੈਣਾ

–ਟੰਟਾ ਖੜਾ ਕਰਨਾ, ਮੁਹਾ. ਝਗੜਾ ਛੇੜਨਾ, ਮੁਸੀਬਤ ਪੈਦਾ ਕਰਨਾ

–ਟੰਟਾ ਬਖੇੜਾ, ਪੁ. ਲੜਾਈ ਝਗੜਾ, ਝਗੜਾ ਝਮੇਲਾ

–ਟੰਟਾ ਵੱਢਣਾ (ਮਲ.) ਮੁਹਾ. ਝਗੜਾ ਮੁਕਾਉਣਾ

**ਟਟਿਆਉਣਾ,** [ਸ਼ਬਦਾਨੁ.] ਕ੍ਰਿ. ਅਕ. ਚੀਕਣਾ, ਚੀਕ-ਚਿਹਾੜਾ ਪਾਉਣਾ

–ਟਟਿਆ ਟਟਿਆ ਕੇ ਮਰਨਾ, (ਪੋਠੋ.) ਮੁਹਾ. ੧. ਚੀਕ ਚੀਕ ਕੇ ਮਰਨਾ, ਅੜਾ ਅੜਾਕੇ ਮਰਨਾ; ੨. ਬਹੁਤ ਚੀਕਣਾ

**ਟਟਿਆਣਾ,** ਕ੍ਰਿ. ਅਕ. ਵੇਖੋ ਟਟਿਆਉਣਾ

**ਟਟਿਆਣਾ,** ਪੁ. ਵੇਖੋ ਟਟਹਿਣਾ

**ਟੱਟੀ,** [ਹਿੰ. ਟਟ੍ਟੀ<ਪ੍ਰਾ. ਟਟ੍ਟਇਆ=ਪੜਦਾ] ਇ. ੧. ਬਾਂਸ ਸਰਕੜੇ ਆਦਿ ਦਾ ਢਾਂਚਾ, ਫਿੜਕਾ; ੨. ਪਖ਼ਾਨਾ ਫਿਰਨ ਦੀ ਥਾਂ; ੩. ਪਖ਼ਾਨਾ, ਵਿਸ਼ਟਾ, ਮਲ (ਲਾ. ਕ੍ਰਿ. ਕਰਨਾ, ਜਾਣਾ, ਫਿਰਨਾ, ਬਹਿਣਾ)

–ਟੱਟੀ ਉਹਲੇ ਸ਼ਿਕਾਰ ਖੇਡਣਾ, ਮੁਹਾ. ੧. ਕਿਸੇ ਦੇ ਵਿਰੁਧ ਲੁਕ ਕੇ ਕੋਈ ਸਾਜ਼ਸ਼ ਕਰਨਾ; ੨. ਛੁਪਕੇ ਮਾੜਾ ਕੰਮ ਕਰਨਾ

–ਟੱਟੀਆਂ ਲੱਗਣਾ, ਮੁਹਾ. (੧) ਦਸਤ ਆਉਣਾ, ਜੁਲਾਬ ਲੱਗਣਾ; (੨) ਭੈ, ਚਿੰਤਾ ਕਾਰਨ ਬਹੁਤ ਡਰਨਾ

–ਟੱਟੀ ਕੱਢਣਾ, ਮੁਹਾ. ਬਹੁਤ ਡਰਾਉਣਾ

–ਟੱਟੀ ਚੌੜ ਹੋਣਾ. ਮੁਹਾ. ਵੇਖੋ ਤੁੱਟੀ ਚੌੜ ਹੋਣਾ,

–ਟੱਟੀ ਚੌੜ ਕਰਨਾ, ਮੁਹਾ. ਸਤਿਆਨਾਸ ਕਰਨਾ, ਅਸਹਿ ਨੁਕਸਾਨ ਕਰਨਾ

–ਟੱਟੀ ਨਿਕਲਣਾ, ਮੁਹਾ. ਬਹੁਤ ਡਰਨਾ

–ਖ਼ਸ ਦੀ ਟੱਟੀ, ਇ. ਪੰਨੀ ਦੀ ਜੜ ਦੀ ਬਣੀ ਹੋਈ ਚਿਕ

–ਧੋਖੇ ਦੀ ਟੱਟੀ, ਇ. ਮਕਰ ਫ਼ਰੇਬ ਦਾ ਜਾਲ

**ਟਟੀਹਰੀ,** [ਸੰ. ਟਿਟ੍ਟਿਭ, ਟਿਟ੍ਟਿਭੀ] ਇ. ੧. ਪਾਣੀ ਦੇ



ਟਟੀਹਰੀ

ਕਿਨਾਰੇ ਰਹਿਣ ਵਾਲੀ ਇਕ ਛੋਟੀ ਚਿੜੀ ਜਿਸ ਦੀਆਂ ਲੱਤਾਂ ਲੰਮੀਆਂ ਹੁੰਦੀਆਂ ਹਨ; ੨. ਬੱਚਿਆਂ ਦਾ ਇਕ ਖਿਡਾਉਣਾ ਇਸ ਨੂੰ ਘੁਮਾਉਣ ਤੇ ਟੀਂ ਟੀਂ ਦੀ ਅਵਾਜ਼ ਨਿਕਲਦੀ ਹੈ, ਬਿੰਡਾ

–ਟਟੀਹਰੀ ਵਾਂਗ ਟੰਗਾਂ ਚੁੱਕਣਾ, ਮੁਹਾ. ਕੋਈ ਅਜਿਹਾ ਕੰਮ ਕਰਨ ਦਾ ਢੌਂਗ ਰਚਣਾ ਜਿਸਦੇ ਕਰਨ ਦੀ ਸਮਰੱਥਾ ਨਾ ਹੋਵੇ

–ਟਟੀਹਰੀ ਵਾਂਗੂ ਅਸਮਾਨ ਨੂੰ ਲੱਤਾਂ, ਅਖੌ. ਜਦੋਂ ਕੋਈ ਮਾਮੂਲੀ ਹੈਸੀਅਤ ਦਾ ਬੰਦਾ ਆਪਣੀ ਮਹਾਨਤਾ ਦੱਸੇ ਉਦੋਂ ਕਹਿੰਦੇ ਹਨ (ਕਿਹਾ ਜਾਂਦਾ ਹੈ ਕਿ ਟਟੀਹਰੀ ਰਾਤ ਨੂੰ ਲੱਤਾਂ ਅਕਾਸ਼ ਵਲ ਕਰਕੇ ਸੌਂਦੀ ਹੈ ਕਿ ਕਿਤੇ ਅਕਾਸ਼ ਹੇਠਾਂ ਨਾ ਡਿਗ ਪਵੇ)

**ਟਟੀਹਰ,** ਇ. ਟਟੀਹਰੀ (ਜਟਕੀ)

**ਟਟੀਰੀ,** ਇ. ਵੇਖੋ ਟਟੀਹਰੀ

**ਟੱਟੂ,** [ਟ. ਕ. ਹਿੰ. ਟਟ੍ਟੂ; ਸਿੰ. ਟਟੂੰ; ਕਸ਼-ਟੋਟੁ; ਬੰਗ. ਟਾਟੁ; ਨੇਪਾ. ਟੱਟੁ] ਪੁ. (੧) ਛੋਟਾ ਘੋੜਾ (੨) ਘਟੀਆ ਕਿਸਮ ਦਾ ਛੋਟੇ ਕੱਦ ਦਾ ਘੋੜਾ

–ਟੱਟੂ ਸਿੱਧਾ ਕਰਨਾ, ਮੁਹਾ. ਕੰਮ ਕੱਢਣਾ

–ਟੱਟੂ ਠੇਲ੍ਹਣਾ, ਮੁਹਾ. ਕੰਮ ਕੱਢਣਾ, ਮਤਲਬ ਪੂਰਾ ਕਰਨਾ

–ਟਟੂ ਢੰਗਾ, ਪੁ. ਨਰੜ (ਪੁਆ. ਕੋ.)

–ਟੱਟੂ ਪਾਰ ਹੋਣਾ, ਮੁਹਾ. ੧. ਕੰਮ ਪੂਰਾ ਹੋਣਾ, ਬੇੜਾ ਪਾਰ ਹੋਣਾ; ੨. ਮਰ ਜਾਣਾ

–ਟੱਟੂ ਪਾਰ ਕਰਨਾ, ਮੁਹਾ. ੧. ਮਤਲਬ ਪੂਰਾ ਕਰਨਾ; ੨. ਮਾਰਨਾ

–ਟੱਟੂ ਬਟੇਰ, ਪੁ. ਇਕ ਨਿੱਕਾ ਤਿੱਤਰ ਜਿਸ ਨੂੰ ਚਿਣਗੀ ਵੀ ਕਹਿੰਦੇ ਹਨ (ਲੁ. ਕੋ.)

–ਟੱਟੂ ਭਾੜੇ ਕਰਨਾ ਹੈ ਤਾਂ ਕੁੜਮਾਂ ਦਾ ਹੀ ਕਰਨਾ ਹੈ, ਅਖੌ. ਜਦੋਂ ਲਿਹਾਜ਼ ਦੀ ਥਾਂ ਪੈਸੇ ਖ਼ਰਚ ਕੇ ਹੀ ਕੋਈ ਕੰਮ ਕਰਾਉਣਾ ਹੋਵੇ ਤਾਂ ਕਹਿੰਦੇ ਹਨ

–ਦੇਸੀ ਟੱਟੂ ਖ਼ੁਰਾਸਾਨੀ ਦੁਲੱਤੇ, ਅਖੌ. ਜਦੋਂ ਕੋਈ ਦੇਸੀ ਬੰਦਾ ਬਿਦੇਸੀ ਤਹਿਜ਼ੀਬ ਅਦਿ ਨੂੰ ਅਪਣਾਵੇ ਤਾਂ ਕਹਿੰਦੇ ਹਨ

–ਭਾੜੇ (ਕਿਰਾਏ) ਦਾ ਟੱਟੂ, ਪੁ. ਖਾ ਪੀ ਕੇ ਕੰਮ ਕਰਨ ਵਾਲਾ ਬੰਦਾ, ਪੈਸੇ ਲੈ ਕੇ ਕੰਮ ਕਰਨ ਵਾਲਾ

–ਮਰਾਸੀਆਂ ਦਾ ਟੱਟੂ, ਪੁ. ਬਹੁਤ ਖਾਣ ਅਤੇ ਘਟ ਕੰਮ ਕਰਨ ਵਾਲਾ ਬੰਦਾ

–ਮਾੜਾ ਟੱਟੂ ਸਦੇਹਾਂ (ਸਾਝਰੇ) ਸਵਾਰੀ, ਅਖੌ. ਕੋਈ ਜਿਲ੍ਹਾ ਅਤੇ ਕਮਜ਼ੋਰ ਆਦਮੀ ਜਦੋਂ ਕਿਸੇ ਕੰਮ ਨੂੰ ਛੇਤੀ ਹੀ ਸ਼ੁਰੂ ਕਰ ਦੇਵੇ ਉਦੋਂ ਕਹਿੰਦੇ ਹਨ

**ਟੱਟੂ,** ਪੁ. ਟੱਟੂ (ਜਟਕੀ)

**ਟਟੂਆ,** [ਟੱਟੂ+ਆ] ਪੁ. ਛੋਟਾ ਟੱਟੂ, ਟੈਰਾ

–ਟਟੂਆ ਖਾ ਗਿਆ ਬਟੂਆ ਫਿਰ ਟਟੂਏ ਦਾ ਟਟੂਆ, ਅਖੌ. ਚੰਗਾ ਚੋਖਾ ਖਾਣ ਪੀਣ ਤੇ ਵੀ ਜਿਹੜਾ ਬੰਦਾ ਨਾ ਪਲ੍ਹਰੇ

ਉਸ ਸਬੰਧੀ ਕਹਿੰਦੇ ਹਨ

**ਟਟੋਹਣਾ,** ਪੁ. ਵੇਖੋ ਟਟਹਿਣਾ

**ਟਟੋਹਣਾ,** [ਟਟੋਲਣਾ] ਕ੍ਰਿ. ਸਕ. ਟੋਹਣਾ, "ਮਿਰਜ਼ੇ ਦਾ ਓੜਕ ਡਿੱਠਾ ਸਾਹਿਬਾਂ ਪਾਣੀ ਵਾਂਗ ਟਟੋਹ" [ਹ. ਬ. ਮਿ. ਸਾ.]

**ਟਟੋਲਣਾ,** [ਟ. ਕ. ਹਿੰ. टटोलना] ਕ੍ਰਿ. ਸਕ. ੧. ਢੰਡੋਲਣਾ, ਟੋਹਣਾ; ੨. ਟੋਲਣਾ

**ਟੰਡ ਕਮੰਡਲ,** (ਪੁਆ) [ਟੰਡ=ਟਿੰਡ+ਕਮੰਡਲ] ਪੁ. ੧. ਭਾਂਡਾ ਟੀਂਡਾ, ੨. ਟਿੰਡ ਫ਼ੁਹੜੀ

**ਟੱਡਣਾ,** [ਟ. ਕ. ਅੱਡਣਾ] ਕ੍ਰਿ. ਸਕ. ਅੱਡਣਾ, ਖੋਲ੍ਹਣਾ, ਪਸਾਰਨਾ

–ਅੱਖੀਆਂ (ਅੱਖਾਂ) ਟੱਡ ਟੱਡ ਕੇ ਦੇਖਣਾ, ਮੁਹਾ. ੧. ਗੁੱਸੇ ਨਾਲ ਵੇਖਣਾ; ੨. ਲਲਚਾਈਆਂ ਨਜ਼ਰਾਂ ਨਾਲ ਵੇਖਣਾ

–ਅੱਖੀਆਂ (ਅੱਖਾਂ) ਟੱਡੀਆਂ ਰਹਿ ਜਾਣਾ, ਮੁਹਾ. ੧. ਲਲਚਾਈ ਨਜ਼ਰ ਨਾਲ ਵੇਖਦੇ ਰਹਿ ਜਾਣਾ; ੨. ਹੈਰਾਨ ਰਹਿ ਜਾਣਾ

–ਹੱਥ ਟੱਡਣਾ, ਮੁਹਾ. ਮੰਗਣਾ

–ਤੱਲੀ ਟੱਡਣਾ, ਮੁਹਾ. ਮੰਗਣਾ

–ਮੂੰਹ ਟੱਡਣਾ, ਮੁਹਾ. ੧. ਮੂੰਹ ਅੱਡਣਾਂ; "ਸਾਂ ਸਾਂ ਦੀ ਵਾਢਵੀਂ ਸੱਦ ਹੋਸੀ, ਮੂੰਹ ਟੱਡ ਕੇ ਆਂਵਦੇ ਸ਼ੇਰ ਹੋਸਣ (ਨਲ ਦਮਯੰਤੀ ਵਿ. ਸਿੰ. ਤੀਰ); ੨. ਮੂੰਹੋਂ ਕਹਿ ਕੇ ਮੰਗਣਾ

–ਮੂੰਹ ਟੱਡਿਆਂ ਮੱਖੀਆਂ ਹੀ ਪੈਂਦੀਆਂ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਬਹੁਤਾ ਲਾਲਚ ਕਰਨਾ ਚੰਗਾ ਨਹੀਂ, ਉਦੋਂ ਆਖਦੇ ਹਨ ।

**ਟੰਡਣਾ,** (ਪੋਠੋ.) ਕ੍ਰਿ. ਸਕ. ਲੈ ਲੈਣਾ, ਖੋਹਣਾ, ਠੱਗ ਲੈਣਾ

–ਟੰਡ ਖੜਨਾ, (ਪੋਠੋ.) ਮੁਹਾ. ਉਧਾਲ ਕੇ ਲੈ ਜਾਣਾ

**ਟੰਡਰਾ,** (ਭੂਗੋ.) (ਅੰਗ. Tundra) ਪੁ. ਉਤਰੀ ਹਿਮ ਸਾਗਰ ਦੇ ਲਾਗੇ ਦਾ ਮੈਦਾਨ ਜੋ ਸਦਾ ਜਮਿਆ ਰਹਿੰਦਾ ਹੈ ਇਸ ਵਿਚ ਲਿਚਨ ਕਾਹੀ ਤੋਂ ਛੁਟ ਹੋਰ ਕੁਝ ਵੀ ਪੈਦਾ ਨਹੀਂ ਹੁੰਦਾ

**ਟੰਡਵਾਲ,** [ਟੰਡ=ਢੂੰਡ+ਵਾਲ=ਭਾਲ] ਇ. ਖੋਜ, ਭਾਲ, ਢੂੰਡ (ਲਾ. ਕ੍ਰਿ. ਪਾਉਣਾ, ਪੈਣਾ) (ਪੁਆ. ਕੋ.)

**ਟੱਡਾ,** [<ਲਹਿੰ. ਤੱਡਾ<ਸਿੰ. ਤਡੋ ‹ ... ] ਪੁ. ਨਿੱਕੀ ਫ਼ੁਹੜੀ

**ਟਡਾਣਾ, ਟੰਡਾਣਾ, ਟਡਿਆਣਾ,** ਪੁ. ਵੇਖੋ ਟਟਹਿਣਾ

**ਟੰਡਾਰ,** ਪੁ. ਟਾਂਡਾ; "ਕਮਾਦ ਆਦਿ ਦਾ ਗੰਨਾ ਏਨਾ ਹੁੰਦਾ ਹੈ ਕਿ ਇਕ ਇਕ ਟੰਡਾਰ ਕੋਠੇ ਕੋਠੇ ਜਿੱਡਾ ਹੁੰਦਾ ਹੈ (ਆਰਸੀ ਤੇਜਾ ਸਿੰ.)

**ਟੰਡਲ,** ਪੁ. ਵੇਖੋ ਠੰਡਲ

**ਟੰਢਲ,** (ਪੋਠੋ.) ਪੁ. ਡੰਡਲ

**ਟੰਢਾਰਾ,** (ਪੋਠੋ.) ਪੁ. ਲੰਮਾ ਤੇ ਪਤਲਾ ਬਾਂਸ ਦਾ ਢਾਂਗਾ ਆਦਿ (ਪਿੰਡਾਂ ਵਿਚ ਆਮ ਕਰਕੇ ਇਹਦੇ ਨਾਲ ਪੱਤਰ ਜਾਂ ਬੇਰ ਝਾੜਦੇ ਹਨ)

**ਟਣਕ,** [ਟਣਕਣਾ] ਇ. ਟਣਕਣ ਦੀ ਆਵਾਜ਼

–ਟਣਕ ਲਾਹੁਣਾ, (ਮਲ.) ਮੁਹਾ. ਬੇਇਜ਼ਤੀ ਕਰਨਾ

**ਟਣਕਣ,** [ਸ਼ਬਦਾਨੁ.] ਇ. ਟਣਟਣ ਦੀ ਧੁਨੀ, ਟੁਣਕਾਰ

**ਟਣਕਣਾ,** [ਸ਼ਬਦਾਨੁ.] ਕ੍ਰਿ. ਅਕ. ਟਣ ਟਣ ਵੱਜਣਾ, ਟਣ ਟਣ ਕਰਨਾ

**ਟਣਕਾਉਣਾ,** [ਸ਼ਬਦਾਨੁ.] ਕ੍ਰਿ. ਸਕ. ਟਣ ਟਣ ਦੀ ਆਵਾਜ਼ ਪੈਦਾ ਕਰਨਾ

**ਟਣਕਾਰ,** [ਸ਼ਬਦਾਨੁ.] ਇ. ਟੁਣਕਾਰ, ਟਣ ਟਣ ਦੀ ਆਵਾਜ਼

**ਟਣਕੋਰ,** [ਸ਼ਬਦਾਨੁ,] ਇ. ਕੱਸੀ ਹੋਈ ਤੰਦ ਜਾਂ ਤਾਰ ਦੇ ਟਣਕਣ ਦੀ ਆਵਾਜ਼, ਟੁਣਕਾਰ

**ਟਣਕੋਰਨਾ,** [ਟਣਕੋਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ੧. ਟੁਣਕਾਰ ਦੀ ਆਵਾਜ਼ ਪੈਦਾ ਕਰਨਾ; ੨. ਕਸੀ ਹੋਈ ਰੱਸੀ ਜਾਂ ਤਾਰ ਨੂੰ ਖਿੱਚ ਕੇ ਆਵਾਜ਼ ਪੈਦਾ ਕਰਨਾ

**ਟਣਟਣ,** [ਟਣ ਦੀ ਦੁਰੁਕਤੀ] ਇ. ਘੰਟੇ ਦੇ ਵੱਜਣ ਦੀ ਆਵਾਜ਼ (ਲਾ. ਕ੍ਰਿ. ਕਰਨਾ, ਵੱਜਣਾ)

–ਟਣਾ ਟਣ, ਕ੍ਰਿ. ਵਿ. ਲਗਾਤਾਰ (ਵੱਜਣਾ)

**ਟਣਟਣਾਉਣਾ,** [ਟਣ ਟਣ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ਟਣ ਟਣ ਕਰਕੇ ਵੱਜਣਾ

**ਟਣਾ,** [ਹਿੰ. टना] ਪੁ. ਇਸਤਰੀ ਦਾ ਗੁਪਤ ਅੰਗ

–ਟਣੀ ਇ. ਇਸਤਰੀ ਦਾ ਗੁਪਤ ਅੰਗ

**ਟਣਾਣਾ, ਟਣਿਆਣਾ,** ਪੁ. ਵੇਖੋ ਟਟਹਿਣਾ; "ਸੂਰਜ ਜੋਤਿ ਨ ਹੋਇ ਟਣਾਣੈ" (ਭਾ.ਗੁ.)

**ਟਣਿਕ,** ਇ. ਵੇਖੋ ਟਣਕ (ਬਿ.)

**ਟਣੋਕਾ,** [ਸ਼ਾਇਦ ਟੁਣਕਣਾ] ਪੁ. ਮਿਹਣਾ, ਤਾਹਨਾ (ਲਾ. ਕ੍ਰਿ. ਮਾਰਨਾ, ਲਾਉਣਾ)

**ਟਨ,** [ਅੰਗ. Ton; ਪੁਰਾ, ਅੰਗ, tunne=ਮੱਟ] ਪੁ. ਇਕ ਅੰਗਰੇਜ਼ੀ ਵਜ਼ਨ ਜੋ ਇਕ ਹਜ਼ਾਰ ਕਿਲੋਗਰਾਮ ਜਾਂ ੨੨੦੪.੬ ਪੌਂਡ ਜਾਂ ੨੮ ਮਣ ਦੇ ਬਰਾਬਰ ਹੁੰਦਾ ਹੈ

**ਟਨਕੋਰ,** ਇ. ਵੇਖੋ ਟਣਕੋਰ

**ਟਨਟਨ,** ਇ. ਵੇਖੋ ਟਣਟਣ (ਜਟਕੀ)

**ਟਨਟਾ,** ਪੁ. ਵੇਖੋ ਟੰਟਾ (ਮ. ਸਿੰ.)

**ਟਨਲ,** [ਅੰਗ. Tunnel] ਇ. ਸੁਰੰਗ

**ਟਨਾਣਾ,** ਪੁ. ਵੇਖੋ ਟਣਾਣਾ

**ਟੱਪ[1],** [ਅੰਗ. Tub] ਪੁ. ੧. ਕੂੰਡ ਦੀ ਸ਼ਕਲ ਦਾ ਪਾਣੀ ਰੱਖਣ ਵਾਲਾ ਇਕ ਵੱਡਾ ਬਰਤਨ, ਟੱਬ; ੨. ਛੋਟਾ ਪੀਪਾ (ਬਿ.)

**ਟੱਪ[2],** [ਹਿੰ. टप, टोप, <ਸੰ. ਸਤੂਪ] ਪੁ. ੧. ਬੱਘੀ, ਤਾਂਗੇ

ਜਾਂ ਰਿਕਸ਼ਾ ਆਦਿ ਦਾ ਸਾਇਬਾਨ; ੨. ਫੂਸ ਆਦਿ ਦਾ ਛੱਪਰ

**ਟੱਪ**[3]**,** (ਲਹਿੰ.) [ਟੱਪਣਾ] ਪੁ. ਛਾਲ; ਛੜੱਪਾ "ਛੋਟਾ ਪਾਣੀ ਦੇਖਕੇ ਵੱਡਾ ਟੱਪ ਨਾ ਮਾਰ" (ਮ. ਸਿੰ.)

**ਟਪਕ,** [ਟਪਕਣਾ] ਇ. ਡਿੱਗਣ ਦਾ ਭਾਵ, ਬੂੰਦਾਂ ਡਿੱਗਣ ਦਾ ਭਾਵ

**ਟਪਕਣਾ,** [ਟਪ ਟਪ ਕਰਨਾ] ਕ੍ਰਿ. ਅਕ. ੧. ਚੋਣਾ, ਰਿਸਣਾ, ਤੁਪਕਾ ਤੁਪਕਾ ਡਿੱਗਣਾ; ੨. (ਪੱਕੇ ਫਲ ਦਾ) ਡਿੱਗਣਾ; ੩. ਪਰਗਟ ਹੋਣਾ, ਝਲਕਣਾ (ਨੂਰ ਉਦਾਸੀ ਆਦਿ)

–ਟਪਕ ਪੈਣਾ, ਮੁਹਾ. ਅਚਨਚੇਤ ਆ ਜਾਣਾ

–ਆ ਟਪਕਣਾ, ਮੁਹਾ. ਅੱਚਨਚੇਤ ਆ ਜਾਣਾ

**ਟਪਕਾ,** [ਟਪਕਣਾ] ਪੁ. ੧. ਮੀਂਹ ਦੀ ਬੂੰਦ; ੨. ਬੂੰਦਾਂ ਦੇ ਡਿੱਗਣ ਦਾ ਭਾਵ, ਬੂੰਦਾਬਾਂਦੀ; ੩. ਅੰਬ ਆਦਿਕ ਦਾ ਪੱਕ ਕੇ ਡਿੱਗਣ ਦਾ ਭਾਵ ਜਾਂ ਕਿਰਿਆ; ੪. ਪੱਕ ਕੇ ਆਪਣੇ ਆਪ ਡਿੱਗਿਆ ਹੋਇਆ ਅੰਬ; ੫. ਸ਼ਰਾਰਤੀ, ਸ਼ੈਤਾਨ ਮੁੰਡਾ; ੬. ਹਰਾਮੀ ਮੁੰਡਾ ਵਿ. ਪੱਕ ਕੇ ਆਪਣੇ ਆਪ ਡਿੱਗਿਆ ਹੋਇਆ (ਅੰਬ)

–ਟਪਕਾ ਪੈਣਾ, ਮੁਹਾ. ਅੰਬਾਂ ਦਾ ਦਰਖ਼ਤ ਦੇ ਉੱਪਰ ਹੀ ਪੱਕ ਕੇ ਹੇਠਾਂ ਡਿੱਗਣਾ ਸ਼ੁਰ ਹੋਣਾ

–ਟਪਕਾ-ਟਪਕੀ, ਇ, ਬੂੰਦਾਬਾਂਦੀ

**ਟਪਕੀ,** [ਟਪਕਣਾ] ਇ. ਜਦੋਂ ਬਹੁਤ ਮੀਂਹ ਪੈਣ ਤੇ ਮੱਕੀ ਦੇ ਟਾਂਡੇ ਵਧ ਜਾਂਦੇ ਹਨ, ਉਹ ਸੂਤ ਤਾਂ ਕੱਤਦੇ ਹਨ ਪਰ ਉਨ੍ਹਾਂ ਵਿਚ ਦਾਣਾ ਨਹੀਂ ਪੈਂਦਾ। ਇਹ 'ਟਪਕੀ, ਸ਼ਬਦ ਉਨ੍ਹਾਂ ਲਈ ਵਰਤਿਆ ਜਾਂਦਾ ਹੈ

**ਟੱਪਕੇ,** [ਟਪਕਣਾ] ਪੁ. ਮੱਕੀ ਦੇ ਟਾਂਡਿਆਂ ਦਾ ਨਿਸਾਰਾ (ਮ. ਸਿੰ.)

**ਟਪਟਪ,** [ਸ਼ਬਦਾਨੁ.] ਇ. ੧. ਲਗਾਤਾਰ ਟਪਕਣ ਦੀ ਆਵਾਜ਼, ਝਿਪ ਝਿਪ; ੨. ਘੋੜੇ ਦੇ ਤੁਰਨ ਦੀ ਆਵਾਜ਼ ਕ੍ਰਿ. ਵਿ. ਝਿਪ ਝਿਪ

–ਟਪਾਟਪ, ਵੇਖੋ ਟਪ ਟਪ; ਕ੍ਰਿ. ਵਿ. ਟਪ ਟਪ ਕਰਕੇ

**ਟੱਪਣ**[1]**,** [ਟੱਪਣਾ[ ਪ੍ਰ. ਟੱਪਣ ਦਾ ਭਾਵ (ਮ. ਸਿੰ.)

–ਟੱਪਣ-ਨੱਚਣ, ਪ੍ਰ. ਉਛਲਣ ਕੁੱਦਣ ਦਾ ਭਾਵ, ਨੱਚਣ ਟੱਪਣ ਦਾ ਭਾਵ

**ਟੱਪਣ**[2]**,** (ਮੁਲ) ਕ੍ਰਿ. ਅਕ. ਵੇਖੋ ਟੱਪਣਾ (ਮ. ਸਿੰ.)

**ਟੱਪਣ**[3]**,** [ਟੱਪਣਾ] ਖੇਤ ਵਿੱਚ ਤਿੰਨਾਂ ਡੰਡਿਆਂ ਦਾ ਲਾਇਆ ਅੜਿੱਕਾ। ਇਸ ਤੋਂ ਮਨੁਖ ਤਾਂ ਟੱਪ ਕੇ ਲੰਘ ਸਕਦਾ ਹੈ ਪਰ ਪਸ਼ੂ ਨਹੀਂ (ਪੁਆ. ਕੋ.)

**ਟੱਪਣਾ,** [ਟ. ਕ. ਹਿੰ. ਟਪਨਾ, ਟਾਪਨਾ; ਸਿੰ. ਟ੍ਰਪਣੁ; ਉੜੀ. ਟਪਿਬਾ; ਨੇਪਾ. ਟਪਕਨੁ] ਕ੍ਰਿ. ਅਕ. ੧. ਕੁੱਦਣਾ, ਉਛਲਣਾ, ਛਾਲ ਮਾਰ ਕੇ ਲੰਘਣਾ, ਟਪੋਸੀ ਮਾਰਨਾ; ੨. ਪਾਰ ਕਰਨਾ ਵਿ. ਟੱਪਣ ਵਾਲਾ

–ਟੱਪ ਜਾਣਾ, ਮੁਹਾ. ਮਝ, ਗਾਂ ਦਾ ਦੁੱਧ ਚੁਆਂਦਿਆਂ ਲੱਤ ਮਾਰ ਦੇਣਾ ਅਤੇ ਦੁੱਧ ਚੁਆਉਣ ਤੋਂ ਅੜੀ ਕਰਨਾ।

–ਟੱਪ ਪੈਣਾ, ਕ੍ਰਿ. ਸਮਾ. ਉੱਛਲ ਪੈਣਾ (ਲੁ. ਕੋ.) ਮੁਹਾ. ਦਖ਼ਲ ਦੇਣਾ (ਬਿ.)

–ਟਪੂੰ ਟਪੂੰ ਕਰਨਾ, ਮੁਹਾ. ਟਿਕ ਕੇ ਨਾ ਬੈਠਣਾ, ਨਿਚੱਲੇ ਨਾ ਬੈਠਣਾ; ੨. ਰੌਲਾ ਪਾਉਣਾ (ਪੰ. ਮੁਹਾ. ਕੋਸ਼.)

–ਕੋਠੇ ਟੱਪਣਾ, ਮੁਹਾ. ਦੁਰਾਚਾਰੀ ਕਰਨਾ, ਪਰ ਇਸਤਰੀ ਗਮਨ ਕਰਨਾ

–ਗੁਰੂ ਜਿਨ੍ਹਾਂ ਦੇ ਟੱਪਣੇ, ਚੇਲੇ ਜਾਣ ਛੜੱਪ, ਅਖੋ. ਜਦੋਂ ਚੇਲਾ ਗੁਰੂ ਨਾਲੋਂ ਵਧ ਚੜ੍ਹ ਕੇ ਕੋਈ ਕੰਮ ਕਰਦਾ ਹੈ ਓਦੋਂ ਕਹਿੰਦੇ ਹਨ

–ਛੋਟਾ ਪਾਣੀ ਵੇਖ ਕੇ ਵੱਡਾ ਟੱਪ ਨਾ ਮਾਰ, ਅਖੋ. ਕੰਮ ਦੀ ਮਹਾਨਤਾ ਮੁਤਾਬਕ ਹੀ ਜਤਨ ਕਰਨਾ ਚਾਹੀਦਾ ਹੈ

**ਟੱਪਰ**[1]**,** [ਸ਼ਾਇਦ ਤੱਪੜ] ਪੁ. ਕਾਠੀ ਦੇ ਥੱਲੇ ਰਖਿਆ ਜਾਣ ਵਾਲਾ ਨਮਦਾ ਜਾਂ ਕੰਬਲ ਦਾ ਟੁਕੜਾ (ਜਟਕੀ)

**ਟੱਪਰ,** [ਹਿੰ. ਟਪਰ, ਟਪਰਾ] ਪੁ. ਇਕ ਕਿਸਮ ਦਾ ਛੱਪਰ, ਝੁੱਗੀ, ਤੰਬੂ, ਖੋਖਾ : "ਇਸ ਹੋਟਲ ਦਾ ਟੱਪਰ ਓਦੋਂ ਹੁਣ ਜਿਹਾ ਟੱਪਰ ਨਹੀਂ ਸੀ" (ਤੀਜਾ ਪਹਿਰ ਸੇਖੋਂ)

**ਟੱਪਰਾ,** [ਟੱਪ[2]+ਰਾ; ਟ. ਕ. ਹਿੰ. ਟਪਰ, ਟਪਰਾ] ਪੁ. ੧. ਛੱਪਰ ੨. ਵੱਡੀ ਟੱਪਰੀ

**ਟੱਪਰੀ,** [ਟੱਪਰ (੧) ਈ] ਇ. ੧. ਛੱਪਰ ੨. ਝੁੱਗੀ

–ਟੱਪਰੀ ਨਾ ਬੰਨ੍ਹਣ ਦੇਣਾ, ਮੁਹਾ. ਟਿਕ ਕੇ ਨਾ ਬੈਠਣ ਦੇਣਾ

–ਟੱਪਰੀਵਾਸ,–ਟੱਪਰੀਵਾਸੀ, ਪੁ. ਖ਼ਾਨਾਬਦੋਸ਼, ਜਿਰਕੀਵਾਸ

–ਚੂਹੜਿਆਂ ਦੀ ਟੱਪਰੀ ਸ਼ਰੀਕਾਂ ਨਾਲੋਂ ਵੱਖਰੀ, ਅਖੋ. ਜਦੋਂ ਕੋਈ ਆਪਣੇ ਸਾਥੀਆਂ ਨਾਲੋਂ ਵੱਖਰਾ ਵੱਖਰਾ ਰਹਿਣ ਦੀ ਕੋਸ਼ਸ਼ ਕਰੇ ਓਦੋਂ ਕਹਿੰਦੇ ਹਨ (ਵਿਅੰਗ ਨਾਲ)

**ਟਪਰੇਲ,** ਇ. ਵੇਖੋ ਟਬਰੇਲ

**ਟਪੱਲ,** (ਪੁਆ.) [ਟ. ਕ. ਸ਼ਟੱਲ, ਗ਼ਟੱਲ] ਇ. ਝੂਠ, ਗੱਪ (ਲਾ. ਕ੍ਰਿ. ਮਾਰਨਾ, ਲਾਉਣਾ)

**ਟਪਲਣਾ,** (ਪੋਠੋ.) [ਟਪਲਾਂ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ਟਪਲਾ ਖਾਣਾ

–ਟਪਲ ਜਾਣਾ, –ਟਪਲੀ ਜਾਣਾ, ਕ੍ਰਿ. ਅਕ. ਟਪਲਾ ਖਾ ਜਾਣਾ (ਪੋਠੋ. ਕੋ.)

**ਟਪਲਾ,** [ਸ਼ਾਇਦ ਟੱਪਣਾ=ਉਲਾਂਘਣਾ, ਕਿਉਂ ਜੋ ਟਪਲੇ ਟਪਲੇ ਵਿਚ ਵੀ ਮਨੋ ਬਿਰਤੀ ਕਿਸੇ ਵਿਚਕਾਰਲੀ ਸਟੇਜ ਨੂੰ ਉਲਾਂਘ ਜਾਂਦੀ ਹੈ] ਪੁ. ਭੁੱਲ, ਭਰਮ ਭੁਲੇਖਾ ਗ਼ਲਤ-ਫ਼ਹਿਮੀ (ਲਾ. ਕ੍ਰਿ. ਦੇਣਾ, ਲੱਗਣਾ, ਖਾਣਾ, ਲਾਉਣਾ)

**ਟਪੱਲੀ,** [ਟਪੱਲ+ਈ] ਵਿ. ਝੂਠਾ, ਗੱਪੀ (ਪੁਆ. ਕੋ)

**ਟੱਪਾ**[1], [ਟ. ਕ. ਹਿੰ. ਟਾਪਾ; ਗੁ. ਟੱਪੋ; ਨੇਪਾ. ਟੱਪਾ] ਪੁ. ੧. ਇਕ ਕਿਸਮ ਦਾ ਗੀਤ; ੨. ਇਕ ਰਾਗਣੀ; ੩. ਗੀਤ ਦੀ ਇਕ ਤੁਕ (ਮਾਹੀਏ, ਢੋਲੇ ਆਦਿ ਦੀ;) ੪. ਉਪ-ਕਾਫ਼ੀਆ; ਜਿਵੇਂ: "ਤੁਸੀਂ ਦਿੱਤੀ ਬੰਨ੍ਹ ਨੀ, ਛੁਡਾ ਲੀ ਅਸਾਂ ਜੰਨ ਨੀ, ਸੁਣਿਉ ਜੇ ਲਾਕੇ ਕੰਨ ਨੀ, ਵਿਆਹੀਉ ਤੇ ਕੁਵਾਰੀਉ" ਵਿਚ ਜੰਨ੍ਹ ਬੰਨ ਤੇ ਕੰਨ ਉਪ-ਕਾਫ਼ੀਏ ਹਨ ਅਤੇ 'ਕਵਾਰੀਉ' ਕਾਫ਼ੀਆ ਹੈ

–ਟੱਪੇ ਸੁਣਾਉਣਾ, ਮੁਹਾ. ਕਰਾਰੀਆਂ ਸੁਣਾਉਣਾ

**ਟੱਪਾ**[2], [ਟੱਪਣਾ] ਪੁ. ੧. ਖਿੱਦੋ ਦਾ ਗੱਦਾ ਜਾਂ ਬੁੜ੍ਹਕ; ੨. ਗੇਂਦ ਦੇ ਦੋ ਗੱਦਿਆਂ ਦੇ ਵਿਚਕਾਰਲਾ ਫ਼ਾਸਲਾ; ੧. ਟਪੂਸੀ, ਟਪੋਸੀ; ੪. ਵਿੱਥ, ਅੰਤਰ; ੫. ਗੋਲੀ ਜਾਂ ਤੀਰ ਦੀ ਮਾਰ (ਜਟਕੀ)

–ਟੱਪਾ ਖਾਣਾ, ਕ੍ਰਿ. ਸਮਾ. ਗੇਂਦ ਗੋਲੀ ਆਦਿ ਦਾ ਜ਼ਮੀਨ ਉਤੇ ਬੁੜ੍ਹਕਣਾ।

**ਟੱਪਾ**[3], (ਮੁਲ.) ਪੁ. (੧) ਜ਼ਮੀਨ ਤੇ ਕਹੀ ਮਾਰਨ ਦਾ ਭਾਵ (੨) ਉਹ ਮਿੱਟੀ ਜਿਹੜੀ ਇਕ ਵਾਰ ਕਹੀ ਮਾਰਣ ਨਾਲ ਕਹੀ ਉਤੇ ਆ ਜਾਵੇ।

–ਟੱਪਾ ਜ਼ਿਮੀਂ ਦਾ ਹਿੱਕ ਤੇ ਨਾਂ ਜ਼ਿਮੀਂਦਾਰ, ਅਖੌ. ਢਾਈ ਬੂਟੀਆਂ ਤੇ ਫੱਤੂ ਬਾਗ਼ਬਾਨ (ਮ. ਸਿੰ.)

**ਟਪਾਉਣਾ**, [ਟੱਪਣਾ] ਕ੍ਰਿ. ਸਕ. ੧. ਕੁਦਾਉਣਾ; ੨. ਲੰਘਾਉਣਾ, ਬਿਤਾਉਣਾ, ਗੁਜ਼ਾਰਨਾ

–ਟਪਾਊ, ਵਿ. ੧. ਜਿਸ ਉਤੋਂ ਦੀ ਟਪਿਆ ਜਾ ਸਕੇ; ੨. ਟਪਾ ਸਕਣ ਵਾਲਾ (ਘੋੜੇ ਆਦਿ ਨੂੰ) (ਲ. ਕੋ.)

–ਝੱਟ ਟਪਾਉਣਾ, ਮੁਹਾ. ਸਮਾਂ ਬਿਤਾਉਣਾ, ਗੁਜ਼ਾਰਾ ਕਰਨਾ

–ਝੱਟ-ਟਪਾਈ, ਇ. ਗੁਜ਼ਾਰਾ ਕਰਨ ਦਾ ਭਾਵ, ਗੁਜ਼ਰਾਨ

–ਡੰਗ ਟਪਾਉਣਾ, ਮੁਹਾ. ਸਮਾਂ ਬਿਤਾਉਣਾ, ਗੁਜ਼ਾਰਾ ਕਰਨਾ

–ਡੰਗ-ਟਪਾਊ, ਵਿ. ਵੇਲਾ ਲੰਘਾਉਣ ਵਾਲਾ, ਆਰਜ਼ੀ

–ਡੰਗ-ਟਪਾਈ ਇ. ਗੁਜ਼ਾਰਾ ਕਰਨ ਦਾ ਭਾਵ

**ਟਪਾਰ**[1], [ਟਪਾਲ] ਇ. ਗੱਪ, ਝੂਠ (ਲਾ. ਕ੍ਰਿ. ਮਾਰਨਾ)

–ਟਪਾਰਾਂ ਛੱਡਣਾ, ਟਪਾਰਾਂ ਲਾਉਣਾ, (ਪੁਆ.) ਮੁਹਾ. ਗੱਪਾਂ ਮਾਰਨਾ

**ਟਪਾਰ**[2], ਇ. ੧. ਟੂਣਾ, ਜਾਦੂ, (ਲੁ. ਕੋ.) ੨. ਨਜ਼ਰ (ਲਾ. ਕ੍ਰਿ. ਲੱਗਣਾ) (ਬਿ.)

**ਟਪਾਲ**, [ਟੱਪਲ] ਇ. ਗੱਪ, ਸ਼ਟੱਲ (ਲਾ. ਕ੍ਰਿ. ਮਾਰਨਾ)

**ਟਪਾਵਣ**, ਕ੍ਰਿ. ਸਕ. ਵੇਖੋ ਟਪਾਉਣਾ (ਜਟਕੀ)

**ਟਪੀ**, [ਤੱਪ (੧)+ਈ] ਇ. ਜ਼ਮੀਨ ਦਾ ਥੋੜ੍ਹਾ ਜਿਹਾ ਹਿੱਸਾ ਜਾਂ ਟੁਕੜਾ (ਪੁਆ. ਕੋ.)

**ਟਪੂਸਾ**, [ਟਪੂਸ (੧)+ਆ] ਪੁ. ਵੱਡੀ ਟਪੋਸੀ, ਵੱਡੀ ਛਾਲ

**ਟਪੂਸੀ**, [ਟੱਪਣਾ] ਇ. ਕੁਦਾੜੀ, ਛੋਟੀ ਛਾਲ, ਟਪੋਸੀ (ਲਾ. ਕ੍ਰਿ. ਮਾਰਨਾ, ਲਾਉਣਾ]

–ਡੱਡ ਟਪੂਸੀ, (ਟਪੋਸੀ) ਇ. ਡੱਡ ਦੇ ਟਪੋਸੀ ਮਾਰਨ ਜਿੰਨੀ ਵਿੱਥ

**ਟਪੋਸੀ**, ਇ. ਵੇਖੋ ਟਪੂਸੀ

**ਟਫ਼ਾਟਾ**, ਪੁ. ਵੇਖੋ ਟਾਪਟਾ

**ਟਬ**, [ਸ਼ਾਇਦ ਡੱਬ[2]] ਪੁ. ਤੜਾਗੀ, ਕਮਰਬੰਦ (ਜਟਕੀ)

**ਟੱਬ**, [ਅੰਗ. Tub] ਪੁ. ੧. ਕੁੰਡ ਦੀ ਸ਼ਕਲਦਾ ਪਾਣੀ





ਟੱਬ

ਰੱਖਣ ਵਾਲਾ ਇਕ ਵੱਡਾ ਬਰਤਨ, ਟਪ ੨. ਛੋਟਾ ਪੀਪਾ (ਬਿ.)

**ਟੱਬਰ**, [ਹਿੰ. ਟਬਰ; ਡਿੰਗ. ਟਾਬਰ, ਸ਼ਾਇਦ ਟਾਪਰਾ, ਟਪਰੀ=ਝੁੱਗੀ ਤੋਂ] ਪੁ. ੧. ਕੁਟੰਬ, ਪਰਵਾਰ, ੨. ਬਾਲ ਬੱਚੇ; ੩. ਵਹੁਟੀ; ੪. ਗੱਭਰੂ. (ਮ. ਸਿੰ.) ਖ਼ਾਵੰਦ, ਪਤੀ

–ਟੱਬਰ ਕਬੀਲਾ, ਪੁ. ਪਰਵਾਰ, ਕੁਟੰਬ, ਬਾਲ ਬੱਚਾ

–ਟੱਬਰ ਕਰਨਾ, ਮੁ. ਕਰੇਵਾ ਕਰਨਾ,

–ਟੱਬਰ-ਟੀਹਰ, ਟੱਬਰ-ਟੀਰ, ਟੱਬਰ-ਟੌਹਰ, ਟੱਬਰ-ਟੋਰ, (ਪੁ. ਆ.) ਪੁ. ਕੁਟੰਬ, ਕਬੀਲਾ, ਪਰਵਾਰ

–ਟੱਬਰ ਦਈਂ ਸਮੂਹਾਂ, ਇਕ ਧੀ ਤੇ ਦੋ ਨੂੰਹਾਂ, (ਪੋਠੋ.) ਅਖੌ. ਟੱਬਰ ਵਿਚ ਦੋ ਮੁੰਡੇ ਤੇ ਇਕ ਕੁੜੀ ਇਤਨੀ ਹੀ ਸੰਤਾਨ ਇਕ ਮਾਂ ਬਾਪ ਦੇ ਹੋਣੀ ਕਾਫ਼ੀ ਹੈ

–ਟੱਬਰਦਾਰ, ਪੁ. ਕਬੀਲਦਾਰ, ਬਾਲ ਬੱਚੇਦਾਰ, ਗ੍ਰਿਹਸਤੀ ਇ. ਬਾਲ ਬੱਚਿਆਂ ਵਾਲੀ

–ਟੱਬਰਦਾਰੀ, ਇ. ਕਬੀਲਦਾਰੀ, ਗ੍ਰਿਹਸਤ, ਬਾਲ ਬੱਚੇਦਾਰੀ

–ਟੱਬਰ ਪਾਲ, ਵਿ. ਕੁੰਬਾ-ਪਰਵਰ, ਘਰ ਨੂੰ ਸਿਆਣਾ; "ਟੱਬਰ ਪਾਲ ਤੋਂ ਕਾਂ ਸਿਆਣਾ" (ਦੀਵਾਨਿ ਕੁਸ਼ਤਾ)

–ਟੱਬਰ ਭੁੱਖਾ ਮਰੇ ਤੇ ਬਨਰਾ ਸੈਲਾਂ ਕਰੇ, ਅਖੌ. ਉਸ ਟੱਬਰਦਾਰ ਲਈ ਕਹਿੰਦੇ ਹਨ ਜੋ ਪਰਵਾਰ ਦੀ ਪਰਵਾਹ ਨਾ ਕਰੇ

–ਟੱਬਰਵਾਲ, ਪੁ. ਇ. ਟੱਬਰਦਾਰ (ਲੁ. ਕੋ.)

–ਟੱਬਰਵਾਲਾ, ਪੁ. ਟੱਬਰਦਾਰ

–ਟਬਰਾਈ, (ਲਹਿੰ.) ਵਿ. ਟੱਬਰਦਾਰ, ਬਾਲ ਬੱਚੇਦਾਰ; "ਅਸੀਂ ਸਭ ਅਹਾਂ ਟਬਰਾਈ, ਛੋਟੇ ਬਾਲ ਅਸਾਡੇ" (ਗੁਲਯੂਸ)

–ਇਕਨਾਂ ਦੇ ਟੱਬਰ ਵੱਡੇ, ਇਕਨਾਂ ਦੇ ਬੱਬਰ ਵੱਡੇ, ਅਖੌ. ਕਈ ਕਈ ਆਦਮੀਆਂ ਦਾ ਖ਼ਰਚ ਟੱਬਰ ਨਾਲੋਂ ਵਧੇਰਾ ਹੁੰਦਾ ਹੈ

–ਜਿਤਨਾ ਟੱਬਰ ਉਤਨਾ ਮੁਕਾਲਾ, ਜਿਤਨਾ ਕੱਪੜ ਉਤਨਾ ਪਾਲਾ, ਅਖੌ. ਵੱਡਾ ਪਰਵਾਰ ਦੁਖ ਦਾ ਕਾਰਨ ਹੁੰਦਾ ਹੈ

**ਟਬਰੀ, ਟੱਬਰੀ,** [ਟੱਬਰ+ਈ] ਇ. ੧. ਛੋਟਾ ਟੱਬਰ; ੨. ਵਹੁਟੀ, ਘਰ ਵਾਲੀ, ਪਤਨੀ

**ਟਬਰੇਲ, ਟਬਰੇਲਕੋ,** [?] ਇ. ਇਕ ਪਕਾਰ ਦਾ ਕਪੜਾ ਜਿਸਦੇ ਤਾਣੇ ਵਿਚ ਇਕ ਤੰਦ ਬਾਰੀਕ ਤੇ ਇਕ ਮੋਟੀ ਹੁੰਦੀ ਹੈ

**ਟੰਬਾ,** [ਸਿੰ. ਟੰਭੇ=ਕੜੀ] (ਮ.ਲ.) ਪੁ. ਅਨਘੜ ਡੰਡਾ, ਡੰਡੋਰਕਾ

–ਟੰਬੇ ਖਾਣਾ, ਮੁਹਾ. ਕੁੱਟ ਖਾਣਾ, ਮਾਰ ਖਾਣਾ

–ਖਾਣ ਪੀਣ ਨੂੰ ਬਾਂਦਰੀ, ਟੰਬੇ ਖਾਣ ਨੂੰ ਰਿੱਛ, (ਅਖੌ.) ਜਦੋਂ ਸ਼ਰਾਰਤ ਕਰਨ ਵਾਲਾ ਤਾਂ ਮੌਜਾਂ ਲੁੱਟੇ ਤੇ ਉਹਦੀ ਥਾਂ ਸਜ਼ਾ ਕੋਈ ਹੋਰ ਭੁਗਤੇ ਉਦੋਂ ਕਹਿੰਦੇ ਹਨ

**ਟੰਭਾ,** ਪੁ. ਅੱਗ ਦੀ ਲਾਟ ਭਾਂਬੜ, ਲੰਬੂ, (ਪੋਠੋ. ਕੋ.)

–ਟੰਭ, ਇ. ਅੱਗ ਦੀ ਲਾਟ, ਭਾਂਬੜ, ਲੰਬੂ

**ਟਮਕ,** [ਹਿੰ. ਟਿਮਟਿਮਾਨਾ] ਇ. ਚਮਕ, ਮੱਧਮ ਪਰਕਾਸ਼, ਰੁਕ ਰੁਕ ਕੇ ਚਮਕਣ ਦਾ ਭਾਵ (ਕਾ.)

**ਟੱਮਕ, ਟੰਮਕ,** [ਹਿੰ. ਟਮਕੀ] ਪੁ. ੧. ਵੱਡਾ ਢੋਲ; ੨. ਨਗਾਰਾ, ਧੌਂਸਾ; ੩. ਪਟਾਰਾ, ਚੰਮ ਨਾਲ ਮੜ੍ਹਿਆ ਹੋਇਆ ਪਟਾਰਾ

–ਟੰਮਕ ਢੋਲ, ਪੁ. ਵੇਖੋ ਢੋਲ ਢਮੱਕਾ: "ਇਹ ਸੁਣ ਸ਼ਾਦੀ ਕੀਤੀ ਚੂਚਕ ਟੰਮਕ ਢੋਲ ਧਰਾਇਆ" (ਹੀਰ ਦਮੋਦਰ)

**ਟਮਕਣਾ,** (ਪੋਠੋ) ਕ੍ਰਿ. ਅਕ. ਜਗਣਾ , ਬਲਣਾ (ਦੀਵੇ ਦਾ)

**ਟਮਕਾਣਾ,** (ਪੋਠੋ.) ਕ੍ਰਿ. ਸਕ. ਜਗਾਉਣਾ, ਬਾਲਣਾ (ਦੀਵਾ)

–ਨੈਣ ਟਮਕਾਣਾ, ਮੁਹਾ. ਹੰਝੂ ਵਹਾਉਣਾ, (ਘਿਰਣਾ ਨਾਲ ਕਹਿੰਦੇ ਹਨ)

**ਟਮਕੀ, ਟੱਮਕੀ, ਟੰਮਕੀ,** [ਹਿੰ. ਟਮਕੀ] ਇ. ੧. ਛੋਟਾ ਟੰਮਕ, ਛੋਟਾ ਢੋਲ, ੨. ਛੋਟਾ ਨਗਾਰਾ; ੩. ਪਟਾਰੀ

**ਟਮਕੀਰਾ,** [ਟਮਕ+ਈਰਾ] ਪੁ. ਇਕ ਪਰਕਾਰ ਦੀ ਡਫ, ਢਮਕੀਰਾ (ਲੁ. ਕੋ.)



ਟਿਮਕੀਰਾ

**ਟਮਕੀਰੀ,** ਇ. ਵੇਖੋ ਢਮਕੀਰੀ



ਟਮਕੀਰੀ

**ਟਮਟਮ,** [ਅਗ. Tandem) ਇ. ਇਕ ਪਰਕਾਰ ਦੀ ਬੱਘੀ



ਟਮਟਮ

**ਟਮਟਰ,** ਵੇਖੋ ਟਮਾਟਰ



ਟਮਾਟਰ

**ਟੰਮਣ ਸੱਟ ਮਾਰਨਾ,** ਮੁਹਾ. ਕਰਾਰੀ ਸੱਟ ਮਾਰਨਾ, "ਤੁਸਾਂ ਮਾਵਾਂ ਧੀਆਂ ਨੇ ਕਿਹੜੀ ਟੰਮਣ ਸੱਟ ਮਾਰ ਲੈਣੀ ਏਂ?" (ਛਲਾਵਾ)

**ਟੰਮਣਾ,** (ਪੋਠੋ.) ਪੁ. ਅਟਾਰੀ, ਮਮਟੀ

**ਟਮਾਟਰ,** [ਅੰਗ. Tomato; ਸਪੇ. Tomate ਮੈਕਸੀਕੋ. Tomatl.] ਇਕ ਪਰਕਾਰ ਦੀ ਲਾਲ ਰੰਗ ਦੀ ਸਬਜ਼ੀ ਜਿਸ ਨੂੰ ਕੱਚਾ ਖਾਂਦੇ ਹਨ ਤੇ ਭਾਜੀਆਂ ਆਦਿ ਵਿਚ ਭੀ ਵਰਤਦੇ ਹਨ

**ਟਰ, ਟੱਰ,** [ਹਿੰ. ਟਰ=ਡੱਡੂ ਦੀ ਗੜੈਂ ਗੜੈਂ ਦੀ ਧੁਨੀ] ਇ. ਬਕਵਾਸ

–ਟਰ੍ਹਾਂ ਮਾਰਨਾ, ਮੁਹਾ. ੧. ਸ਼ੇਖ਼ੀਆਂ ਮਾਰਨਾ, ੨. ਗੱਪਾਂ ਮਾਰਨਾ

**ਟੱਰੀ,** (ਪੋਠੋ) ਵਿ. ਟੱਰਾਂ ਮਾਰਨ ਵਾਲਾ

**ਟਰਸਟ, ਟ੍ਰਸਟ,** [ਅੰਗ. Trust; ਪੁਰਾ. ਨਾਰਵੀ. Traust, ਜਰ. Trost=ਧਰਵਾਸ] ਪੁ. ਉਹ ਪਰਬੰਧ ਜਿਸ ਦੁਆਰਾ ਕੋਈ ਜਾਇਦਾਦ ਕਿਸੇ ਸੰਸਥਾ ਦੇ ਸਪੁਰਦ ਇਸ ਲਈ ਕੀਤੀ ਜਾਂਦੀ ਹੈ ਕਿ ਉਹ ਸੰਸਥਾ ਉਸਨੂੰ

ਕਿਸੇ ਹੋਰ ਦੇ ਲਾਭ ਲਈ ਵਰਤੇ ਜਾਂ ਵੇਚੇ

**ਟਰਕ,** (ਪੋਠੋ.) ਪੁ. ਪੱਦ

–ਟਰਕਲ, ਵਿ. ੧. ਗੱਪ ੨. ਫੜ੍ਹ

–ਟਰਕੂ, ਵਿ. ੧. ਫੜ੍ਹਾਂ ਮਾਰਣ ਵਾਲਾ ੨. ਬਰਕੂ

**ਟ੍ਰੱਕ, ਟਰੱਕ,** [ਅੰਗ Truck; ਲਾਤ. Trochus=ਪਹੀਆ; ਯੂਨਾ. Trochos-Trechein=ਚੱਲਣਾ] ਪੁ. ਸਮਾਨ ਢੋਣ ਵਾਲੀ ਮੋਟਰ ਗੱਡੀ

**ਟਰੰਕ, ਟ੍ਰੰਕ,** [ਅੰਗ Trunk; ਫ੍ਰਾਂ. Tronc; ਲਾਤ. Truncus] ਪੁ. ਲੋਹੇ ਦੀ ਚਾਦਰ ਦਾ ਸੰਦੂਕ, ਬਕਸ

–ਟਰੰਕ ਸਾਜ਼, ਟਰੰਕ ਬਣਾਉਣ ਵਾਲਾ ਕਾਰੀਗਰ,

–ਟਰੰਕ-ਸਾਜ਼ੀ, ਇ. ਟਰੰਕ ਬਣਾਉਣ ਦਾ ਕੰਮ ਜਾਂ ਕਿੱਤਾ

–ਟਰੰਕੀ, ਇ. ਛੋਟਾ ਟਰੰਕ

**ਟਰਕਣ,** ਕ੍ਰਿ. ਅਕ. ਵੇਖੋ ਟਰਕਣਾ[1] (ਜਟਕੀ)

**ਟਰਕਣਾ[1],** [ਟਰਟਰ ਤੋਂ] ਕ੍ਰਿ. ਅਕ. ੧. ਬਕਵਾਸ ਕਰਨਾ; ੨. ਤੋਤਲੀਆਂ ਗੱਲਾਂ ਕਰਨਾ (ਬਿ.)

**ਟਰਕਣਾ[2],** (ਪੋਠੋ.) [ਟਰਕ+ਣਾ] ਕ੍ਰਿ. ਅਕ. ੧. ਪੱਦ ਮਾਰਨਾ; ੨. ਦਿਲ ਛੱਡਣਾ, ਭੱਜ ਜਾਣਾ

**ਟਰਕਾਉਣਾ,[1]** [ਟਰਕਣਾ[1]] ਕ੍ਰਿ. ਸਕ. ਟਾਲਣਾ, ਬਹਾਨੇ ਨਾਲ ਟਾਲਣਾ

–ਟਰਕਾਊ, ਵਿ. ਟਰਕਾਉਣ ਵਾਲਾ

**ਟਰਕਾਉਣਾ[2],** ਕ੍ਰਿ. ਸਕ. ਨਿਗਲਣਾ, ਖਾਣਾ (ਬਿ.)

–ਟਰਕਾਊ, [ਟਰਕਾਉਣਾ] ਵਿ. ਖਾਊ, ਪੇਟੂ, ਖਾਣ ਵਾਲਾ, ਨਿਗਲਣ ਵਾਲਾ

–ਟਰਕਾਊ-ਯਾਰ, ਪੁ. ਖਾਊ ਯਾਰ

–ਦਿੱਸਣ ਦਾ ਬੱਗਲਾ ਤੇ ਮੱਛੀਆਂ ਦਾ ਟਰਕਾਊ, ਅਖੌ. ਸ਼ਕਲ ਮੋਮਨਾਂ, ਕਰਤੂਤ ਕਾਫ਼ਰਾਂ (ਮ. ਸਿੰ.)

**ਟਰਕਾਣਾ,** ਕ੍ਰਿ. ਸਕ. ਵੇਖੋ ਟਰਕਾਉਣਾ

**ਟਰਕਾਵਣ,** (ਲਹਿੰ.) ਕ੍ਰਿ. ਸਕ. ਵੇਖੋ ਟਰਕਾਉਣਾ[2]

**ਟਰਕੀ[1],** [ਅੰਗ. Turkey] ਇ. ਤੁਰਕੀ

**ਟਰਕੀ[2],** [ਅੰਗ. Turkey, ਇਹ ਪੰਛੀ ਜੋ ਤੁਰਕੀ ਦੇਸ਼ ਰਾਹੀਂ ਯੂਰਪ ਵਿਚ ਗਿਆ ਸੀ] ਪੁ. ਇਕ ਤਰ੍ਹਾਂ ਦਾ ਮੁਰਗਾ ਜਿਸ ਦੇ ਗਲੇ ਹੇਠ ਮਾਸ ਦੀ ਲਾਲ ਝਾਲਰ ਹੁੰਦੀ ਹੈ, ਫੀਲ ਮੁਰਗਾ, ਪੀਰੂ, ਗਿਨੀ ਫ਼ਾਊਲ



ਟਰਕੀ

**ਟਰਖਾਉਣਾ,** (ਪੁਆ,) ਕ੍ਰਿ. ਸਕ, ਵੇਖੋ ਟਰਕਾਉਣਾ[1]

**ਟਰਖਾਣਾ,** ਕ੍ਰਿ. ਸਕ. ਵੇਖ ਟਰਕਾਉਣਾ

**ਟਰ-ਟਰ,** [ਸ਼ਬਦਾਨੁ.] ਇ. ਬਕਵਾਸ, ਬਕ-ਬਕ (ਲਾ. ਕ੍ਰਿ. ਕਰਨਾ)

**ਟਰਟਰਾਉਣਾ,** [ਟਰਟਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ੧. ਟਰ-ਟਰ ਕਰਨਾ, ਬਕਵਾਸ ਕਰਨਾ (ਲ਼. ਕੋ. ੨. ਡੱਡੂਆਂ ਦਾ ਬੋਲਣਾ, ਟੱਰਾਉਣਾ

**ਟਰਨਾ,** ਕ੍ਰਿ. ਅਕ. ਵੇਖੋ ਟਲਣਾ; "ਪ੍ਰਿਥਮੇ ਗਰਭਵਾਸ ਤੇ ਟਰਿਆ" (ਗਉ ਅ. ਮ. ਪ.)

**ਟਰਪੱਲ,** (ਪੋਠੋ.) [=ਟਪੱਲ] ਇ. ਟਪਾਰ, ਟਪੱਲ, ਟਪਾਲ

**ਟਰਪੱਲਾ ਚਾੜ੍ਹਨਾ,** (ਲਹਿੰ.) ਮੁਹਾ. ਗੱਪਾਂ ਮਾਰਨਾ, ਸ਼ੇਖ਼ੀਆਂ ਸਾੜਨਾ: "ਏਡਾ ਸੁਖ਼ਨ ਖਿਲਾਫ਼ ਅਲਾਵੇ, ਨਾ ਚਾੜ੍ਹੇ ਟਰਪੱਲਾ" (ਗੁਲ. ਯੂਸ.)

–ਟਰਪੱਲੀ, (ਪੋਠੋ.) ਵਿ. ਟਪੱਲਾਂ ਮਾਰਨ ਵਾਲਾ, ਗੱਪੀ

**ਟਰਰ ਟਰਰ,** [ਸ਼ਬਦਾਨੁ.] ਇ. ਵੇਖੋ ਟਰੜ ਟਰੜ

**ਟਰੜ,** [ਟੱਰ] ਇ. ੧. ਗਪੌੜ; ੨. ਬਕ ਬਕ, ਬਕਵਾਸ (ਲਾ. ਕ੍ਰਿ. ਮਾਰਨਾ)

–ਟਰੜ ਟਰੜ, ਇ. ਬਕ ਬਕ ਕ੍ਰਿ. ਵਿ. ਟਰਰ ਟਰਰ ਕਰਕੇ

**ਟਰੜਾ** (ਲਹਿੰ.) [ਟਰਕਣਾ[3]] ਵਿ. ੧. ਦੋਗਲਾ, ਬੇਰੜਾ. ਦੋ-ਨਸਲਾ; ੨. ਘਟੀਆ ਕਿਸਮ ਦਾ; ੩. ਨਾ ਟਿਕਣ ਵਾਲਾ

–ਟਰੜਾ ਕੁੱਤਾ, ਪੁ. ਸਾਧਾਰਨ ਕੁੱਤਾ, ਡੱਗ ਕੁੱਤਾ

–ਟਰੜਾ ਮੁਰਗਾ, ਪੁ. ਉਹ ਮੁਰਗਾ ਜੋ ਲੜਾਈ ਵਿੱਚ ਛੇਤੀ ਹੀ ਭੱਜ ਜਾਂਦਾ ਹੈ

**ਟਰੜਾਉਣਾ,** [ਟਰੜ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ੧. ਬਕਣਾ; ੨. ਝਗੜਨਾ, ਕੁਪੱਤ ਕਰਨਾ (ਬਿ.)

**ਟਰੜੂ[1],** [ਟਰਕਣਾ[3]] ਵਿ. ਹਾਰਿਆ ਹੋਇਆ, ਕਮਜ਼ੋਰ, ਨਕਾਰਾ, ਘਟੀਆ

**ਟਰੜੂ[2],** ਪੁ. ਵੇਖੋ ਟਰੂ (ਲ਼. ਕੋ.)

**ਟਰਾਉਣਾ, ਟੱਰਾਉਣਾ,** [ਸ਼ਬਦਾਨੁ] ਕ੍ਰਿ. ਅਕ. ਡੱਡੂਆਂ ਦਾ ਬੋਲਣਾ, ਟਰਟਰ ਕਰਨਾ

**ਟਰਾਂਸਪੋਰਟ,** [ਅੰਗ. Transport; ਲਾਤ. Transportare=Trans=ਪਰੇ + portare=ਲੈ ਜਾਣਾ] ਇ. ਢੋ-ਢੁਆਈ, ਬਾਰਬਰਦਾਰੀ, ਮਾਲ ਨੂੰ ਇਕ ਥਾਂ ਤੋਂ ਦੂਜੀ ਥਾਂ ਤੇ ਲੈ ਜਾਣ ਦਾ ਕੰਮ ਜਾਂ ਵਸੀਲਾ

–ਟਰਾਂਸਪੋਰਟ ਕੰਪਨੀ, ਇ. ਢੋ ਢੁਆਈ ਦਾ ਕੰਮ ਕਰਨ ਵਾਲਿਆਂ ਦੀ ਕੰਪਨੀ।

**ਟਰਾਂਸਮੀਟਰ,** [ਅੰਗ. Transmitter; ਲਾਤ. Transmittere, Trans=ਪਰੇ, mittere=ਭੇਜਣਾ ਪੁ. ਰੇਡੀਉ ਲਈ ਖ਼ਬਰਾਂ ਪ੍ਰਸਾਰਨ ਵਾਲਾ ਯੰਤਰ

**ਟਰਾਂਸਲੇਸ਼ਨ,** [ਅੰਗ. Translation; ਲਾਤ. Trans-

latum] ਪੁ. ਉਲਥਾ, ਅਨੁਵਾਦ, ਤਰਜਮਾ
–ਟਰਾਂਸਲੇਟਰ, ਪੁ. ਉਲਥਾਕਾਰ, ਅਨੁਵਾਦਕ, ਤਰਜੁਮਾਨ

**ਟਰਾਮ,** [ਅੰਗ. Tram] ਇ. ਇਕ ਕਿਸਮ ਦੀ ਗੱਡੀ ਜੋ



ਟਰਾਮ

ਬਿਜਲੀ ਨਾਲ ਚਲਦੀ ਹੈ
–ਟਰਾਮਵੇ, ਇ. ੧. ਟਰਾਮ ਦੀ ਪਟੜੀ; ੨. ਟਰਾਮ

**ਟਰਾਲੀ,** [ਅੰਗ. Trolley] ਇ. ਉਹ ਗੱਡੀ ਜਿਸਨੂੰ ਰੇਲ



ਟਰਾਲੀ

ਦੀਆਂ ਲੀਹਾਂ ਤੇ ਕੁਲੀ ਧੱਕ ਕੇ ਚਲਾਉਂਦੇ ਹਨ, ਠੇਲਾ; ੨. ਟਰੈਕਟਰ ਦੇ ਪਿੱਛੇ ਲੱਗਿਆ ਛਕੜਾ ਜਿਸ ਨਾਲ ਅਨਾਜ ਆਦਿ ਢੋਂਦੇ ਹਨ

**ਟਰਿਬੂਨਲ,** [ਅੰਗ. Tribunal] ਇ. ਅਦਾਲਤ: "ਕਾਰਖਾਨੇਦਾਰੀ ਦੀ ਕਚਹਿਰੀਆਂ ਜਾਂ ਟਰਿਬੂਨਲਾਂ ਦੇ ਫ਼ੈਸਲਿਆਂ ਤੋਂ ਛੁੱਟ ਉਹਨਾਂ ਵਿਚ ਜਿੱਥੇ ਇਹ ਸਮਝਿਆ ਜਾਵੇ ਕਿ ਕੋਈ ਫ਼ੈਸਲਾ ਕੁਦਰਤੀ ਇਨਸਾਫ਼ ਦੇ ਖ਼ਿਲਾਫ਼ ਹੈ" (ਪੰਜਸਾਲਾ ਯੋਜਨਾਂ ਪ੍ਰੋ. ਸੋਹਣ ਸਿੰਘ ਐਮ. ਏ.)

**ਟਰੂ,** [ਹਿੰ. ਟਰ] ਪੁ. ਈਦ ਦੇ ਅਗਲੇ ਦਿਨ ਦਾ ਤਿਉਹਾਰ
–ਈਦ ਪਿੱਛੋਂ ਟਰੂ, ਪੁ. ਕੰਮ ਹੋ ਜਾਣ ਤੋਂ ਮਗਰੋਂ ਕਿਸੇ ਚੀਜ਼ ਦਾ ਮਿਲਣਾ

**ਟਰੇ, ਟ੍ਰੇ,** [ਅੰਗ. Tray] ਇ. ੧. ਚਾਹ ਜਾਂ ਖਾਣਾ ਆਦਿ





ਟਰੇ

ਰੱਖਣ ਵਾਲੀ ਟੀਨ ਜਾਂ ਲਕੜੀ ਦੀ ਬਣੀ ਤਸ਼ਤਰੀ, ੨. ਫ਼ਾਈਲਾਂ ਜਾਂ ਕਾਗ਼ਜ਼ ਰੱਖਣ ਵਾਲੀ ਲੱਕੜੀ ਜਾਂ ਟੀਨ ਦੀ ਤਸ਼ਤਰੀ

**ਟਰੇਡ, ਟ੍ਰੇਡ,** [ਅੰਗ. Trade] ਇ. ੧. ਵਪਾਰ, ਤਜਾਰਤ; ੨. ਕਿੱਤਾ
–ਟਰੇਡ-ਮਾਰਕ, ਟ੍ਰੇਡ ਮਾਰਕ, ਪੁ. ਉਹ ਨਿਸ਼ਾਨ ਜੋ ਵਪਾਰੀ ਪਛਾਣ ਲਈ ਆਪਣੇ ਬਣੇ ਮਾਲ ਤੇ ਲਾਉਂਦੇ ਹਨ, ਉਹ ਨਿਸ਼ਾਨ ਜੋ ਕੋਈ ਕੰਪਨੀ ਆਪਣੀਆਂ ਬਣਾਈਆਂ ਚੀਜ਼ਾਂ ਤੇ ਲਾਉਂਦੀ ਜਾਂ ਵਰਤਦੀ ਹੈ, ਵਪਾਰ-ਚਿੰਨ੍ਹ
–ਟ੍ਰੇਡ-ਯੂਨੀਅਨ, ਇ. ਮਜ਼ਦੂਰ-ਸੰਘ

**ਟਰੇਂਡ, ਟ੍ਰੇਂਡ,** [ਅੰਗ. Trained] ਵਿ. ਜਿਸ ਨੇ ਟਰੇਨਿੰਗ ਪਰਾਪਤ ਕਰ ਲਈ ਹੋਵੇ
–ਅਨਟ੍ਰੇਂਡ, ਵਿ. ਜਿਸ ਨੇ ਟਰੇਨਿੰਗ ਨਾ ਪ੍ਰਾਪਤ ਕੀਤੀ ਹੋਵੇ, ਅਣਸਿਖਿਆ

**ਟਰੇਡਲ ਮਸ਼ੀਨ,** [ਅੰਗ. Treadle, Treddle=



ਟਰੇਡਲ

ਪੈਡਲ+Machine] ਇ. ਛਪਾਈ ਦੀ ਛੋਟੀ ਮਸ਼ੀਨ ਜਿਸ ਨੂੰ ਇੱਕੋ ਬੰਦਾ ਪੈਰ ਨਾਲ ਚਲਾਉਂਦਾ ਅਤੇ ਹੱਥ ਨਾਲ ਕਾਗ਼ਜ਼ ਰੱਖਦਾ ਤੇ ਚੁੱਕਦਾ ਹੈ

**ਟਰੇਨ, ਟ੍ਰੇਨ,** [ਅੰਗ. Train; ਫ਼੍ਰਾਂ. Trainner=ਖਿੱਚਣਾ ਇ. ਰੇਲ ਗੱਡੀ,

**ਟਰੇਨਿੰਗ, ਟ੍ਰੇਨਿੰਗ,** [ਅੰਗ. Training] ਇ. ਸਿਖਲਾਈ, (ਲਾ. ਕ੍ਰਿ. ਦੇਣਾ, ਲੈਣਾ)
–ਟ੍ਰੇਨਿੰਗ ਸਕੂਲ, ਪੁ. ਉਹ ਸਕੂਲ ਜਿਸ ਵਿਚ ਕਿਸੇ ਖ਼ਾਸ ਕਿੱਤੇ ਦੀ ਸਿਖਲਾਈ ਕਰਵਾਈ ਜਾਏ
–ਟ੍ਰੇਨਿੰਗ ਸੈਂਟਰ, ਪੁ. ਸਿਖਲਾਈ-ਕੇਂਦਰ
–ਟ੍ਰੇਨਿੰਗ ਕਾਲਜ, ਪੁ. ਉਹ ਕਾਲਜ ਜਿਸ ਵਿਚ ਸਿਖਲਾਈ ਦਿੱਤੀ ਜਾਂਦੀ ਹੈ

**ਟਰੇਮ, ਟ੍ਰੇਮ,** ਇ. ਵੇਖੋ ਟ੍ਰਾਮ

**ਟਰੇਲਰ,** [ਅੰਗ. Trailer] ਪੁ. ੧. ਫ਼ਿਲਮ ਦਾ ਉਹ ਹਿੱਸਾ ਜੋ ਨਮੂਨੇ ਵਜੋਂ ਦਿਖਾਇਆ ਜਾਂਦਾ ਹੈ; ੨. ਟਰੈਕਟਰ, ਜੀਪ ਆਦਿ ਦੇ ਪਿੱਛੇ ਲਾਉਣ ਵਾਲੀ ਟਰਾਲੀ

**ਟ੍ਰੇੜ,** ਇ. ਵੇਖੋ ਤ੍ਰੇੜ (ਸ਼ਾਹਪੁਰੀ)

**ਟਰੈਕਟ, ਟ੍ਰੈਕਟ,** [ਅੰਗ Tract, ਲਾਤ. Tractus, <Tractare=ਖਿੱਚਣਾ] ਪੁ. ਛੋਟੀ ਜਿਹੀ ਕਿਤਾਬ ਪੈਂਫਲੈਟ

**ਟਰੈਕਟਰ, ਟ੍ਰੈਕਟਰ,** [ਅੰਗ. Tractor] ਪੁ. ਇਕ ਮਸ਼ੀਨ



ਟਰੈਕਟਰ

ਜਿਸ ਨਾਲ ਖੇਤੀਬਾੜੀ ਆਦਿ ਦਾ ਕੰਮ ਕੀਤਾ ਜਾਂਦਾ ਹੈ

**ਟ੍ਰੈਜਡੀ, ਟ੍ਰੈਜਿਡੀ,** [ਅੰਗ. Tragedy; ਲਾਤ. Tragoedia; ਯੂਨਾ. Tragoidia] ਦੁਖਾਂਤ : "ਐਕਟ ਕਰ ਰਿਹਾ ਐਕਟਰ ! ਕੇਵਲ ਇਸ ਮਸੂਮ ਦਾ ਜੀ ਪ੍ਰਚਾਉਣ ਲਈ, ਪਰ ਟ੍ਰੈਜਿਡੀ ਇਹ ਕਿ ਉਹ ਵੀ ਖੁਸ਼ ਨਹੀਂ ।" (ਅਨਜੋੜ, ਹਰਚਰਨ ਸਿੰਘ)

**ਟਰੈਫ਼ਿਕ,** [ਅੰਗ. Traffic; ਟ. ਕ. ਫ਼੍ਰਾਂ. Trafic; ਸਪੈ. Trafico;] ਇ. ਆਵਾਜਾਈ

**ਟ੍ਰੈਮ,** ਇ. ਵੇਖੋ ਟ੍ਰਾਮ (ਬਿ.)

**ਟ੍ਰੈਵਲਿੰਗ ਲਾਇਬ੍ਰੇਰੀ,** [ਅੰਗ. Travelling Library] ਇ. ਫਿਰਤੂ ਪੁਸਤਕਾਲਾ: "ਸਿੰਧ ਵਿਚ ਢੇਰ ਸਾਰੀਆਂ ਟ੍ਰੈਵਲਿੰਗ ਲਾਇਬਰੇਰੀਆਂ ਮੌਜੂਦ ਹਨ (ਹੱਡ ਬੀਤੀਆਂ)

**ਟਰੌਲੀ,** ਇ. ਵੇਖੋ ਟਰਾਲੀ

**ਟੈਲ[1],** ਪੁ. ਇਕ ਭੱਟ ਦਾ ਨਾਂ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ

**ਟੱਲ[2],** [ਟ. ਕ. ਹਿੰ. टाल; ਸੰ. तालिका; ਦਰਾ. ਤਲ= ਮਾਰਨਾ; ਸਿੰ. ਤਾਰ; ਗੁ. ટાલ; ਮਰਾ. ਟਾਲ=ਇਕ ਕਿਸਮ ਦੇ ਛੈਣੇ;] ਪੁ. ਵੱਡੀ ਟੱਲੀ, ਵੱਡਾ ਘੰਟਾ, ਬਰਜ਼ੰਗ (ਲਾ. ਕ੍ਰਿ. ਖੜਕਣਾ, ਖੜਕਾਉਣਾ, ਵੱਜਣਾ, ਵਜਾਉਣਾ)



ਟੱਲ

**ਟਲਕਣਾ°,** [ਸ਼ਾਇਦ, ਢਲਕਣਾ] ਕ੍ਰਿ. ਅਕ, ਪਤਲੀ ਟੱਟੀ ਦਾ ਜ਼ੋਰ ਨਾਲ ਆਉਣਾ, ਚਿਲਕਣਾ "ਵਾਂਗੂ ਟਲਕੇ ਦਸਤ ਦੇ, ਖਿਨ ਆਵੇ ਖਿਨ ਜਾਹ" (ਹ. ਬ. ਮਿ. ਸਾ.)

**ਟੱਲਣ,** [ਟਲਣਾ] ਕ੍ਰਿ. ਅਕ. ੧. ਕਿਸੇ ਗੁਨਾਹ ਨੂੰ ਦੇਖਕੇ ਅਣਡਿੱਠ ਕਰਨਾ; ੨. ਲੰਘਣਾ; ੩. ਗ਼ਾਇਬ ਹੋਣਾ; ੪. ਜੋੜ ਤੋਂ ਹਿੱਲ ਜਾਣਾ, ਉਤਰ ਜਾਣਾ (ਜਟਕੀ)

**ਟਲਣਾ,** [ਟ. ਕ. ਹਿੰ. टलना; ਸਿੰ. ਟਰਣੁ=ਪਾਸੇ ਹਟਣਾ ਗੁ. ਟਲਵੁੰ=ਲੰਘ ਜਾਣਾ; ਮਰਾ. ਟਲਣੇਂ; ਬੰਗ. ਟਲਨ= ਡੋਲਣਾ, ਉੜੀ. ਟਲਿਬਾ=ਡੋਲਣਾ; ਅਸਾ. ਟਲਿਬ, ਨੇਪਾ. ਟਰਨੁ=ਲੰਘ ਜਾਣਾ] ਕ੍ਰਿ. ਅਕ. ੧. ਹਟਣਾ, ਰੁਕਣਾ (ਬਿ.); ੨. ਚਲੇ ਜਾਣਾ, ਖਿਸਕਣਾ ਗ਼ਾਇਬ ਹੋਣਾ; ੩. ਬਾਜ਼ ਆਉਣਾ; ੪. ਸਰੀਰ ਦੇ ਕਿਸੇ ਜੋੜ ਦਾ ਅਪਣੀ ਥਾਂ ਤੋਂ ਹਿੱਲ ਜਾਣਾ; ੫. ਫਿਰ ਜਾਣਾ, ਮੁਕਰਨਾ (ਲੁ. ਕੋ.)

–ਟਲ ਜਾਣਾ, ਕ੍ਰਿ. ਸਮਾ. ੧. ਚਲੇ ਜਾਣਾ; ੨. ਖਿਸਕ ਜਾਣਾ; ੩. ਹਟ ਜਾਣਾ; ੪. ਹਿਲ ਜਾਣਾ (ਜੋੜਾਂ ਦਾ)

–ਟਲਣਹਾਰ, ਵਿ. ਟਲਣ ਵਾਲਾ, ਜੋ ਟਲ ਜਾਵੇ : "ਮੁਹੱਬਤ ਤੇਰੀ ਦਿਲ ਉਤੋਂ ਨਹੀਂ ਪਲ ਵੀ ਟਲਣਹਾਰੀ" (ਸਾਹਿੱਤਵਾੜੀ)

**ਟੱਲਾ[1],** [ਟ. ਕ. ਨੇਪਾ. ਟਾਲੋ=ਟੁਕੜਾ, ਟੁਲਿ=ਕਪੜੇ ਦਾ ਟੁਕੜਾ, ਟਾਲਾਟੁਲੇ=ਛੋਟੀਆਂ ਲੀਰਾਂ, ਉਤਾਰ] ਪੁ. ਕਪੜਾ, ਲੀੜਾ;

–ਟੂਮ ਟੱਲਾ, ਪੁ. ਗਹਿਣਾ ਕਪੜਾ

**ਟੱਲਾ[2],** ਪੁ. ਵੇਖੋ ਟਿੱਲਾ

–ਟਿੱਬਾ ਟੱਲਾ, ਪੁ. ਨੀਵੀਂ ਥਾਂ

–ਟੋਭਾ ਟੱਲਾ, ਪੁ. ਉੱਚੀ ਨੀਵੀਂ ਥਾਂ

**ਟੱਲਾ[3],** [ਸਿੰ. ਟਲੋ=ਲਕੜੀਆਂ ਦਾ ਬੇੜਾ; ਟ. ਕ. ਤੁਲ੍ਹਾ.] ਪੁ. ਤੁਲ੍ਹੇ ਵਾਂਗੂ ਬੱਧਾ ਸ਼ਤੀਰੀਆਂ ਦਾ ਸਮੂਹ ਜੋ ਦਰਿਆਵਾਂ ਜਾਂ ਨਹਿਰਾਂ ਰਾਹੀਂ ਲੱਕੜ-ਮੰਡੀਆਂ ਵਿੱਚ ਪੁਚਾਇਆ ਜਾਂਦਾ ਹੈ

–ਟੱਲਾ ਚਾਣਾ, (ਪੋਠੋ.) ਮੁਹਾ. ਜ਼ੁਮੇਵਾਰੀ ਆਪਣੇ ਸਿਰ ਲੈਣਾ, ਕਿਸੇ ਦੀ ਪਰਵਰਸ਼ ਦਾ ਭਾਰ ਆਪਣੇ ਮੋਢਿਆਂ ਤੇ ਚੁੱਕਣਾ

**ਟੱਲਾ[4],** [ਟੁੱਲ+ਆ] ੧. ਖੁੰਡੀ, ਬੱਲੇ ਆਦਿ ਨਾਲ ਖਿੱਦੂ ਗੇਂਦ ਆਦਿ ਨੂੰ ਲਾਈ ਠੋਕਰ, ਟੋਣਾ; ੨. ਖਿੱਦੂ ਖੁੰਡੀ ਖੇਡ ਵਿੱਚ ਵਰਤਿਆ ਜਾਣ ਵਾਲਾ ਸੋਟਾ, ਖੁੰਡੀ (ਕਾ) ੩. ਗੇਂਦ ਨਾਲ ਬਿੱਚੀਆਂ ਲਾਉਣ ਦਾ ਭਾਵ । (ਕਾ)

–ਟੱਲਾ ਪਾਉਣਾ, ਮੁਹਾ. ਗੁੱਲੀ ਨੂੰ ਡੰਡੇ ਨਾਲ ਚੋਟ ਲਾਉਣਾ

–ਟੱਲਾ ਮਾਰਨਾ, ਮੁਹਾ. ਟਪਾਰ ਮਾਰਨਾ
–ਇੱਟੀ ਟੱਲਾ, (ਪੋਠੋ.) ਪੁ. ਗੁੱਲੀ ਡੰਡਾ
–ਖੁੱਦੋ ਟੱਲਾ, ਪੁ. ਖੁੱਦੋ ਖੂੰਡੀ

**ਟਲਾਉ**[1]**,** [ਟੱਲਾ[3]+ਉ] ਪੁ. ਇਮਾਰਤੀ ਲਕੜੀ ਦਾ ਉਹ ਬੰਨ੍ਹਿਆ ਹੋਇਆ ਸਮੂਹ ਜੋ ਦਰਿਆ ਵਿਚ ਤਰਦਾ ਹੋਇਆ ਆਉਂਦਾ ਹੈ, ਟੱਲਾ

**ਟਲਾਉ**[2]**,** [ਟਲਣਾ] ਪੁ. ਬਹਾਨਾ, ਟਲਣ ਦਾ ਕੰਮ
–ਟਲਾੜੂ ਕਰਨਾ, ਮੁਹਾ. ਪਰ੍ਹੇ ਰੱਖਣਾ, ਹਟਾਉਣਾ (ਬਿ.)

**ਟਲਾਉਣਾ,** [ਟਲਣਾ] ਕ੍ਰਿ. ਸਕ. ੧. ਹਟਾਉਣਾ, ਰੋਕਣਾ; ੨. ਖਿਸਕਾਉਣਾ, ਗ਼ਾਇਬ ਕਰਨਾ (ਲੁ. ਕੋ.) ੩. ਬਾਜ਼ ਰੱਖਣਾ; ੪. ਸਰੀਰ ਦੇ ਕਿਸੇ ਜੋੜ ਨੂੰ ਆਪਣੀ ਥਾਂ ਤੋਂ ਹਿਲਾਉਣਾ; ੫. ਮੁਕਰਾਉਣਾ (ਲੁ. ਕੋ.); ੬. ਹਰਾਉਣਾ; ੭. ਬਿਤਾਉਣਾ (ਬਿ.)

**ਟਲਾਊ,** [ਟਲਣਾ] ਪੁ. ਟਾਲਣ ਵਾਲਾ, ਦਲਿੱਦਰੀ ਆਲਸੀ ਵਿ. ਜੋ ਟਾਲਿਆ ਜਾ ਸਕੇ

**ਟੱਲੀ**[1]**,** [ਟੱਲ[1] (1)+ਈ] ਇ. ਟਾਕੀ, ਲੀਰ, ਕਪੜਾ-ਲੀੜਾ
–ਟੂਮ ਟੱਲੀ, ਇ. ਗਹਿਣਾ ਕਪੜਾ

**ਟੱਲੀ**[2]**,** [ਟੱਲ[2]+ਈ] ਇ. ਛੋਟਾ ਟੱਲ, ਘੰਟੀ
–ਟੱਲੀ ਵਰਗਾ, ਵਿ. ਟੱਲੀ ਵਾਂਗ ਖੜਕਣ ਵਾਲਾ, ਖਰਾ

**ਟਵਰਗ,** [ਟ+ਵਰਗ] ਪੁ. ਗੁਰਮੁਖੀ ਲਿੱਪੀ ਦੇ "ਟੈਂਕਾ" ਪਾਲ ਵਾਲੇ ਅੱਖਰ, ਪੰਜਾਬੀ ਵਰਣਮਾਲਾ ਦੀ ਚੌਥੀ ਪਾਲ, ਮੂਰਧਨੀ ਪੰਕਤੀ

**ਟਵਿਲ,** [ਅੰਗ. Twill Tweel] ਇ. ਇਕ ਕਿਸਮ ਦਾ ਖੇਸੀ ਬੁਣਤਰ ਦਾ ਕੱਪੜਾ, ਟੂਲ

**ਟਵੀਡ,** [ਅੰਗ. Tweed] ਪੁ. ਕਸ਼ਮੀਰਾ (ਕਿਹਾ ਜਾਂਦਾ ਹੈ ਕਿ ਇਹ ਕੱਪੜਾ ਸਕਾਟਲੈਂਡ ਤੇ ਬਰਤਾਨੀਆ ਦੇ ਟਵੀਡ ਨਾਉਂ ਦੇ ਦਰਿਆ ਦੇ ਤਾਸ ਦੇ ਇਲਾਕੇ ਵਿਚ ਤਿਆਰ ਕੀਤਾ ਜਾਂਦਾ ਸੀ)

**ਟਾਊਟ,** [ਅੰਗ. Tout] ਪੁ. ੧. ਮੁਕੱਦਮਿਆਂ ਦਾ ਦਲਾਲ, ੨. ਪਿੱਠੂ

**ਟਾਊਨ,** [ਅੰਗ. Town ; ਪੁਰਾ. ਅੰਗ.-tun=ਵਲਗਣ, ਸ਼ਹਿਰ; ਜਰ. Zaun=ਵਾੜ] ਪੁ. ਕਸਬਾ, ਸ਼ਹਿਰ, ਨਗਰ
–ਟਾਊਨ ਹਾਲ, ਪੁ. ਉਹ ਵੱਡਾ ਕਮਰਾ ਜੋ ਨਗਰ-ਸਭਾ ਵਲੋਂ ਇਕੱਤਰਤਾਵਾਂ ਲਈ ਬਣਾਇਆ ਹੁੰਦਾ ਹੈ
–ਸਮਾਲ ਟਾਊਨ ਕਮੇਟੀ, ਇ. ਛੋਟੇ ਕਸਬੇ ਦੀ ਨਗਰ-ਸਭਾ

**ਟਾਇੰ ਟਾਇੰ,** ਇ. ਵੇਖੋ ਟੈਂ ਟੈਂ

**ਟਾਇਰ**[1]**,** [ਅੰਗ. Tyre, Tire<Attire=ਪੋਸ਼ਾਕ] ਪੁ. ਸਾਈਕਲ, ਮੋਟਰ ਆਦਿ ਦੇ ਪਹੀਏ ਦੇ ਰਬੜ ਦਾ ਹਾਲ ਜਿਸ ਵਿਚ ਟੀਊਬ ਹੁੰਦੀ ਹੈ
–ਟਾਇਰ ਟੀਊਬ, ਇ. ਸਾਈਕਲ, ਮੋਟਰ ਆਦਿ ਦਾ ਹਾਲ ਅਤੇ ਉਸ ਦੇ ਅੰਦਰਲੀ ਪਤਲੀ ਰਬੜ ਦੀ ਨਾਲੀ
–ਰਬੜ ਟਾਇਰ, ਪੁ, ਉਹ ਟਾਂਗਾ ਜਿਸ ਦੇ ਪਹੀਆਂ ਤੇ ਰਬੜ ਦਾ ਹਾਲ ਚੜ੍ਹਿਆ ਹੋਵੇ

**ਟਾਇਰ**[2]**,** ਵੇਖੋ ਟੈਰ[1]
–ਟਾਇਰਾ, ਪੁ. ਵੇਖੋ ਟੈਰਾ
–ਟਾਇਰੀ, ਵੇਖੋ ਟੈਰੀ "ਛੋਟੀ ਜਿਹੀ ਟਾਇਰੀ ਦਿਸਣ ਵਿਚ ਜਨਾਬ" (ਮਿਰਜਾ ਭਗਵਾਨ ਸਿੰਘ)

**ਟਾਈ**[1]**,** [ਅੰਗ Tie] ਇ. ਨਕਟਾਈ ਦਾ ਸੰਖੇਪ [ਲਾ. ਕ੍ਰਿ. ਬੰਨ੍ਹਣਾ]
–ਟਾਈਪਿਨ, ਪੁ. ਨਕਟਾਈ ਤੇ ਲਾਉਣ ਵਾਲਾ ਪਿੰਨ


ਟਾਈਪਿਨ

**ਟਾਈ**[2]**,** [ਅੰਗ Tie=ਬੰਨ੍ਹਣਾ] ਇ. ਟੂਰਨਾਮੈਂਟ ਸ਼ੁਰੂ ਹੋਣ ਤੋਂ ਪਹਿਲਾਂ ਇਹ ਫ਼ੈਸਲਾ ਕਰਨ ਦਾ ਭਾਵ ਕਿ ਕਿਹੜੀ ਟੀਮ ਕਿਹੜੀ ਦੇ ਮੁਕਾਬਲੇ ਤੇ ਖੇਡੇਗੀ (ਲਾ. ਕ੍ਰਿ. ਪੈਣਾ)

**ਟਾਈਟਲ.** [ਅੰਗ. Title. ਪੁਰਾ ਅੰਗ. Titul; ਪੁਰਾ ਫ਼੍ਰਾ. Titles ਲਾਤ. Titulus;] ਪੁ. ੧. ਕਿਤਾਬ, ਰਸਾਲੇ ਆਦਿ ਦਾ ਸਿਰਲੇਖ ਵਾਲਾ ਪੰਨਾ, ਸਰਵਰਕ, ੨. ਖਿਤਾਬ, ਉਪਾਧੀ

**ਟਾਈਪ,** [ਅੰਗ. Type; ਲਾਤ. Typus; ਯੂਨਾ. Typos] ਪੁ. ੧. ਸਿੱਕਾ ਢਾਲਕੇ ਬਣਾਏ ਹੋਏ ਅੱਖਰ ਜੋ ਛਾਪੇ ਦੇ ਕੰਮ ਆਉਂਦੇ ਹਨ; ੨. ਢੰਗ
–ਟਾਈਪ ਕਰਨਾ, ਕ੍ਰਿ. ਸਮਾ. ਟਾਈਪ ਦੀ ਮਸ਼ੀਨ ਨਾਲ ਛਾਪਣਾ

**ਟਾਈਪਕਾਰ,** ਵਿ. ਟਾਈਪ ਕਰਨ ਵਾਲਾ
–ਟਾਈਪ-ਖਰੜਾ, ਪੁ. ਟਾਈਪ ਹੋਇਆ ਹੋਇਆ ਮਸੌਦਾ
–ਟਾਈਪ-ਫ਼ਾਊਂਡਰੀ, ਇ. ਟਾਈਪ ਅੱਖਰ ਢਾਲਣ ਵਾਲਾ ਕਾਰਖ਼ਾਨਾ
–ਟਾਈਪ ਮਸ਼ੀਨ, ਇ. ਟਾਈਪ ਕਰਨ ਵਾਲੀ ਮਸ਼ੀਨ, ਟਾਈਪ-ਰਾਈਟਰ



ਟਾਈਪ ਮਸ਼ੀਨ

–ਟਾਈਪਰਾਈਟਰ, ਪੁ. ਟਾਈਪ ਕਰਨ ਦੀ ਮਸ਼ੀਨ

–ਟਾਈਪਿਸਟ, ਪੁ. ਟਾਈਪ ਦੀ ਮਸ਼ੀਨ ਚਲਾਉਣ ਵਾਲਾ, ਟਾਈਪ ਕਰਨ ਵਾਲਾ

–ਮੋਨੋ ਟਾਈਪ ਮਸ਼ੀਨ, ਇ. ਛਾਪੇ ਦੀ ਉਹ ਮਸ਼ੀਨ ਜਿਸਦੇ ਵਿੱਚ ਇਕ ਇਕ ਅੱਖਰ ਢਲ ਕੇ ਆਪਣੇ ਆਪ ਕੰਪੋਜ਼ ਹੁੰਦਾ ਜਾਂਦਾ ਹੈ

–ਲਾਈਨੋ-ਟਾਈਪ ਮਸ਼ੀਨ, ਇ. ਛਾਪੇ ਦੀ ਉਹ ਮਸ਼ੀਨ ਜਿਸਦੇ ਵਿੱਚ ਪੂਰੀ ਪੂਰੀ ਲਾਈਨ ਢਲਕੇ ਕੰਮਪੋਜ਼ ਹੁੰਦੀ ਚਲੀ ਜਾਂਦੀ ਹੈ

**ਟਾਈਫ਼ਾਈਡ,** [ਅੰਗ. Typhoid<ਯੂਨਾ. Typhos =ਬੁਖ਼ਾਰ+eidos=ਵਰਗਾ] ਪੁ. ਮੁਹਰੱਕਾ, ਮਿਆਦੀ ਬੁਖ਼ਾਰ, ਸੰਨਿਪਾਤ

**ਟਾਈਮ,** [ਅੰਗ. Time; ਪੁਰਾ. ਅੰਗ. tima; ਪੁਰਾ. ਨਾਰਵੀ. timi] ਪੁ. ਵਕਤ, ਸਮਾਂ, ਵੇਲਾ

–ਟਾਈਮ-ਕੀਪਰ. ਪੁ. ਮਿਲਾਂ, ਕਾਰਖਾਨਿਆਂ ਆਦਿ ਸੰਸਥਾਵਾਂ ਵਿੱਚ ਵਕਤ ਬਾਰੇ ਧਿਆਨ ਰਖਣ ਤੇ ਸੂਚਨਾ ਦੇਣ ਵਾਲਾ ਕਰਮਚਾਰੀ

–ਟਾਈਮ-ਟੇਬਲ, ਪੁ. ੧. ਉਹ ਪੁਸਤਕ ਜਾਂ ਕਾਗ਼ਜ਼ ਜਿਸ ਉੱਤੇ ਗੱਡੀਆਂ ਆਦਿ ਦੇ ਆਉਣ ਜਾਣ ਦਾ ਸਮਾਂ ਛਪਿਆ ਹੋਇਆ ਹੋਵੇ, ਸਮਾਂ-ਸੂਚੀ; ੨. ਸਮੇਂ ਦੀ ਵੰਡ,

**ਟਾਈਮ-ਪੀਸ,** ਪੁ. ਇਕ ਪ੍ਰਕਾਰ ਦੀ ਘੜੀ ਜਿਸ ਵਿਚ ਅਲਾਰਮ ਲੱਗਾ ਹੁੰਦਾ ਹੈ ਅਤੇ ਜੋ ਕੇਵਲ ਕਿਸੇ ਜਗ੍ਹਾ ਤੇ ਰਖੀ ਹੀ ਜਾ ਸਕਦੀ ਹੈ

**ਟਾਈਲ,** ਅੰਗ. Tile; ਪੁਰਾ. ਅੰਗ. tigele; ਲਾਤ. tegula, tegere=ਢੱਕਣਾ] ਇ. ੧. ਚੌੜੀ, ਪਤਲੀ, ਸੋਹਣੀ ਤੇ ਰੰਗਦਾਰ ਇੱਟ; ੨. ਮਿੱਟੀ ਦੀ ਪਤਲੀ ਪੱਕੀ ਇੱਟ ਜੋ ਛੱਤਾਂ ਅਤੇ ਫ਼ਰਸ਼ਾਂ ਦੇ ਕੰਮ ਆਉਂਦੀ ਹੈ, ਇਹ ਆਮ ਤੌਰ ਤੇ ਪੱਕੀ ਇੱਟ ਨਾਲੋਂ ਪਤਲੀ ਲੰਮੀ ਤੇ ਚੌੜੀ ਹੁੰਦੀ ਹੈ

**ਟਾਸ,** [ਅ.ਰ. ਤਾਸ طاس ਇ. ਵੱਡੀ ਤਾਸੀ.

**ਟਾਸ,** [ਅੰਗ. Tass] ਪੁ. ਮੈਚ ਵਿਚ ਇਹ ਫ਼ੈਸਲਾ ਕਰਨ ਲਈ ਕਿ ਕਿਹੜੀ ਧਿਰ ਪਹਿਲਾਂ ਖੇਡੇ ਜਾਂ ਚੰਗਾ ਪਾਸਾ ਮੱਲੇ, ਰੁਪਏ ਪੈਸੇ ਆਦਿ ਨੂੰ ਉਛਾਲਣ ਦੀ ਕਿਰਿਆ (ਲਾ. ਕ੍ਰਿ. ਕਰਨਾ)

**ਟਾਂਸ,** ਇ. ਵੇਖੋ ਟਾਂਚ

**ਟਾਸਾ,** [ਟਸਰ] ਪੁ. ਇਕ ਹਲਕੀ ਕਿਸਮ ਦੀ ਟਸਰ

**ਟਾਹਣ[1],** ਪੁ. ਕਿਸੇ ਦਰਖ਼ਤ ਦੀ ਵੱਡੀ ਸ਼ਾਖ਼

–ਟਾਹਣ ਨਿਵਾਉਣਾ, ਅਚਾਨਕ ਮਦਦ ਕਰਨਾ (ਬਾਬਾ ਨੌਧਸਿੰਘ)

**ਟਾਹਣ[2],** (ਪੋਠੋ.) ਇ. ਪਾਸੇ ਚੌਪਟ ਦੀ ਨਰਦ, ਗੋਟੀ, ਗੀਹਟੀ

–ਬਾਰਾਂ ਟਾਹਣ, ਇ. ਇਕ ਖੇਡ ਜੋ ਦੋ ਆਦਮੀ ਖੇਡ ਸਕਦੇ ਹਨ, ਹਰ ਇਕ ਖਡਾਰੀ ਦੇ ਪਾਸੇ ੧੨ ਘਰ ਹੁੰਦੇ ਹਨ ।

**ਟਾਹਣਾ,** [ਟਹਿਣ ( ? ) ਆ] ਪੁ. ਵੱਡੀ ਟਾਹਣੀ

**ਟਾਹਣੀ,** [ਡਾਹਣੀ] ਇ. ਛੋਟਾ ਟਾਹਣਾ, ਡਾਲੀ, ਸ਼ਾਖ਼

–ਟਾਹਣੀ ਲੱਗਣਾ, (ਪੁਆ.) ਮੁਹਾ. (ਮੇਮਣੇ ਦਾ) ਦੁੱਧ ਪੀਣਾ ਛੱਡ ਕੇ ਪੱਤੇ ਖਾਣਾ ਸ਼ੁਰੂ ਕਰਨਾ

–ਟਾਹਣੀ ਲਾਉਣਾ, ਮੁਹਾ ਆਪਣੇ ਮਗ਼ਰ ਲਾਉਣਾ, ਵੱਢੀ ਖਾਣਾ ਸ਼ੁਰੂ ਕਰਾਉਣਾ (ਪੁਆ. ਕੋ.)

**ਟਾਹਰ,** [ਹਿੰ. ਟੇਰ=ਪੁਕਾਰ] ਇ. ੧. ਉੱਚੀ ਆਵਾਜ਼, ਪੁਕਾਰ, ਸੱਦ (ਬਿ.); ੨. ਸੁਲਤਾਨ, ਪੀਰ ਦੇ ਪੁਜਾਰੀ (ਭਿਰਾਈ) ਦਾ ਰੋਟ ਆਦਿ ਭੇਟਾ ਤੇ ਉੱਚੀ ਸੁਰ ਨਾਲ ਪੜ੍ਹਿਆ ਦਰੂਦ; (ਲਾ. ਕ੍ਰਿ. ਦੇਣਾ); ੩. ਸ਼ੇਖੀ, ਗੱਪ ਲਾ. ਕ੍ਰਿ. ਮਾਰਨਾ)

–ਟਾਹਰਾਂ ਮਾਰਨਾ, ਮੁਹਾ. ੧. ਚੀਕਣਾ; ਹਾਕਾਂ ਮਾਰਨਾ; ੨. ਉੱਚੀ ਉੱਚੀ ਬੋਲਕੇ ਖ਼ੁਸ਼ੀ ਜ਼ਾਹਿਰ ਕਰਨਾ

**ਟਾਹਲ,** (ਪੋਠੋ.) ਪੁ. ਟਾਹਣ[2]

**ਟਾਹਲਾ,** (ਪੋਠੋ.) ਪੁ. ਟਾਹਣਾ

–ਟਾਹਲਾਂ ਤੇ ਚੜ੍ਹ ਜਾਣਾ, ਮੁਹਾ. ਕਿਸੇ ਹੋਰ ਖ਼ਿਆਲ ਦੇ ਮਗ਼ਰ ਲਗ ਜਾਣਾ (ਆਂਦਰਾਂ)

**ਟਾਹਲੀ,** ਇ. ਇਕ ਰੁੱਖ ਜਿਸਦੀ ਲੱਕੜੀ ਬੜੀ ਮਜ਼ਬੂਤ ਹੁੰਦੀ ਹੈ । ਇਹ ਫ਼ਰਨੀਚਰ ਬਣਾਉਣ ਦੇ ਕੰਮ ਆਉਂਦੀ ਹੈ, ਸ਼ੀਸ਼ਮ

**ਟਾਹੁਣਾ,** [ਹਟਾਉਣਾ ਦਾ ਵਰਣ ਵਿਪਰਜ] ਕ੍ਰਿ. ਸਕ., ਹਟਾਉਣਾ ਨਸਾਉਣਾ, ਦੂਰ ਕਰਨਾ (ਪੁਆ. ਕੋ.)

**ਟਾਹੂ,** (ਪੋਠੋ.) [ਟੋਹਣਾ] ਪੁ. ਟੋਹ ਲੈਣ ਵਾਲਾ, ਟੋਹ ਰੱਖਣ ਵਾਲਾ

**ਟਾਕ,** [ਟੋਕਣਾ] ਇ. ੧. ਰੋਕ, ਟੋਕ, ਪ੍ਰਤਿਬੰਧ; (ਕਾ.); ੨. ਨਜ਼ਰ : "ਮੁੰਡੇ ਨੂੰ ਕਿਤੇ ਟਾਕ ਨਾ ਲੱਗ ਜਾਵੇ" (ਮੁਰਾਦ)

**ਟਾਂਕ[1],** [ਅ.ਰ. ਤਾਕ] طاق ਵਿ. ਪੁ. ਜੋ ਹਿੰਦਸਾ ਦੋ ਉੱਤੇ ਪੂਰਾ ਨਾਂ ਵੰਡਿਆ ਜਾਵੇ, ਇਕੱਲੀ (ਜਿਵੇਂ ੩, ੫, ੭, ੯ ਆਦਿ)

–ਟਾਂਕ ਜਿਸਤ, ਪੁ. ਜੂਆ ਖੇਡਣ ਦਾ ਇਕ ਢੰਗ ਜਿਸ ਵਿਚ ਟਾਂਕ ਜਾਂ ਜਿਸਤ ਮੰਗ ਕੇ ਦਾਉ ਲਾਇਆ ਜਾਂਦਾ ਹੈ

**ਟਾਂਕ²,** [ਸੰ. ਟਙ੍ਕ=ਚਾਰ ਮਾਸੇ ਦਾ ਇਕ ਤੋਲ] ਪੁ. ਚਾਰ ਮਾਸੇ ਦਾ ਵਜ਼ਨ

**ਟਾਂਕ³,** [ਸੰ. ਟਾਙ੍ਕ <ਟੰਕ=ਇਕ ਫਲ] ਪੁ. ਟੰਕ ਨਾਂ ਦੇ ਇਕ ਫਲ ਤੋਂ ਤਿਆਰ ਕੀਤੀ ਇਕ ਤਰ੍ਹਾਂ ਦੀ ਸ਼ਰਾਬ ਜੋ ਪੁਰਾਣੇ ਸਮੇਂ ਯੱਗ ਆਦਿ ਧਾਰਮਕ ਰਸਮਾਂ ਸਮੇਂ ਪੀਤੀ ਜਾਂਦੀ ਸੀ (ਕਾ.)

**ਟਾਂਕ⁴,** [ਟਾਂਕਾ] ਇ. ਟਾਂਕੇ ਲਾਉਣ ਦਾ ਭਾਵ

**ਟਾਂਕ ਛੱਤ੍ਰੀ,** ਪੁ. ਛੀਂਬਾ

**ਟਾਂਕਣ,** [ਟੱਕਣਾ¹] ਕ੍ਰਿ. ਸਕ. ਮਾਤਾ ਦਾ ਟੀਕਾ ਲਾਉਣਾ (ਜਟਕੀ)

**ਟਾਕਣਾ¹,** [ਟਾਂਕਣਾ] ਪੁ. ਬਰੀਕ ਆਰ ਜਿਸ ਨਾਲ ਜੁੱਤੀ ਦੀ ਬਰੀਕ ਸਿਲਾਈ ਕਰਦੇ ਹਨ

**ਟਾਕਣਾ²,** ਕ੍ਰਿ. ਸਕ. ਵੇਖੋ ਟਾਂਕਣਾ

**ਟਾਂਕਣਾ,** [ਟਾਂਕਾ ਤੋਂ ਨਾਮਧਾਤੂ=ਕ੍ਰਿਆ] ਕ੍ਰਿ. ਸਕ. ੧. ਟਾਂਕੇ ਲਾਉਣਾ, ਸੀਉਣਾ, ਜੋੜਨਾ ਗੰਢਣਾ; ੨. ਟਾਂਕਾ ਲਾਉਣਾ; ੩. ਕਾਗਜ਼ ਉੱਤੇ ਕੋਈ ਯਾਦ-ਦਾਸ਼ਤ ਲਿਖਣਾ; ੪. ਅਫ਼ੀਮ ਖਾਣਾ (ਮਖ਼ੌਲ 'ਚ ਕਹਿੰਦੇ ਹਨ) (ਬਿ.)

**ਟਾਕਰਾ,** [ਟੱਕਰ] ਪੁ. ੧. ਮੁਕਾਬਲਾ, ਲੜਾਈ, ਭੇੜ; ੨. ਬਰਾਬਰੀ, ਤੁਲਨਾ; ੩. ਮੇਲ (ਲਾ. ਕ੍ਰਿ. ਹੋਣਾ, ਕਰਨਾ)

**ਟਾਕਰੇ, ਟਾਂਕਰੇ,** [ਟਾਕਰ=ਠਾਕਰ+ਏ) ਪੁ. ਲੰਡੇ, ਇਕ ਪਰਕਾਰ ਦੀ ਮਹਾਜਨੀ ਲਿੱਪੀ ਜੋ ਜ਼ਿਆਦਾ ਤਰ ਕਾਂਗੜੇ ਦੇ ਪਹਾੜੀ ਇਲਾਕੇ ਵਿਚ ਵਰਤੀ ਜਾਂਦੀ ਹੈ। ਪੰਡਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਪ੍ਰਾਚੀਨ ਲਿਪੀ ਮਾਲਾ ਵਿਚ ਇਸ ਨੂੰ ਟਾਂਕ ਅਰਥਾਤ ਲੁਬਾਣਿਆਂ ਵਲ ਮਨਸੂਬ ਕਰਦੇ ਹਨ

**ਟਾਕਾ¹,** ਪੁ. ਟਾਂਕਾ ਲਾ ਕੇ ਸਿਲਾਈ ਖ਼ਤਮ ਕਰਨ ਦੀ ਕਿਰਿਆ (ਲਾ. ਕ੍ਰਿ. ਭਰਨ, ਲਾਵਣ) (ਜਟਕੀ)

**ਟਾਕਾ²,** (ਮੁਲ.) [ਟੱਕਣ] ਪੁ. ਮਾਤਾ ਦਾ ਟੀਕਾ ਲਾਉਣ ਵਾਲਾ "ਟਾਕਾ ਦਾ ਦੇਖਣ ਵੀ ਹਿੰਦੂਆਂ ਨੂੰ ਪਾਪ ਹੈ" (ਮ. ਸਿੰ.)

**ਟਾਂਕਾ,** [ਟ. ਕ. ਹਿੰ. ਟਾਂਕਾ ਗੁ.ਟਾਂਕੋ; ਮਰਾ. ਟਾਂਕਾ; ਬੰਗ. ਟਾਂਕਾ ; ਉੜੀ. ਟਾਣਕਾ ; ਅਸਾ. ਟਾਕਿਜਾ=ਢਿੱਲਾ ਬੰਨ੍ਹਣਾ; ਨੇਪਾ. ਟਾਂਕੋ ਪੁ. ੧. ਸੀਉਣ, ਸਿਲਾਈ, ਤੋਪਾ; ੨. ਪਾਜ, ਜੋੜ ; ੩. ਗਹਿਣੇ ਜਾਂ ਭਾਂਡੇ ਦੀ ਪਾਜ ਵਾਲੀ ਥਾਂ ; ੪. ਪਾਜ ਲਾਉਣ ਦਾ ਮਸਾਲਾ

–ਟਾਂਕਾ ਕੱਢਣਾ, ਮੁਹਾ. ਜ਼ੇਵਰ ਦਾ ਮੁਲ ਪਾਉਣ ਸਮੇਂ ਟਾਂਕੇ ਦੀ ਕੀਮਤ ਕੱਢ ਕੇ ਪੈਸੇ ਦੇਣਾ

–ਟਾਂਕਾ ਟੁੱਟਣਾ, ਮੁਹਾ. ੧. ਸੀਉਣ ਉੱਧੜਨਾ ; ੨. ਜ਼ਖ਼ਮ ਦਾ ਤੋਪਾ ਖੁਲ੍ਹਣਾ; ੩. ਰਾਜ਼ੀ ਹੋਣ ਤੇ ਜ਼ਖ਼ਮ ਦੇ ਟਾਂਕੇ ਖੁਲ੍ਹਣਾ

–ਟਾਂਕਾ ਭਰਨਾ, ਮੁਹਾ. ਸੀਉਣਾ, ਫਟੇ ਪੁਰਾਣੇ ਕਪੜੇ ਆਦਿ ਦੀ ਮੁਰੰਮਤ ਕਰਨਾ

–ਟਾਂਕਾ ਲਾਉਣਾ, ਕ੍ਰਿ. ਸਮਾ. ੧. ਸੀਉਣਾ ; ੨. ਪਾਜਣਾ

–ਟਾਂਕੇ ਉੱਧੜਨਾ, ਕ੍ਰਿ. ਸਮਾ. ਬਖ਼ੀਆ ਖੁਲ੍ਹਣਾ

–ਟਾਂਕੇ ਤੋੜਨਾ, ਕ੍ਰਿ ਸਮਾ. ਜ਼ਖ਼ਮ ਦੇ ਟਾਂਕੇ ਖੋਲ੍ਹਣਾ

–ਟਾਂਕੇ ਮਾਰਨਾ, ਮੁਹਾ. ਮੋਟੀ ਸਿਲਾਈ ਕਰਨਾ, ਸੜੋਪੇ ਮਾਰਨਾ; ਜਲਦੀ ਜਲਦੀ ਸੀਉਣਾ

–ਪਾਨਾ ਟਾਂਕਾ, ਪੁ. ਚਾਂਦੀ ਤੇ ਤਾਂਬੇ ਨੂੰ ਸੋਨੇ ਵਿਚ ਮਿਲਾਕੇ ਤਿਆਰ ਕੀਤੀ ਧਾਤ ਜੋ ਜ਼ੇਵਰਾਂ ਨੂੰ ਟਾਂਕਾ ਲਾਉਣ ਲਈ ਵਰਤੀ ਜਾਂਦੀ ਹੈ

**ਟਾਕੀ¹,** (ਪੋਠੋ) ਜ਼ਮੀਨ ਦਾ ਟੁਕੜਾ

**ਟਾਕੀ²,** [ਅੰਗ. Talkie<Talk=ਬੋਲਣਾ] ਇ. ੧. ਸਿਨੇਮਾ ਜਿਸ ਵਿਚ ਤਸਵੀਰਾਂ ਬੋਲਦੀਆਂ ਹਨ; ੨. ਉਹ ਮਕਾਨ ਜਿਸ ਵਿਚ ਇਨ੍ਹਾਂ ਤਸਵੀਰਾਂ ਦਾ ਤਮਾਸ਼ਾ ਵਿਖਾਇਆ ਜਾਂਦਾ ਹੈ, ਸਿਨੇਮਾ, ਮੰਡੂਆ

–ਟੂਰਿੰਗ ਟਾਕੀ, ਇ. ਉਹ ਟਾਕੀ ਜੋ ਫਿਰ ਤੁਰ ਕੇ ਥਾਂ ਥਾਂ ਜਾ ਕੇ ਫਿਲਮ ਵਿਖਾਵੇ (ਪੰਜਾਬੀ ਅਦਬ)

**ਟਾਕੀ³,** [ਲਹਿੰ. ਟਾਕਣ=ਕੱਟਣਾ; ਟਾਂਕਣਾ=ਟਾਂਕੇ ਲਾਉਣਾ] ਇ. ੧. ਟੁਕੜਾ, (ਕਪੜੇ, ਚਮੜੇ ਤੇ ਜ਼ਮੀਨ ਆਦਿ ਦਾ); ੨. ਕਾਤਰ, ਲੀਰ, ਟੱਲੀ, ਕਪੜੇ ਦੇ ਪਾਟੀ ਹੋਈ ਥਾਂ ਤੇ ਲਾਈ ਲੀਰ (ਲਾ ਕ੍ਰਿ. ਲਾਉਣਾ); ੩. ਉਹ ਛੋਟਾ ਟੁਕੜਾ ਜੋ ਤਰਬੂਜ਼ ਆਦਿ ਨੂੰ ਮਾੜਾ ਚੰਗਾ ਦੇਖਣ ਲਈ ਕੱਟਿਆ ਜਾਂਦਾ ਹੈ (ਲਾ. ਕ੍ਰਿ. ਲਾਹੁਣਾ)

–ਟਾਕੀ ਟੱਲਾ, ਪ. ਕਪੜਾ ਲੱਤਾ

–ਅਸਮਾਨ ਨੂੰ ਟਾਕੀ ਲਾਉਣਾ, ਮੁਹਾ. ਅਣਹੋਣੀ ਗੱਲ ਕਰਨਾ, ਚਲਾਕੀ ਕਰਨਾ

**ਟਾਕੀ⁴,** ਇ. ਵੇਖੋ ਤਾਕੀ

**ਟਾਂਕੀ¹,** ਇ. ਵੇਖੋ ਟਾਕੀ³

**ਟਾਂਕੀ²** ਇ. ਵੇਖੋ ਟੈਂਕੀ

**ਟਾਕੂ¹,** ਪੁ. ਪਸ਼ੂਆਂ ਖ਼ਾਸ ਕਰਕੇ ਮਹੀਆਂ ਦਾ ਇਕ ਰੋਗ ਜਿਸ ਵਿਚ ਡੰਗਰ ਗਰਮ ਸਰਦ ਹੋ ਜਾਂਦੇ ਹਨ

–ਟਾਕੂ ਹੋਣਾ, (ਪੁਆ.) ਮੁਹਾ. ਖਾਣ ਨੂੰ ਜੀ ਨਾ ਕਰਨਾ

**ਟਾਕੂ²,** [ਟਾਕ=ਨਜ਼ਰ+ਉ] ਪੁ. ਬੁਰੀ ਨਜ਼ਰ ਵਾਲਾ ਆਦਮੀ

**ਟਾਕੂਆ,** ਪੁ. ਵੇਖੋ ਟਕੂਆ

**ਟਾਖ,** [ਸ਼ਾਇਦ ਫ਼ਾ. ਖ਼ਾਤ ځاخ =ਗਿਲਝ ਦਾ ਵਰਣ ਵਿਪਰਜ] ਇ. ਗਿਲਝ (ਸ਼ਾਹਪੁਰੀ)

**ਟਾਂਗ¹,** ਇ. ਵੇਖੋ ਟਾਂਘ (ਪੁਆ. ਕੋ.)

**ਟਾਂਗ²,** (ਪੋਠੋ.) [ਢੰਗ] ਪੁ. ੧. ਢੰਗ, ਤਰੀਕਾ. ਹੀਲਾ :

"ਬੂਟੇ ਵਾਂਗ ਮਸਕੀਨ ਹਜ਼ੀਨ ਹੋਇਆ, ਦੱਸ ਪਿਆਰਿਆ ਮਿਲਣ ਦਾ ਟਾਂਗ ਮੈਂ ਤੇ" (ਰੋੜਾ-ਜਲਾਲੀ-ਬੂਟਾ) ੨. ਪੱਤਣ, ਘਾਟ "ਉਹ ਬੇੜਾ ਆਇਆ ਟਾਂਗ ਤੇ, ਖੜਿਆ ਜਾਂ ਤੂਫ਼ਾਨ" (ਹ. ਬ. ਮਿ. ਸਾ.)

**ਟਾਂਗ ਲੱਗਣਾ,** [ਪੋਠੋ.] ਮੁਹਾ. ੧. ਰੋਟੀ ਕਮਾਉਣ ਜੋਗਾ ਹੋਣਾ; ੨. ਵਿਆਹਿਆ ਜਾਣਾ

**ਟਾਂਗਰ,** [ਪੁਆ. ਟਾਂਘ=ਟਾਹਣੀ+ਰ] ਪੁ. ਛੋਲਿਆਂ ਦੀਆਂ ਸੁੱਕੀਆਂ ਡੰਡੀਆਂ, ਚਾਰੇ ਦੇ ਸੁੱਕੇ ਡੱਕੇ ਆਦਿ

**ਟਾਂਗਰੀ,** [ਟਾਂਗਰ+ਈ] ਇ. ਤਲੀਆਂ ਹੋਈਆਂ ਵੇਸਣ ਦੀਆਂ ਨਮਕੀਨ ਸੇਵੀਆਂ ੨. ਵੇਸਣ ਦੀਆਂ ਤਲੀਆਂ ਹੋਈਆਂ ਤੇ ਮਿੱਠੇ ਵਿੱਚ ਗਲੇਫੀਆਂ ਹੋਈਆਂ ਸੇਵੀਆਂ, ਨੁਗਦੀ

**ਟਾਂਗਾ,** [ਅੰਗ. Tonga<ਹਿੰ. टांगा, तांगा,] ਪੁ. ਦੋ ਪਹੀਆਂ ਵਾਲੀ ਬੱਘੀ ਜਿਸਦੇ ਅੱਗੇ ਘੋੜੇ ਜੋਤਦੇ ਹਨ. ਯੱਕਾ, ਤਾਂਗਾ

–ਟਾਂਗਿਉਂ ਕੱਢਣਾ, ਮੁਹਾ. ਟਾਂਗੇ ਵਿਚ ਜੋਤਣ ਲਈ ਸਿਧਾਉਣਾ

**ਟਾਂਗੀ,** ਪੁ. ਮਲਾਹ: "ਜਦ ਉਸ ਟਾਂਗੀ ਪਤਣੀਂ ਲਾਇਆ ਬਦਰਾਂ ਲਾਲਾਂ ਵਾਲਾ" (ਗੁਲ. ਯੂਸ.)

**ਟਾਂਗੂ,** [ਸ਼ਾਇਦ ਟੰਗਣਾ ਤੋਂ] ਪੁ. ੧. ਬਿਰਛ ਜਾਂ ਉੱਚੀ ਥਾਂ ਤੇ ਚੜ੍ਹਾਇਆ ਆਦਮੀ ਜੋ ਆਉਂਦੇ ਦੁਸ਼ਮਣ ਦਾ ਪਤਾ ਦੇਵੇ; ੨. ਅਜੇਹੀ ਥਾਂ ਤੋਂ ਉੱਚੀ ਆਵਾਜ਼ ਵਿਚ ਚਿੱਲਾਉਣ ਦਾ ਭਾਵ

–ਟਾਂਗੂ ਦੇਣਾ, ਮੁਹਾ. ਉੱਚੀ ਆਵਾਜ਼ ਦੇਣਾ, ਪੁਕਾਰਨਾ; "ਕਾਕਾ ਅਯਾਲ ਆਂਹਦਾ ਏ, ਏਥੇ ਮੈਂ ਡਿੱਠੀ ਏ ਟਾਂਗੂ ਦੇਂਦੀ ਤੇ ਸੱਦ ਮਰੇਂਦੀ ਪਈ ਲਭਦੀ ਹਾਈ ਪੁੰਨਣ ਯਾਰ ਨੂੰ" (ਬਾ. ਛੋ.)

**ਟਾਂਘ,** [ਟਾਹਣ] ਇ. ਟਾਹਣੀ (ਪੁਆ. ਕੋ.)

**ਟਾਂਚ,** [ਟ. ਕ. ਹਿੰ. टांच] ਇ. ਔਖ, ਖੇਚਲ, ਦੁੱਖ (ਬਿ.) ਵਿ. ਆਪਣਾ ਮਤਲਬ ਕੱਢਣ ਲਈ ਧੋਖਾ ਦੇਣ ਵਾਲਾ

**ਟਾਂਚਣਾ,**[1] [ਟਾਂਕਣਾ] ਕ੍ਰਿ. ਸਕ. ਟਾਂਕਣਾ, ਨੱਥੀ ਕਰਨਾ

**ਟਾਂਚਣਾ,**[2] [ਟਾਂਚ²+ਣਾ] ਕ੍ਰਿ. ਸਕ. ਫਾਹੁਣਾ, ਧੋਖਾ ਦੇਣਾ

**ਟਾਂਚੀ,** ਇ. ਟੈਂਕੀ

**ਟਾਟ,**[1] [ਤਰਾਟ] ਇ. ਕੰਨ ਦੀ ਪੀੜ

**ਟਾਟ,**[2] [ਟ. ਕ. ਹਿੰ. टाट, ਕਾਸ਼. ਟਾਠ; ਗੁ. ਤਰਾਟੀ, ਟਾਟੀ; ਬੰਗ. ਉੜੀ. ਟਾਟਿ=ਚਿਕ; ਨੇਪਾ. ਟਾਟ) ਪੁ.[1] ਸਣ ਦਾ ਮੋਟਾ ਕੱਪੜਾ, ਬੋਰੀਆਂ ਦਾ ਕੱਪੜਾ, ਤੱਪੜ;[2] ਚਟਾਈ

**ਟਾਂਟ,**[1] ਇ. ਵੇਖੋ ਟਾਟ[1]

**ਟਾਂਟ,**[2] [ਹਿੰ. टांट] ਇ. ਖੋਪੜੀ. ਟਿੰਡ, ਕਪਾਲ (ਕਾ.)

**ਟਾਂਟ,**[3] [ਹਿੰ. ਟੇਂਟ, ਟੀਂਟ] ਇ. ਛੋਲਿਆਂ ਦੀ ਫਲੀ ਜਿਸ ਵਿੱਚ ਦਾਣਾ ਹੁੰਦਾ ਹੈ, ਡੱਡਾ

–ਟਾਂਟਾਂ ਠੁੰਗਣਾ, ਮੁਹਾ. ਡੱਡਿਆਂ ਵਿੱਚੋਂ ਛੋਲੇ ਕੱਢ ਕੇ ਖਾਣਾ

–ਟਾਂਟਾਂ ਪੈਣਾ, ਮੁਹਾ. ਛੋਲਿਆਂ ਨੂੰ ਡੱਡੇ ਲੱਗਣਾ

**ਟਾਟਕਾ,** [ਹਿੰ. तड़ाका[ ਪ. ਨਿੰਬਲ ਵੇਲੇ ਸੂਰਜ ਦੀ ਬੱਝਵੀਂ ਤੇ ਤੇਜ਼ ਧੁੱਪ, ਕੜਾਕੇਦਾਰ ਧੁੱਪ, ਸੀਆ, ਸੀਹਾ

–ਟਾਟਕਾ ਲੱਗਣਾ, ਮੁਹਾ. ਤੇਜ਼ ਧੁੱਪ ਨਿਕਲਣਾ, ਕੜਾਕੇਦਾਰ ਧੁੱਪ ਨਿਕਲਣਾ

**ਟਾਟਰਨਾ,** (ਪੋਠੋ.) ਕ੍ਰਿ. ਅਕ. ਬੌਂਦਲਣਾ, ਘਾਬਰ ਜਾਣਾ

**ਟਾਟਰੀ,** [ਅੰਗ. Tartar ਮਧ. ਅੰਗ. tartre∠ਲਾਤ. Tartarum; ਯੂਨਾ.Tartaron;<ਸ਼ਾਇਦ ਅਰ. Tamarind ਤਮਰੇ ਹਿੰਦੀ تمر ہندی =ਇਮਲੀ ਇ. ਇਮਲੀ ਦਾ ਸਤ

**ਟਾਂਟਾ,**[1] [ਟਾਂ ਟਾਂ ਤੋਂ] ਪੁ. ਬਹੁਤੀਆਂ ਗੱਲਾਂ ਕਰਨ ਵਾਲਾ ਆਦਮੀ

-ਟਾਂਟੀ,[1] ਇ. ਬਹੁਤੀਆਂ ਗਲਾਂ ਕਰਨ ਵਾਲੀ ਇਸਤਰੀ

**ਟਾਂ ਟਾਂ,**[2] ਹਿੰ. टांठा=ਹੱਟਾ ਕੱਟਾ] ਵਿ. ਸ਼ਰਾਰਤੀ, ਹੁਸ਼ਿਆਰ

**ਟਾਂਟਾ,**[3] [ਟੰਟਾ] ਪ. ਵੇਖੋ, ਟੰਟਾ

–ਟਾਂਟਾ ਖੜਾ ਕਰਨਾ, ਮੁਹਾ. ਵੇਖੋ ਟੰਟਾ ਖੜਾ ਕਰਨਾ

**ਟਾਂ ਟਾਂ,** [ਸ਼ਬਦਾਨੁ.] ਇ, ਬਕ ਬਕ

**ਟਾਟੀ,** [ਟੱਟੀ] ਇ. ਵੇਖੋ ਟੱਟੀ, ਪੜਦਾ 'ਸਭੈ ਉਡਾਨੀ ਭ੍ਰਮ ਕੀ ਟਾਟੀ, (ਗਉ. ਕਬੀਰ)

**ਟਾਂਟੀ,**[2] [ਟਾਂ ਟਾਂ] (ਪੁਆ) ਇ. ਬਕ ਬਕ

**ਟਾਡ,** [ਹਿੰ. टाड टॉड] ਇ. ਬਾਂਹ ਦਾ ਇਕ ਗਹਿਣਾ ਜੋ ਤੀਵੀਆਂ ਅਰਕਾਂ ਤੋਂ ਉੱਪਰ ਪਹਿਨਦੀਆਂ ਹਨ (ਇਸ ਸ਼ਬਦ ਦੀ ਵਰਤੋਂ ਬਹੁ-ਵਚਨ ਵਿਚ ਹੁੰਦੀ ਹੈ); ੨, ਮੁੰਦਰੀ ਦੀ ਸ਼ਕਲ ਦਾ ਇਕ ਤਵੀਤ (ਜਟਕੀ)



ਟਾਂਡ

**ਟਾਂਡ**[1]**,** [ਹਿੰ. टांड ਟ. ਕ. ਨੇਪਾ. टांड़=shelf] ਇ. ੧. ਪੜਛੱਤੀ; ੨. ਮਨ੍ਹਾਂ; ੩. ਆਲੇ ਅਥਵਾ ਕੰਧ ਵਿਚ ਲਾਈ ਹੋਈ ਤਖ਼ਤੀ ਜਿਸ ਉੱਤੇ ਸਮਾਨ ਰੱਖੀਦਾ ਹੈ.(ਕਾ.)


ਟਾਂਡ

–ਟਾਂਡੜੀ, ਇ. ਛਟੀ ਟਾਂਡ

**ਟਾਂਡ,**[2] [ਹਿੰ. ਟਾਂੜ ਟਾਂੜਾ ਟ. ਕ. ਮਰਾ. ਤਾਂਡਾ=ਸਮੂਹ, ਜੱਥਾ] ਇ. ਭੀੜ, ਜੱਥਾ (ਲੁ.ਕੋ.)

**ਟਾਂਡ,**[3] ਪੁ. ਵੇਖੋ ਟਾਂਡਾ[3], "ਇਨ ਬਿਧਿ ਟਾਂਡ ਬਿਸਾਰਿਓ" (ਗਉ. ਕਬੀਰ.)

**ਟਾਂਡ,**[4] ਇ. ਵੇਖੋ ਟਾਡ (ਕਾ.)

**ਟਾਂਡਾ,**[1] ਪੁ. ਸਿਰਕੀਆਂ ਵਿੱਚ ਰਹਿਣ ਵਾਲੀ ਇਕ ਛੋਟੀ ਜਾਤੀ (ਲੁ. ਕੋ.)

**ਟਾਂਡਾ,**[2] [ਟ. ਕ. ਨੇਪਾ. ਤਾਂਦੂ] ਪ. ਜਵਾਰ, ਬਾਜਰੇ ਮਕਈ ਆਦਿ ਦਾ ਕਾਨਾ

–ਸੁੱਕ ਕੇ ਟਾਂਡਾ ਹੋ ਜਾਣਾ, ਮੁਹਾ. ਕਮਜ਼ੋਰ ਹੋ ਜਾਣਾ

–ਕੜਬ ਦਾ ਟਾਂਡਾ, ਪ.੧. ਬਾਜਰੇ ਜਾਂ ਜਵਾਰ ਦਾ ਸੁੱਕਾ ਟਾਂਡਾ, ੨. (ਲਾ.) ਫੋਕੜ ਮਾਲ : "ਗੱਡੀ ਵਿਚਲੇ ਕੜਬ ਦੇ ਟਾਂਡੇ" (ਲੋਕ ਗੀਤ)

**ਟਾਂਡਾ,**[3] [ਹਿੰ. ਟਾਂੜਾ] ਪੁ. ੧. ਅੰਨ ਆਦਿ ਵਪਾਰ ਦੀ ਸਮਗ੍ਰੀ ਨਾਲ ਲੱਦਿਆ ਹੋਇਆ ਬੈਲਾਂ ਦਾ ਝੁੰਡ : 'ਮੇਰਾ ਟਾਂਡਾ ਲਾਦਿਆ ਜਾਇ ਰੇ' (ਗਉ. ਰਵਿਦਾਸ);
੨. ਵਪਾਰੀਆਂ ਦੀ ਟੋਲੀ (ਕਾ);
੩. ਵਣਜਾਰਿਆਂ ਦੀ ਆਬਾਦੀ (ਕਾ.);
੪. ਸੁਦਾਗਰੀ ਦਾ ਮਾਲ, ਦਸਾਉਰ ਨੂੰ ਭੇਜਿਆ ਜਾਣ ਵਾਲਾ ਮਾਲ (ਲੁ. ਕੋ.)

**ਟਾਂਡੀ,** [ਟਾਂਡਾ[2]+ਈ] ਇ. ਖੱਸੜ ਮੱਕੀ ਦੇ ਉਹ ਟਾਂਡੇ ਜਿਨ੍ਹਾਂ ਨੂੰ ਛੱਲੀਆਂ ਨਾ ਲੱਗਣ, ਗਾਚਾ

–ਟਾਂਡੀ ਕੱਢਣਾ, (ਪੁਆ.) ਕ੍ਰਿ. ਸਮਾ. ਮੱਕੀ ਦੇ ਖੇਤ ਵਿਚੋਂ ਖੱਸੀ ਟਾਂਡੇ ਪੁੱਟਣਾ

**ਟਾਂਢਾ,** ਪ. ਵੇਖੋ ਟਾਂਡਾ[2] (ਲੁ. ਕੋ.)

**ਟਾਪ,**[1] [ਸ਼ਬਦਾਨੁ.] ਇ. ੧. ਘੋੜੇ ਦੇ ਪੈਰਾਂ ਦੀ ਆਵਾਜ਼; ੨. ਘੋੜੇ ਦੇ ਸੁਮ ਦਾ ਹੇਠਲਾ ਭਾਗ

**ਟਾਪ,**[2] [ਸ਼ਾਇਦ ਥੱਪਣਾ ਤੋਂ] ਇ. ਦੇਗੀ ਰੜੀ ਹੋਈ ਪਤਲੀ ਰੋਟੀ

–ਟਾਪਾਂ ਭੰਨਣਾ, ਮੁਹਾ. ਵਿਹਲੇ ਬਹਿਕੇ ਰੋਟੀਆਂ ਖਾਣਾ

**ਟਾਪਸ,** [ਟੌਪਸ] ਪੁ. ਕੰਨਾਂ ਵਿਚ ਪਾਉਣ ਵਾਲਾ ਇਕ ਗਹਿਣਾ

**ਟਾਪਟਾ,** ਪੁ. ਵੇਖੋ ਟਾਫ਼ਟਾ

**ਟਾਪਣ,** [ਲਹਿੰ.] ਕ੍ਰਿ. ਸਕ. ੧. ਕੁਸ਼ਤੀ ਦੇ ਅਖਾੜੇ ਦੀ ਜ਼ਮੀਨ ਪੋਲੀ ਕਰਨਾ; ੨. ਖੋਰੂ ਮਾਰਨਾ (ਜਟਕੀ)

**ਟਾਪਣਾ,** ਕ੍ਰਿ. ਅਕ. ਵੇਖ ਟੱਪਣਾ :
"ਨਾਚੇ ਟਾਪੈ ਅਵਰੋ ਗਾਵੈ"
(ਗੁ. ਅ. ਮ. ੧)

**ਟਾਪਦਾਰ,** [ਅੰਗ. Top (boot)+ਦਾਰ] ਵਿ. ਟਾਪ ਬੂਟਾਂ ਦੀ ਸਜਾਵਟੀ ਪੱਟੀ ਵਾਲਾ (ਸਿਖ ਰਿਸਾਲਦਾਰਾਂ ਦੇ ਲੰਮੇ ਬੂਟਾਂ ਦੇ ਸਬੰਧ ਵਿਚ ਕਹਿੰਦੇ ਹਨ)

**ਟਾਪਬੂਟ,** [ਅੰਗ Topboot] ਪੁ. ਘੁੜ. ਸਵਾਰਾਂ ਦੇ ਲੰਮੇ ਬੂਟ ਜਿਨ੍ਹਾਂ ਉੱਤੇ ਸਜਾਵਟੀ ਪੱਟੀ ਲੱਗੀ ਹੁੰਦੀ ਹੈ

**ਟਾਪਾ,**[1] [ਟੱਪ=ਤਾਂਗੇ ਆਦਿ ਦੀ ਛੱਤ] ਪ. ਟੱਪ ਵਾਲਾ ਕਿਰਾਏ ਦਾ ਛਕੜਾ (ਰੇਲ ਗੱਡੀ ਚੱਲਣ ਤੋਂ ਪਹਿਲਾਂ ਲੋਕੀਂ ਟਾਪਿਆਂ ਤੇ ਚੜ੍ਹਕੇ ਸਫ਼ਰ ਕਰਦੇ ਸਨ, ਇੰਨ੍ਹਾਂ ਨੂੰ ਬਲਦ ਖਿੱਚਦੇ ਸਨ)

**ਟਾਪਾ,**[2] [ਹਿੰ. ਟਾਪਾ; ਟ. ਕ. ਨੇਪਾ. ਟਾਪੋ; ਟਾਪਿ] ਪੁ. ਕੁੱਕੜਾਂ ਨੂੰ ਹੁਬੜਨ ਵਾਲਾ ਟੋਕਰਾ (ਲੁ. ਕੋ.)

**ਟਾਪਾ ਟੱਪਣਾ,** ਮੁਹਾ. ਵਕਤ ਗੁਜ਼ਰਨਾ, ਡੰਗ ਲੰਘਣਾ : 'ਇਹਦਾ ਟਾਪਾ ਵੀ ਓੜਕ ਟੱਪ ਹੀ ਜਾਵੇਗਾ' (ਡੀਡੋਜ ਮਵਾਲ,—ਕਿਰਪਾ ਸਾਗਰ)

**ਟਾਪੂ,** [ਟ. ਕ. ਹਿੰ. ਟਾਪ੍ਰ ਸਿੰ. ਟਾਪੂ, ਗੁਜ.ਟਾਪੂ, ਮਰਾ. ਟਾਪੂ, ਬੰਗ. ਉੜੀ. ਨੇਪਾ. ਟਾਪੂ] ਪੁ. ਚਾਰੇ ਪਾਸਿਓਂ ਪਾਣੀ ਨਾਲ ਘਿਰਿਆ ਹੋਇਆ ਧਰਤੀ ਦਾ ਟੁਕੜਾ, ਦੀਪ, ਜਜ਼ੀਰਾ


ਟਾਪੂ

**ਟਾਪੂ,** ਪੁ. ਸ਼ਟਾਪੂ ਨਾਂ ਦੀ ਖੇਡ

**ਟਾਪੂ ਟੱਪਣਾ,** (ਪੁਆ) ਮੁਹਾ. ਟਾਪਾ ਟੱਪਣਾ, ਗੁਜ਼ਾਰਾ ਹੋਣਾ ਵਕਤ ਲੰਘਣਾ.

**ਟਾਫ਼ਟਾ,** ਪੁ. ਇਕ ਪ੍ਰਕਾਰ ਦਾ ਚਮਕੀਲਾ ਕਪੜਾ

**ਟਾਫ਼ੀ,** [ਅੰਗ. Toffee] ਇ. ਖੰਡ ਤੇ ਮਖਣ ਤੋਂ ਬਣੀ ਹੋਈ ਇਕ ਅੰਗਰੇਜ਼ੀ ਮਿਠਿਆਈ ਜਿਸ ਨੂੰ ਬੱਚੇ ਖਾਂਦੇ ਹਨ

**ਟਾਬਰੀ,** ਇ. ਵੇਖੋ ਟੱਬਰੀ : 'ਜਟ ਸੰਢੇ ਸੰਸਾਰ ਨੂੰ ਭੁੱਖ ਦੇਗੀ, ਇਹ ਰੱਜ ਕੇ ਗਾਲਦੇ ਟਾਬਰੀ ਨੀ' (ਹੀ. ਵਾ.)

**ਟਾਮਣ**, **ਟਾਮਨ**, [ਕਾਮਣ] ਪੁ. ਟੂਣਾ, ਜਾਦੂ

**ਟਾਮਾਂ**[1],(ਪੁਆ) ਵਿ. ਵੇਖੋ ਟਾਵਾਂ

**ਟਾਮਾਂ**,[2] ਪੁ. ਵੇਖੋ ਛਾਵਾਂ

**ਟਾਰ ਕੋਲ**, ਇ. ਵੇਖੋ ਤਾਰ ਕੋਲ

**ਟਾਰਚ**, [ਅੰਗ. Torch; ਫ਼੍ਰਾਂ. Torche; ਲਾਤ. Tarquery; Tartum=ਮੋੜਨਾ] ਇ. ਬੈਟਰੀ, ਚੋਰ ਬੱਤੀ

ਟਾਰਨਾ, ਕ੍ਰਿ. ਸਕ. ਵੇਖੋ ਟਾਲਣਾ[1] : 'ਟਾਰੀ ਨ ਟਰੈ ਆਵੈ ਨ ਜਾਇ' (ਭੈਰੋ. ਕਬੀਰ)

**ਟਾਲ**[1], [ਟ. ਕ. ਹਿੰ. ਟਾਲ; ਬਿਹਾ. ਟਾਲ=ਗੋਹਿਆਂ ਦਾ ਢੇਰ ਨੇਪਾ. ਟਾਲ,] ਇ. ੧. ਲੱਕੜੀਆਂ ਜਾਂ ਤੂੜੀ ਵੇਚਣ ਦੀ ਦੁਕਾਨ, ੨. ਲੱਕੜੀਆਂ ਦਾ ਢੇਰ

**ਟਾਲ**[2], [ਟਾਲਣਾ[1]] ਪੁ. ਟਾਲਣ ਦਾ ਭਾਵ (ਜਟਕੀ)

**ਟਾਲ**[3], (ਮੁਲ.) ਇ. ਨਹਿਰ ਜਾਂ ਨਾਲੀ ਜਿਸ ਰਾਹੀਂ ਵਾਧੂ ਪਾਣੀ ਦਾ ਨਿਕਾਸ ਹੁੰਦਾ ਹੈ (ਮ. ਸਿੰ.)

**ਟਾਲ**[4], ਪੁ. ਰਹਿੰਦ-ਖੂੰਹਦ (ਪੋਠੋ. ਕੋ.)

–ਟਾਲ ਫਾਲ, ਪੁ. ਰਹਿੰਦ ਖੂੰਹਦ (ਪੋਠੋ. ਕੋ.)

**ਟਾਲਣਾ**[1], [ਟਲਣਾ] ਕ੍ਰਿ. ਸਕ. ੧. ਟਾਲਾ ਮਾਲਾ ਕਰਨਾ, ਟਰਕਾਉਣਾ, ਬਹਾਨਾ ਬਣਾ ਕੇ ਸਮਾਂ ਬਿਤਾਉਣਾ, ੨. ਮੁਲਤਵੀ ਕਰਨਾ, ਅੱਗੇ ਤੇ ਪਾਉਣਾ; ੩. ਹਟਾਉਣਾ, ਵਰਜਣਾ, ਰੋਕਣਾ; ੪. ਰਾਹ ਤੋਂ ਪਰ੍ਹੇ ਕਰਨਾ; ੫. ਲਾਂਭੇ ਕਰਨਾ, ੬. ਛੱਡਣਾ; ੭. ਜਾਨਵਰਾਂ ਨੂੰ ਧੋਖਾ ਦੇ ਕੇ ਸ਼ਿਕਾਰੀ ਵਲ ਲਿਆਉਣਾ

-ਟਾਲ ਦੇਣਾ, ਕ੍ਰਿ. ਸਮਾ. ਟਰਕਾ ਦੇਣਾ, (ਮ. ਸਿੰ.)

**ਟਾਲਣਾ**[2], ਕ੍ਰਿ. ਸਕ. ਛਾਂਟਣਾ, ਚੁਣਨਾ; (ਲੁ. ਕੋ.)

**ਟਾਲਨਾ**, ਕ੍ਰਿ. ਸਕ. ਵੇਖੋ ਟਾਲਣਾ[1]

**ਟਾਲ ਮਟੋਲ**, **ਟਾਲ ਮਟੋਲਾ**, [ਟਾਲਣਾ>ਟਾਲ+ਮ +ਟੋਲ=ਟਾਲ] ਪੁ. ਟਾਲਣ ਦਾ ਭਾਵ ਜਾਂ ਕਿਰਿਆ, ਟਾਲਾ, ਬਹਾਨਾ, ਲਾਰਾ ਲੱਪਾ

**ਟਾਲਾ**, [ਟਾਲ<ਟਾਲਣਾ+ਆ] ਪੁ. ੧. ਟਾਲਣ ਦਾ ਭਾਵ ਜਾਂ ਕਿਰਿਆ; ਬਹਾਨਾ, ਲਾਰਾ (ਲਾ. ਕ੍ਰਿ. ਲਾਉਣਾ, ਕਰਨਾ) ੨. ਖਿਮਾਂ ਜਾਂ ਮੁਆਫ਼ ਕਰਨ ਦਾ ਭਾਵ (ਜਟਕੀ) ੩. ਸਬੰਧ ਟੁੱਟਣ ਪਿਛੋਂ ਵਰਤਾਰਾ ਨਾ ਰੱਖਣ ਦਾ ਭਾਵ (ਜਟਕੀ); ੪. ਜਾਨਵਰਾਂ ਨੂੰ ਧੋਖਾ ਦੇ ਕੇ ਸ਼ਿਕਾਰੀ ਵਲ ਲਿਆਉਣ ਦੀ ਕਿਰਿਆ

–ਟਾਲਾ ਝਮਾਲਾ, ਪੁ. ਵੇਖੋ ਟਾਲਮਟੋਲ (ਪੁਆ. ਕੋ.)

—ਟਾਲਾ ਟੋਲਾ, ਪੁ. ਟਾਲ ਮਟੋਲ, ਬਹਾਨਾ : "ਟਾਲੈ ਟੋਲੈ ਦਿਨ ਗਇਆ" (ਸ. ਕਬੀਰ)

—ਟਾਲਾ ਬਾਲਾ, ਟਾਲਾ ਮਾਲਾ, ਪੁ ਟਾਲ ਮਟੋਲ (ਲਾ. ਕ੍ਰਿ. ਕਰਨਾ)

—ਟਾਲੇ ਨਾ ਟਲਣਾ, ਮੁਹਾ. ਹਟਾਏ ਨਾ ਹਟਣਾ : "ਸੁਰਪਤ ਜਿਹੇ ਲੜ ਹਟੇ, ਬੀਰ ਟਲੇ ਨ ਟਾਲੇ" (ਸਾਹਿਤਵਾੜੀ)

**ਟਾਲ੍ਹੀ**, **ਟਾਲੀ**, ਇ. ਵੇਖੋ ਟਾਹਲੀ

**ਟਾਂਵਾਂ**, ਵਿ. ੧. ਵਿਰਲਾ, ਕੋਈ, ੨. ਬਹੁਤ ਥੋੜ੍ਹਾ

–ਟਾਂਵਾਂ ਟਲਾ, ਵਿ. ੧. ਇੱਕੜ ਦੁੱਕੜ, ੨. ਕੋਈ ਕੋਈ (ਬਿ.)

–ਟਾਵਾਂ ਟਾਂਵਾਂ, ਵਿ. ਕੋਈ ਕੋਈ

–ਟਾਂਵੇਂ ਟਾਂਵੇਂ, ਵਿ. ਕੋਈ ਕੋਈ, ਵਿਰਲਾ (ਜਟਕੀ)

**ਟਿਉਲਾ**, **ਟਿਉਹਲਾ**, [ਹਿੰ. ਟੇਹੁਲਾ, ਟੇਵਾ, ਟੇਵ= ਆਦਤ, ਰਵਾਜ+ਲਾ=ਵਾਲਾ] ਪੁ. ਵਿਆਹ ਦੀ ਇਕ ਰਸਮ

–ਟਿਉਹਲਾ ਸਰਨਾ, ਮੁਹਾ. ਕੰਮ ਨਿਕਲਣਾ, ਬੁੱਤਾ ਸਰਨਾ (ਪੁਆ. ਕੋ.)

–ਟਿਊਂ ਟਿਊਂ, [ਸ਼ਬਦਾਨੁ] ਇ. ਟੀਂ ਟੀਂ (ਲਾ. ਕ੍ਰਿ ਹੋਣਾ, ਕਰਨਾ) (ਜਟਕੀ)

**ਟਿਊਬ**, [ਅੰਗ. Tube ਲਾਤ. tubes] ਇ. ਰਬੜ, ਸ਼ੀਸ਼ੇ ਜਾਂ ਕਿਸੇ ਧਾਤ ਦੀ ਨਲੀ, ਨਲਕੀ

–ਟਿਊਬਵੈਲ, ਪੁ. ਬਿਜਲੀ ਜਾਂ ਇੰਜਣ ਨਾਲ ਚਲਣ ਵਾਲਾ ਖੂਹ, ਜਿਸ ਵਿਚੋਂ ਪਾਣੀ ਲੋਹੇ ਦੇ ਵਡੇ ਨਾਲ ਰਾਹੀਂ ਕਢਿਆ ਜਾਂਦਾ ਹੈ।

**ਟਿਆਂਕਣਾ**, [ਸ਼ਬਦਾਨੁ.] ਕ੍ਰਿ. ਅਕ. ਬੱਚੇ ਦਾ ਜ਼ੋਰ ਨਾਲ ਰੋਣਾ, ਛੋਟੇ ਬੱਚੇ ਦਾ ਰੋਣਾ

**ਟਿਉਲਾ**, ਪ. ਵੇਖੋ ਟਿਉਹਲਾ (ਪੁਆ. ਕੋ.)

**ਟਿਕ**[1] [ਹਿੰ. ਟਕਨਾ=ਜੜਿਆ ਜਾਣਾ (ਪਲੈਟ) ਹਿੰ. ਟੀਕ =ਮੋਤੀਆਂ ਦਾ ਹਾਰ; ਮਰਾ. ਟੀਕ=ਮੋਤੀਆਂ ਦਾ ਗੁੱਛਾ (ਟਰਨਰ)] ਇ. ੧. ਅੰਗੂਠੀ ਵਿਚ ਜੜਿਆ ਨਗ ਜਾਂ ਨਗੀਨਾ; ੨. ਇਕ ਪਰਕਾਰ ਦਾ ਟੈਕਸ ਜਿਹੜਾ ਕਿ ਭਾਵਲਪੁਰ ਦੇ ਨਵਾਬ ਨੇ ਆਪਣੀ ਰਖੇਲੀ ਦੀ ਨਗੀਨੇ ਜੜੀ ਅੰਗੂਠੀ ਦੇ ਗੁੰਮ ਹੋਣ ਤੇ ਨੁਕਸਾਨ ਪੂਰਾ ਕਰਨ ਲਈ ਦੋ ਰੁਪਏ ਪ੍ਰਤੀ ਪਥ ਦੇ ਹਿਸਾਬ ਨਾਲ ਲਾਇਆ ਸੀ। ਇਹ ਟੈਕਸ ਦੀਵਾਨ ਸਾਵਣਮਲ ਦੇ ਸਮੇਂ ਤਕ ਇਵੇਂ ਹੀ ਉਗਰਾਹਿਆ ਜਾਂਦਾ ਰਿਹਾ (ਮ. ਸਿ.)

**ਟਿਕ**[2], [ਸ਼ਬਦਾਨੁ] ਇ. ਘੜੀ ਦੇ ਚਲਣ ਦੀ ਆਵਾਜ਼

–ਟਿਕ ਟਿਕ, ਇ. ਘੜੀ ਦੇ ਚਲਣ ਦੀ ਅਵਾਜ਼, (ਲਾ ਕ੍ਰਿ. ਕਰਨਾ)

**ਟਿਕ**[3], ਇ. ਵੇਖੋ ਟੇਕ[1]: 'ਟਿਕ ਏਕਸ ਕੀ' (ਪ੍ਰਭਾ ਅ. ਮ. ੧)

**ਟਿਕਸ**, ਪੁ. ੧. ਟੈਕਸ; ੨. ਟਿਕਟ (ਬਿ.)

**ਟਿਕਟ** [ਅੰਗ. Ticket; ਫ਼੍ਰਾਂ. ETIQUETTE= ਲੇਬਲ <ਪੁਰਾ. ਫ਼੍ਰਾਂ: ESTIQUET (TE)

<ESTIQUER=ਚਬੜਨਾ,ਜਰ.STEKAN] ਪੁ. ਇ. ੧. ਕਾਗਜ਼, ਗੱਤੇ ਆਦਿ ਦਾ ਉਹ ਟੁਕੜਾ ਜੋ ਕਿਸੇ ਖ਼ਾਸ ਕੰਮ ਦੇ ਕਰਨ ਦਾ ਅਧਿਕਾਰ ਪ੍ਰਾਪਤ ਕਰਨ ਲਈ ਮੁਲ ਦੇਣ ਤੇ ਮਿਲਦਾ ਹੈ ਜਿਵੇਂ ਰੇਲ, ਬਸ, ਤਮਾਸ਼ਾ, ਡਾਕ ਆਦਿ ਲਈ, ੨. ਲੇਬਲ;

–ਟਿਕਟ ਕਟਣਾ, ਮੁਹਾ. ਨੌਕਰੀ ਤੋਂ ਹਟਾਉਣਾ, ਬਰਖ਼ਾਸਤ ਕਰਨਾ

–ਟਿਕਟ ਕਲੈਕਟਰ, ਪੁ. ਸਟੇਸ਼ਨ ਦੇ ਗੇਟ ਉਤੇ ਟਿਕਟਾਂ ਇਕਠੀਆਂ ਕਰਨ ਵਾਲਾ ਰੇਲਵੇ ਦਾ ਕਰਮਚਾਰੀ

--ਟਿਕਟ-ਘਰ, ਪੁ. ਉਹ ਥਾਂ ਜਿਥੋਂ ਟਿਕਟ ਮਿਲਦੇ ਹਨ

–ਟਿਕਟ-ਚੈੱਕਰ, ਪੁ. ਉਹ ਕਰਮਚਾਰੀ ਜੋ ਰੇਲ ਜਾਂ ਮੋਟਰ ਯਾਤਰਾ ਦੇ ਦੌਰਾਨ ਮੁਸਾਫ਼ਰਾਂ ਦੇ ਟਿਕਟਾਂ ਦੀ ਪੜਤਾਲ ਕਰਦਾ ਹੈ

–ਟਿਕਟ ਬਣਾਉਣਾ, ਕ੍ਰਿ. ਸਮਾ. ਟਿਕਟ-ਘਰ ਵਿਚ ਕਿਸੇ ਖ਼ਾਸ ਸਟੇਸ਼ਨ ਦਾ ਟਿਕਟ ਨਾ ਹੋਣ ਤੇ ਟਿਕਟ ਬਾਬੂ ਦਾ ਛਪੀ ਪਰਚੀ ਉਤੇ ਟਿਕਟ ਜਾਰੀ ਕਰਨਾ; ੨. ਪਾਸ ਲੈਕੇ ਫ਼ੌਜੀ ਆਦਿ ਨੂੰ ਟਿਕਟ ਤਿਆਰ ਕਰ ਦੇਣਾ

–ਟਿਕਟ-ਬਾਬੂ, ਪੁ: ਟਿਕਟਾਂ ਦੇਣ ਵਾਲਾ ਕਰਮਚਾਰੀ

–ਟਿਕਟ ਲੈਣਾ, ਮੁਹਾ. ਰੰਡੀ ਦੇ ਪੇਸ਼ੇ ਲਈ ਲਾਇਸੰਸ ਲੈਣਾ

**ਟਿਕਟ**, [ਅੰਗ Tax] ਪੁ: ਟੈਕਸ, ਆਮਦਨੀ ਕਰ

**ਟਿਕ ਟਿਕਾ, ਟਿਕ ਟਿਕਾਉ**, [ਟਿਕਣਾ] ਪੁ. ੧. ਅਮਨ ਚੈਨ; ੨. ਅਟਕਾਉ, ਰਿਹਾਇਸ਼ (ਬਿ.)

**ਟਿਕ ਟਿਕੀ**[1], [ਹਿੰ. ਟਕਟਕੀ (ਟਕ ਦਾ ਦੁਹਰਾਓ, ਟਕ= ਨੀਝ∠ਸੰ: ਟਕ=ਬੰਨ੍ਹਣਾ)] ਇ. ਨੀਝ, ਲੰਮੀ ਨਜ਼ਰ, ਨਜ਼ਰ ਟਿਕਾ ਕੇ ਵੇਖਣ ਦਾ ਭਾਵ (ਲਾ. ਕ੍ਰਿ. ਲਾਉਣਾ

**ਟਿਕਟਿਕੀ**,[2] [ਸ਼ਬਦਾਨੁ,] ਇ. ੧. ਇਕ ਖਿਡਾਉਣਾ ਜਿਸ ਵਿੱਚੋਂ ਟਿਕਟਿਕ ਦੀ ਆਵਾਜ਼ ਪੈਦਾ ਹੁੰਦੀ ਹੈ; ੨. ਤਾਰ ਦੇਣ ਦਾ ਕੰਮ ਸਿੱਖਣ ਲਈ ਇਕ ਯੰਤਰ; ੩. ਛਿਪਕਲੀ, ਕਿਰਲੀ

**ਟਿਕਟਿਕੀ**,[3] [ਹਿੰ. ਟਿਕਠੀ; ਟਿ∠ਪ੍ਰਾ. ਤਿ; ਸੰ. ਤ੍ਰਿ+ ਕਠ=ਕਾਠ∠ਸ. ਕਾਸ਼ਠ +ਈ] ਇ. ੧. ਤਿੰਨ ਟੇਢੀਆਂ ਲੱਕੜੀਆਂ ਦਾ ਇਕ ਢਾਂਚਾ ਜਿਸ ਨਾਲ ਬੰਨ੍ਹਕੇ ਦੋਸ਼ੀਆਂ ਨੂੰ ਬੈਂਤ ਲਾਉਂਦੇ ਹਨ; ੨. ਬਰਾਗਣ; ੩. ਤਪਾਈ



ਟਿਕਟਿਕੀ

**ਟਿਕਣਾ**, [ਟ. ਕ. ਹਿ. ਟਿਕਨਾ; ਸਿ. ਟਿਕਾਣੂ; ਗੁਜ. ਟਿਕਣੂ] ਕ੍ਰਿ. ਅਕ. ਠਹਿਰਨਾ, ਰਹਿਣਾ, ਆਰਾਮ ਕਰਨਾ

**ਟਿੱਕਣਾ**, [ਟਿੱਕ∠ਪ੍ਰਾ. ਟਿੱਕ, ਤਿਲਅ; ਸੰ. ਤਿਲਕ,+ ਣਾ] ਕ੍ਰਿ. ਸਕ. ੧. ਰਾਜ—ਤਿਲਕ ਦੇਣਾ; ੨. ਨਾਮਜ਼ਦ ਕਰਣਾ, ਕਿਸੇ ਨੂੰ ਕਿਸੇ ਕੰਮ ਤੇ ਨਿਯੁਕਤ ਕਰਨਾ,

**ਟਿਕਨ**, ਅੰਗ. Ticken;; ਲਾਤ. Theca; ਯੂਨਾ. Theke=ਗ਼ਿਲਾਫ਼] ਇ. ਕਪੜੇ ਵਿਚ ਦਿਤੀ ਜਾਣ ਵਾਲੀ ਤਹਿ, ਹਾਲਤ

**ਟਿਕਰੀ**,[1] [ਹਿੰ. ਟਿਕਰੀ=ਟਿਕੜੀ=ਟਿੱਕ (੧)+ੜੀ ਇ. ਟਿਕੜੀ, ਟਿੱਕੀ

**ਟਿਕਰੀ,[2] ਟਿੱਕਰੀ**, [ਟੁਕੜੀ[1]] ਇ. ੧. ਟੁਕੜੀ, ਜ਼ਮੀਨ ਦਾ ਟੁਕੜਾ, ਦੇਸ ਦਾ ਹਿੱਸਾ; ੨. ਚਿਹਰੇ ਦੀ ਬਣਾਵਟ (ਬਿ)

**ਟਿਕਰੀ**,[3] ਇ. ਕਿਸਮਤ, ਭਾਗ, ਤਕਦੀਰ

**ਟਿਕਵਾਂ**, [ਟਿਕ (ਣਾ)+ਵਾਂ] ਵਿ. ਟਿਕਿਆ ਹੋਇਆ, ਸਥਿਰ

–ਟਿਕਵਾਂ ਟਿਕਵਾਂ, ਕ੍ਰਿ. ਵਿ. ਹੌਲੀ ਹੌਲੀ, ਟਿਕਾ ਟਿਕਾ ਕੇ

**ਟਿਕਵਾਉਣਾ**, [ਟਿਕਣਾ] ਕ੍ਰਿ. ਪ੍ਰੇ. ਧਰਵਾਉਣਾ, ਰਖਵਾਉਣਾ, ਠਹਿਰਾਉਣਾ

**ਟਿੱਕੜ**, [ਟਿੱਕ (੧)+ੜ] ਪੁ. ੧. ਮੋਟੀ ਰੋਟੀ; ੨. ਸਾਧੂਆਂ ਦੀ ਬੋਲੀ ਵਿਚ ਮਾਲ-ਪੂੜਾ

**ਟਿਕੜੀ**,[1] [ਟਿੱਕੜ+ਈ] ਇ. ਟਿੱਕੀ, ਰੋਟੀ

**ਟਿਕੜੀ**,[2] (ਪੋਠੋ) (ਟੁਕੜੀ=ਟੋਲੀ] ਇ. ੧. ਜੁਆਰੀਆਂ ਦਾ ਟੋਲਾ ੨. ਜੂਏਬਾਜ਼ੀ ਦਾ ਅੱਡਾ

–ਟਿਕੜੀਦਾਰ, ਪੁ. ਜੂਏ ਦੇ ਅੱਡੇ ਦਾ ਮਾਲਿਕ

**ਟਿਕੜੀ**, ਇ. ਵੇਖੋ ਟੁਕੜੀ[2]

**ਟਿਕਾ**, [ਟਿਕਣਾ] ਪੁ. ੧. ਟਿਕਣ ਦਾ ਭਾਵ, ਟਿਕਾਉ; ੨. ਆਰਾਮ; ੩. ਠਰ੍ਹੰਮਾ, ਧੀਰਜ; ੪. ਤਸੱਲੀ, ਸ਼ਾਂਤੀ

–ਟਿਕਟਿਕਾ, –ਟਿਕਟਿਕਾਉ, ਪੁ. ਸ਼ਾਂਤੀ, ਅਮਨਚੈਨ

**ਟਿੱਕਾ**, [ਦੇ.ਪ੍ਰਾ, ਟਿੱਕ; ਪ੍ਰਾ. ਤਿਲਅ; ਸੰ. ਤਿਲਕ+ਆ] ਪੁ. ੧. ਤਿਲਕ; (ਵਾਰ ਰਾਮ ੩) (ਕਾ.) (ਲਾ. ਕ੍ਰਿ. ਲਾਉਣਾ) ੨. ਸਗਾਈ ਦੀ ਇਕ ਰਸਮ, ਲੜਕੀ ਵਾਲਿਆਂ ਵੱਲੋਂ ਲੜਕੇ ਵਾਲਿਆਂ ਦੇ ਘਰ ਭੇਜੀਆਂ ਗਈਆਂ ਚੀਜ਼ਾਂ; ੩. ਦੀਵਾਲੀ ਦੇ ਤੀਜੇ ਦਿਨ ਮਗਰੋਂ



ਟਿੱਕਾ

ਦਾ ਇਕ ਤਿਉਹਾਰ ਜਿਸ ਵਿਚ ਭੈਣ ਆਪਣੇ ਭਾਈ ਦੇ ਮੱਥੇ ਉੱਤੇ ਤਿਲਕ ਲਾਉਂਦੀ ਹੈ, ਭਈਆ ਦੂਜ; ੪. ਬਿਆਸ ਪੂਜਾ ਵਾਲੇ ਦਿਨ ਚੇਲਿਆਂ ਵਲੋਂ ਗੁਰੂਆਂ ਨੂੰ, ਸ਼ਰਧਾਲੂਆਂ ਵੱਲੋਂ ਸਾਧੂਆਂ ਜਾਂ ਬ੍ਰਾਹਮਣਾਂ ਨੂੰ ਸਨਮਾਨ ਵਜੋਂ ਲਾਇਆ ਜਾਣ ਵਾਲਾ ਤਿਲਕ (ਮ. ਸਿੰ.); ਪ. ਮੱਥੇ ਦਾ ਇਕ ਗਹਿਣਾ; ੬. ਰਾਜੇ ਦਾ ਵੱਡਾ ਪੁੱਤਰ; ਯੁਵਰਾਜ; ੭. ਗੁਰੂ ਨਾਨਕ ਦੇਵ ਜੀ ਦੀ ਵੰਸ਼ ਦਾ ਬੇਦੀ ਖੱਤਰੀ; ੮. ਧੱਬਾ. ਦਾਗ਼

–ਕਲੰਕ ਦਾ ਟਿੱਕਾ; ਪੁ. ਬਦਨਾਮੀ ਦਾ ਦਾਗ਼

–ਕਾਲਖ ਦਾ ਟਿੱਕਾ, ਪੁ. ਕਲੰਕ; ਇਲਜ਼ਾਮ

–ਬਦਨਾਮੀ ਦਾ ਟਿੱਕਾ, ਪੁ. ਕਲੰਕ; ਇਲਜ਼ਾਮ ?

**ਟਿਕਾਉ**, [ਟਿਕਣਾ] ਪੁ. ੧. ਟਿਕਣ ਦਾ ਭਾਵ; ੨. ਆਰਾਮ; ੩. ਠਰ੍ਹੰਮਾ, ਧੀਰਜ ੪. ਤਸੱਲੀ; ਸ਼ਾਂਤੀ

–ਟਿਕ ਟਿਕਾਉ, ਪੁ. ਅਮਨ, ਚੈਨ

**ਟਿਕਾਉਣਾ**, [ਟਿਕਣਾ] ਕ੍ਰਿ. ਸਕ. ੧. ਠਹਿਰਾਉਣਾ, ਰੱਖਣਾ, ਧਰਨਾ, ੨. ਸ਼ਾਂਤ ਕਰਨਾ, ੩. ਮਾਰਨਾ; ਲਾਉਣਾ, (ਚਪੇੜ ਆਦਿ); ੪. ਫਸਾਉਣਾ, ਵਸ ਕਰਨਾ

**ਟਿਕਾਊ**, [ਟਿਕ (ਣ)+ਆਊ] ਵਿ. ਟਿਕਣ ਵਾਲਾ, ਸਥਿਰ

**ਟਿਕਾਈ**, [ਟਿਕ (ਣਾ) ਆਈ] ਇ. ਟਿਕਣ ਦਾ ਭਾਵ ਜਾਂ ਕਿਰਿਆ, ਠਹਿਰਾਈ

**ਟਿਕਾਣਾ**, [ਟਿਕਣਾ] ਪੁ. ਠਹਿਰਨ ਦੀ ਥਾਂ, ਨਿਵਾਸ ਕਰਨ ਦੀ ਥਾਂ, ਟਿਕਣ ਦੀ ਥਾਂ, ਠਿਕਾਣਾ, ਠਾਹਰ

–ਟਿਕਾਣਾ ਬਣਾਉਣਾ, ਮੁਹਾ. ਅੱਡਾ ਜਮਾਉਣਾਂ;ਅਸਰ ਬਣਾਉਣਾ, ਰਿਹਾਇਸ਼ ਦੀ ਥਾਂ ਬਣਾਉਣਾ

–ਟਿਕਾਣੇ ਤੋਂ ਕਢਣਾ, ਮੁਹਾ. ਉਜਾੜਨਾ, ਵੀਰਾਨ ਕਰਨਾ

–ਟਿਕਾਣਾ, ਕ੍ਰਿ. ਸਕ. ਵੇਖੋ ਟਿਕਾਉਣਾ

**ਟਿਕਾਣੀ**, (ਕਿਰਸਾਣੀ) [ਟਿਕਾਣਾ] ਇ. ਗੱਡੇ ਦਾ ਇਕ ਹਿੱਸਾ; ਗੱਡੇ ਦੀਆਂ ਲਕੜੀਆਂ ਦਾ ਜੋੜਾ ਜਿਨ੍ਹਾਂ ਵਿਚ ਪਿੰਜਣੀ ਫਸਾਈ ਜਾਂਦੀ ਹੈ, ਇਨਾਂ ਵਿਚੋਂ ਹਰ ਇਕ



ਟਿਕਾਣੀ

ਟਿਕਾਣੀ ਅਖਵਾਉਂਦੀ ਹੈ, ਗੋਡੀਆ

**ਟਿੱਕੀ**, [ਟ. ਕ. ਹਿ. ਟਿਕ੍ਰਿਯਾ; ਸਿੰ. ਟਿਕੀ; ਟੀਕੀ; ਮਹਾ.



ਟਿੱਕੀ

ਟਿਕਲੀ, ਬੰਗ. ਟਿਕਾ. ਟਿਕੀ; ਆਸਾ. ਟਿਕਿਰਾ; ਉੜੀ. ਟਿਕੀਆ. ਨੇਪਾ; ਟਿਕਿਯਾ] ਇ. ੧. ਨਿੱਕੀ ਰੋਟੀ, ਰੋਟੀ ਦੀ ਸ਼ਕਲ ਦੀ ਕੋਈ ਚੀਜ਼, ਕੁਰਸ; ੨. ਵੱਟੀ; ੩. ਤਮਾਕੂ ਦੀ ਗੋਲੀ ਜਿਸਨੂੰ ਚਿਲਮ ਵਿਚ ਰੱਖਕੇ ਪੀਂਦੇ ਹਨ; ੪. ਕੋਲਿਆ ਦਾ ਕੁਰਸ ਜਿਸਨੂੰ ਭਖਾ ਕੇ ਚਿਲਮ ਤੇ ਰੱਖਦੇ ਹਨ; ਪ. ਸੂਰਜ ਦਾ ਗੋਲ ਘੇਰਾ;੬. ਰੁਪਏ ਜਿਨੀ ਚੌੜੀ ਤੇ ਗੋਲ ਪਕਾਈ ਹੋਈ ਮਿੱਟੀ ਜਿਸਨੂੰ ਤੀਵੀਆਂ ਖਾਂਦੀਆਂ ਹਨ; ੭. ਮੋਰ ਦੇ ਖੰਭਾਂ ਵਿਚਲਾ ਪਾਨ ਦੇ ਪੱਤੇ ਵਰਗਾ ਨੀਲਾ ਜਿਹਾ ਨਿਸ਼ਾਨ

–ਟਿੱਕੀ ਆੜੂ, ਪੁ. ਚੌੜੀ ਸ਼ਕਲ ਦਾ ਆੜੂ, ਪੇੜਾ ਆੜੂ

–ਟਿੱਕੀ ਹੋਣਾ, ਮੁਹਾ. ਨਜ਼ਰ ਟਿਕਾ ਕੇ ਤੱਕਣਾ (ਬਿ.)

–ਟਿੱਕੀ ਥੀਵਣ, ਮੁਹਾ. ਨਜ਼ਰ ਟਿਕਾਕੇ ਤੱਕਣਾ (ਜਟਕੀ)

–ਟਿੱਕੀਦਾਰ ਪਗੜੀ, ਇ. ਤਹਿ ਕਰਕੇ ਬੱਧੀ ਪਗੜੀ

–ਟਿੱਕੀ ਫੱਕਾ, (ਪੁਆ.) ਪ. ਹਰ ਛਿਮਾਹੀ ਤੇ ਮਰਾਸੀਆਂ ਨੂੰ ਦਿੱਤੇ ਗਏ ਕੁਝ ਦਾਣੇ ਤੇ ਰੋਟੀ

–ਟਿੱਕੀ ਫੱਕੇ ਦੀ ਦੁਆ, ਇ. ਟਿੱਕੀ ਫੱਕਾ ਮੰਗਣ ਲਈ ਮਰਾਸੀਆਂ ਦਾ ਹੋਕਾ

–ਸਾਬਣ ਦੀ ਟਿੱਕੀ, ਇ. ਸਾਬਣ ਦੀ ਚਾਕੀ

–ਸੂਰਜ ਦੀ ਟਿੱਕੀ, ਇ. ਸੂਰਜ ਦਾ ਗੋਲ ਘੇਰਾ

**ਟਿਕੂ**, [ਟਿਕਣਾ ਤੋਂ] ਵਿ. ਟਿਕਿਆ ਹੋਇਆ, ਸਥਿਰ, ਸਥਾਈ

**ਟਿਗ**, (ਮੁਲ.) [ਢਿਗ] ਪੁ. ੧. ਢੇਰ; ੨. ਗੰਨਿਆਂ ਦੇ ਟੋਟਿਆਂ ਦਾ ਢੇਰ ਜੋ ਅਗਲੀ ਫ਼ਸਲ ਦੇ ਬੀਜ ਲਈ ਧਰਤੀ

ਵਿਚ ਦੱਬਕੇ ਰਖਿਆ ਜਾਂਦਾ ਹੈ (ਮ. ਸਿ.)

**ਟਿਗ,** [ਸ਼ਾਇਦ ਢੀਂਗਰ] ਇ. ਟਾਹਣੀ, ਸ਼ਾਖ (ਜਟਕੀ)

**ਟਿਗਣਾ,** ਕ੍ਰਿ. ਅਕ. ਵੇਖੋ ਟਿਕਣਾ (ਪੋਠੋ. ਕੋ.)

**ਟਿੰਗਰੀ,** (ਮੁਲ.) [ਟਿੰਗ+ਰੀ] ਇ. ਸ਼ਾਖ, ਟਾਹਣੀ, ਡਾਲੀ

**ਟਿੰਗਾਰ,** ਪੁ. ਆਕੜ, ਨਖ਼ਰਾ; (ਮ. ਸਿ.) "ਕੱਖ ਭੰਨਕੇ ਦੂਹਰਾ ਨਹੀਂ ਜੇ ਕਰਦਾ ਤੇ ਟਿੰਗਾਰ ਐਡਾ ਸੂ" (ਪੰਜ-ਦਰਿਆ ਲਾਹੌਰ)

**ਟਿੱਘ,** ਇ. ਕਪਾਹ ਦਾ ਪੌਦਾ (ਜਟਕੀ)

–ਟਿਘਾਂ, ਇ. (ਬ. ਵ.) ਕਪਾਹ ਦੀ ਫ਼ਸਲ (ਜਟਕੀ)

**ਟਿੱਘ,** ਹਿੰ. तनिक∠ਪ੍ਰਾ. तणक्को ਸੰ. तनुकः; ਟ. ਕ. ਫ਼ਾਂ. ਤੁਨਕ, ਤੁਨੁਕ تنک تنک ਇ. ਕੋਈ ਛੋਟੀ ਜੇਹੀ ਚੀਜ਼ (ਬਿ.)

**ਟਿੱਚ,** [ਸੰ. तुच्छ] ਵਿ. ਤੁੱਛ, ਮਾਮੂਲੀ, ਨਿਗੁਣਾ, ਨਕਾਰਾ (ਲਾ. ਕ੍ਰਿ. ਸਮਝਣਾ, ਜਾਣਨਾ)

**ਟਿਚਕਰ,** [ਇ. ਮਖ਼ੌਲ, ਮਸ਼ਕਰੀ, ਛੇੜ (ਲਾ. ਕ੍ਰਿ. ਕਰਨਾ)

–ਟਿਚਕਰ-ਬਾਜ਼, ਵਿ. ਪੁ. ਮਖ਼ੌਲੀਆ, ਮਸ਼ਕਰੀ ਕਰਨ ਵਾਲਾ

–ਟਿਚਕਰ-ਬਾਜ਼ੀ, ਇ. ਟਿਚਕਰ ਕਰਨ ਦਾ ਭਾਵ

–ਟਿਚਕਰੀ, ਵਿ. ਪੁ. ਮਖ਼ੌਲੀਆ, ਮਸ਼ਕਰੀ ਕਰਨ ਵਾਲਾ

**ਟਿਚਕਾਰਨਾ,** [ਸ਼ਬਦਾਨੁ.] ਕ੍ਰਿ. ਸਕ. ਪਸ਼ੂ ਨੂੰ ਟੋਰਨ ਵਾਸਤੇ ਮੂੰਹ ਵਿਚੋਂ ਟਿੱਚ ਟਿੱਚ ਦੀ ਆਵਾਜ਼ ਪੈਦਾ ਕਰਨਾ

**ਟਿਚਕਾਰੀ,** [ਟਿਚਕਾਰਨਾ] ਇ. ਪਸ਼ੂਆਂ ਨੂੰ ਟੋਰਨ ਵਾਸਤੇ ਮੂੰਹ ਵਿਚੋਂ ਕੱਢੀ ਟਿੱਚ ਟਿੱਚ ਦੀ ਆਵਾਜ਼ (ਲਾ. ਕ੍ਰਿ. ਮਾਰਨਾ)

**ਟਿੱਚ ਟਿੱਚ,** [ਸ਼ਬਦਾਨੁ.] ਇ. ਘੋੜੇ ਜਾਂ ਗਧੇ ਨੂੰ ਹੱਕਨ ਦੀ ਆਵਾਜ਼ (ਲਾ. ਕ੍ਰਿ. ਕਰਨਾ)

**ਟਿਚਨ,** ਅੰਗ [Attention; ਲਾਤ Attentio] ਵਿ. ਤਿਆਰ-ਬਰਤਿਆਰ, ਠੀਕ ਠਾਕ, ਲੈਸ

**ਟਿੱਚ ਬਟਨ,** [ਟਿੱਚ-ਸ਼ਬਦਾਨੁ.+ਅੰਗ Button.] ਪ. ਇਕ ਪਰਕਾਰ ਦਾ ਬਟਨ ਜੋ ਦਬਾਉਣ ਨਾਲ ਟਿੱਚ ਦੀ ਆਵਾਜ਼ ਦੇ ਕੇ ਬੰਦ ਹੁੰਦਾ ਹੈ

**ਟਿੱਚਰ**[1], ਇ. ਛੋਟੀ ਮੱਛੀ

**ਟਿੱਚਰ**[2], [ਟਿੱਚ (ਕ) ਰ] ਇ. ਮਖ਼ੌਲ, ਮਸ਼ਕਰੀ ਛੇੜ (ਲਾ. ਕ੍ਰਿ. ਕਰਨਾ)

–ਟਿੱਚਰ-ਬਾਜ਼. ਵਿ. ਪੁ. ਮਖ਼ੌਲੀਆ, ਮਸ਼ਕਰੀ ਕਰਨ ਵਾਲਾ

–ਟਿੱਚਰ-ਬਾਜ਼ੀ, ਇ. ਟਿੱਚਰ ਕਰਨ ਦਾ ਭਾਵ, ਮਖ਼ੌਲ-ਬਾਜ਼ੀ. ਛੇੜਖ਼ਾਨੀ

–ਟਿੱਚਰੀ, ਵਿ. ਪੁ. ਮਖ਼ੌਲੀਆ, ਮਖੌਲ ਕਰਨ ਵਾਲਾ

**ਟਿੰਚਰ,** ਪੁ. ਟਿੰਚਰਾਇਡੀਨ

**ਟਿੰਚਰਾਇਡੀਨ,** ਅੰਗ[Tincture; ਲਾਤ. Tinctura, tingere, tinctum=ਰੰਗ ਦੇਣਾ+ਅੰਗ. Iodine>ਯੂਨਾ. ioeides=ਬਨਫ਼ਸ਼ੀ ਰੰਗ ਦਾ (ion ਬਨਫ਼ਸ਼ਾ+eidos=ਰੂਪ] ਪੁ: ਫੋੜੇ, ਫਿਨਸੀ, ਜ਼ਖਮ ਜਾਂ ਸੋਜ ਤੇ ਲਾਉਣ ਲਈ ਇਕ ਅੰਗਰੇਜ਼ੀ ਦਵਾਈ

**ਟਿਟਕਾਰਨਾ,** ਕ੍ਰਿ. ਸਕ. ਟਿਚਕਾਰੀ ਮਾਰਕੇ ਪਸ਼ੂ ਨੂੰ ਹੱਕਣਾ (ਲੁ. ਕੋ.)

**ਟਿਟਕਾਰੀ,** ਇ. ਵੇਖੋ ਟਿਚਕਾਰੀ

**ਟਿਟਾਣਾ,** ਪ. ਵੇਖੋ ਟਟਹਿਣਾ

**ਟਿਟਿਆਉਣਾ,** ਕ੍ਰਿ. ਅਕ. ਵੇਖੋ ਟਟਿਆਉਣਾ

**ਟਿਟਿਆਉਲੀ,** ਇ. ਵੇਖੋ ਟਟੀਹਰੀ

**ਟਿਟਿਆਣਾ,** ਪੁ. ਵੇਖੋ ਟਟਹਿਣਾ।

**ਟਿੱਟੀ ਚੋੜ,** ਇ. ਟੱਟੀ ਚੋੜ

**ਟਿਟੈਣਾ,** ਪੁ. ਵੇਖੋ ਟਟਹਿਣਾ (ਲੁ.ਕੋ.)

**ਟਿੱਡ**[1] [ਟਿੱਡ+ੀ] ਇ. ਆਹਣ, ਟਿਡੀ

–ਟਿੱਡ ਬੱਚ, ਪੁ. ਟਿੱਡੀ ਦੇ ਬਚੇ ਤੇ ਆਂਡੇ

**ਟਿੱਡ**[2], ਪੁ. ਕੰਨਾਂ ਦਾ ਇਕ ਗਹਿਣਾ (ਬਿ.)



ਟਿੱਡ(ਗਹਿਣਾ)

**ਟਿੰਡ,** ਹਿੰ: [ਟਾਂਟ, ਟਣ੍ਹੜੀ] ਇ. ੧. ਸਿਰ ਦੀ ਖੋਪਰੀ, ਕਪਾਲ, ਮੁੰਨਕੇ ਸਫ਼ਾ-ਚੱਟ ਕੀਤਾ ਸਿਰ; ੨. ਮਿੱਟੀ ਦਾ ਗੋਲ ਤਲੇ ਵਾਲਾ ਜਾਂ ਜਿਸਤੀ ਚਾਦਰ ਦਾ ਭਾਂਡਾ ਜੋ ਹਲਟ ਦੀ ਮਾਹਲ ਨਾਲ ਬੰਨ੍ਹਿਆ ਜਾਂਦਾ ਹੈ



ਟਿੰਡ

–ਟਿੰਡ ਗੰਜੀ ਹੋਣਾ, ਮੁਹਾ. ੧. ਬਹੁਤ ਮਾਰ ਪੈਣਾ; ੨. ਬਾਹਲੇ ਖ਼ਰਚ ਕਾਰਨ ਪੱਲੇ ਪੈਸਾ ਨਾ ਰਹਿਣਾ

ਟਿੰਡ ਗੰਜੀ ਕਰਨਾ. ਮੁਹਾ. ੧. ਮਾਰ ਮਾਰਕੇ ਸਿਰ ਗੰਜਾ ਕਰਨਾ, ੨. ਖ਼ੂਬ ਖ਼ਰਚ ਕਰਵਾਉਣਾ

–ਟਿਡ 'ਚ ਦਾਣੇ, ਘਰਾਟੀਆਂ ਨਾਲ ਸਾਈਆਂ (ਪੋਠੋ) ਅਖੌ. ਜਦੋਂ ਕੋਈ ਥੋੜ-ਵਿੱਤਾ ਬੰਦਾ ਵਡਮੁੱਲੀਆਂ ਚੀਜ਼ਾਂ ਖਰੀਦਣ ਦੀਆਂ ਗਲਾਂ ਕਰੇ ਤਾਂ ਕਹਿੰਦੇ ਹਨ

–ਟਿੰਡ ਟੋਣੀ, ਮੁੰਨਿਆ ਹੋਇਆ ਸਿਰ

–ਟਿੰਡ ਪਰਨੇ, ਕ੍ਰਿ. ਵਿ. ਸਿਰ ਪਰਨੇ

–ਟਿਡ ਫੁਹੜੀ (ਫੌਹੜੀ), ਇ. ਮਾਲ-ਅਸਬਾਬ, ਸਾਜ਼ ਸਮਾਨ

–ਟਿਡ ਭਾਨੇ ਕਰਨਾ, ਮੁਹਾ. ਗੁੱਸੇ ਕਰਨਾ, ਨਾਰਾਜ਼ ਕਰਨਾ (ਪੁਆ. ਕੋ.)

–ਟਿੰਡ ਵਜ਼ੀਰਾ-ਵਾਦੇ ਦੀ, ਨਾ ਕੰਮੇ ਦੀ ਨਾ ਕਾਜੇ ਦੀ, (ਪੋਠੋ.) ਅਖੌ. ੧. ਜਦੋਂ ਕਿਸੇ ਆਦਮੀ ਨੂੰ ਨਕਾਰਾ ਕਹਿਣਾ ਹੋਵੇ ਤਾਂ ਕਹਿੰਦੇ ਹਨ, ੨. ਮੁੰਨੇ ਹੋਏ ਸਿਰ ਵਾਲੇ ਨੂੰ ਛੇੜਨ ਲਈ ਵੀ ਕਹਿੰਦੇ ਨੇ

**ਟਿੰਡਸ,** (ਸੰ. ਟਿਢਿਸ਼] ਪੁ. ਟੀਂਡਾ[1].

**ਟਿੰਡਣ,** [ਸ਼ਾਇਦ ਟਿੱਡ=ਟਿੰਡ ( ਾ )+ਣ=ਨ (ਬਹੁ-ਵਚਨ ਵਾਚੀ]ਪੁ, ਫ਼ਲਾਂ ਫ਼ੁਲਾਂ ਨੂੰ ਲੱਗਣ ਵਾਲੇ ਕੀੜੇ (ਬਿ.)

**ਟਿੰਡਣੀਂ**, ਇ. ਟਿੰਡਣ (ਜਟਕੀ)

**ਟਿੰਡਲ,** (ਪੋਠੋ) [ਟਿੰਡ+ਲ] ਵਿ. ਜਿਸਦਾ ਸਿਰ ਉਸਤਰੇ ਨਾਲ ਮੁੰਨਿਆ ਹੋਇਆ ਹੋਵੇ; ਰੋਂਡ ਭੋਂਡ ਸਿਰ ਵਾਲਾ

**ਟਿੱਡਾ,** [ਸੰ. ਤ੍ਰਿ+ਜੁ+ਕ=ਜਿਸਦੀ ਹਰ ਲੱਤ ਵਿਚ ਤਿੰਨ ਜੋੜ ਹਨ (ਪਲੈਟ) [ ਪ. ਟਿੱਡੀ ਦਾ ਨਰ



ਟਿੱਡਾ

**ਟਿੰਡਾ,** ਪੁ. ਵੇਖੋ ਟੀਂਡਾ[1]

**ਟਿਡਾਣਾ, ਟਿੰਡਾਣਾ,** (ਮੁਲ) ਪੁ. ਟਟਹਿਣਾ (ਜਟਕੀ)

–ਦਏਂ ਦੀ ਸਾੜੀ ਟਿੰਡਾਣੇ ਕਨੂੰ ਡਰਦੀ, (ਮੁਲ.) ਅਖੌ. ਜਿਹੜਾ ਦੰਗਿਆੜੇ ਨਾਲ ਸੜ ਚੁਕਿਆ ਹੈ, ਉਹ ਟਟਹਿਣੇ ਤੋਂ ਵੀ ਡਰਦਾ ਹੈ, ਸੱਪ ਦਾ ਕਟਿਆ ਰੱਸੀ ਤੋਂ ਵੀ ਡਰਦਾ ਹੈ (ਮ. ਸਿੰ.)

**ਟਿੰਡਾਣੀ,** [ਟਿੱਡ (ਾ)+ਣੀ] ਇ. ਫਲਾਂ ਫੁਲਾਂ ਨੂੰ ਲਗਣ ਵਾਲੇ ਕੀੜੇ

**ਟਿੰਡਾਣਾ.** ਪੁ. ਟਿਡਾਣਾ (ਜਟਕੀ)

**ਟਿਡਿਆਣਾ,** ਪੁ. ਵੇਖੋ ਟਿਟਿਆਣਾ

**ਟਿੱਡੀ,** [ਟਿੱਡਾ+ਈ] ਇ. ੧. ਆਹਣ, ਟਿੱਡ; ੨. ਇਕ ਮੋਟੇ ਜਿਹੇ ਪੇਟ ਵਾਲਾ ਕੀੜਾ ਜੋ ਰੇਸ਼ਮੀ ਤੇ ਗਰਮ ਕਪੜਿਆਂ ਨੂੰ ਟੁੱਕ ਜਾਂਦਾ ਹੈ

–ਟਿੱਡੀ ਦਲ, ਪੁ. ਟਿਡੀਆਂ ਦਾ ਸਮੂਹ ਜੋ ਫ਼ਸਲਾਂ ਨੂੰ ਖਾ ਜਾਂਦਾ ਹੈ, ਟਿਡੀਆਂ ਦਾ ਲਸ਼ਕਰ

–ਟਿੱਡੀ ਪਪੀਲ੍ਹੀ ਇ. ੧. ਕੀੜੇ-ਮਕੌੜੇ; ੨. ਐਰਾ ਗ਼ੈਰਾ

–ਟਿੱਡੀ ਲੱਗਣਾ, ਮਹਾ. ਟਿੱਡੀ ਦਾ ਕਪੜੇ ਆਦਿ ਨੂੰ ਖਾ ਜਾਣਾ

**ਟਿੱਡੋ, ਟਿੰਡੋਂ,** ਪੁ. ਵੇਖੋ ਟੀਂਡਾ[1]

**ਟਿੱਢ,** [?] ਇ. ੧. ਆਕੜ; ੨. ਘੁਮੰਡ, ਗੁਮਾਨ (ਬਿ)

**ਟਿਪ,** [ਅੰਗ. Tip=ਦੇਣਾ] ਇ. ਪੁ. ਬਖਸ਼ੀਸ਼, ਉਹ ਪੈਸੇ ਜੋ ਹੋਟਲਾਂ ਦੇ ਬਹਿਰੇ ਨੂੰ ਬਖ਼ਸ਼ੀਸ਼ ਵਜੋਂ ਦਿੱਤੇ ਜਾਂਦੇ ਹਨ (ਲਾ. ਕ੍ਰਿ. ਛੱਡਣਾ, ਦੇਣਾ, ਮਿਲਣਾ)

**ਟਿੱਪ,[1]** [ਸ਼ਾਹ) ਇ. ਫਸਲ ਕੁਤਣ ਦਾ ਭਾਵ (ਜਟਕੀ)

**ਟਿੱਪ,[2]** [ਟਿਪਣਾ=ਨਿਸ਼ਾਨ ਲਾਉਣਾ] ਪੁ. ਉਂਗਲੀ ਨਾਲ ਲਾਇਆ ਹੋਇਆ ਰੰਗ ਦਾ ਦਾਗ਼ (ਬਿ.)

**ਟਿੱਪ,[3]** (ਪੋਠੋ.) ਪੁ. ਕਤਰਾ, ਬੂੰਦ, ਤੁਪਕਾ

–ਟਿੱਪ ਟਿੱਪ; ਇ. ਤਿੱਪ ਤਿੱਪ ਜਾਂ ਬੂੰਦ ਟਪਕਣ ਦੀ ਅਵਾਜ਼

**ਟਿੱਪਸ,** [ਹਿੰ. ਟਿਵਸ] ਇ. ੧. ਜੁਗਤ, ਟੋਹ, ਗੰਢ-ਜੋੜ (ਬਿ.) (ਲਾ. ਕਿ. ਲੜਾਉਣਾ) ੨. ਸੰਧੀ

–ਟਿੱਪਸ ਲੜਨਾ, ਮੁਹਾ. ੧. ਜੁਗਤੀ ਸਫਲ ਹੋਣਾ; ੨. ਸੰਧੀ ਮਿਲਣਾ

ਟਿੱਪਸ ਲੜਾਉਣਾ, ਮੁਹਾ. ਸੰਧੀ ਮਿਲਾਉਣਾ,

–ਟਿੱਪਸ ਲਾਉਣਾ, ਮੁਹਾ. ਕੰਮ ਕੱਢਣ ਵਾਸਤੇ ਮਿੱਤਰ ਬਣਨਾ (ਬਿ.)

**ਟਿਪਕਣਾ,** (ਪੁਆ.) ਕ੍ਰਿ. ਅਕ. ਵੇਖੋ ਟਪਕਣ

**ਟਿਪਣ,** [∠ਸੰ. ਟਿਪਣ, ਟਿਪਣੀ=ਵਿਆਖਿਆ–7 ਪੰ. ਟਿੱਪਣੀ=ਟਿੱਪੀ=ਬਿੰਦੀ ਦਾ ਨਿਸ਼ਾਨ] ਕ੍ਰਿ. ਸਕ. ੧. ਮੇਸਣਾ, ਮਿਟਾਉਣਾ; ੨. ਵਹੀ ਖਾਤੇ ਵਿਕ ਟਿੱਕ ਮਾਰਕ ਕਰਨਾ, ਕਾਟਾ ਲਾਉਣਾ (ਜਟਕੀ)

**ਟਿੱਪਣਾ,** [ਸੰ. ਟਿਪਣ] ਕ੍ਰਿ. ਸਕ. ੧. ਟਿੱਪਣੀ ਕਰਨਾ; ੨. ਨਿਸ਼ਾਨ ਲਾਉਣਾ, ਟਿਕ ਮਾਰਕ ਕਰਨਾ ੩. ਹਿਸਾਬ ਏਬਾਕ ਕਰਨਾ, ਹਿਸਾਬ ਚੁਕਾ ਦੇਣਾ

**ਟਿੱਪਣੀ,** [ਸੰ. ਟਿਪਣਿ] ਇ. ੧. ਟੀਕਾ, ਵਿਆਖਿਆ; ੨. ਫੁਟ-ਨੋਟ; ੩. ਟਿੱਪੀ (ਕਾ.)

**ਟਿਪਨ,[1]** ਪੁ. ਵੇਖੋ ਟਿਫ਼ਨ

–ਟਿਪਨ ਕੈਰੀਅਰ, ਪੁ. ਵੇਖੋ ਟਿਫ਼ਨ-ਕੈਰੀਅਰ

**ਟਿੱਪਨ,[2]** (ਮੁਲ.) ਕ੍ਰਿ. ਸਕ. ਵੇਖ ਟਿਪਣ (ਮ. ਸਿ.)

**ਟਿਪਨਾ,** (ਮੁਲ.) [ਸੰ. ਟਿਪਣ] ਪੁ. ਜੰਤਰੀ, ਪੱਤਰੀ (ਮ. ਸਿੰ.)

**ਟਿੱਪੀ,** [ਸੰ. ਟਿਪਣੀ] ਇ. ਗੁਰਮੁਖੀ ਲਿਪੀ ਦਾ ਅਨੁਨਾਸਕ ਧੁਨੀ ਦਾ ਚਿੰਨ੍ਹ, ( ੰ)

**ਟਿੱਪੀ ਲੱਗਣਾ,** ਮੁਹਾ. ਵੇਖੋ ਟਿੱਪਸ ਲੜਨਾ (ਪੁਆ ਕੋ.)

**ਟਿੱਪੀ ਲੜਾਉਣਾ,** ਮੁਹਾ. ਵੇਖੋ ਟਿੱਪਸ ਲੜਾਉਣਾ : "ਆਪਸ ਵਿਚ ਕੈਦੀ ਨੂੰ ਗੁੜ ਪੁਚਾਉਣ ਦੀ ਟਿੱਪੀ ਲੜਾਈ ਹੋਈ ਸੀ" (ਦੋ ਪੈਰ ਘੱਟ ਤੁਰਨਾ)

**ਟਿਫ਼ਨ**, [ਅੰਗ. ਇ. Tiffin ∠ਅੰਗ. Tiffing=ਦੋ ਡੰਗਾਂ ਦੇ ਖਾਣੇ ਵਿਚਕਾਰ ਕੁਝ ਖਾਣਾ ਪੀਣਾ (ਹੌਬਸਨ ਜੌਬਸਨ) ] ਪੁ. ੧. ਦੁਪਹਿਰ ਦਾ ਖਾਣਾ, ਖਾਣਾ ੨. ਖਾਣਾ ਲਿਜਾਣ ਵਾਲਾ ਡੱਬਾ–

–ਟਿਫ਼ਨ ਕੈਰੀਅਰ, ਪੁ. ਖਾਣਾ ਲਿਜਾਣ ਵਾਲਾ ਡੱਬਾ



ਟਿਫਨ
ਕੈਰੀਅਰ

**ਟਿਬਕਣਾ**,[ਟਿਮਕਣਾ[3]] ਪੁ. ਧਾਗਿਆਂ ਦੇ ਗੁੱਛੇ ਨਾਲ ਕਿਤਾਬ ਦੇ ਬਾਹਰ ਦਿਸਦੇ ਪਾਸਿਆਂ ਤੇ ਲਾਈ ਗਈ ਰੰਗ ਦੀ ਬਿੰਦੀ (ਇਹ ਸ਼ਬਦ ਆਮ ਕਰਕੇ ਬਹੁਵਚਨ ਦੇ ਰੂਪ ਵਿਚ ਵਰਤਿਆ ਜਾਂਦਾ ਹੈ)

**ਟਿਬਲਾ**, (ਪੁਆ.) ਪੁ. ਟਿਲਵਾ

–ਟਿਬਲੀ, ਇ. ਲਿੰ.———

**ਟਿੱਬਾ**, [ਹਿੰ. ਟੀਬਾ; ਗੁਜ. ਟਿੰਬੋ; ਨੇਪਾ. ਟਿਪ੍ਰਿ ] ਪੁ ੧. ਧਰਤੀ ਦਾ ਉਹ ਉਭਰਿਆ ਹੋਇਆ ਥਾਂ ਜੋ ਆਲੇ ਦੁਆਲੇ ਦੇ ਤਲ ਨਾਲੋਂ ਉੱਚਾ ਹੋਵੇ, ਰੇਤ ਜਾਂ ਮਿੱਟੀ ਦਾ ਉੱਚਾ ਢੇਰ, ਛੋਟੀ ਪਹਾੜੀ; ਟਿੱਲਾ; ੨. ਚਾਂਦੀ ਸੋਨੇ ਦੇ ਵਰਕਾਂ ਦੀ ਢੇਰੀ (ਬਿ.) (ਲਾ. ਕ੍ਰਿ. ਕੁੱਟਣਾ)

-ਟਿੱਬਾ ਕੁੱਟਣਾ, ਮੁਹਾ. ਸੋਨੇ ਚਾਂਦੀ ਦੇ ਵਰਕ ਤਿਆਰ ਕਰਨਾ ( ਬਿ.)

–ਟਿੱਬਾ ਟੋਆ, ਪੁ. ਵੇਖੋ ਟੋਆ ਟਿੱਬਾ ! 'ਹਾਫ਼ਜ਼ ਟਿੱਬਾ ਟੋਆ ਢਾਅ ਕੇ ਕਰਦਾ ਇਸ਼ਕ ਸਫ਼ਾਤ' (ਮਿਰਜ਼ਾ ਹਾਫ਼ਜ਼)

–ਟਿੱਬੀ, ਇ. ੧. ਛੋਟਾ ਟਿੱਬਾ; ੨. ਰੇਤਲੀ ਧਰਤੀ

**ਟਿਭਕਣਾ**, ਕ੍ਰਿ ਅਕ. ਵੇਖੋ ਟਿੱਭਣਾ (ਮ. ਸਿੰ.)

**ਟਿੱਭਣਾ**, [ਸਿੰ. ਟਿਭਨ ) ਕ੍ਰਿ. ਅਕ. ੧. ਖਿਸਕਣਾ; ੨. ਚਲੇ ਜਾਣਾ, ਪਰੇ ਹੋ ਜਾਣਾ

**ਟਿਭਾਉਣਾ**, [ਟਿਭਕਣ ] ਕ੍ਰਿ. ਸਕ. ਖਿਸਕਾਉਣਾ, ਪਰੇ ਕਰ ਦੇਣਾ

**ਟਿਮਕ**, [ਟਿਮਕਣਾ[1]] ਇ. ਮੀਂਹ ਦੀ ਨਿੱਕੀ ਕਣੀ (ਬਿ.)

**ਟਿਮਕਣਾ[1]**, [ਟਮਕਣਾ] ਕ੍ਰਿ. ਅਕ. ੧. ਮੀਂਹ ਦੀਆਂ ਨਿੱਕੀਆਂ ਕਣੀਆਂ ਪੈਣਾ; ੨. ਕਿਰਨਾ (ਬਿ.)

**ਟਿਮਕਣਾ[2]**, [ਟਿਮਟਿਮਾਉਣਾ] ਕ੍ਰਿ.ਅਕ. ਬਿਜਲੀ ਦਾ ਚਮਕਣਾ

**ਟਿਮਕਣਾ[3]**, [ਟਿੱਪਣਾ] ਪੁ. ਦਾਗ਼, ਧੱਬਾ

**ਟਿਮਟਿਮ**, [ਟਿਪ ਟਿੱਪ=ਤਿੱਪ ਤਿੱਪ] ਇ. ਹਲਕੀ ਬਾਰਸ਼, ਫੁਹਾਰ

**ਟਿਮਟਿਮਾਉਣਾ**, [ਹਿੰ. ਟਿਮਟਿਮਾਨਾ] ਕ੍ਰਿ, ਅਕ. ਤਾਰਿਆਂ ਵਾਂਗੂੰ ਚਮਕਣਾ, ਝਿਲਮਿਲਾਉਣਾ; ਨਿਮ੍ਹੀ ਨਿਮ੍ਹੀ ਲੋ ਦੇਣਾ; ਕਦੇ ਜਗਣਾ ਕਦੇ ਬੁੱਝਣਾ

–ਟਿਮਟਿਮ ਕਰਨਾ, ਕ੍ਰਿ. ਸਮਾ. ਕਦੇ ਬੁਝ ਜਾਣਾ ਕਦੇ ਜੱਗ ਉਠਣਾ, ਬੁੱਝਣ ਤੇ ਹੋਣਾ

**ਟਿੰਮਾ**, (ਪੋਠੋ.) [ਹਿੰ. ਟਿੰਮਾ] ਵਿ. ਛੋਟੇ ਕੱਦ ਵਾਲਾ,ਠਿਗਣਾ, ਬੈਣਾ

**ਟਿਰਕ**, [ਸ਼ਬਦਾਨੁ.] ਪੁ. ਪੱਦ ਖਾਰਜ ਹੋਣ ਵਾਲੀ ਗੰਦੀ ਹਵਾ,

–ਟਿਰਕ ਧਾਂਸ, ਇ. ੧. ਘੋੜਿਆਂ ਦੀ ਇਕ ਬੀਮਾਰੀ ਜਿਸ ਵਿਚ ਉਹ ਪੱਦ ਮਾਰਦੇ ਤੇ ਖੰਘਦੇ ਹਨ; ੨. ਫ਼ੌਜੀ ਨੌਕਰੀ ਤੋਂ ਬਚਣ ਲਈ ਬਹਾਨਾ ਕਰਨ ਦਾ ਭਾਵ

**ਟਿਰਕਣਾ[1]**, [ਤਿੜਕਣਾ] ਕ੍ਰਿ. ਅਕ. ਤਿੜਕਣਾ, ੨. ਰੁੱਸ ਜਾਣਾ

**ਟਿਰਕਣਾ[2]**, [ਤਿਲ੍ਹਕਣਾ] ਕ੍ਰਿ. ਲੁੜ੍ਹਕਣਾ

**ਟਿਰਕਣਾ[3]**, [ਟਿਰਕ+ਣਾ] ਕ੍ਰਿ. ਅਕ. ਪੱਦ ਮਾਰਨਾ

**ਟਿਰਕਾਉਣਾ[1]**, [ਟਰਕਣਾ[2],] ਕ੍ਰਿ. ਸਕ. ਵੇਖੋ ਟਰਕਾਉਣਾ

**ਟਿਰਕਾਉਣਾ[2]**, [ਢਿਲਕਾਉਣਾ] ਕ੍ਰਿ. ਸਕ. ਪਜਾਮੇ ਨੂੰ ਢਿਲਕਣ ਦੇਣਾ (ਬਿ.)

**ਟਿਰਣਾ, ਟਿਰਨਾ**, [ਟਿਰਕਣਾ[2]] ਕ੍ਰਿ. ਅਕ. ੧. ਉਚੀ ਥਾਂ ਤੋਂ ਨੀਵੇਂ ਆ ਪੈਣਾ, ਖਿਸਕਣਾ; ੨. ਹੌਂਸਲਾ ਹਾਰਨਾ; ੩. ਸਲਾਹ ਹਟਾਉਣਾ

**ਟਿਰੜ ਫਿਸ**, ਇ. ਵੇਖੋ ਤਿਰੜ ਫਿੱਸ, ਢਿੱਲ

**ਟਿਰੜ ਫਿਰੜ**, ਇ. ਵੇਖੋ ਤਿਰੜ ਫਿਰੜ

**ਟਿਰਾਉਣਾ**, [ਟਿਰਨਾ] ਕ੍ਰਿ. ਸਕ. ਡੇਗਣਾ, ਡੇਗ ਦੇਣਾ (ਲੁ. ਕੋ.)

**ਟਿਰਿਯਾ**, (ਪੋਠੋ.) [ਸੰ. ਤ੍ਰਿਤੀਯ] ਵਿ.ਤੀਜਾ,ਤੀਸਰਾ (ਮ. ਸਿ)

**ਟਿੱਲ**, [ਟੱਲ] ਪੁ. ੧. ਟੱਲ; ੨. ਉੱਚੀ ਅਵਾਜ਼ ਵਾਲਾ ਬੰਦਾ (ਜਟਕੀ)

**ਟਿਲ**, [ਟੁੱਲ=ਜ਼ੋਰ] ਪੁ. ਜ਼ੋਰ, ਤਾਣ (ਲਾ. ਕ੍ਰਿ. ਲਾਉਣਾ) (ਜਟਕੀ) "ਸੋਹਣੇ ਲਾਡਲੇ ਹਰਨ ਬਚਾਣ ਖ਼ਾਤਰ, ਜੋ ਵੀ ਲਗਾਦਾ ਏ ਟਿੱਲ ਲਾਉ ਆਕੇ" (ਰੂਪ ਰਾਣੀ ਸ਼ਕੁੰਤਲਾ ਵਿ. ਸਿ. ਤੀਰ)

**ਟਿਲਵਾ**, [ਟ.ਕ. ਹਿੰ. ਤਿਮਿਲਾ=ਛੋਕਰਾ] ਪੁ. ੧. ਉਹ ਆਦਮੀ ਜਿਸ ਦੇ ਔਲਾਦ ਨਾ ਹੋਵੇ, ਨਿਰੀ ਵਹੁਟੀ ਹੋਵੇ; ੨. ਪੁੱਤਰ (ਹਾਸੇ ਭਾਣੇ ਆਖਦੇ ਹਨ) (ਬਿ.)

–ਟਿਲਵੀ, ਇ. ਲਿੰ.

**ਟਿੱਲਾ**, [ਅਰ. ਤੱਲ تل ] ਪੁ. ੧. ਧਰਤੀ ਦਾ ਉਹ

ਉਭਰਿਆ ਹੋਇਆ ਥਾਂ ਜੋ ਆਲੇ ਦੁਆਲੇ ਦੇ ਤਲ ਨਾਲੋਂ ਉੱਚਾ ਹੋਵੇ, ਰੇਤ ਜਾਂ ਮਿੱਟੀ ਦਾ ਉੱਚਾ ਢੇਰ, ਛੋਟੀ ਪਹਾੜੀ, ਟਿੱਬਾ; ੨. ਪਹਾੜ ਦੀ ਚੋਟੀ, ਸਿਖਰ; ੩. ਕਿਸੇ ਸਾਧੂ ਦਾ ਉੱਚੀ ਥਾਂ ਦਾ ਆਸ਼੍ਰਮ (ਕਾ.)

**ਟਿੱਲਾ**², ਪੁ. ਵੇਖੋ ਟੱਲਾ³

**ਟਿੱਲਾ**³, **ਟਿੱਲਾ ਗੋਰਖਨਾਥ, ਟਿੱਲਾ ਜੋਗੀਆਂ, ਟਿਲਾ ਬਾਲ ਗੁੰਦਾਈ**, ਪੁ. ਜ਼ਿਲਾ ਜਿਹਲਮ ਵਿਚ ਜੋਗੀਆਂ ਦਾ ਪਹਾੜੀ ਉਤੇ ਇਕ ਪਰਸਿੱਧ ਅਸਥਾਨ ਜਿਥੇ ਜਾ ਕੇ ਰਾਂਝੇ ਨੇ ਜੋਗ ਲਿਆ ਸੀ। "ਕੁਝ ਮੰਗ ਲੈ ਬੇਪਰਵਾਹੀਆ ਥੋਂ,ਟਿੱਲੇ ਬਾਲ ਗੁੰਦਾਈ ਦਾ ਸੰਤ ਭਾਰਾ" (ਪੂਰਨ ਭਗਤ ਕਾਦਰ ਯਾਰ)

–ਟਿੱਲਿਉਂ ਗੱਜੇ, ਗਾਂ ਚੋਏਂਦਾ ਭੱਜੇ; (ਸ਼ਾਹ.)
–ਬੱਦਲ ਆਇਆ ਟਿੱਲਿਉਂ, ਗਾਂ ਨਾ ਖੋਲੀ, ਕਿੱਲਿਉਂ (ਪੋਠੋ.)
ਅਖੌ. ਟਿੱਲੇ ਵਲੋਂ ਆਇਆ ਬੱਦਲ ਬਹੁਤ ਛੇਤੀ ਵੱਸ ਪੈਂਦਾ ਹੈ

**ਟਿੱਲੀ**¹, ਇ. ਛੋਟਾ ਟਿੱਲਾ, ਟਿੱਬੀ

**ਟਿੱਲੀ**², ਇ. ਵੇਖੋ ਟੱਲੀ² (ਜਟਕੀ)

**ਟੀ**, [ਅੰਗ. T.] ਇ. ੧. ਅੰਗਰੇਜ਼ੀ ਵਰਣਮਾਲਾ ਦਾ ਵੀਹਵਾਂ ਅੱਖਰ; ੨. ਟੀ ਸਕੇਅਰ

–ਟੀ ਸਕੇਅਰ, ਪੁ. ਡਰਾਇੰਗ ਦਾ 'T' ਦੀ ਸ਼ਕਲ ਦਾ ਇਕ ਸੰਦ



**ਟੀ ਸਕੇਅਰ**

**ਟੀ**, [ਅੰਗ. Tea] ਇ. ਪੀਣ ਵਾਲੀ ਚਾਹ

–ਟੀ ਸੈਟ, ਪੁ. ਚਾਹ ਪੀਣ ਦਾ ਸਾਮਾਨ

**ਟੀਂ**, [ਸ਼ਬਦਾਨੁ.] ਇ. ਬੰਦੂਕ ਆਦਿ ਦੀ ਗੋਲੀ ਦੇ ਕੰਨਾਂ ਲਾਗਿਉਂ ਲੰਘਣ ਦੀ ਆਵਾਜ਼

**ਟੀਊਸ਼ਨ**,[ਲਾਤ. tuitio,-onis-tutri, tuitus=ਦੇਖਭਾਲ ਕਰਨਾ] ਇ. ਕਿਸੇ ਮਾਸਟਰ ਦਾ ਪਰਾਈਵੇਟ ਤੌਰ ਤੇ ਕਿਸੇ ਨੂੰ ਪੜ੍ਹਾਉਣ ਦਾ ਕੰਮ, ਕਿਸੇ ਵਿਦਿਆਰਥੀ ਦਾ ਕਿਸੇ ਮਾਸਟਰ ਪਾਸੋਂ ਪਰਾਈਵੇਟ ਤੌਰ ਤੇ ਪੜ੍ਹਨ ਦਾ ਕੰਮ (ਲਾ. ਕ੍ਰਿ. ਕਰਨਾ, ਰਖਣਾ, ਲਾਉਣਾ)

–ਟੀਊਸ਼ਨ ਫ਼ੀਸ, ਇ. ਪੜ੍ਹਾਈ ਦੀ ਫ਼ੀਸ

**ਟੀਊਂ ਟੀਊਂ**, [ਸ਼ਬਦਾਨੁ] ਇ. ਤੋਤੇ ਦੀ ਆਵਾਜ਼

**ਟੀਆ ਟੰਭਾ** (ਟੰਮਾ), ਪੁ. ਵੇਖੋ ਟੀਹਾ ਟੰਭਾ (ਪੋਠੋ. ਕੋ.)

**ਟੀਸ**¹, [ਹਿੰ. ਟੀਸ] ਇ. ਚੁਭਵੀਂ ਪੀੜ; ਚੀਸ (ਲਾ. ਕ੍ਰਿ. ਉੱਠਣਾ. ਪੈਣਾ, ਮਾਰਨਾ, ਵੱਜਣਾ)

**ਟੀਸ**², ਇ. ਚਿੜਾਉਣ ਦੀ ਕਿਰਿਆ, ਖਿਝਾਉਣ ਦਾ ਭਾਵ (ਕਾ.)

–ਟੀਸ ਟੀਸ ਕਰਨਾ, ਮੁਹਾ. ਸ਼ਰਾਰਤ ਕਰਨਾ, ਛੇੜ ਕਰਨਾ(ਬਿ.)

**ਟੀਸ**³, (ਜਿਲਦਸਾਜ਼ੀ) [ਅੰਗ Stitch] ਇ. ੧. ਕਿਤਾਬਾਂ ਵਿੱਚ ਸੂਏ ਨਾਲ ਕੀਤੀ ਸਿਲਾਈ; ੨. ਜੁਜ਼ਬੰਦੀ

**ਟੀਸਣਾ**, [ਟੀਸ¹+ਣਾ] ਕ੍ਰਿ. ਅਕ. ਟੀਸ ਮਾਰਨਾ

**ਟੀਸ਼ਨ**, ਪੁ. ਸਟੇਸ਼ਨ (ਪੋਠੋ. ਕੋ.)

**ਟੀਸੀ**, ਇ. ਸਿਖਰ, ਚੋਟੀ, ਰੁੱਖ ਜਾਂ ਪਹਾੜ ਦਾ ਸਭ ਤੋਂ ਉਤਲਾ ਹਿੱਸਾ

**ਟੀਹਾ ਟੰਭਾ**, (ਪੋਠੋ.) ਪੁ. ਨਿੱਕ ਸੁਕ, ਲਟਰ ਪਟਰ; ਘਰ ਦਾ ਸਮਾਨ

**ਟੀਹੂ ਟੀਹੂ**, [ਸ਼ਬਦਾਨੁ.] ਇ. ਚਕੋਰ ਦੀ ਅਵਾਜ਼

**ਟੀਕ**¹, ਪੁ. ਟਿੱਕਾ : 'ਤਿਨਾ ਮਸਤਕਿ ਊਜਲ ਟੀਕ' (ਪ੍ਰਭਾ. ਮ. ੩)

**ਟੀਕ**². [ਹਿੰ. ਟੀਕ਼=ਕਤਰਾ, ਲਕੀਰ, ਤਤੀਰੀ (ਪਲੈਟ)] ਇ. ਖ਼ੂਨ ਦੀ ਤਤੀਰੀ (ਕਾ.)

**ਟੀਕੜੀ**, ਇ. ਘੋੜੀ : 'ਮਾੜੀ ਤੇਰੀ ਟੀਕੜੀ ਮਿਟਰਿਆ, ਲਿਆਇਉਂ ਕਿਧਰੋਂ ਟੋਰ ?' (ਬੈ. ਬੋ.)

**ਟੀਕਾ**¹, [ਸੰ. ਟੀਕਾ] ਪੁ. ਭਾਸ਼ਾ; ਕਿਸੇ ਗ੍ਰੰਥ ਦੀ ਵਿਆਖਿਆ, ਟਿੱਪਣੀ

–ਟੀਕਾ ਕਾਰ, ਵਿ. ਕਿਸੇ ਗ੍ਰੰਥ ਦਾ ਟੀਕਾ ਕਰਨ ਵਾਲਾ, ਵਿਆਖਿਆਕਾਰ

–ਟੀਕਾ ਟਿੱਪਣੀ, ਇ. ੧. ਆਲੋਚਨਾ, ਪੜਚੋਲ; ੨. ਨੁਕਤਾਚੀਨੀ

**ਟੀਕਾ**,² [ਹਿੰ. ਟੀਕਾ ਦੇ. ਪ੍ਰਾ. ਟਿਕ਼ ਸ਼ਾਇਦ ਸੰ. ਤਿਲਕ਼ ਤੋਂ] ਪੁ. ਮਾਤਾ, ਪਲੇਗ ਆਦਿ ਦਾ ਲੋਦਾ, ਸੂਆ, ਇਨਜੈਕਸ਼ਨ

–ਟੀਕਾਕਾਰ, ਪੁ. ਲੋਦਾ ਕਰਨ ਵਾਲਾ (ਕਾ.)

**ਟੀਕਾ**,³ [ਸੰ. ਤਿਲਕ਼] ਵਿ. ਮੁਖੀਆ, ਸ਼ਰੋਮਣੀ : "ਸਰਨ ਪਾਲਕ ਟੀਕਾ" (ਗੂਜ. ਅ. ਮ. ੫)

**ਟੀਚਰ**, [ਅੰਗ. Teacher, ਪੁਰਾ ਅੰਗ. Toecan=ਪੜ੍ਹਾਉਣਾ, ਦਿਖਾਉਣਾ; ਜਰ. Zeigen=ਦਿਖਾਉਣਾ ਯੂਨਾ. deiknynai=ਦਿਖਾਉਣਾ] ਪੁ. ਉਸਤਾਦ, ਅਧਿਆਪਕ, ਮਾਸਟਰ

**ਟੀਚਾ**, [ਸ਼ਾਇਦ ਟਿੱਕਣਾ] ਪੁ. ੧. ਡਾਇਲ ਜਾਂ ਵੇਲਾ ਦਰਸਾਉਣ ਵਾਲੀ ਕੋਈ ਚੀਜ਼, ਘੜੀ ਦੀ ਸੂਈ ਆਦਿ; ੨. ਮਿਥਿਆ ਹੋਇਆ ਸਮਾਂ; ਮਿਥਿਆ ਹੋਇਆ ਥਾਂਉ; ੩. ਸਾਧਾਰਨ ਵਕਤ; ੪. ਨੀਯਤ ਪੈਨਸ਼ਨ (ਲੁ. ਕੋ.) ਪੁ.

ਸੀਮਾਂ) ਪੱਥ; ੬. ਮਿਥਿਆ ਹੋਇਆ ਨਿਸ਼ਾਨਾ; ੭. ਮੁੰਡਿਆਂ ਦੀ ਖੇਡ ਵਿਚ "ਟੀਰਾ" ਉਸ ਰੀਠੇ, ਕੌਲ ਡੋਡੇ, ਅਖ਼ਰੋਟ ਜਾਂ ਪੱਥਰ ਆਦਿਕ ਨੂੰ ਆਖਦੇ ਹਨ ਜਿਸ ਨਾਲ ਨਿਸ਼ਾਨਾ ਫੁੰਡਿਆ ਜਾਂਦਾ ਹੈ (ਕਾ.)

–ਟੀਰਾ ਟਿਕਾਉਣਾ, ਮੁਹਾ. ਕਿਸੇ ਕੰਮ ਲਈ ਸਮਾਂ ਨਿਸ਼ਚਿਤ ਕਰਨਾ, ਪੈਨਸ਼ਨ ਨਿਸਚਿਤ ਕਰਨਾ ਆਦਿ (ਲੁ. ਕੋ.)

**ਟੀਟ,**[1] [ਪ੍ਰਾ. ਤਿਤ; ਸੰ. ਤਿਕ੍ਤ] ਵਿ. ਬਹੁਤ ਖੱਟਾ, (ਇਹ ਸ਼ਬਦ ਆਮ ਕਰਕੇ ਖੱਟਾ ਸ਼ਬਦ ਦੇ ਨਾਲ ਮਿਲਾਕੇ ਬੋਲਿਆ ਜਾਂਦਾ ਹੈ)

–ਖੱਟਾ ਟੀਟ, ਵਿ. ਬਹੁਤ ਹੀ ਖਟਾ

**ਟੀਟ,**[2] [ਹਿੰ. ਟੀਂਟ ਟੇਂਟ; ਟੇਂਟੀ] ਪੁ. ੧. ਕਰੀਰ ਦਾ ਪੱਕਿਆ ਹੋਇਆ ਡੇਲਾ, ਪੀਂਝੂ; ੨. ਅੱਖ ਦਾ ਡੇਲਾ ਜੋ ਉਭਰਕੇ ਬਾਹਰ ਨੂੰ ਹੋ ਗਿਆ ਹੋਵੇ ਅਤੇ ਜਿਸ ਵਿਚ ਵੇਖਣ ਦੀ ਸ਼ਕਤੀ ਨਾ ਹੋਵੇ

**ਟੀਟ,**[3] [ਲਹਿੰ. ਠੁਠ=ਅੰਗੂਠਾ ਵਿਖਾਉਣਾ; ਸਿੰ. ਠੁਠਿਓ= ਅੰਗੂਠੇ ਨੂੰ ਇੰਦਰੀ ਦੇ ਸੰਕੇਤ ਵਜੋਂ ਵਿਖਾਉਣਾ] ਪੁ. ੧. ਅੰਗੂਠਾ; ਠੁੱਠ; ੨. ਅੰਡਕੋਸ਼

**ਟੀਟ,**[4] [?] ਪੁ. ਬਿਨਾ ਸੋਚੇ ਸਮਝੇ ਬੋਲਣ ਦਾ ਭਾਵ (ਲੁ. ਕੋ.)

**ਟੀਟਕ,** ਪੁ. ਇਕ ਪਰਕਾਰ ਦਾ ਕੱਦੂ (ਜਟਕੀ)

**ਟੀਟਕ ਫਾਟਕ,** ਪੁ. ਲਕਾ ਤੁਕਾ (ਪੋਠੋ. ਕੋ)

**ਟੀਟਣ ਵੱਟ,** ਪੁ. ਗੁੱਸਾ (ਪੋਠੋ. ਕੋ.) (ਲਾ.ਕ੍ਰਿ. ਚੜ੍ਹਨਾ)

**ਟੀਟਣਾ,** ਪੁ. ਖੁਲ੍ਹੇ ਛੱਡੇ ਘੋੜੇ ਜਾਂ ਖੋਤੇ ਦੀ ਹਿਣਕਦੇ ਅਤੇ ਭਜਦੇ ਹੋਇਆਂ ਦੁਲੱਤੀ ਮਾਰਦੇ ਜਾਣ ਦੀ ਕਿਰਿਆ (ਲਾ. ਕ੍ਰਿ. ਮਾਰਨਾ)

**ਟੀ. ਟੀ,** [ਅੰਗ. T. T. E=Travelling Ticket Examiner] ਪੁ. ਟਿਕਟ-ਚੈਕਰ

**ਟੀ ਟੀ,** ਇ. ਟੈਂ ਟੈਂ (ਜਟਕੀ)

**ਟੀਂਡ,** [ਟਿੰਡਾ] ਪੁ. ੧. ਟੋਡਾ; ੨. ਬਿੰਡਾ, ਬਿੱਲੀ, ਝੀਂਗਰ: "ਟੀਡੁ ਲਵੈ ਮੰਝਿ ਬਾਰੇ" (ਤੁਖਾ. ਬਾਰਹ. ਮਾਹਾ) (ਕਾ.)

**ਟੀਂਡ,** [ਪੋਠੋ.] ਇ. ੧. ਇਕ ਦੂਜੇ ਉੱਤੇ ਰੱਖੇ ਭਾਂਡਿਆਂ ਦੀ ਕਤਾਰ, ੨. ਇਕ ਦੂਜੀ ਉੱਤੇ ਰੱਖੀਆਂ ਇੱਕੋ ਜੇਹੀਆਂ ਚੀਜ਼ਾਂ ਦਾ ਸਮੂਹ (ਲਾ.ਕ੍ਰਿ. ਬੰਨ੍ਹਣਾ ਲਾਉਣਾ)

**ਟੀਂਡਸ,** ਇ. ਟਿੰਡੋ (ਪੁਆ. ਕੋ.)

**ਟੀਂਡਾ**[1]**,** [ਸੰ. ਟਿਣ੍ਡਿਸ਼] ਪੁ. ਇਕ ਪਰਸਿਧ ਸਬਜ਼ੀ, ਟਿੰਡੋ

**ਟੀਂਡਾ**[2] [ਹਿੰ. ਟੀਂਟ, ਟੇਂਟ] ਪੁ. ਕਪਾਹ ਦਾ ਕੱਚਾ ਫਲ

**ਟੀਨ,** [ਅੰਗ Tin, ਜਰ. Zinn] ਪੁ. ੧. ਲੋਹੇ ਦੀ ਪਤਲੀ ਜਿਸਤੀ ਚਾਦਰ; ੨. ਪੀਪਾ, ਕਨਸਤਰ, ਪਤਲੀ ਚਾਦਰ ਦਾ ਡਬਾ;

–ਟੀਨ-ਗਰ, ਪੁ. ਟੀਨ ਦੇ ਡੱਬੇ ਆਦਿ ਬਨਾਉਣ ਵਾਲਾ

–ਟੀਨ-ਗਰੀ, ਇ. ਟੀਨ ਦੇ ਡੱਬੇ ਆਦਿ ਬਨਾਉਣ ਦਾ ਕੰਮ, ਟੀਨਗਰ ਦਾ ਕੰਮ

**ਟੀਪ**[1]**,** [ਹਿੰ. ਟੀਪਨਾ] ਇ. ੧. ਇਟਾਂ ਦੇ ਜੋੜਾਂ ਵਿਚ ਦਿਤੀ ਚੂਨੇ ਕਲੀ ਆਦਿ ਮਸਾਲੇ ਦੀ ਬਤੀ; ੨. ਜਨਮ ਪਤਰੀ, ਟੇਵਾ; ੩. ਪਰੋਨੋਟ, ਤਮੱਸਕ; ੪. ਰਕਮ ੫. ਅਲਾਪ, ਉੱਚੀ ਸੁਰ, ਮੁਸੱਦਸ ਦੀ ਪੰਜਵੀਂ ਛੇਵੀਂ ਤੁਕ; ੬. ਤਾਸ਼ ਦਾ ਪੱਤਾ ਖਿੱਚਣ ਦਾ ਭਾਵ

–ਟੀਪ ਢਾਲਣਾ, ਮੁਹਾ. ਆਪਣੀ ਆਮਦਨੀ ਖ਼ਰਚ ਕਰਨਾ

**ਟੀਪ**[2]**,** [ਅਰ. ਕੀਫ਼, ਕیف] ਇ. ਪੀਪ, ਕੀਫ਼

**ਟੀਪ**[3]**,** ਇ. ਫ਼ੌਜ ਦਾ ਦਸਤਾ, ਕੰਪਨੀ

**ਟੀਪ**[4]**,** [ਟੀਪ=ਟੀਪ ਇਟਾਂ ਦੇ ਜੋੜਾਂ ਵਿਚ ਦਿੱਤੀ ਚੂਨੇ ਕਲੀ ਆਦਿ ਮਸਾਲੇ ਦੀ ਬੱਤੀ] ਇ. ਸਜਾਵਟ, ਸ਼ਿੰਗਾਰ

–ਟੀਪ ਟਾਪ, ਇ. ੧. ਸਜਾਵਟ; ੨. ਨੁਮਾਇਸ਼, ਦਿਖਾਵਾ

–ਟੀਪਾਂ ਢਾਲਣਾ; ਮੁਹਾ. ਸ਼ਿੰਗਾਰ ਕਰਨਾ

**ਟੀਪ ਟੱਲਾ,** (ਪੁਆ.) ਪੁ. ਟੂਮ ਟੱਲਾ

**ਟੀਪਣਾ,** [ਟਿੱਪਣਾ] ਕ੍ਰਿ ਸਕ. ਲਿਖ ਲੈਣਾ, ਦਰਜ ਕਰ ਲੈਣਾ

–ਨਕਲ ਟੀਪਣਾ, ਮੁਹਾ. ਨਕਲ ਕਰਨਾ

**ਟੀਪਾਂ,** (ਪੁਆ.) ਇ. ਟੀ ਟੀਂ (ਲਾ. ਕ੍ਰਿ. ਕਰਨਾ)

**ਟੀਪੂ,** [ਕੰਨ. ਟੀਪੂ=ਸ਼ੇਰ] ਪੁ. ੧. ਟੀਪੂ ਸੁਲਤਾਨ; ੨. ਛੋਟਾ ਜਿਹਾ ਕੁੱਤਾ, (ਅੰਗਰੇਜ਼ ਲੋਕ ਟੀਪੂ ਸੁਲਤਾਨ ਵਲ ਘਿਰਣਾ ਪਰਗਟ ਕਰਨ ਲਈ ਆਪਣੇ ਕੁਤਿਆਂ ਦਾ ਨਾਂ ਟੀਪੂ ਰਖ ਲੈਂਦੇ ਸਨ

–ਟੀਪੂ ਸੁਲਤਾਨ, ਪੁ. (ਸੰਨ ੧੭੪੫ ਤੋਂ ੧੭੯੯) ਮੈਸੂਰ ਦਾ ਦੂਜਾ ਬਾਦਸ਼ਾਹ ਹੈਦਰਅਲੀ ਦਾ ਪੁਤਰ ਜੋ ੧੭੮੨ ਵਿਚ ਗੱਦੀ ਤੇ ਬੈਠਾ। ਅੰਗਰੇਜ਼ਾਂ ਨਾਲ ਇਸ ਨੇ ਕਈ ਲੜਾਈਆਂ ਲੜੀਆਂ ਤੇ ਅੰਤ ਲੜਦਾ ਹੋਇਆ ਆਪਣੇ ਕਿਲੇ ਵਿਚ ਮਾਰਿਆ ਗਿਆ

**ਟੀਮ,** ਅੰਗ. Team; ਐਂਗ. ਸੈਕਸ,. team=ਉਲਾਦ ਸ਼ਾਇਦ teon=ਖਿੱਚਣਾ] ਇ. ਖੇਡਣ ਵਾਲਿਆਂ ਦੀ ਟੋਲੀ, ਖਿਡਾਰੀ-ਦਲ

**ਟੀਰ,** [ਸੰ. ਤਿਰਸ=ਤਿਰਛਾਪਣ] ਪੁ. ੧. ਭੈਂਗਾ ਹੋਣ ਦਾ ਦੋਸ਼ ਜਾਂ ਔਗਣ, ਭੈਂਗ; ੨. ਟੇਢਾ ਵੇਖਣ ਦਾ ਭਾਵ ਜਾਂ ਕਿਰਿਆ

–ਟੀਰ ਕਢਣਾ, (ਪੁਆ.) ਮੁਹਾ. ਭੈਂਗ ਮਾਰਨਾ

–ਟੀਰ ਮਾਰਨਾ, ਮੁਹਾ. ਭੈਂਗਾ ਵੇਖਣਾ

**ਟੀਰਾ,** [ਟੀਰ+ਆ] ਵਿ. ਪੁ. ਅਖ ਟੇਢਕੇ ਵੇਖਣ ਵਾਲਾ, ਭੈਂਗਾ

ਟੀਰੀ, ਇ. ਲਿੰ.

**ਟੀਲਾ,** ਪੁ. ਟਿੱਲਾ

–ਟੀਲੀ, ਇ. (ਕਾ.) ਚੋਟੀ. ਟੀਸੀ (ਪੁਆ. ਕੋ.)

**ਟੁਹਣਾ**, ਕ੍ਰਿ. ਸਕ. ਵੇਖੋ ਟੋਹਣਾ[1]

**ਟੁਹਣਾ,** ਪੁ. ਵੇਖੋ ਟੋਹਣਾ[2]

**ਟੁਹਣੀ**, [ਟੋਹਣ (ਆ)+ਈ] ਇ. ਟੋਹਣੀ, ਡੰਡਾ, ਡਾਂਗ, ਡੰਗੋਰੀ

**ਟੁਹਾਉਣਾ**, [ਟੋਹਣਾ] ਕ੍ਰਿ. ਪ੍ਰੇ. ਖੋਜ ਕਰਾਉਣਾ. ਪਤਾ ਲੁਆਉਣਾ

**ਟੁਹਾਈ**[1], [ਟੁਹਣਾ] ਇ. ਟੋਹਣ ਦਾ ਕੰਮ ਜਾਂ ਮਜ਼ੂਰੀ; (ਬਿ.)

**ਟੁਹਾਈ**[2], ਇ. ਵੇਖੋ ਢੁਆਈ

**ਟੁਹੁਣਾ**, ਕ੍ਰਿ. ਸਕ. ਵੇਖੋ ਟੁਹਣਾ[2].

**ਟੁਹੁਣੀ**, ਇ. ਵੇਖੋ ਟੁਹਣੀ

**ਟੁਹੁਬਾ**, ਪੁ. ਵੇਖੋ ਟੋਭਾ

**ਟੁਕ**, [ਸੰ. ਸ੍ਤੋਕ] ਵਿ. ਜ਼ਰਾ, ਥੋੜਾ, ਰਤਾ; ਕ੍ਰਿ. ਵਿ. ਥੋੜੇ ਸਮੇਂ ਲਈ

**ਟੱਕ**, [∠ਟੁੱਕਣਾ=ਕੱਟਣਾ; ਬਿਹਾ. ਹਿੰ. ਟੂਕ=ਟੁਕੜਾ,ਜ਼ਰਾ; ਸਿੰ. ਟੁਕੁ=ਟੋਕ;ਕਾਸ਼.ਟੁਖ.ਬੰਗ.ਟੁਕ;ਮਰਾ.,ਨੇਪਾ.ਟੁਕ= ਟੁਕੜਾ;] ਪੁ. ੧. ਟੁੱਕਣ ਦਾ ਨਿਸ਼ਾਨ, ਟੋਕ, ਟੱਕ, ਵੱਢਾ; ੨. ਟੋਟਾ, ਟੁਕੜਾ; ੩. ਰੋਟੀ ਦਾ ਟੁਕੜਾ; ਰੋਟੀ; ੪. ਅੱਖ ਦਾ ਜਾਲਾ (ਲੁ. ਕੋ.) (ਲਾ. ਕ੍ਰਿ. ਪੈ ਜਾਣਾ)

–ਟੁੱਕ ਟੇਰ, ਵਿ. ਪੁ. ੧. ਟੁਕੜੇ ਮੰਗਣ ਵਾਲਾ; ਟੁਕੜ–ਗਦਾ; ੨. ਕੇਵਲ ਰੋਟੀਆਂ ਖਾਣ ਵਾਲਾ ਪਰ ਕੰਮ ਨਾ ਕਰਨ ਵਾਲਾ ਬੰਦਾ

–ਭੁੱਖੇ ਅੱਗੇ ਬਾਤ ਪਾਈਏ ਕਹਿੰਦਾ ਟੁੱਕ, ਅਖੌ. ਲੋੜਵੰਦ ਆਪਣੀ ਲੋੜ ਨੂੰ ਮੁੱਖ ਰਖਦਾ ਹੈ

–ਵੱਢ ਟੁੱਕ, ਇ. ਕਟਾ-ਵਢੀ

**ਟੁੱਕਣਾ**, [ਕੱਟਣਾ] ਕ੍ਰਿ. ਸਕ. ੧. ਟੱਕ ਲਾਉਣਾ; ੨. ਕੱਟਣਾ, ਵੱਢਣਾ; ੩. ਟੁਕੜੇ ਕਰਨਾ

**ਟੁੱਕਨ**, (ਮੁਲ.) ਕ੍ਰਿ. ਸਕ. ਵੇਖੋ ਟੁੱਕਣਾ (ਮ. ਸਿੰ.)

**ਟੁੱਕਰ**, [ਟੁੱਕੜ] ਪੁ. ੧. ਰੋਟੀ ਦਾ ਵੱਡਾ ਤੇ ਮੋਟਾ ਟੁਕੜਾ, ਟੁੱਕ; ੨. ਰੋਟੀ

–ਟੁੱਕਰ-ਗਦਾ, ਪੁ. ਵੇਖੋ ਟੁੱਕੜ–ਗਦਾ

–ਟੁੱਕਰ-ਗਦਾਈ, ਇ. ਵੇਖੋ ਟੁੱਕੜ–ਗਦਾਈ

–ਟੁੱਕਰ ਚਾੜ੍ਹਨਾ, (ਪੋਠੋ.) ਮੁਹਾ. ਬਾਸੀ ਰੋਟੀ ਦੇ ਛੋਟੇ ਛੋਟੇ ਟੁਕੜੇ ਗੁੜ ਦੇ ਸ਼ੀਰੇ ਵਿਚ ਕਾੜ੍ਹਕੇ ਦਲੀਏ ਵਾਂਗ ਭੱਪਾ ਤਿਆਰ ਕਰਨਾ

–ਟੁੱਕਰ ਜੁੜਨਾ, ਮੁਹਾ. ਦੁੱਖ ਜਾਂ ਤੰਗੀ ਦੇ ਦਿਨ ਨਿਕਲ ਜਾਣਾ

–ਟੁੱਕਰ ਪਰਾਪਾ, (ਮੁਲ.) ਪੁ. ਛਾਹਵੇਲਾ, ਹਾਜ਼ਰੀ, ਦੁਪਹਿਰ ਦੀ ਰੋਟੀ ਤੋਂ ਪਹਿਲਾਂ ਖਾਧਾ ਖਾਣਾ (ਮ. ਸਿੰ.)

–ਟੁੱਕਰ-ਪੀਰ, ਪੁ. ਮੰਗਤਾ; ਫ਼ਕੀਰ, ਭਿੱਖ ਮੰਗਾ (ਜਟਕੀ)

**ਟੁਕਰਕ**, (ਮੁਲ.) [ਟੁੱਕਰ=ਟੁੱਕੜ=ਟੁਕੜਾ+ਕ] ਪੁ.ਟੁੱਕਰ, ਛੋਟਾ ਟੁਕੜਾ (ਮ. ਸਿੰ.)

**ਟੁਕਵਾਉਣਾ**, [ਟੁੱਕਣਾ] ਕ੍ਰਿ. ਪ੍ਰੇ. ਟੁਕਣ ਦਾ ਕੰਮ ਕਰਵਾਉਣਾ

**ਟੁਕਵਾਈ**, [ਟੁਕਣਾ] ਇ. ਟੁਕਣ ਦਾ ਕੰਮ ਜਾਂ ਮਦੂਰੀ

**ਟੁਕੜ**, ਵੇਖੋ ਟੁੱਕੜ

–ਟੁਕੜ-ਗਦਾ, ਪੁ. ਟੁਕੜੇ ਮੰਗਣ ਵਾਲਾ, ਮੰਗਤਾ, ਫ਼ਕੀਰ ਟੁਕਟੇਰ (ਬਿ.)

–ਟੁਕੜ-ਗਦਾਈ, ਇ. ੧. ਟੁਕੜੇ ਮੰਗਣ ਦਾ ਕਸਬ, ਟੁਕੜੇ ਮੰਗਣ ਦੀ ਕਾਰ, ਪੁ. ਮੰਗਤਾ (ਕਾ.)

–ਟੁਕੜ-ਤੋੜ, ਵਿ. ਪੁ. ਟੁਕ-ਟੇਰ

–ਟੁਕੜ-ਬੋਚ, ਵਿ. ਪੁ. ਜੋ ਦੂਜਿਆਂ ਦੇ ਟੁਕ ਤੇ ਪਲਦਾ ਹੈ, ਵਿਹਲਾ, ਮੰਗਤਾ, ਜੋ ਕੋਈ ਕੰਮ ਕਾਰ ਨਾ ਕਰੇ, ਟੁਕਟੇਰ

**ਟੁਕੜ ਭੰਨ**, ਵਿ. ਪ. ਟੁਕੜ ਬੋਚ (ਪੁਆ. ਕੋ.)

**ਟੁਕੜ**, [ਟੁਕ+ੜ] ਪੁ. ਟੁਕੜਾ, ਰੋਟੀ, ਟੁਕਰ

–ਟੁਕੜ-ਗਦਾ, ਪੁ. ਟੁਕੜੇ ਮੰਗਣ ਵਾਲਾ, ਮੰਗਤਾ, ਫ਼ਕੀਰ ਟੁਕਟੇਰ

–ਟੁੱਕੜ-ਗਦਾਈ, ਇ. ੧. ਟੁਕੜੇ ਮੰਗਣ ਦਾ ਕਸਬ, ਟੁਕੜੇ ਮੰਗਣ ਦੀ ਕਾਰ ਪੁ. ਮੰਗਤਾ (ਕਾ.)

–ਟੁੱਕੜ-ਤੋੜ. ਵਿ. ਪੁ. ਜੋ ਦੂਜਿਆਂ ਦੇ ਟੁੱਕ ਤੇ ਪਲਦਾ ਹੈ, ਵਿਹਲਾ, ਮੰਗਤਾ ਜੋ ਕੋਈ ਕੰਮ ਕਾਰ ਨਾ ਕਰੇ, ਟੁਕਟੇਰ

–ਟੁੱਕੜ-ਬੋਚ, ਵਿ. ਪੁ. ਜੋ ਦੂਜਿਆਂ ਦੇ ਟੁਕ ਤੇ ਪਲਦਾ ਹੈ, ਵਿਹਲਾ, ਮੰਗਤਾ, ਜੋ ਕੋਈ ਕੰਮਕਾਰ ਨਾ ਕਰੇ, ਟੁਕਟੇਰ

**ਟੁਕੜਾ**, [ਟੁੱਕ+ੜਾ] ਪੁ. ੧. ਕਿਸੇ ਚੀਜ਼ ਦਾ ਟੁੱਟ ਕੇ, ਕੱਟਿਆ ਜਾਂ ਛਾਂਟਿਆ ਜਾ ਕੇ ਵੱਖ ਹੋਇਆ ਹਿੱਸਾ; ੨. ਭਾਗ, ਹਿੱਸਾ, ਖੰਡ, ਟੋਟਾ, ਭੋਰਾ, ਪੁਰਜ਼ਾ; ੩. ਰੋਟੀ ਦਾ ਹਿੱਸਾ, ਟੁੱਕਰ; ੪. ਰੋਟੀ, ਰਿਜ਼ਕ, ਉਪਜੀਵਿਕਾ; ੫. ਜ਼ਮੀਨ ਦਾ ਕਿੱਤਾ

–ਟੁਕੜਾ ਟੁਕੜਾ, ਪੁ. ਇਕ ਇਕ ਟੁਕੜਾ ਹਰ ਇਕ ਟੁਕੜਾ

–ਟੁਕੜਾ ਦੇਣਾ, ਮੁਹਾ. ਕਾਰੇ ਲਾਉਣਾ

–ਟੁਕੜਿਆਂ ਤੇ ਪਲਣਾ, ਮੁਹਾ ਕਿਸੇ ਪਾਸੋਂ ਮੰਗ ਮੰਗ ਕੇ ਗੁਜ਼ਾਰਾ ਕਰਨਾ

–ਟੁਕੜੇ ਕਰਨਾ, ਮੁਹਾ. ਵੰਡੀਆਂ ਪਾਉਣਾ

–ਟੁਕੜੇ ਖਾਧੇ ਡੰਗ ਵਲਾਏ, ਕਪੜੇ ਪਾਟੇ ਘਰ ਨੂੰ ਆਏ, ਅਖੌ. ਉਦੋਂ ਕਹਿੰਦੇ ਹਨ ਜਦੋਂ ਕੋਈ ਵਕਤ ਗੁਜ਼ਾਰ ਕੇ ਬਿਨਾ ਕਮਾਏ ਬਾਹਰੋਂ ਖ਼ਾਲੀ ਹੱਥ ਘਰ ਮੁੜਦਾ ਹੈ

–ਟੁਕੜੇ ਟੁਕੜੇ ਕਰਨਾ, ਮੁਹਾ. ਚੂਰ ਚੂਰ ਕਰਨਾ, ਟੋਟੇ ਟੋਟੇ ਕਰਨਾ

–ਟੁਕੜੇ ਪਾਉਣਾ, ਮੁਹਾ. ਕਾਰੇ ਲਾਉਣਾ

–ਟੁਕੜੇ ਭੰਨਣਾ, ਮੁਹਾ. ਮੁਫ਼ਤ-ਖ਼ੋਰੀ ਕਰਨਾ, ਵਿਹਲੀਆਂ ਖਾਣਾ

–ਟੁਕੜੇ ਮੰਗਣਾ, ਕ੍ਰਿ. ਸਮਾ. ਭਿੱਖ ਮੰਗਣਾ, ਗਦਾ ਕਰਨਾ

–ਟੁਕੜੇ ਲਾਉਣਾ, ਮੁਹਾ. ਕਾਰੇ ਲਾਉਣਾ, ਰੁਜ਼ਗਾਰ ਤੇ ਲਾਉਣਾ

–ਕਲੇਜੇ ਦਾ ਟੁਕੜਾ, ਪੁ. ਪਿਆਰਾ ਪੁੱਤਰ

–(ਕਿਸੇ ਦੇ) ਟੁਕੜਿਆਂ ਤੇ ਪਲਣਾ, ਮੁਹਾ. ਦੂਜੇ ਦੇ ਸਹਾਰੇ ਗੁਜ਼ਾਰਾ ਕਰਨਾ

–ਚੰਨ ਦਾ ਟੁਕੜਾ, ਵਿ. ਪੁ. ਬਹੁਤ ਹੀ ਖ਼ੂਬਸੂਰਤ ਬੰਦਾ

–ਜਾਨ ਦਾ ਟੁਕੜਾ, ਪੁ. ਪਿਆਰਾ ਪੁੱਤਰ

–ਦਿਲ ਦਾ ਟੁਕੜਾ, ਪੁ ਬਹੁਤ ਹੀ ਪਿਆਰਾ ਬੰਦਾ

**ਟੁਕੜੀ**[1], [ਟੁਕੜ (੧)+ਈ] ਇ. ਨਿੱਕਾ ਟੁਕੜਾ; ੨. ਹਿੱਸਾ; ੩. ਸ਼ੀਸ਼ੇ ਦਾ ਛੋਟਾ ਟੁਕੜਾ; ੪. ਡਾਰ; ੫. ਕਬੂਤਰਾਂ ਦੀ ਡਾਰ; ੬. ਫ਼ੌਜ ਦਾ ਦਸਤਾ; ੭. ਭੀੜ (ਬਿ.)

**ਟੁਕੜੀ**[2], ਇ. ਕੱਤਕ ਦੀ ਪੂਰਨਮਾਸ਼ੀ ਦਾ ਤਿਉਹਾਰ, ਟਿਕੜੀ

**ਟੁੱਕਾ**, (ਮੁਲ.) [ਟੁੱਕ<ਟੁੱਕਣਾ+ਆ] ਪੁ. ੧. ਟੱਕ, ਵਾਢਾ; ੨. ਨਹਿਰ 'ਚੋਂ ਪਾਣੀ ਕੱਢਣ ਲਈ ਪਾਇਆ ਵਾਢਾ

**ਟੁਕਾਉਣਾ**, [ਟੁੱਕਣਾ] ਕ੍ਰਿ. ਪ੍ਰੇ. ਟੁੱਕਣ ਦਾ ਕੰਮ ਕਰਾਉਣਾ

**ਟੁਕਾਈ**, [ਟੁਕ (ਣਾ) ਆਈ], ਇ. ਟੁੱਕਣ ਦਾ ਕੰਮ ਜਾਂ ਮਜ਼ੂਰੀ

**ਟੁੱਕਰ**, (ਸ਼ਾਹ.) ਪੁ. ਟੁੱਕਰ

**ਟੁੰਗ**, ਪੁ. ਖ਼ਾਨਦਾਨ, ਘਰਾਣਾ (ਘਿਰਣਾ ਵਾਚਕ) (ਪੋਠੋ. ਕੋ.)

**ਟੁੰਗਣਾ**, [ਟੰਗਣਾ], ਕ੍ਰਿ. ਸਕ. ਧੋਤੀ ਦਾ ਲਾਂਗੜ ਜਾਂ ਪੱਗ ਦਾ ਲੜ ਉਤਾਂਹ ਖਿੱਚ ਕੇ ਅੜੁੰਗ ਲੈਣਾ, ਕਿਸੇ ਚੀਜ਼ ਨੂੰ ਡੱਬ ਵਿਚ ਅੜੁੰਗ ਲੈਣਾ

**ਟੁਚਾ**, [ਟੁਚ<ਸੰ ਤੁੱਛ+ਆ] ਵਿ, ਤੁੱਛ, ਕਮੀਨਾ, ਘਟੀਆ

–ਟੁਚੀਅਲ, ਵਿ. ਤੁੱਛ, ਕਮੀਨਾ, ਘਟੀਆ

**ਟੁੱਟ**, [ਟੁੱਟਣਾ] ਪੁ. ੧. ਟੁੱਟਣ ਦਾ ਭਾਵ ਜਾਂ ਕਿਰਿਆ; ੨. ਸੱਜਣਾਂ ਵਿਚ ਪਈ ਜੁਦਾਇਗੀ, ਫੁੱਟ; ੩ ਛੁਟੀ ਹੋਈ ਗਲ ਜੋ ਹਾਸ਼ੀਏ ਉਤੇ ਲਿਖੀ ਜਾਵੇ; ੪. ਕਿਸੇ ਚੀਜ਼ ਦਾ ਟੁੱਟਿਆ ਫੁਟਿਆ ਅੰਸ਼, ਟੁੱਟ ਫੁੱਟ; ੫. ਤੋੜਾ, ਟੋਟਾ, ਘਾਟਾ, ਕਮੀ (ਲਾ. ਕਿ. ਪੈਣਾ) ੬. ਨਹਿਰ ਜਾਂ ਸੂਏ ਆਦਿ ਦੇ ਟੁਟਣ ਕਰਕੇ ਉਨ੍ਹਾਂ ਖੇਤਾਂ ਤੇ ਪਿਆ ਤਾਵਾਨ, ਜਿਨ੍ਹਾਂ ਨੂੰ ਉਹ ਪਾਣੀ ਲਗ ਜਾਂਦਾ ਹੈ (ਲਾ. ਕ੍ਰਿ. ਪਾਉਣਾ, ਪੈਣਾ; ੭. ਭਾਨ, ਕਿਰਿਆਨਾ, ਰੋਜ਼ਗਾਰੀ

–ਟੁੱਟਕੇ ਪਉਣਾ, ਮੁਹਾ. ਥਕ ਟੁਟਕੇ ਆ ਲੇਟਣਾ (ਚੰਦਨਵਾੜੀ)

–ਟੁੱਟ ਪੈਣਾ, ਮੁਹਾ. ਸਾਰਾ ਜ਼ੋਰ ਲਾ ਕੇ ਹੱਲਾ ਕਰ ਦੇਣਾ

–ਟੁੱਟ ਜਾਣਾ, ਵਿ. ਟੁੱਟ ਪੈਣਾ

–ਟੁਟ ਪੂੰਜੀਆ, ਵਿ. ਪੁ. ਟਟ ਪੂੰਜੀਆ, ਥੋੜੀ ਪੂੰਜੀ ਵਾਲਾ

–ਟੁੱਟ ਪੈਣਾ. ਵਿ. ਇਕ ਗਾਲ੍ਹ ਜੋ ਆਮ ਤੌਰ ਤੇ ਜ਼ਨਾਨੀਆਂ ਵਰਤਦੀਆਂ ਹਨ, ਮਰਨ ਜੋਗਾ

**ਟੁੱਟਣਾ**, [ਪ੍ਰਾ. ਤੁਣ੍ਟ. ਸੰ. ਤ੍ਰੁਟ ਤ੍ਰੁਟ+ਣਾ] ਕ੍ਰਿ. ਅਕ. ੧. ਟੁਕੜਾ ਟੁਕੜਾ ਹੋਣਾ, ਟੋਟੇ ਹੋਣਾ, ਭੱਜਣਾ, ਫੁੱਟਣਾ; ੨. ਹੱਡੀਆਂ ਆਦਿ ਦਾ ਮੁੜਕ ਜਾਣਾ; ੩. ਜੁਦਾ ਹੋਣਾ, ਵੱਖ ਹੋਣਾ ੪. ਕਮੀ ਹੋਣਾ, ਤੋੜਾ ਹੋਣਾ; ੫. ਇਕਠੇ ਹੋਕੇ ਹੱਲਾ ਕਰਨਾ; ੬. ਭੰਗ ਹੋ ਜਾਣਾ (ਰੋਜ਼ਾ, ਵਰਤ) ੭. ਬੁਖ਼ਾਰ ਕਰਕੇ ਥਕਾਵਟ ਮਹਿਸੂਸ ਕਰਨਾ (ਸਰੀਰ) ੮. ਕੰਢਾ ਤੋੜਕੇ ਵੱਗ ਜਾਣਾ (ਨਹਿਰ, ਸੂਆ); ੯. ਸਦਾ ਲਈ ਬੰਦ ਹੋਣਾ (ਬੈਂਕ, ਸਕੂਲ)

**ਟੁੱਟਕੇ**, ਕ੍ਰਿ. ਵਿ. ੧. ਜ਼ੋਰ ਨਾਲ, ਤੇਜ਼ੀ ਨਾਲ; ੨. ਬਹੁਤ ਮਿਹਨਤ ਨਾਲ

**ਟੁੱਟ ਕੇ ਪੈਣਾ**, ਟੁੱਟ ਪੈਣਾ, ਮੁਹਾ. ੧. ਜ਼ੋਰ ਨਾਲ ਜਾ ਹਲਾ ਕਰਨਾ; ੨. ਹਾਬੜਿਆਂ ਵਾਂਗ ਪੈਣਾ

–ਟੁੱਟ ਜਾਣਾ, ਵਿ. ਪੁ. ਟੁੱਟ ਪੈਣਾ

–ਟੁੱਟ ਫੁੱਟ, ਇ. ੧. ਕਿਸੇ ਚੀਜ਼ ਦੇ ਟੁੱਟਣ ਜਾਂ ਫੁੱਟਣ ਦਾ ਭਾਵ; ੨. ਟੁੱਟੀਆਂ ਫੁੱਟੀਆਂ ਵਸਤਾਂ; ੩. ਰਹਿੰਦ ਖੂੰਹਦ

–ਟੁੱਟ ਰਹਿਣਾ, ਮੁਹਾ. ੧. ਥੱਕ ਹਾਰ ਜਾਣਾ, ਹਾਰ ਹੁੱਟ ਜਾਣਾ; ੨. ਗ਼ਰੀਬ ਹੋ ਜਾਣਾ; ੩. ਜੁਦਾ ਹੋ ਜਾਣਾ; ੪. ਅੰਦਰੋ ਅੰਦਰੀ ਘੁਲਣਾ, ਖਪਣਾ (ਲੁ. ਕੋ.)

**ਟੁੱਟਾ ਫੁੱਟਾ**, ਵਿ. ਟੱਟਿਆ ਫੱਟਿਆ

**ਟੁੱਟਿਆ ਨਿਖੁਟਿਆ**, ਵਿ. ੧. ਪੈਸੇ ਵਲੋਂ ਥੁੜਿਆ ੨. ਟੁੱਟਿਆ ਫੁੱਟਿਆ

–ਟੁੱਟਿਆ ਨੂੰ ਮੇਲਣਾ, ਮੁਹਾ. ਵਿਛੁੜਿਆਂ ਨੂੰ ਮਿਲਾਉਣਾ :
"ਵਾਰਿਸ ਟੁੱਟਿਆਂ ਨੂੰ ਰੱਬ ਮੇਲਦਾ ਈ,
ਵੇਖੋ ਕਮਲੜੇ ਨੂੰ ਪਰੀ ਲੱਗ ਗਈ" (ਹੀ. ਵਾ.)

–ਟੁੱਟਿਆ ਫੁੱਟਿਆ, ਵਿ. ੧. ਜੋ ਸਹੀ ਹਾਲਤ ਵਿਚ ਨਾ ਹੋਵੇ; ੨. ਮਾਮੂਲੀ ਜਿਹਾ, ਘਟੀਆ ਜਿਹਾ

–ਟੁੱਟਿਆ ਭੱਜਿਆ, ਵਿ. ਟੁੱਟਿਆ ਫੁੱਟਿਆ; ੨. ਥੱਕਿਆ ਹਾਰਿਆ

–ਟੁੱਟੀਆ ਬਾਹਾਂ ਗਲ ਨੂੰ ਆਉਂਦੀਆਂ ਨੇ, ਅਖੌ. ਜਦੋਂ ਕੋਈ ਸੰਬੰਧੀ ਨਿਰਧਨ ਹੋ ਜਾਂਦਾ ਹੈ ਤਾਂ ਉਹ ਧਨੀ ਸੰਬੰਧੀ ਦਾ ਆਸਰਾ ਲੈਂਦਾ ਹੈ

–ਟੁੱਟੀ ਗੰਢਣਾ, ਮੁਹਾ. ਟੁੱਟੇ ਹੋਏ ਰਿਸ਼ਤੇ ਨੂੰ ਮੁੜ ਜੋੜਨਾ

–ਟੁੱਟੀ ਫੁੱਟੀ ਬੋਲੀ, ਇ. ਸਿਧੀ ਸਾਦੀ ਬੋਲੀ

–ਹੌਸਲਾ ਟੁੱਟਣਾ, ਮੁਹਾ. ਹਿੰਮਤ ਨਾ ਰਹਿਣਾ

–ਗੜ੍ਹ ਟੁੱਟਣਾ, ਮੁਹਾ. ੧. ਕਿਲ੍ਹਾ ਫ਼ਤਿਹ ਹੋਣਾ; ੨. ਕਿਸੇ ਥਾਂ ਇਕੱਤਰ ਹੋਈ ਸ਼ਕਤੀ ਦਾ ਖ਼ਤਮ ਹੋਣਾ

–ਤਾਰਾ ਟੁੱਟਣਾ, ਮੁਹਾ. ਅਸਮਾਨ ਵਿਚ ਚੱਕਰ ਕੱਟਣ ਵਾਲੇ ਤਾਰੇ ਦੇ ਟੁਕੜੇ ਦਾ ਧਰਤੀ ਤੇ ਡਿੱਗਣ ਸਮੇਂ ਵਾਯੂ–ਮੰਡਲ ਦੀ ਰਗੜ ਨਾਲ ਚਮਕ ਪੈਣਾ

–ਦਮ ਟੁੱਟਣਾ, ਮੁਹਾ. ਸਾਹ ਟੁੱਟਣਾ, ਦਮ ਨਿਕਲਣ ਨੂੰ ਹੋਣਾ, ਮਰਨ ਨੂੰ ਹੋਣਾ

–ਦਿਲ ਟੁੱਟਣਾ, ਮੁਹਾ. ਨਿਰਾਸ਼ ਹੋਣਾ, ਮਾਯੂਸ ਹੋਣਾ

–ਬਾਂਹ ਟੁੱਟ ਜਾਣਾ, ਮੁਹਾ. ਭਾਈ ਦਾ ਮਰ ਜਾਣਾ

–ਲੱਕ ਟੁੱਟ ਜਾਣਾ, ਮੁਹਾ, ਬਹੁਤ ਸਦਮਾ ਪਹੁੰਚਣਾ, ਹੌਂਸਲਾ ਨਾ ਰਹਿਣਾ

**ਟੁੱਟ-ਪੂੰਜੀਆ**, ਵਿ. ਪੁ. ਥੋੜ੍ਹੀ ਪੂੰਜੀ ਵਾਲਾ

**ਟੁੱਟਿਣ**, (ਮੁਲ.) [ਹਿੰ. ਟੂਟਰੂ, ਟੋਟਰੂ] ਇ. ੧. ਘੁੱਗੀ; ੨. ਛੋਟੀ ਘੁੱਗੀ. (ਮ. ਸਿੰ.)

**ਟੁੱਠਣਾ** ਕ੍ਰਿ. ਅਕ. ਤੁੱਠਣਾ (ਬਿ.)

**ਟੁੰਡ**, [ਟ. ਕ. ਹਿੰ. ਠੁਠ<ਪ੍ਰਾ. ਤੁਂਟ] ਪੁ. ੧. ਬਿਨਾਂ ਹੱਥ ਵਾਲੀ ਬਾਂਹ; ਲੁੰਜ; ੨. ਰੁੱਖ ਦਾ ਰੁੰਡ ਮੁੰਡ ਤਣਾ

–ਟੁੰਡ-ਮੁੰਡ, ਵਿ. ਰੁੰਡ ਮੁੰਡ

**ਟੁੰਡਣਾ**, [ਟੁੰਡ+ਣਾ] ਕ੍ਰਿ. ਸਕ. ਕਿਸੇ ਬੂਟੇ ਦੀਆਂ ਨਰਮ ਨਰਮ ਟਾਹਣੀਆਂ ਦੇ ਅਗਲੇ ਹਿੱਸੇ ਮੁੱਛਣਾ

**ਟੁੰਡਾ**, [ਟੁੰਡ+ਆ] ਵਿ. ੧. ਟੁੱਟੀ ਹੋਈ ਬਾਂਹ ਵਾਲਾ, ਲੁੰਜਾ ੨. ਜਿਸ ਦਾ ਹੱਥ ਵੱਢਿਆ ਜਾਂ ਮਾਰਿਆ ਹੋਇਆ ਹੋਵੇ; ਪੁ. ੧. ਟਾਹਣੇ ਬਿਨਾ ਦਰਖ਼ਤ; ੨. ਬਿਨਾ ਸਿਰ ਤੋਂ ਧੜ, ੩. ਟੁੰਡਾ ਲਾਟ ਲਈ ਵੀ ਵਰਤਦੇ ਹਨ "ਸੱਠਾਂ ਕੋਹਾਂ ਦਾ ਪੰਧ ਸੀ ਲੁੱਧਿਆਣਾ, ਰਾਤੋ ਰਾਤ ਕੀਤੀ ਟੁੰਡੇ ਦੌੜ ਮੀਆਂ, ਉਹ ਭੀ ਲੁਟਿਆ ਲਾਟ ਨੇ ਆਇ ਡੇਰਾ, ਸਭੋ ਖਾਕੇ ਕੀਤੀਆਂ ਚੌੜ ਮੀਆਂ" (ਸ਼ਾਹ ਮੁਹੰਮਦ)

–ਟੁੰਡਾ ਅਸਰਾਜ, ਪੁ. ਰਾਜੇ ਸਾਰੰਗ ਦਾ ਪੁੱਤਰ ਜਿਸ ਦੇ ਪਿਤਾ ਦੇ ਹੁਕਮ ਨਾਲ ਹੱਥ ਕੱਟ ਦਿੱਤੇ ਗਏ ਸਨ

–ਟੁੰਡਾ ਲਾਟ, –ਟੁੰਡੀ ਲਾਟ, } ਪੁ. ਹਿੰਦੁਸਤਾਨ ਦਾ ਗਵਰਨਰ ਜਰਨਲ ਸਰ ਹੈਨਰੀ ਹਾਰਡਿੰਗ (੧੮੪੪–੪੮) ਜੋ ਟੁੰਡਾ ਸੀ, ਜਿਸਦੀ ਖੱਬੀ ਬਾਂਹ ਨੈਪੋਲੀਅਨ ਬੋਨਾਪਾਰਟ ਦੇ ਵਿਰੁਧ ਲੜਦਿਆਂ ਹੋਇਆਂ ਲਿਗਨੀ ਦੇ ਮੁਕਾਮ ਤੇ ਕੱਟੀ ਗਈ ਸੀ :

–ਟੁੰਡੀਆਂ ਕੱਸਣਾ ਮੁਹਾ. ਮੁਸ਼ਕਾਂ ਬੰਨ੍ਹਣਾ

–ਟੁੰਡੇ ਲਾਟ ਦੀ ਪਰਵਾਹ ਨਾ ਕਰਨਾ, ਮੁਹਾ. ਕਿਸੇ ਵੱਡੇ ਤੋਂ ਵੱਡੇ ਦੀ ਵੀ ਪਰਵਾਹ ਨਾ ਕਰਨਾ

–ਮਾਂ ਟੁੰਡੀ ਪਿਉ ਕਾਣਾ, ਪੁੱਤਰ ਮੋਤੀ ਦਾ ਦਾਣਾ, ਅਖੌ. ਮਾਂ-ਪਿਉ ਦੇ ਕੋਝੇ ਹੋਣ ਦੇ ਬਾਵਜੂਦ ਵੀ ਪੁੱਤਰ ਸੋਹਣਾ ਪੈਦਾ ਹੋ ਸਕਦਾ ਹੈ

**ਟੁੰਢਣਾ**,[<ਪ੍ਰਾ. ਤੁਣ੍ਣਣ=ਗੰਢਣਾ; ਪਾ. ਤੁਨ੍ਨਮ੍=ਸੂਈ, ਔਕਸ; ਸੰ. ਤੁਨ੍ਨ ਟ. ਕ. ਗੁ. ਤੁਣਵੁੰ; ਮਰਾ, ਤੁਣਣੇਂ=ਰਫੂ ਕਰਨਾ; ਸਿੰ. ਤੁਨਣੁ=ਰਫੂ ਕਰਨਾ; ਨੇਪਾ. ਤੁੰਨੁ=ਰਫੂ ਕਰਨਾ] ਕ੍ਰਿ. ਸਕ. ਗੰਢਣਾ, ਟਾਕੀ ਲਾਉਣਾ ਸੀਊਣਾ (ਬਿ.)

**ਟੰਢਾਉਣਾ**, [ਟੁੰਢਣਾ] ਕ੍ਰਿ. ਪ੍ਰੇ. ਟੁੰਢਣ ਦਾ ਕੰਮ ਕਰਾਉਣਾ, ਟਾਕੀ ਲਾਉਂਣਾ, ਗੰਢਾਉਣਾ

**ਟੁੰਢਾਈ**, [ਟੁੰਢ (ਣਾ) ਆਈ] ਇ. ਟੁੰਢਣ ਦਾ ਕੰਮ ਜਾਂ ਮਜ਼ੂਰੀ (ਬਿ.)

**ਟੁਣਕ**, [ਸ਼ਬਦਾਨੁ.] ਇ. ਟੁਣਕਾਰ

–ਟੁਣਕ ਟੁਣਕ ਕਰਨਾ, ਮੁਹਾ. ਟੱਲੀ ਵਾਂਗੂੰ ਵੱਜਣਾ, ਕਿਸੇ ਸਾਜ਼ ਦੀ ਤਾਰ ਦਾ ਮਿਜ਼ਰਾਬ ਜਾਂ ਉਂਗਲਾਂ ਲੱਗਣ ਤੇ ਆਵਾਜ਼ ਦੇਣਾ

**ਟੁਣਕਣਾ**[1], [ਠੁੰਗਣਾ] ਕ੍ਰਿ. ਸਕ. ਦਾਣਾ ਦਾਣਾ ਕਰਕੇ ਖਾਣਾ (ਬਿ.)

**ਟੁਣਕਣਾ**[2], [ਟੁਣਕ+ਣਾ] ਕ੍ਰਿ. ਅਕ. ਟੁਣਕਾਰ ਪੈਦਾ ਹੋਣਾ; ਕ੍ਰਿ. ਸਕ. ਛੇਲਾ ਮਾਰਨਾ, ਛੇੜਨਾ

**ਟੁਣਕਾ**[1], [ਟੁਣਕ+ਆ] ਪੁ. ਟੁਣਕਾਰਨ ਦਾ ਕੰਮ, ਠੋਲ੍ਹਾ

**ਟੁਣਕਾ**[2], ਪੁ. ੧. ਵੇਖੋ ਤੁਣਕਾ; ੨. ਟੁਣਕਾਰ

**ਟੁਣਕਾਉਣਾ**, [ਟੁਣਕ+ਆਉਣਾ] ਕ੍ਰਿ. ਸਕ. ੧. ਟਣਕਾਉਣਾ; ੨. ਟੁਣਕਾਰ ਪੈਦਾ ਕਰਨਾ

**ਟੁਣਕਾਣਾ**, ਕ੍ਰਿ. ਸਕ. ਟੁਣਕਾਉਣਾ

**ਟੁਣਕਾਰ**, [ਟੁਣਕ+ਕਾਰ] ਇ. ੧. ਕਿਸੇ ਸਾਜ਼ ਦੀ ਤਾਰ ਨੂੰ ਛੇੜਨ ਦੀ ਕਿਰਿਆ; ੨. ਸਾਜ਼ ਦੀ ਤਾਰ ਨੂੰ ਛੇੜਨ ਤੋਂ ਉਪਜੀ ਆਵਾਜ਼ ਠਣਕਾਰ : 'ਤੇਰੇ ਨਗਮੇ ਸੁਣਨ ਨੂੰ ਸੀ ਲੋੜ ਇਕ ਟੁਣਕਾਰ ਦੀ' (ਬਗ਼ਾਵਤ)

**ਟੁਣਕਾਰਨਾ**, [ਟੁਣਕਾਰ+ਨਾ] ਕ੍ਰਿ. ਸਕ. ਟੁਣਕਾਉਣਾ

**ਟੁਣਟੁਣ**, [ਟੁਣ ਸ਼ਬਦ ਦੀ ਦੁਰੁਕਤੀ] ਇ. ੧. ਟਣ–ਟਣ; ੨. ਬੱਚੇ ਦੇ ਰੋਣ ਦੀ ਆਵਾਜ਼

**ਟੁਣਟੁਣਾਉਣਾ**, [ਟੁਣਟੁਣ+ਆਉਣਾ] ਕ੍ਰਿ. ਸਕ. ਟੁਣਟੁਣ ਦੀ ਧੁਨੀ ਪੈਦਾ ਕਰਨਾ, ਹੌਲੀ ਹੌਲੀ ਵਾਜੇ ਦੀ ਆਵਾਜ਼ ਕੱਢਣਾ

**ਟੁਣਯਾ**, ਪੁ. ਟੁਣੀਆ (ਮ. ਸਿੰ)

ਟੁਣੀਆ, [ਹਿੰ. ਟਂਞ੍ਯਾਁ, ਟੁਞ੍ਯਾਁ=ਬਹੁਤ ਛੋਟਾ (ਪਲੈਟ)] ਪੁ.



ਟੁਣੀਆ

੧· ਇਕ ਕਿਸਮ ਦਾ ਤੋਤਾ; ੨. ਮੋਟੀ ਬੁੱਧ ਵਾਲਾ ਆਦਮੀ; ੩. ਕਮਜ਼ੋਰ ਤਬੀਅਤ ਵਾਲਾ ਬੰਦਾ (ਮ. ਸਿੰ.)

ਟੁੰਬ,[1] (ਪੁਆ.) [ਟੁੰਬਣਾ] ਇ. ੧. ਛੋਹ, ਸਪਰਸ਼; ੨. ਹਲੂਣਾ, ਉਕਸਾਹਟ, ਉਸੀਖ, ਚੁੱਕ (ਮ. ਸਿੰ.)

ਟੁੰਬ,[2] (ਪੁਆ.) ਇ. ਟੂਮ

–ਟੁੰਬ-ਟੱਲੀ, ਇ. ਟੂਮ-ਟੱਲੀ

--ਟੁੰਬ ਟਾਕੀ, ਇ. ਟੂਮ ਟਾਕੀ

ਟੁਬਕੀ, [ਡੁਬਕੀ] ਇ. ੧. ਵੇਖੋ ਟੁੱਭੀ; ੨. ਇਕ ਤਰ੍ਹਾਂ ਦੀ ਛੋਟੀ ਮੁਰਗਾਬੀ

ਟੁੱਬਣ, (ਲਹਿੰ.) [ਡੁੱਬਣਾ] ਕ੍ਰਿ. ਅਕ. ੧. ਚੁਭੀ ਲਾਉਣਾ, ਟੁਭੀ ਲਾਉਣਾ; ੨. ਟੁਭ਼ੀ ਲਾਕੇ ਖੂਹ ਨੂੰ ਸਾਫ਼ ਕਰਨਾ (ਜਟਕੀ)

ਟੁੰਬਣ, ਕ੍ਰਿ. ਸਕ. ਚੋਭਣਾ (ਜਟਕੀ)

ਟੁੰਬਣਾ, [ਹਿੰ. ਟੁਮਨਾ] ਕ੍ਰਿ. ਸਕ. ੧. ਛੁਹਣਾ, ਸਪਰਸ਼ ਕਰਨਾ, ਛੇੜਨਾ; ੨. ਉਠਾਉਣਾ; (ਬਿ.) ੩. ਹਿਲਾਉਣਾ (ਬਿ.) ੪. ਠੋਕਰ ਮਾਰਨਾ (ਕਾ.)

ਟੁਬਾਈ, ਇ. ਖੂਹ ਜੀਂਦਣ ਦੀ ਮਜ਼ੂਰੀ (ਜਟਕੀ)

ਟੁੰਬਾਈ, [ਟੁੰਬ (ਣਾ)+ਆਈ] ਇ. ਟੁੰਬਣ ਦੀ ਕਿਰਿਆ

ਟੁੰਬੀ, ਇ. ਵੇਖੋ ਟੁੱਭੀ

ਟੰਭ, (ਪੋਠੋ.) [ਟੁੰਭਣਾ] ਇ. ਟੀਸ, ਚੀਸ, ਦਰਦ (ਲਾ. ਕ੍ਰਿ. ਉੱਠਣਾ, ਪੈਣਾ)

ਟੁੰਭਣਾ, ਕ੍ਰਿ. ਸਕ. ਵੇਖੋ ਟੁੰਬਣਾ

ਟੁਭਾਈ, ਇ. ਖੂਹ ਗਾਲਣ ਦੀ ਕਿਰਿਆ (ਮ. ਸਿੰ.)

ਟੁੱਭੀ,=ਡੁਬਕੀ∠ਡੁੱਬਣਾ, ਬੁੱਡਣਾ ∠ਪ੍ਰਾ. ਬੁਡੁਯ∠ਸੰ. ਬੁਡ਼=ਡੁੱਬਣਾ] ਇ. ਚੁੱਭੀ, ਡੁਬਕੀ

ਟੰਮ, [ਪੁਆ.] ਇ. ਟੂਮ

ਟੁਮਕਣਾ, ਕ੍ਰਿ. ਅਕ. ਵੇਖੋ ਠੁਮਕਣਾ :

ਟੁੰਮਣਾ, ਕ੍ਰਿ. ਸਕ. ਵੇਖੋ ਟੁੰਬਣਾ

ਟੰਮਣਾ, ਪੁ. ਵੇਖੋ ਠੁਮ੍ਹਣਾ

ਟੁਮਬਣਾ, ਕ੍ਰਿ. ਸਕ. ਵੇਖੋ ਟੁੰਬਣਾ (ਮ. ਸਿੰ.)

ਟੁਰਕਣਾ, [ਟਰਕਣਾ] ਕ੍ਰਿ. ਅਕ. ਪੱਦ ਮਾਰਨਾ (ਮ. ਸਿੰ.)

ਟੁਰਣ ਫਿਰਣ, (ਲਹਿੰ.) ਪੁ. ਟੁਰਨਾ ਫਿਰਨਾ

ਟੁਰਨ (ਮੁਲ,) [ਟੁਰਨਾ] ਕ੍ਰਿ. ਅਕ. ੧. ਟੁਰਨਾ; ੨. ਮਰਨਾ (ਮ. ਸਿੰ.)

–ਟੁਰਨ ਫਿਰਨ, ਪੁ. ਤੁਰਨਾ ਫਿਰਨਾ

ਟੁਰਨਾ, [ਸੰ.ਤ੍ਵਰ੍=ਤੇਜ਼ ਚੱਲਣਾ] ਕ੍ਰਿ. ਅਕ. ੧. ਤੁਰਨਾ ਚਲਣਾ; ੨. ਜਾਰੀ ਹੋਣਾ, ਅਰੰਭ ਹੋਣਾ (ਕਾ.); ੩. ਵਿਦਾ ਹੋਣਾ

–ਟੁਰਦਾ ਹੋਣਾ, ਮੁਹਾ. ੧ ਚਲਾ ਜਾਣਾ, ਖਿਸਕ ਜਾਣਾ; ੨. ਮਰ ਜਾਣਾ

–ਟੁਰਦਾ ਰਾਹੁ ਹੋਣਾ. (ਪੋਠੋ.) ਮੁਹਾ. ਮਰ ਜਾਣਾ, ਕਾਲ–ਵਸ ਹੋ ਜਾਣਾ

–ਟੁਰ ਨਾ ਸਕੇ ਆਪ ਤੇ ਲਾਨ੍ਹਤ ਗੋਡਿਆਂ ਨੂੰ, ਅਖੋ. ਉੱਠ ਨਾ ਸਕੇ ਆਪ ਫਿੱਟੇ ਮੂੰਹ ਗੋਡਿਆਂ ਦਾ (ਮ. ਸਿੰ.)

–ਟੁਰ ਜਾਣਾ, ਕ੍ਰਿ. ਸਮਾ. ਚਲਾ ਜਾਣਾ, ਵਿਦਾ ਹੋ ਜਾਣਾ

–ਟੁਰ ਪੈਣਾ, ਕ੍ਰਿ. ਸਮਾ. ਚਲ ਪੈਣਾ, ਚਾਲੂ ਹੋ ਜਾਣਾ

ਟੁਰਾਊ, [ਟੁਰ (ਨਾ)+ਆਊ] ਵਿ. ਟੁਰਨ ਵਾਲਾ, ਤੁਰਨ ਨੂੰ ਤਿਆਰ : 'ਮੇਰਾ ਢੋਲ ਟੁਰਾਊ ਫੇਰਾ ਓਦੇ ਵੀ ਪਾਣਾ' (ਬਾ. ਢੋ.)

ਟੁਰੁਣ, ਕ੍ਰਿ. ਅਕ. ਟੁਰਨਾ (ਸ਼ਾਹ ਪੁਰੀ)

ਟੁੱਲ[1], [ਹਿੰ. ਟਿਲ੍ਲਾ, ਟਲ੍ਲਾ] ਪੁ. ੧. ਗੁਲੀ ਨੂੰ ਡੰਡਾ ਮਾਰਨ ਦੀ ਕਿਰਿਆ, ਟੱਲਾ, ਟੋਣਾ; ੨. ਸੱਟ, ਚੋਟ; (ਬਿ.) ੩. ਜ਼ੋਰ, ਤਾਕਤ. ਟਿੱਲ (ਲਾ. ਕ੍ਰਿ. ਮਾਰਨਾ, ਲੱਗਣਾ, ਲਾਉਣਾ

–ਟੁੱਲ ਵਜ ਜਾਣਾ, ਮੁਹਾ. ੧. ਦਾਅ ਲੱਗਣਾ; ੨. ਤੀਰ ਨਿਸ਼ਾਨੇ ਤੇ ਬੈਠਣਾ

ਟੁੱਲ,[2] [ਅੰਗ. Twill] ਇ. ਟਵਿਲ

ਟੁਲਣਾ, ਕ੍ਰਿ. ਅਕ. ਵੇਖੋ ਡੁਲ੍ਹਣਾ

–ਟੁਲ ਟੁਲ ਪੈਣਾ, ਮੁਹਾ. ਡੁਲ੍ਹ ਡੁਲ੍ਹ ਪੈਣਾ : 'ਹਰਿ ਰਸ ਟੁਲਿ ਟੁਲਿ ਪਉਦਾ ਜੀਉ' (ਮਾਝ ਮ. ੪)

ਟੁੱਲਾ, ਪੁ. ਵੇਖੋ ਟੁੱਲ

ਟੂੰ, [ਸ਼ਬਦਾਨੁ] ਇ. ਹਵਾ ਸਰਕਨ ਦੀ ਅਵਾਜ਼, ਪੱਦ

ਟੂੰ ਟਾਂ, [ਸ਼ਬਦਾਨੁ.] ਇ. ਅਗੋਂ ਬੋਲਣ ਦਾ ਭਾਵ; ੨. ਨਾਂਹ ੩. ਸ਼ੇਖੀ (ਲਾ. ਕ੍ਰਿ. ਕਰਨਾ) (ਬਿ.) ੪. ਚੂੰ-ਚਿਰਾਂ, ਹੁੱਜਤ; ੫. ਮਾੜਾ ਮੋਟਾ ਗਾ ਵਜਾ ਸਕਣ ਦਾ ਭਾਵ, ੬. ਬੱਚੇ ਦੀਆਂ ਤੋਤਲੀਆਂ ਗੱਲਾਂ

–ਟੂੰ ਟੂੰ, ਇ. ਬੱਚੇ ਦੀ ਜ਼ਿੱਦ ਕਰਦਿਆਂ ਹੋਇਆਂ ਰੋਣ ਦੀ ਕਿਰਿਆ

ਟੂਸ, [ਸ਼ਾਇਦ ਹਿੰ. ਟੂਸਾ=ਸੂਤ] ਇ. ਇਕ ਰੇਸ਼ਮੀ ਧਾਗਾ ਜਿਸ ਦੇ ਨਾਲ ਦਰਜ਼ੀ ਗਰਮ ਕੋਟਾਂ ਦੇ ਕਾਜ ਕਰਦੇ ਹਨ

**ਟੂਸ,**[2] ਇ. ਵੇਖੋ ਤੂਸ

**ਟੂਸਾ,** [ਹਿੰ. ਟੂਸਾ] ਪੁ. ੧. ਕਪਾਹ ਜਾਂ ਅੱਕ ਦੇ ਬੂਟੇ ਦਾ ਉੱਤਲਾ ਕੋਮਲ ਗੋਭਾ, ਨਵੀਂ ਫੁੱਟੀ ਕਰੂੰਬਲ, ਕਰੂਮਲ; ੨. ਫੁਲ ਦੀ ਡੋਡੀ (ਕਾ.)

–ਟੂਸਾ ਭੰਨਣਾ, ਟੂਸਾ ਮਰੂੰਡਣਾ, ਮੁਹਾ. ਸਿਰ ਤੋੜਨਾ (ਪੁਆ. ਕੋ.)

–ਟੂਸੀ, ਇ. ਛੋਟਾ ਟੂਸਾ (ਬਿ.)

–ਟੂਸਾਂ ਨਿਕਲ ਜਾਣਾ, ਮਹਾ. ਭੈੜੀ ਬੋ ਕਾਰਣ ਦਿਲ ਬੁਰਾ ਹੋਣਾ (ਬਿ.)

**ਟੂਹਕਣਾ,** ਕ੍ਰਿ. ਅਕ. ਵੇਖੋ ਢੁੱਕਣਾ : "ਸੰਨ੍ਹਾਂ ਸਾਰਿਆਂ ਤੋਂ ਛਡ ਆਈਏ, ਹੁਣ ਆ ਟੂਹਕੀਏ ਰਗ ਤੇ" (ਬਾ. ਢੋ.)

**ਟੂਕ,** [ਟੁੱਕਣਾ] ਇ. ੧. ਪੁਸਤਕ ਵਿੱਚ ਭੁਲਿਆ ਪਾਠ ਜੋ ਹਾਸ਼ੀਏ ਤੇ ਲਿਖਿਆ ਜਾਂਦਾ ਹੈ; ੨. ਪੁਸਤਕ ਵਿੱਚ ਭੁੱਲੇ ਪਾਠ ਵਲ ਸੰਕੇਤ ਕਰਨ ਵਾਲਾ ਚਿੰਨ੍ਹ; ੩. ਕਿਸੇ ਲਿਖਤ ਜਾਂ ਲੇਖ ਦਾ ਕੋਈ ਹਿੱਸਾ ਜਿਸ ਨੂੰ ਹਵਾਲੇ ਵਜੋਂ ਵਰਤਿਆ ਜਾਵੇ

–ਚਰਨ-ਟੂਕ, ਇ. ਫੁਟ ਨੋਟ

**ਟੂਟਣਾ,** (ਪੁਆ.) [ਟੂਟ (ੀ)+ਣਾ] ਪੁ. ੧. ਡੁਡਣਾ; ੨. ਤਖ਼ਤੇ ਦੀ ਚੂਲ ਦਾ ਆਧਾਰ, ਉਹ ਲੱਕੜ ਜਾਂ ਪੱਥਰ ਜਿਸ ਉੱਤੇ ਤਖ਼ਤੇ ਦੀ ਚੂਲ ਰੱਖੀ ਜਾਵੇ, ਟੇਟੂਆਂ



ਟੂਟਣਾ

**ਟੂਟਣੀ,** (ਪੁਆ.) ਇ. ਟੂਟੀ

**ਟੂਟਨ,** [ਟੂਟਣਾ] ਇ. ਅਣਬਣ, ਨਾਚਾਕੀ : 'ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ' (ਪ੍ਰਭਾ. ਅ. ਮ. ੫.)

**ਟੂਟਨਾ,** ਕ੍ਰਿ. ਅਕ. ਵੇਖੋ ਟੁੱਟਣਾ : 'ਟੂਟੀ ਨਿੰਦਕ ਕੀ ਅਧ ਬੀਚ' (ਸਾਰ. ਮ. ੫.)

**ਟੂਟੀ,** [ਟ. ਕ. ਹਿੰ. ਟੋਂਟੀ <ਪ੍ਰਾ; ਤੁਣਡ; ਸੰ. ਤੁਣਡ=ਮੂੰਹ; ਤ੍ਰੋਟਿ=ਚੁੰਜ; ਸਿੰ. ਟੋਟੀ=ਹੁੱਕੇ ਦਾ ਮੂੰਹ; ਗੁ. ਟੋਟੋ= ਘੰਡੀ; ਮਰਾ. ਤੋਟੀ; ਨੇਪਾ. ਟੁਟੋ (ਟਰਨਰ)] ਇ. ੧. ਲੋਟੇ, ਚਾਹਦਾਨੀ ਆਦਿ ਦੀ ਅੱਗੇ ਨੂੰ ਵਧਵੀਂ ਨਲਕੀ ਜਿਸ ਵਿਚੋਂ ਚਾਹ ਪਾਣੀ ਆਦਿ ਦੀ ਧਾਰ ਪੈਂਦੀ ਹੈ, ਤਤੜੀ; ੨. ਪਾਣੀ ਦੇ ਨਲਕੇ ਦਾ ਮੂੰਹ ਜਿਥੋਂ ਧਾਰ ਡਿਗਦੀ ਹੈ; ੩. ਪਿੱਤਲ, ਲੋਹੇ ਆਦਿ ਧਾਤ ਦਾ ਉਹ ਪੁਰਜ਼ਾ ਜੋ ਨਲਕੇ ਦੇ ਅੱਗੇ ਪਾਣੀ ਨੂੰ ਖੋਲ੍ਹਣ ਜਾਂ ਬੰਦ ਕਰਨ ਲਈ ਲਾਇਆ ਜਾਂਦਾ ਹੈ; ੪. ਹੁੱਕੇ ਦੀ ਨੜੀ ਅੱਗੇ ਲੱਗਾ ਸੰਮ ਜਿਸ ਨੂੰ ਮੂੰਹ ਵਿਚ ਲੈ ਕੇ ਹੁੱਕਾ ਪੀਂਦੇ ਹਨ; ੫. ਉਹ ਬਰਤਨ ਜਾਂ ਹੌਜ਼ ਜਿਸ ਨੂੰ ਪਾਣੀ ਖੋਲ੍ਹਣ ਜਾਂ ਬੰਦ ਕਰਨ ਵਾਲਾ ਪੁਰਜ਼ਾ ਲੱਗਾ ਹੁੰਦਾ ਹੈ; ੬. ਟੈਂਕੀ ਦੇ ਪਾਣੀ ਦਾ ਨਲਕਾ; ੭. ਦਿਲ ਤੇ ਫੇਫੜੇ ਦੀ ਹਰਕਤ ਜਾਣਨ ਵਾਲਾ ਡਾਕਟਰਾਂ ਦਾ ਔਜ਼ਾਰ, ਸਟੈਥਿਸਕੋਪ; ੮. ਫੜ੍ਹਾਂ ਮਾਰਨ ਵਾਲਾ ਆਦਮੀ

–ਟੂਟੀਦਾਰ, ਵਿ. ਟੂਟੀ ਵਾਲਾ

–ਟੂਟੀਦਾਰ ਪਗੜੀ, ਇ. ਨੋਕਦਾਰ ਪਗੜੀ, ਪਟਿਆਲੇ ਸ਼ਾਹੀ ਪਗੜੀ



ਟੂਟੀਦਾਰ ਪਗੜੀ

–ਸ਼ੈਤਾਨ ਦੀ ਟੂਟੀ, ਪੁ. ਸ਼ਰਾਰਤੀ ਆਦਮੀ

–ਕਾਂ ਟੂਟੀ, ਕਾਉਂ ਟੂਟੀ, ਕੌਂ ਟੂਟੀ,] ਇ. ੧. ਕਿਸੇ ਲੇਸਦਾਰ ਮਾਦੇ ਦਾ ਬਣਿਆ ਖ਼ੋਲ ਜੋ ਆਮ ਕਰਕੇ ਪੁਰਾਣੀ ਝਿੰਗ ਤੇ ਲੱਗਾ ਹੋਇਆ ਹੁੰਦਾ ਹੈ; ੨. ਪੱਚੇ ਦੀ ਇੰਦਰੀ ਨੂੰ ਭੀ ਕਹਿੰਦੇ ਹਨ; ੩. ਇਕ ਬੂਟੀ ਜਿਸ ਨੂੰ ਕੰਨ ਕਉਆ ਵੀ ਆਖਦੇ ਹਨ ਜਿਸ ਦੇ ਪਕੌੜੇ ਬੜੇ ਸੁਆਦਲੇ ਬਣਦੇ ਹਨ



ਟੂਟੀ- (ਕਾਂ)

**ਟੂੰਡਾ,** (ਪੁਆ.) ਵਿ. ਵੇਖੋ ਟੁੰਡਾ

**ਟੂਣਾ,** [ਟ. ਕ. ਹਿੰ. ਟੋਨਾ, ਸਿੰ. ਟੋਣੋਂ; ਗੁ. ਟੋਣੁ; ਉੜੀਂ ਟੁਣਾ; ਕੰਨ. ਟੋਣੇ, ਨੇਪਾ. ਟੁਨਾ] ਪੁ. ਜਾਦੂ, ਮੰਤਰ,

ਝਾੜਾ, ਤੰਤਰ, ਟਾਮਣ (ਲਾ. ਕ੍ਰਿ. ਹੋਣਾ, ਕਰਨਾ)

–ਟੂਣਾ ਕਾਮਣ, ਪੁ. ਵੇਖੋ ਟੂਣਾ ਟਾਮਣ : 'ਪ੍ਰੇਮਣ ਇਸ ਮਤਲਬ ਲਈ ਟੂਣੇ ਕਾਮਣ ਕਰਦੀ ਹੈ' (ਬੁਲ੍ਹੇ ਸ਼ਾਹ ਔਕ)

–ਟੂਣਾ ਟੱਪਾ, ਪੁ. ਟੂਣਾ-ਟਾਮਣ

–ਟੂਣਾ ਟਾਮਣ, ਪੁ. ਜਾਦੂ ਟੂਣਾ

–ਟੂਣਾ ਟੋਟਕਾ, ਪੁ. ਜਾਦੂ ਟੂਣਾ

**ਟੂਣੇਹਾਰ,** [ਟੂਣਾ+ਹਾਰ] ਪੁ. ਟੂਣਾ ਕਰਨ ਵਾਲਾ

–ਟੂਣੇ ਹਾਰਨ, } ਇ. ਟੂਣਾ ਕਰਨ ਵਾਲੀ ਤੀਵੀਂ
–ਟੂਣੇਹਾਰੀ, }

**ਟੂਨਾ,** ਪੁ. ਵੇਖੋ ਟੂਣਾ

–ਟੂਨਾ ਟੰਜਰ, ਪੁ. ਜਾਦੂ ਟੂਣਾ :

"ਏਸ ਮਨਤਰਾਂ ਜਨਤਰਾਂ ਘੋਲ ਪੀਤਾ,
ਟੂਨੇ ਟੰਜਰਾਂ ਪਰ੍ਹਾਂ ਹਟਾਇਆ ਜੇ"
(ਰਾਜਾ ਭਰਥਰੀ, ਕਾਲੀਦਾਸ)

**ਟੂਪ,** (ਪੇਂਡੂ) ਇ. ਟਿਊਬ

**ਟੂੰਬ,**[1] [ਹਿੰ. ਟੂਮ] ਇ. ੧. ਧਾਤ ਦਾ ਟੁਕੜਾ; ੨. ਜਵਾਹਰ, ਮਾਣਕ, ਨਗ (ਮ. ਸਿੰ.)
੩. ਮਾਸ ਦਾ ਟੁਕੜਾ. (ਦਿਲ, ਜਿਗਰ, ਦਿਮਾਗ਼ ਤੇ ਪੈਰ ਆਦਿ); ੪. ਟੂਮ. : "ਸੋਇਨਾ ਟੂੰਬ ਬਣੇ ਉਸ ਵੇਲੇ ਪੈਂਦਾ ਜਦੋਂ ਕੁਠਾਲੀ ਹੈ" (ਜ਼ਿੰਦਗੀ ਬਿਲਾਸ, ਦਯਾ ਸਿੰਘ ਆਰਫ਼)

–ਟੂੰਬ ਛੱਲਾ, ਪੁ. ਵੇਖੋ ਟੂਮ ਛੱਲਾ

–ਟੂੰਬ ਟੱਲੀ, ਇ. ਵੇਖੋ ਟੂਮ ਟੱਲੀ

–ਟੂੰਬ ਟਾਕੀ, ਇ. ਵੇਖੋ ਟੂਮ ਟਾਕੀ

ਟੂੰਬ ਤਗਾਦਾ, ਪੁ. ਵੇਖੋ ਟੂਮ ਤਗਾਦਾ

**ਟੂੰਬਣਾ,** ਕ੍ਰਿ. ਸਕ. ਵੇਖੋ ਟੁੰਬਣਾ

**ਟੂਮ,** [ਹਿੰ. ਟੂਮ] ਇ. ੧. ਗਹਿਣਾ, ਜ਼ੇਵਰ, ਭੂਸ਼ਨ; ੨. ਸੁੰਦਰ ਇਸਤਰੀ (ਕਾ.)

–ਟੂਮ ਛੱਲਾ, ਪੁ. ਗਹਿਣਾ ਗੱਟਾ, ਗਹਿਣਾ ਆਦਿ

–ਟੂਮ ਟੱਲਾ, ਪੁ. ਜ਼ੇਵਰ ਤੇ ਕਪੜੇ

–ਟੂਮ ਟੱਲੀ, ਇ. ਜ਼ੇਵਰ ਤੇ ਕਪੜੇ

–ਟੂਮ ਟਾਕੀ, ਇ. ਗਹਿਣੇ ਕਪੜੇ

–ਟੂਮ ਤਗਾਦਾ, ਪੁ. ਗਹਿਣਾ ਗੱਟਾ

–ਟੂਮ ਬਿਨਾ ਤੀਵੀਂ ਹੈ ਇਉਂ, ਬਿਨ ਪਾਣੀ ਦੇ ਖੇਤੀ ਜਿਉਂ, ਅਖੌ. ਬਿਨਾ ਗਹਿਣਿਆਂ ਦੇ ਤੀਵੀਂ ਨਹੀਂ ਸੋਭਦੀ

**ਟੂਰ,** [ਅੰਗ. Tour; ਲਾਤ. Ternus] ਪੁ. ਦੌਰਾ

**ਟੂਰਨਾਮੈਂਟ,** [ਅੰਗ. Tournament; ਪੁਰਾ. ਫ਼੍ਰਾਂ. tournoiment ਲਾਤ. tornare] ਪੁ. ਖੇਡਾਂ ਦੇ ਮੁਕਾਬਲੇ

**ਟੂਲ,**[1] [ਟੂਲਣਾ] ਇ. ਊਂਘ, ਪੀਨਕ (ਲਾ. ਕ੍ਰਿ. ਆਉਣਾ)

**ਟੂਲ,**[2] (ਪੇਂਡੂ, ਪੁ. ਸਟੂਲ

**ਟੂਲ,**[3] ਇ. ਟਵਿਲ

**ਟੂਲ,**[4] ਇ. ਲਾਲ ਰੰਗ ਦਾ ਇਕ ਕਪੜਾ ਜਿਸ ਦੇ ਘਗਰੇ ਆਦਿ ਬਣਾਏ ਜਾਂਦੇ ਸਨ

**ਟੂਲ,**[5] [ਅੰਗ Tool; ਪੁਰਾ. ਅੰਗ. tol] ਪੁ. ਸਾਧਨ, ਹਥਿਆਰ : "ਉਹਨੂੰ ਉਸਦੇ ਪਤੀ ਦੇ ਵਿਰੁਧ ਟੂਲ ਵਜੋਂ ਵਰਤਿਆ ਜਾਏ" (ਹੱਡ ਬੀਤੀਆਂ)

**ਟੂਲਣਾ,** [ਡੋਲਣਾ] ਕ੍ਰਿ. ਅਕ. ਪੀਨਕ ਲੱਗਣਾ, ਊਂਘਣਾ

**ਟੂਲਾ,** [ਟੂਲ[1]+ਆ] ਪੁ. ਊਂਘ ਦਾ ਝੂਟਾ, ਨੀਂਦ ਦੀ ਲੋਰੀ

**ਟੂਲੀ,** [ਟੂਲ[2]+ਈ] ਵਿ. ਟੂਲ ਦੇ ਰੰਗ ਦਾ, ਗੂੜ੍ਹੇ ਲਾਲ ਰੰਗ ਦਾ

**ਟੂੜਾ,** (ਪੋਠੋ.) [ਟੁਕੜਾ] ਪੁ. ਰੋਟੀ ਦਾ ਟੁਕੜਾ, ਰੋਟੀ

**ਟੇਉਂਗਰਾ,** (ਪੁਆ.) ਵਿ. ਟੇਂਗਰਾ

**ਟੇਸਣ,** (ਪੇਂਡੂ) ਪੁ. ਸਟੇਸ਼ਨ

**ਟੇਸੂ,** [ਹਿੰ. ਟੇਸੂ.] ਪੁ. ਕੇਸੂ (ਕਾ.)

**ਟੇਹੁਲਾ,** ਪੁ. ਟਿਉਹਲਾ (ਪੁਆ, ਕੋ.)

**ਟੇਕ,**[1] [ਹਿੰ. टेक∠टिकना] ਇ. ੧. ਉਹ ਲਕੜੀ ਜੋ ਕਿਸੇ ਭਾਰੀ ਚੀਜ਼ ਜਾਂ ਵੇਲ ਨੂੰ ਹੇਠੋਂ ਸਹਾਰਾ ਦੇਣ ਲਈ ਵਰਤੀ ਜਾਂਦੀ ਹੈ, ਥੰਮ੍ਹੀ; ੨. ਸਹਾਰਾ, ਢਾਸਣਾ, (ਲਾ. ਕ੍ਰਿ. ਲਾਉਣਾ); ੩. ਆਸਰਾ, ਆਧਾਰ; ੪. ਸੋਟੀ, ਟੋਹਣੀ; ੫. ਗੀਤ ਦਾ ਉਹ ਟੱਪਾ ਜੋ ਮੁੜ ਮੁੜ ਕੇ ਦੁਹਰਾਇਆ ਜਾਂਦਾ ਹੈ; ੬. ਬਚਾਉ, ਅਟਕਾਉ (ਬਿ.)
੨. ਮਨ ਵਿਚ ਟਿਕਿਆ ਸੰਕਲਪ; ਮਨ ਵਿੱਚ ਠਾਣੀ ਹੋਈ ਗੱਲ, ਦ੍ਰਿੜ੍ਹ ਸੰਕਲਪ (ਲਾ. ਕ੍ਰਿ. ਰੱਖਣਾ)

**ਟੇਕ,**[2] [ਟਿਕਣਾ] ਇ. ਟਿਕਾਉ, ਚੈਨ (ਲਾ. ਕ੍ਰਿ. ਆਉਣਾ)

**ਟੇਕ,**[3] ਇ. ਖਜੂਰ ਦੀ ਟਾਹਣੀ ਦਾ ਕੰਡਿਆਂ ਵਾਲਾ ਹਿੱਸਾ

**ਟੇਕਣ,** [ਟੇਕਣ (੧)] ਪੁ. ੧. ਥੰਮ੍ਹੀਂ, ਤੁੱਲ; ੨. ਢਾਸਣਾ, ਸਹਾਰਾ, ਆਸਰਾ, ਠਮ੍ਹਣਾ; (ਲੁ. ਕੋ.)
ਇ. ਲੱਕੜਾਂ ਦਾ ਗੱਠਾ,

**ਟੇਕਣ,** [ਟੇਕ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਆਸਰਾ ਦੇਣਾ, ਠਮ੍ਹਣਾ ਦੇਣਾ (ਜਟਕੀ)

**ਟੇਕਣਾ,** [ਟਿਕਣਾ] ਕ੍ਰਿ. ਸਕ. ੧. ਸਹਾਰਾ ਦੇਣਾ, ਆਧਾਰ ਦੇਣਾ; ੨. ਧਰਨਾ, ਰਖਣਾ; ੩. ਨਿਸਚੇ ਕਰਨਾ, ਵਿਚਾਰ ਮਗਰੋਂ ਕਿਸੇ ਗੱਲ ਨੂੰ ਠੀਕ ਠਹਿਰਾਉਣਾ

–ਗੋਡੇ ਟੇਕਣਾ, ਮੁਹਾ. ਹਾਰ ਮੰਨਣਾ, ਈਨ ਮੰਨਣਾ

–ਦੂਰੋਂ ਮੱਥਾ ਟੇਕਣਾ, ਮੁਹਾ. ਪਰੇ ਰਹਿਣਾ ਦੂਰ ਰਹਿਣਾ, ਬਚਕੇ ਰਹਿਣਾ

–ਧੀ ਆਈ ਪੇਕੇ, ਜਵਾਈ ਮੱਥਾ ਟੇਕੇ, ਧੀ ਗਈ ਸਾਹੁਰੇ, ਜਵਾਈ ਮੂਲ ਨਾ ਬਾਹੁੜੇ] ਅਖੌ. ਹਮੇਸ਼ਾਂ ਗ਼ਰਜ਼ ਨੂੰ ਹੀ ਸਲਾਮਾਂ ਹੁੰਦੀਆਂ ਹਨ, ਗ਼ਰਜ਼ ਪੂਰੀ ਹੋ ਜਾਣ ਤੇ ਕੋਈ ਨਹੀਂ ਪੁੱਛਦਾ

–ਮੱਥਾ ਟੇਕਣਾ, ਮੁਹਾ. ਸਿਰ ਨਿਵਾਉਣਾ, ਸਿਜਦਾ ਕਰਨਾ, ਜ਼ਮੀਨ ਤੇ ਮੱਥਾ ਰੱਖ ਕੇ ਨਮਸਕਾਰ ਕਰਨਾ

**ਟੇਕਣੀ**, [ਟੇਕ+ਣੀ] ਇ. ਥੰਮ੍ਹੀ, ਸੋਟੀ, ਟੋਹਣੀ

**ਟੇਕਰਾ**, [ਹਿੰ. ਟੇਕਰਾ] ਪੁ. ਉੱਚੀ ਥਾਂ, ਟਿੱਬਾ, ਟਿੱਲਾ

–ਟੇਕਰੀ, ਇ. ਛੋਟਾ ਟਿੱਬਾ

**ਟੇਕਲਾ**, (ਪੋਠੋ.) [ਟੇਕ+ਲਾ] ਪੁ. ਉਹ ਕਿਰਿਆ ਜਿਸ



**ਟੇਕਲਾ**

ਅਨੁਸਾਰ ਲੱਲ੍ਹੋ, (ਘੇਰ ਘਮੰਡ) ਖੇਡਦਿਆਂ ਇੱਕ ਘੁਤੀ ਵਿੱਚ ਦੋ ਖਿਡਾਰੀਆਂ ਦੇ ਡੰਡੇ ਪੈ ਜਾਣ ਤੇ ਤੀਜਾ ਖਿਡਾਰੀ ਆਪਣਾ ਡੰਡਾ ਦੋਹਾਂ ਦੇ ਡੰਡਿਆਂ ਵਿਚਕਾਰ ਰੱਖ ਕੇ ਘੁਮਾਉਂਦਾ ਹੈ, ਜਿਸ ਖਿਡਾਰੀ ਦਾ ਡੰਡਾ ਘੁੱਤੀ ਵਿੱਚੋਂ ਨਿਕਲ ਜਾਂਦਾ ਹੈ, ਉਹ ਉਸ ਘੁੱਤੀ ਦਾ ਹੱਕਦਾਰ ਨਹੀਂ ਰਹਿੰਦਾ

–ਟੇਕਲਾ ਚਾੜ੍ਹਨਾ, ਮੁਹਾ. ਤਕਲੀਫ਼ ਦੇਣਾ, ਸਰੀਰਕ ਖੇਦ ਦੇਣਾ (ਪੋਠੋ. ਕੋ.)

**ਟੇਂਗਣਾ**, (ਪੁਆ) ਵਿ. ਠੇਂਗਣਾ

**ਟੇਂਗਣੀ**, ਇ. ਵੇਖੋ ਟੇਂਗਣੀ

**ਟੇਂਗਰਾ**, ਟ. ਕ. ਹਿੰ. ਢੀਂਗਰ ∠ਸੰ.ਭਿੰਗਰ=ਨੌਕਰ, ਬਦਮਾਸ਼, ਗੁਜ. ਡਿੰਗਰਾ, ਮਰਾ. ਡਿਕਰਾ; ਬੰਗ. ਡਿੰਗਰ=ਬਦਮਾਸ਼; ਪੁ. ੧. ਹਰਾਮੀ ਬੱਚਾ, ਹਰਾਮੀ ੨. ਬਦਮਾਸ਼, ਬੁਰਿਆਰ (ਮ. ਸਿੰ.)

–ਟੇਂਗਰੀ, ਇ. ਲਿੰ.

**ਟੇਂਙਣੀ**, ਇ. ਵੇਖੋ ਟੇਂਗਣੀ

**ਟੇਟਕਾ**[1], [ਟੇਟ=ਟੱਟੂ+ਕਾ] ਵਿ. ਮਧਰਾ, ਨਿਕੇ ਕੱਦ ਦਾ ਮਨੁੱਖ

**ਟੇਟਕਾ**[2], [ਸੰ. ਤਾਟਙ੍ਕ+ਆ] ਪੁ. ਇਕ ਛੋਟਾ ਜਿਹਾ ਕੰਨਾਂ ਦਾ ਗਹਿਣਾ

**ਟੇਟਵਾਂ ਚੂੜਾ**, ਪੁ. ਚਾਂਦੀ ਦੇ ਚੂੜੇ ਦੀ ਇਕ ਕਿਸਮ (ਪੋਠੋ. ਕੋ.)

**ਟੇਟਾ**[1], [ਟੰਟਾ] ਪੁ. ੧. ਟੱਕਰ, ਸਾਹਮਣਾ. ੨. ਬਖੇੜਾ(ਬਿ.)

–ਟੇਟੇ ਬੰਨ੍ਹਣਾ, –ਟੇਟੇ ਲੈਣਾ, } (ਪੁਆ.) ਮੁਹਾ. ਮੁਕਾਬਲਾ ਕਰਨਾ, ਝਗੜਾ ਖੜਾ ਕਰਨਾ

**ਟੇਟਾ**[2], ਪੁ. ਦਾਉ, ਪੇਚ

–ਟੇਟੇ ਚੜ੍ਹਨਾ. (ਚਾੜ੍ਹਨਾ) ਮੁਹਾ. ਹਥੇ ਚੜ੍ਹਨਾ, ਅੱਡੇ ਚੜ੍ਹਨਾ ਧੱਕੇ ਚੜ੍ਹਨਾ

**ਟੇਟੂਆ**[1], ਹਿੰ. ਸ਼ਾਇਦ ਹਿੰ. ਟੇਂਟਥਾ, ਟੇਟੁਆ=ਘੰਡੀ] ਪੁ. ੧. ਭੂਡਣਾ. ਗੱਡੇ ਦਾ ਊਠਣਾ, ੨. ਤਖ਼ਤੇ ਦੀ ਚੂਲ ਦਾ ਅਧਾਰ, ਉਹ ਲੱਕੜ ਜਾਂ ਪੱਥਰ ਜਿਸ ਉਤੇ ਤਖ਼ਤੇ ਦੀ ਚੂਲ ਰਖੀ ਜਾਵੇ





ਟੇਟੂਆ

**ਟੇਟੂਆ**[2], [ਹਿੰ. ਟੇਂਟ+ਊਆ] ਪੁ. ੧. ਅੱਖ ਦਾ ਫੋਲਾ; ੨. ਮਹੁਕਾ (ਬਿ.)

**ਟੇਂਡਾ**, (ਪੋਠੋ) ਪੁ. ਟੀਂਡਾ

**ਟੇਢ**, [ਟੇਢ (।)] ਪੁ. ੧. ਟੇਢਾ ਹੋਣ ਦਾ ਭਾਵ, ਵਿੰਗ, ਡਿੰਗ, ਵਲ; ੨. ਜ਼ਿੱਦ, ਅੜਬਪੁਣਾ (ਬਿ.)

**ਟੇਢਾ**, ਟ.ਕ. ਲਹਿੰ. ਤ੍ਰੇਢਾ, ਸਿੰ. ਟੇਢ; ਗੁਜ. ਟੇਡੂੰ; ਮਰਾ. ਤੇਢਾ; ਨੇਪਾ. ਟੇੜੋ] ਵਿ. ੧. ਵਿੰਗਾ, ਡਿੰਗਾ, ਤਿਰਛਾ, ਪਾਸੇ ਪਰਨੇ ਝੁਕਿਆ ਹੋਇਆ; ੨. ਔਖਾ, ਮੁਸ਼ਕਿਲ; ੩. ਹਠੀ, ਅੜਬ; (ਬਿ.) ੪. ਕਪਟੀ : "ਟੇਢੀ ਪਾਗ ਟੇਢੇ ਚਲੇ" (ਕੇਦਾ. ਕਬੀਰ)

–ਟੇਢਾ ਸਵਾਲ, ਪੁ. ਔਖਾ ਮਸਲਾ

–ਟੇਢਾ ਹੋਣਾ, ਮੁਹਾ. ਜ਼ਰਾ ਆਰਾਮ ਕਰਨਾ

–ਟੇਢਾ ਪਨ, ਪੁ. ੧. ਟੇਢ, ਡਿੰਗ ੨. ਅੜਬਾਈ

–ਟੇਢਾ ਮੇਢਾ, ਵਿ. ਡਿੰਗਾ, ਵਿੰਗ ਤੜਿੰਗਾ

–ਟੇਢੀ ਅੱਖ, ਇ. ਗੁੱਸੇ ਵਾਲੀ ਅੱਖ, ਕੈਰੀ ਅੱਖ

ਟੇਢੀ ਖੀਰ, ਇ. ਮੁਸ਼ਕਿਲ ਕੰਮ

–ਟੇਢੀ ਚਾਲ ਚਲਣਾ, ਮੁਹਾ. ਉਲਟੇ ਰਾਹ ਤੁਰਨਾ

–ਟੇਢੀ ਟੋਪੀ, ਇ. ਤਿਰਛੀ ਟੋਪੀ ਜੋ ਛੈਲ-ਪੁਣੇ ਦੀ ਨਿਸ਼ਾਨੀ ਹੈ

–ਟੇਢੀ ਨਜ਼ਰ, ਇ. ੧. ਕੈਰੀ ਅੱਖ; ੨. ਗੁੱਸੇ ਜਾਂ ਪਿਆਰ ਭਰੀ ਨਿਗਾਹ

-ਟੇਢੇ ਲੋਟ, ਕ੍ਰਿ. ਵਿ. ਵਿੰਗੇ ਰੁਖ, ਵਿੰਗ ਪਰਨੇ
-ਵਿੰਗ ਟੇਢ. ਪੁ. ਵਿੰਗ ਵਲ
-ਵਿੰਗਾ ਟੇਢਾ, ਵਿ. ਟੇਢਾ ਮੇਢਾ
-ਵਿੰਗਾ ਟੇਢਾ ਹੋਣਾ, ਮੁਹਾ. ਗੁੱਸੇ ਹੋਣਾ, ਨਾਰਾਜ਼ ਹੋਣਾ

**ਟੇਨਢੂ**, ਪੁ. ਪਹਾੜੀ ਆਬਕੂਸ (ਮ. ਸਿੰ.)

**ਟੇਪ**, [ਅੰਗ. Tape; ਪੁਰਾ. ਅੰਗ. Taeppe]



ਟੇਪ-ਫੀਤਾ

ਪੁ.੧. ਫੀਤਾ; ੨. ਮਾਪਣ ਵਾਲਾ ਫੀਤਾ; ੩. ਚਿਪਕਣ ਵਾਲਾ ਫੀਤਾ ਜੋ ਬਿਜਲੀ ਦੀ ਨੰਗੀ ਤਾਰ ਨੂੰ ਢੱਕਣ ਲਈ ਵਰਤਿਆ ਜਾਂਦਾ ਹੈ

-ਟੇਪ-ਰਿਕਾਰਡਰ, ਪੁ. ਉਹ ਮਸ਼ੀਨ ਜਿਸ ਰਾਹੀਂ ਇਕ ਫੀਤੇ



ਟੇਪਰੀਕਾਰਡਰ

ਵਿਚ ਆਵਾਜ਼ ਭਰ ਲਈ ਜਾਂਦੀ ਹੈ

-ਇੰਚੀ ਟੇਪ, ਪੁ. ਦਰਜ਼ੀਆਂ ਦਾ ਮਾਪਣ ਵਾਲਾ ਉਹ ਫੀਤਾ ਜਿਸ ਉਤੇ ਇੰਚਾਂ ਦੇ ਨਿਸ਼ਾਨ ਲੱਗੇ ਹੁੰਦੇ ਹਨ

**ਟੇਪਾ**, [ਹਿੰ. ਟਪਕਨਾ] ਪੁ. ਤੁਪਕਾ, ਕਤਰਾ, ਬੂੰਦ

**ਟੇਬਲ**, [ਅੰਗ. Table; ਪੁਰਾ. ਫ਼ਾ-table; ਲਾਤ. tabala=ਤਖਤਾ] ਪੁ. ਇ. ਮੇਜ਼

-ਟੇਬਲ-ਕਲਾਥ ਪੁ. ਮੇਜ਼ ਉੱਤੇ ਵਿਛਾਉਣ ਵਾਲਾ ਕਪੜਾ, ਮੇਜ਼ਪੋਸ਼

-ਟੇਬਲ ਟੈਨਸ, -ਟੇਬਲ-ਟੈਨਿਸ, } ਇ. ਮੇਜ਼ ਉੱਤੇ ਖੇਡੀ ਜਾਣ ਵਾਲੀ ਟੈਨਿਸ

-ਟੇਬਲ-ਫੈਨ, ਪੁ. ਬਿਜਲੀ ਦਾ ਪੱਖਾ ਜੋ ਆਮ ਤੌਰ ਤੇ ਮੇਜ਼ ਉਤੇ ਰਖਕੇ ਚਲਾਇਆ ਜਾਂਦਾ ਹੈ

-ਟੇਬਲ-ਲੈਂਪ, ਪੁ. ਬਿਜਲੀ ਆਦਿ ਦਾ ਲੈਂਪ ਜਿਸ ਨੂੰ ਮੇਜ਼ ਉੱਤੇ ਰੱਖਕੇ ਵਰਤਦੇ ਹਨ।

**ਟੇਮ**, (ਪੇਂਡੂ) ਪੁ. ਟਾਈਮ

**ਟੇਮਣਾ**, [ਟੇਮ∠ਸੰ. ਤਿਮੁ=ਗਿੱਲਾ ਕਰਨਾ+ਣਾ] ਕ੍ਰਿ. ਸਕ. (ਰੋਟੀ ਦੇ ਟੁੱਕੜੇ ਨੂੰ) ਕਿਸੇ ਗਿੱਲੀ ਚੀਜ਼ ਨਾਲ ਛੁਹਾ ਕੇ ਤਰ ਕਰਨਾ

-ਟੇਮ ਟੇਮ ਕੇ, ਮੁਹਾ. ਤਰ ਕਰ ਕਰ ਕੇ (ਲਾ. ਕ੍ਰਿ. ਖਾਣਾ, ਲਾਉਣਾ)

**ਟੇਰ**,[1] [ਹਿੰ. ਟੇਰਨਾ] ਇ. ੧. ਪੁਕਾਰ, ਸੱਦ; ੨. ਉਚੇ ਸੁਰ ਵਿੱਚ ਲੰਮੀ ਹੇਕ ਨਾਲ ਲਾਈ ਹੋਈ ਤਾਨ (ਕਾ.)

**ਟੇਰ**[2], (ਟੇਰਨਾ) ਇ. ਲੰਮਾ ਕਰਨ ਦਾ ਕੰਮ (ਖ਼ਿ.)

**ਟੇਰਨ**, ਪੁ. ਵੇਖੋ ਅਟੇਰਨ

**ਟੇਰਨਾ**[1], [ਹਿੰ. ਟੇਰ (ਨਾ);<ਸੰ. ਤਾਢ, ਤਡੂ=ਸਾਜ਼ ਨੂੰ ਛੇੜਨਾ] ਕ੍ਰਿ. ਸਕ. ੧. ਉੱਚੇ ਸੁਰ ਨਾਲ ਪੁਕਾਰਨਾ: 'ਚਾਤ੍ਰਿਕ ਜਲ ਬਿਨ ਟੇਰੇ' (ਬਿਹਾ. ਛੰਤ ਮ. ੪); ੨. ਸੱਦਣਾ, ਆਖਣਾ : 'ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤੁ ਪੁਕਾਰ' (ਦੇਵ. ਮ. ੯) (ਕਾ.)

**ਟੇਰਨਾ**[2], [ਟੇਰ=ਟੇਢ+ਨਾ] ਕ੍ਰਿ.ਸਕ. ੧. (ਬੁਲ੍ਹ) ਹੇਠਾਂ ਨੂੰ ਲਮਕਾਉਣਾ; ੨. ਤਿਲਕਣ ਦੇਣਾ; ੩. ਦਿਲ ਤੋੜਨਾ, (ਮ. ਸਿੰ.) ੪. ਅਟੇਰਨਾ

-ਬੁਲ੍ਹ ਟੇਰਨਾ, ਮੁਹਾ. ਬੁਲ੍ਹ ਢਿਲੇ ਕਰਕੇ ਰੋਣ ਨੂੰ ਤਿਆਰ ਹੋਣਾ

**ਟੇਰੀ**, ਇ. ਮਿੱਟੀ ਦਾ ਢੇਲਾ (ਜਟਕੀ)

**ਟੇਲ**, [ਅੰਗ. Tail] ਇ. ਸੂਏ ਦੇ ਪਾਣੀ ਦੀ ਆਖ਼ਰੀ ਵੰਡ ਵਾਲਾ ਥਾਂ ਜਿੱਥੋਂ ਖੱਬੇ, ਸੱਜੇ ਸਾਮ੍ਹਣੇ ਤਿੰਨ ਮੋਘੇ ਇਕੱਠੇ ਨਿਕਲੇ ਹੁੰਦੇ ਹਨ

**ਟੇਲਰ**, [ਅੰਗ. Tailor; ਫ਼ਾ. Tailleur; ਲਾਤ. Taliave] ਪੁ. ਕਪੜੇ ਸੀਉਣ ਵਾਲਾ ਕਾਰੀਗਰ,

-ਟੇਲਰ-ਮਾਸਟਰ, ਪੁ. ਦਰਜ਼ੀ

-ਟੇਲਰ-ਮਾਸਟਰੀ, ਇ. ੧. ਦਰਜ਼ੀ ਦਾ ਕੰਮ; ੨. ਸਿਲਾਈ

**ਟੇਵ**, [ਹਿੰ. ਟੇਵ; ਸਿੰ. ਟੇਵ; ਗੁ. ਟੇਵ] ਇ. ਆਦਤ, ਸੁਭਾ ਬਾਣ : 'ਟੇਵ ਏਹ ਪਰੀ' (ਕੇਦਾ. ਮ. ੫.)

**ਟੇਵਾ**, [ਸੰ. ਟਿਪ੍ਪਣ] ਪੁ. ੧. ਜਿਸ ਕਾਗਜ਼ ਉੱਤੇ ਬਾਲਕ ਦੇ ਜਨਮ ਦਾ ਸਮਾਂ ਤੇ ਲਗਨ ਆਦਿ ਦਰਜ ਹੋਵੇ; ਜਨਮ-ਕੁੰਡਲੀ; ੨. ਪੇਸ਼ੀਨ ਗੋਈ

-ਟੇਵਾ ਭੇਜਣਾ, ਮੁਹਾ. ਸਾਹੇ ਦੀ ਚਿੱਠੀ ਭੇਜਣਾ ਜਿਸ ਵਿਚ ਵਿਆਹ ਦਾ ਲਗਨ ਆਦਿ ਦਰਜ ਹੁੰਦਾ ਹੈ

-ਟੇਵਾ ਮਿਲਾਉਣਾ, ਮੁਹਾ. ਮੁੰਡੇ ਅਤੇ ਕੁੜੀ ਦਾ ਸਾਕ ਕਰਨ ਵੇਲੇ ਦੋਹਾਂ ਦੀਆਂ ਕੁੰਡਲੀਆਂ ਮਿਲਾਉਣਾ

-ਟੇਵਾ ਲਾਉਣਾ, ਮੁਹਾ. ਜੋਤਸ਼ ਲਾਉਣਾ

**ਟੇੜਾ**, (ਪੁਆ.) ਵਿ. ਟੇਢਾ

**ਟੈਂ**[1], [ਐਂਠ, ਐਂਟ>ਟੈਂ] ਇ. ੧. ਆਕੜ, ਐਂਠ; ੨. ਰੋਅਬ (ਲਾ. ਕ੍ਰਿ. ਦੱਸਣਾ, ਭੰਨਣਾ, ਵਿਖਾਉਣਾ)

–ਟੈਂ ਨਾ ਮੰਨਣਾ, ਮੁਹਾ. ਕਿਸੇ ਦੀ ਆਕੜ ਨਾ ਸਹਿਣਾ

–ਟੈਂ ਫੁਟਣਾ, ਮੁਹਾ. ਗੁਮਾਨ ਦੂਰ ਹੋਣਾ

–ਟੈਂ ਥਾਨੇ ਪਰਨੇ ਹੋਣਾ, (ਪੁਆ) ਮੁਹਾ. ਗੁੱਸੇ ਹੋਣਾ, ਨਰਾਜ਼ ਹੋਣਾ

–ਟੈਂ ਮੰਨਣਾ, ਮੁਹਾ. ਰੁਅਬ ਮੰਨਣਾ

ਟੈਂ[2], [ਸ਼ਬਦਾਨੁ.] ਇ. ੧. ਆਵਾਜ਼; ੨. ਝਨਕਾਰ (ਬਿ.)

–ਟੈਂ ਟੈਂ, ਇ. ਬਕਵਾਸ (ਲਾ. ਕ੍ਰਿ. ਕਰਨਾ, ਲਾਉਣਾ)

–ਕਿੱਥ ਰਾਮ ਰਾਮ ਤੇ ਕਿਥੇ ਟੈਂ ਟੈਂ, ਅਖੌ. ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗਾ ਤੇਲੀ

**ਟੈਂਸ**, ਇ. ਵੇਖੋ ਟੈਂ[1]

**ਟੈਸਟ**, [ਅੰਗ. Test; ਪੁਰਾ. ਫ੍ਰਾਂ. test; ਲਾਤ. testa=ਮਿੱਟੀ ਦਾ ਭਾਂਡਾ] ਪੁ. ਪਰਖ, ਪਰੀਖਿਆ, ਜਾਂਚ, ਇਮਤਿਹਾਨ (ਲਾ. ਕ੍ਰਿ. ਹੋਣਾ, ਕਰਨਾ, ਦੇਣਾ, ਲੈਣਾ)

–ਟੈਸਟ ਟਿਊਬ, ਇ. ਪਰਖ-ਨਲੀ

–ਟੈਸਟ ਮੈਚ, ਪੁ. ਪਰਖ ਵਜੋਂ ਖੇਡਿਆ ਜਾਣ ਵਾਲਾ ਮੈਚ

**ਟੈਹਕ**, ਇ. ਵੇਖੋ ਟਹਿਕ

**ਟੈਹਕਣਾ**, ਕ੍ਰਿ. ਸਕ. ਵੇਖੋ ਟਹਿਕਣਾ

**ਟੈਣ**, ਇ. ਵੇਖੋ ਟਹਿਣ

**ਟੈਹਲਣ**, ਇ. ਵੇਖੋ ਟਹਿਲਣ

**ਟੈਂਕ**, [ਅੰਗ. Tank; ਪੁਰਤ, tanque; ਲਾਤ. stagnum=ਛੱਪੜੀ] ਪੁ. ੧. ਤਲਾ, ਪਾਣੀ ਦਾ ਹੌਜ਼; ੨. ਇਕ ਪਰਕਾਰ ਦੀ ਹਥਿਆਰਬੰਦ ਜੰਗੀ ਮੋਟਰ ਜਿਸਦੇ ਪਹੀਏ, ਨਾਲ ਲੱਗੀ ਚੌੜੀ ਜਹੀ ਚੇਨ ਦੀ ਪਟੜੀ ਉੱਤੇ ਚਲਦੇ ਹਨ



ਟੈਂਕ

**ਟੈਕਸ**, [ਅੰਗ. Tax=ਫ੍ਰਾਂ. taxe; ਲਾਤ. taxare] ਪੁ. ਕਰ, ਮਸੂਲ (ਲਾ. ਕ੍ਰਿ. ਦੇਣਾ, ਭਰਨਾ, ਲੱਗਣਾ, ਲਾਉਣਾ)

–ਇੰਕਮ (ਇਨਕਮ)-ਟੈਕਸ, ਪੁ. ਆਮਦਨੀ ਤੇ ਲੱਗਾ ਕਰ, ਆਮਦਨੀ-ਕਰ

–ਸਾਈਕਲ ਟੈਕਸ, ਪੁ. ਉਹ ਟੈਕਸ ਜੋ ਸਾਈਕਲ ਤੇ ਲਾਇਆ ਜਾਂਦਾ ਹੈ

–ਸੇਲ-ਟੈਕਸ, ਸੇਲਜ਼-ਟੈਕਸ, ਪੁ. ਵਿੱਕਰੀ ਕਰ, ਵਿੱਕਰੀ ਟੈਕਸ

–ਹਾਊਸ-ਟੈਕਸ, ਪੁ. ਉਹ ਟੈਕਸ ਜੋ ਸ਼ਹਿਰਾਂ ਵਿੱਚ ਘਰਾਂ ਤੇ ਲਾਇਆ ਜਾਂਦਾ ਹੈ

–ਹੈਸੀਅਤ ਟੈਕਸ, ਪੁ. ਉਹ ਕਰ ਜਿਹੜਾ ਅਮੀਰਾਂ ਤੇ ਲਾਇਆ ਜਾਂਦਾ ਹੈ

–ਖੁਸ਼-ਹੈਸੀਅਤੀ ਟੈਕਸ, ਪੁ. ਉਹ ਕਰ ਜੋ ਲੋਕਾਂ ਦੀ ਖੁਸ਼ਹਾਲੀ ਵਧਣ ਤੇ ਲਾਇਆ ਜਾਂਦਾ ਹੈ, ਜਿਵੇਂ ਉਨ੍ਹਾਂ ਜ਼ਿਮੀਂਦਾਰਾਂ ਤੇ ਲਾਇਆ ਟੈਕਸ ਜਿਨ੍ਹਾਂ ਦੀਆਂ ਜ਼ਮੀਨਾਂ ਨੂੰ ਭਾਖੜੇ ਦਾ ਪਾਣੀ ਲੱਗਣ ਨਾਲ ਲਾਭ ਪੁੱਜਾ ਹੈ

–ਟੋਲ ਟੈਕਸ, ਪੁ. ਰਾਹਦਾਰੀ ਦਾ ਟੈਕਸ

–ਪ੍ਰਾਪਰਟੀ ਟੈਕਸ, ਪੁ. ਜਾਇਦਾਦ ਤੇ ਲੱਗਾ ਕਰ

–ਪੈਸੰਜਰ ਟੈਕਸ, ਪੁ. ਉਹ ਟੈਕਸ ਜੋ ਸਵਾਰੀ ਕੋਲੋਂ ਬੱਸ ਜਾਂ ਰੇਲ ਦੇ ਸਫ਼ਰ ਸਮੇਂ ਵਸੂਲ ਕੀਤਾ ਜਾਂਦਾ ਹੈ

–ਮਰਲਾ ਟੈਕਸ, ਪੁ. ਸ਼ਹਿਰਾਂ ਵਿਚ ਕਦੇ ਵਾਹੀ ਜਾਣ ਵਾਲੀ ਜ਼ਮੀਨ ਤੇ ਬਣੇ ਨਵੇਂ ਮਕਾਨਾਂ ਤੇ ਲੱਗਣ ਵਾਲਾ ਟੈਕਸ

–ਵਿੱਕਰੀ-ਟੈਕਸ, ਪੁ. ਉਹ ਟੈਕਸ ਜੋ ਮਾਲ ਦੇ ਵੇਚਣ ਤੇ ਲਗਦਾ ਹੈ, ਸੇਲ-ਟੈਕਸ

**ਟੈਕਸਟ ਬੁੱਕ**, [ਅੰਗ. Text-Book] ਪੁ. ਸਕੂਲਾਂ ਆਦਿ ਵਿਚ ਨੀਅਤ ਹੋਈ ਪੜ੍ਹਾਈ ਦੀ ਕਿਤਾਬ, ਪਾਠ ਪੁਸਤਕ

**ਟੈਕਸਲਾ**, [ਸੰ. ਤਕ੍ਸ਼ਿਲਾ] ਪੁ. ਇਕ ਪੁਰਾਣਾ ਪਰਸਿਧ ਇਤਿਹਾਸਕ ਨਗਰ ਜਿਸ ਦੇ ਖੰਡਰ ਜ਼ਮੀਨ ਪੁੱਟਕੇ ਲੱਭੇ ਗਏ ਹਨ, ਅੱਜ ਕਲ ਇਸ ਨੂੰ 'ਸ਼ਾਹਾਂ ਦੀ ਢੇਰੀ' ਵੀ ਕਹਿੰਦੇ ਹਨ

**ਟੈਕਸੀ**, [ਅੰਗ. Taxi, taxi cab] ਇ. ਕਿਰਾਏ ਦੀ ਮੋਟਰ ਕਾਰ

**ਟੈਕਨੀਕ**, [ਅੰਗ. Technique; ਜਰ. techne=ਆਰਟ=]ਇ. ਤਕਨੀਕ

–ਟੈਕਨੀਕਲ, ਵਿ. ਤਕਨੀਕੀ

–ਟੈਕਨੀਕਲ ਸਕੂਲ, ਪੁ. ਉਹ ਸਕੂਲ ਜਿਸ ਵਿਚ ਕਿਸੇ ਪੇਸ਼ੇ ਜਾਂ ਕਿੱਤੇ ਦੀ ਸਿੱਖਿਆ ਦਿੱਤੀ ਜਾਵੇ

–ਟੈਕਨੀਕਲ ਟਰੇਨਿੰਗ, ਇ. ਕਿਸੇ ਦਸਤਕਾਰੀ ਜਾਂ ਹੁਨਰ ਦੀ ਸਿਖਲਾਈ

–ਟੈਕਨੀਕਲਰ, ਵਿ. ਰੰਗੀਨ (ਫ਼ਿਲਮ)

**ਟੈਂਕੀ**, [ਟੈਂਕ+ਈ] ਇ. ਛੋਟਾ ਟੈਂਕ, ਤੇਲ, ਪਾਣੀ, ਪੈਟਰੋਲ ਆਦਿ ਜਮ੍ਹਾਂ ਕਰਨ ਦਾ ਪਾਤਰ

**ਟੈਗ**, ਅੰਗ. (Tag) ਪੁ. ਕਾਗਜ਼, ਫ਼ਾਈਲਾਂ ਆਦਿ ਨੱਥੀ ਕਰਨ ਵਾਲਾ ਤਸਮਾ : "ਕੰਮ ਇਹ ਸੀ ਕਿ ਮੈਂ

ਕਾਗਜ਼ ਨੱਥੀ ਕਰਨ ਵਾਲੇ ਟੈਗ ਤਿਆਰ ਕਰਾਂ" (ਹੱਡ ਬੀਤੀਆਂ)

**ਟੈਂਗਣੀ,** ਹਿੰ. ਤੰਟਗੀ=ਉਚੀ, ਜੋ ਲੰਮਾਈ ਵਿਚ ਘਟ ਹੋਵੇ] ਇ. ਉੱਚੀ ਘੱਗਰੀ

**ਟੈਗੋਰ,** [ਹਿੰ. ਠਾਕੁਰ] ਪੁ. ਸ੍ਰੀ ਰਾਬਿੰਦਰ ਨਾਥ ਠਾਕੁਰ (੧੮੬੧-੧੯੪੧) ਪਰਸਿੱਧ ਬੰਗਾਲੀ ਕਵੀ ਤੇ ਲੇਖਕ ਜਿਨ੍ਹਾਂ ਦੀ ਰਚਨਾ ਗੀਤਾਂਜਲੀ (੧੯੧੩ ਈ.) ਨੂੰ, ਨੋਬਲ ਪ੍ਰਾਈਜ਼ ਮਿਲਿਆ

**ਟੈਂਙਣੀ,** ਇ. ਵੇਖੋ ਟੈਂਗਣੀ

**ਟੈਂਚੀ,** ਇ. ਵੇਖੋ ਟੈਂਕੀ

**ਟੈਚੀਕੇਸ,** [ਅੰਗ Attache-case] ਪੁ. ਅਟੈਚੀ ਕੇਸ

**ਟੈਂਟ,** [ਅੰਗ. Tent; ਫ੍ਰਾਂ tente; ਲਾਤ. tendere, tentum=ਤਾਣਨਾ] ਪੁ. ਖ਼ੈਮਾ, ਤੰਬੂ, ਛੋਲਦਾਰੀ

**ਟੈਂ ਟੈਂ,** [ਸ਼ਬਦਾਨੁ.] ਇ. ਰੌਲਾ ਗੌਲਾ, ਟਾਂ ਟਾਂ

–ਕਿਥੇ ਰਾਮ ਰਾਮ ਤੇ ਕਿੱਥੇ ਟੈਂ ਟੈਂ, ਅਖੌ. ਕਿੱਥੇ ਰਾਜਾ ਭੋਜ ਤੇ ਕਿਥੇ ਕੰਗਾਲਾ ਤੇਲੀ

**ਟੈਂਡਰ,** [ਅੰਗ. Tender; ਫ੍ਰਾਂ. Tendre] ਪੁ. ੧. ਕਿਸੇ ਸੇਵਾ ਦੇ ਠੇਕੇ ਲਈ ਪੇਸ਼ਕਸ਼ ਜਾਂ ਤਜਵੀਜ਼; ੨. ਅਜੇਹੀ ਪੇਸ਼ਕਸ਼ ਜਾਂ ਤਜਵੀਜ਼ ਵਾਲੀ ਅਰਜ਼ੀ

–ਟੈਂਡਰ-ਨੋਟਸ, ਪੁ. ਟੈਂਡਰ ਮੰਗਣ ਲਈ ਸੂਚਨਾ

**ਟੈਣਾ,** [ਟੇਂਗਣਾ, ਠੇਂਗਣਾ] ਵਿ. ਟੇਂਗਣਾ, ਮਧਰਾ

**ਟੈਨਸ,** [ਅੰਗ. Tennis; ਫ੍ਰਾਂ. Tenez] ਇ. ਇਕ ਖੇਡ ਜੋ ਤੰਦ ਦੇ ਬੁਣੇ ਖੱਲਿਆਂ ਤੇ ਰਬੜ ਜਾਂ ਜ਼ੀਨ ਦੀਆਂ ਗੇਂਦਾਂ ਨਾਲ ਜਾਲ ਲਗਾ ਕੇ ਖੇਡਦੇ ਹਨ; ਪੁ. ਇਕ ਲੀਹਾਂ ਵਾਲਾ ਰੇਸ਼ਮੀ ਕਪੜਾ (ਬਿ.)

–ਟੈਨਸ ਕੋਰਟ, ਪੁ. ਟੈਨਸ ਖੇਡਣ ਵਾਲਾ ਮੈਦਾਨ

–ਟੈਨਸ-ਬਾਲ, ਪੁ. ਟੈਨਸ ਖੇਡਣ ਵਾਲੀ ਜ਼ੀਨ ਦੀ ਗੇਂਦ

–ਟੇਬਲ ਟੈਨਸ, ਇ. ਮੇਜ਼ ਤੇ ਖੇਡੀ ਜਾਣ ਵਾਲੀ ਟੈਨਸ

–ਲਾਨ ਟੈਂਨਸ, ਇ. ਖੁਲ੍ਹੇ ਮੈਦਾਨ ਵਿਚ ਖੇਡੀ ਜਾਣ ਵਾਲੀ ਟੈਨਸ

**ਟੈਨਿਸ,** ਇ. ਵੇਖੋ ਟੈਨਸ

**–ਟੈਨਿਸ ਕੋਰਟ,** ਇ. ਟੈਨਸ ਖੇਡਣ ਵਾਲੀ ਥਾਂ : 'ਟੈਨਿਸਕੋਰਟ ਕੋਲੋਂ ਲੰਘਦਿਆਂ ਉਹਨੂੰ ਸ਼ਾਮ ਯਾਦ ਆ ਗਈ' (ਵੰਝਲੀ ਤੇ ਵਿਲਕਣੀ. ਸਰਨਾ)

**ਟੈਪ,** (ਪੇਂਡੂ) ਪੁ. ਟਾਈਪ

**ਟੈਂਪਰ,** [ਅੰਗ. temper; ਲਾਤ. temprāre] ਪੁ. ਇ. ਪਾਣ, ਆਬ

**ਟੈਂਪਰੰਸ,** [ਅੰਗ. Temperance; ਲਾਤ. temperare=ਰੋਕਣਾ] ਇ. ਨਸ਼ਿਆਂ ਦੀ ਵਰਤੋਂ ਤੋਂ ਪਰਹੇਜ਼ (ਬਿ.)

–ਟੈਂਪਰੰਸ ਸੋਸਾਇਟੀ, ਇ. ਨਸ਼ਿਆਂ ਤੋਂ ਬਚਾਉਣ ਜਾਂ ਹਟਾਉਣ ਵਾਲੀ ਸਭਾ (ਬਿ.)

–ਟੈਂਪਰੰਸ ਹਾਲ, ਪੁ. ਟੈਂਪਰੈਂਸ ਸਭਾ ਵਲੋਂ ਇਕਤਰਤਾ ਲਈ ਬਣਾਇਆ ਵੱਡਾ ਕਮਰਾ

**ਟੈਂਪਰੇਚਰ,** [ਅੰਗ. Temperature; ਲਾਤ. temperature] ਪੁ. ਇ. ੧. ਤਾਪ, ਬੁਖ਼ਾਰ, ਹਰਾਰਤ; ੨. ਦਰਜਾ ਹਰਾਰਤ, ਤਾਪ ਅੰਸ਼

**ਟੈਂਪਰੇਰੀ,** [ਅੰਗ. Temporary; ਲਾ. Tempus-onis=ਸਮਾਂ] ਵਿ. ਆਰਜ਼ੀ, ਕੱਚਾ, ਅਸਥਾਈ

**ਟੈਂ ਫ਼ੈਂ,** [ਸ਼ਬਦਾਨੁ] ਇ. ਆਕੜ, ਐਂਠ

**ਟੈਮ,** ਪੁ. ਵੇਖੋ ਟਾਈਮ

**ਟੈਰ,**[1] [ਹਿੰ. ਟਾਙਰ,] ਇ. ੧. ਛੋਟੇ ਕੱਦ ਦੀ ਘੋੜੀ ੨. ਮਦੀਨ ਟੱਟੂ

**ਟੈਰ,**[2] ਪੁ ਵੇਖੋ ਟਾਇਰ[1]

**ਟੈਰਕੀ,** [ਟੈਰ[1]+ਕੀ] ਇ. ਲਿੱਸੀ ਘੋੜੀ, ਛੋਟੇ ਕੱਦ ਦੀ ਘੋੜੀ

**ਟੈਰਾ,**[ਟੈਰ+ਆ] ਪੁ. ਟੱਟੂ, ਛੋਟੇ ਕਦ ਦਾ ਘੋੜਾ

–ਟੈਰੀ, ਇ. ਛੋਟੇ ਕਦ ਦੀ ਘੋੜੀ

**ਟੈਲ,** ਇ. ਵੇਖੋ ਟਾਈਲ

**ਟੈਲ੍ਹਾ,** ਪੁ. ਵੇਖੋ ਟਹਿਲਾ

**ਟੈਲੀਗ੍ਰਾਫ਼,** [ਅੰਗ. Telegraph; tele=ਦੂਰ, graph=ਲਿਖਣਾ] ਪੁ. ਬਿਜਲੀ ਦੀ ਸਹਾਇਤਾ ਨਾਲ ਤਾਰ ਰਾਹੀਂ ਇਕ ਥਾਂ ਤੋਂ ਦੂਜੀ ਥਾਂ ਸਮਾਚਾਰ ਭੇਜਣ ਦਾ ਭਾਵ

–ਟੈਲੀਗ੍ਰਾਫ਼ ਆਫ਼ਿਸ, ਪੁ. ਤਾਰ ਘਰ

–ਟੈਲੀਗ੍ਰਾਫ਼ੀ, ਇ. ਤਾਰ ਦਾ ਕੰਮ

–ਟੈਲੀਗਰਾਮ, [ਅੰਗ. Telegram; tele=ਦੂਰ, gram =ਲਿਖਣਾ] ਇ. ਤਾਰ ਰਾਹੀਂ ਭੇਜੀ ਜਾਂ ਮਿਲੀ ਖ਼ਬਰ, ਤਾਰ

**ਟੈਲੀ-ਪ੍ਰਿੰਟਰ,** [ਅੰਗ. Teleprinter; tele=ਦੂਰ, printer=ਛਾਪਣ ਵਾਲਾ] ਪੁ. ਟਾਈਪ ਦੀ ਉਹ ਮਸ਼ੀਨ ਜਿਸ ਤੇ ਤਾਰ ਰਾਹੀਂ ਖ਼ਬਰਾਂ ਟਾਈਪ ਹੁੰਦੀਆਂ ਹਨ

**ਟੈਲੀਫ਼ੂਨ**, [ਅੰਗ. Telephone: tele=ਦੂਰ,phone



ਟੈਲੀਫ਼ੂਨ

=ਆਵਾਜ਼] ਪੁ. ਬਿਜਲੀ ਦੀ ਸ਼ਕਤੀ ਨਾਲ ਆਵਾਜ਼ ਦੂਰ ਪੁਚਾਉਣ ਦਾ ਇਕ ਯੰਤਰ (ਬਿ.)

–ਟੈਲੀਫ਼ੂਨ-ਐਕਸਚੇਂਜ, ਪੁ. ਟੈਲੀਫ਼ੂਨ ਦੇ ਨੰਬਰ ਮਿਲਾਉਣ ਵਾਲਾ ਦਫ਼ਤਰ

**ਟੈਲੀਵਿਜ਼ਨ, ਟੈਲੀਵੀਜ਼ਨ, ਟੈਲੀਵੀਯਨ**, [ਅੰਗ. television; tele=ਦੂਰ, vision=ਵੇਖਣਾ] ਇ. ਇੱਕ ਤਰ੍ਹਾਂ ਦਾ ਰੇਡੀਓ ਜਿਸ ਵਿੱਚ ਆਵਾਜ਼ ਤੋਂ ਇਲਾਵਾ ਬੋਲਣ ਜਾਂ ਗਾਉਣ ਵਾਲੇ ਦੀ ਤਸਵੀਰ ਵੀ ਸਾਹਮਣੇ ਆਉਂਦੀ ਹੈ

**ਟੈਲੂਆ**, (ਪੁਆ.) ਪੁ. ਟਹਿਲੂਆ

**ਟੈੜਾ**, ਵਿ. ਟੇਢਾ (ਪੁਆ. ਕੋ.)

**ਟੋ**, (ਅੰਗ. Toe; ਪੁਰਾ. ਅੰਗ. tā; ਜਰ. zehe] ਇ. ਬੂਟ ਦੀ ਨੋਕ

**ਟੋਆ**, [ਟੋਭਾ] ਪੁ. ੧. ਟੋਇਆ, ਗੜ੍ਹਾ, ਧਰਤੀ ਵਿੱਚ ਮਿੱਟੀ ਪੁੱਟਣ ਤੇ ਬਣੀ ਨੀਵੀਂ ਥਾਂ, ਖ਼ਤਾਨ, ਖਾਤਾ; ੨. ਵਿੱਥ, ਡੂੰਘ

–ਟੋਆ ਟਿੱਬਾ, ਪੁ. ਉੱਚੀ ਨੀਵੀਂ ਥਾਂ

–ਟੋਆ ਟਿੱਬਾ ਇੱਕ ਹੋਣਾ, ਮੁਹਾ. ਬਹੁਤ ਮੀਂਹ ਵਰ੍ਹਨਾ

–ਟੋਏ ਟਿੱਬੇ ਢਹਿ ਜਾਣਾ, ਮੁਹਾ. ਉਚ ਨੀਚ ਖਤਮ ਹੋਣਾ : 'ਇਹ ਕਾਣੀਆਂ ਵੰਡਾਂ ਮਿਟ ਜਾਣੀਆਂ ਨੇ, ਇਹ ਟੋਏ ਟਿੱਬੇ ਢਹਿ ਜਾਣੇ ਨੇ' (ਨਵੀਂ ਸਵੇਰ, ਹਰਚਰਨ ਸਿੰਘ)

–ਟੋਈ, ਇ. ਛੋਟਾ ਟੋਆ

–ਕਾਹਲਿਆਂ ਮੂਹਰੇ ਟੋਏ, }
–ਕਾਹਲੀ ਅੱਗੇ ਟੋਏ, } ਅਖੌ. ਛੇਤੀ ਕੰਮ ਕਰਨ ਵਿਚ ਨੁਕਸਾਨ ਹੀ ਪੁਜਦਾ ਹੈ

–ਮੂਰਖ ਖਟੇ ਟੋਏ ਨਾ ਕੋਈ ਖਿਲੇ ਨਾ ਕੋਈ ਰੋਏ,] (ਮੁਲ.) ਅਖੌ. ਮੂਰਖ ਦੇ ਕੀਤੇ ਕੰਮਾਂ ਦਾ ਨਾ ਤੇ ਕਿਸੇ ਨੂੰ ਅਫ਼ਸੋਸ ਹੁੰਦਾ ਹੈ ਤੇ ਨਾ ਹੀ ਉਹਨਾਂ ਤੋਂ ਕੋਈ ਖੁਸ਼ ਹੁੰਦਾ ਹੈ (ਮ. ਸਿੰ.)

**ਟੋਇਆ**, ਪੁ. ਵੇਖੋ ਟੋਆ

—ਟੋਇਆ ਟਿੱਬਾ, ਪੁ. ਟੋਆ ਟਿੱਬਾ

–ਟੋਇਆ ਦੇਣਾ, ਮੁਹਾ. ਪਹਿਲਾਂ ਆਸ ਦੇ ਕੇ ਵੇਲੇ ਸਿਰ ਨਿਰਾਸ ਕਰਨਾ (ਬਿ.)

**ਟੋਸਟ**, [ਅੰਗ. Toast; ਪੁਰਾ. ਫ੍ਰਾਂ. toster; ਲਾਤ. Tostus=ਭੁੰਨਿਆ ਹੋਇਆ] ਪੁ. ਡਬਲ ਰੋਟੀ ਦਾ ਪਤਲਾ ਸੇਕਿਆ ਹੋਇਆ ਟੁਕੜਾ

**ਟੋਹ**, [ਟੋਹਣਾ] ਇ. ੧. ਢੂੰਡ, ਖੋਜ, ਤਲਾਸ਼; ੨. ਸਪਰਸ਼, ਛੁਹ (ਕਾ.) ੩. ਖ਼ਬਰ, ਸੁੱਧ (ਕਾ.) (ਲਾ. ਕ੍ਰਿ. ਮਿਲਣਾ, ਰਖਣਾ, ਲਾਉਣਾ)

–ਟੋਹ ਟੁਹਾਈ, ਇ. ਟੋਹਾ ਟਾਹੀ

–ਟੋਹ ਲਗਣਾ, ਮੁਹਾ. ਸੂਝ ਮਿਲਣਾ, ਪਤਾ ਲਗਣਾ

–ਟੋਹ ਵਿਚ ਰਹਿਣਾ, ਮੁਹਾ. ਝਾਕ ਵਿਚ ਰਹਿਣਾ, ਭਾਲ ਵਿਚ ਰਹਿਣਾ

–ਟੋਹਾ ਟਾਹੀ, ਇ. ਟੁਹਣ ਦਾ ਭਾਵ, ਢੂੰਡ, ਭਾਲ, ਤਲਾਸ਼ (ਲਾ. ਕ੍ਰਿ. ਕਰਨਾ)

–ਟੋਹੀਆ, ਵਿ. ਪੁ. ਟੋਹ ਲਾਉਣ ਵਾਲਾ

**ਟੋਹਣਾ**,[1] [ਟੋਹ=ਟੋਆ+ਣਾ] (ਪੁਆ). ਟੋਆ, ਟੋਇਆ

**ਟੋਹਣਾ**,[2] [ਹਿੰ. ਟਟੋਲਨਾ] ਕ੍ਰਿ. ਸਕ. ੧. ਛੁਹਣਾ, ਸਪਰਸ਼ ਕਰਨਾ, ਟਟੋਲਣਾ ੨. ਭਾਲਣ ਜਾਂ ਪਤਾ ਕਰਨ ਲਈ ਇਧਰ ਉਧਰ ਹੱਥ ਫੈਲਾਉਣਾ, ੩. ਗੱਲ ਬਾਤ ਕਰਕੇ ਕਿਸੇ ਦੇ ਮਨ ਦੀ ਗੱਲ ਮਲੂਮ ਕਰਨਾ, ਥਾਹ ਲੈਣਾ

**ਟੋਹਣੀ**, [ਟੋਹਣ (ਾ)+ਈ] ਇ. ਸੋਟੀ, ਡੰਗੋਰੀ : "ਜਿਉ ਅੰਧੁਲੈ ਹਥਿ ਟੋਹਣੀ" (ਆਸਾ. ਅ. ਮ. ੧.); ਵਿ. ਟੋਹਣ ਵਾਲੀ, ਟਟੋਲਣ ਵਾਲੀ : "ਮੈਂ ਅੰਧੁਲੇ ਹਰਿ ਨਾਮ ਲਕੁਟੀ ਟੋਹਣੀ" (ਸੂਹੀ. ਅ. ਮ. ੧.) (ਕਾ.)

**ਟੋਹਨੀ**, ਇ. ਵੇਖੋ ਟੋਹਣੀ : 'ਪ੍ਰਿਆ ਕਾ ਨਾਮ ਮੈਂ ਅੰਧਲੇ ਟੋਹਨੀ' (ਬਿਲਾ. ਛੰਤ. ਮ. ੫)

**ਟੋਹਬਾ**, ਪੁ. ਟੋਭਾ (ਜਟਕੀ)

**ਟੋਕ**,[1] [ਟੁਕਣਾ] ਇ. ੧. ਲੋਹੇ ਦੇ ਵੇਲਣੇ ਵਿਚੋਂ ਨਿਕਲੇ ਹੋਏ ਪੱਛੀਆਂ ਦੇ ਟੋਟੇ, ਫੋਕ; ੨. ਟਿੱਡੀ ਆਦਿ ਦੇ ਟੁੱਕਣ ਕਾਰਨ ਕਪੜੇ ਆਦਿ ਵਿਚ ਹੋਇਆ ਛੇਕ, ਮੋਰੀ

**ਟੋਕ**[2], [ਟੋਕਣਾ] ਇ. ੧. ਟੋਕੇ ਜਾਣ ਦਾ ਭਾਵ, ਇਤਰਾਜ਼; ੨. ਰੋਕ, ਵਿਘਨ (ਕਾ.); ੩. (ਬੁਰੀ) ਨਜ਼ਰ; (ਲਾ. ਕ੍ਰਿ. ਲਗਣਾ,) ੪. ਮਖ਼ੌਲ (ਬਿ.)

–ਟੋਕ ਟਾਕ, ਇ. ਵੇਖੋ ਟੋਕਾ-ਟਾਕੀ

–ਟੋਕ ਬਾਜ਼, ਵਿ. ਪੁ. ਮਖ਼ੌਲੀਆ, ਇਤਰਾਜ਼ ਕਰਨ ਵਾਲਾ

–ਟੋਕਬਾਜ਼ੀ, ਇ. ਮਖ਼ੌਲਬਾਜ਼ੀ, ਇਤਰਾਜ਼

–ਟੋਕ-ਮਟੋਕਾ, ਪੁ. ਇਕ ਦੂਜੇ ਦੇ ਕੰਮ ਵਿੱਚ ਨੁਕਸ ਛਾਂਟਣ ਦਾ ਭਾਵ

–ਟੋਕਾ-ਟਾਕੀ, ਇ. ਨੁਕਤਾ ਚੀਨੀ, ਨੋਕ ਝੋਕ, ਰੋਕ ਟੋਕ

–ਟੋਕਾਂ ਮਾਰਨਾ, ਮੁਹਾ. ਵਿਅੰਗ ਕਸਣਾ

ਰੋਕ ਟੋਕ. ਇ. ਰੋਕ, ਮਨਾਹੀ

**ਟੋਕਣਾ**[1], [ਟ. ਕ. ਹਿੰ. ਟੋਕਨਾ ਸਿੰ. ਟੋਕਣ=ਝਿੜਕਣਾ; ਗੁ. ਟੋਕਣੂੰ; ਮਰਾ. ਟੋਕਣੇ=ਲਲਕਾਰਨਾ, ਨੇਪਾ. ਟੋਕਨੋ=ਵੱਢਣਾ] ਕ੍ਰਿ. ਸਕ. ੧. ਰੋਕਣਾ, ਅਟਕਾਉਣਾ, ਹਟਕਣਾ, ਵਰਜਣਾ, ਠਾਕਣਾ; ੨. ਇਤਰਾਜ਼ ਕਰਨਾ; ੩. ਪੁੱਛਣਾ; ੪. ਨਜ਼ਰ ਲਾਉਣਾ (ਬਿ.)

**ਟੋਕਣਾ**,[2] [ਹਿੰ. ਟੋਕਨਾ] ਪੁ. ਕੁੰਡੇਦਾਰ ਵੱਡਾ ਬਰਤਨ ਜਿਸ



ਟੋਕਣਾ

ਵਿੱਚ ਪਾਣੀ ਗਰਮ ਕਰੀਦਾ ਹੈ ਅਤੇ ਪੁਲਾਉ ਆਦਿ ਪਕਾਈਦਾ ਹੈ, ਵਲਟੋਹਾ

–ਟੋਕਣੀ, ਇ. ਛੋਟਾ ਟੋਕਣਾ

**ਟੋਕਨ**, [ਅੰਗ. Token; ਪੁਰਾ. ਅੰਗ. Tacen; ਜਰ zeichen=ਚਿੰਨ੍ਹ] ਪੁ. ੧. ਬੈਂਕ ਵਿਚੋਂ ਚੈਕ ਜਾਂ ਬਿਲ ਦੀ ਰਕਮ ਦੀ ਅਦਾਇਗੀ ਤੋਂ ਪਹਿਲਾਂ ਮਿਲਿਆ ਟਹੀਆ ਜਿਸ ਦੇ ਆਧਾਰ ਤੇ ਰਕਮ ਦਿੱਤੀ ਜਾਂਦੀ ਹੈ; ਸਾਈਕਲ ਲਾਈਸੈਂਸ ਵਜੋਂ ਮਿਲਿਆ ਟਊਆ

**ਟੋਕਬਾਜ਼**, [ਟੋਕ+ਬਾਜ਼] ਮਖ਼ੌਲੀਆ (ਜਟਕੀ)

–ਟੋਕਬਾਜ਼ੀ ਇ. ਮਖ਼ੌਲ-ਬਾਜ਼ੀ

**ਟੋਕਰਾ**,[1] [ਟ. ਕ. ਹਿੰ. ਟੋਕਰਾ; ਸਿੰ. ਟੋਕਿਰੋ; ਮਰਾ.




ਟੋਕਰਾ ਖੇਲ

ਟੋਕ੍ਰਾਮ; ਬੰਗ. ਟੋਕ੍ਰਾ; ਨੇਪਾ. ਟੋਕ੍ਰਾ] ਪੁ. ਬਾਂਸ ਜਾਂ ਤੂਤ ਦੀਆਂ ਛਟੀਆਂ ਦਾ ਖੁਲ੍ਹੇ ਮੂੰਹ ਵਾਲਾ ਛਾਬਾ

–ਟੋਕਰੀ, ਇ. ਛੋਟਾ ਟੋਕਰਾ

–ਟੋਕਰੀ ਢੋਣਾ, ਮੁਹਾ. ਮਜ਼ਦੂਰੀ ਕਰਨਾ

**ਟੋਕਰਾ**,[2] [ਟੋਕਰਾ] ਪੁ. ਬਾਰਾਂ-ਗੀਟੀ ਵਰਗੀ ਇੱਕ ਖੇਡ ਜਿਸ ਵਿਚ ਰੱਵ੍ਹੀ ਦੀ ਬਜਾਏ ਸੋਲ੍ਹਾਂ ਗੀਟੀਆਂ ਹੁੰਦੀਆਂ ਹਨ

**ਟੋਕਵਾਂ**, [ਟੋਕ (ਣਾ) ਵਾਂ] ਵਿ. ਛਿੱਦਾ

–ਟੋਕਵਾਂ ਟੋਕਵਾਂ, ਕ੍ਰਿ. ਵਿ. ਛਿੱਦਾ ਛਿੱਦਾ, ਵਿਰਲਾ ਵਿਰਲਾ

**ਟੋਕਾ**, [ਟੁੱਕਣਾ] ਪੁ. ੧. ਪੱਠੇ ਕੁਤਰਨ ਦਾ ਇਕ ਸੰਦ, ਛੋਟੇ



ਟੋਕਾ

ਦਸਤੇ ਵਾਲਾ ਗੰਡਾਸਾ; ੨. ਚਾਰਾ ਕੁਤਰਨ ਦੀ ਮਸ਼ੀਨ; ੩. ਮਸ਼ੀਨ ਦਾ ਗੰਡਾਸਾ; ੪. ਕੁਤਰਿਆ ਹੋਇਆ ਚਾਰਾ; ੫. ਕਠਫੋੜਾ ਨਾਉਂ ਦਾ ਪੰਛੀ; ੬. ਫ਼ਸਲ ਨੂੰ ਟੁੱਕਣ ਵਾਲਾ ਇੱਕ ਕੀੜਾ

–ਟੋਕਾਹਾਣੀ, ਇ. ਪੱਠੇ ਕੁਤਰਨ ਦੀ ਥਾਂ

–ਟੋਕਾ ਧਰਨਾ, ਮੁਹਾ. ਕਤਲਾਮ ਕਰਨਾ

–ਟੋਕੀ, ਇ. ਟੋਕੇ ਨਾਲ ਕੁਤਰਿਆ ਹੋਇਆ ਚਾਰਾ

**ਟੋਘਨਾ**, ਮੁ. ਵੇਖੋ ਟੋਭਣਾ : 'ਇਹ ਟੋਘਨੈ ਨ ਛੁਟਸਹਿ, ਫਿਰਿ ਕਰਿ ਸਮੁੰਦੁ ਸਮਾਲਿ' (ਸ. ਕਬੀਰ.)

**ਟੋਟ**, [ਟੁੱਟਣਾ] ਇ. ੧. ਘਾਟ, ਕਸਰ, ਥੁੜ, ਕਮੀ, ੨. ਅਮਲ ਨਾ ਮਿਲਣ ਤੇ ਸਰੀਰ ਦੇ ਟੁੱਟਣ ਦੀ ਅਵਸਥਾ, ਤੋੜ

**ਟੋਟਕਾ**[1], [ਹਿੰ. ਟੋਟ (।)=ਬਾਂਸ ਦੀ ਪੋਰੀ, ਇਕ ਕਿਸਮ ਦੀ ਆਤਸ਼ਬਾਜ਼ੀ+ਕਾ] ਪੁ. ਇੱਕ ਕਿਸਮ ਦੀ ਆਤਸ਼ਬਾਜ਼ੀ

**ਟੋਟਕਾ**,[2] [ਹਿੰ. ਟੋਟਕਾ] ਪੁ. ੧. ਜਾਦੂ; ੨. ਰੋਗ ਹਟਾਉਣ ਦਾ ਤਵੀਤ ਜਾਂ ਨੁਸਖਾ; ੩. ਜਾਦੂ ਅਸਰ ਦਵਾਈ, ਜਾਂ ਨੁਸਖਾ; ੪. ਜਾਦੂ ਅਸਰ ਗੀਤ; ੫. ਲਤੀਫ਼ਾ, ਚੁਟਕਲਾ

**ਟੋਟਕਾ**,[3] (ਪੋਠੋ.) ਪੁ. ਟੋਟਕਾ (ਮ. ਸਿੰ.)

**ਟੋਟਣ**, [ਹਿੰ. ਟਾਂਟ] ਪੁ. ੧. ਟੋਟਰ, ਖੋਪਰੀ; ੨, ਗੰਜਾ ਜਾਂ ਮੁੰਨਿਆ ਹੋਇਆ ਸਿਰ, ਟਿੰਡ
–ਟੋਟਣ, ਗੰਜਾ ਕਰਨਾ, ਮੁਹਾ. ਸਿਰ ਵਿੱਚ ਜੁੱਤੀਆਂ ਮਾਰਨਾ
ਟੋਟਣੀ–੧. ਖੋਪਰੀ, ਗੰਜਾ ਜਾਂ ਮੁੰਨਿਆ ਹੋਇਆ ਸਿਰ, ਟਿੰਡ
–ਟੋਟਣੀ ਗੰਜੀ ਕਰਨਾ, ਮੁਹਾ. ਸਿਰ ਵਿੱਚ ਜੁੱਤੀਆਂ ਮਾਰਨਾ
–ਟੋਟਣੂ, ਪੁ. ੧. ਖੋਪਰੀ; ੨. ਗੰਜਾ ਜਾਂ ਮੁੰਨਿਆ ਹੋਇਆ ਸਿਰ, ਟਿੰਡ

**ਟੋਟਰ**,[1] ਪੁ. ਵੇਖੋ ਟੋਟਣ
–ਟੋਟਰਾ, ਪੁ. ਵੇਖੋ ਟੋਟਰ
–ਟੋਟਰੀ, ਇ. ਟੋਟਰ
–ਟੋਟਰੂ, ਪੁ. ਟੋਟਰ

**ਟੋਟਰ**,[2] ਪੁ. ਵੇਖੋ ਟੋਟਲ (ਬਿ.)

**ਟੋਟਰੂ**, [ਹਿੰ. ਟ. ਕਾ. ਟੋਟਰੂ ਢੁਟਰੂ] ਪੁ. ਘੁੱਗੀ ਵਰਗਾ ਇਕ ਪੰਛੀ



ਟੋਟਰੂ

**ਟੋਟਲ**, [ਅੰਗ. Total; ਪਿਛ. ਲਾਤ totalis; ਲਾਤ. totus=ਕੁੱਲ] ਪੁ. ਕੁਲ ਗਿਣਤੀ, ਜੋੜ, ਮੀਜ਼ਾਨ ਲਾ. ਕ੍ਰਿ. ਕਰਨਾ, ਜੋੜਨਾ, ਲਾਉਣਾ)

**ਟੋਟਾ**, [ਟੁੱਟਣਾ] ਪੁ. ੧. ਟੁਕੜਾ; ੨ ਘਾਟਾ, ਨੁਕਸਾਨ; ੩. ਘਾਟ, ਕਮੀ, ਥੁੜ੍ਹ, ਤੋੜਾ; ੪. ਜ਼ਨਾਨਾ ਗਰਮ ਚਾਦਰ
–ਟੋਟਾ ਸਹਿਣਾ, ਨੁਕਸਾਨ ਬਰਦਾਸ਼ਤ ਕਰਨਾ
–ਟੋਟਾ ਭਰਨਾ, ਕ੍ਰਿ. ਸਮ. ਘਾਟਾ ਪੂਰਾ ਕਰਨਾ (ਮ. ਸਿੰ.)
–ਟੋਟੀ, ਇ. ਗੰਨੇ ਜਾਂ ਬਾਂਸ ਦੀ ਪੋਰੀ
–ਛੋਟਾ ਜ਼ਹਿਰੇ ਨਾ ਟੋਟਾ, (ਪੋਠੋ.) ਅਖੌ. ਛੋਟੇ ਕਦ ਦਾ ਆਦਮੀ ਖੋਟਾ ਹੁੰਦਾ ਹੈ

**ਟੋਟੂ**, ਪੁ. ਟੋਟਰੂ (ਜਟਕੀ)

**ਟੋਡਰ ਮੱਲ**, ਪੁ. ਅਕਬਰ ਬਾਦਸ਼ਾਹ ਦਾ ਇਕ ਪ੍ਰਸਿਧ ਵਜ਼ੀਰ (੧੫੨੧-੧੫੮੯ ਈ.) ਜਿਸ ਨੇ ਜ਼ਮੀਨ ਦੇ ਨਵੇਂ ਪ੍ਰਬੰਧ ਦਾ ਮੁੱਢ ਬੰਨਿਆ

**ਟੋਡਾ**[1], (ਪਿੰਡ ਦਾਦਨ ਖਾਂ) ਪੁ. ਸਟਰਾਅ ਬੇਰੀ ਵਰਗਾ ਲਾਲ ਰੰਗ (ਜਟਕੀ)

**ਟੋਡਾ**[2], ਪੁ. ਇਕ ਆਦਿ-ਵਾਸੀ ਜਾਤੀ ਜੋ ਮੱਧ-ਪ੍ਰਦੇਸ਼ ਵਿੱਚ ਵਸਦੀ ਹੈ

**ਟੋਡੀ**[1], [ਹਿੰ. ਟੋਡੀ; ∠ਸੰ. ਤ੍ਰੋਟਕੀ] ਇ. ਸਵੇਰ ਸਮੇਂ ਗਾਈ ਜਾਣ ਵਾਲੀ ਇਕ ਰਾਗਣੀ (ਬਿ.)

**ਟੋਡੀ**[2], [ਅੰਗ. Toady] ਵਿ. ਸਮੇਂ ਦੀ ਸਰਕਾਰ ਦਾ ਹਮੈਤੀ, ਝੋਲੀ-ਚੁੱਕ, ਖ਼ੁਸ਼ਾਮਦੀ
–ਟੋਡੀ ਬੱਚਾ, ਪੁ. ਸਰਕਾਰ ਦੇ ਝੋਲੀ-ਚੁਕ ਲਈ ਅਪਮਾਨ-ਵਾਚੀ ਸ਼ਬਦ

**ਟੋਣਾ** [ਠੋਕਣਾ] ਪੁ. ਸੋਟੀ, ਖੂੰਡੀ ਦੀ ਚੋਟ ਨਾਲ ਗੇਂਦ ਸੁੱਟਣ ਦੀ ਕਿਰਿਆ, ਟੱਲਾ, ਟੁੱਲਾ, ਹਿੱਟ
–ਟੋਣਾ ਲਗਾਣਾ, (ਪੋਠੋ.) ਮੁਹਾ. ੧. ਟੁੱਲ ਲੱਗਣਾ; ੨. ਦਾਉ ਲੱਗਣਾ

**ਟੋਣਾ**[2], ਪੁ. ਟੂਣਾ (ਜਟਕੀ)

**ਟੋਣੀ**, [ਟੋਟਣੀ] ਇ. ਮੁੰਨਿਆ ਹੋਇਆ ਸਿਰ, ਟਿੰਡ

**ਟੋਪ**, [ਟ. ਕ. ਹਿੰ. ਟੋਪ<ਪ੍ਰਾ. ਟੋਪਿਆ, ਟੋਪੀ; ਸ਼ਾਇਦ ਸੰ. ਸ੍ਤੂਪ=ਗੁੰਬਦ; ਸਿੰ. ਟੋਪ, ਗੁਜ. ਮਰਾ. ਟੋਪ. ਉੜ. ਟੋਪਿ; ਨੇਪਾ. ਟੋਪ] ਪੁ. ੧. ਵੱਡੀ ਟੋਪੀ, ਹੈਟ, ੨. ਛੇਦ
–ਕਨਟੋਪ, ਪੁ. ਕੰਨਾਂ ਨੂੰ ਢੱਕਣ ਵਾਲੀ ਵੱਡੀ ਟੋਪੀ
–ਘਟਾ ਟੋਪ, ਪੁ. ਸੰਘਣੀ ਘਟਾ ਦਾ ਅਨ੍ਹੇਰਾ

**ਟੋਪਰਾ, ਟੋਬਰਾ**, (ਪੁਆ.) ਪੁ. ਤੋਬਰਾ

**ਟੋਪਾ**, [ਟੋਪ+ਆ] ਪੁ. ੧. ਉੱਨ ਆਦਿ ਦੀ ਟੋਪੀ, ਕੰਨਾਂ ਤਕ ਆਉਣ ਵਾਲੀ ਟੋਪੀ; ੨. ਮੀਂਹ ਤੋਂ ਬਚਾਉਣ ਲਈ ਕੈਨਵਸ ਆਦਿ ਦੀ ਵੱਡੀ ਟੋਪੀ; ੩. ਅਨਾਜ ਦਾ ਇਕ ਨਾਪ ਜੋ ਚਾਰ ਪੜੋਪੀਆਂ ਦੇ ਬਰਾਬਰ ਹੁੰਦਾ ਹੈ



ਟੋਪਾ ਬਰਸਾਤੀ

**ਟੋਪੀ**, [ਟੋਪ+ਈ] ਇ. ੧. ਸਿਰ ਤੇ ਪਹਿਨਣ ਵਾਲਾ ਇਕ ਪਹਿਰਾਵਾ, ਕੁੱਲਾ; ੨. ਬੰਦੂਕ ਵਿੱਚ ਰੱਖਣ ਵਾਲੀ ਬਰੂਦ ਦੀ ਭਰੀ ਹੋਈ ਉਹ ਚੀਜ਼ ਜਿਸ ਉੱਤੇ ਘੋੜਾ ਵੱਜਣ ਨਾਲ ਅੱਗ ਪੈਦਾ ਹੁੰਦੀ ਹੈ; ੩. ਕਾਰਤੂਸ ਦਾ ਤਾਂਬੇ ਦਾ ਹਿੱਸਾ ਜਿਸ ਤੇ ਘੋੜੇ ਦੀ ਚੋਟ ਲਗਦੀ ਹੈ; ੪. ਉਹ ਥੈਲੀ ਜੋ ਸ਼ਿਕਾਰੀ ਪੰਛੀਆਂ ਦੇ ਮੂੰਹ ਤੇ ਚੜ੍ਹਾ ਦਿੰਦੇ ਹਨ; ੫. ਉਹ ਖੋਪਾ ਜੋ ਬਾਜ਼ ਦੀਆਂ ਅੱਖੀਆਂ ਤੇ ਚੜ੍ਹਾ ਦਿੰਦੇ ਹਨ; ੬. ਹੁੱਕੇ ਦੀ ਚਿਲਮ; ੭. ਢੱਕਣਾ, ਖ਼ੋਲ;

੮. ਸੰਤਾਨ-ਸੰਜਮ ਲਈ ਵਰਤਿਆ ਰਬੜ ਦਾ ਗ਼ਲਾਫ਼, ਫੈਕ-ਪੇਸਰੀ; ੯. ਮੰਜੇ ਦੇ ਪਾਵੇ ਦਾ ਉਤਲਾ ਹਿੱਸਾ (ਸ਼ਾਹ)

–ਟੋਪੀਦਾਰ, ਵਿ. ਟੋਪੀਵਾਲੀ (ਚੀਜ਼)

–ਟੋਪੀ ਵਾਲਾ, ਵਿ. ਟੋਪੀਦਾਰ; ਪੁ. ੧. ਕਜ਼ਲਬਾਸ਼; ੨. ਫ਼ਰੰਗੀ

–ਅੰਗਰੇਜ਼ੀ ਟੋਪੀ, ਇ. ਹੈਟ



**ਟੋਪੀ ਅੰਗਰੇਜ਼ੀ**

–ਅਫ਼ਗ਼ਾਨੀ ਟੋਪੀ, ਇ. ਫ਼ਰ ਦੀ ਟੋਪੀ ਜਿਸ ਨੂੰ ਅਫ਼ਗ਼ਾਨ ਪਹਿਨਦੇ ਹਨ



**ਟੋਪੀ ਅਫਗਾਨੀ**

–ਸੁਲੇਮਾਨੀ ਟੋਪੀ, ਇ. ਜਾਦੂ ਦੀ ਟੋਪੀ ਜਿਸ ਨੂੰ ਪਹਿਨ ਕੇ ਪਹਿਨਣ ਵਾਲਾ ਤਾਂ ਸਭ ਨੂੰ ਵੇਖ ਸਕਦਾ ਹੈ ਪਰ ਉਸ ਨੂੰ ਕੋਈ ਨਹੀਂ ਵੇਖ ਸਕਦਾ

–ਸੇਲ੍ਹੀ ਟੋਪੀ, ਇ. ਇਕ ਕਿਸਮ ਦੀ ਸੁਤਲੀ ਤੇ ਟੋਪੀ ਜੋ ਗੱਦੀ ਦੇਣ ਸਮੇਂ ਗੁਰੂ ਵਲੋਂ ਚੇਲੇ ਨੂੰ ਦਿੱਤੀ ਜਾਂਦੀ ਹੈ

–ਗਾਂਧੀ ਟੋਪੀ, ਇ. ਖੱਦਰ ਦੀ ਕਿਸ਼ਤੀ-ਨੁਮਾ ਟੋਪੀ ਜੋ ਕਾਂਗਰਸੀ ਪਹਿਨਦੇ ਹਨ



**ਟੋਪੀ ਗਾਂਧੀ**

–ਟਰਕੀ ਟੋਪੀ, –ਤੁਰਕੀ ਟੋਪੀ, ] ਇ. ਲਾਲ ਰੰਗ ਦੀ ਰੂਮੀ ਟੋਪੀ ਜਿਸ ਵਿੱਚ ਕਾਲੇ ਰੰਗ ਦਾ ਫੁੰਮਣ ਲਗਿਆ ਹੁੰਦਾ ਹੈ



**ਟੋਪੀ-ਟਰਕੀ**

–ਬਾਂਦਰ ਨੂੰ ਖਨਾਤ ਦੀ ਟੋਪੀ' ਅਖੋ. ਜਦੋਂ ਕੋਈ ਵਿਅਕਤੀ ਕਿਸੇ ਚੀਜ਼ ਦਾ ਅਧਿਕਾਰੀ ਨਾ ਹੋਵੇ ਤੇ ਉਸ ਨੂੰ ਉਹ ਚੀਜ਼ ਦੇ ਦਿੱਤੀ ਜਾਵੇ ਤਾਂ ਕਹਿੰਦੇ ਹਨ

–ਰੂਮੀ ਟੋਪੀ, ਇ. ਕਾਲੇ ਫੁੰਮਣ ਵਾਲੀ ਲਾਲ ਟੋਪੀ

**ਟੋਬਾ,**[1] [ਟੋਭਾ] ਪੁ. ੧. ਟੁੱਭੀ ਲਾਉਣ ਵਾਲਾ, ਡਬੋਲੀਆ ਗੋਤਾਮਾਰ; ੨. ਖੂਹ ਵਿੱਚੋਂ ਗਾਰ ਕੱਢਣ ਵਾਲਾ

**ਟੋਬਾ,**[2] ਪੁ. ਵੇਖੋ ਟੋਭਾ[2]

**ਟੋਬੀ,** ਇ. ਵੇਖੋ ਟੁੱਭੀ

**ਟੋਂਬੀ,** (ਪੋਠੋ.) [ਟੁੱਭੀ] ਇ. ਡੁਬਕੀ ਮਾਰਕੇ ਖੂਹ ਵਿੱਚੋਂ ਗਾਰ ਆਦਿ ਕੱਢਣ ਤੇ ਖੂਹ ਨੂੰ ਸਾਫ਼ ਕਰਨ ਦੀ ਕਿਰਿਆ

–ਟੋਂਬੀ ਹੋਈ ਜਾਣਾ, (ਪੋਠੋ.) ਮੁਹਾ. ਠਗਿਆ ਜਾਣਾ

–ਟੋਂਬੀ ਕਰੀ ਜਾਣਾ, (ਪੋਠੋ.) ਮੁਹਾ. ਠੱਗ ਕੇ ਲੈ ਜਾਣਾ, ਲੁਟ ਕੇ ਲੈ ਜਾਣਾ

**ਟੋਂਬੂ,** [ਸ਼ਾਇਦ. ਅੰਗ. Stamp=ਅਸ਼ਟਾਮ] ਪੁ. ੧. ਹੁੰਡੀ ਪਰਚਾ; ੨. ਵਸੀਕਾ, ਅਸ਼ਟਾਮ, ਦਸਤਾਵੇਜ਼;

–ਟੋਂਬੂ ਕਰਨਾ, ਮੁਹਾ. ਲਿਖਤੀ ਹੁਕਮ ਕਰਨਾ (ਲ. ਕੋ.)

–ਟੋਂਬੂ ਤਾਰਨਾ, ਮੁਹਾ. ੧. ਹੁੰਡੀ ਦਾ ਰੁਪਈਆ ਅਦਾ ਕਰਨਾ; ੨. ਕਿਸੇ ਦਾ ਅਟਕਿਆ ਹੋਇਆ ਕੰਮ ਕਰ ਦੇਣਾ

**ਟੋਭਣਾ,** [ਟੋਭ[2] (ਾ)+ਣਾ] ਪੁ. ਛੋਟਾ ਟੋਭਾ,[2] ਛੋਟਾ ਛੱਪੜ ਜਿੱਥੇ ਪਸ਼ੂ ਪਾਣੀ ਪੀਂਦੇ ਹਨ

–ਟੋਭਣੀ, ਇ. ਛੋਟਾ ਟੋਭਾ,[2] ਛੋਟਾ ਛੱਪੜ ਜਿਥੇ ਪਸ਼ੂ ਪਾਣੀ ਪੀਂਦੇ ਹਨ

**ਟੋਭੜਾ,** [ਟੋਭ[2] (ਾ)+ੜਾ] ਪੁ. ਛੋਟਾ ਟੋਭਾ,[2] ਛੋਟਾ ਛੱਪੜ ਜਿਥੇ ਪਸ਼ੂ ਪਾਣੀ ਪੀਂਦੇ ਹਨ

–ਟੋਭੜੀ, ਇ. ਛੋਟਾ ਜਿਹਾ ਟੋਭਾ,[2]

**ਟੋਭਾ,**[1] [ਟੁਭ (ੀ)+ਆ] ਪੁ. ੧. ਟੁਭੀ ਮਾਰਨ ਵਾਲਾ, ਡਬੋਲੀਆ, ਗੋਤਾਮਾਰ; ੨. ਖੂਹ ਵਿੱਚੋਂ ਗਾਰ ਕੱਢਣ ਵਾਲਾ

**ਟੋਭਾ,**[2] [ਟ. ਕ. ਸਿੰ. ਦੁੱਬੁ ڈُبُ =ਛੱਪੜ] ਪੁ. ਵੱਡਾ ਛੱਪੜ ਜਿਥੇ ਪਸ਼ੂ ਪਾਣੀ ਪੀਂਦੇ ਅਤੇ ਨੁਹਾਉਂਦੇ ਹਨ

–ਟੋਭਾ ਟੱਲਾ (ਟਿੱਲਾ) ਇੱਕ ਕਰਨਾ, (ਪੁਆ.) ਮੁਹਾ. ਜਲ ਥਲ ਕਰ ਦੇਣਾ

–ਟੋਭੇ ਦਾ ਗਵਾਹ ਡੱਡੂ, ਅਖੋ, ਜਦੋਂ ਕੋਈ ਆਪਣੇ ਹਮਾਇਤੀ ਨੂੰ ਹੀ ਸਫ਼ਾਈ ਲਈ ਪੇਸ਼ ਕਰੇ ਉਦੋਂ ਕਹਿੰਦੇ ਹਨ

–ਟੋਭੇ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਕਰਨਾ, ਮੁਹਾ. ਦਰਿਆ ਵਿਚ ਰਹਿ ਕੇ ਮਗਰਮੱਛ ਨਾਲ ਵੈਰ ਕਰਨਾ (ਛਲਾਵਾ)

**ਟੋਭੀ**, (ਪੋਠੋ.) ਇ ਮੱਖਣ ਰੱਖਣ ਵਾਲਾ ਲੱਕੜ ਦਾ ਕੌਲ

**ਟੋਰ**[1], [ਸ਼ਾਇਦ. ਟੋਰੀ=ਪੋਰੀ] ਇ. ਲੇਖਣ, ਕਿਲਕ (ਬਿ.)

**ਟੋਰ**[2], [ਹਿੰ. ਟੋਕ੍ਰਾ. ਟੋਰ੍ਹਾ =ਤੋੜਾ] ਪੁ. ਬੱਲੀ

**ਟੋਰ**[3], [ਟੁਰਨਾ] ਇ. ਚਾਲ. ਤੋਰ

–ਕਾਂ ਗਏ ਹੈਂ ਕਬਕਾਂ (ਜਾਂ ਹੰਸਾਂ ਦੀ) ਟੋਰ ਸਿੱਖਣ ਆਪਣੀ ਵੀ ਵੰਞਾਏ ਹੈਂ }

–ਕਾਗ ਹੰਸਾਂ ਦੀ ਟੋਰ ਟੁਰਨ ਲਗੇ, ਆਪਣੀ ਵੀ ਭੁਲ ਗਏ, } ਅਖੋ. ਕਾਂ ਤੁਰਿਆ ਹੰਸ ਦੀ ਚਾਲ ਆਪਣੀ ਵੀ ਭੁਲ ਗਿਆ [ਮ. ਸ.)

**ਟੋਰਣ**, ਕ੍ਰਿ. ਸਕ. ਟੋਰਨਾ (ਜਟਕੀ)

**ਟੋਰਨਾ**, [ਟੁਰਨਾ] ਕ੍ਰਿ. ਸਕ. ਤੋਰਨਾ, ਭੇਜਣਾ, ਵਿਦਾ ਕਰਨਾ; ਪੁ. (ਪੋਠੋ.) ਇਕ ਰਸਮ ਜੋ ਨਵੇਂ ਢੁਕੇ ਲਾੜੇ ਨੂੰ ਸਹੁਰੇ ਘਰ ਦੀਆਂ ਕੁੜੀਆਂ ਰਾਤ ਨੂੰ ਢੋਲ ਆਦਿ ਨਾਲ ਲੈ ਗੀਤ ਗਾਉਂਦੀਆਂ ਹੋਈਆਂ ਸਹੁਰੇ ਘਰ ਲਿਆਉਂਦੀਆਂ ਹਨ

**ਟੋਰੜਾ**, (ਪੁਆ.) ਪੁ. ਰੋੜਾ. ਇੱਟ ਦਾ ਟੁਕੜਾ

**ਟੋਰਾ**[1], [ਟੁਰਨਾ] ਪੁ. ਤੁਰਨ ਦਾ ਭਾਵ

–ਟੋਰਾ ਟੁਰਨਾ, ਮੁਹਾ. ੧. ਕੰਮ ਤੁਰ ਪੈਣਾ; ੨. ਨਿਭਾ ਹੋਣਾ; ੩. ਰਵਾਜ ਪੈਣਾ

–ਟੋਰਾ ਟੋਰਨਾ, ਮੁਹਾ. ੧. ਰਵਾਜ ਪਾਉਣਾ, ਕੰਮ ਤੋਰਨਾ; ੨. ਔਖੇ ਸੌਖੇ ਗੁਜ਼ਾਰਾ ਕਰਨਾ, ਨਿਭਾ ਕਰਨਾ, (ਬਿ.); ੩. ਰਵਾਜ ਪਾਉਣਾ

–ਟੋਰਾ ਫੇਰਾ, ਪੁ. ਆਉਣ ਜਾਣ, ਫੇਰਾ ਟੋਰਾ

**ਟੋਰਾ**[2] ਪੁ. ੧. ਟੋਣਾ[1] ਲਾ. ਕ੍ਰਿ. ਲਗਣਾ, ਲਾਉਣਾ) ੨. ਬਕਵਾਸ (ਲੁ. ਕੋ.)

**ਟੋਰਾ**,[3] ਪੁ. ਖਜੂਰ ਦੇ ਪੱਤਿਆਂ ਜਾਂ ਸਰਕੜੇ ਦਾ ਬੁਣਿਆ ਥੈਲਾ ਜੋ ਖਜੂਰਾਂ ਨੂੰ ਪੰਛੀਆਂ ਤੋਂ ਬਚਾਉਣ ਲਈ ਵਰਤਿਆ ਜਾਂਦਾ ਹੈ (ਜਟਕੀ)

**ਟੋਰੀ**,[1] (ਮਲ.) [ਸ਼ਾਇਦ. ਟੋਕਰੀ] ਇ. ਪੀਲੂਾਂ ਪਾਉਣ ਵਾਲਾ ਛਿੱਕੂ

**ਟੋਰੀ**,[2] [ਟੋਟੀ] ਇ. ਪੋਰੀ

**ਟੋਲ**,[1] [ਟੋਲਣਾ] ਇ. ਢੂੰਡ, ਭਾਲ

–ਟੋਲ ਟੁਲਾਈ, ਇ. ਤਲਾਸ਼ੀ, ਭਾਲ

–ਟੋਲ ਭਾਲ, ਇ. ਢੂੰਡ, ਭਾਲ (ਮ. ਸਿੰ.)

**ਟੋਲ**[2], [ਟੋਲਾ[1]] ਪੁ ਸਮੁਦਾਇ, ਝੁੰਡ, ਗਰੋਹ

**ਟੋਲ**[3], ਪੁ. ਸ਼ੋਭਾ ਦੇ ਸਾਮਾਨ, ਬਸਤਰ ਗਹਿਣੇ ਆਦਿ ਪਦਾਰਥ; "ਨਾਨਕ ਸਚੇ ਨਾਮ ਬਿਣੁ ਸਭੇ ਟੋਲ ਵਿਣਾਸੁ" (ਵਾਰ. ਮਾਝ ਮ. ੧.)

**ਟੋਲ**,[4] [ਟ. ਕ. ਬਿਹਾ. ਟੋਲ; ਬੰਗ. ਟੋਲ=ਸਕੂਲ; ਉੜੀ. ਟੋਲ=ਸੰਸਕ੍ਰਿਤ ਕਾਲਿਜ] ਇ. ਪੁਰਾਣੇ ਢੰਗ ਦੀ ਸੰਸਕ੍ਰਿਤ ਪਾਠਸ਼ਾਲਾ

**ਟੋਲਣਾ**, [ਹਿੰ. ਟਟੋਲਨਾ] ਕ੍ਰਿ. ਸਕ. ਲੱਭਣਾ, ਖੋਜਣਾ, ਤਲਾਸ਼ ਕਰਨਾ

**ਟੋਲਾ**,[1] [ਹਿੰ. ਟੋਲਾ=ਵਸਤੀ; ਸ਼ਾਇਦ. ਸੰ. ਪ੍ਰਤੋਲੀ= ਰਸਤਾ, ਗਲੀ ਪੁ. ੧. ਮਹੱਲਾ; ੨. ਸਮੂਹ, ਜੱਥਾ, ਗਰੋਹ, ਮੰਡਲੀ, ਜੁੰਡਲੀ; ੩. ਝੁੰਡ, ਭੀੜ, ਸਮੁਦਾਇ; ੪. ਕੁਲ, ਘਰਾਣਾ

**ਟੋਲਾ**,[2] [ਟੁੱਲ[1]+ਆ] ਪੁ. ਟੋਲਾ

**ਟੋਲੀ**, [ਟੋਲ[1] (।)+ਈ] ਇ. ੧. ਮਹੱਲਾ; ੨. ਸਮੂਹ, ਜਥਾ ਗਰੋਹ, ਮੰਡਲੀ, ਜੁੰਡਲੀ: ੩. ਝੁੰਡ, ਭੀੜ, ਸਮੁਦਾਇ

**ਟੋਲੂ**, [ਟੋਲਣਾ] ਪੁ. ੧. ਟੋਲਣ ਵਾਲਾ; ੨. ਖੋਜੀ (ਪੁਆ. ਕੋ.)

**ਟੋਵਾ**, ਪੁ. ਵੇਖੋ ਟੋਇਆ (ਕਾ.)

**ਟੋਹਚਾ**, (ਪੁਆ.) ਪੁ. ਚੌਂਹਟਾ

**ਟੋਹਰ**, ਇ. ਵੇਖੋ ਟੌਰ

**ਟੌਂਕ**, [ਅਰ. ਤਾਕ طاق ] ਵਿ. ਪੁ. ਟਾਂਕ, ਉਹ ਗਿਣਤੀ ਜੋ ਦੋ ਤੇ ਪੂਰੀ ਨਾ ਵੰਡੀ ਜਾ ਸਕੇ, ਜਿਵੇਂ ਇਕ, ਤਿੰਨ, ਪੰਜ, ਸੱਤ ਆਦਿ

**ਟੌਕਸ**, ਪੁ. ਵੇਖੋ ਟੌਪਸ

**ਟੌਂਕਣਾ**, [ਸ਼ਬਦਾਨੁ.] ਕ੍ਰਿ. ਅਕ. ਕੁੱਤੇ ਦਾ ਟਊਂ ਟਊਂ ਕਰਨਾ; ੨. ਭੌਂਕਣਾ, ਬਕਵਾਸ ਕਰਨਾ

–ਟੌਂਕਾ, ਵਿ. ਪੁ. ਬਹੁਤੀਆਂ ਗੱਲਾਂ ਕਰਨ ਵਾਲਾ, ਭੌਂਕਾ

**ਟੌਂ ਟੌਂ**, ਇ. ਟਊਂ ਟਊਂ (ਪੁਆ. ਕੋ.)

**ਟੌਣ ਹਾਲ**, ਪੁ. ਵੇਖੋ ਟਾਊਨ ਹਾਲ

**ਟੌਣਾ**[1], [ਟ. ਕ. ਨੇਪਾ. ਟੌਣੁ] ਵਿ. ਬੋਲਾ (ਲੁ. ਕੋ.)

**ਟੌਣਾ**[2], ਪੁ. ਵੇਖੋ ਟੋਣਾ[1]

–ਟੌਣਾ ਮਾਰਨਾ, ਮੁਹਾ. ਡੰਡੀ ਮਾਰਨਾ (ਲੁ. ਕੋ.)

**ਟੌਪਸ**, [ਅੰਗ. Tops] ਪੁ. ਕੰਨਾਂ ਦਾ ਇਕ ਗਹਿਣਾ

**ਟੌਰ**, [ਚੌਰ] ਪੁ. ੧. ਸ਼ੇਰ, ਗਊ, ਘੋੜੇ ਆਦਿ ਪਸ਼ੂਆਂ ਦੀ ਪੂੰਛ ਦੇ ਸਿਰੇ ਤੇ ਚੌਰ ਦੀ ਸ਼ਕਲ ਦਾ ਵਾਲਾਂ ਦਾ ਗੁੱਛਾ; ੨. ਕਲਗੀ, ਤੁੱਰਾ; ੩. ਸ਼ਮਲਾ; ੪. ਬਾਬੂ-ਝੰਡਾ; ੫. ਇਕ ਵੇਲ ਜਿਸ ਦੇ ਪੱਤੇ ਬਹੁਤ ਲੰਮੇ ਤੇ ਚੌੜੇ ਹੁੰਦੇ ਹਨ ਅਤੇ ਛਤਰੀਆਂ ਵਜੋਂ ਵਰਤੇ ਜਾਂਦੇ ਹਨ (ਲੁ. ਕੋ.); ਇ. ਟੈਂ, ਸ਼ਾਨ ਆਕੜ

–ਟੌਰ ਚੁਕਾਉਣਾ, (ਪੁਆ.) ਮੁਹਾ. ਪੂੰਛਾਂ ਚੁਕਾਉਣਾ, ਨਸਾਉਣਾ

**ਟੌਰਾ**, [ਟੌਰ+ਆ] ਪੁ. ੧, ਤੁੱਰਾ; ੨. ਸ਼ਮਲਾ: ੩. ਟੈਂ, ਆਕੜ; ੪. ਸ਼ਾਨ

–ਟੌਰੇ-ਬਾਜ਼, ਵਿ. ਟੌਰੇ ਵਾਲਾ

# ਠ

**ਠ**, ਪੁ. ਗੁਰਮੁਖੀ ਵਰਣਮਾਲਾ ਦਾ ਸਤਾਰੁਵਾਂ ਅੱਖਰ, ਟਵਰਗ ਦਾ ਦੂਜਾ ਅੱਖਰ ਜਿਸਦਾ ਉਚਾਰਨ-ਸਥਾਨ ਮੂਰਧਾ ਹੈ, ਠੱਠਾ

**ਠਉਂ**, ਇ. ਵੇਖੋ ਥਾਉਂ (ਪੁਆ. ਕੋ)

**ਠਉਕਾ**, ਪੁ. ਵੇਖੋ ਠੋਂਕਾ

**ਠਉਰ, ਠਉੜ**, ਇ. ਵੇਖੋ ਠੋਰ

**ਠਉਂ ਠਉਂ**, [ਸ਼ਬਦਾਨੁ] ਇ. ਬੱਚੇ ਦੇ ਡੁਸਕਣ ਦੀ ਆਵਾਜ਼

**ਠਈਂ, ਠਏਂ**, ਕ੍ਰਿ. ਵਿ. ਹੇਠਾਂ, ਹੇਠ (ਪੁਆ. ਕੋ.)

**ਠੱਸ**, [ਸ਼ਬਦਾਨੁ.] ੧, ਪਟਾਕੇ ਦੀ ਹੌਲੀ ਦੇ ਕੇ ਚਲਣ ਦੀ ਆਵਾਜ਼; ੨. ਹਵਾ ਸਰਨ ਦੀ ਆਵਾਜ਼

**ਠਸਣਾ**, [ਟ. ਕ. ਹਿੰ. ਠੁਸਨਾ; ਸਿੰ. ਠੋਂਸੇ=ਚੋਟ; ਠੋਸੋ; ਮਰਾ; ਠੋਸਰਾ; ਬੰਗ. ਠੁਸਾ=ਤੁੰਨਣਾ; ਨੇਪਾ. ਠੋਸਨੁ; ਪੰ. ਠੁਕਣਾ] ਕ੍ਰਿ. ਅਕ. ਠੋਸਿਆ ਜਾਣਾ, ਤੁੰਨਿਆ ਜਾਣਾ, ਫਸਾਇਆ ਜਾਣਾ, ਘਚ-ਪੀਚ ਹੋਣਾ

–ਠਸਾ-ਠੱਸ, ਕ੍ਰਿ. ਵਿ. ਖਚਾ-ਖਚ (ਭਰਿਆ ਹੋਇਆ)

**ਠਹਕ**, ਇ. ਵੇਖੋ ਠਹਿਕ (ਕਾ)

**ਠਹਕਣਾ**, ਕ੍ਰਿ. ਅਕ. ਵੇਖੋ ਠਹਿਕਣਾ (ਕਾ.)

**ਠਹਣ**, [ਹਿੰ. ਠਸਾ=ਠਾਟਬਾਟ] ਕ੍ਰਿ. ਅਕ. ਸੋਭਣਾ, ਜਚਣਾ ਫਬਣਾ (ਜਟਕੀ)

**ਠਹਰ**, ਇ. ਵੇਖੋ ਠਹਿਰ (ਕਾ.)

**ਠਹਣ**, ਕ੍ਰਿ. ਅਕ. ਨਚਣਾ, ਸ਼ੋਭਣਾ, ਚੰਗਾ ਲਗਣਾ, ਠੀਕ ਆਉਣਾ

**ਠਹਰਨਾ**, ਕ੍ਰਿ. ਅਕ. ਵੇਖੋ ਠਹਿਰਨਾ

**ਠਹਰਾਉਣਾ**, ਕ੍ਰਿ. ਸਕ ਵੇਖੋ ਠਹਿਰਾਉਣਾ

**ਠਹਾਂ**, ਕ੍ਰਿ. ਵਿ. ਵੇਖੋ ਹੇਠਾਂ (ਪੁਆ. ਕੋ.)

**ਠਹਾਕਾ**,⁰ [ਸ਼ਬਦਾਨੁ] ਪੁ. ਉੱਚਾ ਹਾਸਾ, ਜ਼ੋਰ ਦਾ ਹਾਸਾ, (ਲਾ. ਕ੍ਰਿ. ਮਾਰਨਾ)

**ਠਹਿਕ**, [ਠਹਿਕਣਾ] ਇ. ੧. ਸੱਟ, ਚੋਟ, ਟੱਕਰ; ੨. ਪਰਸਪਰ ਵਿਰੋਧ (ਕਾ.)

**ਠਹਿਕਣਾ**, [ਸ਼ਬਦਾਨੁ.] ਕ੍ਰਿ. ਅਕ. ੧. ਟਰਕਾਉਣਾ, ਠੋਕਰ ਖਾਣਾ, ਸੱਟ ਖਾਣਾ, ਬਰਤਨਾਂ ਦਾ ਆਪਸ ਵਿਚ ਟਕਰਾਉਣਾ; ੨. ਭਿੜਨਾ, ਲੜਨਾ

**ਠਹਿਕਨਾ**, ਕ੍ਰਿ. ਅਕ ਵੇਖੋ ਠਕਿਹਣਾ

**ਠਹਿਕਰਨਾ**, ਕ੍ਰਿ. ਅਕ. ਵੇਖੋ ਠਹਿਕਣਾ

**ਠਹਿਕਾ**, [ਠਹਿਕਣਾ] ਪੁ. ਠਾਹ ਕਰਕੇ ਵੱਜਣ ਦਾ ਭਾਵ

–ਠਹਿਕਾ-ਠਹਿਕੀ, ਇ, ਲੜਾਈ ਝਗੜਾ. ਖੜ੍ਹਬਾ-ਖੜ੍ਹਬੀ, ਖਹਿ-ਖਹੋੜ

**ਠਹਿਰ**, [ਠਹਿਰਨਾ] ੧. ਠਹਿਰਨ ਦਾ ਭਾਵ; ੨. ਟਿਕਾਣਾ, ਠਾਹਰ, ਰਿਹਾਇਸ਼ ਦੀ ਥਾਂ

**ਠਹਿਰਨਾ** [ਟ. ਕ. ਹਿੰ. ਠਹਰਨਾ∠ਸਿਥਰ∠ਸ੍ਥਾ=ਰਹਿਣਾ; ਕਾਸ਼. ਠਹਰੁਨ=ਗੱਡਿਆ ਜਾਣਾ; ਸਿੰ. ਠਹਰਣੁ=ਖੜ੍ਹਾ ਹੋਣਾ; ਨੇਪਾ. ਠਹਰਨੁ=ਰੁਕਣਾ] ਕ੍ਰਿ. ਅਕ. ੧. ਰੁਕਣਾ, ਥੰਮ੍ਹਣਾ, ਖੜੋਣਾ, ਟਿਕਣਾ, ਅਟਕਣਾ; ੨. ਰਹਿਣਾ, ਨਿਵਾਸ ਕਰਨਾ, ੩. ਕਾਇਮ ਰਹਿਣਾ; ੪. ਜਮਣਾ, ਸਥਿਤ ਹੋਣਾ; ੫. ਮੁੱਕਣਾ, ਤੈ ਹੋਣਾ, ਗੱਲ ਪੱਕੀ ਹੋਣਾ; ੬. ਸਿੱਧ ਹੋਣਾ;

–ਠਹਿਰ ਜਾਣਾ, ਕ੍ਰਿ. ਸਕ. ਹਮਲ ਹੋ ਜਾਣਾ

–ਠਹਿਰਿਆ ਹੋਇਆ, ਵਿ. ਸਾਊ, ਗੰਭੀਰ

**ਠਹਿਰਾਉ**, [ਠਹਿਰਨਾ] ਪੁ. ੧. ਠਹਿਰਨ ਦਾ ਭਾਵ; ੨. ਅਟਕਾਉ, ਟਿਕਾਉ, ੩. ਪਕਿਆਈ, ਪਾਇਦਾਰੀ, ੪. ਫ਼ੈਸਲਾ, ਸਮਝੌਤਾ; ੫. ਨਮਿੱਤਣ (ਲੁ. ਕੋ.) ੬. ਸਿੱਧੀ (ਲੁ. ਕੋ.)

**ਠਹਿਰਾਉਣਾ**, [ਠਹਿਰਨਾ] ਕ੍ਰਿ. ਸਕ. ੧. ਰੋਕਣਾ ਖਲ੍ਹਿਆਰਨਾ, ਟਿਕਾਉਣਾ, ਅਟਕਾਉਣਾ, ਰੱਖਣਾ; ੨. ਟਿਕਾਣਾ ਦੇਣਾ, ਨਿਵਾਸ ਦੇਣਾ; ੩. ਕਾਇਮ ਕਰਨਾ; ੪. ਜਮਾਉਣਾ, ਸਥਿਤ ਕਰਨਾ; ੬. ਤੈ ਕਰਨਾ, ਨਿਸਚਿਤ ਕਰਨਾ, ਗੱਲ ਪੱਕੀ ਕਰਨਾ; ੭. ਸਿੱਧ ਕਰਨਾ; ੮. ਥਾਪਣਾ; ੯. ਧੀਰਜ ਦੇਣਾ; ੧੦. ਨਿਸਚਾ ਕਰਨਾ, ਧਾਰਨਾ; ੧੧. ਨਮਿੱਤਣਾ; ੧੨. ਨਿਯੁਕਤ ਕਰਨਾ; ੧੩. ਸੰਬੰਧ ਜੋੜਨਾ; ੧੪. ਹਮਲ ਕਰਨਾ

**ਠਹੀਂ**, ਕ੍ਰਿ. ਵਿ. ਹੇਠਾਂ, ਹੇਠ (ਪੁਆ. ਕੋ)

**ਠਹੁ**, (ਸ਼ਾਹ) ਵਿ. ਛੁਹਲਾ (ਜਟਕੀ)

**ਠਹੇਂ**, ਕ੍ਰਿ. ਵਿ. ਹੇਠਾਂ, ਹੇਠ (ਪੁਆ. ਕੋ.)

**ਠਹੋਲਾ**, ਪੁ. ਵੇਖੋ ਠੋਲਾ : 'ਇਸ ਕਾਕੀ ਦੇ ਠਹੋਲਾ ਦੇਣ ਤੇ ਇਸਤਰੀ ਦੇ ਉਪਦੇਸ਼ ਨੇ ਮੈਨੂੰ ਹੋਸ਼ ਲਿਆਂਦੀ'

**ਠਕ ਠਕ**, [ਸ਼ਬਦਾਨੁ.] ਇ. ਠੋਕਣ ਤੋਂ ਪੈਦਾ ਹੋਈ ਆਵਾਜ਼ ਖਟ ਖਟ (ਲਾ. ਕ੍ਰਿ. ਕਰਨਾ)

**ਠਕਠਕਾਉਣਾ**, [ਠਕ ਠਕ+ਆਉਣਾ] ਕ੍ਰਿ. ਸਕ. ਠਕ ਠਕ ਦੀ ਆਵਾਜ਼ ਕਰਨਾ, ਠਕ ਠਕ ਦੀ ਆਵਾਜ਼ ਪੈਦਾ ਕਰਨਾ ਕ੍ਰਿ. ਅਕ. ਠਕ ਠਕ ਦੀ ਆਵਾਜ਼ ਪੈਦਾ ਹੋਣਾ

**ਠਕ ਠਕ**, (ਲਹਿੰ.) [ਸ਼ਬਦਾਨੁ.] ਕ੍ਰਿ. ਵਿ. ਝਟ ਪਟ (ਜਟਕੀ)

**ਠੱਕਰ**⁰, (ਪੋਠੋ.) ਵਿ. ਜੀਰਾਂਦ ਵਾਲਾ, ਜੇਰੇ ਵਾਲਾ, ਸਹਿਨਸ਼ੀਲ

**ਠੱਕਰ**, [ਪ੍ਰਾ. ਠਕੁਰ; ਠਕ੍ਕੁਰ; ਠਕ੍ਕੁਰ. ਸੰ. ਠਕ੍ਕੁਰ] ਪੁ. ਠਾਕਰ, ਰਾਜਪੂਤਾਂ ਦੀ ਇੱਕ ਜਾਤੀ

–ਠਕਰਾਇਣ, ਇ. ਠਾਕਰ ਦੀ ਤੀਵੀਂ

–ਠਕਰਾਇਤ, ਇ. ਠਾਕਰ ਦੀ ਪਦਵੀ, ਸਰਦਾਰੀ, ਮਾਲਕੀ, ਚੋਧਰ

–ਠਕਰਾਈ, ਇ. ਵੇਖੋ ਠਕੁਰਾਈ

–ਠਕਰਾਣੀ, ਇ. ਠਾਕਰ ਦੀ ਤੀਵੀਂ

**ਠੱਕਲਾ,** (ਮਲ.) ਪੁ. ਘੜੇ ਦਾ ਗਲ ਜੋ ਹੇਠਲਾ ਹਿੱਸਾ ਟੁੱਟਣ ਪਿੱਛੋਂ ਰਹਿ ਜਾਂਦਾ ਹੈ, ਕਰੀਂਢਲ

–ਠੱਕਲਾ ਵੱਢਣਾ, (ਮਲ.) ਮੁਹਾ. ਫਸਤਾ ਵੱਢਣਾ

**ਠਕਵਾਉਣਾ,** ਕ੍ਰਿ. ਪ੍ਰੇ. ਵੇਖੋ ਠੁਕਵਾਉਣਾ

**ਠਕਵਾਉਣਾ,** [ਠੇਕਣਾ ਤੋਂ] ਕ੍ਰਿ. ਪ੍ਰੇ. ਠੇਕਣ ਦਾ ਕੰਮ ਕਰਾਉਣਾ, ਛਪਵਾਉਣਾ

**ਠੱਕਾ,** ਪੁ. ਸਿਆਲ ਦੀ ਤੇਜ਼ ਤੇ ਠੰਡੀ ਹਵਾ, (ਲਾ. ਕ੍ਰਿ. ਵੱਗਣਾ)

–ਠੱਕਾ ਲੱਗਣਾ, ਮੁਹਾ. ਠੰਢੀ ਤੇ ਤੇਜ਼ ਹਵਾ ਲੱਗਣ ਨਾਲ ਬਿਮਾਰ ਹੋ ਜਾਣਾ (ਪੁਆ. ਕੋ.)

**ਠਕਾਨਾ,** ਪ. ਵੇਖੋ ਠਿਕਾਣਾ[2]

**ਠਕੁਰ,** ਪੁ. ਵੇਖੋ ਠਾਕਰ ਦਾ ਅਰਥ ਨੰ.[1] 'ਕਵਿ ਕਲਜ ਠਕੁਰ ਹਰਦਾਸਤਨੇ' (ਸਵੈਯੇ ਮ. ਪ. ਕੇ)

**ਠਕੁਰਾਇਣ,** [ਠਕੁਰ+ਆਇਣ] ਇ. ੧. ਠਾਕਰ ਦੀ ਇਸਤਰੀ, ਠਾਕਰ ਜਾਤ ਦੀ ਤੀਵੀਂ, ੨. ਪਤਵੰਤੀ ਦੇਵੀ (ਬਿ.)

**ਠਕੁਰਾਇਤ,** ਇ. ਠਕਰਾਇਤ (ਕਾ)

**ਠਕਰਾਈ,** [ਠਕੁਰ+ਆਈ] ਇ. ੧. ਠਾਕਰ ਦੀ ਪਦਵੀ, ਸਰਦਾਰੀ, ਮਾਲਕੀ, ਚੌਧਰ; ੨. ਪ੍ਰਭੁਤਾ, ਦੇਵ-ਪਦ; ੩. ਜ਼ੋਰਾਵਰੀ, ਜ਼ਬਰਦਸਤੀ

**ਠਕੁਰਾਣਾ,** ਕ੍ਰਿ. ਅਕ. ਠੋਕਰ ਖਾਣਾ (ਬਿ.)

**ਠਕਰਾਣੀ,** [ਠਕੁਰ+ਆਣੀ] ਇ. ਠਾਕਰ (ਰਾਜਪੂਤ) ਦੀ ਇਸਤਰੀ "ਭਟਿਆਣੀ ਠਕੁਰਾਣੀ" (ਆਸਾ ਅ. ਮ. ੧)

**ਠਕੋਰ,** [ਠਕੋਰਨਾ] ਇ. ਠਕੋਰਨ ਦੀ ਕਿਰਿਆ ਜਾਂ ਭਾਵ

**ਠਕੋਰਨਾ,** [ਠਕੋਰ=ਠੋਕਰ+ਨਾ] ਕ੍ਰਿ. ਸਕ. ੧. ਇਕ ਚੀਜ਼ ਨਾਲ ਦੂਜੀ ਨੂੰ ਟਕਰਾਉਣਾ, ਕਿਸੇ ਚੀਜ਼ ਨਾਲ ਹੌਲੀ ਹੌਲੀ ਟਕੋਰਨਾ, ਠੋਰਨਾ; ੨. ਟੁਣਕਾ ਕੇ ਪਰਖਣਾ, ਜੁਹਣਾ, ਪਰਖਣਾ

**ਠਗ, ਠੱਗ** [ਪ੍ਰਾ ਠਗ; ਸੰ. ਸ੍ਥਗ ਸ੍ਥਗ=ਲੁਕਾਉਣਾ] ਪੁ. ਧੋਖਾ ਦੇਕੇ ਮਾਰਨ ਤੇ ਲੁਟਣ ਵਾਲਾ, ਠੱਗੀ ਕਰਨ ਵਾਲਾ, ਨੌਸਰਬਾਜ਼

–ਠਗਉਰ ਪੁ. ਠੱਗੀ-ਠੋਰੀ, ਵਲਛਲ: "ਚਿਤਵਤ ਰਹਿਓ ਠਗਉਰ, ਨਾਨਕ ਫਾਸੀ ਗਲਿ ਪਰੀ" (ਸ.ਮ. ੯)

–ਠਗਉਰੀ, ਠਗਉਲੀ, ਇ. ਉਹ ਨਸ਼ੇ ਵਾਲੀ ਵਸਤੂ ਜਿਸ ਨਾਲ ਬੇਹੋਸ਼ ਕਰਕੇ ਠੱਗ ਧਨ ਲੁਟਦਾ ਹੈ, ਠਗਮਰੀ, ਠਗ ਬੂਟੀ: "ਬਿਖੈ ਠਗਉਰੀ ਜਿਨਿ ਜਿਨਿ ਖਾਈ" (ਗਉ. ਮ. ੫), "ਜਿਨਿ ਠਗਉਲੀ ਪਾਈਆ" (ਅਨਦੁ)

ਠਗਹਾਰ, ਠਗਹਾਰਾ, ਵਿ. ਠਗਣਹਾਰ: "ਸੁਨੇ ਨਗਰਿ ਪਰੇ ਠਗਹਾਰੇ" ਗਉ. ਮ. ਪੁ.)

–ਠੱਗਟੋਲਾ, ਪੁ. ਠੱਗਾਂ ਦੀ ਜਮਾਤ

–ਠਗਠੋਲਾ ਪੁ. ਵੇਖੋ ਠੱਗ ਟੋਲਾ (ਪੁਆ. ਕੋ.)

–ਠੱਗਣੀ. ਇ. ਠੱਗ ਤੀਵੀਂ

–ਠਗ ਦੇਉ, / –ਠਗ-ਦੇਵ, } ਪੁ. ਠੱਗਾਂ ਦਾ ਦੇਵਤਾ, ਮੁਖੀਆ ਠੱਗ: "ਐਸੇ ਹੀ ਠਗਦੇਉ ਬਖਾਨੈ" (ਆਸਾ ਨਾਮਦੇਵ)

–ਠਗਨੀਰ, ਪੁ. ਮ੍ਰਿਗ-ਜਲ, ਸ਼ਰਾਬ: "ਠਠਾ ਇਹੈ ਦੂਰਿ ਠਗਨੀਰਾ" (ਗਉ. ਬਾਵਨ, ਕਬੀਰ)

–ਠਗਪੁਣਾ, ਪੁ. ਠੱਗਣ ਦਾ ਕੰਮ ਜਾਂ ਭਾਵ, ਛਲ, ਧੋਖਾ

–ਠਗ-ਬਿਦਿਆ, / –ਠਗ-ਵਿਦਿਆ, } ਇ. ਠੱਗੀ ਕਰਨ ਦਾ ਕਸਬ ਜਾਂ ਢੰਗ, ਠੱਗਾਂ ਵਾਲੀ ਚਲਾਕੀ, ਧੋਖੇਬਾਜ਼ੀ, ਨੌਸਰਬਾਜ਼ੀ

–ਠਗਬੂਟੀ, ਇ. ਉਹ ਨਸ਼ੀਲੀ ਬੂਟੀ ਜਿਸ ਨਾਲ ਬੇਹੋਸ਼ ਕਰਕੇ ਠੱਗ ਧਨ ਲੁਟਦਾ ਹੈ, ਠਗਮੂਰੀ, (ਕਾ.)

ਠਗਮੂਰੀ, ਇ. ਠਗਬੂਟੀ: "ਭੂਲੇ ਰੇ ਠਗਮੂਰੀ ਖਾਇ" (ਸਾਰ. ਨਾਮਦੇਵ) ਕਾ.

–ਠਗਯਾ, ਪੁ. ਵੇਖੋ ਠਗੀਆ (ਲੁ.ਕੋ.)

–ਠਗਰਾਜ. ਪੁ. ਮਹਾਂ-ਠਗ, ਵੱਡਾ ਠੱਗ

–ਠਗਵਾਈ, ਇ. ਵੇਖੋ ਠਗਾਈ

–ਠਗਵਾਰੀ. ਇ. ੧. ਠੱਗੀ, ਧੋਖੇਬਾਜ਼ੀ; ੨. ਠੱਗ ਮੰਡਲੀ: "ਇਹ ਠਗਵਾਰੀ ਬਹੁਤ ਘਰ ਗਾਲੇ" (ਪ੍ਰਭਾ. ਅ. ਮ. ਪ.)

–ਠਗਵਾਲਾ, / –ਠਗਵਾੜਾ, } ਵਿ. ਠੱਗਣ ਵਾਲਾ; "ਹਉ ਠਗਵਾੜਾ ਠਗੀ ਦੇਸ" (ਸ੍ਰੀ ਮ. ੧)

–ਠਗਵਾੜੀ, ਇ. ਠਗਵਾਰੀ: 'ਠਗੀ ਠਗਵਾੜੀ' (ਮਾ. ਸੋਲਹੇ, ਮ. ੧)

–ਠਗਾਊ, ਵਿ. ੧. ਠੱਗਣ ਵਾਲਾ: 'ਅਗਰਕ ਉਸਕੇ ਬਡੇ ਠਗਾਊ' (ਆ. ਮ. ਪ.) (ਕਾ.) ੨. ਠਗਾਈ ਖਾਣ ਵਾਲਾ. ਠੱਗ ਦੇ ਪੇਚ ਵਿਚ ਫਸਣ ਵਾਲਾ

–ਠਗਾਈ, ਇ. ੧. ਠੱਗੀ, ਛਲ. ਫ਼ਰੇਬ; ੨. ਚੋਰੀ; ੩. ਲੁਟ; ੪. ਠੱਗ ਦੇ ਛਲ ਵਿਚ ਆਉਣ ਦਾ ਭਾਵ (ਲਾ. ਕ੍ਰਿ. ਖਾਣਾ)

–ਠੱਗਾਂ ਦਾ ਠੱਗ, ਪੁ. ਗੁਰੂ ਘੰਟਾਲ, ਮਹਾਂ ਠੱਗ: "ਬਣ ਜਾ ਚੋਰ ਲੁਟ ਘਰ ਰੱਬ ਦਾ, ਉਸ ਠਗਾਂ ਦੇ ਠੱਗ ਨੂੰ ਠੱਗ" (ਬੁਲ੍ਹੇਸ਼ਾਹ ਅੰਕ)

ਠਗਿਆਈ-ਪੁ. ਠਗਾਈ 'ਲੋਕ ਦੁਰਾਇ ਕਰਤ ਠਗਿਆਈ' (ਮਲਾ. ਮ. ਪ.)

–ਠਗੀਆ, ਠੱਗੀਆ, ਪੁ. ਠੱਗਣ ਵਾਲਾ, ਛਲੀਆ, (ਬਿ.)

–ਠੱਗੂ, ਪੁ. ਠੱਗਣ ਵਾਲਾ

–ਠਗੌਰੀ, ਇ. ਵੇਖੋ ਠਗਉਰੀ

–ਠਗੌਲੀ, ਇ. ਵੇਖੋ ਠਗਉਲੀ

–ਅੰਬਰਸਰੀ ਠੱਗ,
–ਥਾਨੇਸਰੀ ਠੱਗ,
–ਬਨਾਰਸੀ ਠਗ, } ਪੁ. ਠੱਗੀ ਕਰਨ ਵਿਚ ਮਾਹਿਰ

–ਮਹਾਂ–ਠੱਗ. ਪੁ. ਬਹੁਤ ਵਡਾ ਠੱਗ

**ਠਗਣ**, [ਠ+ਗਣ] ਪੁ. ਮਾਤ੍ਰਿਕ ਗਣਾਂ ਵਿਚੋਂ ਇਕ ਗਣ ਜਿਸ ਦੀਆਂ ਪੰਜ ਮਾਤਰਾਂ ਹੁੰਦੀਆਂ ਹਨ, ਇਸ ਦੇ ਅਠ ਭੇਦ ਹਨ–ISS,SIS,SSI,IISI, IIIS, ISII. IIIII,SIII

**ਠਗਣਾ, ਠੱਗਣਾ**, [ਠਗ+ਣਾ] ਕ੍ਰਿ. ਸਕ. ੧. ਧੋਖਾ ਦੇਕੇ ਲੁੱਟਣਾ, ੨. ਮਨ ਨੂੰ ਮੋਹਣਾ

–ਠਗਣਹਾਰ, ਠਗਣਹਾਰਾ, ਵਿ. ਪੁ. ਠੱਗਣ ਵਾਲਾ ਠਗ

**ਠਗਣਾ**, [ਠੱਗਣਾ] ਵਿ. ੧. ਜੋ ਠੱਗੇ; ੨. ਜੋ ਮਨ ਨੂੰ ਮੋਹ ਲਵੇ

ਮੋਮੋ ਠਗਣਾ, ਮਿੱਠੀਆਂ ਮਿੱਠੀਆਂ ਗੱਲਾਂ ਕਰਕੇ ਠਗਣ ਵਾਲਾ

**ਠੱਗਣੀ**, [ਠੱਗ+ਣੀ] ਇ. ਠੱਗ ਤੀਵੀਂ

–ਮੋਮੋ ਠਗਣੀ, ਇ. ਮਿਠੀਆਂ ਮਿਠੀਆਂ ਗੱਲਾਂ ਕਰਕੇ ਠੱਗਣ ਵਾਲੀ ਤੀਵੀਂ

**ਠੰਗਰ**, [ਡੂੰਗਰ] ਪੁ. ੧. ਖੰਘਰ; ੨. ਕਰੜੀ ਬੰਜਰ ਧਰਤੀ (ਜਟਕੀ)

**ਠਗਾਉਣਾ**, [ਠੱਗਣਾ] ਕ੍ਰਿ. ਸਕ. ਠੱਗੀ ਕਰਾਉਣਾ

**ਠਗੀ, ਠੱਗੀ**, [ਠਗ+ਈ] ਇ. ੧. ਧੋਖਾ ਦੇ ਕੇ ਲੁੱਟਣ ਦਾ ਭਾਵ; ੨. ਠੱਗ ਦਾ ਕਸਬ (ਲਾ. ਕ੍ਰਿ. ਮਾਰਨਾ)

**ਠੰਗੂਰਨਾ**, [ਠੰਗੂਰ=ਠੰਗ+ਨਾ] ਕ੍ਰਿ. ਸਕ. ਠੁੰਗਣਾ, ਠੂੰਗਣਾ

**ਠਚ ਠਚ**, [ਸ਼ਬਦਾਨੁ. ਇ. ਵੇਖੋ ਠਕ ਠਕ; ਕ੍ਰਿ. ਵਿ. ਠਕ ਠਕ ਕਰ ਕੇ

–ਠਚ ਦੇ ਕੇ, ਕ੍ਰਿ. ਵਿ. ਠਾਹ ਕਰ ਕੇ

**ਠਟ, ਠੱਟ**, ਪੁ. ਵੇਖੋ ਠਠ

–ਠੱਟ ਬੱਝਣਾ, ਕ੍ਰਿ. ਸਮਾ. ਠਾਠ ਬੱਝਣਾ

–ਠੱਟ ਬੰਨ੍ਹਣਾ, ਮੁਹਾ ਵੇਖੋ ਠਾਠ ਬੰਨ੍ਹਣਾ

**ਠਟਕਣਾ**, ਕ੍ਰਿ. ਅਕ. ਵੇਖੋ ਠਠਕਣਾ (ਕਾ.)

**ਠੱਟਣਾ**, [ ? ] ਕ੍ਰਿ. ਸਕ. ਬਣਾਉਣਾ, ਰਚਣਾ : 'ਹੇ ਅਸਲੀਅਤ ਇਸ ਦਿਨ ਦੇ ਦੀ ਸਾਨੂੰ ਪਰੇ ਨ ਸੱਟੇਂ ਹਾਂ, ਧੁਰ ਮਰਕਜ਼ ਅਪਣੇ ਵਿਚ ਕਿਧਰੇ ਠਾਟ ਅਸਾਡਾ ਠੱਟੇ ਹਾਂ, (ਕਲਮ ਦੀ ਕਰਾਮਾਤ)

**ਠਟੜਾ**, [ਹਿੰ. ਠਟ੍ਟਰ; ਠਠਰੀ, ਠਠੜੀ] ਪੁ. ੧. ਝੁੱਗੀ, ਟੱਪਰੀ: 'ਛੋਟਾ ਜਿਹਾ ਠਟੜਾ; ਖੂਹਾ ਬੂਹੇ ਤੇ ਵਾਂਹਦਾ'(ਬਾ. ਵੇ.); ੨. ਟੱਟਾ

–ਠਟੜੀ, ਇ. ਛੋਟਾ ਠਟੜਾ, ਛੋਟੀ ਝੁੱਗੀ

**ਠੱਟਾ**, [ਹਿੰ. ਠਠ, ਠਟ=ਟੱਟੋ] ਪੁ. ਠੱਠੀ, ਮਾਜਰਾ, ਛੋਟਾ ਪਿੰਡ

–ਠੱਟੀ. ਇ, ਮਾਜਰੀ, ਛੋਟਾ ਪਿੰਡ

**ਠਠ**, (ਠਾਠ) ਪੁ. ੧. ਠਾਠ, ਸੋਭਾ.ਸ਼ਾਨ, ਅਡੰਬਰ; ੨. ਸਾਜ਼ਾਂ ਦੀ ਇਕ-ਸੁਰਤਾ; ੩. ਭੀੜ, ਜਮ-ਘਟਾ. ੪. ਪੁਲ ਦਾ ਪੀਲ–ਪਾਵਾ (ਲੁ. ਕੋ.)

**ਠੱਠ** ਇ. ਵੇਖੋ ਠਾਠ

ਠੱਠ ਬੱਝਣਾ, ਮੁਹਾ. ਠਾਠ ਬਝਣਾ, ਠੁੱਕ ਬੱਝਣਾ, ਰੰਗ ਝੱਝਣਾ ਸੁਆਦ ਆ ਜਾਣਾ,

–ਠੱਠਾਂ ਜੋੜਨਾ, ਮੁਹਾ. ਠਾਠਾਂ ਬੰਨ੍ਹਣਾਂ : 'ਠੱਠਾਂ ਜੋੜਕੇ ਬੱਦਲਾਂ ਘਟ ਬੱਧੀ ਵੇਖਾਂ ਕਿਹੜਾ ਦੇਸ਼ ਨਿਹਾਲ ਹੋਵੇ'' (ਹੀ. ਵਾ.)

**ਠਠਕਣਾ**, ਕ੍ਰਿ. ਅਕ. ਵੇਖੋ ਠਿਠਕਣਾ (ਕਾ.)

**ਠਠਣਾ**, [ਹਿੰ. ਠਨਨਾ=ਠਾਨਣਾ, ਮਨ ਵਿੱਚ ਧਾਰਨਾ] ਕ੍ਰਿ. ਸਕ. ਠਾਨਣਾ, ਮਨ ਵਿੱਚ ਧਾਰਨਾ, ਠਹਿਰਾਉਣਾ, ਪੱਕੀ ਸਲਾਹ ਕਰਨਾ

**ਠਠਨਾ**, (ਪੁਆ.) [ਠਠਣਾ] ਕ੍ਰਿ. ਸਕ. ਸਲਾਹ ਕਰਨਾ, ਮਿਥਣਾ, ਪੱਕਾ ਕਰਨਾ

**ਠਠੰਬਰਨਾ**, ਕ੍ਰਿ. ਅਕ. ਡੌਰ ਭੌਰ ,ਹੋਣਾ, ਡੈਂਬਰਨਾ ੨. ਝਿਜਕਣਾ (ਬਿ.) ੩. ਥਿੜਕਣਾ, ਰੁਕਣਾ (ਬਿ.)

**ਠਠਯਾਰ**, ਪੁ. ਵੇਖੋ ਠਠਿਆਰ : "ਨਿੱਕੇ ਨਿੱਕੇ ਪਿੱਤਲ ਦੇ ਕੌਲ ਕੌਲੀਆਂ ਕਿਸ ਬਣਾਏ, ਗਿਆ ਕਿੱਥੇ ਠਠਯਾਰ'' (ਖੁਲ੍ਹੇ ਘੁੰਡ)

**ਠੱਠਰ**, (ਪੁਆ.) ਛੋਲਿਆਂ ਦਾ ਛਿਲਕਾ, ਸੂਹੜੀ

**ਠਠਰਾਉਣਾ**, [ਠਿਠਰਨਾ] ਕ੍ਰਿ. ਅਕ. ੧. ਸਰਦੀ ਲੱਗਣ ਕਰਕੇ ਠੁਰ ਠੁਰ ਕਰਨਾ; ੨. ਠੰਢ ਨਾਲ ਸੁੰਨ ਹੋਣਾ; ੩. ਸਰਦੀ ਲੱਗਣ ਨਾਲ ਆਕੜ ਜਾਣਾ (ਮ. ਸਿੰ.)

**ਠੱਠਲ**, (ਪੁਆ.) ਪੁ. ਵੇਖੋ ਠੱਠਰ

**ਠੱਠਾ**,[1] ਪੁ. "ਠ" ਦਾ ਉਚਾਰਨ ਜੋ ਟਵਰਗ ਦਾ ਦੂਜਾ ਅੱਖਰ ਹੈ

**ਠੱਠਾ**, [ਟ. ਕ. ਹਿੰ. ਠਟ੍ਠਾ; ਸਿੰ. ਠਠੋਂ; ਗੁਜ ਠੱਠੋਂ; ਬੰਗ. ਠਾੱਟਾ; ਉੜੀ. ਠਟਾ; ਨੇਪਾ. ਠੱਠਾ) ਪੁ. ਹਾਸਾ, ਮਖੌਲ,

–ਠੱਠਾ ਮਖੌਲ, ਪੁ. ਹਾਸਾ, ਮਖੌਲ, ਮਜ਼ਾਕ : "ਇਹ ਕੇਵਲ ਇਕ ਉਮਰ ਵਾਲਿਆਂ ਦਾ ਠੱਠਾ ਮਖੌਲ ਸੀ'' (ਤੀਜਾ ਪਹਿਰ, ਸੇਖੋਂ)

–ਠੱਠਾ ਬੱਠਾ, ਪੁ. ਹਾਸਾ ਮਖੌਲ, ਮਜ਼ਾਕ

–ਠੱਠਾ ਮਾਰਨਾ, ਮੁਹਾ. ੧. ਬਹੁਤ ਉੱਚਾ ਹਸਣਾ, ਜ਼ੋਰ ਦੀ ਹੱਸਣਾ; ੨. ਖਿੱਲੀ ਉਡਾਉਣਾ

–ਠੱਠੇ 'ਚ ਉੜਾਉਣਾ, ਮੁਹਾ. ਠੱਠੇ ਵਿਚ ਉਡਾਉਣਾ

–ਠੱਠੇ ਬਾਜ਼, ਵਿ. ਮਖੌਲੀਆ, ਟਿੱਚਰੀ ਮਨੁੱਖ

–ਠੱਠੇ ਬਾਜ਼ੀ, ਇ. ਮਸ਼ਕਰੀ, ਹਾਸੀ, ਠੱਠਾ, ਮਖੌਲ, ਦਿਲ-ਲਗੀ

ਠੱਠੇ ਵਿਚ ਉਡਾਉਣਾ, ਮੁਹਾ. ਵੇਖੋ ਠੱਠੇ ਵਿਚ ਉਡਾਉਣਾ

**ਠਠਾਰ,** ਪੁ. ਠਠਿਆਰ (ਜਟਕੀ)

–ਠਠਾਰਿਨ, ਇ. ਠਠਿਆਰਨ (ਜਟਕੀ)

–ਠਠਾਰਿਨ ਲੁੰਗੀ, ਇ. ਇਕ ਪਰਕਾਰ ਦੀ ਲੁੰਗੀ ਜੋ ਠਠਿਆਰ ਪਹਿਨਦੇ ਹਨ (ਜਟਕੀ)

**ਠਠਿਆਰ, ਠਠਿਆਰਾ,** [ਪ੍ਰਾ. ਠਠ੍ਹਾਰ ਟ. ਕ. ਹਿੰ: ਠਠੇਰਾ ਸਿੰ. ਠਾਠਾਰੋ; ਨੇਪਾ. ਠਟੇਰੋ.] ਪੁ. ਕਾਂਸੀ ਪਿੱਤਲ ਆਦਿ ਦੇ ਭਾਂਡੇ ਬਣਾਉਣ ਵਾਲਾ ਕਾਰੀਗਰ, ਕਸੇਰਾ

–ਠਠਿਆਰਨ, ਇ. ਠਠਿਆਰ ਦੀ ਤੀਵੀਂ

–ਠਠਿਆਰਾਂ ਦਾ ਕਬੂਤਰ, ਪੁ. ਰੌਲੇ-ਗੌਲੇ ਵਿਚ ਵੀ ਚੁੱਪ ਰਹਿਣ ਦਾ ਆਦੀ ਬੰਦਾ

–ਠਠਿਆਰਾਂ ਦੀ ਗਾਗਰ ਚੋਂਦੀ, ਅਖੌ. ਮਲਾਹਾਂ ਦਾ ਹੁੱਕਾ ਸੁੱਕਾ

–ਠਠਿਆਰਾਂ ਦੀ ਬਿੱਲੀ ਹੋਈ ਗੱਛਣਾ, (ਪੋਠੋ.) ਮੁਹਾ. ਬਹੁਤ ਢੀਠ ਹੋ ਜਾਣਾ

–ਠਠਿਆਰੀ, ਇ. ਠਠਿਆਰਨ

**ਠੱਠੀ,** [ਠੱਠਾ, ਠੱਟਾ=ਛੋਟਾ ਪਿੰਡ+ਈ] ਇ. ਛੋਟੀ ਵਸਤੀ, ਮਾਜਰੀ

**ਠਠੇਰਾ,** [ਠਠਿਆਰ] ਪੁ. ਠਠਿਆਰ; ੨. ਠਠਿਆਰ ਦਾ ਪੁੱਤਰ (ਬਿ.)

–ਠਠੇਰਨ, ਇ. ਠਠਿਆਰਨ

–ਠਠੇਰੀ, ਇ. ਠਠਿਆਰਨ

**ਠਠੋਲਾ**[0], [ਠੱਠਾ ਤੋਂ] ਵਿ. ਠੱਠਾ ਕਰਨ ਵਾਲਾ

**ਠਠੋਲੀ,** [ਠਠੋਲ+ਈ] ਇ. ਮਖ਼ੌਲ ਠੱਠਾ : 'ਤੀਰ' ਕਰਨ ਠਠੋਲੀਆਂ ਦੂਰ ਖਲੀਆਂ, ਲਾਹੀ ਦਿਲਾਂ ਦੀ ਸੰਗ ਸਹੇਲੀਆਂ ਵੀ' (ਰੂਪ ਰਾਣੀ ਸ਼ਕੁੰਤਲਾ ਵਿ. ਸਿੰਘ ਤੀਰ)

–ਢਲੀ ਠਠੋਲੀ, ਇ. ੧. ਝਾੜ-ਝੰਬ; ੨. ਤਾਹਨਾ ਮਿਹਣਾ (ਲਾ. ਕ੍ਰਿ. ਮਾਰਨਾ)

**ਠੰਡ,** ਇ. ਵੇਖੋ ਠੰਢ

**ਠੱਡ,** ਇ. ਵੇਖੋ ਠੰਢ (ਜਟਕੀ)

**ਠੰਡਕ,** ਇ. ਵੇਖੋ ਠੰਢਕ

**ਠੱਡਾ**[1], [ਟ. ਕ. ਹਿੰ. ਠਾੜ੍ਹਾ=ਖੜਾ; ਮਰਾ. ਠਾਡਾ=ਸਿੱਧਾ, ਖੜਾ; ਬੰਗ. ਠਾੜ=ਸਿੱਧਾ, ਖੜਾ; ਨੇਪਾ. ਠਾੜੋ=ਸਿੱਧਾ ਖੜਾ: ਪੰ. ਥੜ੍ਹਾ] ਪੁ. ੧. ਹੱਦਬੰਦੀ ਦੀ ਬੁਰਜੀ, ਹੱਦ, ੨. ਮਿੱਟੀ ਦਾ ਬਣਾਇਆ ਥੜ੍ਹਾ ਜਿਸ ਉੱਤੇ ਪੈਰ ਚੁਕ ਕੇ ਛਾਲ ਲਾਉਂਦੇ ਹਨ

–ਠੱਡਾ ਲਾਉਣਾ, ਮੁਹਾ. ਹੱਦਬੰਦੀ ਦਾ ਨਿਸ਼ਾਨ ਲਾਉਣਾ

**ਠੱਡੀ,** ਇ. ਛੋਟਾ ਠੱਡਾ

**ਠੱਡਾ**[2] ਪੁ. ਵੇਖੋ ਟੱਡਾ

**ਠੱਡਾ**[3] [ਹਿੰ. ਠਢਾ=ਪਤੰਗ ਦਾ ਤੀਰ] ਪੁ. ਪਤੰਗ ਦੀ ਢੂੰਞ (ਬਿ.)

**ਠਡਿਆਂ,** (ਸ਼ਾਹਪੁਰੀ) ਇ. ਵੇਖੋ ਠੰਢੀਆਂ (ਗਊ ਸੀਤਲਾ– ਇਹ ਭੇਡਾਂ ਨੂੰ ਵੀ ਨਿਕਲਦੀ ਹੈ) (ਜਟਕੀ)

**ਠੰਡਿਆਰ,** ਇ. ਵੇਖੋ ਠੰਢਿਆਰ : "ਇਸ ਠੰਢਿਆਰ ਭੀ ਦਿਲ-ਖਿਰਵੀਂ ਨਿੱਘੀ ਮਿਟੀ ਨਾਲ ਵੁਹਾਇਆ (ਹੰਭਲਾ–੧੪)

**ਠੱਡੀ ਸਾਹ,** ਇ. ਠੰਡਾ ਹਉਕਾ (ਜਟਕੀ)

**ਠੰਡੀਰ,** ਇ. ਵੇਖੋ ਠੰਢੀਰ

**ਠੰਡੇਲਣਾ,** ਕ੍ਰਿ. ਸਕ. ਤਰਲ ਪਦਾਰਥ ਦੂਸਰੇ ਭਾਂਡੇ ਵਿਚ ਪਾਉਣਾ : ਠੰਡੇਲ ਕੇ ਦੱਦਰ ਪਲੂ ਪਾਵਦੇ" (ਬੰ. ਬੋਲ ੧੯੯)

**ਠੱਡ,** ਇ. ਟੰਢ (ਜਟਕੀ)

–ਠੱਢ ਠਢੀਰ, ਇ. ਠੰਢ ਠੰਢੀਰ (ਪੋਠੋ. ਕੋ.)

**ਠੰਢ,** [ਹਿੰ. ਠੰਢ, ਕੰਨ. ਤਾਮ. ਟਣ=ਠੰਢ] ਇ. ੧. ਸਰਦੀ. ਪਾਲਾ, ਸੀਤ; ੨. ਸ਼ਾਂਤੀ, ਅਮਨ

–ਠੰਢ ਉਤਰ ਆਉਣਾ, ਮੁਹਾ. ਪਾਲਾ ਸ਼ੁਰੂ ਹੋ ਜਾਣਾ

–ਠੰਢ ਖਾਣਾ, ਮੁਹਾ. ਸਰਦੀ ਲਗ ਜਾਣਾ

–ਠੰਢ ਘਤਣਾ, ਮੁਹਾ. ਸ਼ਾਂਤੀ ਬਖਸ਼ਣਾ. ਸੁਖ ਸੁਨੇਹਾ ਦੇਣਾ

–ਠੰਢ ਚੜ੍ਹਨਾ, ਮੁਹਾ. ਸੁੰਨ ਚੜ੍ਹਨਾ, ਪਾਲਾ ਲੱਗਣਾ,

–ਠੰਢ ਠੰਢੀਰ, ਇ. ੧. ਠੰਢ, ਸੀਤ, ੨. ਸ਼ਾਂਤੀ, ਅਮਨ

–ਠੰਢ ਠੰਢੋਰਾ ਹੋਣਾ, ਮੁਹਾ. ਅਮਨ ਚੈਨ ਹੋਣਾ, ਸ਼ਾਂਤੀ ਵਰਤਣਾ

–ਠੰਡ ਠੁਰਕ, ਇ. ਜਰਾ ਠਰਾ, ਸਰਦੀ

–ਠੰਢ ਪਾਉਣਾ–ਮੁਹਾ. ਸ਼ਾਂਤੀ ਬਖਸ਼ਣਾ, ਅਰਾਮ ਦੇਣਾ

–ਠੰਢ ਪੈ ਜਾਣਾ, ਮੁਹਾ. ਸ਼ਾਂਤੀ ਵਰਤ ਜਾਣਾ, ਅਮਨ ਚੈਨ ਹੋ ਜਾਣਾ

ਠੰਢ ਪੈਣਾ, ਮੁਹਾ. ੧. ਮਨ ਨੂੰ ਸ਼ਾਂਤੀ ਪਰਾਪਤ ਹੋਣਾ, ਤਸੱਲੀ ਹੋਣਾ; ੨. ਅਮਨ ਹੋਣਾ

–ਠੰਢ ਲੱਗਣਾ, ਮੁਹਾ. ਸਰਦੀ ਲੱਗਣ ਕਰਕੇ ਬਿਮਾਰ ਹੋਣਾ, ਜ਼ੁਕਾਮ ਹੋਣਾ

–ਠੰਢ ਵਰਤਣਾ, ਮੁਹਾ. ਅਮਨ ਚੈਨ ਹੋਣਾ, ਮਨ ਸ਼ਾਂਤ ਹੋਣਾ

–ਠੰਢੜਾ, ਵਿ. ਵੇਖੋ ਠੰਢਾ : "ਨਾ ਤੈਂ ਮੋਰਿਆ ਦੇਸ ਜਹਾਨ ਉੱਤੇ ਸਦਾ ਪੀਵਣਾ ਠੰਢੜਾ ਨੀਰ ਨਾ ਉਹਿ" (ਜ਼ਿੰਦਗੀ ਬਿਲਾਸ ਦਯਾ ਸਿੰਘ ਆਰਫ.)

–ਅੱਖੀਂ ਸੁੱਖ ਕਲੇਜੇ ਠੰਢ, ਅਖੌਤ. ਕਿਸੇ ਚੀਜ਼ ਦੀ ਪਰਾਪਤੀ ਤੇ ਪੂਰਨ ਸ਼ਾਂਤੀ ਤੇ ਖੁਸ਼ੀ ਦੇ ਪ੍ਰਗਟਾਵੇ ਵਜੋਂ ਕਿਹਾ ਜਾਂਦਾ ਹੈ

–ਕਲੇਜੇ (ਵਿੱਚ) ਠੰਢ ਪੈਣਾ, ਮੁਹਾ. ਦੁਖੇ ਹੋਏ ਦਿਲ ਨੂੰ ਸ਼ਾਂਤੀ ਮਿਲਣਾ

**ਠਢਾ, ਠੱਢਾ,** ਵਿ. ਠੰਢਾ (ਜਟਕੀ)
–ਠਢਾ ਸ਼ੁਕਾਰਾ ਭਰਣ, (ਲਹਿੰ.) ਮੁਹਾ. ਠੰਢੀ ਆਹ ਭਰਨਾ, ਠੰਢਾ ਸਾਹ ਭਰਨਾ
–ਠੱਢਾ ਜਖ, (ਪੋਠੋ.) ਵਿ. ਠੰਢਾ ਯਖ. ਬਹੁਤ ਠੰਢਾ
–ਠੱਢਾ ਠਰੋਕ, –ਠੱਢਾ ਠੋਕ, } (ਪੋਠੋ.) ਵਿ. ਠੰਢਾ ਠਾਰ, ਠੰਢਾ ਸੀਤ (ਲਾ. ਕ੍ਰਿ.)
–ਠੱਢਾ ਥੀਵਣ, ਮੁਹ. ਗੁੱਸਾ ਹਟ ਜਾਣਾ, ਸ਼ਾਂਤ ਹੋ ਜਾਣਾ (ਜਟਕੀ)
–ਠੱਢਾ ਪੋਵਣ, ਮੁਹਾ, ਗੁੱਸਾ ਦੂਰ ਹੋਣਾ (ਜਟਕੀ)
–ਠੱਢੇ ਖੀਰ ਨੂੰ ਫੂਕੇ ਦੇਂਣਾ, (ਲਹਿੰ.) ਮੁਹਾ. ਠੰਢੇ ਦੁੱਧ ਨੂੰ ਫੂਕਾਂ ਮਾਰਨਾ (ਮ. ਸਿੰ.)

**ਠੰਢਾ,** [ਠੰਢ+ਆ] ਵਿ. ੧. ਸਰਦ, ਸੀਤਲ; ੨. ਸ਼ਾਂਤ, ਕਰੋਧ-ਰਹਿਤ; ੩. ਹਲੀਮ, ਧੀਰਾ; ੪. ਸੁਸਤ, ਮੱਠਾ ਆਲਸੀ; ੫. ਬੁੱਝਿਆ ਹੋਇਆ (ਦੀਵਾ, ਅੱਗ); ੬. ਸੁੰਨ, ਜੜ, ਮੁਰਦਾ; ੭. ਬੇਰੌਣਕ
–ਠੰਢਾ ਸਾਹ, ਪੁ. ੧. ਹਉਕਾ (ਲਾ. ਕ੍ਰਿ. ਭਰਨਾ) ੨. ਸੁਖ ਦਾ ਸਾਹ (ਲਾ. ਕ੍ਰਿ. ਆਉਣਾ, ਲੈਣਾ)
–ਠੰਢਾ ਸਾਹ ਲੈਣਾ, ਮੁਹਾ. ਦੁਖ ਵਿਚ ਹੌਕਾ ਭਰਨਾ
–ਠੰਢਾ ਸੀਤ, ਵਿ. ਬਹੁਤ ਠੰਢਾ
–ਠੰਢਾ ਹਉਕਾ, ਪੁ. ਠੰਢੀ ਆਹ (ਲਾ. ਕ੍ਰਿ ਭਰਨਾ)
–ਠੰਢਾ ਹੋ ਜਾਣਾ, ਮੁਹਾ. ੧. ਮਰ ਜਾਣਾ; ੨. ਗੁੱਸਾ ਉਤਰ ਜਾਣਾ; ੩. ਹੈਂਕੜ ਜਾਂਦੀ ਰਹਿਣਾ
–ਠੰਢਾ ਹੋਣਾ, ਮੁਹਾ. ੧. ਮਰ ਜਾਣਾ; ੨. ਨਾਮਰਦ ਹੋਣਾ; ੩. ਬੇਰੌਣਕ ਹੋਣਾ (ਮਹਿਫ਼ਲ); ੪. ਕੁੱਟ ਖਾਣ ਤੋਂ ਮਗਰੋਂ ਆਰਾਮ ਨਾਲ ਬੈਠਣਾ; ੫. ਗੁੱਸਾ ਜਾਣ ਦੇਣਾ ੬. ਬੁਝਣਾ (ਦੀਵੇ ਅਤੇ ਅੱਗ ਦਾ)
–ਠੰਢਾ ਕਰਕੇ ਖਾਣਾ, ਮੁਹਾ. ਜੀਰ ਕੇ ਖਾਣਾ, ਸਬਰ ਸੰਤੋਖ ਨਾਲ ਖਾਣਾ
–ਠੰਢਾ ਕਰਨਾ, ਮੁਹਾ. ਸ਼ਾਂਤ ਕਰਨਾ, ਗੁੱਸਾ ਦੂਰ ਕਰਨਾ
–ਠੰਡਾ-ਠਾਰ, ਵਿ. ਬਿਲਕੁਲ ਠੰਢਾ, ਬਹੁਤ ਢੰਡਾ, ਯਖ਼
–ਠੰਢਾ ਤੱਤਾ ਹੋਣਾ, ਮੁਹਾ. ੧. ਗੁੱਸਾ ਗਿਲਾ ਕਰਨਾ, ਗੁੱਸੇ ਹੋਣਾ, ਨਾਰਾਜ਼ ਹੋਣਾ
–ਠੰਢਾ ਤਾਪ, ਪੁ. ੧. ਸੀਤ. ਜੂਰ; ੨. ਅਕਾਰਨ ਘਬਰਾਹਟ,
–ਠੰਢਾ ਨਾ ਕੜ੍ਹਨਾ, (ਪੋਠੋ.) ਮੁਹਾ. ਅਕਾਰਣ ਗਿਲਾ ਨਾ ਕਰਨਾ, ਦੁਖੀ ਹੋਣ ਦਾ ਕੋਈ ਨਾ ਕੋਈ ਕਾਰਨ ਹੋਣ। : 'ਅੱਤ ਹੋ ਚੁਕੀ ਏ ਠੰਢਾ ਤੇ ਪਿਆ ਕੜ੍ਹਦਾ ਨਹੀਂ' (ਅਵਾਰਾ)
–ਠੰਢਾ ਪੈੜਾਂ, ਪੁ. ਭੈੜਾ ਪੌਖਾ, ਬਦਸ਼ਗਨੀ
–ਠੰਢਾ ਮੁਲੰਮਾ$^{0}$, ਪੁ. ੧. ਬਿਨਾ ਅੱਗ ਦੀ ਵਰਤੋਂ ਕੀਤਿਆਂ ਸੋਨਾ ਚਾਂਦੀ ਚੜ੍ਹਾਉਣ ਦਾ ਢੰਗ; ੨. ਬੈਟਰੀ ਦੀ ਵਰਤੋਂ ਜਾਂ ਤੇਜ਼ਾਬ ਦੀ ਲਾਗ ਨਾਲ ਚੜ੍ਹਾਇਆ ਜਾਣ ਵਾਲਾ ਸੋਨੇ ਚਾਂਦੀ ਦਾ ਪਾਣੀ
–ਠੰਢਾ ਯਖ, ਵਿ. ਬਹੁਤ ਠੰਢਾ
ਠੰਢਾ ਵੇਲਾ, ਪੁ. ਸਵੇਰ ਦਾ ਜਾਂ ਸ਼ਾਮ ਦਾ ਵਕਤ ਜਦੋਂ ਧੁੱਪ ਜ਼ਿਆਦਾ ਨਾ ਹੋਵੇ
–ਠੰਢਿਉਂ ਤੱਤਿਉਂ ਨਿਕਲਣਾ, ਮੁਹਾ. ੧. ਤਜਰਬੇਕਾਰ ਹੋਣਾ; ੨. ਔਖ ਸੌਖ ਝੱਲਣਾ : 'ਠੰਢਿਉਂ ਤੱਤਿਉਂ ਪੈ ਪੈ ਨਿਕਲੀ ਪੜ੍ਹ ਚੁੱਕੀ ਕਈ ਵਰਸਾਂ' (ਸੈਫ਼)
–ਠੰਢਿਉਂ ਤੱਤਿਉਂ ਲੰਘਣਾ, ਮੁਹਾ. ੧. ਚੰਗੇ ਮਾੜੇ ਦਿਹਾੜੇ ਬਿਤਾ ਲੈਣਾ, ਔਖ ਸੌਖ ਝੱਲਣਾ; ੨; ਤਜ਼ਰਬੇਕਾਰ ਹੋਣਾ
–ਠੰਢੀਆਂ ਛਾਵਾਂ ਮਾਣਨਾ, ਮੁਹਾ. ਸੁਖ ਅਨੰਦ ਭੋਗਣਾ : 'ਦਿਨ ਦਿਨ ਭਾਗ ਮੱਥੇ ਦੇ ਜਾਗਣ, ਮਾਣੇਂ ਠੰਢੀਆਂ ਛਾਈਂ ਧੀ' (ਚੰਦਨਵਾੜੀ)
–ਠੰਢਿਆਉਣਾ, ਕ੍ਰਿ. ਸਕ. ੧. ਠੰਢਾ ਕਰਨਾ, ਠਾਰਨਾ; ੨. ਸ਼ਾਂਤ ਕਰਨਾ : 'ਕਿਤੇ ਸ਼ਰਬਤੀ ਦਸ ਕੇ ਸ਼ਹਿਦ ਮਿੱਠੇ ਕਈ ਤਪਦੇ ਜੀ ਠੰਢਿਆ ਗਈ ਜੇ'' (ਨਲ ਦਮਿਯੰਤੀ ਵਿ. ਸਿੰਘ ਤੀਰ)
–ਠੰਢੀਆਂ ਤੱਤੀਆਂ ਸੁਣਾਉਣਾ, ਮੁਹਾ. ਬੁਰਾ ਭਲਾ ਕਹਿਣਾ, ਗਾਲ੍ਹਾਂ ਦੇਣਾ,
–ਠੰਢੀ ਹੋਵੇਂ, ਬੁਢ ਸੁਹਾਗਣ ਹੋਵੇਂ, (ਪੋਠੋ) ਉਲਾਦ ਵਾਲੀ ਹੋਵੇਂ, ਸੁਹਾਗਵੰਤੀ ਹੋਵੇ
–ਠੰਢੀ ਕੜਾਹੀ, ਇ. ਵਿਆਹ ਸ਼ਾਦੀ ਵਿਚ ਪਕਵਾਨ ਬਣਾਉਣ ਮਗਰੋਂ ਬਚੇ ਘਿਉ ਜਾਂ ਤੇਲ ਵਿਚ ਬਣਾਈਆਂ ਚੀਜ਼ਾਂ ਜੋ ਭਾਈਚਾਰੇ ਵਿਚ ਵੰਡੀਆਂ ਜਾਂਦੀਆਂ ਹਨ, ਵਿਆਹ ਸ਼ਾਦੀ ਵਿਚ ਕੜੇਲ ਘਿਉ ਵਿਚ ਬਣਾਇਆ ਕੜਾਹ ਜੋ ਵੰਡਿਆ ਜਾਂਦਾ ਹੈ
–ਠੰਢੀ ਵਾ ਆਉਣਾ. ਮੁਹਾ. ਸੁਖ ਦੀ ਖ਼ਬਰ ਆਉਣਾ
–ਠੰਢੇ ਸਾਹ ਭਰਨਾ, ਮੁਹਾ. ਹਉਕੇ ਲੈਣਾ
–ਠੰਢੇ ਹੋਏ, ਕ੍ਰਿ. ਵਿ. ਸ਼ਾਮ ਵੇਲੇ
–ਠੰਢੇ ਠੰਢੇ, ਕ੍ਰਿ. ਵਿ. ਸਵੇਰੇ ਸਵੇਰੇ, ਸਾਝਰੇ
–ਠੰਢੇ ਜਿਗਰੇ ਟਿਕੇ ਰਹਿਣਾ, ਮੁਹਾ. ਸ਼ਾਂਤ ਰਹਿਣਾ
–ਠੰਢੇ ਦਿਲ ਨਾਲ, ਕ੍ਰਿ, ਵਿ. ਸ਼ਾਂਤੀ ਨਾਲ, ਟਿਕਾਉ ਨਾਲ
–ਠੰਢੇ ਦੁੱਧ (ਨੂੰ) ਫੂਕਾਂ ਮਾਰਨਾ, ਮੁਹਾ. ਸੁਖ ਨੂੰ ਦੁਖ ਮੰਨਣਾ, ਸੌਖ ਨੂੰ ਔਖ ਮੰਨਣਾ, ਜੀਰ ਕੇ ਨਾ ਖਾਣਾ
–ਠੰਢੇ ਪਿੰਡੇ ਕ੍ਰਿ, ਵਿ. ਸਰੀਰ ਗਰਮ ਹੋਏ ਬਿਨਾ
–ਠੰਢੇ ਪੈਣਾ, ਮੁਹਾ. ੧. ਮਰ ਜਾਣਾ; ੨. ਸਰਦ ਹੋਣਾ
–ਕੰਮ ਠੰਢਾ ਪੈਣਾ, ਮੁਹਾ. ਕਾਰੋਬਾਰ ਮੱਧਮ ਪੈਣਾ
–ਕਲੇਜਾ (ਕਾਲਜਾ) ਠੰਢਾ ਹੋਣਾ, ਮੁਹਾ. ਮਨ ਨੂੰ ਸ਼ਾਂਤੀ ਹੋਣਾ
–ਬਾਜ਼ਾਰ ਠੰਢਾ ਹੋਣਾ, ਮੁਹਾ. ਖ਼ਰੀਦ-ਫ਼ਰੋਖਤ ਘੱਟ ਹੋਣਾ, ਬਜ਼ਾਰ ਮੰਦਾ ਪੈਣਾ

**ਠਢਾਈ,** ਇ. ਠੰਢਾਈ (ਜਟਕੀ)

**ਠੰਢਾਈ,** [ਠੰਢ+ਆਈ] ਇ. ੧. ਬਾਦਾਮ, ਖਸ ਖਸ, ਕਾਲੀਆਂ ਮਿਰਚਾਂ ਅਤੇ ਮਗ਼ਜ਼ ਆਦਿ ਘੋਟ ਕੇ ਪੀਣ ਲਈ ਤਿਆਰ ਕੀਤਾ ਮਿੱਠਾ ਪਾਣੀ, ਸਰਦਾਈ; ੨. ਘੋਟੀ ਹੋਈ ਭੰਗ; ੩. ਠੰਢੀ ਦਵਾ

**ਠੰਢਿਆਈ,** ਇ. ਵੇਖੋ ਠੰਢਾਈ

**ਠੰਢਿਆਰ,** [ਠੰਢ+ਇਆਰ] ਇ. ਠੰਢ, ਸੀਤ

–ਠਢਿਆਲਾ, –ਠੰਢਿਆਲਾ, [ਠੰਢੀ=ਸੀਤਲਾ+ਆਲਾ=ਵਾਲਾ] ਵਿ. ਠੰਢੀਆਂ ਵਾਲਾ ਜਿਸਦੇ ਚਿਹਰੇ ਤੇ ਮਾਤਾ ਦੇ ਦਾਗ਼ ਹੋਣ

**ਠਢਿਹਾਰ,** (ਪੋਠੋ.) ਇ. ਠੰਢਿਆਰ

**ਠੰਢੀ,** [ਠੰਢ+ਈ] ਇ. ਵੇਖੋ ਸੀਤਲਾ

**ਠੰਢੀਹਾਰ,** ਇ. ਦੁਖੀ ਅਵਸਥਾ ਵਿਚ ਭਰਿਆ ਸਾਹ

**ਠੱਢੀਆ,** (ਸ਼ਾਹ) ਇ. (ਬ. ਵ.) ਠੰਢੀਆਂ

**ਠੰਢੀਆਂ,** (ਪੋਠੋ.) [ਠੰਢੀ ਦਾ ਬਹੁਵਚਨ] ਇ. (ਬ. ਵ.) ਚੇਚਕ, ਮਾਤਾ ਦਾ ਰੋਗ, ਸੀਤਲਾ (ਇਹ ਸ਼ਬਦ ਬਹੁਵਚਨ ਰੂਪ ਵਿਚ ਵਰਤਿਆ ਜਾਂਦਾ ਹੈ)

–ਠੰਢੀਆਂ ਖੁਣਾਉਣਾ, ਮੁਹਾ. ਮਾਤਾ ਦਾ ਟੀਕਾ ਲੁਆਉਣਾ, ਚੇਚਕ ਦਾ ਲੋਦਾ ਲੁਆਉਣਾ

**ਠਢੀਰ, ਠੰਢੀਰ,** (ਪੋਠੋ.) [ਠੰਢ+ਈਰ] ਇ. ਸ਼ਾਂਤੀ ਅਮਨ

**ਠਣ,** ਕ੍ਰਿ. ਅਕ. ਠਹਣ (ਜਟਕੀ)

**ਠਣਕ,** [ਸ਼ਬਦਾਨੁ.] ਇ. ਠਣ ਠਣ ਦੀ ਆਵਾਜ਼, ਠਣਕਾਰ

–ਠਣਕ ਪੈਣਾ, ਮੁਹਾ. ਲੜ ਪੈਣਾ, ਝਗੜਾ ਹੋ ਜਾਣਾ, ਟਕਰਾ ਜਾਣਾ

**ਠਣਕਣਾ,** [ਠਣਕ+ਣਾ] ਕ੍ਰਿ. ਅਕ. ਠਣ ਠਣ ਦੀ ਆਵਾਜ਼ ਹੋਣਾ, ਠਣਕਾਰ ਹੋਣਾ, ਖੜਕਣਾ. ਵੱਜਣਾ

–ਮੱਥਾ ਠਣਕਣਾ, ਮੁਹਾ, ਸ਼ੰਕਾ ਪੈਦਾ ਹੋਣਾ

**ਠਣਕਾ,** [ਸ਼ਬਦਾਨੁ] ਪੁ. ਠਣ ਠਣ ਦੀ ਅਵਾਜ਼, ਠਣਕ,

**ਠਣਕਾਉਣਾ,** ਕ੍ਰਿ. ਸਕ. ਖਰਾ ਖੋਟਾ ਪਰਖਣਾ

**ਠਣਕਾਰ,** [ਸ਼ਬਦਾਨੁ.] ਇ. ਠਣ ਠਣ ਦੀ ਅਵਾਜ਼, ਠਣਕ

**ਠਣਠਣ,** ਸ਼ਬਦਾਨੁ. ਇ. ਠਣਕਣ ਦੀ ਅਵਾਜ਼, ਠਣਕ; ਕ੍ਰਿ. ਵਿ. ਠਣਕਾਰ ਪੈਦਾ ਕਰਦਾ ਹੋਇਆ

**ਠਣਨਾ,** ਟ.ਕ. [ਹਿੰ. ਠਨਨਾ; ਨੇਪਾ. ਠਾਨ੍ਨੁ] ਕ੍ਰਿ. ਅਕ. ਤੈ ਹੋਣਾ, ਸਲਾਹ ਹੋਣਾ, ਮਿਥਿਆ ਜਾਣਾ

**ਠਣਾਕਾ,** [ਸ਼ਬਦਾਨੁ.] ਪੁ. ਠਣ ਠਣ ਦੀ ਅਵਾਜ਼, ਠਣਕਾਰ

**ਠਣਾਠਣ,** [ਸ਼ਬਦਾਨੁ] ਕ੍ਰਿ. ਵਿ. ਠਣ ਠਣ ਕਰਦਿਆਂ ਹੋਇਆਂ, ਲਗਾਤਾਰ

**ਠੱਤਰੀ,** (ਪੋਠੋ.) ਵਿ. ਅਠੱਤੀ

–ਠਤਰੀਆਂ, ਵਿ. ਅਠੱਤੀਵਾਂ

**ਠੰਦੀ,** [ਸ਼ਾਇਦ=ਤੰਦੀ] ਇ. ਚੰਮ ਦੀ ਡੋਰ, ਸਤ੍ਰ (ਪ੍ਰਆ. ਕੋ.)

**ਠਨਕ,** ਇ. ਵੇਖੋ ਠਣਕ (ਕਾ.)

**ਠਣਕਾ,** ਪੁ. ਵੇਖੋ ਠਣਕਾ : 'ਕਹਾਂ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ।' (ਸਾਰ. ਕਬੀਰ)

**ਠਨਕਾਰ,** ਇ. ਵੇਖੋ ਠਣਕਾਰ

**ਠਨਗਨ,** [ਸ਼ਬਦਾਨੁ.] ਪੁ. ਅਜੇਹਾ ਵਾਜਾ ਜਿਸ ਵਿਚੋਂ ਠਣ ਠਣ ਦੀ ਅਵਾਜ਼ ਉਪਜੇ : 'ਨਕਟੀ ਕੋ ਠਨਗਨ ਬਾਡਾ ਡੂੰ' (ਆਸਾ ਕਬੀਰ)

**ਠੱਪ,** [ਸ਼ਬਦਾਨੁ.] ਇ. ਕਿਸੇ ਚੀਜ਼ ਨੂੰ ਬੰਦ ਕਰਨ ਸਮੇਂ ਜਾਂ ਕਿਸੇ ਚੀਜ਼ ਦੇ ਟਕਰਾਉਣ ਨਾਲ ਪੈਦਾ ਹੋਈ ਆਵਾਜ਼

–ਠੱਪ ਹੋਣਾ, ਮੁਹਾ. ਬੰਦ ਹੋਣਾ, ਕਾਰੋਬਾਰ ਖ਼ਤਮ ਹੋਣਾ

–ਠੱਪ ਦੇਣਾ, ਮੁਹਾ. ਬੰਦ ਕਰਨਾ (ਕਿਤਾਬ ਆਦਿ),

**ਠੱਪ ਚੰਡ,** ਇ. ਵੇਖੋ ਠੱਪਚੰਦ

**ਠੱਪ ਚੰਦ,** [ਠੱਪ=ਠੱਪਣਾ+ਚੰਦ=ਚੰਡਣਾ] ਇ. ੧. ਠਪ ਕਰਨ ਦਾ ਭਾਵ, ਕਿਸੇ ਮਾਮਲੇ ਨੂੰ ਠੰਢਾ ਕਰਨ ਜਾਂ ਮੇਟਣ ਦਾ ਭਾਵ; ੨. ਢੋਲ-ਢੱਫਾ, ਝਾੜ ਝੰਬ; ੩. ਠੀਹਾ ਠੱਪਾ. ਬੁੱਤਾ ਸਾਰਨ ਦਾ ਭਾਵ : 'ਹਾਲਾਂ ਤਾਂ ਐਵੇਂ ਮਾੜੀ ਮੋਟੀ ਠੱਪ ਚੰਦ ਕਰਨੀ ਏਂ' (ਛਲਾਵਾ)

**ਠਪ ਠਪ,** [ਸ਼ਬਦਾਨੁ.] ਇ. ਪੈਰਾਂ ਦੀ ਆਹਟ

**ਠਪਠਪਈਆ,** ਪੁ. ਮਾਰ ਕੁੱਟ, ਠੀਹਾ ਠੱਪਾ

**ਠੱਪਣ,** ਕ੍ਰਿ. ਸਕ. ਠੱਪਣਾ¹ (ਜਟਕੀ)

–ਠੱਪਿਆ ਰਹਿਣਾ, ਮੁਹਾ. ਢਕਿਆ : 'ਠੱਪੀ ਰਹੁ ਨਾ ਮੂੰਹ ਨਾ ਖੋਲ੍ਹ ਐਵੇਂ, ਪਈ ਚਤਰ ਚਲਾਕੀਆਂ ਕਰਨੀ ਏਂ' (ਰੂਪ ਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

**ਠੱਪਣਾ¹,** [ਠੱਪ (੧)+ਣਾ] ਕ੍ਰਿ. ਸਕ. ੧. ਠੱਪਾ ਲਾਉਣਾ, ਠੋਕਣਾ, ਛਾਪਣਾ ਕਿਸੇ ਵਸਤੂ ਉੱਪਰ ਰੰਗ ਨਾਲ ਵੇਲ ਬੂਟੇ ਪਾਉਣਾ; ੨. ਮੁਹਰ ਲਾਉਣਾ, ੩. ਕੁੰਦੀ ਕਰਨਾ; ੪. ਨਿਸ਼ਾਨ ਲਾਉਣਾ; (ਬਿ.) ੫. ਚਮੋਟੇ ਉਤੇ ਉਸਤਰੇ ਦੀ ਧਾਰ ਤੇਜ਼ ਕਰਨਾ; ੬. ਜ਼ੇਵਰਾਂ ਉੱਤੇ ਠਪਾਈ ਕਰਾਉਣਾ (ਲ. ਕੋ.)

**ਠੱਪਣਾ²,** [ਠੱਪ+ਣਾ] ਕ੍ਰਿ. ਸਕ. ੧. ਬੰਦ ਕਰਨਾ (ਕਿਤਾਬ) (ਬਿ.); ੨. ਚੰਡਣਾ (ਜਟਕੀ), ੩. ਚਮੋਟੇ ਉਤੇ ਉਸਤਰੇ ਦੀ ਧਾਰ ਤੇਜ਼ ਕਰਨਾ; ੪. ਢੱਕਣਾ; ੫. ਠੋਕਣਾ (ਬਿ.)

–ਠਪਿਆ ਰਹਿਣਾ, ਮੁਹਾ. ੧. ਚੁੱਪ ਕੀਤੇ ਰਹਿਣਾ; ੨. ਢਕੇ ਰਹਿਣਾ

–ਖੰਬ ਠੱਪਣਾ, ਮੁਹਾ. ਠੁਕਾਈ ਕਰਨਾ. ਚੰਡਾਈ ਕਰਨਾ

**ਠੱਪਾ,** [ਠੱਪ+ਆ] ਪੁ. ਲੱਕੜੀ ਜਾਂ ਧਾਤ ਦਾ ਛਾਪਾ ਜਿਸ



ਠੱਪਾ

ਨਾਲ ਕਪੜੇ ਉੱਤੇ ਵੇਲ ਬੂਟੇ ਛਾਪੇ ਜਾਂਦੇ ਹਨ (ਲਾ. ਕ੍ਰਿ. ਲਾਉਣਾ) ੨. ਠੱਪੇ ਨਾਲ ਛਾਪਿਆ ਵੇਲ ਬੂਟਾ; ਪ੍ਰਿੰਟ; ੩. ਮਿੱਟੀ ਦੀ ਮੁੱਠ ਜੋ ਅਨਾਜ ਦੇ ਬੋਹਲ ਉੱਤੇ ਇਸ ਲਈ ਪਾਈ ਜਾਂਦੀ ਹੈ ਕਿ ਕੋਈ ਦਾਣੇ ਚੋਰੀ ਨਾ ਕਰ ਸਕੇ (ਮ. ਸਿੰ.); ੪. ਅਨਾਜ ਦੇ ਢੇਰ ਉੱਤੇ ਨਿਸ਼ਾਨ ਲਾਉਣ ਵਾਲੀ ਫੱਟੀ ੫. ਮੋਹਰ, ਸੱਚਾ, ਛਾਪ; ੬. ਚੋੜਾ ਸਫ਼ੈਦ ਗੋਟਾ ਜਾਂ ਲੈਸ

–ਠੀਆ ਠੱਪਾ ਕਰਨਾ, ਮੁਹਾ. ੧. ਮਾੜਾ ਮੋਟਾ ਕੰਮ ਕਰਨਾ; ੨. ਭੰਨ ਤੋੜ ਕਰਨਾ

-ਠੀਹਾ ਠੱਪਾ, ਪੁ. ਝਾੜ-ਝੰਬ

**ਠਪਾਈ,** [ਠੱਪਣਾ] ਇ. ਠੱਪਣ ਦਾ ਕੰਮ ਜਾਂ ਮਜ਼ੂਰੀ

**ਠੱਪੀ,** ਇ. ੧. ਬਾਜ਼ਾਰ ਦੇ ਭਾ ਦਾ ਖ਼ਿਆਲ ਨਾ ਕਰਕੇ ਸਮਝੌਤੇ ਨਾਲ ਮਿਥੀ ਕੀਮਤ; ੨. ਸਾਈ, ਪੇਸ਼ਗੀ (ਲਾ. ਕ੍ਰਿ. ਲਾਵਣ) (ਜਟਕੀ)

**ਠਪੋਕੀ,** ਇ. ਵੇਖੋ ਥਪੋਕੀ (ਮ. ਸਿੰ.)

**ਠੰਬਣ,** ਕ੍ਰਿ. ਸਕ. ਦਾਗਣਾ (ਜਟਕੀ)

**ਠਮਠਮ,** ਕ੍ਰਿ. ਵਿ. ਵੇਖੋ ਠੁਮਠੁਮ

"ਘੜੰਮ ਘਸੱਤਾ ਪੌਂਦੀ ਚੱਲੀ, ਠਮਠਮ ਪੈਰ ਧਰੇਂਦੀ"
(ਹੀਰ ਦਮੋਦਰ)

**ਠਮਿਕ ਠਮਿਕ,** ਕ੍ਰਿ. ਵਿ. ਵੇਖੋ ਠੁਮਕ ਠੁਮਕ (ਜਟਕੀ)

**ਠਮ੍ਹੀਣਾ,** (ਲਹਿੰ.) ਕ੍ਰਿ. ਅਕ. ਥਮ੍ਹਣਾ, ਥਮ੍ਹਿਆ ਜਾਣਾ
"ਆਖ ਦਮੋਦਰ ਦੋਵੇਂ ਰੋਵਣ,
ਵੈਰਾਗ ਠਮ੍ਹੀਂਦਾ ਨਾਂਹੀ" (ਹੀਰ ਦਮੋਦਰ)

**ਠਰ,** [ਟ. ਕ. ਹਿੰ. ਠਿਰ, ਠਾਰ; ਸਿੰ. ਠਰੁਣ; ਗੁਜ. ਠਰ=ਕੱਕਰ] ਪੁ. ਇ. ੧. ਠਾਰ; ੨. ਠੰਢ, ਪਾਲਾ, ਕੱਕਰ, ਸੀਤ (ਲਾ. ਕ੍ਰਿ. ਪੈਣਾ)

–ਠਰ ਜਾਣਾ, ਮੁਹਾ. ਸੀਤ ਹੋ ਜਾਣਾ, ਠਿਠਰ ਜਾਣਾ (ਮ. ਸਿੰ.)

–ਠਰ ਫੁੱਟਣਾ, ਮੁਹਾ. ਕੋਸਾ ਹੋਣਾ

–ਠਰ ਭੰਨਣਾ, ਮੁਹਾ. ਕੋਸਾ ਕਰਨਾ

**ਠਰਕ,** [ਠਰਕਣਾ] ਪੁ. ੧. ਆਦਤ, ਵਾਦੀ, ਹਿਰਸ, ਝੱਸ. ਝੂਠੀ ਚਾਹ; ੨. ਸਿਰੜ, ਜਨੂਨ

–ਠਰਕ ਲੱਗਣਾ, –ਠਰਕ ਜਾਣਾ, –ਠਰਕਿਆ ਜਾਣਾ, } ਕ੍ਰਿ. ਸਮਾ. ਭੈੜੀ ਵਾਦੀ ਪੈ ਜਾਣਾ, ਝੱਸ ਪੈ ਜਾਣਾ

–ਠਰਕ ਝਾੜਨਾ, ਮੁਹਾ. ਠਰਕ ਪੂਰਾ ਕਰਨਾ, ਝੱਸ ਪੂਰਾ ਕਰਨਾ, ਹਿਰਸ ਪੂਰੀ ਕਰਨਾ

–ਠਰਕ ਦਾ ਮਾਰਿਆ, ਵਿ. ਜਿਸ ਨੂੰ ਠਰਕ ਦੀ ਵਾਦੀ ਹੋਵੇ : "ਇੱਕੋ ਜਹੇ ਹੋਵੇ ਦੋਵੇਂ ਗੁਰੂ ਚੇਲਾ, ਕੋਈ ਠਰਕ ਦਾ ਮਾਰਿਆ ਢੂੰਡ ਜੱਟਾ" (ਰਾਜਾ ਭਰਥਰੀ)

**ਠਰਕਣਾ,** [ਸ਼ਾਇਦ ਹਿੰ. ਠਰਕਨਾ=ਹਿਲ ਜਾਣਾ] ਕ੍ਰਿ. ਅਕ. ਅਯੋਗ ਤੇ ਅਸੰਭਵ ਚੀਜ਼ ਦੀ ਇੱਛਾ ਕਰਨਾ; ੨. ਡੋਲਣਾ, ਬੇਕਰਾਰ ਹੋਣਾ

**ਠਰਕੰਬਾ,** [ਠਰ+ਕੰਬਾ=ਕਾਂਬਾ] ਪੁ. ਠਰ ਠਰ ਕੰਬਣ ਦੀ ਕਿਰਿਆ, ਕੰਬਣੀ : "ਬੰਦੇ ਨੂੰ ਠਰਕੰਬਾ ਲੱਗਾ, ਖ਼ੌਫ਼ ਖ਼ੁਦਾਈਉਂ ਡਰਕੇ" (ਸੈਫ਼)

–ਠਰਕੰਬਣੀ, (ਪੋਠੋ.) ਇ. ਥਰ ਥਰ ਕੰਬਣ ਦੀ ਕਿਰਿਆ, ਕੰਬਣੀ

**ਠਰਕੀ,** [ਠਰਕ+ਈ] ਵਿ. ੧. ਜਿਸਨੂੰ ਕੋਈ ਠਰਕ ਹੋਵੇ; ੨. ਹਿਰਸੀ

**ਠਰਣ,** ਕ੍ਰਿ. ਅਕ. ਵੇਖੋ ਠਰਨਾ (ਜਟਕੀ)

**ਠਰਨ,** [ਠਰਨਾ] ਇ. ਠੰਢ, ਪਾਲਾ, ਸਰਦੀ, ਸੀਤ (ਬਿ.)

**ਠਰਨਾ,** [ਹਿੰ. ਠਰਨਾ; ਟ. ਕ. ਸਿੰ. ਠਰਣੁ; ਗੁਜ. ਠਰਵੁੰ=ਪੱਕੇ ਹੋਣਾ, ਜੰਮਣਾ] ਕ੍ਰਿ. ਅਕ. ੧. ਠੰਢਾ ਹੋਣਾ, ਸੁਖ ਹੋਣਾ, ਸੀਤਲ ਹੋਣਾ; ੨. ਸਰਦੀ ਨਾਲ ਆਕੜ ਜਾਣਾ, ਸੁੰਨ ਹੋਣਾ

**ਠਰ੍ਹਮਾ, ਠਰੰਮਾ,** [ਠਰ∠ਠਹਿਰਨਾ+ਆ] ਪੁ. ਧੀਰਜ, ਟਿਕਾਉ, ਸਹਿਨਸ਼ੀਲਤਾ, ਤਹੰਮਲ

**ਠੱਰਰਾ, ਠਰੜਾ,** (ਟ.ਕ. ਹਿੰ. ਠਰਾ=ਮਹੂਏ ਦੀ ਹੇਠਲੇ ਦਰਜੇ ਦੀ ਸ਼ਰਾਬ] ਪੁ. ਘਰ ਦੀ ਕੱਢੀ ਹੋਈ ਘਟੀਆ ਸ਼ਰਾਬ, ਵਿ. ਆਮ. ਬਜ਼ਾਰੀ, ਚਾਲੂ (ਪੁਆ. ਕੋ.)

**ਠਰਾਉਣਾ**[1], ਕ੍ਰਿ. ਸਕ. ਵੇਖੋ ਠਾਰਨਾ

**ਠਰਾਉਣਾ**[2], ਕ੍ਰਿ. ਸਕ. ਵੇਖੋ ਠਹਿਰਾਉਣਾ (ਬਿ.)

**ਠਰ੍ਹਾਣਾ,** ਕ੍ਰਿ. ਸਕ. ਵੇਖੋ ਠਹਿਰਾਉਣਾ

**ਠਰਾਵਣ,** (ਲਹਿੰ.) ਕ੍ਰਿ. ਸਕ. ਠਹਿਰਾਉਣਾ

**ਠਰੀ,** [ਠਰ+ਈ] ਇ. ਠਾਰੀ-ਠੰਢ

**ਠਰੀੜਾ,** ਠਰੀ+ੜਾ] ਇ. ਠੰਢ (ਪੁਆ. ਕੋ.)

**ਠਰੂ ਠਰੂ ਕਰਨਾ,** ਕ੍ਰਿ. ਸਮਾ. ਵੇਖੋ ਠੁਰ ਠੁਰ ਕਰਨਾ

**ਠਰੂਰ, ਠਰੂਰਾ,** } [ਠਰ+ਊਰਾ] ਵਿ. ੧. ਠਰਿਆ ਹੋਇਆ, ਸੀਤਲ : ਵਿ. "ਹਰਿ ਜਪਿ ਭਏ ਠਰੂਰੇ" (ਮਾਝ ਮ. ੫) ੨. ਸ਼ਾਂਤਮਨ, ਜਿਸ ਦਾ ਦਿਲ ਠੰਢਾ ਹੈ;

੪. ਹਿਮਾਲੀਆ : 'ਜਿਤੁ ਸੁ ਹਾਥ ਨ ਲਭਈ ਤੂ ਓਹੁ ਠਰੂਰੁ।' (ਵਾਰ ਰਾਮ. ੩)

**ਠਰੋਕ,** ਪੁ. ਠੌਂਕਾ (ਪੋਠੋ. ਕੋ.) (ਲਾ. ਕ੍ਰਿ. ਲੱਗਣਾ, ਲਾਉਣਾ)

**ਠਰੋ,** [ਠਰ+ਔ] ਪੁ. ਠੰਢ (ਪੁਆ. ਕੋ.]

**ਠਲ,** (ਲਹਿੰ.) ਇ. ਠੱਲੁ (ਜਟਕੀ)

**ਠੱਲੁ,** [ਹਿੰ. ਠਹਲ=ਠਹਰ∠ਠਹਿਰਨਾ] ਇ. ਠਹਿਰਾਉ, ਅਟਕਾਉ. ਰੋਕ (ਲਾ. ਕ੍ਰਿ. ਪੈਣਾ, ਪਾ ਦੇਣਾ.] ੨. ਸਹਾਗਾ (ਬਿ.) ੩. ਗੁਣੀਏ ਦਾ ਮੋਟਾ ਪਾਸਾ ਜਿਸ ਨਾਲ ਪੱਤੀ ਜੁੜੀ ਹੁੰਦੀ ਹੈ ੨. ਰੰਦੇ ਦੀ ਉਹ




ਠੱਲੁ

ਲੱਕੜੀ ਜਿਸ ਵਿਚ ਸੇਲ ਪਾਕੇ ਲੋਹੇ ਦੀ ਤੇਗ ਤੇ ਫਾਲ ਠੋਕੀ ਹੋਈ ਹੁੰਦੀ ਹੈ ੩. ਰੰਦਣ ਵਾਲੀ ਲੱਕੜੀ ਨੂੰ ਰੋਕਣ ਵਾਸਤੇ ਹੇਠਲੇ ਫੱਟੇ ਤੇ ਜੜੀ ਹੋਈ ਛੋਟੀ ਪੈਮੀ ਫੱਟੀ

**ਠਲਣਾ, ਠੱਲੁਣਾ,** } [ਠਲੁ+ਣਾ] ਕ੍ਰਿ. ਸਕ. ਰੋਕਣਾ, ਠਹਿਰਾਉਣਾ; ਕ੍ਰਿ. ਅਕ. ਰੁਕਣਾ, ਠਹਿਰਨਾ, ਧੀਰਜ ਕਰਨਾ

ਦਿਲ ਠਲੁਣਾ, ਮੁਹਾ. ਦਿਲ ਨੂੰ ਧਰਵਾਸ ਦੇਣਾ : 'ਜਦ ਇਹ ਮੇਰੀ ਜ਼ਿੰਦੜੀ, ਦਿਲ ਨਾ ਸਕੀ ਠੱਲੁ' (ਰੂਪ ਰਾਣੀ ਸਕੁੰਤਲਾ ਵਿ. ਸਿੰ. ਤੀਰ)

**ਠੱਲੁਣਾ,** ਕ੍ਰਿ. ਸਕ ਵੇਖੋ ਠੇਲੁਣਾ (ਕਾ.)

**ਠੱਲੂ,** [ਠੱਲੁ+ਊ] ਵਿ. ਠੱਲੁਣ ਵਾਲਾ

**ਠੱਲੂ,** ਪੁ. ੧. ਠੇਲੁ (ਬਿ.) ੨. ਘੜਿਆਲ ਵਜਾਉਣ ਵਾਲਾ ਲੱਕੜੀ ਦਾ ਹਥੌੜਾ; ੩. ਘੜੇ ਜਾਂ ਮੱਟ ਵਿੱਚੋਂ ਪਾਣੀ



ਠੱਲੂ

ਲੈਣ ਲਈ ਡੱਬੇ ਆਦਿ ਵਿੱਚ ਡੰਡਾ ਜੋੜ ਕੇ ਬਣਾਇਆ ਹੋਇਆ ਡੂਲੂ

**ਠਵਰ,** ਇ. ਠਉਰ, ਠੌਰ "ਖੋਟੇ ਠਵਰ ਨਾ ਪਾਇਨੀ' (ਆਸਾ. ਆ. ਮ. ੧)

**ਠਾ, ਠਾਂ,** } ਪੁ. ਵੇਖੋ ਥਾਂ (ਲੁ. ਕੋ.)

**ਠਾਂ,** ਇ. ਵੇਖੋ ਠਾਹ (ਲੁ. ਕੋ.)

**ਠਾਉਂ,** ਪੁ. ਵੇਖੋ ਥਾਉਂ

–ਠਾਉ ਠਾਇ, ਕ੍ਰਿ. ਵਿ. ਵੇਖੋ ਥਾਉਂ ਥਾਈਂ

**ਠਾਉਣਾ,** ਕ੍ਰਿ. ਸਕ. ਉਠਾਉਣਾ (ਪੁਆ. ਕੋ.)

**ਠਾਇ, ਠਾਂਇ, ਠਾਇੰ,, ਠਾਇਓ, ਠਾਈ, ਠਾਂਈ, ਠਾਈਂ,** } [ਠਾਂ] ਇ. ਠਾਂ. ਥਾਂ: 'ਸੋਹੰਦੜੇ ਸਭ ਠਾਇ' (ਸ੍ਰੀ ਛੰਤ ਮ. ੫) 'ਅਬਕੇ-ਛੁਟਕੇ ਠਉਰ ਨਾ ਠਾਇਓ' (ਗਉ. ਕਬੀਰ)

**ਠਾਈ, ਠਾਈਂ,** ] ਕ੍ਰਿ. ਵਿ. ਵੇਖੋ ਥਾਈਂ : "ਰਵਿਆ ਸਭ ਠਾਈ' (ਦੇਵ. ਮ. ੫)

**ਠਾਈ,** ਵਿ. ਅਠਾਈ

–ਠਾਈਮਾਂ, (ਪੁਆ.) ਵਿ. ਅਠਾਈਵਾਂ

**ਠਾਈ ਗਿਰ, ਠਾਈਗਿਰਾ,** } (ਪੁਆ.) ਪੁ. ਵੇਖੋ ਉਠਾਈਗੀਰ

**ਠਾਈ ਗੀਰ, ਠਾਈ ਗੀਰਾ,** } (ਪੁਆ.) ਪੁ. ਓਠਾਈਗੀਰ

**ਠਾਈ ਗੀਰੀ,** (ਪੁਆ.) ਇ. ਵੇਖੋ ਉਠਾਈ ਗੀਰੀ

**ਠਾਏਂ,** ਕ੍ਰਿ. ਵਿ. ਵੇਖੋ ਥਾਵੇਂ

**ਠਾਂਸ[1],** ਇ. ਇਕ ਕਿਸਮ ਦੀ ਹੱਥ ਦੀ ਸਿਲਾਈ

**ਠਾਂਸ[2],** ਇ. ਧੀਰਜ; ੨. ਸੋਭਾ. ਮਹਿਮਾ, ਵਡੱਪਣ (ਬਿ.)

**ਠਾਂਸਣਾ,** ਕ੍ਰਿ. ਸਕ. ਵੇਖੋ ਠੂਸਣਾ

**ਠਾਸੀ,** ਵ. ਵੇਖੋ ਅਠਾਸੀ

–ਠਾਸੀਆ, ਪੁ. ਸੰਮਤ ਅਠਾਸੀ

–ਠਾਸੀਆਂ, –ਠਾਸੀਵਾਂ, –ਠਾਸੀਮਾਂ, } ਵਿ. ਵੇਖੋ ਅਠਾਸੀਵਾਂ

**ਠਾਹ,** ਇ. ਵੇਖੋ ਢਾਹ (ਕਾ.)

**ਠਾਹ ਠਾਹ,** [ਸ਼ਬਦਾਨੁ.] ਇ. ਬੰਦੂਕ ਜਾਂ ਤੋਪ ਦੇ ਚੱਲਣ ਦੀ ਆਵਾਜ਼

–ਠਾਹ ਠਾਹ, –ਠਾਂਹ ਠਾਂਹ, } ਇ. ਬੰਦੂਕ ਜਾਂ ਤੋਪ ਦੇ ਚੱਲਣ ਦੀ ਆਵਾਜ਼

–ਠਾਹ ਠਾਹ, –ਠਾਂਹ ਠਾਂਹ, } ਕ੍ਰਿ. ਵਿ. ਠਾਹ ਠਾਹ ਕਰ ਕੇ

–ਠਾਹ ਠੀਆ ਕਰਨਾ, ਮੁਹਾ. ੧. ਮੰਢ ਤੁੱਪ ਕਰਨਾ; ੨. ਕਿਸੇ ਕੰਮ ਨੂੰ ਮਾੜਾ ਮੋਟਾ ਰੁਝਾਰੇ ਜੋਗਾ ਕਰ ਲੈਣਾ (ਪੰਜਾ. ਮੁਹਾ. ਕੋਸ਼)

–ਠਾਹ ਠੂਹ, }
–ਠਾਂਹ ਠੂਹ, } ਇ. ਬੰਦੂਕ ਦੇ ਚੱਲਣ ਦਾ ਭਾਵ

–ਠਾਹ ਦੇ ਕੇ, ਕ੍ਰਿ. ਵਿ. ਛੇਤੀ ਦੇ ਕੇ, ਝਟ ਦੇ ਕੇ (ਪੁਆ.ਕੋ.)

**ਠਾਂਹ,** ਕ੍ਰਿ. ਵਿ. ਵੇਖੋ ਹੇਠਾਂ

–ਠਾਂਹ ਤਾਂਹ ਹੋ ਪੈਣਾ, ਮੁਹਾ. ਹੇਠਾਂ ਉੱਤੇ ਹੋ ਪੈਣਾ, ਝਗੜਾ ਹੋ ਜਾਣਾ

**ਠਾਹਕ,** (ਲਹਿੰ.) ਇ. ਠਹਿਕ : "ਵੀਣੀ ਨੂੰ ਕੰਗਣ ਤੇ ਪਿੱਛੋਂ ਠਾਹਕ ਬਵ੍ਹਟਿਆਂ ਦੀ" (ਬਾ. ਢੋ)

**ਠਾਹਚੀ,** }
**ਠਾਂਹਚੀ,** } [ਝਾਂਟੀ ਦਾ ਵਰਣ ਵਿਪਰਜ] ਇ. ਘੋੜੇ ਦੀ ਸਵਾਰੀ ਵਾਂਗ ਲੱਤ ਦੋਹੀਂ ਪਾਸੀਂ ਕਰ ਕੇ ਬੈਠਣ ਦਾ ਭਾਵ ਜਾਂ ਕਿਰਿਆ, ਝਾਂਟੀ (ਲਾ. ਕ੍ਰਿ. ਦੇਣਾ, ਲੈਣਾ)

**ਠਾਹਡਾ,** ਵਿ. ਠਾਢਾ[1] (ਪੁਆ. ਕੋ.)

–ਠਾਹਡੇ ਨੂੰ ਨੀ ਦੇਖਦਾ, ਬੈਠੇ ਨੂੰ ਕੀ ਦੇਖੂ, ਅਖੌਤ. ਜਦੋਂ ਕੋਈ ਸਪਸ਼ਟ ਗੱਲ ਨੂੰ ਹੀ ਨਾ ਮੰਨੇ ਉਦੋਂ ਅਸਪਸ਼ਟ ਗੱਲ ਦੇ ਮੰਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ

**ਠਾਹਣਾ,**[1] ਕ੍ਰਿ. ਸਕ. ਢਾਹੁਣਾ, ਢਾਉਣਾ : "ਠਠਾ ਮਨੂਆ ਠਾਹਹਿ ਨਾਹੀ" (ਬਾਵਨ.) "ਸਭਨਾ ਮਨ ਮਾਣਿਕ ਠਾਹਣੁ ਮੂਲ ਮਚਾਂਗਵਾ" (ਸ਼. ਫਰੀਦ.)

**ਠਾਹਣਾ,**[2] (ਮਲ.) [ਢਾਣੀ ਦਾ ਗੁਰੂਤਾ ਵਾਚਕ] ਪੁ. ਢਾਣੀ, ਝਾਂਟੀ

**ਠਾਹਰ,** [ਠਹਿਰਨਾ] ਇ. ਠਹਿਰਨ ਦੀ ਥਾਂ, ਠਿਕਾਣਾ, ਠੌਰ ਸਥਾਨ; "ਦਿਨੇ ਰਾਤ ਦੇਖਦਾ ਸੀ ਠਾਹਰਾਂ ਤੇਰੀਆਂ" (ਸੋਹਣੀ ਸਦਾ ਰਾਮ)

**ਠਾਹੜਾ,** ਵਿ. ਠਾਢਾ[1] (ਪੁਆ. ਕੋ.)

**ਠਾਹਾਂ,** (ਪੁਆ.) ਕ੍ਰਿ ਵਿ. ਹੇਠਾਂ

**ਠਾਹੀ,** [ਠਾ+ਈ] ਇ. ਆਰਾਮ ਕਰਨ ਤੇ ਟਿਕਣ ਦੀ ਥਾਂ (ਪੁਆ. ਕੋ.)

**ਠਾਕ,** [ਠਾਕਣਾ] ਇ. ਰੋਕ. ਮਨਾਹੀ, ਅਟਕਾਉ : "ਮੰਨੈ ਮਾਰਗਿ ਠਾਕ ਨਾ ਪਾਇ" (ਜਪੁ)

**ਠਾਕਹਾਰ,** [ਠਾਕ+ਹਾਰ] ਵਿ. ਰੋਕਣ ਵਾਲਾ; ਪੁ. ਰੁਕਾਵਟ ਮਨਾਹੀ; "ਉਨ ਕੋ ਖਸਮ ਕੀਨੀ ਠਾਕਹਾਰੇ" (ਗੌਂਡ ਮ. ੫.)

**ਠਾਕਣ,** [ਠਾਕਣਾ] ਪੁ. ਹਲਟ ਦਾ ਕੁੱਤਾ (ਜਟਕੀ)

**ਠਾਕਣਾ**[1], [ਟ.ਕ. ਕਾਸ਼. ਠਾਕੁ=ਮਨ੍ਹਾ ਕਰਨਾ, ਮਰਾ. ਠਾਕਣ,] ਕ੍ਰਿ. ਸਕ. ੧. ਰੋਕਣਾ, ਹਟਾਉਣਾ, ਹਟਕਣਾ, ਵਰਜਣਾ, ਹੋੜਨਾ, ਮਨ੍ਹਾ ਕਰਨਾ, ੨. ਤੰਤਰ-ਸ਼ਾਸਤਰ ਅਨੁਸਾਰ ਮੰਤਰ ਦੇ ਬਲ ਨਾਲ ਕਿਸੇ ਰੋਗ ਨੂੰ ਰੋਕਣਾ (ਕਾ.)

–ਜਾੜ ਠਾਕਣਾ, ਮੁਹਾ. ਮੰਤਰ ਪੜ੍ਹਕੇ ਜਾੜ੍ਹ ਦ ਦਰਦ ਨੂੰ ਕੀਲਣਾ

–ਮੂੰਡਾ ਠਾਕਣਾ, ਮੁਹਾ. ਮੂੰਡਾ ਰੋਕਣਾ, ਮੰਗਣੀ ਤੋਂ ਪਹਿਲਾਂ ਮੁੰਡੇ ਨੂੰ ਰਾਖਵਾਂ ਕਰ ਲੈਣਾ

–ਰੋਟੀ ਠਾਕਣਾ, (ਪੋਠੋ.) ਰੋਟੀ ਖਾਣ ਲਈ ਦਾਅਵਤ ਦੇਣਾ

**ਠਾਕਣਾ,**[2] ਕ੍ਰਿ. ਸਕ. ਲੋਦੇ ਲਾਉਣਾ, ਮਾਤਾ ਦੇ ਟੀਕੇ ਲਾਉਣਾ

**ਠਾਕਨ,** (ਮੁਲ.) [ਠਾਕਣਾ) ਪੁ. ਹਲਟ ਦਾ ਕੁੱਤਾ

**ਠਾਕਰ,** [∠ਪ੍ਰਾ. ठाकुर, ठक्कुर; ਸੰ. ठक्कुर; ਟ. ਕ. ਹਿੰ. ठाकुर=ਦੇਵਤਾ. ਸੁਆਮੀ, ਜ਼ਿਮੀਂਦਾਰ; ਸਿੰ. ਠਾਕੁਰੁ=ਫ਼ਕੀਰ; ਗੁ. ਠਾਕਰ=ਰਾਜਪੂਤਾਂ ਦਾ ਕਬੀਲਾ; ਮਰਾ. ਠਾਕੁਰ=ਉੱਤਰ ਕੋਂਕਣ ਵਿਚ ਇਕ ਜੰਗਲੀ ਜਾਤੀ; ਬੰਗ. ਠਾਕੁਰ=ਦੇਵਤਾ, ਬ੍ਰਾਹਮਣ; ਨੇਪਾ. ਠਾਕਰ=ਸੁਆਮੀ ਪੁ. ੧. ਦੇਵਤਾ, ਖ਼ਾਸ ਕਰਕੇ ਵਿਸ਼ਨੂ ਭਗਵਾਨ ਜਾਂ ਉਨ੍ਹਾਂ ਦੇ ਅਵਤਾਰਾਂ ਦੀ ਦੇਵ-ਮੂਰਤੀ, ਦੇਵ-ਮੂਰਤੀ, ਸਾਲਗਰਾਮ; ੨. ਪਰਮੇਸ਼ਰ; ਰੱਬ; ੩. ਸੁਆਮੀ, ਮਾਲਕ; ੪. ਪਤਵੰਤਾ ਆਦਮੀ ਚੋਧਰੀ; ੫. ਸਰਦਾਰ; ੬. ਜ਼ਿਮੀਂਦਾਰ; ੭. ਰਾਜਪੂਤਾਂ ਦੀ ਉਪਾਧੀ; ੮. ਬੰਗਾਲੀ ਬ੍ਰਹਮਣਾਂ ਦੀ ਉਪਾਧੀ; ੯. ਨਾਈਆਂ ਦੀ ਉਪਾਧੀ

ਠਾਕਰ-ਖ਼ਾਨਾ, ਪੁ.ਠਾਕਰਦੁਆਰਾ, ਮੰਦਰ : "ਜਾ ਕੇ ਠਾਕਰਖ਼ਾਨੇ ਬੁੱਤ ਨੂੰ, ਆਖਾਂ ਹਾਲਤ ਦਿਲ ਦੀ" (ਗੁਲ ਯੂਸ਼)

–ਠਾਕਰ ਝੁਟਾਉਣਾ, ਕ੍ਰਿ. ਸਮ. ਜਨਮ-ਅਸ਼ਟਮੀ ਦੇ ਉਤਸਵ ਸਮੇਂ ਭਗਵਾਨ ਕ੍ਰਿਸ਼ਨ ਜੀ ਦੀ ਮੂਰਤੀ ਦਾ ਝੂਲਣਾ ਝੁਲਾਉਣਾ

–ਠਾਕੁਰਦਵਾਰਾ, }
–ਠਾਕੁਰਦੁਆਰਾ, } ਪੁ. ਮੰਦਰ

–ਠਾਕਰਾਈ, ਇ. ੧. ਠਾਕਰ ਦੀ ਪਦਵੀ; ੨. ਸਰਦਾਰੀ ਚੌਧਰ

**ਠਾਕੀਆ,** [ਠਾਕ (ਣਾ)+ਈਆ] ਵਿ. ੧. ਰੋਕਣ ਵਾਲਾ; ੨. ਰੋਕਿਆ ਹੋਇਆ; "ਨਾ ਹਉ ਥਕਾ ਨਾ ਠਾਕੀਆ" (ਵਾਰ ਮਾਰੂ. ਮ. ੧.)

**ਠਾਕੁਰ,** ਪੁ. ਵੇਖੋ ਠਾਕਰ

–ਠਾਕੁਰਾਈ, ਇ. ੧. ਠਾਕਰ ਦੀ ਪਦਵੀ; ੨. ਸਰਦਾਰੀ, (ਕਾ.)

–ਠਾਕੁਰਾਣੀ. ਇ. ਠਾਕਰ ਦੇ ਘਰ ਵਾਲੀ

–ਠਾਕੁਰੀ, ਇ. ਲੰਡਿਆਂ ਦੀ ਤਰ੍ਹਾਂ ਇਕ ਲਿਪੀ ਜਿਸ ਨੂੰ ਕਾਂਗੜੇ ਦੇ ਲੋਕ ਆਪਣੇ ਵਪਾਰ ਆਦਿ ਲਈ ਵਰਤਦੇ ਹਨ, ਟਾਕਰੀ

**ਠਾਗਰ,** ਵਿ. ਅੜਬ, ਜ਼ਿੱਦੀ (ਪੁਆ. ਕੋ.)

**ਠਾਂਗਰ**, ਵਿ. ਖਰਾਂਟ

**ਠਾਟ[1]**, ਪੁ. ਠਟਣੀ : "ਆਪ ਨੇ ਦਰਸ਼ਨ-ਸ਼ਾਸਤ੍ਰਾਂ ਵਾਂਙੁ ਆਪਣੀ ਉਕਤੀ ਜੁਗਤੀ ਦਾ ਠਾਟ ਖੜਾ ਕਰ ਕੇ ਨਿਰਾ ਥੰਮੀਆਂ ਮਾਤ੍ਰ ਦਾ ਕੰਮ ਗੁਰਬਾਣੀ ਤੋਂ ਨਹੀਂ ਲਿਆ" (ਗੁਰਮਤਿ ਨਿਰਣਯ)

**ਠਾਟ[1]**, ਪੁ. ਵੇਖੋ ਠਾਠ[1].

–ਠਾਟ ਬੰਨ੍ਹਣਾ, ਮੁਹਾ. ਵੇਖੋ ਠਾਠ ਬੰਨ੍ਹਣਾ

**ਠਾਟ ਬਾਟ**, ਪੁ. ਵੇਖੋ ਠਾਠ ਬਾਠ

**ਠਾਠ[1]**, [ਹਿੰ. ਠਾਠ, ਠਾਟ=ਠੱਟ<ਠੱਟ੍ਰੀ.ਟੱਟ੍ਰੀ=ਬਾਂਸ ਦਾ ਢਾਂਚਾ] ਪੁ. ੧. ਛੱਪਰ ਦੀ ਛੱਤ ਦਾ ਢਾਂਚਾ ਜਿਸ ਉੱਤੇ ਸਰਕੜਾ ਪਾਇਆ ਜਾਂਦਾ ਹੈ; ੨. ਰਚਨਾ. ਬਣਤਰ; ੩. ਸ਼ਾਨ, ਸਜ ਧਜ, ਸ਼ੋਭਾ; ੪. ਅਡੰਬਰ, ਦਿਖਾਵਾ; ੫. ਸਾਜ਼ ਸਮਾਨ; ੬. ਸਾਜ਼ਾਂ ਦੀ ਇਕਸੁਰਤਾ; ੭. ਪਰਬੰਧ, ਬੰਦੋਬਸਤ (ਲੁ. ਕੋ.)

–ਠਾਠ ਜੰਮਣਾ. ਮੁਹਾ. ਰੰਗ ਬੱਝਣਾ

–ਠਾਠ ਤੇ ਠਾਠ ਚੜ੍ਹਾਉਣਾ, ਮੁਹਾ. ਬਹੁਤ ਬਣਾਉ ਸਿੰਗਾਰ ਕਰਨਾ : "ਵਾਲੇ ਕੋਕਲੇ, ਮੁੰਦਰੀ ਮੱਝ ਲੁੰਗੀ ਨਵਾਂ ਠਾਠ ਤੇ ਠਾਠ ਚੜ੍ਹਾਇਆ ਈ" (ਹੀ. ਵਾ.)

–ਠਾਠਦਾਰ, ਵਿ. ਆਲੀਸ਼ਾਨ, ਠਾਠ ਵਾਲਾ

–ਠਾਠ ਬੱਝਣਾ, ਮੁਹਾ. ਰੰਗ ਬੱਝਣਾ

–ਠਾਠ ਬੰਨ੍ਹਣਾ, ਮੁਹਾ. ਰੰਗ ਬੰਨ੍ਹਣਾ

–ਠਾਠ ਬਾਟ,<br>–ਠਾਠ ਬਾਠ, } ਪ. ਸ਼ਾਨ-ਸ਼ੌਕਤ, ਸਜਧਜ, ਰੋਹਬ-ਦਾਬ, ਜਲੌ

–ਠਾਠਾ ਬਾਗਾ, ਪੁ. ਲਿਬਾਸ ਦੀ ਸ਼ੋਭਾ, ਠਾਠ ਬਾਠ ਭਾਵ ਬਾਹਰਲੀ ਬਣਾਉਟ, ਬਾਹਰ ਦਾ ਮੇਲ ਜੋਲ : "ਲੋਗਨ ਸਿਉਂ ਮੇਰਾ ਠਾਠਾ ਬਾਗਾ" (ਆ. ਮ. ੫.)

**ਠਾਠ[2]**, ਇ. ਲਹਿਰ, ਛੱਲ (ਆਮ ਕਰਕੇ ਬਹੁ-ਬਚਨ ਵਰਤਿਆ ਜਾਂਦਾ ਹੈ) (ਲ. ਕ੍ਰਿ. ਮਾਰਨਾ)

–ਠਾਠੀਂ ਚੱਲਣਾ, ਠਾਠੀਂ ਬਗਣਾ, ਮੁਹਾ. ਠਾਠਾਂ ਮਾਰਨਾ (ਪੁਆ. ਕੋ.)

**ਠਾ ਠਾ**,<br>**ਠਾਂ ਠਾਂ**, } ਇ. ਵੇਖੋ ਠਾਹ ਠਾਹ

**ਠਾਠਾ**, [ਢਾਠਾ] ਪੁ. ੧. ਦਾੜ੍ਹੀ ਜਮਾਉਣ ਲਈ ਬੰਨ੍ਹਣ ਵਾਲੀ ਪੱਟੀ, ਢਾਠੀ, ੨. ਮੂੰਹ ਨੂੰ ਲੁਕਾਉਣ ਲਈ ਬੰਨ੍ਹਿਆ ਜਾਣ ਵਾਲਾ ਕਪੜਾ

–ਠਾਠੀ, ਇ. ਵੇਖੋ ਢਾਠੀ

**ਠਾ ਠੂ**, ਇ. ਵੇਖੋ ਠਾਹ ਠੂਹ

**ਠਾਡਾ**, ਵਿ. ਠਾਢਾ[1] (ਪੁਆ. ਕੋ.)

**ਠਾਢਾ,[1]** [ਟ.ਕ.ਹਿੰ.ਠਾਢ਼ਾ∠ਪ੍ਰਾ. ਠਢ੍ਢ, ਥਢ੍ਢ=ਨਿਸ਼ਫਲ; ਸੰ. ਸ੍ਤਬ੍ਧ; ਸਿੰ. ਥਾਪੋ; ਗੁਜ. ਟਾਢੁੰ; ਮਰਾ. ਠਾਡਾ; ਨੇਪਾ. ਠਾੜੋ] ਵਿ. ੧. ਖੜੋਤਾ ਹੋਇਆ; ੨. ਤਕੜਾ

**ਠਾਢਾ,[2]** ਵਿ. ਵੇਖੋ ਠੰਢਾ : "ਕਲਿ ਤਾਤੀ ਠਾਢਾ ਹਰਿ ਨਾਉ" (ਸੁਖਮਨੀ.)

**ਠਾਣ**, [ਪ੍ਰਾ. ਠਾਣ, ਥਾਣ; ਸੰ. ਸ੍ਥਾਨ] ਪੁ. ਥਾਂ : "ਜਾਕੀ ਦ੍ਰਿਸਟਿ ਅਚਲ ਠਾਣ" (ਸਵੈਯੇ. ਮ. ੨ ਕੇ)

**ਠਾਣਨਾ**, [ਠਣਨਾ ਦਾ ਸਕਰਮਕ] ਕ੍ਰਿ. ਸਕ. ਤੈ ਕਰਨਾ, ਸਲਾਹ ਕਰਨਾ, ਮਿਥਣਾ, ਮਨ ਵਿਚ ਧਾਰਨਾ

**ਠਾਣਾ**, [ਠਾਣ+ਆ] ਪੁ. ੧ ਠਹਿਰਨ ਦਾ ਸਥਾਨ, ਟਿਕਾਣਾ : "ਨਿਹਚਲੁ ਤਿਨ ਕਾ ਠਾਣਾ" (ਮਾਰੂ ਮ. ੫.); ੨. ਪੁਲੀਸ ਸਟੇਸ਼ਨ, ਥਾਣਾ: ੩. ਪੁਲੀਸ

–ਠਾਣਾ ਉਖੇੜਨਾ, ਮੁਹਾ. ਝੁੱਗਾ ਉਜਾੜਨਾ : "ਰਾਤੀਂ ਨੀਂਦ ਨਾ ਟਿਕੇ ਆਰਾਮ ਆਵੇ, ਠਾਣਾ ਸਬਰ ਦਾ ਇਸ਼ਕ ਉਖੇੜਿਆ ਈ" (ਹੀਰ ਹਾਸ਼ਮ)

–ਠਾਣਾ ਉੱਤਰਨਾ, ਮੁਹਾ. ਪੁਲਸ ਦਾ ਡੇਰਾ ਕਰਨਾ

–ਠਾਣਾ ਚੜ੍ਹਨਾ, ਮੁਹਾ. ਪੁਲਸ ਦਾ ਧਾਵਾ ਬੋਲਣਾ

–ਠਾਣਾ ਚਾੜ੍ਹਨਾ, ਮੁਹਾ. ਪੁਲਸ ਚੜ੍ਹਾ ਲਿਆਉਣਾ

–ਠਾਣੇ ਠਾਣੇ ਮੀਰ ਹੋ ਬੈਠਣਾ, ਮੁਹਾ. ਆਪੇ ਹੀ ਵੱਡਾ ਬਣ ਜਾਣਾ, ਮਾਲਕ ਤੋਂ ਆਕੀ ਹੋ ਜਾਣਾ (ਬਿ.)

–ਠਾਣੇਦਾਰ, ਪੁ. ਠਾਣੇ ਦਾ ਅਫ਼ਸਰ, ਥਾਣੇਦਾਰ

–ਠਾਣੇਦਾਰਨੀ, ਇ. ੧. ਥਾਣੇਦਾਰ ਦੀ ਇਸਤਰੀ; ੨. ਇਸਤਰੀ ਥਾਣੇਦਾਰ

–ਠਾਣੇਦਾਰੀ, ਇ. ਠਾਣੇਦਾਰ ਦਾ ਅਹੁਦਾ, ਥਾਣੇਦਾਰੀ

–ਠਾਣੇਪਤੀ, ਪੁ. ੧. ਥਾਣੇਦਾਰ; ੨. ਮੈਜਿਸਟਰੇਟ; ੩. ਨਗਰ-ਮੈਜਿਸਟਰੇਟ; ੪. ਜੱਦੀ ਮਾਲਕੀਆਂ; ੫. ਲਾੜੇ ਵੱਲੋਂ ਲਾੜੀ ਦੇ ਪਿੰਡ ਦੇ ਪਰੋਹਤਾਂ ਜਾਂ ਬਿਸਵੇਦਾਰਾਂ ਨੂੰ ਦਿੱਤਾ ਜਾਣ ਵਾਲਾ ਬੰਧਾਣ (ਮ. ਸ੍ਰਿੰ. ਅਰਥ ਨੰ: ੪. ਤੇ ੫ ਇਸਤਰੀ ਲਿੰਗ ਜਾਪਦੇ ਹਨ)

–ਠਾਣੇ-ਮੀਰ, ਪੁ. ਪੁਲਸ. ਦਾ ਹਾਕਮ (ਬਿ.)

–ਠਾਣੇ-ਮੀਰ ਹੋ ਬੈਠਣਾ. ਮੁਹਾ. ੨. ਸੁਤੰਤਰ ਹੋ ਜਾਣਾ (ਲੁ. ਕੋ.)

**ਠਾਨਣਾ**, ਕ੍ਰਿ. ਸਕ. ਵੇਖੋ ਠਾਣਨਾ

**ਠਾਨਵੇਂ**, ਵਿ. ਵੇਖੋ ਅਠਾਨਵੇਂ

**ਠਾ ਠਾ**, ਕ੍ਰਿ. ਵਿ. ਛੇਤੀ. ਝਬਦੇ, ਤੁਰੰਤ, (ਜਟਕੀ)

**ਠਾਰ**, [ਠਰਨਾ] ਵਿ. ੧. ਠੰਢਾ, ਸੀਤਲ : 'ਮਨੁ ਤਨੁ ਮੇਰਾ ਠਾਰ ਥੀਓ' [ਆਸਾ ਮ. ੫.); ੨. ਠਾਰਨ ਵਾਲਾ : ਆਪੇ ਸੀਤਲੁ ਠਾਰੁ ਗੜਾ' (ਮਾਰੂ ਸੋਹਲੇ ਮ. ੫); ਇ. ਪੁ. ੧. ਠਾਰੀ ਪਾਲਾ, ਕੋਹਰਾ, ਕੱਕਰ, ਠੰਢ, ਠੰਢਕ, ਸੀਤਲਤਾ

–ਠਾਰ ਭੰਨਣਾ, ਮੁਹਾ. ਕੋਸਾ ਕਰਨਾ, ਜ਼ਰਾ ਕੁ ਗਰਮ ਕਰਨਾ

**ਠਾਰਣ,** ਕ੍ਰਿ. ਸਕ. ਵੇਖੋ ਠਾਰਨਾ (ਜਟਕੀ)

**ਠਾਰਨਾ,** [ਠਰਨਾ] ਕ੍ਰਿ. ਸਕ. ੧. ਠੰਢਾ ਕਰਨਾ; ੨. ਜਮਾਉਣਾ (ਬਿ.); ੩. ਘਬਰਾ ਦੇਣਾ (ਬਿ.); ੪. ਸ਼ਾਂਤ ਕਰਨਾ; ੫. ਦਲੀਲ ਨਾਲ ਨਿਰੁੱਤਰ ਕਰਨਾ

**ਠਾਰ੍ਹ,** ਪੁ. ਸਨ. ਅਠਾਰਵਾਂ

**ਠਾਰਾਂ, ਠਾਰ੍ਹਾਂ,** ਵਿ. ਵੇਖੋ ਅਠਾਰਾਂ

**ਠਾਰੀ,** [ਠਾਰ+ਈ] ਇ. ਸਰਦੀ, ਪਾਲਾ, ਠੰਢ, ਠਾਰ

**ਠਾਲਣਾ,** [ਪੁਆ.] ਕ੍ਰਿ. ਸਕ. ਵੇਖੋ ਉਠਾਲਣਾ : "ਬੇ ਅਹਿ ਚਿੱਠੀ ਤਾਂ ਠਾਲੀਂ ਜ਼ਰਾ ਕੁ ਬੀਰਾ' (ਸਿੱਟਿਆਂ ਦੀ ਛਾਂ-ਧੀਰ ੩੭)

**ਠਾਲਾ,** (ਸ਼ਾਹ) ਪੁ. ਗਊਆਂ ਦਾ ਛੋਟਾ ਵੱਗ (ਜਟਕੀ)

**ਠਾਵਣ,** ਕ੍ਰਿ. ਸਕ. ਸ਼ਿੰਗਾਰਨਾ, ਸਜਾਉਣਾ (ਜਟਕੀ)

**ਠਾੜ੍ਹਾ,** (ਪੁਆ.) ਵਿ. ਵੇਖੋ ਠਾਢਾ[1]

**ਠਿਆਹਾਂ,** ਕ੍ਰਿ. ਵਿ. ਹੇਠਾਂ (ਪੁਆ. ਕੋ.)

**ਠਿੱਸ,** [ਸ਼ਬਦਾਨੁ.] ਇ. ੧. ਠਿਸ ਦੀ ਅਵਾਜ਼; ੨. ਪੱਦੜੀ (ਪੁਆ. ਕੋ.)

–ਠਿੱਸ ਦੇਕੇ. ਕ੍ਰਿ. ਵਿ. ਹੌਲੀ ਜੇਹੀ

**ਠਿਸਕ,** [ਹਿੰ. ਠਸਕ=ਸ਼ਾਨ] ਇ. ਸ਼ੇਖੀ, ਫੜ੍ਹ

–ਠਿਸਕ ਮਾਰਨਾ. ਮੁਹਾ. ਫੜ੍ਹ ਮਾਰਨਾ, ਸ਼ੇਖੀ ਮਾਰਨਾ (ਮ ਸਿੰ.)

**ਠਿਸਕਰੀ,** ਇ. ਟਿੱਚਕਰ, ਹਾਸਾ, ਠੱਠਾ, ਮਖ਼ੌਲ

**ਠਿਸ ਫਿਸ, ਠਿਸ ਮਿਸ,** ਇ. ਵੇਖੋ ਵਿਸ ਮਿਸ

**ਠਿਸਲਣਾ,** ਕ੍ਰਿ. ਅਕ. ਵੇਖੋ ਫਿਸਲਣਾ

**ਠਿੱਸਾ,** ਪੁ. ਪੰਜਾਬ ਦੇ ਪਹਾੜਾਂ ਦਾ ਇੱਕ ਬੂਟਾ ਜੋ ਅੱਖਾਂ ਦੇ ਇਲਾਜ ਅਤੇ ਹਾਜ਼ਮੇ ਵਾਸਤੇ ਵਰਤਿਆ ਜਾਂਦਾ ਹੈ, ਮਾਸ਼ੇ (ਮ. ਸਿੰ.) (Thymus serpuum)

**ਠਿਹਲਣਾ,** ਕ੍ਰਿ. ਅਕ. ਠੇਲ੍ਹਣਾ

**ਠਿਹਲਾ,** ਪੁ. ਵੇਖੋ ਠੇਲ੍ਹਾ

**ਠਿੱਕ,** ਪੁ. ਕੜਾਹੇ ਜਾਂ ਕੜਾਹੀ ਦਾ ਮੋਟਾ ਥੱਲਾ

–ਠਿੱਕ ਵਰਗਾ, ਵਿ. ਠਿੱਗਰ, ਠੋਸ, ਮੋਟਾ

**ਠਿੱਕਰ,** ਪੁ. ਠੀਕਰ (ਪੋਠੋ. ਕੋਸ਼)

**ਠਿਕਰਿਅਲ,** (ਸ਼ਾਹ.) [ਠਿਕਰਿ=ਠੀਕਰੀ+ਆਲ] ਇ. ਉਹ ਥਾਂ ਜਿੱਥੇ ਬਹੁਤ ਸਾਰੇ ਠੀਕਰੇ ਪਏ ਹੋਏ ਹੋਣ (ਜਟਕੀ)

**ਠਿੱਕਰੀ,**[1] ਇ. ਵੇਖੋ ਠੀਕਰੀ (ਕਾ.)

**ਠਿੱਕਰੀ,**[2] ਇ. ਵੇਖੋ ਟਿੱਕਰੀ, ਚਿਹਰਾ ਮੋਹਰਾ

**ਠਿਕਾਉਣਾ,**[1] [ਠੇਕਣਾ. ਦਾ ਪ੍ਰੇਰਨ. ਰੂਪ] ਕ੍ਰਿ, ਪ੍ਰੇ. ਠੇਕਣ ਦਾ ਕੰਮ ਕਰਾਉਣਾ;

**ਠਿਕਾਉਣਾ,**[2] [ਠਾਕਣਾ ਦਾ ਪ੍ਰੇਰਨ. ਰੂਪ] ਕ੍ਰਿ. ਪ੍ਰੇ. ਠਾਕਣ ਦਾ ਕੰਮ ਕਰਾਉਣਾ

**ਠਿਕਾਈ,** [ਠੇਕਣਾ]ਇ. ਠੇਕਣ ਦਾ ਕੰਮ ਜਾਂ ਮਜ਼ੂਰੀ

**ਠਿਕਾਣਾ**[1]**,** ਕ੍ਰਿ. ਪ੍ਰੇ. ਵੇਖੋ ਠਿਕਾਉਣਾ

**ਠਿਕਾਣਾ**[2]**,** [ਟਿਕਾਣਾ] ਪੁ. ੧. ਟਿਕਾਣਾ, ਥਾਂ, ੨. ਘਰ, ਠਾਹਰ, ਡੇਰਾ, ੩. ਪਤਾ, ਥਹੁਪਤਾ; ੪. ਹੱਦ, ਸੀਮਾ; ੫. ਉਚਾ ਖ਼ਾਨਦਾਨ

–ਠਿਕਾਣਾ ਕਰਨਾ, ਮੁਹਾ. ੧. ਥਾਂ ਬਣਾਉਣਾ; ੨. ਟਿਕਣਾ, ਡੇਰਾ ਲਾਉਣਾ, ਠਹਿਰਨਾ, ਉਤਾਰਾ ਲੈਣਾ

–ਠਿਕਾਣਾ ਲੱਭਣਾ, ਕ੍ਰਿ. ਸਮਾ. ੧. ਵਿਸਰਾਮ ਕਰਨ ਲਈ ਕੋਈ ਥਾਂ ਤਲਾਸ਼ ਕਰਨਾ; ੨. ਆਸਰਾ ਢੂੰਡਣਾ

–ਠਿਕਾਣੇ ਦੀ ਗੱਲ, ਇ. ਠੀਕ ਗੱਲ, ਪਤੇ ਦੀ ਗੱਲ

–ਠਿਕਾਣੇ ਲੱਗਣਾ, ਮੁਹਾ. ੧. ਸਾਂਭਿਆ ਜਾਣਾ; ੨. ਮਾਰੇ ਜਾਣਾ, (ਬਿ.) ੩. ਮੁਕ ਜਾਣਾ

–ਠਿਕਾਣੇ ਲਾਉਣਾ, ਮੁਹਾ. ੧. ਸਾਂਭਣਾ; ੨. ਥਾਂ ਸਿਰ ਰੱਖਣਾ; ੩. ਮਾਰ ਸੁਟਣਾ; ੪. ਮੁਕਾਉਣਾ

–ਅਕਲ ਠਿਕਾਣੇ ਆਉਣਾ, ਮੁਹਾ. ਸੁਰਤ ਆ ਜਾਣਾ, ਸਮਝ ਆ ਜਾਣਾ

–ਅਕਲ ਠਿਕਾਣੇ ਨਾ ਬਹਿਣਾ, ਮੁਹਾ. ਅਕਲ ਦਾ ਮਾਰਿਆ ਜਾਣਾ, ਹੋਸ਼ ਕਾਇਮ ਨਾ ਰਹਿਣਾ

**ਠਿਕਾਵਣ,** ਕ੍ਰਿ. ਸਕ. ਦੇਣਾ (ਜਟਕੀ)

**ਠਿਗਣਾ,** (ਪੁਆ.) ਵਿ. ਠਿੰਗਣਾ

**ਠਿੰਗਣਾ,** [ਹਿੰ. ਠੇਂਗਨੋ, ਠਿੰਗਨਾ] ਵਿ. ਮਧਰਾ, ਛੋਟੇ ਕੱਦ ਦਾ, ਘੋਣਾ, ਗਿਠਮੁਠੀਆ

**ਠਿੰਗਾ,** ਪੁ. ਵੇਖੋ ਠੇਂਗਾ (ਮ. ਸਿੰ.)

**ਠਿਗਾਲਣ,** ਕ੍ਰਿ. ਸਕ. ਲਾਰੇ ਲਾ ਕੇ ਖ਼ੁਸ਼ ਕਰਨਾ, ਲਾਰੇ ਲਾਉਣਾ; ੨. ਮੋਹਣਾ, ਰਿਝਾਉਣਾ, ਭਰਮਾਉਣਾ ਵਰਗਲਾਉਣਾ (ਜਟਕੀ)

**ਠਿਨਕਣਾ,** ਕ੍ਰਿ. ਅਕ. ਵੇਖੋ ਠਿਨਕਣਾ

**ਠਿਠ**[1], ਇ. ਰੌਲਾ ਪਾਉਣ ਵਾਲੀ ਟੋਲੀ (ਜਟਕੀ)

**ਠਿਠ**[2], ਇ. ੧. ਨਿੰਦਾ, ਬਦਨਾਮੀ; ੨. ਲੱਜਾ, ਸ਼ਰਮ (ਕਾ.)

**ਠਿੱਠ,** [ਸ਼ਾਇਦ ਹਿੰ. ਢੀਠ∠ਪ੍ਰਾ. ਘਿਟ੍ਠ=ਨਿਰਲੱਜ, ਬੇਸ਼ਰਮ; ਸੰ. ਧ੍ਰਿਸ਼੍ਟ=ਗੁਸਤਾਖ਼] ਵਿ. ੧. ਸ਼ਰਮਿੰਦਾ, ਲਜਿੱਤ, ੨. ਬਦਨਾਮ, ਭੱਦੂ; ੩. ਬੇਪਤ, ਭੈੜਾ (ਲੁ. ਕੋ.)

**ਠਿਠਕਣਾ,** (ਹਿੰ. ਠਿਠਕਨਾ) ਕ੍ਰਿ. ਅਕ. ੧. ਚਲਦੇ ਚਲਦੇ ਇਕ ਦਮ ਰੁਕਣਾ; ੨. ਝਿਜਕਣਾ, ਠਠੰਬਰਨਾ

**ਠਿਠਰਨਾ,** [ਹਿੰ. ਠਿਠਰਨਾ, ਠਿਰਿਕਨਾ, ਠਿਠੁਰਨਾ, ਠਿਰਨਾ ਦੀ ਦੁਰੁਕਤੀ] ਕ੍ਰਿ. ਅਕ. ਪਾਲੇ ਨਾਲ ਕੁੰਗੜਨਾ

**ਠਿਠੁਰਨਾ,** [ਠਿੱਠ ਤੋਂ] ਕ੍ਰਿ. ਸਕ. ਨਿੰਦਣਾ "ਸੰਤ ਕੀ ਠਿਠੁਕੀ ਫਿਰੈ ਬਿਚਾਰੀ" (ਗੌਂਡ. ਕਬੀਰ)

**ਠਿੱਠੂ,** ਵਿ. ਠਿੱਠ (ਪੁਆ. ਕੋ.)

**ਠਿੰਡਾ,** (ਪੋਠੋ.) ਪੁ. ਠੇਡਾ (ਮ. ਸਿੰ.)

**ਠਿਨਕਣਾ,** [ਸ਼ਬਦਾਨੁ] ਕ੍ਰਿ. ਅਕ. ਠੁਣ ਠੁਣ ਕਰਨਾ, ਭੁਸਕਣਾ (ਬਿ.)

**ਠਿਪਕ ਠਿਪਕ,** [ਸ਼ਬਦਾਨੁ.] ਇ. ਠਿਪ ਠਿਪ;
ਕ੍ਰਿ. ਵਿ. ਠਿਪ ਠਿਪ ਦੀ ਆਵਾਜ਼ ਪੈਦਾ ਕਰਦਿਆਂ ਹੋਇਆਂ.

**ਠਿਪਕਾਉਣਾ,** [ਸ਼ਬਦਾਨੁ] ਕ੍ਰਿ. ਸਕ. ਠਿਪ ਠਿਪ ਦੀ ਆਵਾਜ਼ ਕੱਢਣਾ ਜਾਂ ਕਰਨਾ

**ਠਿਪ ਠਿਪ,** [ਸ਼ਬਦਾਨੁ.] ਇ. ਚਲਦਿਆਂ ਹੋਇਆਂ ਸਲੀਪਰ ਆਦਿ ਦੇ ਅੱਡੀ ਨਾਲ ਵੱਜਣ ਤੋਂ ਉਪਜੀ ਅਵਾਜ਼

**ਠਿੱਪਰ,** ਪੁ, ਗੋਂਗਲੂ, ਸ਼ਲਗਮ, ਸ਼ਲਜਮ

**ਠਿੱਪਰਨਾ**[1] ਕ੍ਰਿ. ਅਕ. ਬਹੁਤ ਖਾਣਾ (ਬਿ.)

**ਠਿੱਪਰਨਾ**[2], [ਸ਼ਾਇਦ ਠੱਪਾ ਤੋਂ] ਕ੍ਰਿ. ਅਕ. ਭੋਗ ਕਰਨਾ

**ਠਿਪਰਾਉਣ,** [ਠਿਪਰਨਾ] ਇ. ਠਿਪਰਾਈ (ਲੁ.ਕੋ.)

**ਠਿਪਰਾਉਣਾ,** [ਠਿੱਪਰਨਾ] ਕ੍ਰਿ. ਸਕ. ਪੇਸ਼ਾ ਕਰਾਉਣਾ (ਲੁ.ਕੋ.)

**ਠਿਪਰਾਈ,** [ਠਿੱਪਰਨਾ] ਇ. ਪੇਸ਼ਾ ਕਰਾਉਣ ਦੀ ਉਜਰਤ

**ਠਿਪਰੌਣ,** ਇ. ਪੁ. ਵੇਖੋ ਠਿਪਰਾਉਣ (ਮ. ਸਿੰ.)

**ਠਿੱਪੀ,** [ਠੱਪਾ] ਇ. ਠੱਪਾ, ਮੋਹਰ

–ਠਿੱਪੀ ਲੱਗਣਾ, ਮੁਹਾ. ੧. ਥੁੱਪੀ ਲੱਗਣਾ, ਨੁਕਸਾਨ ਹੋਣਾ : ੨. ਦੋਸਤੀ ਲੱਗਣਾ, (ਪੁਆ. ਕੋ.) ੩. ਅੱਡੇ ਚੜ੍ਹਨਾ. (ਪੁਆ. ਕੋ.)

–ਠਿੱਪੀ ਲਾਉਣਾ, ਮੁਹਾ. ੧. ਥੁੱਪੀ ਲਾਉਣਾ, ਨੁਕਸਾਨ ਕਰਨਾ; ੨. ਅੱਡੇ ਚਾੜ੍ਹਨਾ, ਕਾਬੂ ਕਰਨਾ; ਯਾਰੀ ਲਾਉਣਾ (ਪੁਆ. ਕੋ.)

**ਠਿੱਬਲ ਠੋਰਾ,** ਪੁ. ਠਿੱਬਲ ਠੋਲਾ (ਪੁਆ. ਕੋ.)

**ਠਿੱਬਲ ਠੋਲਾ,** [ਟਿੱਬਾ ਟੋਇਆ] ਪੁ. ੧. ਉੱਚੀ ਨੀਵੀਂ ਥਾਂ; ੨. ਹਚਕੋਲਾ (ਲਾ. ਕ੍ਰਿ. ਖਾਣਾ, ਲੱਗਣਾ); ੩. ਠੋਕਰ

**ਠਿੱਬੀ,** [ਪ੍ਰਾ. ਠਿੰਕ੍ਹ=ਮੋੜਨਾ] ਵਿ. ੧. ਵਿੰਗੇ ਪੈਰ ਵਾਲਾ, ਫਿੱਡਾ; ੨. ਮੁੜੀ ਹੋਈ ਅੱਡੀ ਵਾਲਾ (ਜੁੱਤੀ ਦਾ ਪੈਰ)

–ਠਿੱਬਾ ਖੜਿੱਬਾ, ਵਿ. ਫਿੱਡਾ

–ਠਿੱਬਾ ਠੇਡਾ. ਪੁ. ਧੱਕਾ ਧੋੜਾ, ਠੋਕਰ

**ਠਿੱਬੀ,**[1] ਇ. ਟੰਗ ਵਿਚ ਟੰਗ ਅੜਾਉਣ ਦੀ ਕਿਰਿਆ ਜਾਂ ਭਾਵ (ਲਾ. ਕ੍ਰਿ. ਦੇਣਾ. ਮਾਰਨਾ)

**ਠਿੱਬੀ,**[2] ਵਿ. ਬੈਠਵੀਂ ਅੱਡੀ ਵਾਲੀ (ਜੁੱਤੀ)

**ਠਿਮਕ,** ਪੁ. ਠਿਮੁਕਾ (ਪੋਠੋ. ਕੋ.)

**ਠਿਮਕਣਾ,** ਕ੍ਰਿ. ਅਕ. ਵੇਖੋ ਠੁਮਕਣਾ : "ਚੜ੍ਹਿਆ ਅੱਸੂ ਸਾਰੁਤ ਠਿਮਕੀ" (ਬ. ਬੋ.)

**ਠਿਮੁਕਾ,** [ਟਿਮਕਣਾ] ਪੁ. ਟਿਮਕਣਾ, ਦਾਗ਼ (ਪੋਠੋ.)

**ਠਿਮਠਿਮ,** ਕ੍ਰਿ. ਵਿ. ਠੁਮਕ ਠੁਮਕ : "ਸਾਰੰਗ ਜਿਉ ਪਗ ਧਰੇ ਠਿਮਠਿਮ" (ਵਡ ਛੰਤ. ਮ. ੧)

**ਠਿੱਲ੍ਹ,** [ਠਲ੍ਹ] ਇ. ਰੋਕ, ਅਟਕਾਉ, ਠੱਲ੍ਹ (ਲਾ. ਕ੍ਰਿ. ਪਾਉਣਾ. ਪੈਣਾ) (ਬਿ,)

**ਠਿਲ੍ਹੱਣਾ,**[1] [ਹਿੰ. ਠਿਲਨਾ] ਕ੍ਰਿ. ਅਕ. ੧. ਪਾਣੀ ਵਿਚ ਕੁੱਦਣਾ; ੨. ਧਕੇਲਿਆ ਜਾਣਾ; ੩. ਉਤਸ਼ਾਹ ਨਾਲ ਅੱਗੇ ਵਧਣਾ, ਵੇਗ ਨਾਲ ਪਰਵੇਸ਼ ਕਰਨਾ (ਕਾ.)

**ਠਿਲ੍ਹਣਾ,**[2] ਕ੍ਰਿ. ਅਕ. ਤਿੜਕਣਾ, ਸੱਟ ਲੱਗਣਾ. ਮੁੜਕਣਾ (ਵੰਗ, ਘੜੇ ਆਦਿ ਦਾ) (ਪੋਠੋ. ਕੋ.)

**ਠੀਂ,** [ਸ਼ਬਦਾਨੁ.] ਇ. ਬੰਦੂਕ ਚੱਲਣ ਦੀ ਆਵਾਜ਼ ਜਾਂ ਅਜੇਹੀ ਕੋਈ ਹੋਰ ਆਵਾਜ਼, ਟੀਂ (ਲੁ. ਕੋ.)

**ਠੀਂ ਠਾਂ,** }
**ਠੀਂ ਠੀਂ** } ਇ. ਗੋਲੀਆਂ ਦੇ ਚੱਲਣ ਦੀ ਆਵਾਜ਼

**ਠੀਆ,** ਪੁ. ਵੇਖੋ ਠੀਹਾ

**ਠੀਂ ਠੀਂ,** [ਸ਼ਬਦਾਨੁ.] ਇ. ਠਊਂ ਠਊਂ

**ਠੀਸ,**[1] ਇ. ਵੇਖੋ ਠੇਸ

**ਠੀਸ,**[2] ਇ. ਗੱਪ, ਸ਼ੇਖ਼ੀ : "ਕੂੜੀ ਕੂੜੈ ਠੀਸ"(ਜਪੁ.)(ਕਾ.) (ਲਾ. ਕ੍ਰਿ. ਮਾਰਨਾ)

–ਠੀਸ ਮਾਰ, ਵਿ. ਪੁ. ਸ਼ੇਖੀ ਮਾਰਨ ਵਾਲਾ, ਚੁਭਵੀਂ ਗੱਲ ਆਖਣ ਵਾਲਾ (ਕਾ.)

**ਠੀਸੂ,** ਪੁ. ਵੇਖੋ ਠੇਂਸਾ (ਪੁਆ. ਕੋ.)

**ਠੀਹ,** ਇ. ਵੇਖੋ ਠੀਹਾ (ਕਾ.)

**ਠੀਹਮ,** ਇ. ਵੇਖੋ ਢੀਮ

**ਠੀਹਮਾ,** ਪੁ. ਵੱਡੀ ਢੀਮ

**ਠੀਹਾ,** [ਹਿੰ. ਠੀਹਾ7ਠਾਹ=ਥਾਂ]
ਪੁ. ੧. ਠਹਿਰਨ ਜਾਂ ਬੈਠਣ ਦੀ ਥਾਂ, ਅੱਡਾ, ਠਹਿਰ; ੨. ਜ਼ਮੀਨ ਨੂੰ ਇਕ ਸਾਰ ਕਰਨ ਲਈ ਉਚਾਣ ਨਿਵਾਣ ਦਾ ਲਾਇਆ ਦਿੰਨ੍ਹ,

ਤੇਖਾ, ਠੱਡਾ; ੩, ਤਰਖਾਣਾਂ ਦਾ ਜੰਤਰ ਜਿਸ ਵਿਚ ਫਸਾਕੇ ਲੱਕੜੀ ਨੂੰ ਆਰੇ ਜਾਂ ਫਰਨਾਹੀ ਨਾਲ ਚੀਰਦੇ ਹਨ; ੪. ਟੱਕ ਵਾਲੀ ਲੱਕੜੀ ਜਿਸ ਵਿਚ ਘੜਨ ਵਾਲੀ ਲੱਕੜੀ ਨੂੰ ਫਸਾ ਲੈਂਦੇ ਹਨ, ਅੱਡਾ, ੫. ਧਰਤੀ ਵਿਚ ਗੱਡੀ ਲੱਕੜੀ ਦੀ ਮੁੱਢੀ ਉੱਤੇ ਤਰਖਾਣ ਲੱਕੜੀਆਂ ਛਿੱਲਦੇ ਤੇ ਘੜਦੇ ਹਨ, ਅੱਡਾ; ੬. ਵਾਢੇ ਵਾਲਾ ਲੱਕੜ ਦਾ ਟੁਕੜਾ ਜਿਸ ਤੇ ਤਰਖਾਣ ਲੱਕੜ ਘੜਦੇ ਤੇ ਛਿੱਲਦੇ ਹਨ; ੭. ਪੱਠੇ ਕੁਤਰਨ ਲਈ ਜ਼ਮੀਨ ਵਿੱਚ ਗੱਡੀ ਹੋਈ ਮੁੱਢੀ; ੮. ਬੈਠਣ ਲਈ ਕੁਝ ਉੱਚੀ ਬਣਾਈ ਥਾਂ, ਦੁਕਾਨਦਾਰ ਦੀ ਗੱਦੀ ੯. ਵੱਡੀ ਸ਼ਤੀਰੀ ਜਾਂ ਫੱਟੇ ਉਤੇ ਚੌੜੇ ਪਾਸੇ ਨੂੰ ਛੋਟੀ ਫੱਟੀ ਜੜਕੇ ਰੰਦੇ ਨਾਲ ਲੱਕੜੀ ਰੰਦਣ ਜਾਂ ਛਿੱਲਣ ਲਈ ਬਣਾਇਆ ਉਚਾ ਜਾਂ ਨੀਵਾਂ ਅੱਡਾ) (ਖੜਾ ਠੀਹਾ ਜਾਂ ਪਿਆ ਠੀਹਾ)



ਠੀਹਾ ਖੜਾ





ਠੀਹਾ

–ਠੀਹਾ ਜੰਮਣਾ, ਮੁਹਾ. ਅੱਡਾ ਜਮਣਾ, ਠਿਕਾਣਾ ਬਣਨਾ

–ਠੀਹਾ ਜਮਾਉਣਾ, ਮੁਹਾ. ਡੇਰਾ ਲਾਉਣਾ, ਅੱਡਾ ਲਾਉਣਾ

–ਠੀਹਾ ਲਾਉਣਾ, ਮੁਹਾ. ਅੱਡਾ ਜਮਾਉਣਾ, ਡੇਰਾ ਲਾਉਣਾ

**ਠੀਕ,** [ਟ. ਕ. ਹਿੰ. ठीक<ठिकाना>टिकाना> टिकाना; ਸਿੰ. ਠੀਕੁ; ਗੁ. ਮਰਾ. ਠੀਕ; ਅਸਾ. ਉੜੀ. ਨੇਪਾ. ਠਿਕ]

ਵਿ. ੧. ਸਹੀ, ਯਥਾਰਥ, ਦਰੁਸਤ ਸੱਚਾ, ਜੋ ਗ਼ਲਤ ਨਹੀਂ, ਭੁੱਲ-ਰਹਿਤ; ੨. ਮੁਨਾਸਬ, ਉਚਿਤ, ਯੋਗ; ੩. ਪੂਰਨ, ਪੂਰਾ, ਮੇਚਵਾਂ, ਨਾਲ ਮਿਲਦਾ; ੪. ਲੋਟ. ਸਿੱਧਾ; ੫. ਫ਼ਿਟ, ਜਚਵਾਂ; ੬. ਪੱਧਰਾ; ੭. ਨਿਆਂ-ਪੂਰਨ; ੮. ਮਾਕੂਲ; ੯. ਚੰਗਾ, ਰਾਜ਼ੀ, ਤੰਦਰੁਸਤ,

ਕ੍ਰਿ. ਵਿ. ਐਨ, ਬਿਲਕੁਲ, ਚੰਗੀ ਤਰ੍ਹਾਂ, ਤੂਬਹੂ, ਬਾਕਾਇਦਾ;

ਅੱਵ. ਅੱਛਾ, ਹਾਂ

–ਠੀਕ ਆਉਣਾ, ਮੁਹਾ. ੧. ਰਾਸ ਆਉਣ, ਮੇਚ ਆਉਣਾ; ੨. ਦਰੁਸਤ ਨਿਕਲਣਾ (ਸਵਾਲ, ਜਵਾਬ)

–ਠੀਕ ਸਿਰ, ਕ੍ਰਿ ਵਿ. ਠੀਕ ਤਰੀਕੇ ਨਾਲ, ਬਹੁ ਨਾਲ, ਲੋਟ ਸਿਰ

–ਠੀਕ ਕਰਨਾ, ਮੁਹਾ. ੧. ਸਿੱਧਾ ਕਰਨਾ, ਰਾਹ ਤੇ ਲਿਆਉਣਾ; ੨. ਮੁਰੰਮਤ ਕਰਨਾ

–ਠੀਕ ਠਾਕ. ਕ੍ਰਿ. ਵਿ. ੧. ਸਹੀ, ਠੀਕ ਠੀਕ; ੨. ਤੰਦਰੁਸਤ,

–ਠੀਕ ਠੀਕ, ਕ੍ਰਿ. ਵਿ. ਬਿਲਕੁਲ ਸਹੀ, ਸੱਚ ਸੱਚ

–ਠੀਕਮ ਠੀਕ, ਕ੍ਰਿ. ਵਿ. ਠੀਕ ਠੀਕ, ਬਿਲਕੁਲ ਠੀਕ, ਸੱਚ ਸੱਚ, ਮੁਨਾਸਬ ਤੌਰ ਤੇ (ਲੁ. ਕੋ.)

**ਠੀਕਰ,** ਪੁ. ਵੇਖੋ ਠੀਕਰਾ





ਠੀਕਰ

–ਠੀਕਰ ਠੀਕਰ ਹੋਣਾ, ਮੁਹਾ. ਕੀਚਰ ਕੀਚਰ ਹੋਣਾ, ਟੁਕੜੇ ਟੁਕੜੇ ਹੋਣਾ

–ਠੀਕਰ ਭੰਨਣਾ, ਠੀਕਰ ਫੋੜਨਾ, ਮੁਹਾ. (ਕਿਸੇ ਸਿਰ) ਇਲਜ਼ਾਮ ਲਾਉਣਾ

**ਠੀਕਰਾ,** [ਟ. ਕ. ਹਿੰ. ठीकरा, ठीकरी<ਪ੍ਰਾ ਠਿਕ੍ਕਰਿਆ ਪ. ੧. ਟੁੱਟੇ ਹੋਏ ਭਾਂਡੇ ਦਾ ਟੁਕੜਾ; ੨. ਫੁਟਿਆ ਹੋਇਆ ਭਾਂਡਾ; ੩. ਦੇਹ, ਸਰੀਰ (ਸ਼ਾ. ਬੋ.)

–(ਕਿਸੇ ਸਿਰ) ਠੀਕਰਾ ਭੰਨਣਾ, ਮੁਹਾ. ਕਿਸੇ ਤੇ ਦੋਸ਼ ਲਾਉਣਾ

–ਕੁੱਤੇ ਦੇ ਠੀਕਰੇ ਪਾਣੀ ਪਿਲਾਣਾ, ਮੁਹਾ. ਜ਼ਲੀਲ ਕਰਨਾ, ਖ਼ੁਆਰ ਕਰਨਾ

–ਟੁੱਟੇ ਠੀਕਰੇ ਰੋਟੀ ਦੇਣਾ, ਮੁਹਾ. ਬਹੁਤ ਜ਼ਲੀਲ ਕਰਨਾ, ਖ਼ੁਆਰ ਤੇ ਤੰਗ ਕਰਨਾ

**ਠੀਕਰੀ**[1]**,** [ਠੀਕਰ ( ) + ਈ] ਇ. ੧. ਟੁੱਟੇ ਹੋਏ ਮਿੱਟੀ ਦੇ ਭਾਂਡੇ ਦਾ ਨਿੱਕਾ ਟੁਕੜਾ; ੨. ਮਿੱਟੀ ਦਾ ਗੋਲ ਟੁਕੜਾ ਜੋ ਚਿਲਮ ਵਿੱਚ ਰੱਖਿਆ ਜਾਂਦਾ ਹੈ. ੩. ਰੁਪਿਆ (ਖ਼ਾ. ਬੋ.)

–ਠੀਕਰੀਆਂ ਵੱਟੇ, ਕ੍ਰਿ. ਵਿ. ਮਾਮੂਲੀ ਕੀਮਤ ਤੇ, ਕੌਡੀ ਦੇ ਭਾ, ਬਹੁਤ ਸਸਤਾ

–ਠੀਕਰੀ ਪਹਿਰਾ, ਪੁ. ਪਿੰਡਾਂ ਵਿੱਚ ਪਹਿਰਾ ਦੇਣ ਦਾ ਇੱਕ ਢੰਗ (ਠੀਕਰੀਆਂ ਉਤੇ ਨਾ ਲਿਖ ਕੇ ਇੱਕ ਘੜੇ ਵਿੱਚ ਪਾ ਦਿੰਦੇ ਹਨ ਤੇ ਜਿਸ ਦੇ ਨਾਂ ਦੀ ਠੀਕਰੀ ਨਿਕਲ ਆਵੇ, ਉਸ ਨੂੰ ਪਹਿਰਾ ਦੇਣਾ ਪੈਂਦਾ ਹੈ)

**ਠੀਕਰੀ**[2]**,** [ਟਿਕਰੀ, ਚਿਹਰਾ ਮੁਹਰਾ

–ਮੱਥੇ ਦੀ ਠੀਕਕੀ ਫੁੱਟਣਾ, ਮੁਹਾ. ਤਕਦੀਰ ਮਾੜੀ ਹੋਣਾ

**ਠੀਕਰੀ**[3]**,** ਟ. ਕ. ਹਿੰ. ਠੀਕਰੀ] ਇ. ਇਸਤਰੀ ਦੇ ਗੁਪਤ ਅੰਗ ਦਾ ਉਤਲਾ ਭਾਗ ਜਿੱਥੇ ਰੋਮ ਉੱਗੇ ਹੁੰਦੇ ਹਨ (Mons-venines)

**ਠੀਗਾ, ਠੀਂਗਾ,** ] ਪੁ. ਵੇਖੋ ਠੇਂਗਾ : 'ਕਾਲ ਕਾ ਠੀਗਾ ਕਿਉ ਜਲਾਈਅਲੇ' (ਸਿਧ ਗੋਸਟਿ)

**ਠੀਂ ਠੀਂ**, ਇ. ਵੇਖੋ ਠਾਂ ਠਾਂ (ਮ. ਸਿੰ.)

**ਠੀਪ,** [ਟ. ਕ. ਹਿੰ. ਠੀਪ. ਠੀਕ<ਠੀਂਕਰਾ] ਇ. ੧. ਇੱਕ ਭਾਂਡਾ ਜਿਸ ਵਿੱਚ ਫ਼ਕੀਰ ਅੱਗ ਰਖਦੇ ਹਨ; ੨. ਇਕ ਤਰ੍ਹਾਂ ਦਾ ਦੀਵਾ (ਲੁ. ਕੋ.)

**ਠੀਪਾ,** [ਟ. ਕ. ਹਿੰ. ਟੇਪਾ, ਫੇਸਾ=ਢੀਮ]





ਠੀਪਾ

ਪੁ. ੧.ਮਿੱਟੀ ਜਾਂ ਲੱਕੜੀ ਦੀ ਗੋਲ ਟਿੱਕੀ ਜਿਸਨਾਲ ਮੁੰਡੇ ਖੇਡਦੇ ਹਨ, ਘੜਾਵਾਂ; ੨. ਪੈਰ ਜੋਪ੍ਰਾਤ ਦੇ ਥੱਲੇਲਗਿਆ ਹੁੰਦਾ ਹੈ ਉਹਨਾਂ ਦੇ ਵਿਚਕਾਰ ਥੱਲਾ ਦਬਣ ਤੋਂ ਲੱਗਾ ਲੋਹੇ ਜਾਂ ਤਾਂਬੇ ਦਾ ਮੋਟਾ ਗੋਲ ਟੁਕੜਾ

**ਠੀਮ**, ਇ. ਵੇਖੋ ਢੀਮ

**ਠੀਮ੍ਹੀ**, ਇ. ਵੇਖੋ ਠੀਮ (ਮ. ਸਿੰ.)

**ਠੀੜ੍ਹਾ**, ਵਿ. ਵੇਖੋ ਠਾਢਾ[1]

**ਠੁਸ**, [ਸ਼ਬਦਾਨੁ.] ਇ. ੧. ਬੰਦੂਕ ਦੇ ਚੱਲਣ ਦੀ ਆਵਾਜ਼; ੩. ਹਵਾ ਸਰਨ ਦੀ ਆਵਾਜ਼

**ਠੁੱਸ**, ਪੁ. ਵੇਖੋ ਠੋਸਾ

**ਠੁਸਕਣਾ,** ਕ੍ਰਿ. ਅਕ. ਵੇਖੋ ਠੁਸਕਣਾ

**ਠੁਸਕਨਾ**, ਕ੍ਰਿ. ਅਕ. ਵੇਖੋ ਠੁਸਕਣਾ

**ਠੁਸਕੀ,** [ਸ਼ਬਦਾਨੁ.] ਇ. ਹੌਲੀ ਦੇ ਕੇ ਹਵਾ ਸਰਨ ਦਾ ਭਾਵ, ਫੁਸੀ, ਫੁਸਕੀ

**ਠੁਸਣਾ,** [ਟਸਣਾ] ਕ੍ਰਿ. ਅਕ. ੧. ਭੀੜ ਵਿੱਚ ਫਸ ਕੇ ਬੈਠਣਾ; ੨. ਤੁੰਨ ਕੇ ਭਰਿਆ ਜਾਣਾ

–ਠੁਸਾਉਣਾ, ਕ੍ਰਿ. ਪ੍ਰੇ. ੧. ਤੁੰਨ ਕੇ ਭਰਾਉਣਾ; ੨. ਬਹੁਤ ਖਵਾਉਣਾ (ਬਿ.)

**ਠੁਹ ਠੁਹ ਕਰਨਾ,** [ਸ਼ਬਦਾਨੁ.] ਕ੍ਰਿ. ਸਮਾ. ਮੇਢਿਆਂ ਨੂੰ ਲੜਾਉਣ ਵਾਸਤੇ ਉਕਸਾਉਣਾ, ਦੂ ਦੂ ਕਰਨਾ

**ਠੁਕ, ਠੁੱਕ,** } [ਸ਼ਾਇਦ ਠੁਕਣਾ] ਇ. ੧. ਠਾਠ, ਸ਼ਾਨ; ੨. ਇੱਜ਼ਤ, ਆਦਰ, ਮਾਣ, ਵਡਿਆਈ; ੩ ਇੱਕਠ, ਏਕਾ, ਮੇਲ, ਜੋੜ; ੪. ਭੀੜ [ਬਿ.); ੫. ਰੀਤ ਅਨੁਸਾਰ ਬੰਨ੍ਹਿਆ ਖਿਧਾਨ (ਜਟਕੀ) ੬. ਯੋਗਤਾ (ਕਾ.); ੭. ਮਰਯਾਦਾ

–ਠੁੱਕ ਅਬਰੇ, ਇ. ਮਾਣ, ਤਾਣ, ਇੱਜ਼ਤ

–ਠੁੱਕ ਕਰਨਾ, ਮੁਹਾ, ਰਿਵਾਜ ਕਾਇਮ ਕਰਨਾ, ਰੀਤ ਤੋਰਨਾ, (ਪੁਆ. ਕੋ.)

–ਠੁਕ ਬੱਝਣਾ, ਮੁਹਾ. ੧. ਰੁਹਬਦਾਬ ਬਣਨਾ, ਸ਼ਾਨ ਜਾਂ ਠਾਠ ਬੱਝਣਾ; ੨. ਕੰਮ ਰਾਸ ਆਉਣਾ (ਬਿ.)

–ਠੁਕ ਬਣਾਉਣਾ, ਮੁਹਾ. ਠੁਕ ਕਾਇਮ ਕਰਨਾ, ਸ਼ਾਨ ਬਣਾਉਣਾ; : "ਮਤਲਬਵੰਦ ਲੀਡਰਾਂ ਨੇ ਆਪਣੇ ਮੁਲਕ ਵਿਚ ਅਮਰੀਕਾ ਦਾ ਠੁਕ ਬਣਾ ਲਿਆ ਏ"

–ਠੁਕ ਬੰਨ੍ਹਣਾ, ਮੁਹਾ. ਚੰਗੀ ਰੀਤ ਕਾਇਮ ਕਰਨਾ

**ਠੁੱਕਸ,** [ਠੁਕਣਾ] ਇ. ਮਾਰ ਕੁਟਾਈ, ਧੌਲ ਧੱਫਾ

**ਠੁਕਣ,** (ਲਹਿੰ) [ਠੁਕਣਾ] ਕ੍ਰਿ. ਅਕ. ਮਾਰੇ ਕੁੱਟੇ ਜਾਣਾ, ਕੁਟਾਈ ਹੋਣਾ

**ਠੁਕਣਾ,** [ਹਿੰ. ਠੁਕਨਾ] ਕ੍ਰਿ. ਅਕ. ੧ ਖੁੱਭਣਾ, ਧਸਣਾ, ਗੱਡਿਆ ਜਾਣਾ (ਮੇਖ); ੨ ਕੁੱਟ ਖਾਣਾ, ਮਾਰ ਖਾਣਾ; ੩. ਕੈਦ ਹੋਣਾ; ੪. ਪੈਣਾ (ਬੇੜੀ).; ੪. ਲੱਗਣਾ, ਥੋਪਿਆ ਜਾਣਾ (ਜੁਰਮਾਨਾ–)

**ਠੁਕਰਾਉਣਾ,** [ਠੋਕਰ] ਕ੍ਰਿ. ਸਕ. ੧ ਠੋਕਰ ਮਾਰਨਾ; ੨. ਰੱਦਣਾ, ਨਾ ਮਨਜ਼ੂਰ ਕਰਨਾ

**ਠੁਕਰਾਈ,** ਇ. ਵੇਖੋ ਠਕੁਰਾਈ (ਬਿ.)

**ਠੁਕਵਾਂ,** [ਠੁਕਣਾ] ਵਿ. ੧, ਠੁਕਿਆ ਹੋਇਆ; ੨. ਠੁਕ ਵਾਲਾ, ਠੀਕ

**ਠੁਕਵਾਉਣਾ,** [ਠੋਕਣਾ] ਕ੍ਰਿ. ਪ੍ਰੇ. ਠੋਕਣ ਦਾ ਕੰਮ ਕਰਾਉਣਾ

**ਠੁਕਵਾਈ,** [ਠੋਕਣਾ] ਇ. ਠੋਕਣ ਦਾ ਕੰਮ ਜਾਂ ਮਜ਼ੂਰੀ

**ਠੁਕਵਾਵਣ,** [ਠੋਕਣਾ] ਕ੍ਰਿ. ਪ੍ਰੇ. ਕੁਟਾਈ ਕਰਾਉਣਾ, ਮਾਰ ਪੁਆਉਣਾ (ਜਟਕੀ)

**ਠੁਕਾਉਣਾ,** [ਠੋਕਣਾ] ਕ੍ਰਿ. ਸਕ. ਠੋਕਣ ਦਾ ਕੰਮ ਕਰਾਉਣਾ

**ਠੁਕਾਈ,** [ਠੋਕਣਾ] ਇ. ਠੋਕਣ ਦਾ ਕੰਮ ਜਾਂ ਮਜ਼ੂਰੀ, ਠੁਕਵਾਈ; ੨, ਮਾਰ-ਕੁੱਟ, ਢੰਡਾਈ

**ਠੁੰਗ,** [ਟ. ਕ. ਹਿੰ. ਠੂੰਗ, ਠੋਂਗ <ਠੂੰਗਨਾ <ਠੋਕਨਾ; ਸਿੰ. ਠੋਂਗੋ, ਨੇਪਾ. ਠੁੰਡ੍ਰੋ] ਇ. ੧. ਚੁੰਝ; ਪੰਛੀ ਦੀ ਚੁੰਝ ਦਾ ਆਘਾਤ, ਠੂੰਗ

–ਠੁੰਗ ਮਾਰਨਾ, ਮੁਹਾ. ੧. ਕੁਝ ਲਿਖਣਾ; ੨. ਕਿਸੇ ਕਾਗ਼ਜ਼ ਤੇ ਦਸਖ਼ਤ ਕਰਨਾ, ਸਹੀ ਪਾਉਣਾ

–ਠੁੰਗ ਲਾਉਣਾ, ਮੁਹਾ. ੧. ਲਿਖਣਾ; ੨. ਸਹੀ ਪਾਉਣਾ (ਪੁਆ. ਕੋ.)

**ਠੁੰਗ,** [ਠੁੰਗ+ਣਾ] ਕ੍ਰਿ. ਸਕ. ੧, ਠੁੰਗ ਮਾਰਨਾ, ਖਾਣ ਲਈ ਪੰਛੀ ਦਾ ਕਿਸੇ ਚੀਜ਼ ਨੂੰ ਚੁੰਝ ਮਾਰਨਾ; ੨. ਛੋਲਿਆ ਦੀਆਂ ਟਾਂਟਾਂ ਵਿੱਚੋਂ ਦਾਣੇ ਕੱਢਣਾ

**ਠੁੱਗਾ,** ਵਿ. ੧. ਮੂਰਖ, ਝੱਲਾ, ਬੁੱਧੂ; ੨. ਜੋ ਸਾਫ਼ ਸਾਫ਼ ਨਾ ਬੋਲ ਸਕੇ

–ਠੁੱਗਾ ਤੋਤਾ. ਪੁ. ਅਜੇਹਾ ਤੋਤਾ ਜੋ ਬੋਲਣਾ ਨਾ ਸਿੱਖ ਸਕੇ

**ਠੁਠ,** ਪੁ. ਠੁੱਠ (ਜਟਕੀ)

**ਠੁੱਠ,** [ਹਿੰ. ਠੁਠ=ਟੁੰਡ] ਪੁ. ਹੱਥ ਦਾ ਅੰਗੂਠਾ, ਠੋਸਾ



ਠੁੱਠ

–ਠੁੱਠ ਚੁਮਵਾਨਾ. ਮੁਹਾ. ਵੇਖੋ ਠੁੱਠ ਚੁਮਾਉਣਾ : "ਅਸੀਂ ਮੰਗਨੇ ਜੋਗੀ ਮੁੱਠ ਆਟਾ ਅਗੋਂ ਕੱਢ ਕੇ ਠੁੱਠ ਚੁਮਾਵਨੀ ਏ" (ਰਾਜਾ ਭਰਥਰੀ ਕਾਲੀਦਾਸ)

–ਠੁੱਠ ਚੁਮਾਉਣਾ, ਮੁਹਾ. ਵੇਖੋ ਠੁੱਠ ਵਿਖਾਉਣਾ : "ਤੈਨੂੰ ਸਖਣੀ ਠੁੱਠ ਚੁਮਾ ਗਿਆ, ਸਿਰ ਘਤ ਸਵਾਹ ਦਾ ਛਜ ਗਿਆ" (ਪੂਰਨ ਭਗਤ ਕਾਲੀਦਾਸ)

–ਠੁੱਠ ਵਿਖਾਉਣਾ, ਮੁਹਾ. ਕੋਰਾ ਜਵਾਬ ਦੇਣਾ, ਨਾਂਹ ਕਰਨਾ;

**ਠੁੱਠੀ,** ਇ. ਠੂਠੀ (ਪੁਆ. ਕੋ.)

**ਠੁਠੂ,** [ਪੁਆ.] ਪੁ. ਵੇਖੋ ਠੁੱਠ

**ਠੁੱਡ,** ਪੁ. ਵੇਖੋ ਠੁੱਡਾ

**ਠੁੱਡਾ,** [ਟ.ਕ. ਲਹਿੰ. ਥੁੱਡਾ; ਸਿੰ. ਥੁਡਣੁ ਨੇਪਾ. ਥੁੜਨੁ=ਠੁੱਡਾ ਖਾਣਾ] ਪੁ. ੧. ਪੈਰ ਦਾ ਅਗਲਾ ਭਾਗ, ਪੈਰ ਦੀ ਟੋਕਰ, ਠੇਡਾ (ਲਾ. ਕ੍ਰਿ. ਪੈਣਾ, ਮਾਰਨਾ) ੨. ਪਤੰਗ ਦਾ ਤੀਰ

–ਠੁੱਡਾ ਠਿਹਲਾ, (ਪੋਠੋ.) ਪੁ. ਠੇਡਾ

**ਠੁਣਕ,**[1] ਇ. ਵੇਖੋ ਟੁਣਕ

**ਠੁਣਕ,**[2] [ਸ਼ਬਦਾਨੁ.] ਇ. ਹੌਲੀ ਹੌਲੀ ਰੋਣ ਦੀ ਕਿਰਿਆ (ਲੁ. ਕੋ.)

**ਠੁਣਕ ਠੁਣਕ,** ਇ. ਵੇਖੋ ਠੁਣ ਠੁਣ

**ਠੁਣਕਣਾ,** [ਠੁਣਕ²+ਣਾ] ਕ੍ਰਿ. ਅਕ. ਹੌਲੀ ਹੌਲੀ ਰੋਣਾ, ਹਟਕੋਰੇ ਭਰਨਾ, ਡੁਸਕਣਾ

**ਠੁਣਕਾ,** [ਠੁਣਕ+ਆ] ਪੁ. ਠੁਣਾ, ਬਹਾਨਾ

**ਠੁਣਕਾਰਾ,** [ਠੁਣਕ+ਆਰਾ] ਪੁ. ਬਹਾਨਾ, ਠੁਣਾ

**ਠੁਣ ਠੁਣ,** [ਸ਼ਬਦਾਨੁ.] ਇ. ਠਊਂ ਠਊਂ

**ਠੁਣਾ, ਠੁਣ੍ਹਾ,** [ਠੁਣਕਣਾ] ਪੁ. ਬਹਾਨਾ, ਟਾਲ ਮਟੋਲਾ, ਜੁਗਤ (ਲਾ. ਕ੍ਰਿ. ਦੇਣਾ, ਰੱਖਣਾ) (ਬਿ.)

–ਠੁਣਾ ਭੰਨਣਾ, ਮੁਹਾ. ਅਸਲੀਅਤ ਜ਼ਾਹਰ ਕਰਨਾ (ਪੁਆ. ਕੋ.)

**ਠੁਨੂ,** [ਹਿੰ. ਠੁਨੂ] ਪੁ. ਉਣਨ ਮਗਰੋਂ ਨਾਲੇ ਦੀਆਂ ਹਰੜਾਂ ਬੰਨ੍ਹਣ ਲਈ ਬਣਿਆ ਅੱਡਾ



ਠੁਨੂ

**ਠੁਮਕ,** [ਠੁਮਕਣਾ] ਇ. ਮਟਕ ਚਾਲ, ਨਖ਼ਰੇ ਭਰੀ ਚਾਲ, ਮਸਤਾਨੀ ਚਾਲ

–ਠੁਮਕ ਚਾਲ, ਇ. ਨਖ਼ਰੇ ਭਰੀ ਚਾਲ

–ਠੁਮਕ ਠੁਮਕ, ਕ੍ਰਿ. ਵਿ. ਠੁਮ ਠੁਮ ਕਰਕੇ

**ਠੁਮਕਣਾ, ਠੁੰਮਕਣਾ,** [ਟ. ਕ. ਹਿੰ. ਠੁਮਕਨਾ; ਮਰਾ. ਠੁਮਕਣੇਂ] ਕ੍ਰਿ. ਅਕ. ਮੜਕ ਨਾਲ ਅੱਡੀ ਜਾਂ ਪੱਬ ਮਾਰ ਕੇ ਟੁਰਨਾ, ਸੋਹਣੀ ਚਾਲ ਨਾਲ ਚਲਣਾ

**ਠੁਮਕਣਾ,** ਕ੍ਰਿ. ਅਕ. ਵੇਖੋ ਠੁਮਕਣਾ (ਬਿ.)

**ਠੁਮਕਾ,**[1] [ਠੁਮਕ+ਆ] ਪੁ. ਨਖ਼ਰੇ ਨਾਲ ਸੋਹਣੀ ਚਾਲ ਚੱਲਣ ਜਾਂ ਨੱਚਣ ਦਾ ਢੰਗ

**ਠੁਮਕਾ,**[2] ਪੁ. ਠਰ੍ਹੰਮਕਾ (ਪੁਆ. ਕੋ.)

**ਠੁਮਠੁਮ,** [ਠੁਮ (ਕ) ਦੀ ਦੁਰੁਕਤੀ] ਕ੍ਰਿ. ਵਿ. ਨਖ਼ਰੇ ਨਾਲ ਠੁਮਠੁਮ ਦੀ ਆਵਾਜ਼ ਕਰਦਿਆਂ ਹੋਇਆਂ (ਲਾ. ਕ੍ਰਿ. ਚੱਲਣਾ)

**ਠੰਮੁਣਾ,** [ਥੰਮੁਣਾ=ਸਹਾਰਾ ਦੇਣਾ] ਪੁ. ਕਿਸੇ ਭਾਂਡੇ ਆਦਿ ਨੂੰ ਹਿੱਲਣ ਜਾਂ ਰੁੜ੍ਹਨ ਤੋਂ ਰੋਕਣ ਲਈ ਸਹਾਰੇ ਵਜੋਂ ਉਸ ਦੇ ਹੇਠ ਦਿੱਤੀ ਕੋਈ ਚੀਜ਼, ਆਸਰਾ, ਸਹਾਰਾ

**ਠੁਮਰਾ,** [ਹਿੰ. ਠੁਸਰਾ=ਬੌਣਾ] ਪੁ. ਪੱਥਰ ਦਾ ਮਣਕਾ=(ਖ਼ਾਸ ਕਰਕੇ ਹਿੰਗਲਾਜ ਤੋਂ ਪਰਾਪਤ ਹੋਏ ਅਜੇਹੇ ਛੋਟੇ ਛੋਟੇ ਮਣਕੇ ਜੋ ਹਿੰਦੂ ਲੋਕ ਗਲ ਵਿੱਚ ਪਾਉਂਦੇ ਹਨ) (ਕਾ.)

**ਠੁਮਰੀ,** [ਹਿੰ. ਠੁਸਰੀ; ਟ. ਕ. ਹਿੰ. ਠੁਸਰਾ=ਬੌਣਾ] ਇ. ਇੱਕ ਤਰ੍ਹਾਂ ਦਾ ਦੋ ਬੋਲਾਂ ਵਾਲਾ ਗੀਤ (ਇਹ ਗੀਤ ਕੇਵਲ ਇੱਕੋ ਅਸਥਾਈ ਅਤੇ ਇੱਕੋ ਅੰਤਰੇ ਵਿੱਚ ਹੀ ਮੁੱਕ ਜਾਂਦਾ ਹੈ)

**ਠਰਕਣਾ,** [ਠੁਰ ਠੁਰ ਕਰਨਾ] ਕ੍ਰਿ. ਅਕ. ਠੁਰ ਠੁਰ ਕਰਨਾ : "ਰਸਤਾ ਦੇਹ ਨਿਮਾਣੀ ਨੂੰ ਖੜੀ ਠੁਰਕੇ ਪਾਰ ਪਹੁੰਚ ਕੇ ਫੇਰ ਪਰਤਾਵਣਾ ਈ'

**ਠੁਰ ਠੁਰ,** [ਹਿੰ. ਠਿਠੁਰਨਾ=ਠਰਨਾ] ਇ. ਪਾਲੇ ਨਾਲ ਕੰਬਣ ਦੀ ਹਾਲਤ (ਲਾ. ਕ੍ਰਿ. ਕਰਨਾ)

**ਠੁਰੂ ਠੁਰੂ,** ਇ. ਵੇਖੋ ਠੁਰ ਟੁਰ

**ਠੁਲ,** / **ਠੁਲੁ,** [ਮੁਲ.] ਪ. ੧. ਬੁਰਜ; ੨. ਉਹ ਪਿੰਡ ਜਿਸ ਦੇ ਦੁਆਲੇ ਕੋਟ ਹੋਵੇ (ਜਟਕੀ)

**ਠੱਲ,** [ਠੋਲਾ] ਇ. ਉਂਗਲ ਦੀ ਠੋਕਰ; ਠੋਲਾ: "ਇਕੋ ਉਂਗਲੀ ਦੀ ਠੱਲ ਨਾਲ ਹੋਲੀ ਹੋਲੀ ਠਕੋਰ ਰਿਹਾ ਸੀ"

**ਠੁਲੁ,** ਪੁ. ਮੁਟਾਪਾ, ਚਰਬੀ (ਜਟਕੀ)

–ਠੁਲੁ ਅਕਲਾ⁰, ਵਿ. ਮੋਟੀ ਸਮਝ ਵਾਲਾ, ਘੱਟ ਅਕਲ ਵਾਲਾ

**ਠੁਲਾ,** [ਟੋਲਾ] ਪੁ. ੧. ਮੰਡਲੀ; ੨. ਅਮਲਾ-ਫੈਲਾ, ਲਾਮਡੋਰੀ; ੩. ਪੱਤੀ, ਇੱਕੋ ਵੰਸ਼ ਦੇ ਲੋਕਾਂ ਦਾ ਸਮੂਹ

**ਠੱਲਾ,** ਪੁ. ਦੁਆਬ ਦੀ ਪੜੇਪੀ ਜਿੰਨਾ ਇੱਕ ਤੋਲ (ਸ਼ਾਹ ਪੁਰੀ)

**ਠੁਲ੍ਹਾ,** [ਪ੍ਰਾ<. थूल्ल<ਸੰ. स्थूल=ਮੋਟਾ+ਆ : ਟ. ਕ. ਸਿੰ. ਠੁਲ੍ਹੋ; ਨੇਪਾ. ਠਲੋ=ਵੱਡਾ] ਵਿ. ਮੋਟਾ

–ਠੁਲ੍ਹਾ ਤਾਰਾ, ਪੁ. ਸ਼ੁਕਰ ਤਾਰਾ (ਸ਼ਾਹ ਪੁਰੀ)

–ਠੁਲ੍ਹੀਆਂ ਗੱਲਾਂ; ਇ. ਸਿੱਧੀਆਂ ਸਾਦੀਆਂ ਗੱਲਾਂ

–ਮੋਟਾ ਠੁਲ੍ਹਾ, ਵਿ. ਮੋਟਾ ਜੇਹਾ, ਭੱਦਾ

**ਠੂਸ⁰,** [ਠੋਸਣਾ] ਇ. ਮੁੜ੍ਹੀ

–ਠੂਸ ਲਾਉਣਾ, ਮੁਹਾ. ਲੜਨ ਲਈ ਉਕਸਾਉਣਾ, ਚੁੱਕ ਦੇਣਾ (ਪੁਆ. ਕੋ.)

**ਠੂਸਣਾ,** [ਟ. ਕ. ਹਿੰ. ਠੂਸਨਾ; ਸਿੰ. ਠੋਂਸੋ=ਚੋਟ, ਗੁ. ਠੋਸੋ; ਮਰਾ. ਠੋਸਰਾ; ਬੰਗ. ਠੁਸਾ=ਤੁੰਨਣਾ; ਨੇਪਾ. ਠੋਸਨੁ=ਤੁੰਨਣਾ] ਕ੍ਰਿ. ਸਕ. ੧. ਠੋਸਣਾ, ਦੱਬ ਕੇ ਭਰਨਾ, ਤੁੰਨਣਾ; ੨. ਬਹੁਤ ਖਾਣਾ

**ਠੂਹ,** [ਸ਼ਬਦਾਨੁ.] ਇ. ਗੋਲੀ ਚੱਲਣ ਦੀ ਆਵਾਜ਼; ਕ੍ਰਿ. ਵਿ. ਠੂਹ ਦੇ ਕੇ

–ਠੂਹ ਠਾਹ, ਇ. ਗੋਲੀ ਚੱਲਣ ਦੀ ਆਵਾਜ਼ ਜਾਂ ਕਿਰਿਆ

–ਠੂਹ ਠੂਹ, ਇ. ਲਗਾਤਾਰ ਗੋਲੀ ਚੱਲਣ ਦੀ ਆਵਾਜ਼ ਜਾਂ ਕਿਰਿਆ, ਠਾਹ ਠਾਹ

–ਠੂਹ ਦੇ ਕੇ, ਕ੍ਰਿ. ਵਿ. ਛੇਤੀ, ਜਲਦੀ. ਸ਼ੀਘਰ

–ਠੂਹ ਨਿਸ਼ਾਨਾ, ਪੁ. ਸਹੀ ਨਿਸ਼ਾਨਾ (ਲਾ. ਕ੍ਰਿ. ਮਾਰਨਾ)

–ਠੂਹ ਮਾਸੀ ਸਲਾਮ, ਅਖੋ. ਕਿਸੇ ਮਨੁੱਖ ਦੇ ਘੜੀ ਮੁੜੀ ਆਉਣ ਤੇ ਛੇਤੀ ਹੀ ਚਲੇ ਜਾਣ ਦੀ ਕਿਰਿਆ ਨੂੰ ਘਿਰਣਾ ਨਾਲ ਇਉਂ ਪਰਗਟ ਕਰਦੇ ਹਨ

**ਠੂਹਾਂ,** [ਅਠੂਹਾਂ=ਅੱਠ ਟੰਗਾਂ ਵਾਲਾ] ਪੁ. ਅਨ੍ਹੂਹਾਂ, ਬਿੱਛੂ



ਠੂਹਾਂ

–ਠੂਹਾਂ ਲੜਨਾ, ਮੁਹਾ. ਕੋਈ ਗੱਲ ਸੁਣਕੇ ਬਹੁਤ ਦੁੱਖ ਹੋਣਾ, ਨਰਾਜ਼ਗੀ ਹੋਣਾ

–ਨੱਕ ਚੋਂ ਠੂਹੇਂ ਡਿੱਗਣਾ, ਮੁਹਾ. ਬਹੁਤ ਹੰਕਾਰੀ ਜਾਂ ਅਭਿਮਾਨੀ ਹੋਣਾ

**ਠੂੰਗ,** ਪੁ. ਵੇਖੋ ਠੂੰਗ

**ਠੂੰਗਣਾ,** ਕ੍ਰਿ. ਸਕ. ਵੇਖੋ ਠੂੰਗਣਾ

**ਠੂੰਗਣੀ,** [ਠੂੰਗਣ (੧)+ਈ] ਇ. ਠੂੰਗਣ ਦੀ ਕਿਰਿਆ ਜਾਂ ਭਾਵ

**ਠੂੰਗਾ,** ਪੁ. ੧. ਕੁੰਡੀ, ਅੰਕੜਾ, ਅੰਕਸ; ੨. ਦਰਵਾਜ਼ੇ ਦੀ ਸੰਗਲੀ, ਕੁੰਡਾ; (ਜਟਕੀ)

**ਠੂੰਗਾ,**[2] ਪੁ. ੧. ਚੁੰਝ ਮਾਰਨ ਦੀ ਕਿਰਿਆ, ਚੁੰਝ ਦੀ ਚੋਟ; ੨. ਘੱਟ ਤੋਲਣ ਦੀ ਨੀਤ ਕਾਰਨ ਤੱਕੜੀ ਨੂੰ ਹੱਥ ਨਾਲ ਇਕ ਪਾਸੇ ਦਬਾ ਦੇਣ ਦੀ ਕਿਰਿਆ (ਲਾ. ਕ੍ਰਿ. ਮਾਰਨਾ ਲਾਉਣਾ) ੩. ਠੂੰਗਣ ਵਾਲਾ; ੪. ਡੰਡੀਮਾਰ

–ਠੂੰਗਾ ਮਾਰ, ਵਿ. ਪੁ. ਘੱਟ ਤੋਲਣ ਵਾਲਾ, ਡੰਡੀਮਾਰ

**ਠੂਠਾ,**[1] [ਠੂਲ੍ਹਾ] ਪੁ. ਪਿਆਲਾ, ਕਾਸਾ, ਮਿੱਟੀ ਦਾ ਉਹ

ਪਿਆਲਾ ਜਿਸ ਵਿਚ ਮੰਗਤਾ ਖ਼ੈਰ ਜਾਂ ਭਿੱਛਿਆ ਪੁਆਉਂਦਾ ਹੈ

–ਠੂਠਾ ਚੜ੍ਹਾਉਣਾ, ਮੁਹਾ. ੧. ਸ਼ਰਾਬ ਪੀਣਾ; ੨. ਸ਼ਰਾਬ ਵਿਚ ਗੁੱਟ ਹੋਣਾ (ਪੰ. ਮੁਹਾ. ਕੋ.)

–ਠੂਠਾ ਫੜਨਾ, ਮੁਹਾ. ਫ਼ਕੀਰ ਹੋਣਾ

–ਠੂਠਾ ਭੰਨਣਾ, ਮੁਹਾ. ਰੋਜ਼ੀ ਖੋਹਣਾ, ਲੁੱਟਣਾ (ਪੁਆ. ਕੋ.)

–ਠੂਠਾ ਮਿਲਣਾ, ਮੁਹਾ. ਕੁਝ ਵੀ ਹੱਥ ਨਾ ਲੱਗਣਾ

–ਠੂਠਾ ਮੂੰਹ ਲੱਗਣਾ, ਮੁਹਾ. ਸ਼ਰਾਬ ਪੀਣ ਦੀ ਵਾਦੀ ਪੈਣਾ

–ਠੂਠਾ ਲੈ ਲੈਣਾ⁰, ਮੁਹਾ. ਠੂਠਾ ਫੜ ਲੈਣਾ

–ਠੂਠੇ ਖ਼ੈਰ ਪੈਣਾ, ਮੁਹਾ. ਮੁਰਾਦ ਪੂਰੀ ਹੋਣਾ

–ਠੂਠੇ ਨਾਲ ਸਹਿਣਕ ਵੱਜਣਾ,
–ਠੂਠੇ ਨਾਲ ਕੁਨਾਲਾ (ਕੁਨਾਲੀ) ਵੱਜਣਾ, ] ਮੁਹਾ. ਘਰ ਵਿਚ ਬਹੁਤ ਗ਼ਰੀਬੀ ਹੋਣਾ

–ਠੂਠੇ ਨਾਲ ਛੰਨਾ ਭੇੜਨਾ, ਮੁਹਾ. ਛੋਟੇ ਆਦਮੀ ਦਾ ਵੱਡੇ ਆਦਮੀ ਨਾਲ ਮੁਕਾਬਲਾ ਕਰਨਾ; "ਜ਼ੋਰੀ ਹੋਇ ਫਕਰੀ ਦੇ ਨਾਲ ਲੜੀਏ; ਛੰਨਾ ਭੇੜਿਓਈ ਨਾਲ ਠੂਠਿਆਂ ਦੇ" (ਹੀ. ਵਾ.)

–ਹੱਥ ਠੂਠਾ ਦੇਸ ਮੋਕਲਾ, ਅਖੌ. ਮੰਗਣ ਵਾਲੇ ਲਈ ਮੰਗਣ ਦੀਆਂ ਥਾਵਾਂ ਬਥੇਰੀਆਂ ਹਨ : "ਠੂਠਾ ਹੱਥ ਤੇ ਮੋਕਲਾ ਦੇਸ ਹੋਸੀ. ਮਿੱਟੀ ਖੇਹ ਸਾਰੀ ਅਣਖ ਆਨ ਹੋਈ" (ਨਲਦਮਯੰਤੀ ਵਿ. ਸਿੰਘ ਤੀਰ)

**ਠੂਠਾ,**[1] [ਪੁਆ.] ਪੁ. ਵੇਖੋ ਠੇਸਾ

–ਠੂਠਾ ਦੇਣਾ, ਮੁਹਾ. ਠੁੱਠ ਵਿਖਾਉਣਾ (ਪੁਆ. ਕੋ.)

**ਠੂਠੀ,** [ਠੂਠ (੧)+ਈ ੧. ਨਿੱਕਾ ਠੂਠਾ, ਪਿਆਲੀ, ਵੱਡਾ ਡੂੰਗੜਾ; ੨. ਨਾਰੀਅਲ ਦਾ ਅੱਧਾ ਗੁੱਟ; ੩. ਸਿਰ ਦਾ ਇਕ ਗਹਿਣਾ, ਸੱਗੀ

–ਠੂਠੀ ਮੂੰਹ ਲੱਗਣਾ, ਸ਼ਰਾਬ ਪੀਣ ਦਾ ਆਦੀ ਹੋਣਾ

**ਠੂਣਾ,** ਪੁ. ਠੁਣਾ (ਪੁਆ. ਕੋ.)

**ਠੂਲ੍ਹਾ,** [ਹਿੰ. ਠੋਲਾ=ਪਿਆਲਾ] ਪੁ. ੧. ਠੂਠਾ; ੨. ਪੀਲੂਾਂ ਪਾਉਣ ਵਾਲਾ ਬੋਹੀਆ; ੩. ਤੇਲ ਦਾ ਇਕ ਮਾਪ ਜਿਹੜਾ ਕਿ ੪ ਤੋਂ ੬ ਛਟਾਂਕ ਦੇ ਵਿਚਕਾਰ ਹੁੰਦਾ ਹੈ। ਇਹਨੂੰ 'ਪਾਨ' ਵੀ ਆਖਦੇ ਹਨ ਤੇ ਇਹ ਸਥਾਨਕ ਵਰਤੋਂ ਵਿਚ ਸੱਭ ਤੋਂ ਛੋਟਾ ਤੋਲ ਹੈ, ਚਾਰ ਠੂਲ੍ਹਿਆਂ ਦੀ ਇੱਕ ਪੜੋਪੀ ਹੁੰਦੀ ਹੈ (ਮ. ਸਿੰ.)

**ਠੇਸ,** [ਹਿੰ. ਠੇਸ] ਇ. ਚੋਟ, ਸੱਟ, ਠੋਕਰ, ਧੱਕਾ ;

–ਠੇਸ ਪਹੁੰਚਣਾ, ਮੁਹਾ. ਸੱਟ ਲਗਣਾ, ਧੱਕਾ ਲਗਣਾ

**ਠੇਸਕਰਾ,**
**ਠੇਸਕੜਾ,** ] [ਮਲ] ਪੁ. ੧. ਭੈੜੀ ਰੀਸ; ੨. ਭੱਦਾ ਰਿਵਾਜ; ੩. ਆਦਤ, ਖਹਿੜਾ

**ਠੇਹ,** [ਠਾਂ=ਥਾਂ] ਇ. ਸਥਾਨ, ਥਾਂ (ਕਾ.)

**ਠੇਹ,** [ਠੇਸ] ਪੁ. ਠੋਕਰ, ਠੇਡਾ : "ਅੰਤ ਕਾਲਿ ਜਮੁ ਮਾਰੈ ਠੇਹ" (ਮਲਾ. ਮ. ੧)

**ਠੇਹਲਣਾ,** ਕ੍ਰਿ. ਸਕ. ਵੇਖੋ ਠੇਲ੍ਹਣਾ

**ਠੇਕਣਾ,**[1] [ਠੇਕ[2] (੧)+ਣਾ] ਕ੍ਰਿ. ਸਕ. ੧. ਕਿਸੇ ਸੱਚੇ ਜਾਂ ਮੋਹਰ ਨਾਲ ਛਾਪਾ ਲਾਉਣਾ, ਛਾਪਣਾ; ੨. ਮਾਤਾ ਦਾ ਟੀਕਾ ਲਾਉਣਾ

**ਠੇਕਲਾ,**[2] ਕ੍ਰਿ. ਸਕ. ਛੁਹਣਾ, ਫੜਨਾ (ਸ਼ਾਹਪੁਰੀ)

**ਠੇਕਾ,**[1] ਟਿੱਕਣਾ=ਨਿਯਤ ਕਰਨਾ; ਟ. ਕ. ਹਿੰ. ਠੇਕਾ; ਬੰਗ. ਅਸਾ. ਉੜੀ. ਠਿਕਾ; ਨੇਪਾ. ਠੇਂਕਾ] ਪੁ. ੧. ਉਜਰਤ ਮੁਕੱਰਰ ਕਰਕੇ ਕਿਸੇ ਕੰਮ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ, ਇਜਾਰਾ; ੨. ਪਟਾ, ਕਿਰਾਇਆ, ਭਾੜਾ; ੩. ਠਹਿਰਾਇਆ ਮੁੱਲ (ਲੁ, ਕੋ.); ੪. ਉਹ ਸਥਾਨ ਜਿੱਥੇ ਸ਼ਰਾਬ, ਭੰਗ, ਚਰਸ, ਅਫ਼ੀਮ ਆਦਿ ਨਸ਼ੀਲੀਆਂ ਚੀਜ਼ਾਂ ਠੇਕੇਦਾਰ ਵੇਚਦਾ ਹੈ; ੫. ਸ਼ਰਾਬ-ਖ਼ਾਨਾ (ਲਾ. ਕ੍ਰਿ. ਕਰਨਾ, ਦੇਣਾ, ਲੈਣਾ)

–ਠੇਕਾ ਟੁੱਟਣਾ, ਮੁਹਾ. ੧. ਬੋਲੀ ਹੋਣ ਪਿੱਛੋਂ ਕਿਸੇ ਦੇ ਨਾਂ ਤੇ ਠੇਕੇ ਦਾ ਫ਼ੈਸਲਾ ਹੋਣਾ; ੨. ਮਿਆਦ ਪੁੱਗਣ ਤੇ ਠੇਕਾ ਖ਼ਤਮ ਹੋਣਾ

–ਠੇਕਾਨਾਮਾ, ਪੁ. ਇਕਰਾਰ ਨਾਮਾ, ਅਜਾਰਾ

–ਠੇਕਾ ਭਰਨਾ, ਮੁਹਾ. ਠੇਕੇ ਦੀ ਰਕਮ ਦਾਖ਼ਲ ਕਰਾਉਣਾ

–ਠੇਕਾ ਲੈਣਾ, ਮੁਹਾ. ਨਿਸਚਿਤ ਸਮੇਂ ਅੰਦਰ ਅਤੇ ਨਿਸਚਿਤ ਉਜਰਤ ਤੇ ਕਿਸੇ ਕੰਮ ਕਰਨ ਦੀ ਜ਼ਿੰਮੇਵਾਰੀ ਲੈਣਾ

–ਠੇਕੇ ਚੜ੍ਹਨਾ, ਮੁਹਾ. ਠੇਕੇ ਤੇ ਦਿੱਤਾ ਜਾਣਾ

–ਠੇਕੇਦਾਰ, ਪੁ, ਠੇਕਾ ਲੈਣ ਵਾਲਾ, ਠੇਕੇ ਤੇ ਕੰਮ ਕਰਨ ਤੇ ਕਰਾਉਣ ਵਾਲਾ

–ਠੇਕੇਦਾਰਨੀ, ਇ. ਠੇਕੇਦਾਰ ਦੀ ਪਤਨੀ, ਠੇਕੇਦਾਰ ਇਸਤਰੀ

–ਠੇਕੇਦਾਰੀ. ਇ. ਠੇਕੇਦਾਰ ਦਾ ਕੰਮ

**ਠੇਕਾ,**[2] [ਠੇਪਾ=ਠੱਪਾ∠ਠੱਪਣਾ; ਟ. ਕ. ਹਿੰ. ਠੇਕਾ; ਸਿੰ. ਗੁਜ. ਠੇਕੋ; ਮਰਾ. ਠੇਕਾ; ਨੇਪਾ. ਠੇਕਾ] ਪੁ. ੧. ਛਾਪਾ, ੨. ਨਗਾਰਾ ਵਜਾਉਣ ਦਾ ਇਕ ਢੰਗ; ੩. ਢੋਲ, ਮ੍ਰਿਦੰਗ ਜੋੜੀ ਆਦਿ ਸਾਜ਼ ਨਾਲ ਵਜਾਈ ਤਿੰਨ ਤਾਲ ਦੀ ਇਕ ਗਤ

**ਠੇਂਕਾ,** ਪੁ. ਠੇਕਾ[1] (ਜਟਕੀ) (ਲਾ. ਕ੍ਰਿ. ਚਾਵਣ)

–ਠੇਂਕਾਦਾਰ, ਪੁ. ਠੇਕੇਦਾਰ (ਜਟਕੀ)

**ਠੇਕੀ,** [ਟ. ਕ. ਹਿੰ. ਟੇਕੀ; ਉੜੀ. ਠੇਕਿ=ਮਿੱਟੀ ਦਾ ਛੋਟਾ ਭਾਂਡਾ; ਨੇਪਾ. ਠੇਕਿ=ਲੱਕੜ ਦਾ ਗੋਲ ਭਾਂਡਾ] ਇ. ੧. ਅਨਾਜ ਰੱਖਣ ਵਾਲੀ ਬਾਂਸ ਜਾਂ ਤੱਪੜ ਦੀ ਕੋਠੀ (ਬਿ.); ੨. ਰੋੜੀ ਮਿਣਨ ਵਾਲਾ ਚੌਖਟਾ, (ਬਿ.) ੩. ਇੱਟਾਂ ਜਾਂ ਲੱਕੜਾਂ ਦਾ ਢੇਰ, ਚੱਠਾ (ਪੁਆ. ਕੋ.)

**ਠੇਂਹਣਾ,** [ਹਿੰ. ਠੇਂਗਣਾ, ਠਿੰਗਨਾ] ਵਿ. ਪੁ. ਵੇਖੋ ਠਿੰਗਣਾ

**ਠੇਗਾ,** ਪੁ. ਵੇਖੋ ਠੇਂਗਾ : "ਉਠਤ ਬੈਠਤ ਠੇਗਾ ਪਰਿਹੈ" (ਗੁ. ਕਬੀਰ.)

**ਠੇਂਗਾ,** [ਟ. ਕ. ਹਿੰ. ਠੇਂਗਾ; ਮਰਾ. ਬੰਗ. ਉੜੀ. ਠੇਂਗਾ=ਸੋਟਾ] ਪੁ.੧. ਸੋਟਾ, ਡੰਡਾ; ੨. ਪੁਰਸ਼-ਇੰਦਰੀ: ੩. ਅੰਗੂਠਾ. ਠੋਸਾ, ਠੁੱਠ

**ਠੇਠ,** [ਟ. ਕ. ਹਿੰ. ਠੇਠ; ਗੁ. ਠੇਠ=ਠੀਕ ਤੌਰ ਤੇ; ਮਰਾ. ਨੇਪਾ. ਠੇਟ=ਦਕੀਕੀ, ਅਸਲੀ] ਵਿ. ਖ਼ਾਲਸ, ਨਿਰੋਲ ਜਿਸ ਵਿਚ ਰਲਾ ਨਾ ਹੋਵੇ

–ਠੇਠਤਾ[0], ਇ. ਠੇਠ ਹੋਣ ਦਾ ਭਾਵ (ਬਾ. ਵੋ.)

–ਠੇਠਤਾਈ, ਇ. ਠੇਠ ਹੋਣ ਦਾ ਭਾਵ

–ਠੇਠ ਨ ਬਝਣਾ, (ਹੋਣਾ) ਮੁਹਾ. ਯਕੀਨ ਹੋਣਾ, "ਤੇਰਾ ਠੇਠ ਨ ਕੋਈ ਬਠੇਟਿਆ ਵੇ ਮੂੰਹੋਂ ਗਲ ਕਰੇਂ ਤਿੱਤਰ ਖਿਤਰੀ ਵੇ" (ਰਾਜਾ ਭਰਥਰੀ, ਕਾਲੀ ਦਾਸ)

–ਠੇਠਪਣ, –ਠੇਠਪੁਣਾ, ] ਪੁ. ਠੇਠ ਹੋਣ ਦਾ ਭਾਵ

**ਠੇਠਰ[1],** ਪੁ. ਸੁਹੜੀ, ਛੋਲਿਆਂ ਦਾ ਛਿਲਕਾ (ਪੁਆ. ਕੋ.)

**ਠੇਠਰ[2],** ਵਿ. ੧. ਹਿਰਸੀ[0], ਠਰਕੀ[0]; ੨. ਢੀਠ[0], ਸ਼ਰਾਰਤੀ[0]; ੩. ਨਿਰਲੱਜ[0];

ਪੁ. ਅਪਮਾਨ-ਵਾਚੀ ਸ਼ਬਦ ਜੋ ਗੁੱਜਰ ਸ਼ਬਦ ਦੇ ਪਿੱਛੇ ਵਰਤਿਆ ਜਾਂਦਾ ਹੈ।

**ਠੇਠੜ[1],** [ਪੁਆ.] ਪੁ. ਠੇਠਰ[1]

**ਠੇਠੜ[2],** [ਠੇਠਰ[2]] ਵਿ. ੧. ਤਬਾਹ (ਬਿ.); ੨. ਲਾਲਚੀ ਢੀਠ, ਬੇਸ਼ਰਮ, ਨਿਰਲੱਜ

**ਠੇਡਾ,** [ਠੁੱਡਾ] ਪੁ. ਪੈਰ ਦੀ ਸੱਟ, ਠੋਕਰ, ਠੁੱਡਾ (ਲਾ. ਕ੍ਰਿ. ਮਾਰਨਾ. ਲਾਉਣਾ)

–ਠੇਡਾ ਖਾਣਾ, ਪੁ. ਅਪਮਾਨਵਾਚੀ ਸ਼ਬਦ ਜੋ ਗੁੱਜਰ ਸ਼ਬਦ ਦੇ ਪਿੱਛੇ ਵਰਤਿਆ ਜਾਂਦਾ ਹੈ

–ਠੇਡੇ ਖਾਣਾ, ਮੁਹਾ. ਧੱਕੇ ਧੋੜੇ ਖਾਣਾ, ਮਾਰਿਆ ਮਾਰਿਆ ਫਿਰਨਾ

**ਠੇਪਾ,** ਪੁ. ਟੱਪਾ (ਪੁਆ. ਕੋ.)

**ਠੇਪੀ,** ਇ. ਹਰਜਾ ਪੁਰਾਉਣ ਦਾ ਭਾਵ (ਲਾ. ਕ੍ਰਿ. ਲਾਉਣਾ)

**ਠੇਰੀ[0],** [ਸ਼ਾਇਦ=ਢੇਰੀ] ਇ. ਉੱਚਾ ਥਾਂ, ਟਿੱਲਾ, ਢੇਰੀ

**ਠੇਲਣ,** [ਲਹਿੰ.] ਕ੍ਰਿ. ਸਕ. ਠੇਲ੍ਹਣਾ (ਜਟਕੀ)

**ਠੇਲ੍ਹਣਾ,** [ਟ. ਕ. ਹਿ. ਠੇਲਨਾ; ਸਿੰ. ਠੇਲ੍ਹਣ; ਗੁ. ਠੇਲਵੂੰ; ਮਰਾ. ਠੇਲਣੇ, ਅਸਾ. ਠੇਲਿਯ, ਉੜੀ. ਠੇਲਿਯਾ; ਨੇਪਾ. ਠੇਲ੍ਹਨ] ਕ੍ਰਿ. ਸਕ. ਧੱਕੇ ਨਾਲ ਅੱਗੇ ਨੂੰ ਚਲਾਉਣਾ (ਕਾ.)

**ਠੇਲ੍ਹਣਾ,** (ਪੋਠੋ) ਕ੍ਰਿ. ਸਕ. ਤਿੜਕਾਉਣਾ, ਸੱਟ ਲਾ ਕੇ ਤੜਨਾ ਫੋੜਨਾ (ਵਿੰਗ, ਘੜੇ ਆਦਿ ਨੂੰ)

**ਠੇਲ੍ਹਾ,** [ਠੇਲ੍ਹਣਾ] ਪੁ. ੧. ਰੇਲ ਦੀਆਂ ਲੀਹਾਂ ਉੱਤੇ ਧੱਕ ਕੇ ਚਲਾਉਣ ਵਾਲੀ ਗੱਡੀ, ਟਰਾਲੀ; ੨. ਬੋਝ ਢੋਣ ਵਾਲੀ ਮੋਟਰ, ਟਰੱਕ; ੩. ਰੇੜ੍ਹਾ

**ਠੇਲੀ,** ਇ. ਆਨਾ. ਡੇਲੀ (ਡੇਲਾ) (ਪੁਆ. ਕੋ.)

**ਠੇੜ** ਪੁ. ਤਬਾਹ ਹੋਇਆ ਸ਼ਹਿਰ, ਥੇਹ (ਜਟਕੀ)

**ਠੇੜੀ,** [ਠੇੜ+ਈ] ਇ. ਥੇਹ, ਤਬਾਹ ਹੋਇਆ ਸ਼ਹਿਰ (ਜਟਕੀ)

**ਠੈਂ,** [ਸ਼ਬਦਾਨੁ.] ਇ. ਤੋਪ ਜਾਂ ਬੰਦੂਕ ਦੀ ਆਵਾਜ਼ (ਬਿ.)

**ਠੈਂਈਂ,** ਵਿ. ਸੰਪੂਰਨ ਹੋਇਆ ਹੋਇਆ (ਮ. ਸਿੰ.)

**ਠੈਹ,** [ਠਾਂਹ, ਠਾਂ, ਥਾਂ] ਇ. ਥਾਂ

**ਠੈਹਰ,** ਇ. ਵੇਖੋ ਠਹਿਰ; ਕ੍ਰਿ. ਵਿ. ਠਿਕਾਣੇ ਸਿਰ, ਥਾਂ ਉੱਤੇ (ਕਾ.)

**ਠੈਹਾ,** ਪੁ. ਠੀਹਾ (ਪੁਆ. ਕੋ.)

**ਠੈਂਗਣ,** [ਠੈਂਗ ( । )+ਣ] ਪੁ. ਠੁੱਠ, ਠੋਸਾ

**ਠੈਂਗਾ,** ਪੁ. ਠੇਂਗਾ (ਪੁਆ. ਕੋ.)

**ਠੈਂਚੂ,** [ਢੈਂਚੂ] ਪੁ. ਢਾਵਾਂ ਜਿਸ ਨਾਲ ਨਿਸ਼ਾਨਾ ਫੁੰਡਦੇ ਹਨ (ਪੋਠੋ. ਕੋ.)

**ਠੈਂਠਣਾ,** [ਸ਼ਾਇਦ ਐਂਠਣਾ] ਕ੍ਰਿ. ਅਕ. ਆਕੜ ਵਿਚ ਆਉਣਾ (ਪੁਆ. ਕੋ.)

**ਠੈਂ ਠੈਂ,** ਇ. ਠਣ ਠਣ

**ਠੈਣਾ,** **ਠੈਣੂ,** } ਵਿ. ਵੇਖੋ ਟੈਂਣਾ

**ਠੈਨਾ,** ਪੁ. ਕੌਡਾ (ਸ਼ਾਹਪੁਰੀ)

–ਠੈਨਾ-ਮਾਰ. ਪੁ. ਇਕ ਖੇਡ ਜੋ ਕੌਡੀਆਂ ਨਾਲ ਖੇਡੀ ਜਾਂਦੀ ਹੈ (ਸ਼ਾਹਪੁਰੀ)

**ਠੈਲਾ,** ਪੁ. ਠੇਲਾ (ਪੁਆ. ਕੋ.)

**ਠੈੜਾ,** ਵਿ. ਠਾਢਾ[1] (ਪੁਆ. ਕੋ.)

**ਠੋਸ,** [ਠੋਸਣਾ] ਵਿ. ੧. ਜੋ ਵਿੱਚੋਂ ਖੋਖਾ ਨਹੀਂ, ਨਿੱਗਰ; ੨. ਦ੍ਰਿੜ੍ਹ, ਮਜ਼ਬੂਤ, ਪੱਕਾ

–ਠੋਸਤਾ, ਇ. ਠੋਸ ਹੋਣ ਦਾ ਭਾਵ, ਨਿੱਗਰਤਾ; "ਉਨ੍ਹਾਂ ਫੁੱਲਦਾਰ ਛੱਟਾਂ, ਮਰਮਰੀ ਡਾਟਾਂ ਰੌਸਾਂ ਉੱਤੋਂ ਇਕ ਕੂਲਾ ਨਿਖਾਰ ਝੜ ਗਿਆ ਸੀ ਤੇ ਚੀਜ਼ਾਂ ਦੀ ਘਸਮੈਲੀ ਠੋਸਤਾ ਪਰਤ ਆਈ ਸੀ" (ਵੰਝਲੀ ਤੇ ਵਿਲਕਣੀ ਸਰਨਾ)

**ਠੋਸਣਾ,** [ਟ. ਕ. ਹਿੰ ਠੋਸਨਾ, ਬੰਗ. ਠੁਸਾ=ਤੁੰਨਣਾ; ਨੇਪਾ. ਠੋਸਨੁ] ਕ੍ਰਿ. ਸਕ. ੧ ਦੱਬ ਕੇ ਭਰਨਾ, ਤੁੰਨਣਾ; ੨. ਕਿਸੇ ਦੇ ਨਾ ਚਾਹੁਣ ਤੇ ਵੀ ਕੋਈ ਕੰਮ ਉਸ ਦੇ ਸਿਰ ਮੜ੍ਹਨਾ

**ਠੋਸਾ,** [ਹਿੰ. ਠੋਸਾ] ਪੁ. ੧. ਠੁਠ. ਠੇਂਗਾ; ੨. ਖਿਝਾਉਣ ਜਾਂ ਇਨਕਾਰ ਲਈ ਅੰਗੂਠਾ ਵਿਖਾਉਣ ਦੀ ਕਿਰਿਆ ਜਾਂ ਭਾਵ (ਲਾ. ਕ੍ਰਿ. ਦੇਣਾ, ਵਿਖਾਉਣਾ)

**ਠੋਹਾ,** ਪੁ. ਠੀਹਾ (ਪੁਆ. ਕੋ.)

**ਠੋਹੀ,** ਇ. ਠੀਹਾ (ਪੁਆ ਕੋ.)

**ਠੋਕਣ,** ਕ੍ਰਿ. ਸਕ. ਵੇਖੋ ਠੋਕਣਾ (ਜਟਕੀ)

**ਠੋਕਣਾ,** [ਟ. ਕ. ਹਿੰ. ਠੋਕਨਾ; ਸਿੰ. ਠੋਕਣੁ; ਗੁਜ. ਠੋਕਵੁੰ; ਮੁਹਾ. ਠੋਕਣੇਂ; ਬੰਗ. ਠੋਕਾ=ਸੱਟ ਮਾਰਨਾ; ਨੇਪਾ. ਠੋਕਨੁ] ਕ੍ਰਿ. ਸਕ. ੧. ਸੱਟ ਮਾਰਨਾ, ਕੁੱਟਣਾ; ੨. ਖੋਭਣਾ, ਗੱਡਣਾ, ਧਸਾਉਣਾ

–ਠੋਕ ਠੁਕਾਈ, ਇ. ੧. ਮਾਰ-ਕੁੱਟ; ੨. ਠੋਕਣ ਠਾਕਣ ਦਾ ਭਾਵ

–ਠੋਕ ਵਜਾਕੇ, ਕ੍ਰਿ. ਵਿ. ੧. ਟੁਣਕਾ ਕੇ, ਪਰਖ ਕੇ; ੨. ਚੰਗੀ ਤਰ੍ਹਾਂ ਦੇਖ ਭਾਲ ਕੇ (ਲਾ. ਕ੍ਰਿ. ਵੇਖਣਾ)

–ਠੋਕ ਵਜਾ ਕੇ ਕਹਿਣਾ, ਮੁਹਾ. ਨਿਧੜਕ ਹੋ ਕੇ ਕਹਿਣਾ, ਐਲਾਨੀਆ ਕਹਿਣਾ

–ਠੋਕ ਵਜਾ ਲੈਣਾ, ਮੁਹਾ. ਚੰਗੀ ਤਰ੍ਹਾਂ ਪਰਖ ਲੈਣਾ (ਬਿ.), ਚੰਗੀ ਤਰ੍ਹਾਂ ਜਾਂਚ-ਪੜਤਾਲ ਕਰ ਲੈਣਾ

–ਕੈਦ ਠੋਕਣਾ, ਮੁਹਾ. ਕੈਦ ਕਰਨਾ

–ਜੰਦਰਾ ਠੋਕਣਾ, ਮੁਹਾ. ਜੰਦਰਾ ਮਾਰਨਾ

–ਜੁਰਮਾਨਾ ਠੋਕਣਾ, ਮੁਹਾ. ਜੁਰਮਾਨਾ ਕਰਨਾ

–ਦਾਵਾ ਠੋਕਣਾ, ਮੁਹਾ. ਦਾਵਾ ਦਾਇਰ ਕਰਨਾ

–ਪਿੱਠ ਠੋਕਣਾ, ਮੁਹਾ. ਥਾਪੀ ਦੇਣਾ

–ਬੇੜੀ ਠੋਕਣਾ, ਮੁਹਾ. ਬੇੜੀ ਲਾਉਣਾ

**ਠੋਕਣੀ,** [ਠੋਕਣ (੧)+ਈ] ਇ. ਐਸਾ ਸੰਦ ਜਿਸ ਨਾਲ ਕੁਝ ਠੋਕਿਆ ਜਾਵੇ, ਹਥੌੜੀ ਆਦਿ (ਜਟਕੀ)

**ਠੋਕਰ,** [√ਠੁਕਣਾ, ਟ.ਕ. ਹਿੰ, ਠੋਕਰ; ਸਿੰਧ. ਗੁਜ. ਮਰਾ. ਬੰਗ. ਉੜੀ. ਠੋਕਰ; ਨੇਪਾ. ਠੋਕਰੁ] ਇ. ੧. ਸੱਟ, ਟੱਕਰ, ਚੋਟ, ਧੱਕਾ; ੨. ਕਿਸੇ ਚੀਜ਼ ਨਾਲ ਪੈਰ ਦੇ ਮੂਹਰਲੇ ਹਿੱਸੇ ਦੇ ਟਕਰਾਉਣ ਦੀ ਕਿਰਿਆ ਜਾਂ ਭਾਵ; ੩. ਤੁਰਦਿਆਂ ਹੋਇਆਂ ਇੱਟ ਵੱਟੇ ਆਦਿ ਨਾਲ ਟਕਰਾਉਣ ਤੇ ਪੈਰ ਨੂੰ ਵੱਜੀ ਸੱਟ, ਠੇਡਾ; ੪. ਉਭਰਿਆ ਹੋਇਆ ਇੱਟ-ਰੋੜਾ ਆਦਿ ਜਿਸ ਨਾਲ ਪੈਰ ਨੂੰ ਸੱਟ ਵੱਜੇ ੫. ਪੈਰ ਦੇ ਅਗਲੇ ਹਿੱਸੇ ਨਾਲ ਮਾਰੀ ਚੋਟ; ਠੁੱਡਾ; ੬. ਇਕ ਚੀਜ਼ ਦਾ ਦੂਜੀ ਨਾਲ ਵੱਜਣ ਜਾਂ ਟੱਕਰਨ ਦਾ ਭਾਵ; ੭. ਨਹਿਰ ਦੇ ਪਾਣੀ ਦਾ ਲੈਵਲ ਠੀਕ ਰੱਖਣ ਲਈ ਧਰਤੀ ਦੀ ਨੀਵੀਂ ਸਤ੍ਹਾ ਪੁਰ ਹੋਣ ਵਾਲੇ ਥਾਂ ਲਾਇਆ ਡੱਕਾ ੮. ਉਹ ਰੋਕ ਜਿਹੜੀ ਰੇਲ ਦੀ ਪਟੜੀ ਖ਼ਤਮ ਹੋਣ ਤੇ ਲਾਈ ਹੁੰਦੀ ਹੈ ਤਾ ਕਿ ਡੱਬੇ ਆਦਿ ਅੱਗੇ ਨਾ ਜਾ ਸਕਣ; ੯. ਸਦਮਾ; ੧੦. ਚੁਭਵੀਂ ਗੱਲ, ਵਿਅੰਗ ਨਾਲ ਆਖੀ ਗੱਲ; ੧੧. ਤਲਵਾਰ ਦੇ ਮਿਆਨ ਦੇ ਸਿਰੇ ਤੇ ਲੱਗਾ ਹੋਇਆ ਲੋਹਾ, ਪਿੱਤਲ ਜਾਂ ਕਿਸੇ ਹੋਰ ਧਾਤੂ ਦਾ ਸੁੰਮ; ੧੨. ਤਖਾਣਾਂ ਦੇ ਅੱਡੇ ਤੇ ਜੜੀ ਫੱਟੀ ਜੋ ਰੰਦਣ ਸਮੇਂ ਲਕੜੀ ਨੂੰ ਅਗੇ ਜਾਣ ਤੋਂ ਰੋਕਦੀ ਹੈ; ੧੩. ਗਲੀ ਦੇ ਸ਼ੁਰੂ ਵਿਚ ਟਾਂਗੇ ਗੱਡੇ ਆਦਿ ਨੂੰ ਰੋਕਣ ਲਈ ਗਡੀ ਮੁੰਨੀ ਆਦਿ, ੧੪. ਕੰਧ ਜਾਂ ਥੜ੍ਹੇ ਦੀ ਨੁਕਰ ਨੂੰ ਗਡੇ ਟਾਂਗੇ ਆਦਿ ਦੀ ਫੇਟ ਤੋਂ ਬਚਾਉਣ ਲਈ ਗਡੀ ਹੋਈ ਲੱਕੜ ਜਾਂ ਗਾਰਡਰ ਦਾ ਟੋਟਾ





ਠੋਕਰ

–ਠੋਕਰ ਖਾਣਾ, ਮੁਹਾ. ਅੜਕਣਾ, ਟਕਰਾਉਣਾ

–ਠੋਕਰ ਮਾਰਨਾ, ਮੁਹਾ. ੧. ਚੁਭਵੀਂ ਗੱਲ ਕਹਿਣਾ; ੨. ਕਬੂਲ ਨਾ ਕਰਨਾ; ੩. ਤਿਆਗਣਾ

–ਠੋਕਰ ਲੱਗਣਾ, ਮੁਹਾ. ੧. ਸਦਮਾ ਪਹੁੰਚਣਾ; ੨. ਕਿਸੇ ਔਕੜ ਵਿਚ ਫਸ ਕੇ ਸਿੱਖਿਆ ਆਉਣਾ

–ਠੋਕਰ ਲਾਉਣਾ, ਮੁਹਾ. ਠੋਕਰ ਮਾਰਨਾ

–ਠੋਕਰ ਲੈਣਾ, ਮੁਹਾ. ਘੋੜੇ ਦਾ ਨਹੁੰ ਲੈਣਾ

–ਦਰ ਦਰ ਠੋਕਰਾਂ ਖਾਣਾ, ਮੁਹਾ. ਮਾਰੇ ਮਾਰੇ ਫਿਰਨਾ, ਖੱਜਲ ਖ਼ੁਆਰ ਹੁੰਦੇ ਫਿਰਨਾ

**ਠੋਕਵਾਂ,** ਵਿ. ਵੇਖੋ ਠੁਕਵਾਂ

–ਠੋਕਵਾਂ ਜਵਾਬ, ਪੁ. ਠੁਕਵਾਂ ਜਵਾਬ,

**ਠੋਕਾ,** [ਠੋਕ (ਣਾ)+ਆ] ਪੁ. ੧. ਤਖਾਣ ਜੋ ਮੰਜੇ ਆਦਿ



ਠੋਕਾ

ਠੋਕਦਾ ਹੈ; ੨. ਇਕ ਪੰਛੀ ਜੋ ਲੱਕੜ ਵਿੱਚ ਚੁੰਝ ਨਾਲ ਛੇਕ ਕਰ ਲੈਂਦਾ ਹੈ, ਕਠ-ਫੋੜਾ

–ਠੋਕਾ ਸਿੱਖ, ] ਪੁ. ਸਿੱਖ ਤਰਖਾਣ
–ਠੋਕਾ ਸਿੰਘ, ]

–ਠੋਕਾ ਠਾਕੀ, ਇ. ੧. ਖੜਕਾ ਦੜਕਾ, ਮਾਰ ਕੁਟਾਈ; ੨. ਠੋਕ ਠੁਕਾਈ

–ਹੱਥ-ਠੋਕਾ, ਪੁ. ਕਿਸੇ ਦੇ ਇਸ਼ਾਰੇ ਤੇ ਨੱਚਣ ਵਾਲਾ, ਕਿਸੇ ਦੇ ਹੱਥਾਂ ਵਿੱਚ ਖੇਡਣ ਵਾਲਾ, ਕਠ-ਪੁਤਲੀ

**ਠੋਕੁਰ,** ਇ. ਵੇਖੋ ਠੋਕਰ

**ਠੋਕੂ,** [ਠੋਕ (ਣਾ)+ਊ] ਵਿ. ਠੋਕਣ ਵਾਲਾ

**ਠੋਠ.** [ਹਿੰ. ਠੇਟ=ਮੂਰਖ] ਵਿ. ਅਨਾੜੀ, ਅਨਜਾਣ, ਅਨਪੜ੍ਹ, ਮੂਰਖ

**ਠੋਡ,** [ਠੋਡੀ] ਪੁ. ਗੱਡੇ ਦਾ ਉਟਣਾ ਜਿਸ ਉੱਤੇ ਪੈਰ ਧਰ ਕੇ



ਠੋਡ

ਗੱਡੇ ਤੇ ਚੜ੍ਹੀ ਦਾ ਹੈ

**ਠਡੀ,** [ਟ. ਕ. ਹਿੰ. ਠੋੜ੍ਹੀ, ਠੁਡ੍ਹੀ<ਸੰ. ਤੁਡ੍ਹਾਂਡ; ਸਿੰ. ਠੁਡੀ; ਨੇਪਾ. ਡੁੜੋ] ਇ. ਮੂੰਹ ਦੇ ਹੇਠਲਾ ਗੋਲ ਹਿੱਸਾ

–ਠੋਡੀ ਹੱਥ ਲਾਉਣਾ, ਮੁਹਾ ਦਾੜ੍ਹੀ ਹੱਥ ਲਾਉਣਾ, ਮਿੰਨਤ ਕਰਨਾ "ਮਲਕਾ ਖਾਤ੍ਰੂ ਮਿੰਨਤ ਕਰਦੀ; ਮੁੜ ਠੋਡੀ ਹੱਥ ਲਾਏ" (ਸੈਫ਼)

**ਠੋਰ[1],** ਪੁ. ਪਸ਼ੂ ਚੋਰ (ਪੋਠੋ. ਕੋ.)

**ਠੋਰ[2],** ਵਿ. ਚੁਗਲ (ਪੁਆ. ਕੋ.)

**ਠੋਰ[3],** [ਠੋਰਨਾ] ਇ. ੧. ਠੋਰਨ ਦਾ ਭਾਵ; ੨. ਠੋਰਨ ਦਾ ਖੜਕਾ : "ਉਹ ਠੋਰ ਸੁਣਿਆਂ ਹੀ ਤ੍ਰਬਕ ਉੱਠਦੀ" (ਪੰਜ ਦਰਿਆ, ਲਾਹੌਰ. ਸਤੰਬਰ (੧੯੫੮)

–ਠੋਰ ਲਾਉਣਾ, ਮੁਹਾ. ਤਾਹਨਾ ਦੇਣਾ (ਪੁਆ. ਕੋ.)

**ਠੋਰਣਾ[1],** [ਠੋਰਨਾ] ਕ੍ਰਿ. ਸਕ. ਠੋਰਨਾ (ਪੁਆ. ਕੋ.)

**ਠੋਰਨਾ[2],** [ਠਕੋਰਨਾ] ਕ੍ਰਿ. ਸਕ. ੧. ਠਕੋਰਨਾ; ੨. ਠੋਲਾ ਮਾਰ ਕੇ ਠੁਣਕਾਉਣਾ; ੩ ਚੁਆਤੀਆਂ ਨੂੰ ਆਪਸ ਵਿੱਚ ਟਕਰਾ ਕੇ ਕੋਲੇ ਝਾੜਨਾ; ੪. ਟੋਹਣਾ, ਜਾਚਣਾ, ਜੋਹਣਾ; ੫. ਹੌਲੀ ਹੌਲੀ ਠੋਕਰ ਮਾਰਨਾ

–ਠੋਰ ਠੋਰ ਸਾੜਨਾ, ਮੁਹਾ. ਬੁਰੀ ਤਰ੍ਹਾਂ ਤੰਗ ਕਰਨਾ "ਪਰ੍ਹਾਂ ਮਰੋ ਨੀ ਬਦ ਜ਼ੁਬਾਨ ਰੋਕੋ, ਸਾੜੋ ਨਾ ਮੈਨੂੰ ਠੋਰ ਠੋਰ ਅੜੀਓ" (ਰੂਪ ਰਾਣੀ ਸ਼ਕੁੰਤਲਾ) (ਵਿ. ਸਿੰ. ਤੀਰ)

–ਮੱਥਾ ਠੋਰਨਾ, ਮੁਹਾ. ਬਦਕਿਸਮਤੀ ਦਰਸਾਉਣ ਲਈ ਮੱਥੇ ਤੇ ਹੱਥ ਮਾਰਨਾ (ਲ. ਕੋ.)

**ਠੋਰਾ,** (ਪੁਆ. [ਠੋਰ[3]+ਆ] ਪੁ. ਠੋਕਨ ਦਾ ਭਾਵ

**ਠੋਰੀ,** [ਠੋਰ[1]+ਈ] ਇ. ਪਸ਼ੂਆਂ ਦੀ ਚੋਰੀ (ਪੋਠੋ. ਕੋ.)

–ਠੋਰੀ ਠੱਗੀ, ਇ. ਨੌਸਰਬਾਜ਼ੀ

–ਠੱਗੀ ਠੋਰੀ, ਇ. ਨੌਸਰਬਾਜ਼ੀ

**ਠੋਰੂ,** ]ਠੋਰ[2]+ਊ] ਵਿ. ਚੁਗਲ (ਪੁਆ. ਕੋ.)

**ਠੋਰੂਆ,** [(ਪੁਆ.) (ਠੋਰ (ਨਾ)+ਊਆ)] ਵਿ. ਪਾਰਖੂ (ਪੁਆ. ਕੋ.)

**ਠੋਲ੍ਹ,** [ਪ੍ਰਾ. ਥੁਲ੍ਲ ∠ਸੰ. ਸ੍ਥੂਲ=ਮੋਟਾ] ਪੁ. ਮੁਟਾਪਾ, ਚਰਬੀ (ਜਟਕੀ)

**ਠੋਲ੍ਹਾ,** ਵਿ. ਠੁਲ੍ਹਾ (ਮ. ਸਿੰ.)

–ਠੋਲ੍ਹਾ ਹਕ ਨਾ ਹਕ ਦਾ ਭਲਾ ਮਾਨਸ, ਅਖੌ. ਮੋਟਾ ਆਦਮੀ ਭਾਵੇਂ ਉਹ ਚੰਗਾ ਹੋਵੇ ਜਾਂ ਮੰਦਾ ਉਸ ਨੂੰ ਭਲਾ ਮਾਣਸ ਹੀ ਮੰਨਿਆ ਜਾਂਦਾ ਹੈ (ਮ. ਸਿੰ.)

**ਠੋਲਾ,** [ਹਿੰ. ਠੋਲਾ] ਪੁ. ਉਂਗਲੀ ਮੋੜਕੇ ਪਿਛਲੇ ਪਾਸੇ ਸਿਰ ਵਿਚ ਮਾਰੀ ਚੋਟ

**ਠੋਲ੍ਹੂ,** [ਠੋਕਣਾ] ਪੁ. ਘੜਿਆਲ ਵਜਾਉਣ ਵਾਲਾ ਲੱਕੜ ਆਦਿ ਦਾ ਹਥੌੜਾ, ਘੜੇ ਜਾ ਮੱਟ ਵਿਚੋਂ ਪਾਣੀ ਕਢਣ ਲਈ ਟੀਨ ਦੇ ਡੱਬੇ ਆਦਿ ਵਿਚ ਡੰਡਾ ਜੜਕੇ ਬਣਾਇਆ ਹੋਇਆ (ਠੂਲ੍ਹ)



ਠੋਲ੍ਹੂ

**ਠੋੜਾ,** (ਪੁਆ.) [ਠੋਰਨਾ] ਪੁ. ਲੱਕੜੀ ਠੋਰਨ ਵਾਲਾ ਕੱਢਣ

**ਠੋਹ,** (ਸ਼ਾਹ.) ਵਿ. ਕਾਹਲਾ (ਜਟਕੀ)

**ਠੌਹਾਂ,** ਪੁ. ਠੀਹਾ (ਪੁਆ. ਕੋ.)

**ਠੌਹੀ,** ਇ. ਠਾਹੀ (ਪੁਆ. ਕੋ.)

**ਠੌਂਕਾ,** ਪੁ. ਵੇਖੋ ਢੌਂਕਾ (ਮ. ਸਿੰ.)

–ਠੌਂਕਾ ਲਾਉਣਾ, ਕ੍ਰਿ. ਸਮਾ. ਥੋੜ੍ਹੇ ਚਿਰ ਲਈ ਸੌਣਾ

**ਠੌਂਗਾ,** ਪੁ. ਟੂੰਗਾ (ਪੁਆ. ਕੋ.)

**ਠੌਂਚਾ,** ਪੁ. ਚਹੁੰਟਾ (ਪੁਆ. ਕੋ.)

**ਠੌਰ,** [ਹਿੰ. ठौर; ∠ठटरना] ਇ. ਠਾਹਰ, ਠਹਿਰਨ ਦੀ ਜਗ੍ਹਾ, ਟਿਕਾਣਾ

–ਠੌਰ ਠਿਕਾਣਾ, ਪੁ. ਥਾਂ ਟਿਕਾਣਾ

–ਠੌਰ ਠੌਰ, ਇ. ਥਾਂ ਥਾਂ, ਹਰ ਥਾਂ : "ਠੌਰ ਠੌਰ ਆਨੰਦ ਵਸੇ ਪਪੀਹਾ ਕਰਤ ਪੁਕਾਰ" (ਬੁਲ੍ਹੇ ਸ਼ਾਹ ਅੰਕ)

**ਠੌੜਾ,** ਪੁ. ਰੜਾ (ਪੁਆ. ਕੋ.)

# ਡ

**ਡ,** ਪੁ. ਡੱਡਾ, ਗੁਰਮੁਖੀ ਵਰਣ-ਮਾਲਾ ਦਾ ਅਠਾਰ੍ਹਵਾਂ ਅੱਖਰ, ਇਸ ਦਾ ਉਚਾਰਣ ਸਥਾਨ ਮੂਰਧਾ ਹੈ

**ਡਉ,** / **ਡਉ-1,** } [<ਸੰ. ਦਵ. ਦਾਵ ∠ਦੁ=ਫੂਕਣਾ] ਪੁ. ੧. ਅੱਗ, ਜੰਗਲ ਦੀ ਅੱਗ : "ਕਤਕ ਕੂੰਜਾਂ ਚੇਤ ਡਉ ਸਾਵਣ ਬਿਜਲੀਆਂ" (ਫਰੀਦ); ੨. ਗੁੱਸਾ, ਤੈਸ਼; ੩. ਪਿਆਸ, ਡੌਂਵ

–ਡਉਂ ਉੱਠਣਾ, ਮੁਹਾ. ਮਨ ਵਿੱਚ ਉਬਾਲ ਉੱਠਣਾ

–ਡਉਂ ਫੁੱਟਣਾ, ਮੁਹਾ. ਡਉਂ ਲੱਗਣਾ

–ਡਉਂ ਬੋਲਣਾ, ਮੁਹਾ. ਹਾੜ ਬੋਲਣਾ

–ਡਉਂ ਲੱਗਣਾ, ਮੁਹਾ. ਪਾਣੀ ਦੀ ਬਹੁਤ ਪਿਆਸ ਲੱਗਣਾ (ਪੁਆ. ਕੋ.)

**ਡਉ-2,** [ਡੁਬਣਾ] ਪੁ. ਡੋਬੂ, ਡੋਬ (ਲਾ, ਕ੍ਰਿ. ਪੈਣਾ)

**ਡਉਂ ਡਉਂ,** [ਸ਼ਬਦਾਨੁ] ਇ. ਵੇਖੋ ਡਮ ਡਮ : "ਡਉ ਡਉ ਇਸ਼ਕ ਨਗਾਰੇ ਵਜਦੇ ਆਸ਼ਕ ਦੇਖ ਉਤੇ ਵਲ ਭੱਜਦੇ।" (ਕਾਫ਼ੀ ਬੁ. ਸ਼.)

**ਡਉਰ ਭਉਰਾ,** ਵਿ. ਵੇਖੋ ਡੌਰ ਭੌਰ

**ਡਉਰੂ,** ਪੁ. ਵੇਖੋ ਡੌਰੂ (ਲੁ. ਕੋ.)

**ਡਉਲ,** ਇ. ਵੇਖੋ ਡੌਲ (ਲੁ. ਕੋ.)

**ਡਉਲਣਾ,** ਕ੍ਰਿ. ਸਕ. ਵੇਖੋ ਡੌਲਣਾ (ਲੁ. ਕੋ.)

**ਡਉਲਨਾ,** ਕ੍ਰਿ. ਸਕ. ਵੇਖੋ ਡੌਲਣਾ (ਕਾ.)

**ਡਉਲਾ,** ਪੁ. ਵੇਖੋ ਡੌਲਾ1 (ਲੁ. ਕੋ.)

**ਡਊ,** [ਢਊਂ, ਢਾਊਂ] ਵਿ. ਮੂਰਖ, ਝੱਲਾ, ਬੁੱਧੂ, ਅਹਿਮਕ (ਬਿ.)

**ਡਈ,** ਇ. ਵੇਖੋ ਡਹੀ3 (ਪੁਆ. ਕੋ.)

**ਡਈਤ,** ਪੁ. ਵੇਖੋ ਦੈਂਤ (ਜਟਕੀ)

**ਡਸ,1** [ਹਿੰ. ਡਸ, ਡ੍ਰਸੀ; ਸੰ. ਦ੍ਰਸ਼ਾ] ਇ. ੧. ਤੱਕੜੀ ਜਾਂ ਵਹਿੰਗੀ ਦੀ ਲਰ, ਤਣਾਵ; ੨. ਸਣ ਦੀ ਢਾਈਂ; ੩. ਕਪੜੇ ਦੇ ਸਿਰੇ ਤੇ ਧਾਗੇ ਜੋ ਅਣਬੁਣੇ ਰਹਿ ਜਾਂਦੇ ਹਨ

**ਡਸ,2** ਇ. ਦੱਸ, ਇਤਲਾਹ (ਜਟਕੀ)

-ਡਸ ਪੋਵਣ, ਕ੍ਰਿ. ਸਮਾ. ਦੱਸ ਪੈਣਾ, ਪਤਾ ਲਗਣਾ (ਜਟਕੀ)

**ਡਸ,3** [ਡਸਣਾ] ਪੁ. ਸੱਪ ਆਦਿ ਦੇ ਡੰਗਣ ਦੀ ਕਿਰਿਆ, ਡੰਗ

**ਡੰਸ,** ਪੁ. ਵੇਖੋ ਡਸ3 : "ਨਰ ਨਿੰਦਕ ਡੰਸ ਲਗਾਇਆ" (ਰਾਮਕਲੀ ਮ. ੪)

**ਡਸਕ,** [ਡਸ1+ਕ] ਇ. ੧. ਡਸ, ਤਣਾ; ੨. ਚਮੜਾ ਜੋ ਪੱਥਾਂ ਦੇ ਅੰਡੇ ਦੇ ਵਿਚਕਾਰ ਕੰਨੇ ਨੂੰ ਦੂਹਰਾ ਕਰਨ ਲਈ ਲਾਉਂਦੇ ਹਨ

**ਡਸਕਰਾ,** ਪੁ. ਵੇਖੋ ਡਸਕੋਰਾ (ਜਟਕੀ)

**ਡਸਕਾਰਾ,** [ਥਲ] ਪੁ. ਵੇਖੋ ਡਸਕੋਰਾ (ਸ਼ਾਹਪੁਰੀ)

**ਡਸਕੋਰਾ,** [ਡੁਸਕਣਾ] ਪੁ. ਡੁਸਕਣ ਦੀ ਕਿਰਿਆ ਜਾਂ ਭਾਵ, ਹਟਕੋਰਾ

**ਡਸਟਰ,** [ਅੰਗ. Duster] ਪੁ. ਝਾੜਨ

**ਡੱਸਣ,** ਕ੍ਰਿ. ਸਕ. ਵੇਖੋ ਦੱਸਣਾ (ਜਟਕੀ)

**ਡਸਨਾ,** [ਪ੍ਰਾ. ਡਸ, ਡੰਸ; ਸੰ. √ਦੰਸ਼=ਡੰਗ ਮਾਰਨਾ+ਣਾ] ਕ੍ਰਿ. ਸਕ. ਸੱਪ ਆਦਿਕ ਦਾ ਡੰਗ ਮਾਰਨਾ

**ਡੱਸਨ,** (ਮੁਲ.) ਕ੍ਰਿ. ਸਕ. ਵੇਖੋ ਦੱਸਣਾ

**ਡਸਾਵਣ,** [ਡੱਸਣ] ਕ੍ਰਿ. ਸਕ. ਦਿਖਾਉਣਾ, ਦਰਸਾਉਣਾ,

**ਡਸੀ,** [ਡਸ+ਈ] ਇ. ਰੱਸੀ, ਡਸ, ਢਾਈਂ

**ਡੱਸੀ,** [ਡਸ] ਇ. ਬਲਖੀ, ਬੰਬਲ (ਜਟਕੀ)

**ਡਹ,** ਵਿ. ਦਾਹ, ਦਸ (ਜਟਕੀ)

**ਡਹਕ,** ਇ. ਸਿਰ ਜਾਂ ਅੱਖ ਵਿਚ ਚੁਭਵੀਂ ਪੀੜ, ਤਰਾਟ (ਮ. ਸਿੰ.)

**ਡਹਕਣਾ,1** [ਟ. ਕ. ਹਿੰ. ਦਹਕਨਾ] ਕ੍ਰਿ. ਅਕ. ਬਲਣਾ, ਸੜਨਾ (ਮ. ਸਿੰ.)

**ਡਹਕਣਾ,2** [ਹਿੰ. ਡਹਕਨਾ=ਛਲ ਕਰਨਾ] ਕ੍ਰਿ. ਅਕ. ਭਟਕਣਾ : "ਝੂਠਾ ਜਗੁ ਡਹਕੈ ਘਨਾ" (ਮਾਰੂ ਕਬੀਰ);

ਕ੍ਰਿ. ਸਕ. ਛਲ ਕਰਨਾ, ਠੱਗਣਾ : "ਕਰ ਪਰਪੰਚ ਜਗਤ ਕਉ ਡਹਕੈ ਅਪਨੋ ਉਦਰ ਭਰੈ" (ਦੇਵ. ਮ. ੯)

**ਡਹਕਾਉਣਾ,** [ਡਹਕਣਾ1] ਕ੍ਰਿ. ਸਕ. ਬਾਲਣਾ, ਮਘਾਉਣਾ (ਮ. ਸਿੰ.)

–ਡਹਕੂ ਬੇਰ, ਪੁ. ਗਲ ਘਟੂ ਬੇਰ (ਕਾ.)

**ਡਹਨ,** (ਮੁਲ.) ਕ੍ਰਿ. ਅਕ. ਢਹਿਣਾ (ਮ. ਸਿੰ.)

**ਡਹਰ,** (ਮੁਲ. ਕਾਂਗ.) ਇ. ਨਿਵਾਣ ਵਾਲੀ ਧਰਤੀ : (ਮ. ਸਿੰ.)

–ਧਾਨ ਡਹਰ ਦਾ, ਭਾ ਸ਼ਹਿਰ ਦਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਧਾਨ ਨੀਵੀਂ ਜ਼ਮੀਨ ਵਿਚ ਬਹੁਤਾ ਹੁੰਦਾ ਹੈ ਅਤੇ ਚੀਜ਼ ਨੂੰ ਸ਼ਹਿਰ ਵਿਚ ਲਿਜਾਕੇ ਵੇਚਣਾ ਲਾਹੇਵੰਦ ਰਹਿੰਦਾ ਹੈ ਤਾਂ ਕਹਿੰਦੇ ਹਨ (ਮ. ਸਿੰ.)

**ਡਹਲ,** ਇ. ਵੇਖੋ ਦਹਿਲ (ਮ. ਸਿੰ.)

**ਡਹਲਣਾ,** ਕ੍ਰਿ. ਅਕ. ਵੇਖੋ ਦਹਿਲਣਾ (ਮ. ਸਿੰ.)

**ਡਹਾ,1** (ਮੁਲ) ਪੁ. ਜੱਟਾਂ ਦੀ ਇਕ ਜਾਤੀ ਜੋ ਅਸਲੋਂ ਰਾਜਪੂਤ ਸੀ (ਮ. ਸਿੰ.)

**ਡਹਾ,**[2] [ਟ. ਕ. ਹਿੰ. ਡੇਨਾ] ਪੁ. ਹਰੀ ਚੁਗ ਪਸ਼ੂ ਦੇ ਗਲ ਵਿਚ ਬੰਨ੍ਹਕੇ ਦੋਹਾਂ ਲੱਤਾਂ ਦੇ ਵਿਚਕਾਰ ਲਟਕਾਇਆ ਡੰਡਾ ਜਿਸ ਤੋਂ ਉਹ ਨੱਠ ਨਾ ਸਕੇ, ਡਾਹਾ (ਲਾ. ਕ੍ਰਿ. ਪਾਉਣਾ, ਪੈਣਾ)



ਡਹਾ

**ਡਹਾ,**[3] [ਦਾਹ=ਦਸ] ਪੁ. ਹਿੰਦੂਆਂ ਵਿਚ ਕਿਸੇ ਦੇ ਮਰਨ ਪਿੱਛੋਂ ਦੱਸਵੇਂ ਦਿਨ ਦਾ ਸਿਆਪਾ (ਬਿ.)

**ਡਹਾਇਆ,** [ਲਹਿੰ. ਡਾਹ=ਦਾਹ ਤੋਂ] ਪੁ. ਹਿੰਦੂਆਂ ਵਿਚ ਕਿਸੇ ਦੇ ਮਰਨ ਪਿਛੋਂ ਦਸਵੇਂ ਦਿਨ ਦੀ ਰਸਮ

**ਡਹਾਈ,** [ਡਾਹੁਣਾ] ਇ. ਡਾਹੁਣ ਦਾ ਕੰਮ ਜਾਂ ਮਜ਼ੂਰੀ

**ਡਹਾਕਾ,** ਪੁ. ਵੇਖੋ ਦਹਾਕਾ (ਜਟਕੀ)

**ਡਹਾਵਣ,** (ਮੁਲ.) ਕ੍ਰਿ. ਸਕ. ਵੇਖੋ ਢਾਉਣਾ (ਮ. ਸਿੰ.)

**ਡਹਿ,** [ਡਹੀ] ਇ. ਤੁੱਲ, ਸ਼ਤੀਰ ਆਦਿ ਹੇਠ ਆਸਰੇ ਲਈ ਦਿੱਤੀ ਲੱਕੜੀ, ਥਮ੍ਹੀ

**ਡਹਿਆ,** ਪੁ. ਵੇਖੋ ਡਹਾ[2]

**ਡਹਿਸ,** [ਦਹਿਸ਼ਤ] ਇ. ਦਹਿਸ਼ਤ. : "ਕਿਸੇ ਕਿਰਨਾਂ ਵਾਲੇ ਦੀ ਡਹਿਸ਼ ਖਾਕੇ ਥਾਉਂ ਥਾਈਂ ਲੁਕਦੇ ਜਾ ਰਹੇ ਹਨ" (ਰਾਮ ਕਥਾ–੨੦)

**ਡਹਿਸਰ,** ਪੁ. ਦਹਿਸਿਰ (ਰਾਵਣ) (ਮ. ਸਿੰ.)

**ਡਹਿਕ,** [ਡਹਿਕਣਾ] ਇ. ਝੋਲ, ਕਿਸੇ ਕੱਸੀ ਹੋਈ ਵਸਤੂ ਦੀ ਕੱਸ ਢਿੱਲੀ ਹੋਣ ਤੇ ਪਈ ਝੋਲ

**ਡਹਿਕਣਾ,** ਕ੍ਰਿ. ਅਕ. ਢਿਲਕਣਾ

**ਡਹਿਜਣ,** [ਲਹਿੰ.] ਕ੍ਰਿ. ਅਕ. ਡਹੀਜਣ (ਮ. ਸਿੰ.)

**ਡਹਿਣਾ,**[1] [ਟ. ਕ. ਹਿੰ. ਡਾਸਨਾ=ਬਿਸਤਰਾ ਵਿਛਾਉਣਾ; ਸਿੰ. ਡਹਾਹਣੁ=ਡੇਗਣਾ; ਨੇਪਾ. ਡਾਸਨਾ=ਦਰੀ] ਕ੍ਰਿ. ਅਕ. ੧. ਕੰਮ ਵਿਚ ਦਿਲ ਦੇ ਕੇ ਲੱਗ ਜਾਣਾ, ਜੁਟਣਾ; ੨. ਲੜਨ ਲੱਗਣਾ, ਘੁਲਣ ਲੱਗਣਾ; ੩. ਸ਼ੁਰੂ ਕਰਨਾ, ਛੋਹਣਾ, ਲਗ ਪੈਣਾ; ੪. ਵਿਛਣਾ, (ਮੰਜੇ ਆਦਿ ਦਾ) ੫. ਬਾਲਣ ਦਾ ਚੁਲ੍ਹੇ ਵਿਚ ਰਖਿਆ ਜਾਣਾ (ਬਿ.)

–ਡਹਿ ਪੈਣਾ, ਮੁਹਾ. ਜੁੱਟ ਜਾਣਾ, ਘੁਲਣ ਲੱਗ ਪੈਣਾ, ਸ਼ੁਰੂ ਕਰ ਦੇਣਾ

**ਡਹਿਣਾ,**[2] ਪੁ. ਡਾਹਣਾ

**ਡਹਿਲ,** ਪੁ. ਦਹਿਲ

**ਡਹਿਲਣਾ,** ਕ੍ਰਿ. ਅਕ. ਵੇਖੋ ਦਹਿਲਣਾ (ਬਿ.)

**ਡਹੀ,**[1] ਇ. ਦਹੀ (ਜਟਕੀ)

**ਡਹੀ,**[2] ਇ. ਦੇਹੀ (ਜਟਕੀ)

**ਡਹੀ,**[3] [ਡਹਿਣਾ] ਇ. ਗੱਡੇ ਨੂੰ ਹੇਠਾਂ ਡਿਗਣ ਤੋਂ ਰੋਕਣ ਲਈ ਜੂਏ ਹੇਠ ਦਿੱਤੀ ਮੋਟੀ

–ਗੱਡਾ ਡਹੀਏਂ ਕਰਨਾ, ਕ੍ਰਿ. ਸਮਾ. ਗੱਡੇ ਨੂੰ ਡਹੀਆਂ ਦੇ ਕੇ ਖਲ੍ਹਾਰਨਾ

**ਡਹੀਂ,** ਅਵਯ. ਵੱਲ, ਤਰਫ਼, ਪਾਸੇ (ਜਟਕੀ)

**ਡਹੀਜਣ,** [ਲਹਿੰ.] ਕ੍ਰਿ. ਅਕ. ਪਰਾਪਤ ਹੋਣਾ, ਮਿਲਣਾ

**ਡਹੀਂਡੀ,** [ਡਹੀ=ਦਹੀਂ+ਹਾਂਡੀ] ਇ. ਦਹੀਂ ਦਾ ਭਾਂਡਾ

–ਡਹੀਂਡੀ ਚੜ੍ਹਾਉਣਾ, ਮੁਹਾ. ਪਹਿਲੀ ਵਾਰ ਸੂਈ ਮਹਿੰ ਜਾਂ ਗਾਂ ਦਾ ਦਹੀਂ ਧਰਮਸਾਲਾ ਦੇਣਾ (ਪੁਆ. ਕੋ.)

–ਡਹੀਂਡੀ ਦੇਣਾ, ਮੁਹਾ. ਡਹੀਂਡੀ ਚੜ੍ਹਾਉਣਾ (ਪੁਆ. ਕੋ.]

**ਡਹੁਲਾ,** (ਪੋਠੋ.) ਪੁ. ਵੇਖੋ ਡੌਲਾ

**ਡੁਕ,** (ਮੁਲ.) ਪੁ. ਬੀਜ ਦੇ ਮੰਤਵ ਲਈ ਰਖਿਆ ਸ਼ਲਗਮ, ਇਸ ਦੇ ਪੱਤੇ ਬੂੰਡੇ ਵਲੋਂ ਚਾਰ ਇੰਚ ਛੱਡ ਕੇ ਕੱਟ ਦਿੱਤੇ ਜਾਂਦੇ ਹਨ ਤੇ ਬੂੰਡੇ ਨੂੰ ਖੁਰਚ ਦਿੱਤਾ ਜਾਂਦਾ ਹੈ ਇਸ ਨਾਲ ਬੀਜ ਵਾਲੀ ਗੰਦਲ ਮੋਟੀ ਪੈਦਾ ਹੁੰਦੀ ਹੈ। ਡੱਕ (ਮ. ਸਿੰ.)

**ਡੱਕ**[1] [ਡੱਕਣਾ[1]] ਇ. ਰੋਕ, ਅਟਕਾਉ, ਮੋਂਦਾ

–ਡੱਕ ਲੱਗਣਾ, ਮੁਹਾ. ਰੋਕ ਪੈਣਾ

**ਡੱਕ**[2], [ਡੱਕਰਾ] ਪੁ. ੧. ਟੁਕੜਾ, ਡੱਕਰਾ; ੨. ਮੂਲੀ ਆਦਿ ਦਾ ਟੋਟਾ; ੩. ਲਕੜੀ ਦਾ ਛੋਟਾ ਟੁਕੜਾ ਜੋ ਬਾਲਣ ਦੇ ਕੰਮ ਆਉਂਦਾ ਹੈ

**ਡੰਕ**[1], ਇ. ਵੇਖੋ ਡੰਕਾ[1] : "ਬਾਜ਼ੀਗਰ ਡੰਕ ਬਜਾਈ" (ਸੋਰ. ਕਬੀਰ.)

**ਡੰਕ**[2], [ਡੰਗ[1]] ਪੁ. ੧. ਸੱਪ ਆਦਿਕ ਦਾ ਡੰਗ, ਡੰਗ; (ਲਾ. ਕ੍ਰਿ. ਮਾਰਨਾ, ਲਾਉਣਾ) ੨. ਲੋਹੇ ਦੀ ਚੁੰਝ ਵਾਲੀ ਕਲਮ, ਹੋਲਡਰ

**ਡੰਕ**[3], [ਹਿੰ. ਡਾਕ] ਪੁ. ਸੋਨੇ ਚਾਂਦੀ ਜਾਂ ਕਿਸੇ ਹੋਰ ਧਾਤ ਦਾ ਰੰਗਦਾਰ ਵਰਕ ਜੋ ਸਜਾਵਟ ਲਈ ਨਗੀਨੇ ਥੱਲੇ ਰੱਖਦੇ ਹਨ

**ਡਕ ਡਕ**[1], [ਡੱਕਣਾ[2]=ਭਰਨਾ] ਕ੍ਰਿ. ਵਿ. ਵੇਖੋ ਡਕਾ ਡਕ (ਬਿ.) ਲਾ. ਕ੍ਰਿ. ਹੋਣਾ, ਕਰਨਾ, ਭਰਨਾ)

–ਡਕ ਡਕ ਕਰਨਾ, ਮੁਹਾ. ੧. ਭਰ ਕੇ ਉਛਲਣਾ, ਹਿੱਲਣਾ (L)

**ਡਕ ਡਕ**[2], [ਹਿੰ. ਡਗਮਗ<ਡਗਮਗਾਨਾ] ਕ੍ਰਿ. ਵਿ. ਹਿਲਦਾ ਹੋਇਆ, ਡੋਲਦਾ ਹੋਇਆ

–ਡਕ ਡਕ ਹੋਣਾ, –ਡਕ ਡਕ ਕਰਨਾ, ] ਮੁਹਾ. ੧. ਡਾਢੀ ਸਿਰ-ਪੀੜ ਹੋਣਾ; ੨. ਮਗ਼ਜ਼ ਕਮਜ਼ੋਰ ਹੋਣਾ (ਬਿ.)

**ਡੱਕਣ,** ਕ੍ਰਿ. ਸਕ. ਡੱਕਣਾ[1] (ਜਟਕੀ)

**ਡੱਕਣਾ[2],** [ਟ. ਕ. ਠਾਕਣਾ=ਮਨ੍ਹਾ ਕਰਨਾ] ਕ੍ਰਿ. ਸਕ. ੧. ੧. ਰੋਕਣਾ, ਅਟਕਾਉਣਾ, ਠਹਿਰਾਉਣਾ, ਥੰਮ੍ਹਣਾ; ੨. ਮਨ੍ਹਾ ਕਰਨਾ, ਹਟਕਣਾ; ੩. ਕਮਰੇ, ਕੋਠੜੀ ਜਾਂ ਪਿੰਜਰੇ ਆਦਿ ਵਿਚ ਬੰਦ ਕਰਨਾ

–ਡੱਕ ਦੇਣਾ, ਕ੍ਰਿ. ਸਮਾ. ਬੰਦ ਕਰ ਦੇਣਾ, ਰੋਕ ਦੇਣਾ.

**ਡੱਕਣਾ[2],** [ਸ਼ਾਇਦ ਡਟਣਾ⁰∠ਹਿੰ. ਡਾਂਟਨਾ=ਭਰਨਾ] ਕ੍ਰਿ. ਸਕ. ਮੂੰਹ ਤਕ ਭਰਨਾ

**ਡਕਨ,** (ਮੁਲ. ਕ੍ਰਿ. ਸਕ. ਡੱਕਣਾ[1]

**ਡਕਰਨਾ,** ਹਿੰ. ਭਗਾਨਾ, ਭਿਗਾਰਨਾ=ਹੱਕਣਾ] ਕ੍ਰਿ. ਸਕ. ਦਵੱਲਣਾ, ਭਜਾਉਣਾ, ਨਸਾਉਣਾ, ਖਦੇੜਨਾ

**ਡੱਕਰਾ[1],** [ਟ. ਕ. ਟੁਕੜਾ] ਪੁ. ੧. ਟੋਟਾ, ਟੁਕੜਾ; ੨. ਜ਼ਮੀਨ ਦਾ ਟੁਕੜਾ (ਪੋਠੋ.); ੩. ਖ਼ਰਬੂਜ਼ਾ (ਪੋਠੋ.)

–ਡੱਕਰੇ ਡੱਕਰੇ ਕਰਨਾ, ਮੁਹਾ. ਟੁਕੜੇ ਟੁਕੜੇ ਕਰਨਾ

**ਡੱਕਰਾ[2],** ਵਿ. ਸ਼ੋਖ਼. ਸ਼ਰਾਰਤੀ

**ਡਕਰਾਉਣਾ,** [ਡਕਾਰ ਤੋਂ] ਕ੍ਰਿ. ਅਕ. ੧. ਡਕਾਰ ਲੈਣਾ; ੨. ਉਲਟੀ ਕਰਨਾ, ਕੈ ਕਰਨਾ; ੩. ਫੜ੍ਹਾਂ ਮਾਰਨਾ (ਲੁ.ਕੋ.) ੪. ਬੜ੍ਹਕਾਂ ਮਾਰਨਾ (ਮ. ਸਿੰ.); ੫. ਪੀੜ ਨਾਲ ਚੀਕਣਾ (ਮ. ਸਿੰ.)

**ਡੱਕਾ[4],** [ਡੱਕਣਾ[1]] ਪੁ. ੧. ਬੰਨ੍ਹ, ਰੋਕ, ਮੋਂਦਾ, ਡੱਕ; ੨. ਹਿਫ਼ਾਜ਼ਤ (ਲੁ. ਕੋ.)

–ਡੱਕਾ ਦੇਣਾ, ਮੁਹਾ. ਠਲ੍ਹ ਪਾਉਣਾ, ਰੋਕਣਾ

ਡੱਕਾ ਲਾਉਣਾ, ਮੁਹਾ. ਰੋਕ ਪਾਉਣਾ, ਰੁਕਾਵਟ ਪਾਉਣਾ

**ਡਕਾ[2],** ਪੁ. ੧. ਤੀਲਾ, ਕੱਖ, ਤਿਨਕਾ; ੨. ਖਜੂਰ ਜਾਂ ਨਾਗਫਨੀ ਦੀ ਡੰਡੀ

–ਡੱਕਾ ਸਿੱਟਣਾ, (ਸੁੱਟਣਾ) ਮੁਹਾ. ਇਕ ਰਸਮ ਜਿਸ ਅਨੁਸਾਰ ਦਾਹ-ਸੰਸਕਾਰ ਮਗਰੋਂ ਮਜਲ ਦੇ ਨਾਲ ਗਿਆ ਹਰ ਵਿਅਕਤੀ ਡੱਕਾ ਤੋੜ ਕੇ ਚਿਖਾ ਤੇ ਸਿੱਟਦਾ ਹੈ

–ਡੱਕਾ ਡੱਕਾ ਚੁਕਾਉਣਾ, ਮੁਹਾ. ਪਾਈ ਪਾਈ ਅਦਾ ਕਰਨਾ

–ਡੱਕਾ ਡੀਲਾ, ਪੁ. ਤੀਲਾ, ਤਿਨਕਾ (ਪੁਆ. ਕੋ.)

–ਡੱਕਾ ਡੋਲਾ⁰, ਪੁ. ਤੀਲਾ, ਤਿਨਕਾ

–ਡੱਕਾ ਤੋੜਨਾ, ਮੁਹਾ. ਇਕ ਰਸਮ ਜਿਸ ਅਨੁਸਾਰ ਦਾਹ-ਸੰਸਕਾਰ ਮਗਰੋਂ ਮਜਲ ਨਾਲ ਗਏ ਪਰਾਣੀ ਵਾਪਸੀ ਤੇ ਰਾਹ ਵਿਚ ਸਿਵੇ ਵਲ ਪਿੱਠ ਕਰਕੇ ਬੈਠਦੇ ਤੇ ਡੱਕਾ ਤੋੜ ਕੇ ਪਿੱਛੇ ਵੱਲ ਸੁੱਟਦੇ ਹਨ, ਇਸ ਦਾ ਭਾਵ ਮੋਏ ਪਰਾਣੀ ਨਾਲੋਂ ਸਬੰਧ ਤੋੜਨਾ ਹੈ, ਤਿਨਕਾ ਤੋੜਨਾ

–ਡੱਕਾ ਦੂਹਰਾ ਨਾ ਕਰਨਾ, ਮੁਹਾ. ਕੋਈ ਕੰਮ ਨਾ ਕਰਨਾ, ਵਿਹਲੇ ਰਹਿਣਾ

–ਡੱਕਾ ਦੇਣਾ, ਮੁਹਾ. ਚੁੱਕ ਦੇਣਾ, ਉਕਸਾਉਣਾ

–ਡੱਕਾ ਨਾ ਤੋੜਨਾ, ਮੁਹਾ. ਕੋਈ ਕੰਮ ਨਾ ਕਰਨਾ, ਵਿਹਲੇ ਰਹਿਣਾ

–ਡੱਕਾ ਨਾ ਰਹਿਣਾ, ਮੁਹਾ. ਕੱਖ ਪੱਲੇ ਨਾ ਰਹਿਣਾ

–ਡੱਕਾ ਮਾਰਨਾ, ਮੁਹਾ. ਮੋਂਦਾ ਲਾਉਣਾ, ਬੰਦ ਕਰਨਾ, ਰੋਕਣਾ

–ਡੱਕੇ ਚੁਗਣਾ, ਮੁਹਾ. ਲਕੜੀਆਂ ਇਕੱਠੀਆਂ ਕਰਨਾ

**ਡੰਕਾ[1],** [ਪ੍ਰਾ. ਡੱਕ, ਢੱਕਾ; ਸੰ. ਢੱਕਾ=ਵੱਡਾ ਢੋਲ] ਟ. ਕ. ਹਿੰ. ਬੰਗ. ਉੜੀ. ਨੇਪਾ. ਡੰਕਾ; ਗੁਜ. ਡੰਕੋ;] ਪੁ. ੧. ਢੋਲ; ੨. ਧੌਂਸਾ, ਨਗਾਰਾ; ੩. ਇਕ ਕਿਸਮ ਦੀ ਕਵਿਤਾ ਜੋ ਮੁਸਲਮਾਨਾਂ ਵਿਚ ਪਰਚਲਤ ਹੈ

–ਡੰਕਾ ਵੱਜਣਾ, ਮੁਹਾ. ਪਰਸਿੱਧੀ ਹੋਣਾ, ਤੇਜ ਪਰਤਾਪ ਹੋਣਾ

–ਡੰਕਾ ਵਜਾਉਣਾ, ਮੁਹਾ. ੧. ਮਸ਼ਹੂਰ ਕਰਨਾ, ਧੁਮਾਉਣਾ; ੨. ਪਰਸਿੱਧੀ ਪਰਾਪਤ ਕਰਨਾ, ਤੇਜ ਪਰਤਾਪ ਵਧਾਉਣਾ

–ਡੰਕੇ ਦੀ ਚੋਟ ਨਾਲ, ਕ੍ਰਿ. ਵਿ. ਖੁੱਲ੍ਹਮ ਖੁੱਲ੍ਹਾ, ਸਭ ਦੇ ਸਾਹਮਣੇ, ਇਲਾਨੀਆ

**ਡੰਕਾ[2],** ਪੁ. ਵੇਖੋ ਡੱਗਾ (ਲਾ. ਕ੍ਰਿ. ਲਾਉਣਾ)

**ਡਕਾਇਤ,** ਪੁ. ਵੇਖੋ ਡਕੈਤ

**ਡਕਾਇਤੀ,** ਇ. ਡਕੈਤੀ

**ਡਕਾ ਡਕ,** [ਡੱਕਣਾ[2] =ਭਰਨਾ] ਕ੍ਰਿ. ਵਿ. ਨੱਕੋ ਨੱਕ, ਲਬਾ ਲਬ. (ਲਾ. ਕ੍ਰਿ. ਭਰਨਾ)

**ਡਕਾ ਡੀਕ,** ਕ੍ਰਿ. ਵਿ. ਡਕਾ ਡਕ

**ਡਕਾ ਡੀਲ,** (ਪੁਆ.) ਕ੍ਰਿ. ਵਿ. ਵੇਖੋ ਡਕਾ ਡਕ

**ਡਕਾਨੂੰ,** [ਡੇਕ] ਪੁ. ਡੇਕ ਦਾ ਫਲ, ਧਰਕੇਨੂੰ (ਲੁ. ਕੋ.)

**ਡਕਾਰ,** [ਟ. ਕ. ਹਿੰ, ਡਕਾਰ; ਸਿੰ. ਡਕਾਰੁ, ਮਰਾ. ਨੇਪਾ. ਡਕਾਰ] ਪੁ. ੧. ਸੰਘ ਰਾਹੋਂ ਜ਼ੋਰ ਨਾਲ ਨਿਕਲੀ ਹੋਈ ਹਵਾ ਦੀ ਆਵਾਜ਼ ੨. ਉਦਗਾਰ

–ਡਕਾਰ ਜਾਣਾ, ਮੁਹਾ. ਹਜ਼ਮ ਕਰ ਜਾਣਾ

–ਡਕਾਰ ਨਾ ਲੈਣਾ. ਮੁਹਾ. ਚੁੱਪ ਚੁਪਾਤੇ ਮਾਲ ਹਜ਼ਮ ਕਰ ਲੈਣਾ

–ਡਕਾਰ ਲੈਣਾ, ਮੁਹਾ. ਮਾਲ ਹਜ਼ਮ ਕਰ ਜਾਣਾ

**ਡਕਾਰਨਾ,** [ਡਕਾਰ+ਨਾ] ਕ੍ਰਿ. ਅਕ. ਡਕਾਰ ਮਾਰਨਾ; ਕ੍ਰਿ. ਸਕ. ਹਜ਼ਮ ਕਰਨਾ

–ਡਕਾਰ ਜਾਣਾ. ਮੁਹਾ. ਨਿਗਲ ਜਾਣਾ, ਪਰਾਇਆ ਮਾਲ ਹਜ਼ਮ ਕਰ ਜਾਣਾ

**ਡੰਕੀ,** [ਅੰਗ. Donkey] ਇ. ਤਾਸ਼ ਦੀ ਇਕ ਖੇਡ

**ਡਕੇਤੀ,** ਇ. ਵੇਖੋ ਡਕੈਤੀ

**ਡਕੇਨੂੰ,** ਪੁ. ਡਕਾਨੂੰ (ਪੁਆ. ਕੋ.)

**ਡਕੇਲ,** } [ਡਕ=ਡੇਕ+ਲ, ਲੂ] ਪੁ. (ਬ. ਵ.) ਡਕਾਨ੍ਹੂੰ.
**ਡਕੇਲੂ,** } ਡੇਕ ਦਾ ਫਲ (ਪੁਆ. ਕੋ.)

**ਡਕੈਤ,** [ਡਕ=ਡਾਕਾ+ਐਤ=ਆਇਤ] ਪੁ. ਡਾਕਾ ਮਾਰਨ ਵਾਲਾ. ਡਾਕੂ; ਲੁਟੇਰਾ, ਧਾੜਵੀ

**ਡਕੈਤੀ,** [ਡਕੈਤ+ਈ] ਇ. ਡਾਕੂ ਦਾ ਕੰਮ, ਲੁੱਟ-ਮਾਰ, ਡਾਕਾ

**ਡਕੋਟਾ,** [ਅੰਗ. Dakota] ਪੁ. ਇਕ ਤਰ੍ਹਾਂ ਦਾ ਹਵਾਈ ਜਹਾਜ਼



ਡਕੋਟਾ

**ਡਕੋ ਡਕ,** ਕ੍ਰਿ. ਵਿ. ਵੇਖੋ ਡਕਾ-ਡਕ

**ਡੱਕੋ ਡੋਲਾ,** ਪੁ. ਵੇਖੋ ਡਿਕ ਡੋਲਾ [ਲਾ. ਕ੍ਰਿ. ਖਾਣਾ)

**ਡਕੋਲੀ,** } [ਡਕ=ਡੇਕ+ਓਲੀ] ਇ. ਧਰੇਕ ਜਾਂ ਡੇਕ
**ਡਕੋਲੀ,** } ਦਾ ਫਲ, ਧਰਕੋਨਾ, ਡਕਾਨ੍ਹੂੰ

**ਡਕੌਂਤ,** ] [ਹਿੰ. ਡਕੌਤ] ਪੁ. ਢੌਂਸੀ, ਮਹਾਂਬ੍ਰਾਹਮਣ,
**ਡਕੌਂਤ,** ] ਘਟੀਆ ਜਾਤੀ ਦਾ ਬ੍ਰਾਹਮਣ ਜੋ ਬਿਪਤਾ ਟਾਲਣ ਲਈ ਕੀਤਾ ਦਾਨ ਵੀ ਲੈ ਲੈਂਦਾ ਹੈ (ਆਮ ਬ੍ਰਾਹਮਣ ਇਹ ਦਾਨ ਨਹੀਂ ਲੈਂਦੇ)

**ਡਕੋਤਣੀ,** } ਇ. ਡਕੌਂਤ ਜ਼ਾਤੀ ਦੀ ਤ੍ਰੀਮਤ, ਡਕੌਂਤ ਦੇ
**ਡਕੋਂਤਣੀ,** } ਘਰ ਵਾਲੀ

**ਡਕੌਂਤੀ,** (ਡਕੌਂਤ+ਈ] ਇ. ਡਕੌਂਤ ਦਾ ਕੰਮ, ਡਕੌਂਤ ਦਾ ਪੇਸ਼ਾ

**ਡਖਣ,** (ਲਹਿੰ.) ਪੁ. ਦੱਖਣ

**ਡੱਖਣਾ¹,** [=ਦੱਖਣ<ਪ੍ਰਾ. ਦਕ੍ਖਿਣ; ਸੰ. ਦਕ੍ਸ਼ਿਣ+ਆ] ਪੁ. ੧. ਗੁਰੂ ਨਾਨਕ ਸਾਹਿਬ ਦੀ ਜਨਮ ਭੂਮੀ ਤੋਂ ਦੱਖਣ ਵੱਲ. ਅਰਥਾਤ ਮੁਲਤਾਨ ਸਾਹੀਵਾਲ ਦੇ ਇਲਾਕੇ ਦੀ ਭਾਸ਼ਾ, ਇਸ ਇਲਾਕੇ ਦੀ ਬੋਲੀ ਵਿਚ ਜੋ ਰਚਨਾ, ਹੈ ਉਹ 'ਡੱਖਣੇ' ਨਾਮ ਤੋਂ ਗੁਰਬਾਣੀ ਵਿਚ ਪਰਸਿੱਧ ਹੈ (ਕਾ.); ੨. ਉਪਰੋਕਤ ਇਲਾਕੇ ਦੇ ਹਿੰਦੂਆਂ ਦੀ ਇਕ ਜਾਤੀ

–ਡੱਖਣੇ, ਪੁ. (ਬ. ਵ) ਡਖਣਾ ਦਾ ਬਹੁ-ਵਚਨ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕ ਰਚਨਾ ਦਾ ਨਾਂ

**ਡੱਖਣਾ³,** [ਡੱਖਣ=ਦੱਖਣ+ਆ] ਪੁ. ਅਰੋੜਿਆਂ ਦਾ ਇਕ ਫ਼ਿਰਕਾ (ਜੋ ਅਰੋੜੇ ਦੱਖਣ ਵਿਚ ਵਸਦੇ ਸਨ ਉਹਨਾਂ ਨੂੰ ਉੱਤਰਾਧੀ ਕਹਿੰਦੇ ਹਨ)

**ਡੱਖਣਾਂ,** ਪੁ. ੧. ਮੂਰਖ; ੨. ਸ਼ੁਤਰਵਾਨ (ਸ਼ਾਹਪੁਰੀ)

**ਡਖਨਾ,** ]
**ਡਖਨਾਂ,** ] (ਲਹਿੰ.) ਪੁ. ਡੱਖਣਾ² (ਮ. ਸਿੰ.)

**ਡਖੱਲਾ,** } (ਪੋਠੋ.) [ਸ਼ਾਇਦ ਡਖ=ਡਗ+ਲਾ] ਪੁ. ਕੁਵੱਬੀ
**ਡਖਿਲ,** } ਜਹੀ ਚੋਟੀ ਜਾਂ ਲਕੜੀ

**ਡੱਖੜਾਂ,** ਪੁ. ਡੱਖਣਾ² (ਜਟਕੀ)

**ਡੱਖਾ,** [ਡੱਕਾ] ਪੁ. ੧. ਡੱਕਾ; ਤਿਨਕਾ (ਲੁ. ਕੋ.) ੨. ਨਾਗਫਨੀ ਜਾਂ ਖਜੂਰ ਦੀ ਡੰਡੀ (ਲੁ. ਕੋ.); ੩. ਘੋੜੇ ਦੇ ਮੂੰਹ ਨੂੰ ਖੁਲ੍ਹਾ ਰੱਖਣ ਲਈ ਉਹਦੇ ਵਿਚ ਅੜਾਈ ਲਕੜੀ

**ਡਖੂਤ੍ਰਾ,** }
**ਡਖੂਤਰਾ,** } ਪੁ. ਦਖੂਤਰਾ (ਜਟਕੀ)

**ਡਗ,** ਪੁ. ਵੇਖੋ ਡਿੰਘ

**ਡਗ,** ਵਿ. ੧. ਬੇਸ਼ਕਲ, ਬੇਡੌਲ. ਭੱਦਾ, ਮੋਟੇ ਮੋਟੇ ਨਕਸ਼ਾਂ ਵਾਲਾ, ਸਿੱਧਾ ਪੱਧਰਾ, ਕੋਝਾ, ੨. ਲੰਡਰ, ਟਰੜਾ (ਕੁੱਤਾ)

**ਡੰਗ¹,** ]∠ਪ੍ਰਾ, ਡੰਕ; ਸੰ. ਦੰਸ਼] ਪੁ. ੧. ਭੇਂਮ੍ਹ ਬਿੱਛੂ ਆਦਿ ਜੀਵਾਂ ਦਾ ਤਿੱਖਾ ਕੰਡਾ ਜਿਸ ਵਿਚ ਜ਼ਹਿਰ ਹੁੰਦੀ ਹੈ. ਸੱਪ ਦੀ ਕੁਚਲੀ ਜਾਂ ਜ਼ਹਿਰ ਵਾਲਾ ਦੰਦ; ੨. ਦਾਲੇ ਦੀ ਨੋਕ; ੩. ਡੰਗੀ ਹੋਈ ਥਾਂ (ਲਾ. ਕ੍ਰਿ. ਚੋਭਣਾ ਮਾਰਨਾ)

–ਡੰਗ ਕੱਢਣਾ, ਮੁਹਾ. ਨੁਕਸਾਨ ਪੁਚਾਉਣ ਜੋਗਾ ਨਾ ਛੱਡਣਾ

–ਡੰਗ ਕਢਾਉਣਾ, ਮੁਹਾ. ਫਾਲਾ ਤਿੱਖਾ ਕਰਵਾਉਣਾ ਜਾਂ ਚੰਡਵਾਉਣਾ (ਪੁਆ. ਕੋ.)

–ਡੰਗ ਚੋਪੜਨਾ, ਮੁਹਾ. ਅੰਦਰੋਂ ਵੈਰ ਕਰਨਾ ਅਤੇ ਬਾਹਰੋਂ ਸੱਜਣ ਬਣੇ ਰਹਿਣਾ, ਖ਼ੁਸ਼ਾਮਦ ਨਾਲ ਖ਼ੁਸ਼ ਕਰਨ ਦਾ ਜਤਨ ਕਰਨਾ (ਲੁ. ਕੋ.)

–ਡੰਗਦਾਰ, ਵਿ. ਡੰਗ ਵਾਲਾ

–ਡੰਗ ਮਾਰਨਾ, ਮੁਹਾ. ਦੁਸ਼ਮਣੀ ਕਰਨਾ

–ਡੰਗੀਲਾ, ਵਿ. ਡੰਗ ਵਾਲਾ

**ਡੰਗ²,** ਪੁ. ੧. ਵਕਤ, ਸਮਾਂ, ਵੇਲਾ; ੨. ਸਵੇਰ ਜਾਂ ਸ਼ਾਮ ਦਾ ਵੇਲਾ

–ਡੰਗ ਸਾਰਨਾ, ਮੁਹਾ. ੧. ਵਕਤ ਟਪਾਉਣਾ, ਝੱਟ ਲੰਘਾਉਣਾ; ੨. ਬੁੱਤਾ ਸਾਰਨਾ

–ਡੰਗ ਕੱਢਣਾ, ਕ੍ਰਿ. ਸਮਾ. ਵੇਲਾ ਪੂਰਾ ਕਰਨਾ, ਡੰਗ ਟਪਾਉਣਾ

–ਡੰਗ ਟਪਾਉਣਾ, ਮੁਹਾ. ਝੱਟ ਲੰਘਾਉਣਾ, ਵਕਤ ਗੁਜ਼ਾਰਨਾ, ਵਕਤ ਕੱਢਣਾ

–ਡੰਗ-ਟਪਾਊ, ਵਿ. ਸਮਾਂ ਗੁਜ਼ਾਰਨ ਜੋਗਾ, ਵੇਲਾ-ਟਪਾਊ, ਵਕਤ ਲੰਘਾਉਣ ਯੋਗ

–ਡੰਗ-ਟਪਾਈ, ਇ. ਔਖੇ ਹੋ ਕੇ ਗ਼ਰੀਬੀ ਵਿਚ ਗੁਜ਼ਾਰਾ ਕਰਨ ਦਾ ਭਾਵ, ਦਿਨ-ਕਟੀ (ਲਾ. ਕ੍ਰਿ. ਕਰਨਾ)

–ਡੰਗ ਟੋਰਨਾ, ਮੁਹਾ. ਡੰਗ ਟਪਾਉਣਾ

–ਡੰਗ ਭੰਨਣਾ, ਮੁਹਾ. (ਦੁੱਧਲ ਪਸ਼ੂ ਦਾ) ਇਕ ਜਾਂ ਦੋ ਡੰਗ ਦੁਧ ਨਾ ਦੇਣਾ

–ਡੰਗ ਮਾਰਨਾ, ਮੁਹਾ. ਡੰਗ ਭੰਨਣਾ

–ਡੰਗ ਲੰਘਾਉਣਾ, ਮੁਹਾ. ਦਿਨ ਕਟੀ ਕਰਨਾ

–ਡੰਗ ਵਲਾਉਣਾ, ਮੁਹਾ. ਡੰਗ ਟਪਾਉਣਾ

–ਡੰਗੋ ਡੰਗ ਗੁਜ਼ਾਰਾ ਹੋਣਾ, ਮੁਹਾ. ਮਸਾਂ ਗੁਜ਼ਾਰਾ ਚੱਲਣਾ

–ਲੰਕੇ ਡੰਗ ਪੈਣਾ, ਮੁਹਾ. (ਦੁੱਧ ਦੇਣ ਵਾਲੇ ਪਸ਼ੂ ਦਾ ਡੰਗ ਛੱਡ ਕੇ ਦੁੱਧ ਦੇਣਾ

–ਕਮੀਨੇ ਦੀ ਯਾਰੀ ਵਠੂਹੇਂ (ਉਠੂਹੇਂ) ਦਾ ਡੰਗ, ਅਖੌ. ਨੀਚ ਮਿੱਤਰਤਾ ਹਾਨੀਕਾਰਕ ਹੁੰਦੀ ਹੈ (ਲ. ਕੋ.)

**ਡੰਗ,**[3] [ਹਿੰ. ਡੰਗ=ਅਧ ਪੱਕਾ ਛੁਹਾਰਾ] ਇ. ਅੱਧ-ਪੱਕੀ ਖਜੂਰ (ਜਟਕੀ)

**ਡਗਡਗਾਉਣਾ,** [ਡਗ ਦੀ ਦੁਰੁਕਤੀ∠ਹਿੰ. ਡਿਗਨਾ =ਹਿਲਣਾ] ਕ੍ਰਿ. ਅਕ. ਵੇਖੋ ਡਗਮਗਾਉਣਾ (ਲ. ਕੋ.)

**ਡਗਡਗੀ,** [ਸ਼ਬਦਾਨੁ.] ਇ. ਢੋਲ ਵੱਜਣ ਦੀ ਆਵਾਜ਼ (ਬਿ.)

**ਡੰਗਣ,** ਕ੍ਰਿ. ਸਕ. ਡੰਗਣਾ[2] (ਜਟਕੀ)

**ਡੰਗਣਾ,**[1] (ਪੁਆ.) ਕ੍ਰਿ. ਸਕ. ਡੁੰਗਣਾ

**ਡੰਗਣਾ,**[2] [ਡੰਗ[2]+ਣਾ] ਕ੍ਰਿ. ਸਕ. ਡੰਗ ਮਾਰਨਾ, ਡਸਣਾ

**ਡੰਗਣਾ,**[3] [ਡੰਗ=ਫਾਲੇ ਦੀ ਨੋਕ+ਣਾ] ਕ੍ਰਿ. ਸਕ. (ਫਾਲਾ) ਵੰਡਣਾ

**ਡੰਗਣਾ,**[4] [ਸ਼ਾਇਦ ਡੰਗ=ਡਗ=ਡਿੰਗ+ਣਾ] ਕ੍ਰਿ. ਸਕ. ਮੋਟੇ ਮੋਟੇ ਟਾਂਕੇ ਲਾਉਣਾ

**ਡੰਗਣਾ,**[5] [ਦਾਗਣਾ] ਕ੍ਰਿ. ਸਕ. (ਦੀਵਾ) ਜਗਾਉਣਾ

**ਡਗਮਗ,** [ਡਗਮਗਾਉਣਾ]
ਵਿ. ਡੋਲਣਹਾਰ, ਅਸਥਿਰ;
ਕ੍ਰਿ. ਵਿ. ਡਾਵਾਂਡੋਲ, ਡੋਲਦਾ ਹੋਇਆ;
ਪੁ. ਡਾਵਾਂ-ਡੋਲ ਹੋਣ ਦਾ ਭਾਵ, ਡਗਮਗਾਹਟ;
"ਡਗਮਗ ਛਾਡਿ ਰੇ ਮਨ ਬੌਰਾ" (ਗਉ. ਕਬੀਰ)

–ਡਗਮਗ ਡੋਲਣਾ, ਕ੍ਰਿ. ਸਮਾ. ਝੋਲੇ ਖਾਣਾ, ਡਿੱਕੋ-ਡੋਲੇ ਖਾਣਾ

–ਡਗਮਗ-ਡੋਲਾ, ਪੁ. ਡਿੱਕੋ ਡੋਲਾ (ਲਾ. ਕ੍ਰਿ. ਖਾਣਾ) (ਪੁਆ. ਕੋ.)

**ਡਗਮਗਾਉਣਾ,** [ਟ. ਕ. ਹਿੰ. ਡਗਮਗਾਨਾ] ਕ੍ਰਿ. ਅਕ. ਡਿੱਕੋ ਡੋਲੇ ਖਾਣਾ, ਥਿਰ ਨਾ ਰਹਿਣਾ, ਥਿੜਕਣਾ

**ਡਗਮਗਾਹਟ,** [ਡਗਮਗਾਉਣਾ] ਇ. ਡਗਮਗਾਉਣ ਦਾ ਭਾਵ

**ਡਗਮਗਾਟ,** ਇ. ਵੇਖੋ ਡਗਮਗਾਹਟ

**ਡਗਰ,** [ਟ. ਕ. ਹਿੰ. ਡਗਰ7ਡਗ=ਕਦਮ; ਗੁ. ਡਗਰ] ਪੁ. ਰਸਤਾ, ਰਾਹ, ਮਾਰਗ

**ਡੰਗਰ,** [ਟ. ਕ. ਹਿੰ. ਡੰਗਰ, ਢਾਂਗਰ=ਪਸ਼ੂ] ਪੁ. ੧. ਢੋਰ, ਪਸ਼ੂ (ਲਾ. ਕ੍ਰਿ. ਚਾਰਨਾ); ੨. ਮੂਰਖ ਆਦਮੀ

–ਡੰਗਰ-ਚੋਰ, ਪੁ. ਪਸ਼ੂ-ਚੋਰ

–ਡੰਗਰ-ਡਾਕਟਰ, ਪੁ. ਸਲੋਤਰੀ

–ਡੰਗਰ-ਡਾਕਟਰੀ, ਇ. ਪਸ਼ੂ-ਚਕਿਤਸਾ, ਸਲੋਤਰੀਪਣਾ

–ਡੰਗਰ-ਢੋਰ, ਪੁ. ਪਸ਼ੂ

–ਡੰਗਰ ਦਾ ਡੰਗਰ, ਵਿ. ਅਤ ਦਰਜੇ ਦਾ ਮੂਰਖ

–ਡੰਗਰਪੁਣਾ, ਪੁ. ਮੂਰਖਤਾ, ਬੇਵਕੂਫ਼ੀ, ਜਹਾਲਤ

–ਡੰਗਰ ਵੱਛਾ, ਪੁ. ਮਾਲ ਡੰਗਰ

–ਢੋਰ ਡੰਗਰ, ਪੁ. ਪਸ਼ੂ

**ਡਗਰੀ,** [ਹਿੰ. ਡਗਰਨਾ=ਲੜਖੜਾ ਕੇ ਚਲਣਾ] ਵਿ. ਲੜਖੜਾਵੀਂ, ਉਖੜਵੀਂ : "ਡਗਰੀ ਚਾਲ ਨੇਤ੍ਰ ਫੁਨ ਅਧੁਲੇ" (ਭੈਰਉ. ਮ. ੧.)

**ਡੱਗਾ,** [ਹਿੰ. ਡਗਾ, ਡਾਗਾ∠ਪ੍ਰਾ. ਡੰਗ;ਸੰ. ਦਣ੍ਡਕ=ਡੰਡਾ] ਪੁ. ਨਗਾਰਾ ਵਜਾਉਣ ਦਾ ਡੰਡਾ, ਡੰਕਾ (ਲਾ. ਕ੍ਰਿ. ਮਾਰਨਾ, ਲਾਉਣਾ)

–ਇੱਕੋ ਡੱਗੇ ਪਿੰਡ ਮੰਗਣਾ, ਮੁਹਾ. ਇਕ ਜਤਨ ਨਾਲ ਸਾਰੇ ਕੰਮ ਪੂਰੇ ਕਰਨ ਦੀ ਇੱਛਾ ਰੱਖਣਾ, ਬਹੁਤੇ ਕੰਮ ਇੱਕੋ ਵਾਰੀ ਕਰਨ ਦਾ ਅਣਹੋਣਾ ਜਤਨ ਕਰਨਾ (ਮ. ਸਿੰ.)

**ਡੰਗਾ,**[1] [ਡੰਗ][1] ਪੁ. ਹਥੌੜੇ ਦਾ ਪਤਲਾ ਪਾਸਾ ਜੋ ਧਾਤ ਨੂੰ ਵਧਾਉਣ ਲਈ ਵਰਤਿਆ ਜਾਂਦਾ ਹੈ



ਡੰਗਾ

**ਡੰਗਾ,**[2] [ਡੰਗਣਾ[2]] ਪੁ. ੧. ਟਾਂਕਾ, ਤੋਪਾ, ਮੋਟਾ ਟਾਂਕਾ; ੨. ਵਾੜ ਦੁਆਲੇ ਪਾਈਆਂ ਬੇੜਾਂ ਨੂੰ ਥਾਂ ਥਾਂ ਤੋਂ ਰੱਸੇ ਦੇ ਬੰਨ੍ਹੇ ਜੂੜ

–ਡੰਗਾ ਮਾਰਨਾ, ਮੁਹਾ. ਬੰਨ੍ਹ ਪਾਉਣਾ, ਬੰਨ੍ਹਣਾ (ਪੁਆ. ਕੋ.)

**ਡੰਗਾ,**[3] ਪੁ. ਮੰਘਾ (ਪੁਆ. ਕੋ.]

**ਡੰਗਾ,**[4] ਪੁ. ੧. ਪੱਥਰਾਂ ਦਾ ਥੜ੍ਹਾ ਜਿਸਦੇ ਵਿਚਕਾਰਲੇ ਹਿੱਸੇ ਵਿਚ ਮਿੱਟੀ ਹੁੰਦੀ ਹੈ; (ਮ. ਸਿੰ.) ੨. ਪਹਾੜ ਵਿਚ ਸੜਕਾਂ ਦੁਆਲੇ ਬਣਾਈ ਪੱਥਰਾਂ ਦੀ ਕੰਧ ਤਾਂ ਜੋ ਬਾਰਸ਼ ਕਾਰਨ ਮਿੱਟੀ ਆਦਿ ਸੜਕ ਵਿਚ ਨਾ ਡਿੱਗੇ

**ਡੰਗਾ,**[5] ੧. ਰੰਗਣ ਤੋਂ ਪਹਿਲੇ ਜੋ ਚੀਜ਼ ਕੱਪੜੇ ਆਦਿ ਤੇ ਮਲੀ ਜਾਵੇ, (ਲੁ. ਕੋ.); ੨. ਸਾਬਣ ਦੀ ਗਾਚੀ ਕਪੜੇ ਉੱਤੇ ਮਲਣ ਦਾ ਭਾਵ

**ਡੰਗਾ ਡਾਰਾ,** ਪੁ. ਕੀੜਾ ਪਤੰਗਾ (ਪੋਠੋ. ਕੋ.)

**ਡੰਗਾਲਾ,** [ਡੰਗ[1]+ਆਲਾ] ਵਿ. ਪੁ. ਡੰਗ ਮਾਰਨ ਵਾਲਾ : "ਕੁੰਡਲਦਾਰ ਦੋ ਜ਼ੁਲਫ਼ਾਂ ਸਿਰ ਤੇ ਕਾਲੇ ਨਾਗ ਡੰਗਾਲੇ" (ਸੈਫ਼. ਮ.)

**ਡੱਗੀ**[1], [ਵਰਣ ਵਿਪਰਜ ਗੱਡੀ<ਗੱਠੀ<ਗਠ=ਗਠੜੀ] ਇ. ਪਿੱਠ ਪਿੱਛੇ ਲਾਈ ਹੋਈ ਗੱਠੜੀ (ਲਾ. ਕ੍ਰਿ. ਟੰਕਣਾ, ਮਾਰਨਾ, ਲਾਉਣਾ)

–ਡੱਗੀ ਵਾਲਾ, ਪੁ. ਡੱਗੀ ਲਾ ਕੇ ਕਪੜਾ ਆਦਿ ਵੇਚਣ ਵਾਲਾ

**ਡੱਗੀ**[2], ਇ. ਵੇਖੋ ਡਿੱਗੀ

**ਡੱਗੀ**[3], ਇ. ਕੰਜਰੀ, ਵੇਸਵਾ (ਜਟਕੀ)

**ਡੰਗੀ,** [ਡੰਗ[1]+ਈ] ਇ. ਮੱਛਰ (ਪੋਠੋ. ਕੋ.)

**ਡੰਗੁਰ,** ਪੁ. ਡੰਗਰ (ਸ਼ਾਹਪੁਰੀ)

**ਡੰਗੋਆ,** ਪੁ. ਗੰਡੋਆ (ਪੋਠੋ. ਕੋ.)

**ਡੰਗੋਇਆ,** ਪੁ. ਡੰਗੋਆ (ਪੋਠੋ. ਕੋ.)

**ਡੰਗੋਰਾ,** [ਡੰਗ∠ਡਾਂਗ+ਓਰਾ] ਪੁ. ਡੰਡਾ, ਡੰਡੋਰਕਾ : "ਮਾਰ ਸੁਟੇਂਦਾ ਮੁਰਤਦਾਂ ਨੂੰ ਨਪ ਕੇ ਅਕਲ ਡੰਗੋਰਾ" (ਗੁਲ. ਯੂਸ.)

**ਡੰਗੋਰੀ,** [ਡੰਗੋਰ (੧)+ਈ] ਇ. ੧. ਲਾਠੀ, ਸੋਟੀ; ੨. ਟੋਹਣੀ; ੩. ਸਹਾਰਾ, ਆਸਰਾ

**ਡਚ**[1], [ਅੰਗ. Dutch] ਪੁ. ਹਾਲੈਂਡ ਦਾ ਵਸਨੀਕ

–ਡਚ ਕੈਪ (ਟੋਪੀ) ਇ. ਸੰਤਾਨ ਸੰਜਮ ਲਈ ਔਰਤਾਂ ਦੇ ਵਰਤਣ ਵਾਲੀ ਰਬੜ ਦੀ ਟੋਪੀ

**ਡਚ**[2], (ਪੁਆ.) [ਡਚ=ਗਚ =ਗੁੱਸਾ] ਪੁ. ਗੁੱਸਾ, ਕੀਨਾ ਵੈਰ (ਪੁਆ. ਕੋ.)

–ਡਚ ਕੱਢਣਾ, ਮੁਹਾ. ਗੁੱਸਾ ਝਾੜਨਾ, ਗੁੱਸਾ ਲਾਹੁਣਾ (ਪੁਆ. ਕੋ.)

**ਡਚਕਣ,** [ਟ. ਕ. ਮਰਾ. ਡਚਕਣੇ=ਡਰਨਾ] ਕ੍ਰਿ. ਅਕ. ਡਰਨਾ, ਸਹਿਮਣਾ (ਜਟਕੀ)

**ਡਚ ਡਚ,** ਕ੍ਰਿ. ਵਿ. ਵੇਖੋ ਡਕ ਡਕ (ਲਾ. ਕ੍ਰਿ. ਹਿਲਣਾ, ਕਰਨਾ)

**ਡੱਚਲ,** [ਡਚ∠ਡਚ ਡਚ ਕਰਨਾ=ਹਿੱਲਣਾ+ਲ] ਵਿ. ੧. ਡਚ ਡਚ ਹਿਲਣ ਵਾਲਾ; ੨. ਢਿੱਲਾ, ਢਿੱਲੜ; ੩. ਝੱਲਾ, ਪਾਗਲ, ਕਮਲਾ, ਮੂਰਖ (ਪੁਆ. ਕੋ.)

**ਡਚਾ ਡਚ,** (ਪੁਆ.) ਕ੍ਰਿ. ਵਿ. ਡਕਾ ਡੱਕ; (ਪੁਆ. ਕੋ.)

**ਡੱਛਣਾ,** ਕ੍ਰਿ. ਸਕ. ਭੂਤ ਦਾ ਸਾਇਆ ਪੈਣਾ (ਪੋਠੋ. ਕੋ.)

**ਡਜ਼,**° [ਉਰਦੂ] ڈز ਇ. ਪਸਤੌਲ ਦੇ ਚਲਣ ਦੀ ਆਵਾਜ਼

–ਡਜ਼ ਖਾਣਾ, (ਪੋਠੋ.) ਮੁਹਾ. ਨੁਕਸਾਨ ਉਠਾਉਣਾ

–ਛੇ ਡਜ਼ਾ, (ਪੋਠੋ.) ਵਿ. ਪੁ. ਛੇ ਗੋਲੀਆਂ ਵਾਲਾ ਪਸਤੌਲ

–ਡਜ਼ਾ ਡਜ਼, ਇ. ਲਗਾਤਾਰ ਗੋਲੀਆਂ ਚੱਲਣ ਦੀ ਆਵਾਜ਼

**ਡੰਝ,** [ਲਹਿੰ. ਡੱਝਣ=ਸਾੜਨਾ∠ਸਿੰ. ਡਝਣੁ, ਡੰਝੁ∠ਪ੍ਰਾ. डज्झ, डह; ਸੰ.√दह=ਸਾੜਨਾ] ਇ. ੧. ਪਿਆਸ, ਤੇਹ; ੨. ਝੁੜ

–ਡੰਝ ਕੱਢਣਾ, ਮੁਹਾ. ੧. ਭੁੱਖ ਮਿਟਾਉਣਾ, ਲੋੜ ਪੂਰੀ ਕਰਨਾ; ੨. ਝੁੜ ਨਾ ਰਹਿਣ ਦੇਣਾ (ਪੁਆ. ਕੋ.)

–ਡੰਝ ਜੇਹੀ ਸਮਾ ਜਾਣਾ, ਮੁਹਾ. ਲਗਨ ਲਗ ਪੈਣਾ, ਚਾਹ ਪੈਦਾ ਹੋ ਜਾਣਾ

–ਡੰਝ ਭੁੱਖ, ਇ. ੧. ਭੁੱਖ ਪਿਆਸ; ੨. ਥੁੜ, ਲੋੜ (ਬਿ.)

–ਡੰਝ ਭੁੱਖ ਲਾਹਣਾ, ਮੁਹਾ. ਦਿਲ ਦੀਆਂ ਸੱਧਰਾਂ ਪੂਰੀਆਂ ਕਰਨਾ

–ਡੰਝ ਮਿਟਾਉਣਾ, ਮੁਹਾ. ਇੱਛਾ ਪੂਰੀ ਕਰਨਾ, ਖ਼ਾਹਸ਼ ਪੂਰੀ ਕਰਨਾ

–ਡੰਝ ਲਾਹੁਣਾ, ਮੁਹਾ. ਇੱਛਾ ਪੂਰੀ ਕਰਨਾ : "ਭਈ ਇਹ ਦੇਵੀਆ ਬੜੀ ਕਿਸਮਤ ਵਾਲਾ ਨਿਕਲਿਆ ਈ, ਹੀਰਾ ਸ਼ਾਹ ਨੇ ਦੇਣ ਵਾਲੀਆਂ ਤਾਂ ਡੰਝਾਂ ਲਾਹ ਸੁਟੀਆਂ ਸੂ" (ਜਮਰੋਦ, ਕਰਮ ਸਿੰਘ ਜ਼ਖਮੀ)

**ਡੱਝਣ,** [ਸਿੰ. ਡਝਣੁ, ਡੰਝ∠ਪ੍ਰਾ. डज्झ, डह; ਸੰ.√दह =ਸਾੜਨਾ+ਣ] ਕ੍ਰਿ. ਅਕ. ਭੁੱਜਣਾ, ਸੜਨਾ, (ਜਟਕੀ)

**ਡੰਝਾ,** ਇ. ਡੰਝ : "ਪ੍ਰਭੁ ਮਿਲਿਆ ਤਾਂ ਚੂਕੀ ਡੰਝਾ" (ਆਸਾ. ਮ. ੫)

**ਡੱਟ**[1], ਪੁ. ਝਕਾਨੀ (ਜਟਕੀ)

–ਡਟ ਡੇਵਣ, ਕ੍ਰਿ. ਸਮਾ. ਝਕਾਨੀ ਦੇਣਾ (ਜਟਕੀ)

**ਡਟ,**[2] ਪੁ. ਡਠਣੀ (ਮ. ਸਿੰ.)

**ਡੱਟ,**[3] [ਟ. ਕ. ਹਿੰ. डट्टा, डाट; ਲਹਿੰ. ਡੱਟਾ; ਸਿੰ. ਡਟੋ, ਗੁ. ਡਾਟੋ;] ਪੁ. ਬੋਤਲ ਦਾ ਮੂੰਹ ਬੰਦ ਕਰਨ ਵਾਲਾ ਕਾਰਕ, ਕਾਕ

**ਡਟਣ,** ਪੁ. ਡਟ[3] (ਜਟਕੀ)

**ਡਟਣਾ,** [ਹਿੰ. डटना] ਕ੍ਰਿ. ਅਕ. ਜਮ ਕੇ ਖੜੇ ਹੋਣਾ, ਦ੍ਰਿੜ੍ਹਤਾ ਨਾਲ ਠਹਿਰਨਾ, ਪੱਕਾ ਰਹਿਣਾ

–ਡਕ ਕੇ, ਕ੍ਰਿ. ਵਿ. ਪੂਰਾ ਜ਼ੋਰ ਲਾ ਕੇ, ਪੂਰੇ ਤਾਣ ਨਾਲ, ਰੱਜ ਕੇ

–ਡਟੇ ਰਹਿਣਾ, ਮੁਹਾ. ਮੁਕਾਬਲੇ ਲਈ ਅੜੇ ਰਹਿਣਾ, ਜਮੇ ਰਹਿਣਾ

**ਡੱਟਣਾ⁰,** [ਹਿੰ. डाटना=ਤੁੰਨਣਾ] ਕ੍ਰਿ. ਸਕ. ਨੱਕੋ ਨਕ ਭਰਨਾ

**ਡੱਟਾ¹,** [ਡੱਟ³+ਆ] ਪੁ. ਕਾਰਕ, ਡਾਟ, ਬੋਤਲ ਦਾ ਢੱਕਣ

**ਡੱਟਾ²,** ਵਿ. ਮੋਟਾ, ਤਕੜਾ, ਮੂਰਖ (ਬਿ.)

**ਡਟਣਾ,** ਕ੍ਰਿ. ਅਕ. ਵੇਖੋ ਡਹਿਣਾ

**ਡੱਠਣੀ,** ਇ. ਚੱਠ (ਪੋਠੋ. ਕੋ.)

**ਡੱਠਲ,** ਪੁ. ਵੇਖੋ ਡੰਡਲ

**ਡੱਠਲ,** ਪੁ. ਵੇਖੋ ਠੱਠਲ (ਲੁ. ਕੋ.)

**ਡਠਾ,** ਪੁ. ਲਗੜ ਬੱਗਾ (ਜਟਕੀ)

**ਡੱਡ¹,** ਇ. ਚਰ੍ਹੂ ਦੀ ਚੂਲ ਢਿੱਲੀ ਹੋਣ ਤੇ ਉਸ ਨੂੰ ਸਹੀ



ਡੱਡ

ਕਰਨ ਲਈ ਲਾਇਆ ਲਕੜੀ ਦਾ ਟੋਟਾ

**ਡੱਡ²,** [ਡੱਡੂ] ਇ. ੧. ਡੱਡੂ ਦੀ ਮਦੀਨ, ਛੋਟਾ ਡੱਡੂ; ੨. ਬਾਲਾਂ ਨੂੰ ਪਿਆਰ ਨਾਲ ਬੁਲਾਉਣ ਦਾ ਇਕ ਸ਼ਬਦ (ਬਿ.)

–ਡੱਡ-ਟੱਪ, ਇ. ਡੱਡ ਟਪੋਸੀ

–ਡੱਡ-ਟਪੋਸੀ, ਇ. ੧. ਡੱਡੂ ਦੀ ਛਾਲ; ੨. ਡੱਡੂ ਦੀ ਛਾਲ ਜਿੰਨੀ ਵਿੱਥ; ੩. ਭੁੜਕਣ ਦਾ ਭਾਵ (ਪੁ. ਕੋ.)

–ਡੱਡ ਟਪੋਸੀ ਕੰਗਣੀ (ਕਰੇ ਕਰੋ) ਡਾਂਗੋ ਡਾਂਗ ਕਪਾਹ,
ਲੇਫ਼ ਦੀ ਬੁਕਲ ਮਾਰ ਕੇ ਮੱਕੀ ਵਿਚ ਦੀ ਜਾਹ, } ਅਖੌ.

ਇਹ ਦੱਸਣ ਲਈ ਕਿ ਕਪਾਹ, ਮਕੀ ਆਦਿ ਕਿੰਨੇ ਕਿੰਨੇ ਫ਼ਾਸਲੇ ਤੇ ਬੀਜਣੀ ਚਾਹੀਦੀ ਹੈ, ਇਹ ਅਖੌਤ ਏਲਦੇ ਹਨ

–ਡਡ-ਟਪੋਸੀਆਂ ਮਾਰਨਾ, } ਮੁਹਾ. ਐਵੇਂ ਭੁੜਕਦਿਆਂ
–ਡੱਡ-ਟਪੋਸੀਆਂ ਲਾਉਣਾ, } ਫਿਰਨਾ

–ਡੱਡਾਂ ਦੀ ਪੰਸੇਰੀ, } ਇ. ਇਕ ਰਾਏ ਨਾ ਹੋਣ ਵਾਲੇ
–ਡੱਡੂਆਂ ਦੀ ਪੰਸੇਰੀ, } ਬੰਦਿਆਂ ਦਾ ਸਮੂਹ

–ਤਿਲ ਛਿਦੀ ਧਾਨ ਡੱਡ ਟਪ ਕਪਾਹ
ਝੁੰਮ ਮਾਰ ਰਜ਼ਾਈ ਦੀ ਵਿਚ ਮਕਈ ਦੇ ਜਾਹ, ] ਅਖੌ.

ਵੇਖੋ ਡੱਡ ਟਪੋਸੀ ਕੰਗਣੀ (ਕਰੋਕਰੋ) ਡਾਂਗੋਡਾਂਗ ਕਪਾਹ
ਲੇਫ਼ ਦੀ ਬੁੱਕਲ ਮਾਰ ਕੇ ਮੱਕੀ ਵਿਚ ਦੀ ਜਾਹ
(ਸ਼ਾਹ ਪੁਰੀ)

**ਡੰਡ¹,** [∠ਪ੍ਰਾ. डंड, दंड; ਸੰ. दण्ड] ਪੁ. ੧. ਸਜ਼ਾ, ਡੰਨ; ੨. ਚੱਟੀ (ਲਾ. ਕ੍ਰਿ. ਦੇਣਾ. ਭਰਨਾ, ਭੁਗਤਣਾ; ੩. ਜੁਰਮਾਨਾ

–ਰਾਜ-ਡੰਡ, ਪੁ. ਹਕੂਮਤ ਵਲੋਂ ਕੀਤਾ ਜੁਰਮਾਨਾ

**ਡੰਡ,²** [ਟ. ਕ. ਹਿੰ. डंड=ਸ਼ੋਰ] ਇ. ਰੌਲਾ, ਸ਼ੋਰ (ਲਾ. ਕ੍ਰਿ. ਪਾਉਣਾ, ਪੈਣਾ, ਮਚਾਉਣਾ)

–ਡੰਡ-ਦੁਹਾਈ, ਇ. ਰੌਲਾ-ਰੱਪਾ, ਸ਼ੋਰ-ਸ਼ਰਾਬਾ

ਡੰਡ ਪਾਉਣਾ, ਮੁਹਾ. ਰੌਲਾ ਪਾਉਣਾ, ਸ਼ੋਰ ਪਾਉਣਾ

–ਡੰਡ ਪੈਣਾ, ਮੁਹਾ. ਸ਼ੋਰ ਹੋਣਾ, ਰੌਲਾ ਪੈਣਾ

**ਡੰਡ,³** [ਹਿੰ. डंड, डण्ड=ਡੌਲਾ∠ਸੰ. डंड=ਬਾਂਹ] ਪੁ. ੧. ਡੌਲਾ; ੨. ਡੌਲ ਦਾ ਇਕ ਗਹਿਣਾ, ਟਾਡ; ੩. ਇਕ ਕਸਰਤ ਜਿਸ ਵਿਚ ਦੋਵੇਂ ਹੱਥ ਤੇ ਪੱਬ ਜ਼ਮੀਨ ਉੱਤੇ ਰੱਖ ਕੇ ਤੇ ਛਾਤੀ ਨੂੰ ਜ਼ਮੀਨ ਵੱਲ ਝੁਕਾ ਝੁਕਾ ਕੇ ਮੁੜ ਮੁੜ ਉਭਾਰਿਆ ਜਾਂਦਾ ਹੈ (ਲਾ. ਕ੍ਰਿ. ਕੱਢਣਾ, ਪੇਲਣਾ, ਮਾਰਨਾ, ਲਾਉਣਾ)

–ਡੰਡ ਬੈਠਕਾਂ, ਇ. (ਬ. ਵ,) ਡੰਡ ਪੇਲਣ ਅਤੇ ਬੈਠਕਾਂ ਕੱਢਣ ਦੀ ਵਰਜ਼ਸ਼

**ਡੰਡਉਤ,** [ਸੰ. दण्डवत] ਇ. ਲੰਮਾਂ ਪੈ ਕੇ ਮੱਥਾ ਟੇਕਣ ਦੀ ਕਿਰਿਆ

–ਡੰਡਉਤ ਬੰਦਨਾ, ਇ. ਅਸ਼ਟਾਂਗ ਪ੍ਰਣਾਮ

**ਡਡਹੁ ਲਿੱਕਾ,** ਵਿ. ਵੇਖੋ ਡੱਡੋ ਰਿੱਕਾ

"ਡਡਹੁ ਲਿੱਕਾ ਮਾਂ ਪੁੱਛੇ, ਸਵਾਣੀ ਹੈਂ ਕਿ ਸਰੀਤਾ"
(ਸਾਹਿੱਤਵਾੜੀ)

**ਡਡਹੇੜ੍ਹਾਂ,** (ਮੁਲ.) ਪੁ. ਇਕ ਤਰ੍ਹਾਂ ਦਾ ਪੰਛੀ (ਮ. ਸਿੰ.)

**ਡੰਡਕਣਾ,**
**ਡੰਡਕੜਾ,** ] ਪੁ. ਡੰਡਾ, ਡੰਡੋਰਕਾ (ਪੋਠੋ. ਕੋ.) (ਲਾ. ਕ੍ਰਿ. ਵਜਾਉਣਾ)

**ਡੰਡਕਾ,** (ਪੋਠੋ.) [ਡੰਡ (੧)+ਕਾ] ਪੁ. ਡੰਡੋਰਕਾ, ਛੋਟਾ ਜਿਹਾ ਡੰਡਾ (ਲਾ. ਕ੍ਰਿ. ਵਜਾਉਣਾ

–ਡੰਡਕੇ ਮਾਰਨਾ,⁰ ਮੁਹਾ. ਡੰਡੇ ਵਜਾਉਂਦੇ ਫਿਰਨਾ

**ਡੰਡ ਕਮੰਡਲ,** [ਡੰਡ=ਡੰਡਾ+ਕਮੰਡਲ] ਪੁ. ਸਾਜ਼ ਸਮਾਨ, ਲਕਾ-ਤੁਕਾ

**ਡੰਡਕਾਰ,** [ਸੰ. दण्डकारण्य] ਪੁ. ਇਕ ਪੁਰਾਣਾ ਜੰਗਲ ਜੋ ਵਿੰਧਿਆਚਲ ਤੋਂ ਲੈਕੇ ਗੋਦਾਵਰੀ ਨਦੀ ਦੇ ਕੰਢੇ ਤੀਕ ਫੈਲਿਆ ਹੋਇਆ ਸੀ : "ਉਸ ਡਰਾਉਣੇ ਡੰਡਕਾਰ, ਅੰਧਕਾਰ ਵਿਚ ਦਸਰਥ ਨੇ ਦੇਖਿਆ" (ਰਾਮਕਥਾ)

**ਡੰਡਣਾ,** ਕ੍ਰਿ. ਸਕ. ਵੇਖੋ ਡੰਨਣਾ

**ਡੰਡਤਾਲ,** (ਪੋਠੋ.) ਪੁ. ਤੀਰ ਵਰਗਾ ਸਿੱਧਾ ਲੋਹੇ ਦਾ ਇਕ ਸਾਜ਼ ਜਿਸਨੂੰ ਇਕ ਹੋਰ ਸੀਖ ਨਾਲ ਵਜਾਇਆ ਜਾਂਦਾ ਹੈ



ਡੰਡਤਾਲ

**ਡੰਡਧਰ,** [ਡੰਡ=ਡੰਡਾ+ਧਰ] ਪੁ. ੧. ਡੰਡਾ ਰੱਖਣ ਵਾਲਾ ਦੋਬਦਾਰ; ਡੰਡਾਧਾਰੀ ੨. ਸੰਨਿਆਸੀ : "ਕਾਹੂ ਹੋ ਡੰਡਧਰਿ ਹੋ" (ਗਉ. ਮ. ੫)

**ਡੰਡਮਡੰਡੀ,** [ਡੰਡ (ਾ)+ਮ+ਡੰਡਾ (ਾ)+ਈ] ਇ. ਆਪੋ ਵਿਚ ਡੰਡਿਆਂ ਨਾਲ ਲੜਨ ਦਾ ਭਾਵ (ਲਾ. ਕ੍ਰਿ. ਹੋਣਾ)

ਕ੍ਰਿ. ਵਿ. ਆਪੋ ਵਿਚ ਡੰਡਿਆਂ ਨਾਲ ਲੜਦਿਆਂ ਹੋਇਆਂ

**ਡੰਡਯਾ,** ਪੁ. ਵੇਖੋ ਡੰਡੀਆਂ (ਲੁ. ਕੋ.)

**ਡੱਡਰ,** (ਪੋਠੋ.) ਪੁ. ਜ਼ਾਹਿਰੀ ਦਿਖਾਵਾ

–ਡੱਡਰ ਥੱਪਣਾ, ਮੁਹਾ. ਜ਼ਾਹਿਰੀ ਦਿਖਾਵਾ ਕਰਨਾ (ਪੋਠੋ. ਕੋ.)

**ਡੱਡਰਾ**[1], [ਟ. ਕ. ਸਿੰ. ਡਡਰੁ] ਵਿ. ਅਧਪੱਕਿਆ : (ਲੁ.ਕੋ.) "ਹਰੀ ਜਹੀ ਨਹਿ ਡਡੁਰੀ ਪਕੀ ਬਢਣ-ਹਾਰ" (ਸ੍ਰੀ. ਮ. ੫.)

**ਡੱਡਰਾ**[2], [ਟ. ਕ. ਹਿੰ. दरदरा] ਵਿ. ੧. ਮੋਟਾ ਪੀਠਾ ਹੋਇਆ, ਗਰਗਰਾ ਜਾਂ ਕਰਕਰਾ (ਜਟਕੀ); ੨. ਮਜ਼ਬੂਤ, ਮੋਟਾ (ਕਪੜਾ)

**ਡਡਰੀ,** [ਡੱਡਰਾ+ਈ] ਵਿ. ੧. ਮੋਟੀ ਮੋਟੀ ਪੀਠੀ ਹੋਈ, ਦਰਦਰੀ; ੨. ਮਜ਼ਬੂਤ, ਮੋਟੀ

**ਡੰਡਲ,** [ਡੰਡ (ਿ)+ਲ, ਟ. ਕ. ਹਿੰ. डंठल] ਪੁ. ਗੋਭੀ ਆਦਿ ਦੇ ਫੁੱਲ ਨੂੰ ਕੱਟਣ ਮਗਰੋਂ ਬਾਕੀ ਬਚਿਆ ਹਿੱਸਾ, ਡੰਡਲ

**ਡੱਡਾ**[1], ਪੁ. ਗੁਰਮੁਖੀ ਵਰਣਮਾਲਾ ਦਾ ਅਠਾਰ੍ਹਵਾਂ ਅੱਖਰ, ਟਵਰਗ ਦੇ ਤੀਜੇ ਅੱਖਰ ਦਾ ਨਾ, 'ਡ' ਦਾ ਉਚਾਰਣ

**ਡੱਡਾ**[2], ਪੁ. ਛੋਲਿਆਂ ਜਾਂ ਮਟਰ ਆਦਿ ਦੀ ਹਰੀ ਫਲੀ ਜਿਸ ਦੇ ਵਿਚ ਦਾਣੇ ਹੁੰਦੇ ਹਨ. ਟਾਂਟ

**ਡੱਡਾ,** ਵਿ. ਅਧਭੁੱਜਾ, ਅੱਧਪੱਕਿਆ ਆਹਬੂ

**ਡੰਡਾ**[1], [ਹਿੰ. दण्डी / ਸੰ. दण्डिन्] ਪੁ. ਸਿਰੋਂ ਪੈਰੋਂ ਨੰਗੇ ਫ਼ਕੀਰਾਂ ਦੀ ਇਕ ਕਿਸਮ (ਲੁ. ਕੋ.)

**ਡੰਡਾ**[2], [<ਪ੍ਰਾ. डंड, दंड; ਸੰ. दण्ड] ਪੁ. ਸੋਟੀ, ਸੋਟਾ, ਡੰਡੋਰਕਾ, ਟੰਬਾ; ੨. ਲੱਕੜੀ ਦੀ ਪੌੜੀ ਦਾ ਡੰਡਾ; ੩. ਗੱਤਕਾ; ੪. ਥੰਮ੍ਹੀ (ਬਿ.)

–ਡੰਡਾ ਸੇਮ[0], (ਖੇਤੀ ਬਾੜੀ) ਇ. ਇਕ ਕਿਸਮ ਦੀ ਸੇਮ ਜਿਸ ਨੂੰ ਲੰਮੀਆਂ ਲੰਮੀਆਂ ਫਲੀਆਂ ਲਗਦੀਆਂ ਹਨ (Pole Bean)

–ਡੰਡਾ ਕੂੰਡਾ, ਪੁ. ਸਾਜ਼ ਸਮਾਨ, ਲਕਾ ਤੁਕਾ

–ਡੰਡਾ ਖੜਕਣਾ, ਮੁਹਾ. ਲੜਾਈ ਝਗੜਾ ਹੋਣਾ, ਬਖਾਧ ਪੈਣਾ

–ਡੰਡਾ ਖੂੰਡਾ ਹੋਣਾ, (ਪੋਠੋ.) ਮੁਹਾ. ਡੰਡਮ-ਡੰਡੀ ਹੋਣਾ

–ਡੰਡਾ ਚੁੰਮਣ, (ਪੋਠੋ.) ਪੁ. ਵੇਖੋ ਡੰਡਾ ਡੁੱਕ

–ਡੰਡਾ ਡੁੱਕ, ਪੁ. ਇਕ ਖੇਡ ਜਿਸ ਵਿਚ ਇਕ ਮੁੰਡਾ ਡੰਡਾ ਡੁੱਕ ਲੱਤ ਹੇਠ ਦੀ ਲੰਘਾ ਦੂਰ ਸੁੱਟ ਦੇਂਦਾ ਹੈ ਤੇ ਪਿੱਤੀ ਦੇਣ ਵਾਲਾ ਉਸ ਡੰਡੇ ਨੂੰ ਚੁੱਕਣ ਜਾਂਦਾ ਹੈ ਬਾਕੀ ਹਾਣੀ ਦਰਖ਼ਤ ਉੱਤੇ ਜਾ ਚੜ੍ਹਦੇ ਹਨ, ਪੀਲ ਪਲਾਂਘਾ

–ਡੰਡਾ ਡੁੱਕਣਾ, ਕ੍ਰਿ. ਸਮਾ. ਗੁੱਲੀ ਡੰਡੇ ਅਥਵਾ ਪੀਲ ਪਲਾਂਘੇ ਦੀ ਖੇਡ ਵਿਚ ਡੰਡੇ ਨੂੰ ਚੁੰਮ ਕੇ ਰੱਖ ਦੇਣਾ ਜਾਂ ਪਰ੍ਹੇ ਸੁੱਟ ਦੇਣਾ

–ਡੰਡਾ ਡੇਰਾ, ਮੁਹਾ. ਲਕਾ ਤੁਕਾ, ਸਾਜ਼ ਸਮਾਨ

–ਡੰਡਾ ਡੋਲੀ, ਇ. ਮੁੰਡਿਆਂ ਦੀ ਇਕ ਖੇਡ ਜਿਸ ਵਿਚ ਦੋ ਹਾਣੀ ਆਪਣੀਆਂ ਬਾਹਾਂ ਜਾਂ ਡੰਡਿਆਂ ਨੂੰ ਜੋੜਦੇ ਤੇ ਤੀਜੇ ਸਾਥੀ ਨੂੰ ਚੁੱਕ ਕੇ ਇੱਧਰ ਉਧਰ ਘੁਮਾਉਂਦੇ ਹਨ (ਲਾ. ਕ੍ਰਿ. ਕਰਨਾ)



ਡੰਡਾਡੋਲੀ

–ਡੰਡਾ ਥੋਹਰ, ਪੁ. ਥੋਹਰ ਦੀ ਇਕ ਕਿਸਮ ਜੋ ਡੰਡੇ ਵਰਗੀ ਹੁੰਦੀ ਹੈ, ਇਸ ਨੂੰ ਵਾੜ ਵਜੋਂ ਲਾਇਆ ਜਾਂਦਾ ਹੈ, ਇਸ ਦਾ ਦੁੱਧ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ

–ਡੰਡਾਧਾਰੀ, ਵਿ. ਪੁ. ਡੰਡਾ ਰੱਖਣ ਵਾਲਾ, ਚੋਬਦਾਰ

–ਡੰਡਾ ਪੀਰ ਹੈ ਬਿਗੜਿਆਂ (ਵਿਗੜਿਆਂ) ਤਿਗੜਿਆਂ ਦਾ, ਅਖੌ. ਸਖ਼ਤੀ ਨਾਲ ਵਿਗੜੇ-ਤਿਗੜੇ ਵੀ ਰਾਹ ਤੇ ਆ ਜਾਂਦੇ ਹਨ

–ਡੰਡਾ ਪੁਲਸ, ਇ. ਪੁਰਾਣੇ ਜੁਰਮਾਂ ਦੀ ਤਫ਼ਤੀਸ਼ ਕਰਨ ਵਾਲਾ ਪੁਲਸ ਦਾ ਸਟਾਫ਼ ਜਿਸ ਦੀ ਸਖ਼ਤੀ ਪਰਸਿੱਧ ਹੈ

–ਡੰਡਾ-ਬੇੜੀ, ਇ. ਇਕ ਪਰਕਾਰ ਦੀ ਬੇੜੀ ਜਿਸ ਦੇ ਵਿਚ



ਡੰਡਾਬੇੜੀ

ਇਕ ਲੋਹੇ ਦੀ ਸਿੱਧੀ ਸੀਖ ਹੁੰਦੀ ਹੈ, ਇਸ ਨਾਲ ਕੈਦੀ ਸੌਖਿਆਂ ਤੁਰ ਨਹੀਂ ਸਕਦਾ

–ਡੰਡਾ ਵਰ੍ਹਨਾ, ਮੁਹਾ. ਬਹੁਤ ਮਾਰ ਪੈਣਾ

–ਡੰਡੇ ਖਾਣਾ, ਮੁਹਾ. ਡੰਡਿਆਂ ਦੀ ਮਾਰ ਸਹਿਣਾ, ਖ਼ੂਬ ਮਾਰ ਖਾਣਾ

–ਡੰਡੇ ਡੰਡੇ ਬਾਜਰਾ, ਡੱਡ-ਟੱਪ ਜਵਾਰ,<br>ਘਣੀ ਕਣਕ-ਉੱਠ ਬਹੇ ਵੰਡ ਵਾੜ, } ਅਖੌ.

ਬਾਜਰਾ ਡੰਡੇ ਕੁ ਦੇ ਫ਼ਾਸਲੇ ਤੇ, ਜਵਾਰ ਡੱਡ ਦੀ ਟਪੋਸੀ ਜਿੰਨੇ ਫ਼ਾਸਲੇ ਤੇ ਕਣਕ ਨੇੜੇ ਤੋਂ ਨੇੜੇ ਅਤੇ ਕਪਾਹ ਐਨੀ ਦੂਰੀ ਤੇ ਬੀਜਣੀ ਚਾਹੀਦੀ ਹੈ ਕਿ ਪੌਦਿਆਂ ਵਿਚਕਾਰ ਉਠ ਬੈਠ ਸਕੇ (ਸ਼ਾਹਪੁਰੀ)

–ਡੰਡੇ ਵਜਾਉਣਾ, ਮੁਹਾ. ਬੇਕਾਰ ਫਿਰਨਾ, ਵਿਹਲੇ ਫਿਰਨਾ

–ਡੰਡੇ ਵਜਾਉਂਦੇ ਫਿਰਨਾ, ਮੁਹਾ. ਆਵਾਰਾ ਫਿਰਨਾ, ਮਾਰਿਆ ਮਾਰਿਆ ਫਿਰਨਾ, ਬੇਕਾਰ ਫਿਰਨਾ

–ਡੰਡੇ ਵਰਗਾ ਜਵਾਨ, ਪੁ. ਸੋਹਣਾ, ਲੰਮਾ ਅਤੇ ਤਕੜਾ ਗਭਰੂ

ਡੰਡੋ ਡੰਡੀ ਹੋਣਾ, ਮੁਹਾ. ਆਪੋ ਵਿਚ ਡੰਡਿਆਂ ਨਾਲ ਲੜਨਾ

–ਖਾਣ ਪੀਣ ਨੂੰ ਬਾਂਦਰੀ,<br>ਡੰਡੇ ਖਾਣ ਨੂੰ ਰਿੱਛ, } ਅਖੌ.

ਜਦੋਂ ਮਿਹਨਤ ਕੋਈ ਕਰੇ ਤੇ ਉਸ ਦਾ ਫ਼ਾਇਦਾ ਕੋਈ ਹੋਰ ਉਠਾਵੇ ਤਦੋਂ ਕਹਿੰਦੇ ਹਨ

**ਡਡਾਰ**, ਪੁ. ਡੇਹਮੂੰ, ਦੰਦਈਆ (ਪੋਠੋ. ਕੋ.)

**ਡਡਿਆਉਣਾ**, [ਹਿੰ. ਢਾੜ ਤੋਂ ਨਾਮ ਧਾਤੂ] ਕ੍ਰਿ. ਅਕ. ਡਰ ਜਾਣਾ, ਡਰ ਨਾਲ ਚੀਕਣਾ, ਡਾਡਾਂ ਮਾਰਨਾ

–ਡਡਿਆ ਉੱਠਣਾ, ਕ੍ਰਿ. ਸਮਾ. ਡਰ ਕੇ ਚੀਕਾਂ ਮਾਰਨਾ

–ਡਡਿਆ ਕੇ ਉੱਠਣਾ. ਕ੍ਰਿ. ਸਮਾ. ਬੱਚੇ ਦਾ ਤ੍ਰਭਕ ਕੇ ਚੀਕਾਂ ਮਾਰਦੇ ਜਾਗ ਉੱਠਣਾ

**ਡਡਿਆਕ**⁰, **ਡਡਿਆਟ**⁰, ] [ਡਡਿਆਉਣਾ] ਪੁ. ਡਡਿਆਉਣ ਦਾ ਭਾਵ ਜਾਂ ਕਿਰਿਆ

**ਡਡਿਆਣਾ**, ਕ੍ਰਿ. ਅਕ. ਵੇਖੋ ਡਡਿਆਉਣਾ

**ਡੱਡੀ**, [ਡੱਡ+ਈ] ਇ. ਵੇਖੋ ਡੱਡ

–ਡੱਡੀ ਮੱਛੀ ਸਭ ਹਜ਼ਮ ਕਰ ਜਾਣਾ, ਮੁਹਾ. ਚੰਗੀ ਮੰਦੀ ਸਭ ਚੀਜ਼ ਚਟ ਕਰ ਜਾਣਾ

**ਡੰਡੀ**[1], [ਹਿੰ. ਦਣਡੀ] ਪੁ. ਸਨਿਆਸੀਆਂ ਦਾ ਇਕ ਭੇਦ ਜੋ ਹੱਥ ਵਿਚ ਡੰਡਾ ਤੇ ਕਮੰਡਲ ਰੱਖਦੇ ਹਨ

–ਡੰਡੀ ਸੁਆਮੀ, ਪੁ. ਇਕ ਵਿਸ਼ੇਸ਼ ਪਰਕਾਰ ਦੇ ਸਨਿਆਸੀ ਜੋ ਹੱਥ ਵਿਚ ਦੰਡ ਰਖਦੇ ਹਨ

**ਡੰਡੀ**[2], [ਡੰਡ (੧)+ਈ] ਇ. ੧. ਦਸਤਾ, ਹੱਥਾ; ੨. ਤਰੱਕੜੀ ਦੀ ਸੋਟੀ ਜਿਸ ਦੇ ਦੋਹਾਂ ਸਿਰਿਆਂ ਉੱਤੇ ਛਾਬੇ ਬੱਧੇ ਹੋਏ ਹੁੰਦੇ ਹਨ;

–ਡੰਡੀ ਮਾਰ, ਵਿ. ਘਟ ਤੋਲਣ ਵਾਲਾ

–ਡੰਡੀ ਮਾਰਨਾ, ਮੁਹਾ. ਘੱਟ ਤੋਲਣਾ

**ਡੰਡੀ**[3], [ਹਿੰ. ਡੰਠੀ, ਡਾਂਠੀ, ਡਾਂਠ<ਡਾਂੜ<ਸੰ. ਦਣਡ] ਇ. ਫੁੱਲ ਫਲ ਪੱਤੇ ਆਦਿ ਨੂੰ ਟਾਹਣੀ ਨਾਲ ਜੋੜਨ ਵਾਲੀ ਪਤਲੀ ਸ਼ਾਖ

**ਡੰਡੀ**[4], ਇ. ੧. ਵਿਸਰਾਮ ਚਿੰਨ੍ਹ; ੨. ਪੂਰਨ ਵਿਸਰਾਮ ਚਿੰਨ੍ਹ ਫ਼ੁਲ-ਸਟਾਪ ( । )

**ਡੰਡੀ**[5], [ਟ. ਕ. ਹਿੰ. ਡੰਡੀ=ਮੁਰਕੀ] ਇ. ਕੰਨ ਦਾ ਇਕ ਗਹਿਣਾ

–ਡੰਡੀ ਝੁਮਕੀ, ਇ. ਝੁਮਕੀ ਵਾਲੀ ਡੰਡੀ



ਡੰਡੀ ਝੁਮਕੀ

ਡੰਡੀ[6], [ਹਿੰ. (ਪਗ) ਡੰਡੀ] ਇ. ਛੋਟਾ ਤੇ ਘਟ ਚੌੜਾ ਰਾਹ, ਪਗ-ਡੰਡੀ

–ਡੰਡੀ ਪਾਉਣਾ, ਮੁਹਾ. ੧. ਤੋਰਨਾ, ਵਿਦਾ ਕਰਨਾ; ੨. ਰਾਹ ਪਾਉਣਾ

–ਡੰਡੀ ਪੈਣਾ, ਮੁਹਾ. ਰਾਹ ਫੜਨਾ, ਚਲੇ ਜਾਣਾ (ਪੁਆ. ਕੋ.)

–ਡੰਡੀ ਫੜਨਾ, ਮੁਹਾ. ਡੰਡੀ ਪੈਣਾ (ਪੁਆ. ਕੋ.)

ਡਡੀਆ, [ਡੰਡੀਆ[1]] ਇ. ਉਹ ਸਾੜ੍ਹੀ ਜਿਸ ਵਿਚ ਲੰਮੇ ਰੁਖ਼ ਗੋਟਾ ਲਾ ਕੇ ਧਾਰੀਆਂ ਬਣਾਈਆਂ ਹੋਣ: "ਕਹੁ ਡਡੀਆ ਬਾਧੈ ਧਨ ਖਰੀ ਪਾਹੂ ਘਰਿ ਆਏ ਮੁਕਲਾਊ ਆਏ" (ਗਉ. ਕਬੀਰ.)

ਡੰਡੀਆ[1], [ਹਿੰ. ਡੰਡਿਯਾ; ਡੰਡਿ<ਡਾਂਡੀ=ਸਿੱਧੀ ਲੀਕ+ਯਾ=ਆ] ਪੁ. ਇਕ ਕਿਸਮ ਦਾ ਜ਼ਨਾਨਾ ਦੁਪੱਟਾ (ਬਿ.)

ਡੰਡੀਆ[2], [ਹਿੰ. ਡੰਡਿਯਾ>ਦਣ੍ਡ=ਜੁਰਮਾਨਾ] ਪੁ. ਮਸੂਲ ਉਗਰਾਹੁਣ ਵਾਲਾ

ਡੰਡੀਆ[3], [ਡੰਡ[2] (੧)+ਈਆ] ਪੁ. ਪੱਕਾ ਡੰਡਾ

ਡੰਡੀਦਾਰ, [ਡੰਡੀ[2]+ਦਾਰ] ਵਿ. ਤੋਲਣ ਦਾ ਕੰਮ ਕਰਨ ਵਾਲਾ, ਤੋਲਾ

ਡਡੁਰੀ, ਵਿ. ਵੇਖੋ ਡਡਰੀ: "ਹਰੀ ਨਹੀ ਨਹਿ ਡਡੁਰੀ ਪਕੀ ਬਢਣਹਾਰ" (ਸ੍ਰੀ. ਮ. ੫.)

ਡੱਡੂ, [ਪ੍ਰਾ. ਡੇਡ੍ਡੁਰ; ਸੰ. ਦਦੁੱਰ] ਪੁ. ਪਾਣੀ ਦਾ ਇਕ ਜਾਨਵਰ, ਮੇਂਡਕ

ਡੱਡੂੰ, (ਪੋਠੋ.) ਪੁ. ਡੱਡੂ

–ਡੱਡੂੰ ਭੰਨਣਾ. ਮੁਹਾ, ਗੰਦ ਮੰਦ ਪਾ ਕੇ ਭਰੇ ਮਿੱਟੀ ਦੇ ਡੋਲੇ ਜਾਂ ਡੋਲੀ ਨੂੰ ਔੜ ਦੇ ਸਮੇਂ ਕਿਸੇ ਕਰੜੇ ਸੁਭਾ ਵਾਲੇ ਬੋਢੇ ਜਾਂ ਬੁੱਢੀ ਦੇ ਘਰ ਜਾ ਕੇ ਅਚਾਨਕ ਸੁੱਟ ਆਉਂਦੇ ਹਨ। ਲੋਕਾਂ ਦਾ ਵਹਿਮ ਹੈ ਕਿ ਇਉਂ ਕੀਤਿਆਂ ਜੇ ਉਹ ਗਾਲ੍ਹਾਂ ਕੱਢੇ ਤਾਂ ਮੀਂਹ ਪੈਂਦਾ ਹੈ (ਪੋਠੋ. ਕੇ.)

ਡੰਡੂਲ,[0] ਪੁ. ਮਿੱਟੀ ਉਡਾਂਦੀ ਹੋਈ ਤੇਜ਼ ਹਵਾ, ਵਾ-ਵਰੋਲਾ, ਬਲੂਹਟਾ "ਡਾਢੀ ਘੋਟ ਪਵੇ ਦਿਲ ਤਾਈਂ ਪਾਏ ਸੂਲ ਡੰਡੂਲਾਂ" (ਸੈ.)

ਡੰਡੋਰਕਾ, [ਡੰਡ[2] (੧) ਓਰ+ਕਾ] ਪੁ. ਛੋਟਾ ਡੰਡਾ, ਡੰਡਾ

ਡੰਡੋਰਿਕਾ, ਪੁ. ਵੇਖੋ ਡੰਡੋਰਕਾ

ਡੱਡੋਰਿੱਕਾ, [ਡਡਿਆਉਣਾ=ਡਰ ਜਾਣਾ] ਸਹਿਮਿਆ ਹੋਇਆ (ਬਿ.)

ਡੱਡੋਲਿਕਾ, ਵਿ. ਵੇਖੋ ਡਡੋਰਿੱਕਾ

ਡੱਡੋੜਿਕਾ, ਵਿ. ਵੇਖੋ ਡੱਡੋਰਿੱਕਾ

ਡੰਡੌਤ, [ਸੰ. ਦਣ੍ਡਵਤ੍] ਇ. ਲੰਮਾ ਪੈ ਕੇ ਮੱਥਾ ਟੇਕਣ ਦੀ ਕਿਰਿਆ

–ਡੰਡੌਤ ਬੰਦਨਾ, ਇ. ਅਸ਼ਟਾਂਗ ਪ੍ਰਨਾਮ

ਡਢਵਾਲ, ਪੁ. ਇਕ ਰਾਜਪੂਤ ਜ਼ਾਤੀ ਜੋ ਹੁਸ਼ਿਆਰਪੁਰ ਦੇ ਜ਼ਿਲ੍ਹੇ ਵਿਚ ਵਸਦੀ ਹੈ

ਡਢਿਆਈ, [ਡਢ∠ਡਾਢਾ+ਈ, ਆਈ] ਇ. ੧. ਡਾਢਾਪਣ, ਜ਼ੋਰਾਵਰੀ; ੨. ਦ੍ਰਿੜ੍ਹਤਾ, ਪਕਿਆਈ; ੩. ਮਜ਼ਬੂਤੀ

ਡਢੇਰਾ, [ਡਢ∠ਡਾਢਾ+ਏਰਾ] ਵਿ. ਕੁਝ ਵਧ ਡਾਢਾ

ਡਢੇੜ੍ਹਾ, ਪੁ. ਸਪਤ-ਰਿਸ਼ੀ

ਡਥਾ, ਪੁ. ਦੱਥਾ (ਜਟਕੀ)

ਡੰਦ,[1] [ਸੰ. ਦਨ੍ਤ] ਪੁ. ਦੰਦ (ਜਟਕੀ)

ਡੰਦ,[2] [ਸੰ. ਦਣ੍ਡ] ਪੁ. ਮਾਮਲਾ, ਲਗਾਨ, ਇਸ ਸ਼ਬਦ ਦੀ ਵਰਤੋਂ ਡੇਰਾ-ਇਸਮਾਈਲ-ਖ਼ਾਨ ਦੇ ਜ਼ਿਲ੍ਹੇ ਦੀ ਗੁਨਾਲ ਵਾਦੀ ਵਿਚ ਕੀਤੀ ਜਾਂਦੀ ਹੈ (ਮ. ਸਿੰ.)

–ਡੰਦ ਕਢਣ, ਮੁਹਾ. ਦੰਦ ਕੱਢਣਾ (ਜਟਕੀ)

ਡੰਦਵਣ, [ਹਿੰ. ਦਤੁਵਨ=ਦਾਤਨ] ਪੁ. ੧. ਦਾਤਣ; ੨. ਬੂਟੇ ਦੀ ਕਲਮ (ਜਟਕੀ)

ਡੰਦਾ, ਪੁ. ਦੰਦਾ (ਜਟਕੀ)

ਡੰਦਾਲ, ਪੁ. ਦੰਦਲੀ (ਜਟਕੀ)

ਡੰਦਾਲੀ, ਇ. ਦੰਦਾਲੀ (ਜਟਕੀ)

ਡੰਦੀਲੀ, [ਡੰਦ∠ਦੰਦ+ਈਲੀ] ਇ. ਦੰਦ ਸਾਫ਼ ਕਰਨ ਵਾਲੀ ਛਿੰਗ (ਜਟਕੀ)

ਡਧਰ, ਪੁ. ਧੱਦਰ (ਜਟਕੀ)

ਡਧੜੀ, [ਡਧ=ਦਧ∠ਸੰ. ਦਾਘ√ਦਹ੍=ਸਾੜਨਾ+ੜੀ] ਇ. ਹੋਲਾਂ ਜਾਂ ਉਮੀਆਂ (ਜਟਕੀ)

ਡਨ, ਪੁ. ਜ਼ੋਰ, ਧੱਕਾ, ਤਸ਼ੱਦਦ (ਜਟਕੀ)

ਡੰਨ, [ਸੰ. ਦਣ੍ਡ=ਸਜ਼ਾ, ਜੁਰਮਾਨਾ] ਪੁ. ੧. ਸਜ਼ਾ; ੨. ਜੁਰਮਾਨਾ, ਚੱਟੀ (ਲਾ. ਕ੍ਰਿ. ਦੇਣਾ, ਭਰਨਾ, ਭੁਗਤਣਾ ਲਾਉਣਾ)

ਡੰਨਣ, ਇ. ਦਾਤਨ (ਮ. ਸਿੰ.)

ਡੰਨਣਾ, [ਡੰਨ+ਣਾ] ਕ੍ਰਿ. ਸਕ. ੧. ਜੁਰਮਾਨਾ ਕਰਨਾ, ਡੰਡ ਲਾਉਣਾ; ੨. ਸਜ਼ਾ ਦੇਣਾ

ਡੰਨਾ, ਪੁ. ਕੜੀਆਂ ਦੇ ਟੇਢ ਤੇ ਲਾਇਆ ਢਾਨਾ, ਬਰਗਾ (ਜਟਕੀ)

ਡੰਨਾਂ, [ਡੰਡਾ[2]] ਪੁ. ੧. ਡੰਡਾ, ਸੋਟੀ; ੨. ਉਹ ਸੋਟੀ ਜਿਸ ਨਾਲ ਜਾਨਵਰਾਂ ਨੂੰ ਫਾਹੁਣ ਵਾਲੇ ਜਾਲ ਨੂੰ ਆਸਰਾ ਦਿੱਤਾ ਜਾਂਦਾ ਹੈ (ਜਟਕੀ)

ਡੰਨ੍ਹਾਂ, ਪੁ. ਡੰਡਾ[2] (ਜਟਕੀ)

**ਡੰਨੀ**, ਇ. ੧. ਕੰਨਾਂ ਦੀ ਡੰਡੀ; ੨; ਤਕੜੀ ਦੀ ਡੰਡੀ; ੩. ਫੁੱਲ ਦੀ ਡੰਡੀ ੪. ਕੜਛੀ, ਉਸਤਰੇ, ਪੱਖੇ ਆਦਿ ਦੀ ਡੰਡੀ ੫. ਪਤਵਾਰ (ਜਟਕੀ)

–ਡੰਨੀ ਝੁਮਕੀ, ਇ. ਝੁਮਕੀ ਡੰਡੀ (ਪੋਠੋ. ਕੋ.)

**ਡਪਟ**,[1] [ਡਪਟਣਾ[੨]] ਇ. ੧. ਝਾੜ-ਝੰਬ, ਝਿੜਕ (ਬਿ.) (ਲਾ. ਕ੍ਰਿ.) (ਇਹ ਸ਼ਬਦ ਆਮ ਕਰਕੇ ਡਾਂਟ ਦੇ ਪਿੱਛੇ ਲਗ ਕੇ ਬੋਲਿਆ ਜਾਂਦਾ ਹੈ)

**ਡਪਟ**,[2] [ਡਪਟਣਾ[੨]] ਇ. ਸਰਪਟ ਦੌੜ

**ਡਪਟਣਾ**[1], [ਡਾਂਟਣਾ ਕ੍ਰਿ. ਸਕ. ਝਿੜਕਣਾ, ਡਾਂਟਣਾ (ਬਿ.) (ਲਾ. ਕ੍ਰਿ. ਦੇਣਾ) (ਇਹ ਸ਼ਬਦ ਡਾਂਟਣਾ ਦੇ ਪਿੱਛੇ ਲਾ ਕੇ ਵਰਤਿਆ ਜਾਂਦਾ ਹੈ)

**ਡਪਟਣਾ**[2], [ਹਿੰ. डपटना [डपट <प्रा. दवड सं. √धव्=ਦੌੜਨਾ+ना)] ਕ੍ਰਿ. ਅਕ. ਸਰਪਟ ਦੌੜਨਾ

**ਡੱਪਟਾ**, (ਪੁਆ.) ਪੁ. ਦੁਪੱਟਾ

**ਡੱਪਟੀ**, (ਪੁਆ.) ਇ. ਦੁਪੱਟੀ

**ਡੱਫ**, [ਫ਼ਾ. ਦਫ਼, دف ਇ. ਇੱਕ ਪਾਸਿਉਂ ਚੰਮ ਨਾਲ ਮੜ੍ਹਿਆ ਇੱਕ ਸਾਜ਼ ਜਿਸ ਨੂੰ ਡੱਗੇ ਜਾਂ ਹੱਥ ਨਾਲ ਵਜਾਉਂਦੇ ਹਨ (ਲਾ. ਕ੍ਰਿ. ਵਜਾਉਣਾ)



ਡੱਫ

–ਡੱਫ ਫੇਰਨਾ. ਮੁਹਾ. ਮੁਨਾਦੀ ਕਰਨਾ

**ਡੰਫ**, [ਪ. डंभ<ਸੰ. दम्भ=ਪਾਖੰਡ] ਪੁ. ਪਾਖੰਡ ; "ਡੰਫੁ ਕਰਹੁ ਕਿਆ ਪ੍ਰਾਣੀ?" (ਆਸਾ ਪਟੀ ਮ. ੧)

**ਡੱਫਣਾ**, [ਟ. ਕ. ਪੋਠੋ. ਡਾਫਣਾ] ਕ੍ਰਿ. ਸਕ. ਬਹੁਤ ਖਾਣਾ ਜਾਂ ਪੀਣਾ, ਹਾਬੜਿਆਂ ਵਾਂਗ ਖਾਣਾ : "ਖਾਣ ਨੂੰ ਰਖੋ ਅੱਗੇ ਜੋ ਕੁਝ, ਅੰਨ੍ਹੇ ਵਾਂਗੂੰ ਜਾਵੇ ਡੱਫ" (ਦੀਵਾਨ ਕੁਸ਼ਤਾ, ਕੁਸ਼ਤਾ)

**ਡਫ਼ਰ**, [ਅੰਗ. Duffer] ਵਿ. ਮੂਰਖ. ਬੁੱਧੂ

**ਡੱਫਲ**, [ਡੱਫ+ਲ] ਵਿ. ੧. ਮੋਟੇ ਪੇਟ ਵਾਲਾ; ੨. ਬੇਡੌਲ ਸਰੀਰ ਵਾਲਾ

–ਡੱਫਲ ਕੌਡਾ, ਪੁ. ਕੌਡੀਆਂ ਨੂੰ ਫੁੰਡਣ ਲਈ ਸਿੱਕਾ ਆਦਿ ਭਰੀ ਵੱਡੀ ਕੌਡੀ

**ਡਫਲਾ**,[ਡਫ+ਲਾ] ਪੁ. ਇਕ ਤਰ੍ਹਾਂ ਦੀ ਡਫ

–ਡਫਲੀ, [ਡਫਲ (ਾ)+ਈ] ਇ. ਨਿੱਕਾ ਡਫਲਾ, ਨਿੱਕੀ ਡਫ

–ਡਫਲੀ ਵੱਜਣੀ, ਮੁਹਾ. ਲੜਾਈ ਝਗੜੇ ਕਾਰਨ ਬਦਨਾਮ ਹੋਣਾ (ਲੁ. ਕੋ.]

–ਅਪਣੀ ਅਪਣੀ ਡਫਲੀ ਅਪਣਾ ਅਪਣਾ ਰਾਗ, ਅਖੌ. ਜਦੋਂ ਲੋਕ ਇਕ ਰਾਏ ਦੇ ਨਾ ਹੋਣ ਤਾਂ ਕਹਿੰਦੇ ਹਨ

–ਅਪਣੀ ਅਪਣੀ ਡਫਲੀ ਵਜਾਉਣਾ, ਮੁਹਾ. ਅੱਡੋ ਅੱਡ ਰਾਵਾਂ ਰੱਖਣਾ

**ਡਫੜਾ**, ਪੁ. ਵੇਖ ਡਫਲਾ

**ਡਫੜੀ**, ਇ. ਵੇਖੋ ਡਫਲੀ

–ਡਫੜੀ ਪਿੱਟਣਾ ਮੁਹਾ. ਬਦਨਾਮੀ ਕਰਨਾ

**ਡਫਾ**, ਪੁ. } **ਡਫੀ**, ਇ. } ਮਸੌਦ (ਜਟਕੀ)

**ਡੱਫਾ**, (ਮੁਲ.) ਪੁ, ਸੂਈ ਦਾ ਨੱਕਾ

**ਡਫਾਰ**, [ਟਪਾਰ] ਇ. ਗੱਪ, ਝੂਠੀ ਗੱਲ, (ਪੁਆ. ਕੋ.) (ਲਾ. ਕ੍ਰਿ. ਛੱਡਣਾ, ਮਾਰਨਾ, ਲਾਉਣਾ)

**ਡਫਾਲਚੀ**, ਪੁ. ਵੇਖੋ ਡਫਾਲੀ

**ਡਫਾਲੀ**, [ਡਫ+ਆਲੀ] ਪੁ. ਡਫ਼ ਵਜਾਉਣ ਵਾਲਾ

–ਡਫਾਲਣ, ਇ. ਡਫ਼ਾਲੀ ਦੀ ਤੀਵੀਂ

–ਡਫਾਲੀਆ, ਪੁ. ਵੇਖੋ ਡਫਾਲੀ

**ਡੱਬ**[1], [ਟ. ਕ. ਕਾਸ਼. ਡੇਬੁ=ਧੱਬਿਆਂ ਵਾਲਾ, ਨੇਪਾ. ਡਾਬਰ=ਦਾਗ] ਪੁ. ਦਾਗ, ਨਿਸ਼ਾਨ, ਧੱਬਾ, ਚਟਾਕ

–ਡੱਬ ਕੜੱਬਾ, ਵਿ. ਵੇਖੋ ਡੱਬ ਖੜੱਬਾ (ਮ. ਸਿੰ.)

–ਡੱਬ ਖੜੱਬਾ, ਵਿ. ਕਾਲੇ ਚਿੱਟੇ ਦਾਗਾਂ ਵਾਲਾ, ਚਿਤਲਾ-ਮਿਤਲਾ, ਚਿਤਰਾ ਮਿਤਰਾ, ਚਿਤਕਬਰਾ

**ਡੱਬ**[2], [ਹਿੰ. डब] ਪੁ. ਤਹਿਮਤ ਦਾ ਉੱਪਰਲਾ ਲੜ ਜਿਸ ਵਿਚ ਪੈਸੇ ਆਦਿ ਰੱਖ ਕੇ ਲੱਕ ਨਾਲ ਟੁੰਗ ਲੈਂਦੇ ਹਨ (ਲਾ. ਕ੍ਰਿ, ਬੰਨ੍ਹਣਾ)

–ਡੱਬ ਪੱਲੇ ਆਪਣੇ ਪੱਗ ਪੱਲੇ ਪਰਾਏ
ਬੋਝੇ ਵਿਚ ਜਿਹੇ ਪਾਏ ਤਿਹੇ ਨਾ ਪਾਏ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪੈਸੇ ਆਦਿ ਸਾਂਭ ਕੇ ਰਖਣ ਲਈ ਸਭ ਨਾਲੋਂ ਵਧੀਆ ਥਾਂ ਡੱਬ ਹੀ ਹੈ ਤਾਂ ਕਹਿੰਦੇ ਹਨ

**ਡੱਬ**³ [ਅੰ, Dove tail ਤੋਂ] ਪੁ. ੧. ਸੰਦੂਕ ਜਾਂ ਮੇਜ਼



ਡੱਬ

ਆਦਿ ਦੀਆਂ ਗੁੱਠਾਂ ਨੂੰ ਜੋੜਨ ਲਈ ਤਿਕੋਨਾ ਛੇਕ ਜਿਸ ਵਿਚ ਤਿਖੂੰਜੀ ਚੂਲ ਫਸਾਈ ਜਾਂਦੀ ਹੈ; ੨. ਲਕੜੀ ਦਾ ਉਹ ਟੁਕੜਾ ਜੋ ਰੰਦੇ ਦੇ ਘਸਣ ਕਰਕੇ ਹੇਠ ਵਾਲੇ ਖੁਲ੍ਹੇ ਹੋ ਚੁਕੇ ਛੇਕ ਨੂੰ ਤੰਗ ਕਰਨ ਲਈ ਲਾਇਆ ਜਾਂਦਾ ਹੈ; ੩. ਦੋ ਤਖਤਿਆਂ ਨੂੰ ਜੋੜਨ ਲਈ ਵਿਚਕਾਰ ਚਲਵੇਂ ਪੇਚ ਲਾਏ ਜਾਂਦੇ ਹਨ

**ਡਬੱਕ**, ਪੁ. ਵੇਖੋ ਡੱਬਕ (ਜਟਕੀ)

**ਡੱਬਕ**, ਪੁ. ਡੂੰਘੀ ਮੋਰੀ, ਡੂੰਘਾ ਛੇਕ (ਸ਼ਾਹ ਪੁਰੀ)

**ਡਬਕੋਣਾ**, [ਡਬੋਣਾ] ਕ੍ਰਿ. ਸਕ. ਡੋਬ ਕੇ ਭਰਨਾ

**ਡਬੱਟਾ**, (ਮੁਲ.) ਪੁ. ਵੇਖੋ ਦੁਪੱਟਾ

**ਡਬਡਬਾਉਣਾ**, [ਟ. ਕ. ਹਿੰ. डबडबाना] ਕ੍ਰਿ, ਅਕ. (ਅੱਖਾਂ ਵਿਚ) ਹੰਝੂ ਭਰ ਆਉਣਾ, ਗਲੇਡੂ ਭਰ ਆਉਣਾ

**ਡੱਬਰਾ**, [ਡੱਬ=ਡੰਭ+ਰਾ] ਪੁ. ਇਕ ਪਰਕਾਰ ਦੀ ਮੱਛੀ

**ਡਬਰੂ**, ਪੁ, ਵੇਖੋ ਡਮਰੂ (ਬਿ.)

**ਡਬਲ**, [ਅੰਗ. Double; ਪੁਰਾ. ਫ੍ਰਾਂ. double; ਲਾਤ. duplus] ਵਿ. ੧. ਦੂਣਾ, ਦੂਹਰਾ; ੨. ਵੱਡਾ; ੩. ਮੋਟਾ; ੪. ਪੱਕਾ

-ਡਬਲ ਇੱਟ, ਇ. ਭੱਠੇ ਦੀ ਵੱਡੀ ਇੱਟ ਜੋ ਆਮ ਕਰਕੇ ੯″×੪½″×੩″ ਸਾਈਜ਼ ਦੀ ਹੁਦੀ ਹੈ

–ਡਬਲ ਸਟੋਰੀ, ਵਿ. ਦੁਮੰਜ਼ਲਾ : "ਸ਼ਰਾਬ ਦੇ ਦੌਰ ਚਲ ਰਹੇ ਸਨ ਇਕ ਡਬਲ ਸਟੋਰੀ ਬਿਲਡਿੰਗ ਦੇ ਕਮਰੇ ਅੰਦਰ" (ਰਾਹੀ)

–ਡਬਲ ਜੀਨ. (ਪੋਠੋ,) ਇ. ਜ਼ੀਨ (ਬਹੁਤ ਸਾਰੇ ਲੋਕੀਂ ਜ਼ੀਨ ਨੂੰ ਡਬਲ ਜੀਨ ਕਹਿੰਦੇ ਹਨ)

–ਡਬਲ ਡੂਸ, ਪੁ. ਬਹੁਤ ਮੋਟਾ ਤੇ ਬੇਢਬਾ ਆਦਮੀ

–ਡਬਲ ਮਾਰਚ. ਇ. ਦੌੜ (ਲਾ. ਕ੍ਰਿ. ਕਰਨਾ, ਲਾਉਣਾ)

–ਡਬਲ ਰੇਟ, ਪੁ. ਦੂਣੀ ਦਰ

–ਡਬਲ ਰੋਟੀ, ਇ. ਇਕ ਪਰਕਾਰ ਦੀ ਫੁੱਲੀ ਹੋਈ ਮੈਦੇ ਦੀ ਖਮੀਰੀ ਰੋਟੀ ਜੋ ਆਮ ਰੋਟੀ ਤੋਂ ਬਹੁਤ ਮੋਟੀ ਹੁੰਦੀ ਹੈ

–ਡਬਲ ਲਾਉਣਾ, ਮੁਹਾ. ਦੌੜ ਲਾਉਣਾ

**ਡੱਬਲ**, [ਡਬਲ] ਵਿ. ਵੇਖੋ ਡਬਲ

–ਡੱਬਲ ਪੈਸਾ, ਪੁ. ਈਸਟ ਇੰਡੀਆ ਕੰਪਨੀ ਅਤੇ ਅੰਗਰੇਜ਼ਾਂ ਦਾ ਚਲਾਇਆ ਹੋਇਆ ਪੈਸਾ ਜੋ ਕਾਫ਼ੀ ਵੱਡਾ ਤੇ ਭਾਰੀ ਹੁੰਦਾ ਸੀ (ਇਹ ਸਿੱਕਾ ਸਿੱਖ-ਰਾਜ ਸਮੇਂ ਦੇ ਨਾਨਕ ਸ਼ਾਹੀ ਸਿੱਕੇ ਤੋਂ ਵੱਡਾ ਤੇ ਭਾਰਾ ਹੋਣ ਕਰਕੇ ਡੱਬਲ ਅਖਵਾਉਂਦਾ ਹੈ)

–ਡੱਬਲ ਰੁਪਈਆ, ਪੁ. ਈਸਟ ਇੰਡੀਆ ਕੰਪਨੀ ਤੇ ਅੰਗਰੇਜ਼ਾਂ ਦਾ ਚਲਾਇਆ ਹੋਇਆ ਰੁਪਿਆ ਜੋ ਨਾਨਕ ਸ਼ਾਹੀ ਰੁਪਏ ਤੋਂ ਵੱਡਾ ਤੇ ਭਾਰੀ ਸੀ

**ਡੰਬਲ**, [ਅੰਗ. Dumb-bell] ਪੁ. ਇਕ ਤਰ੍ਹਾਂ ਦਾ ਲੋਹੇ ਦਾ ਛੋਟਾ ਮੁਗਦਰ



ਡੰਬਲ

**ਡਬਲੀ**, [ਡਬਲ+ਈ] ਵਿ. ਵੇਖੋ ਡਬਲ (ਪੁਆ. ਕੋ.)

**ਡਬੜਾ**, [ਦਬੜਾ=ਖੇਤ] ਪੁ. ਜ਼ਮੀਨ ਦਾ ਛੋਟਾ ਟੁਕੜਾ, ਖੱਤੀ (ਪੁਆ. ਕੋ.)

**ਡੱਬਾ**, [ਫ਼ਾ. ਦੱਬਾ =ਚਮੜੇ ਦਾ ਕੁੱਪਾ; ਟ. ਕ. ਹਿੰ. डिब्बा; ਮਰਾ. डबा; ਨੇਪਾ. ਡੱਬਾ] ਪੁ. ੧. ਤੇਲ ਪਾਉਣ ਵਾਲਾ ਚੰਮ ਦਾ ਵੱਡਾ ਕੁੱਪਾ; (ਲੁ. ਕੋ.) ੨. ਟੀਨ, ਲਕੜੀ, ਗੱਤੇ ਆਦਿ ਦੀ ਛੋਟੀ ਸੰਦੂਕੜੀ ਜਾਂ ਬਕਸਾ, ਟੀਨ ਦੀ ਗੋਲ ਜਾਂ ਚੌਰਸ ਛੋਟੀ ਪੀਪੀ; ੩. ਢੱਕਣਦਾਰ ਡੂੰਘਾ ਭਾਂਡਾ; ੪. ਰੇਲ ਗੱਡੀ ਦਾ ਕਮਰਾ ਜਾਂ ਬੋਗੀ ੫. ਥੋੜੀਆਂ ਬੋਗੀਆਂ ਵਾਲੀ ਰੇਲ ਗੱਡੀ. ਸ਼ਟਲ; ੬. ਕਿਤਾਬਾਂ ਰੱਖਣ ਵਾਲਾ ਖ਼ਾਨਾ (ਲੁ. ਕੋ.)

–ਡੱਬੇ ਦਾ ਦੁੱਧ, ਵਿ. ਵਿਗਿਆਨਕ ਢੰਗ ਨਾਲ ਜਮਾ ਕੇ ਡੱਬੇ ਵਿਚ ਬੰਦ ਕੀਤਾ ਹੋਇਆ ਦੁੱਧ

**ਡੱਬਾ**,¹ [ਡਬ²+ਆ]

ਵਿ. ੧. ਡੱਬ ਖੜੱਬਾ, ਚਿੱਤਮ ਚਿੱਤਾ; ੨. ਫੁਲ ਬਹਿਰੀ ਦੇ ਦਾਗ਼ਾਂ ਵਾਲਾ

ਪੁ. ਵੱਡਾ ਚੌਰਸ ਖ਼ਾਨਾ

–ਡੱਬਾ ਖੇਸ, ਪੁ. ਚਾਰਖਾਨਿਆਂ ਵਾਲਾ ਖੇਸ

–ਡੱਬਾ ਹੋਣਾ, ਕ੍ਰਿ. ਸਮਾ. ਡੱਬ ਪੈਣਾ

**ਡੱਬਾ**,[2] ਵਿ, ਵਿੰਗਾ, ਟੇਢਾ "ਡੱਬੇ ਕਦੀਂ ਨਾ ਜਾਂਦਾ, ਸਿਧੇ ਰਾਹ ਚਲਦਾ ਹਾਂ" (ਮ. ਸਿੰ.)

–ਡੱਬੀ ਮੱਝ, ਇ. ਉਹ ਮੱਝ ਜਿਸ ਦੀ ਰੀੜ੍ਹ ਦੀ ਹੱਡੀ ਉਪਰ ਨੂੰ ਉਭਰੀ ਹੋਈ ਹੋਵੇ (ਜਟਕੀ)

**ਡਬਿੱਡਾ**, [ਦੁਵਿੱਢਾ] ਵਿ. ਪੁ. ਦੋ ਚਰਸਿਆਂ ਜਾਂ ਹਲਟਾਂ ਵਾਲਾ ਖੂਹ, ਦੁਵਿੱਢਾ (ਪੁਆ. ਕੋ.)
(ਲਾ. ਕ੍ਰਿ. ਚਲਣਾ, ਚਲੌਣਾ, ਜੁੜਨਾ, ਜੋੜਨਾ)

**ਡੱਬੀ**, [ਡੱਬਾ[1](੧)+ਈ] ਇ. ੧. ਛੋਟਾ ਡੱਬਾ. ੨. ਦੀਵਾ ਸਲਾਈ ਦਾ ਪੈਕਟ; ਮਾਚਸ; ੩. ਉਣਾਈ, ਕਢਾਈ, ਠਕਾਈ ਆਦਿ ਦੁਆਰਾ ਬਣਾਇਆ ਚੌਰਸ ਖ਼ਾਨਾ; ੪. ਸਿਲਾਈ ਮਸ਼ੀਨ ਦੀ ਸ਼ਟਲ ਜਿਸ ਵਿਚ ਧਾਗੇ ਦੀ ਫਿਰਕੀ ਪਾਈ ਜਾਂਦੀ ਹੈ

–ਡੱਖੀਆਂ ਮਾਰਨਾ, ਮੁਹਾ. ਇਕ ਰਸਮ ਜਿਸ ਵਿਚ ਲਾਵਾਂ ਉਤੇ ਬੈਠੇ ਹੋਏ ਲਾੜੇ ਦੀ ਪਿੱਠ ਤੇ ਸਾਲੀਆਂ ਲਕੜੀ ਦੀਆਂ ਨੋਕਦਾਰ ਡੱਖੀਆਂ ਮਾਰਦੀਆਂ ਹਨ

**ਡਬੁੱਕੀ**, (ਪੋਠੋ.) ਇ. ਵੇਖੋ ਡੁਬਕੀ

**ਡੱਬੂ**, [ਸਿੰ. ਡਬੋ=ਕੁਤੇ ਦੀ ਇਕ ਕਿਸਮ] ਪੁ. ਡੱਬ ਖੜੱਬਾ ਕੁੱਤਾ

–ਅੱਗ ਲੱਗੀ ਡੱਬੂ ਕੰਧ ਤੇ, ਅਖੌ. ਸ਼ਰਾਰਤੀ ਆਦਮੀ ਸ਼ਰਾਰਤ ਕਰਕੇ ਆਪ ਲਾਂਭੇ ਹੋ ਜਾਂਦਾ ਹੈ

**ਡੱਬੂ**, [ਸ਼ਾਇਦ ਡਬਲ ਤੋਂ] ਪੁ. ਮੋਟਾ ਆਦਮੀ

**ਡਬੋਣਾ**, ਕ੍ਰਿ. ਸਕ. ਵੇਖੋ ਡੋਬਣਾ

–ਨਾਂ ਡਬੋਣਾ, ਮੁਹਾ. ਨਾਂ ਡੋਬਣਾ

**ਡਬੋਲੀਆ**, [ਡੁੱਬਣਾ [ਪੁ. ਖੂਹ ਜਾਂ ਸਮੁੰਦਰ ਵਿਚ ਟੁਭੀ ਮਾਰਨ ਵਾਲਾ, ਗੋਤਾ-ਖ਼ੋਰ. ਟੋਭਾ

**ਡਭ**, ਪੁ. ਦੱਭ (ਜਟਕੀ)

**ਡੰਭ**[1], [ਪ੍ਰਾ. ਦੰਭ ਸੰ. ਦੁਮ੍ਭ=ਪਖੰਡ] ਪੁ. ਦੰਭ

–ਡੰਭੀ; ਵਿ. ਪਖੰਡੀ, ਦੰਭੀ

**ਡੰਭ**[2], [ਡੰਭਣਾ] ਪੁ. ਸੜਨ ਦਾ ਦਾਗ

–ਡੰਭ ਚੋਪੜਨਾ, ਮੁਹਾ. ਪਹਿਲੋਂ ਤਕਲੀਫ ਦੇ ਕੇ ਪਿਛੋਂ ਸੁੱਕੀ ਹਮਦਰਦੀ ਜਤਾਉਣਾ, ਮੂੰਹੋਂ ਮਿੱਠਾ ਤੇ ਦਿਲ ਵਿਚ ਵੈਰ ਹੋਣਾ

–ਡੰਭ ਡੋਕੇ ਦੇਣਾ, ਮੁਹਾ. ਲਾਹ ਪਾਹ ਕਰਨਾ (ਪੁਆ.ਕੋ.)

–ਡੰਭ ਡੋਕੇ ਲੈਣਾ, ਮੁਹਾ. ਬੇਇੱਜ਼ਤੀ ਕਰਾਉਣਾ (ਪੁਆ.ਕੋ.)

**ਡਭਕਣਾ**, [ਡਬਡਬਾਉਣਾ] ਕ੍ਰਿ. ਅਕ. (ਅੱਖਾਂ ਦਾ ਡਬਡਬਾਉਣਾ

**ਡਭਕਾ**[1], [ਡਭਕਣਾ] ਪੁ. ਖੂਹ ਦਾ ਤਾਜ਼ਾ ਪਾਣੀ (ਲੁ. ਕੋ.)

**ਡਭਕਾ**[2], [ਡਭਕੋਣਾ] ਪੁ. ਇਕ ਰੋਗ ਜਿਸ ਨਾਲ ਅੱਖਾਂ ਵਿਚੋਂ ਪਾਣੀ ਵਗਦਾ ਰਹਿੰਦਾ ਹੈ, ਡਲ੍ਹਕਾ

**ਡਭਕਾ**[3], ਪੁ. ਸੰਦੇਹ, ਸ਼ੱਕ

**ਡਭਕੋਣਾ**, [ਡਬੋਣਾ, ਡੋਬਣਾ] ਕ੍ਰਿ. ਸਕ. ਡੋਬ ਕੇ ਭਰਨਾ

**ਡਭਖੜ**, (ਪੋਠੋ.) ਵਿ. ਢੇਢਬਾ, ਢੇਢੋਲ, ਕੋਝਾ

**ਡੰਭਣ**, [ਡੰਭ (੧)+ਣ] ਇ. ਪਖੰਡ ਕਰਨ ਵਾਲੀ ਤੀਵੀਂ, ਫ਼ਰੇਬਣ

**ਡੰਭਣ**, ਕ੍ਰਿ, ਸਕ. ਡੰਭਣਾ (ਜਟਕੀ)

**ਡੰਭਣਾ** [ਪ੍ਰਾ. ਢੰਭਣ=ਦਾਗਣ ਦਾ ਖ਼ਾਸ ਹਥਿਆਰ ਟ. ਕ. ਸਿੰ. ਡੰਭਣੁ; ਕੁਮਾ. ਡਾਮਣੋ=ਝੁਲਸਾਉਣਾ; ਨੇਪਾ. ਡਾਮਨੁ;] ਕ੍ਰਿ. ਸਕ. ੧. ਦਾਗ਼ ਲਾਉਣਾ, ਜਲਾਉਣਾ, ਸਾੜਨਾ; ੨. ਦਾਗਣਾ, ਪਲੀਤਾ ਲਾਉਣਾ

–ਡੰਭ ਦੇਣਾ, ]
–ਡੰਭ ਲਾਉਣਾ, ] ਕ੍ਰਿ. ਸਮਾ. ਦਾਗਣਾ

**ਡੰਭਰਾ**, ਪੁ. ਇਕ ਕਿਸਮ ਦੀ ਮਛੀ (ਲੁ. ਕੋ.)

**ਡਭਾ**, [ਹਿੰ. ਢਬ੍ਬਾ] ਪੁ. ਪਸਲੀ ਦਾ ਇਕ ਰੋਗ ਜੋ ਬੱਚਿਆਂ ਨੂੰ ਹੁੰਦਾ ਹੈ। ਇਸ ਕਰਕੇ ਸਾਹ ਮੁਸ਼ਕਲ ਨਾਲ ਆਉਂਦਾ ਹੈ

**ਡੰਮ੍ਹ** [ਡੰਭ[2]] ਪੁ. ਸੜਨ ਦਾ ਦਾਗ

**ਡੰਮ**, ਪੁ. ਡੰਮ੍ਹ (ਪੁਆ. ਕੋ.)

**ਡਮਈ**, [ਅੰਗ. Demy; ਫ਼੍ਰਾਂ. demi ਲਾਤ. dimidium=ਅੱਧਾ] ਵਿ. ਇਕ ਪਰਕਾਰ ਦਾ ਦਰਮਿਆਨੇ ਦਰਜੇ ਦਾ ਚਿੱਟਾ ਕਾਗਜ਼

**ਡਮਕ**, [ਸ਼ਬਦਾਨੁ.] ਇ. ਡਮ ਡਮ ਦੀ ਆਵਾਜ਼ (ਕਾ.)

–ਡਮਕ ਡਮਕ, ਇ. ਡਮ ਡਮ ਦੀ ਆਵਾਜ਼

**ਡਮਡਮ**, [ਸ਼ਬਦਾਨੁ.] ਇ. ਨਗਾਰੇ ਆਦਿ ਦੇ ਵੱਜਣ ਤੋਂ ਪੈਦਾ ਹੋਈ ਆਵਾਜ਼

**ਡੰਮ੍ਹਣਾ**, ਕ੍ਰਿ. ਸਕ. ਵੇਖੋ ਡੰਭਣਾ

–ਮੱਥਾ ਡੰਮ੍ਹਣਾ, ਮੁਹਾ. ਕੁਝ ਦੇ ਦਿਵਾ ਕੇ ਵਰਚਾਉਣਾ, ਰਿਸ਼ਵਤ ਦੇਣਾ

**ਡੰਮ੍ਹਣੀ**, (ਪੋਠੋ.) ਇ. ਕਪੜੇ ਧੋਣ ਵਾਲੀ ਥਾਪੀ

**ਡੰਮਰ**,[1] ਪੁ. ਸਿੰਧੀ ਜੱਟਾਂ ਦਾ ਇਕ ਕਬੀਲਾ ਜਿਸ ਨੂੰ ਪਹਿਲਾਂ ਲਾਰ ਕਹਿੰਦੇ ਸਨ; (ਜਟਕੀ)

**ਡੱਮਰ,**[2] [ਅੰਗ. Dammar ∠ ਮਲਾ. Damar] ਪੁ. ਗੱਠ ਰਹਿਤ ਵਧੀਆ ਕਿਸਮ ਦੀ ਲਕੜੀ ਦਾ ਲੰਮਾ ਸ਼ਤੀਰ (ਜਟਕੀ)

**ਡੱਮਰ,** ਪੁ. ਪੇਟ ਦਾ ਅਫਾਰਾ ਜਾਂ ਫੁਲਾਉ (ਜਟਕੀ)

**ਡਮਰੂ,** ਪੁ. ਵੇਖੋ ਡੌਰੂ

–ਡਮਰੂ ਜੰਤਰ, (ਵੈਦਿਕ) ਪੁ. ਇਕ ਪਰਕਾਰ ਦਾ ਜੰਤਰ ਜਿਸ ਦੁਆਰਾ ਦਵਾਈਆਂ ਦਾ ਜੌਹਰ ਉਡਾਇਆ ਜਾਂਦਾ ਹੈ।



ਡਮਰੂਜੰਤਰ

–ਡਮਰੂ ਮਧ,[0] (ਭੂਗੋ.) ਪੁ. ਧਰਤੀ ਜਾਂ ਪਾਣੀ ਦਾ ਉਹ ਤੰਗ ਹਿੱਸਾ ਜੋ ਦੋ ਵੱਡੇ ਭੋਂ-ਖੰਡਾਂ, ਜਲ-ਖੰਡਾਂ ਨੂੰ ਮਿਲਾਉਂਦਾ ਹੈ

–ਜਲ ਡਮਰੂ, (ਭੂਗੋ.) ਪੁ. ਪਾਣੀ ਦਾ ਉਹ ਤੰਗ ਹਿੱਸਾ ਜੋ ਦੋ ਵੱਡੇ ਜਲ-ਖੰਡਾਂ ਨੂੰ ਮਿਲਾਉਂਦਾ ਹੈ. ਆਬਨਾਏ

–ਥਲ ਡਮਰੂ, (ਭੂਗੋ.) ਪੁ. ਧਰਤੀ ਦਾ ਉਹ ਹਿੱਸਾ ਜੋ ਦੋ ਵੱਡੇ ਭੂ-ਖੰਡਾਂ ਨੂੰ ਮਿਲਾਉਂਦਾ ਹੈ, ਖ਼ਾਕਨਾਏ

**ਡਮਾਕ,** (ਪੇਂਡੂ) ਪੁ. ਦਿਮਾਗ (ਬਿ.)

**ਡਮਾਗ,** ਪੁ. ਵੇਖੋ ਦਿਮਾਗ

**ਡਰ,** [ਪ੍ਰਾ. ਡਰ; ਸੰ. ਦਰ] ਪੁ. ਭੈ, ਖ਼ੌਫ, ਖ਼ਤਰਾ, ਸਹਿਮ

–ਡਰ ਭਉ, ਪੁ. ਡਰ : "ਜਮ ਦਾ ਡਰ ਭਉ ਭਾਗੈ" (ਤੁਖਾ. ਛੰਤ. ਮ. ੧)

–ਡਰ ਭੈ, ਪੁ. ਡਰ

**ਡਰਣ,** ਕ੍ਰਿ. ਅਕ. ਡਰਨਾ (ਜਟਕੀ)

**ਡਰਣਾ,** ਕ੍ਰਿ. ਅਕ. ਵੇਖੋ ਡਰਨਾ "ਡਰ ਡਰ ਡਰਣਾ ਮਨ ਕਾ ਸੋਰੁ" (ਗਉ. ਮ. ੧.)

**ਡਰਨਾ,** [ਪ੍ਰਾ. ਡਰ∠ਸੰ. ਦਰ+ਨਾ] ਕ੍ਰਿ. ਅਕ. ਭੈ ਮੰਨਣਾ, ਖ਼ੌਫ ਖਾਣਾ, ਭੈ-ਭੀਤ ਹੋਣਾ, ਸਹਿਮਣਾ, ਝਕਣਾ

–ਡਰਦੇ ਡਰਦੇ, ਕ੍ਰਿ. ਵਿ. ਡਰਦਿਆਂ ਹੋਇਆਂ, ਸਹਿਮ ਕੇ, ਝਿਜਕਦਿਆਂ ਝਿਜਕਦਿਆਂ

–ਡਰ ਦੇ ਮਾਰੇ, ਕ੍ਰਿ. ਵਿ. ਡਰਦਿਆਂ ਹੋਇਆਂ

**ਡਰਨਾ,** [ਡਰਨਾ] ਪੁ. ਰਾਖੀ ਲਈ ਖੇਤ ਵਿਚ ਖੜਾ ਕੀਤਾ ਹੋਇਆ ਮਨੁਖਾਕਾਰ ਢਾਂਚਾ ਜਿਹਾ ਜਿਸ ਤੋਂ ਡਰਕੇ ਪਸ਼ੂ ਪੰਖੀ ਫਸਲ ਦਾ ਨੁਕਸਾਨ ਨਹੀਂ ਕਰਦੇ



ਡਰਨਾ

**ਡਰਪਨਾ,** [ਡਰ+ਪੈਣਾ=ਡਰ ਜਾਣਾ] ਕ੍ਰਿ. ਅਕ. ਡਰਨਾ : "ਡਰਪਤ ਡਰਪਤ ਜਨਮ ਬਹੁਤ ਜਾਹੀ" (ਗਉੜੀ. ਮ. ੫.)

**ਡਰਪੋਕ,** [ਡਰਪਨਾ=ਡਰਨਾ] ਵਿ. ਡਰਾਕਲ, ਡਰ ਜਾਣ ਵਾਲਾ, ਡਰੂ, ਕਾਇਰ

–ਡਰਪੋਕਪੁਣਾ, ਪੁ. ਡਰਪੋਕ ਹੋਣ ਦਾ ਭਾਵ, ਬੁਜ਼ਦਿਲੀ

**ਡਰਫੋਕਣਾ,** ਪੁ. ਡਰਪੋਕ (ਲੁ. ਕੋ.)

**ਡਰਬਾ,** [ਟ. ਕਾ. ਹਿੰ. ਦਰਬਾ] ਪੁ. ਕਬੂਤਰ ਦਾ ਖੁੱਡਾ (L)

**ਡਰੱਮ, ਡ੍ਰਮ,** [ਅੰਗ. Drum; ਡੱਚ. trom; ਜਰ. trommel] ਪੁ. ਲੱਕੜੀ ਜਾਂ ਧਾਤ ਦਾ ਗੋਲ ਬਰਤਨ ਜਿਸ ਵਿਚ ਤੇਲ, ਸ਼ਰਾਬ, ਪੈਟਰੋਲ, ਲੁੱਕ ਆਦਿ ਦ੍ਰਵੀ ਵਸਤੂਆ ਪਾਈਆਂ ਜਾਂਦੀਆਂ ਹਨ, ਢੋਲ

**ਡਰਵਈਆ,** [ਡਰਨਾ] ਵਿ. ਡਰਾਕਲ (ਮ. ਸਿੰ.)

**ਡਰਵੱਯਾ,** ਵਿ. ਵੇਖੋ ਡਰਵਈਆ (ਮ. ਸਿੰ.)

**ਡਰਵੈਯਾ,** ਵਿ. ਵੇਖੋ ਡਰਵਈਆ (ਮ. ਸਿੰ.)

**ਡਰਾ,** [ਡਰਨਾ] ਵਿ, ਡਰਾਕਲ (ਪੁਆ. ਕੋ.)

**ਡਰਾਉ,** ਵਿ. ਵੇਖੋ ਡਰਾਊ : "ਭਾਈ ਰੇ ਭਵਜਲ ਬਿਖਮ ਡਰਾਉ" (ਸ੍ਰੀ. ਅ. ਮ. ੧)

**ਡਰਾਉਣਾ,** ਕ੍ਰਿ. ਸਕ. ਭੈ ਦੇਣਾ. ਡਰ ਪਾਉਣਾ

**ਡਰਾਉਣਾ,** [ਡਰ+ਆਉਣਾ] ਪੁ. ਰਾਖੀ ਲਈ ਖੇਤ ਵਿਚ ਖੜਾ ਕੀਤਾ ਹੋਇਆ ਮਨੁੱਖਾਕਾਰ ਢਾਂਚਾ ਜਿਸ ਤੋਂ ਡਰ ਕੇ ਪਸ਼ੂ ਪੰਛੀ ਫ਼ਸਲ ਦਾ ਨੁਕਸਾਨ ਨਹੀਂ ਕਰਦੇ, ਡਰਨਾ;

ਵਿ. ਜੋ ਡਰਾਵੇ, ਭਿਆਨਕ

**ਡਰਾਊ,** [ਡਰਨਾ] ਵਿ. ਜੋ ਡਰਾਵੇ ਜਾਂ ਜਿਸ ਤੋਂ ਡਰ ਆਵੇ, ਭਿਆਨਕ

**ਡਰਾਇੰਗ,** [ਅੰਗ. Drawing] ਇ. ਨਕਸ਼ਾਕਸ਼ੀ, ਖ਼ਾਕਾਕਸ਼ੀ

–ਡਰਾਇੰਗ-ਪਿਨ, ਇ. ਖ਼ਾਸ ਕਿਸਮ ਦਾ ਕੋਕਾ ਜੋ ਡਰਾਇੰਗ-ਪੇਪਰ ਨੂੰ ਡਰਾਇੰਗ-ਬੋਰਡ ਤੇ ਜਮਾਈ ਰੱਖਣ ਲਈ ਵਰਤਿਆ ਜਾਂਦਾ ਹੈ

–ਡਰਾਇੰਗ-ਪੇਪਰ, ਪੁ. ਉਹ ਖ਼ਾਸ ਕਾਗ਼ਜ਼ ਜੋ ਡਰਾਰਿੰਗ ਦੇ ਕੰਮ ਲਈ ਵਰਤਿਆ ਜਾਂਦਾ ਹੈ

–ਡਰਾਇੰਗ-ਪੈਨ, ਪੁ. ਡਰਾਇੰਗ ਦਾ ਕੰਮ ਕਰਨ ਲਈ ਵਰਤੀ ਜਾਣ ਵਾਲੀ ਕਲਮ

–ਡਰਾਇੰਗ-ਪੈਨਸਿਲ. ਉਹ ਪੈਨਸਿਲ ਜੋ ਡਰਾਇੰਗ ਦੇ ਕੰਮ ਲਈ ਵਰਤੀ ਜਾਦੀ ਹੈ

ਡਰਾਇੰਗ-ਬੋਰਡ, ਪੁ. ਚਿਤਰਕਾਰੀ ਵਿੱਚ ਵਰਤਿਆ ਜਾਣ ਵਾਲਾ ਲੱਕੜੀ ਦਾ ਇਕ ਫੱਟਾ ਜਿਸ ਉੱਤੇ ਡਰਾਇੰਗ ਪੇਪਰ ਲਾ ਕੇ ਤਸਵੀਰ ਜਾਂ ਨਕਸ਼ਾ ਬਣਾਉਣ ਦਾ ਕੰਮ ਕੀਤਾ ਜਾਂਦਾ ਹੈ

–ਡਰਾਇੰਗ-ਮਾਸਟਰ, ਪੁ. ਡਰਾਇੰਗ ਸਿਖਾਉਣ ਵਾਲਾ ਅਧਿਆਪਕ

–ਡਰਾਇਮ ਰੂਮ, ਪੁ. ਐਸਾ ਕਮਰਾ ਜਿੱਥੇ ਡਰਾਇੰਗ ਦੀ ਜਮਾਤ ਲਗਦੀ ਹੈ

–ਸਕੇਲ-ਡਰਾਇੰਗ, ਇ. ੧. ਅਜੇਹੀ ਡਰਾਇੰਗ ਜਿਸ ਵਿਚ ਕਿਸੇ ਖ਼ਾਸ ਪੈਮਾਨੇ ਮੁਤਾਬਕ ਨਕਸ਼ਾ ਬਣਾਇਆ ਜਾਂਦਾ ਹੈ; ੨. ਖ਼ਾਸ ਪੈਮਾਨੇ ਮੁਤਾਬਕ ਬਣਾਇਆ ਨਕਸ਼ਾ

–ਮਾਡਲ-ਡਰਾਇੰਗ, ਇ. ਸਾਹਮਣੇ ਰਖੀ ਚੀਜ਼ ਦਾ ਪੈਨਸਿਲ ਜਾਂ ਬੁਰਸ਼ ਨਾਲ ਚਿਤਰ ਤਿਆਰ ਕਰਨ ਦੀ ਕਿਰਿਆ

**ਡਰਾਇੰਗ ਰੂਮ,** [ਅੰਗ. Drawing room=With-drawing room] ਪੁ. ੧. ਬੈਠਣ ਉੱਠਣ ਲਈ ਚੰਗੀ ਤਰ੍ਹਾਂ ਸਜਾਇਆ ਕਮਰਾ, ਬੈਠਕ; ੨. ਅਜਿਹਾ ਕਮਰਾ ਜਿਥੇ ਡਰਾਇੰਗ ਦੀ ਜਮਾਤ ਲਗਦੀ ਹੈ

**ਡਰਾਈ ਸੈਲ,** [ਅੰਗ. Drycell] ਪੁ. ਬੈਟਰੀ ਦਾ ਸੁੱਕਾ ਸੈਲ

**ਡਰਾਈਕਲੀਨਿੰਗ,** [ਅੰਗ. Drycleaning] ਇ. ਵਿਗਿਆਨਕ ਢੰਗ ਨਾਲ ਪਾਣੀ ਦੀ ਵਰਤੋਂ ਬਿਨਾਂ ਕਪੜੇ ਸਾਫ਼ ਕਰਨ ਦੀ ਕਿਰਿਆ ਜਾਂ ਭਾਵ

**ਡਰਾਈਵਰ,** [ਅੰਗ. Driver] ਵਿ. ਚਲਾਉਣ ਵਾਲਾ,

–ਡਰਾਈਵਰੀ, ਇ. ਡਰਾਈਵਰ ਦਾ ਕਿੱਤਾ ਜਾਂ ਕਸਬ

–ਇੰਜਨ ਡਰਾਈਵਰ, ਪੁ. ਇੰਜਨ ਚਲਾਉਣ ਵਾਲਾ ਵਿਅਕਤੀ

–ਟਾਂਗਾ ਡਰਾਈਵਰ, ਪੁ. ਕੋਚਵਾਨ

–ਮੋਟਰ ਡਰਾਈਵਰ, ਪੁ. ਮੋਟਰ ਚਲਾਉਣ ਵਾਲਾ ਵਿਅਕਤੀ

–ਰਿਕਸ਼ਾ ਡਰਾਈਵਰ, ਪੁ. ਰਿਕਸ਼ਾ ਚਲਾਉਣ ਵਾਲਾ ਵਿਅਕਤੀ

**ਡਰਾਕ,** [ਡਰਨਾ] ਵਿ. ਵੇਖੋ ਡਰਾਕਲ

**ਡਰਾਕਲ,** [ਡਰਨਾ] ਵਿ. ਡਰਨ ਵਾਲਾ. ਡਰਪੋਕ, ਡਰੂ, ਜੋ ਛੇਤੀ ਡਰ ਜਾਵੇ (ਬ਼ਿ.)

**ਡਰਾਕਾ,** [ਡਰਨ] ਵਿ. ਵੇਖੋ ਡਰਾਕਲ

**ਡਰਾਪ,** ਪੁ. ਵੇਖੋ ਡਰਾਪਸੀਨ

**ਡਰਾਪਸੀਨ,** [ਅੰਗ. drop+ਅੰਗ. scene ] ਪੁ. ੧. ਨਾਟਕ ਵਿਚ ਝਾਕੀ ਖ਼ਤਮ ਹੋਣ ਤੇ ਪਰਦਾ ਡਿਗ ਪੈਣ ਦਾ ਭਾਵ. ੨. ਕਿਸੇ ਮੁਆਮਲੇ ਦੇ ਖ਼ਤਮ ਹੋ ਜਾਣ ਦਾ ਭਾਵ

**ਡਰਾਪਰ,** [ਅੰਗ. dropper] ਪੁ. ਅੱਖਾਂ ਆਦਿ ਵਿਚ ਦਾਰੂ ਪਾਉਣ ਵਾਲੀ ਪਿਚਕਾਰੀ



'ਡਰਾਪਰ'

**ਡਰਾਫ਼ਟਮੈਨ,** [ਅੰਗ. drafts'man] ਨਕਸ਼ਾਨਵੀਸ, ਨਕਸ਼ੇ ਬਣਾਉਣ ਵਾਲਾ

**ਡਰਾਬਾ,** ਪੁ. ਵੇਖੋ ਡਰਾਵਾ² (ਕਾ)

**ਡਰਾਮ,** [ਅੰਗ. Dram, ਪੁਰਾ. ਫ੍ਰਾਂ. Drame; ਫ੍ਰਾਂ. drachme; ਲਾਤ. Drachma ਯੂ. Drachme=ਮੁੱਠੀ ਭਰ] ਪੁ. ਇੱਕ ਵਜ਼ਨ, ਜੋ ਔਂਸ ਦੇ ਅਠਵੇਂ ਹਿੱਸੇ ਜਾਂ ੬੦ ਗਰਾਮ ਭਾਰ ਦੇ ਬਰਾਬਰ ਹੁੰਦਾ ਹੈ, ਪਰ ਆਮ ਅੰਗਰੇਜ਼ੀ ਤੋਲ ਵਿੱਚ ਇਹ ਔਂਸ ਦੇ ਸੋਲ੍ਹਵੇਂ ਹਿੱਸੇ ਦੇ ਬਰਾਬਰ ਹੁੰਦਾ ਹੈ

**ਡ੍ਰਾਮਾ, ਡਰਾਮਾ,** [ਅੰਗ. Drama; ਲਾਤ;–ਯੂ. drama] ਪੁ. ਨਾਟਕ, ਨਾਟਕ ਦਾ ਖੇਲ

–ਡਰਾਮਾ-ਕਲੱਬ; ਪੁ. ਨਾਟਕ ਕਰਨ ਵਾਲੀ ਪਾਰਟੀ, ਨਾਟਕ ਮੰਡਲੀ

ਡਰਾਮਾ-ਨਵੀਸ, ਪੁ. ਨਾਟਕਕਾਰ, ਨਾਟਕ-ਲੇਖਕ

–ਡਰਾਮਾ-ਨਵੀਸੀ, ਇ. ਨਾਟਕ-ਰਚਨਾ, ਨਾਟਕ-ਕਾਰੀ

–ਡਰਾਮਾ ਨਿਗਾਰ, ਪੁ. ਨਾਟਕਕਾਰ, ਨਾਟਕ ਲਿਖਣ ਵਾਲਾ

–ਡਰਾਮਾ ਨਿਗਾਰੀ, ਇ. ਨਾਟਕ ਰਚਨਾ

–ਡਰਾਮਾ ਰਚਣਾ, ਮੁਹਾ. ਢੌਂਗ ਖੜਾ ਕਰਨਾ

**ਡਰਾਵਣਾ**, ਵਿ. ਵੇਖੋ ਡਰਾਉਣਾ

**ਡਰਾਵਾ**[1], ਪੁ. ਡਰਨਾ (ਜਟਕੀ)

**ਡਰਾਵਾ**[2], [ਡਰਨਾ] ਪੁ. ਭੈ. ਡਰ, ਧਮਕੀ, ਧੌਂਸ (ਬਿ.)

–ਫੂਮ ਡਰਾਵਾ, ਪੁ. ਫੋਕਾ ਦਬਕਾ

**ਡਰਾਵਾਂ**, [ਡਰਨਾ] ਵਿ. ਡਰਾਉਣਾ, ਭਿਆਨਕ

**ਡਰਿਲ**, **ਡ੍ਰਿਲ**, } [ਅੰਗ. Drill ∠ ਡੱਚ drillen = ਛੇਕ ਕਰਨਾ] ਇ. ੧. ਸੁਰਾਖ਼ ਕਰਨ ਵਾਲਾ ਇੱਕ ਜੰਤਰ; ੨. ਬੀ ਬੀਜਣ ਵਾਲੀ ਮਸ਼ੀਨ; ੩. ਕਵਾਇਦ, ਪੀ.ਟੀ.

–ਡ੍ਰਿਲ (ਡਰਿਲ) ਮਾਸਟਰ, ਪੁ. ਕਵਾਇਦ ਕਰਾਉਣ ਵਾਲਾ ਮਾਸਟਰ, ਪੀ. ਟੀ. ਮਾਸਟਰ

**ਡਰਿਲ**, **ਡ੍ਰਿਲ**, } [ਅੰਗ. Drill < Drilling < ਜਰ. Drillich. ∠ ਲਾਤ. trilix = ਤਿੰਨਾਂ ਧਾਗਿਆਂ ਵਾਲਾ] ਇ. ਇਕ ਕਿਸਮ ਦੀ ਜ਼ੀਨ

**ਡਰੀ**, [ਡਰ+ਈ] ਇ. ਖ਼ੌਫ਼, ਭੈ, ਅੰਦੇਸ਼ਾ :
"ਮਨੋਂ ਰੱਬ ਦਾ ਖ਼ੌਫ਼ ਫ਼ਕੀਰ ਰੱਖੇ
ਨਹੀਂ ਰੱਖਦਾ ਕਿਸੇ ਦੀ ਡਰੀ ਹੈ ਜੀ"
(ਗੋਪੀ ਚੰਦ—ਕਾਲੀ ਦਾਸ)

**ਡਰੀਅਲ**, [ਡਰ+ਈਅਲ] ਵਿ. ਡਰਾਕਲ, ਡਰੂ, ਡਰਪੋਕ, ਡਰਨ ਵਾਲਾ

**ਡਰੂ**, [ਡਰ+ਊ] ਵਿ. ਡਰਾਕਲ, ਬੁਜ਼ਦਿਲ

**ਡਰੂਆ**, [ਡਰ+ਊਆ] ਵਿ. ਡਰਾਉਣਾ. ਭਿਆਨਕ :
"ਜਾ ਕੈ ਸਿਮਰਣ ਜਮ ਨਹੀਂ ਡਰੂਆ"
(ਗਉ. ਮ.ਪ.)

**ਡਰੇਕ**, ਇ. ਧਰੇਕ (ਬਿ.)

**ਡਰੇਸ**, **ਡ੍ਰੈਸ**, ] [ਅੰਗ. Dress; ਪੁਰਾ. ਫ੍ਰਾਂ. dresser, drecier = ਤਰਤੀਬ ਦੇਣਾ] ਇ. ਪਹਿਨਣ ਵਾਲੇ ਕਪੜੇ, ਪੁਸ਼ਾਕ

–ਡਰੈਸਿੰਗ, ਇ. ਮੱਲ੍ਹਮ ਪੱਟੀ (ਲਾ. ਕ੍ਰਿ. ਕਰਨਾ, ਕਰਾਉਣਾ)

–ਡਰੈਸਿੰਗ ਟੇਬਲ, ਪੁ. ਸਿੰਗਾਰ-ਮੇਜ਼

–ਨਾਈਟ-ਡਰੈਸ, ਪੁ. ਰਾਤ ਨੂੰ ਪਹਿਨਣ ਵਾਲੇ ਕਪੜੇ

**ਡਰੈਕਟਰ**, ਪੁ. ਵੇਖੋ ਡਾਇਰੈਕਟਰ

–ਡਰੈਕਟਰਨੀ, ਇ. ਡਾਇਰੈਕਟਰ ਦੀ ਪਤਨੀ

**ਡਰੈਕਟਰੀ**, ਇ. ਵੇਖੋ ਡਾਇਰੈਕਟਰੀ [1,2]

**ਡਰੈਵਰ**, ਇ. ਵੇਖੋ ਡਰਾਈਵਰ

**ਡਰੈਵਰੀ**, ਇ. ਵੇਖੋ ਡਰਾਈਵਰੀ

**ਡਰੈਵਲ**, ਪੁ. ਵੇਖੋ ਡਰਾਈਵਰ

**ਡਰੋਲ**, ਪੁ. ਰਾਜਪੂਤ ਜਾਤਿ ਜੋ ਕਹਲੂਰ ਦੇ ਮੀਆਂ ਕੇਲਾ ਤੋਂ ਚੱਲੀ ਹੈ (ਕਾ.)

**ਡਲ**[1], ਪੁ. ੧. ਆਹਣ, ਟਿੱਡੀ ਦਲ; (ਸ਼ਾਹ ਪੁਰੀ) ੨. ਫ਼ੌਜ

**ਡਲ**[2], [ਕਾਸ਼. ਡਲ = ਝੀਲ] ਪੁ. ਝੀਲ; (ਕਾ.) ੨. ਕਸ਼ਮੀਰ ਦੀ ਪਰਸਿੱਧ ਝੀਲ

**ਡਲ**[3], ਪੁ. ੧. ਪਾਣੀ ਦੀ ਚਾਦਰ (ਮ. ਸਿੰ.) ੨. ਲਹਿਰ, ਛੱਲ (ਲੁ. ਕੋ.)

**ਡਲ**[4], [ਸੰ. दल = ਪੱਤਰ] ਪੁ. ਤੁਲਸੀ ਦਾ ਪੱਤਰ (ਮ. ਸਿੰ.)

–ਤੁਲਸੀ ਡਲ, ਪੁ. ਤੁਲਸੀ ਦਾ ਪੱਤਾ

**ਡਲ**[5], [ਡਾਲਣਾ] ਪੁ. ਚੌਪੜ ਦਾ ਡਾਲਣਾ, ਪਾਸਾ

**ਡਲ**[6], ਪੁ. ਮੁਟਾਈ, ਦਲ (ਮ. ਸਿੰ.)

–ਡਲਦਾਰ, ਵਿ. ਦਲ ਵਾਲਾ, ਮੋਟਾ, (ਮ. ਸਿੰ.)

**ਡੱਲ**, [ਪ੍ਰਾ. डल्ल; ਟ. ਕ. ਹਿੰ. डाल; ਸਿੰ. ਡਲ੍ਹੋ; ਗੁ. ਡਾਲੇ; ਮਰਾ. ਡਾਲ; ਬੰਗ. ਉੜੀ. ਡਾਲਾ; ਅਸਾ. ਡਾਲਿ; ਨੇਪਾ. ਡਾਲੋ] ਇ. ੧. ਟੋਕਰੀ ੨. ਚੰਮ ਮੜ੍ਹੀ ਟੋਕਰੀ ਜਿਸ ਨਾਲ ਰੱਸੀਆਂ ਬੰਨ੍ਹ ਕੇ ਨੀਵੇਂ ਥਾਂ ਤੋਂ ਉੱਚੇ ਥਾਂ ਪਾਣੀ ਚੜ੍ਹਾਇਆ ਜਾਂਦਾ ਹੈ

–ਡੱਲ ਲਾਉਣਾ, ਮੁਹਾ. ਡਲ ਨਾਲ ਨੀਵੇਂ ਥਾਂ ਤੋਂ ਉੱਚੇ ਥਾਂ ਪਾਣੀ ਸੁੱਟਣਾ

**ਡਲ੍ਹ**,[1] ਇ. ਨਾ ਵਰਤਿਆ ਜਾਣ ਵਾਲਾ ਖੂਹ (ਜਟਕੀ)

**ਡਲ੍ਹ**,[2] ਇ. ਚਰਬੀ (ਜਟਕੀ)

**ਡਲੁਕ**, [ਡਲੁਕਣਾ[2]] ਇ. ਚਮਕ, ਲਿਸ਼ਕ

–ਡਲੁਕਦਾਰ, ਵਿ. ਚਮਕੀਲਾ, ਚਮਕਣ ਵਾਲਾ

**ਡਲੁਕਣਾ**[1], [ਹਿੰ. ਝਲਕਨਾ. ਦਲਕਨਾ = ਝਲਕਣਾ] ਕ੍ਰਿ. ਅਕ. ਚਮਕਣਾ. ਲਿਸ਼ਕਣਾ

**ਡਲੁਕਣਾ**[2], [ਸ਼ਾਇਦ ਢਲਕਣਾ] ਕ੍ਰਿ. ਅਕ. ਉਛਲਣਾ, ਟਪਕਣਾ, ਚੋਣਾ (ਕਾ.)

**ਡਲੁਕਾ**, [ਡਲੁਕਣਾ[2]] ਪੁ. ੧. ਉੱਛਲਕੇ ਡਿਗਿਆ ਹੋਇਆ ੨. ਅੱਖ ਜਾਂ ਕਲਮ ਤੋਂ ਡਿਗਿਆ ਟੇਪਾ ੩. ਅੱਖਾਂ ਵਿਚ ਪਾਣੀ ਭਰੇ ਰਹਿਣ ਦਾ ਇਕ ਰੋਗ

**ਡਲਕਾਉਣਾ**, [ਡਲੁਕਣਾ[1]] ਕ੍ਰਿ. ਸਕ. ਚਮਕਾਉਣਾ, ਲਿਸ਼ਕਾਉਣਾ (ਬਿ.)

**ਡੱਲਣ**, ਕ੍ਰਿ. ਸਕ. ਚਲਣਾ (ਜਟਕੀ)

**ਡਲ੍ਹਣਾ**, ਕ੍ਰਿ. ਅਕ. ਡਿਲ੍ਹਣਾ

**ਡਲਾ**[1], (ਮੁਲ) ਪੁ. ੧. ਲੱਕ ਵਿਚ ਬੰਨ੍ਹਣ ਦੀ ਚਾਦਰ, ਤਹਿਮਤ ੨. ਲੰਗੋਟਾ; ੩. ਜਾਂਘੀਆ : "ਨਾ ਗੜਵੀ ਨਾ ਡਲਾ ਤੇ ਅਸ਼ਨਾਨ ਕਰਨ ਚਲਾ" (ਮ. ਸਿੰ.)

–ਡਲੀ, ਇ. ੧. ਲੰਗੋਟੀ; ੨. ਜਾਂਘੀਆ (ਜ਼ਟਕੀ)

**ਡਲਾ**[2], ਪ੍ਰਾ. ਡਲ, ਪਾਲ. ਦਲੋ; ਸੰ. ਦਲ=ਟੁਕੜਾ ਟ, ਕ. ਹਿੰ. ਡਲਾ, ਡਲਾ, ਫੇਲਾ, ਗੁਜ. ਡਲੋ; ਡੱਲਾ; ਨੇਪਾ ਡੱਲੋ; ਪੁ. ੧. ਮਿੱਟੀ ਦਾ ਢੇਲਾ, ਢੀਮ, ਰੋੜਾ, ਟੁਕੜਾ; ੨, ਮਾਸ ਦਾ ਟੁਕੜਾ (ਖ਼ਾ. ਬੋ.)

–ਡਲੀ. ਇ. ੧. ਛੋਟਾ ਡਲਾ; ੨. ਸਪਾਰੀ (ਲੁ. ਕੋ,)

**ਡਲਿਧੂ**, [ਦਲਿੱਦਰ] ਪੁ. ਦਲਿੱਦਰੀ (ਜਟਕੀ)

**ਡੱਲੀ**, [ਡਲਾ[2] (੧)+ਈ] ਇ. ੧. ਤਰਬੂਜ਼ ਦੀ ਫਾੜੀ, ਸੰਤਰੇ ਦੀ ਫਾਂਕ; ੨. ਹਲਾਲ, ਬਾਲ-ਇੰਦੂ; ੩. ਪੋਰੀ. (ਜਟਕੀ)

**ਡਲੀਕ**, [ਡੱਲਣ] ਇ. ਝੀਥ; ਵਿਰਲ. ਸ਼ਿਗਾਫ਼, ਤਰੇੜ, ਦੁਫਾੜ ਹੋਣ ਦਾ ਭਾਵ (ਜਟਕੀ)

**ਡਲੂ**, (ਪੁਆ.) [ਡੋਲ[2]] ਪੁ. ਡੋਲੂ

**ਡੱਲੇ ਵਾਲੀਆਂ ਦੀ ਮਿਸਲ**, ਇ. ਸਿੱਖਾਂ ਦੀਆਂ ੧੨ ਮਿਸਲਾਂ ਵਿੱਚੋਂ ਇਕ ਮਿਸਲ ਜਿਸ ਦਾ ਮੁਖੀਆ ਸਰਦਾਰ ਗੁਲਾਬ ਸਿੰਘ ਖੱਤਰੀ ਪਿੰਡ ਡੱਲੇ ਵਾਲ (ਬਿਸਤ ਦੁਆਬੇ) ਦਾ ਵਸਨੀਕ ਸੀ (ਕਾ.)

**ਡਵ**, [∠ਸੰ. ਦ੍ਵ=ਜੰਗਲ ਦੀ ਅੱਗ] ਪੁ. ਆਪਣੇ ਆਪ ਜੰਗਲ ਨੂੰ ਲੱਗੀ ਅੱਗ (ਜਿਉਂ ਡਵਿ ਦਧਾ ਕਾਨੁ" (ਸ੍ਰੀ. ਆ. ਮ. ੧)

**ਡੰਵਰਾਵਣ**, [ਲਹਿੰ. ਡਾਂਵਣ[1] ਤੋਂ ਨਾਮ ਧਾਤੂ] ਕ੍ਰਿ. ਸਕ. ਜੂੜ ਪਾਉਣਾ, ਢੰਗਾ ਪਾਉਣਾ (ਜਟਕੀ)

**ਡਵ੍ਹਾ**, (ਪੋਠੋ.) ਪੁ. ਡਭਾ

**ਡਵੀਜ਼ਨ**, [ਅੰਗ. Division; ਮਧ. ਅੰਗ. ਤੇ ਪੁਰਾ. ਫ੍ਰਾਂ. Devision; ਲਾਤ. Divisio <Dividene =ਵੰਡਣਾ] ਇ. ੧. ਵੰਡ, ਭਾਗ; ੨. ਕਮਿਸ਼ਨਰੀ; ੩. ਬਾਰਾਂ ਪਲਟਣਾਂ ਦਾ ਯੂਨਿਟ, ਬੇੜਾ; ੪. ਦਰਜਾ, ਕਲਾਸ

**ਡਲ੍ਹਨਾ**, [ਡਹਿਣਾ] (ਪੋਠੋ.) ਕ੍ਰਿ. ਅਕ, ਡੱਠਣਾ, ਡਹਿਣਾ

**ਡੜਾਕਾ**, ਪੁ. ਧੜਾਕਾ (ਪੁਆ. ਕੋ.)

**ਡਾ**, **ਡਾਂ**,[1] ਵਿ. ਯੋਗ, ਉਚਿੱਤ (ਜਟਕੀ) ਪੁ. ਯੋਗਤਾ, ਅਨੁਕੂਲਤਾ (ਜਟਕੀ)

**ਡਾ**, **ਡਾ**,[2] [ਦਾ] ਪੁ. ਦਾਉ, ਢੰਗ, ਤਰੀਕਾ (ਜਟਕੀ)

**ਡਾ**, **ਡਾਂ**,[3] ਪਛੇ. ਅਕਾਰ ਸੂਚਕ ਪਛੇਤਰ ਜਿਵੇਂ ਕੇਡਾ, ਏਡਾ (ਜਟਕੀ)

**ਡਾ**[4], [ਦਾ=ਪਾਸਾ] ਪੁ. ਤਰਫ਼, ਪਾਸਾ, ਵਲ (ਜਟਕੀ)

**ਡਾ**[5], [ਦਾ] ਅਵ. 'ਦਾ' ਜਿਵੇਂ ਅਸਾਡਾ, ਕੈਂਡਾ

**ਡਾਉਂ**, [ਡਉਂ] ਪੁ. ਰਣ ਭੂਮੀ ਵਿਚ ਮੋਏ ਜੋਧਿਆਂ ਦੀ ਧਨੀ, ਹਾੜ

**ਡਾਉ**, (ਲਹਿੰ.) ਪੁ. ਦਾਉ (ਕਾ.)

**ਡਾਉਣ**[1], ਇ. ਵੇਖੋ ਦਾਉਂਣ (ਮ. ਸਿੰਘ)

**ਡਾਉਣ**[2], ਪੁ. ਵੇਖੋ ਦਾਮਨ (ਮ. ਸਿੰ.)

**ਡਾਉਣ**[3], [<ਸੰ. ਦਾਮਨ੍=ਰੱਸੀ] ਪੁ. ਜੂੜ, ਢੰਗਾ (ਜਟਕੀ)

**ਡਾਉਲਾ**, [ਡਾਉ+ਲਾ] ਵਿ. ਮੌਕਾ ਤਾੜਨ ਵਾਲਾ (ਬਿ.)

**ਡਾਉਲਾ**, ਪੁ. ਵੇਖੋ ਦਾਉਲਾ (ਲੁ. ਕੋ.)

**ਡਾਊ**, ਵਿ. ਡਉ (ਪੁਆ. ਕੋ.)

**ਡਾਇਣ**, ਇ. ਵੇਖੋ ਡੈਣ

**ਡਾਇਨਮੋ**, ਇ. ਵੇਖੋ ਡੈਨਮੋ

**ਡਾਇਰ**, [Dyer] ਪੁ. ਸੰਨ ੧੯੧੯ ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿੱਚ ਹੋਏ ਜੱਲ੍ਹਿਆਂ ਵਾਲੇ ਬਾਗ਼ ਦੇ ਹੱਤਿਆ ਕਾਂਡ ਦੇ ਜ਼ੁਮੇਵਾਰ ਅੰਗਰੇਜ਼ ਅਫ਼ਸਰ ਦਾ ਨਾਂ

**ਡਾਇਰੀ**[1], [ਅੰਗ. Diary; ਲਾਤ. diarium. <dies=ਦਿਨ] ਇ. ੧. ਤਿੱਥਾਂ ਤਾਰੀਖਾਂ ਵਾਲੀ ਨੋਟ-ਬੁੱਕ, ਡੈਰੀ; ੨, ਰੋਜ਼-ਨਾਮਚਾ; ੩. ਗੁਪਤ ਰਪੋਟ

–ਡਾਇਰੀ ਦੇਣਾ, ਇ. ਗੁਪਤ ਰਪੋਟ ਦੇਣਾ, ਖ਼ੁਫ਼ੀਆ ਰਪੋਟ ਦੇਣਾ

–ਜੇਬੀ ਡਾਇਰੀ, ਇ. ਜੇਬ ਵਿਚ ਰੱਖਣ ਵਾਲੀ ਡਾਇਰੀ

–ਟੇਬਲ ਡਾਇਰੀ, ਇ. ਮੇਜ਼ ਉੱਤੇ ਰੱਖਣ ਵਾਲੀ ਡਾਇਰੀ

**ਡਾਇਰੀ**[2], ਇ. ਡੇਅਰੀ

–ਡਾਇਰੀ-ਫ਼ਾਰਮ, ਡੇਅਰੀ ਫ਼ਾਰਮ

**ਡਾਇਰੈਕਟਰ**, [ਅੰਗ. Director; ਲਾਤ. dirigine, directum-di=ਅੜ, ਵਖ+reqire=ਹਕੂਮਤ ਕਰਨਾ] ਪੁ. ੧. ਕਿਸੇ ਮਹਿਕਮੇ ਦਾ ਮੁਖ-ਅਫ਼ਸਰ; ੨. ਤਜਾਰਤੀ ਕੰਪਨੀ ਦੇ ਪਰਬੰਧਕ ਬੋਰਡ ਦਾ ਮੈਂਬਰ ੩. ਨਾਟਕ ਤੇ ਫ਼ਿਲਮਾਂ ਦੇ ਪਾਤਰਾਂ ਦੀ ਅਗਵਾਈ ਕਰਨ ਵਾਲਾ

–ਡਾਇਰੈਕਟਰ ਆਫ਼ ਪਬਲਿਕ ਇਨਸਟ੍ਰਕਸ਼ਨ, ਪੁ. ਵਿਦਿਆ-ਵਿਭਾਗ ਦਾ ਡਾਇਰੈਕਟਰ

–ਡਾਇਰੈਕਟਰ ਜਨਰਲ, ਪੁ. ਉਹ ਡਾਇਰੈਕਟਰ ਜਿਸ ਦੇ ਅਧੀਨ ਹੋਰ ਕਈ ਡਾਇਰੈਕਟਰ ਕੰਮ ਕਰਦੇ ਹੋਣ, ਵੱਡਾ ਡਾਇਰੈਕਟਰ

–ਅਸਿਸਟੈਂਟ ਡਾਇਰੈਕਟਰ, ਪੁ. ਸਹਾਇਕ-ਡਾਇਰੈਕਟਰ

–ਜਾਇੰਟ ਡਾਇਰੈਕਟਰ, ਪੁ. ਮੀਤ-ਡਾਇਰੈਕਟਰ

–ਡਿਪਟੀ ਡਾਇਰੈਕਟਰ, ਪੁ. ਉਪ-ਡਾਇਰੈਕਟਰ

–ਮਿਊਜ਼ਿਕ ਡਾਇਰੈਕਟਰ, ਪੁ. ਕਿਸੇ ਫ਼ਿਲਮ ਜਾਂ ਡਰਾਮੇ ਵਿਚ ਸੰਗੀਤ ਸਬੰਧੀ ਅਗਵਾਈ ਦੇਣ ਵਾਲਾ

–ਮੈਨੇਜਿੰਗ ਡਾਇਰੈਕਟਰ, ਪੁ. ਬੈਂਕ ਆਦਿ ਸੰਸਥਾਵਾਂ ਦਾ ਪਰਬੰਧਕ

–ਮੀਤ ਡਾਇਰੈਕਟਰ, ਪੁ. ਉਹ ਡਾਇਰੈਕਟਰ ਜੋ ਇਕ ਡਾਇਰੈਕਟਰ ਨਾਲ ਰਹਿ ਕੇ ਜਾਂ ਮਿਲ ਕੇ ਸਮਾਨ ਭਾਵ ਨਾਲ ਕੰਮ ਕਰੇ

**ਡਾਇਰੈਕਟਰੀ,**[1] [ਡਾਇਰੈਟਰ+ਈ] ਇ. ਡਾਇਰੈਕਟਰ ਦਾ ਅਹੁਦਾ

**ਡਾਇਰੈਕਟਰੀ,**[2] [ਅੰਗ. Directory] ਇ. ੧. ਕਿਸੇ ਦੇਸ ਜਾਂ ਥਾਂ ਦੇ ਵਸਨੀਕਾਂ ਦੇ ਨਾਵਾਂ ਤੇ ਪਤਿਆਂ ਆਦਿ ਦੀ ਜਾਣਕਾਰੀ ਦੇਣ ਵਾਲੀ ਕਿਤਾਬ; ੨. ਟੈਲੀਫ਼ੂਨ ਦੇ ਨੰਬਰਾਂ ਤੇ ਨਾਵਾਂ ਦੀ ਸੂਚੀ

**ਡਾਇਰੈਕਟੋਰੇਟ,** [ਅੰਗ. Directorate] ਪੁ. ਡਾਇਰੈਕਟਰ ਦਾ ਦਫ਼ਤਰ

**ਡਾਇਲ,** [ਅੰਗ. Dial; ਲਾਤ. dialis=ਰੋਜ਼ਾਨਾ; ਲਾਤ. dies=ਦਿਨ] ਪੁ ਘੜੀ ਦਾ ਉਹ ਹਿੱਸਾ ਜਿਸ ਉੱਤੇ ਹਿੰਦਸੇ ਲਿਖੇ ਹੁੰਦੇ ਹਨ



ਡਾਇਲ

**ਡਾਈ**[1], [ਅੰਗ. Die; ਪੁਰਾ. ਫ੍ਰਾਂ. de ਲਾ. datus=ਦਿੱਤਾ ਹੋਇਆ, ਸੁਟਿਆ ਹੋਇਆ; Dare=ਦੇਣਾ] ਇ. ੧. ਸਰੀਏ, ਨਾਲੀ ਆਦਿ ਤੇ ਚੂੜੀਆਂ ਪਾਉਣ ਵਾਲਾ ਸੰਦ; ੨. ਸੱਚਾ, ਠੱਪਾ



ਡਾਈ

**ਡਾਈ**[2], [ਡਾ=ਦਾੜ੍ਹ+ਈ] ਵਿ. ਦਾੜ੍ਹ ਲਾਉਣ ਵਾਲਾ, ਮੋਕਾ-ਤਾੜ (ਪੁਆ. ਕੋ.)

**ਡਾਈਨਿੰਗ-ਕਾਰ,** [ਅੰਗ. Dining Car] ਇ. ਗੱਡੀ ਵਿਚ ਉਹ ਡੱਬਾ ਜਿਸ ਵਿਚ ਖਾਣਾ ਖਾਣ ਦਾ ਪਰਬੰਧ ਹੁੰਦਾ ਹੈ

**ਡਾਈਨਿੰਗ-ਟੇਬਲ,** [ਅੰਗ. Dining table] ਪੁ. ਉਹ ਮੇਜ਼ ਜਿਸ ਉੱਤੇ ਖਾਣਾ ਪਰੋਸ ਕੇ ਖਾਂਦੇ ਹਨ

**ਡਾਈਨਿੰਗ-ਰੂਮ,** [ਅੰਗ. Dining room] ਪੁ. ਖਾਣਾ ਖਾਣ ਦਾ ਕਮਰਾ

**ਡਾਂਸ,** [ਹਿੰ.ਡਾਂਸ; ਪ੍ਰਾ. ਡੰਸ; ਸੰ. ਦੰਸ਼=ਡੰਗ] ਪੁ. ਵੱਡਾ ਮੱਛਰ (ਪੁਆ. ਕੋ.)

**ਡਾਸਾ**[1], [ਦਾਸਾ] ਪੁ. ਨਵੇਂ ਜੰਮੇ ਵੱਛੇ ਕੱਟੇ ਦਾ ਗੋਹਾ

**ਡਾਸਾ**[2], ਪੁ. ਕਣਕਾਂ ਦਾ ਇਕ ਰੋਗ ਜੋ ਔੜ ਅਤੇ ਸਰਦੀ ਕਰਕੇ ਹੁੰਦਾ ਹੈ, ਇਹਦੇ ਨਾਲ ਸਿੱਟੇ ਸੁੰਗੜ ਕੇ ਪੀਲੇ ਪੈ ਜਾਂਦੇ ਹਨ (ਜਟਕੀ)

**ਡਾਹ**[1], [ਪ੍ਰਾ. ਡਾਹ, ਦਾਹ; ਸੰ. ਦਾਹ √ਦਹ=ਜਲਾਉਣਾ] ਪੁ. ੧. ਸਾੜਾ, ਈਰਖਾ, ਹਸਦ; ੨. ਵੈਰ, ਕੀਨਾ; ੩. ਖ਼ਾਰ, ਖੁਣਸ

**ਡਾਹ**[2], [ਸ਼ਾਇਦ ਢਈ∠ਢਾਉਣਾ] ਇ. ਫੜਾਈ, ਛੁਹਾਈ, ਡਾਹੀ (ਲਾ. ਕ੍ਰਿ. ਦੇਣਾ, ਲੈਣਾ)

**ਡਾਹ**[3], [ਦਾਹ=ਦਸ] ਵਿ. ਦਾਹ (ਜਟਕੀ)

**ਡਾਹ**[4], [ਡੱਸਣ=ਦੱਸਣਾ] ਇ. ਖ਼ਬਰ, ਇਤਲਾਹ, ਸੋ (ਜਟਕੀ)

–ਡਾਹ ਦਿੱਤਾ ਚੋਰ ਨਹੀਂ ਮਰਦਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਚੋਰ ਨੂੰ ਇਤਲਾਹ ਮਿਲ ਜਾਵੇ ਉਹ ਫੜਾਈ ਨਹੀਂ ਖਾਂਦਾ

**ਡਾਹ**[5], ਇ. ਪੇਚਸ਼, ਮਰੋੜ (ਜਟਕੀ)

**ਡਾਹਡ,** ਇ. ਡਾਢ :

"ਛੱਜਾ ਮਾੜੀ ਡਾਹਡ ਹੈ ਜਿਸ ਚੜ੍ਹ ਲਏਂ ਹਵਾ"
(ਪੰਜਾਬ ਦੇ ਹੀਰੇ)

**ਡਾਹਡਾ,** ਵਿ. ਵੇਖੋ ਡਾਢਾ :

"ਤੇਰਾ ਸਾਰਾ ਦਾਜ ਪੁਰਾਣਾ,
ਡਾਹਡੇ ਤੈਨੂੰ ਗਲ ਨਹੀਂ ਲਾਣਾ"
(ਚੰਗਿਆੜੇ ਨੂਰ ਪੁਰੀ)

–ਡਾਹਡਾ, ਵਿ. ਡਾਢਾ

**ਡਾਹਣ,** ਪੁ. ਵੇਖੋ ਡਾਹਣਾ

**ਡਾਹਣਾ**[1], [ਡਾਹਣ (ਿ)+(ਾ)] ਪੁ. ਟਾਹਣਾ, ਵੱਡੀ ਡਾਹਣੀ

**ਡਾਹਣਾ**[2], ਕ੍ਰਿ. ਸਕ. ਵੇਖੋ ਡਾਹੁਣਾ

ਡਾਹਣਾ³, (ਮੁਲ.) [ਡਾਹ+ਣਾ] ਇ. ਖ਼ਬਰ, ਇਤਲਾਹ (ਮ. ਸਿੰ.)

ਡਾਹਣਾ⁴, [ਡਾਹ=ਦਾਹ+ਣਾ] ਵਿ. ਦਸ (੧੦)

ਡਾਹਣੀ, ਇ. ਵੇਖੋ ਡਾਹਲੀ

ਡਾਹਪਣ, [ਡਾਹ=ਜਲਨ+ਪਣ] ਪੁ. ਸਾੜਾ, ਜਲਨ : "ਡਾਹਪਣਿ ਤਜਿ ਸੁਖ ਨਹੀਂ" (ਓ ਅੰਕਾਰ) (ਕਾ.)

ਡਾਹਰਾ, ਪੁ. ਅਰੋੜੇ ਹਿੰਦੂਆਂ ਦੀ ਇਕ ਜਾਤੀ (ਮ. ਸਿੰ.)

ਡਾਹਲ, [ਡਾਹਲ (?)] ਪੁ. ਵੱਡਾ ਸਾਰਾ ਰੁੱਖ ਦਾ ਟਾਹਣ

ਡਾਹਲੀ, ਟ. ਕ. ਹਿੰ. ਡਾਲ=ਡਾਹਣਾ <ਸੰ. ਦਾਰ : ਦਾਲ =ਛੋਟੀ ਟਹਿਣੀ; ਸਿੰ. ਡਾਰੁ; ਗੁਜ. ਡਾਲ; ਅਸਾ. ਬੰਗ. ਡਾਲ; ਉੜੀ. ਨੇਪਾ. ਡਾਲੋ] ਇ. ਟਾਹਣੀ

ਡਾਹਾ¹, ਪੁ. ਵੇਖੋ ਡੰਗਾ¹ (ਮ. ਸਿੰ.)

ਡਾਹਾ², ਪੁ. ਵੇਖੋ ਡਹ² (ਮ. ਸਿੰ.)

ਡਾਹੀ¹, [ਡਾਹ=ਸੂਹ+ਈ] ਪੁ. ਇਤਲਾਹ ਦੇਣ ਵਾਲਾ, ਸੂਹੀਆ (ਜਟਕੀ)

ਡਾਹੀ², (ਪੋਠੋ.) ਇ. ੧. ਉਹ ਬਾਹੀ ਜਿਸ ਨਾਲ ਗਰਮ ਗਰਮ ਭਾਰੇ ਕੜਾਹੇ ਆਦਿ ਨੂੰ ਚੁਲ੍ਹੇ ਉੱਤੋਂ ਲਾਹੁੰਦੇ ਹਨ; ੨. ਗੱਡੇ ਦੀ ਮੂਹਰ ਨੂੰ ਉੱਚਾ ਚੁੱਕੀ ਰਖਣ ਵਾਲੀ ਲਕੜੀ

ਡਾਹੀ,³ ]ਡਾਹ²+ਈ] ਇ. ਫੜਾਈ, ਡਾਹ² (ਲਾ. ਕ੍ਰਿ. ਦੇਣਾ, ਲੈਣਾ)

ਡਾਹੁਣਾ, [ਡਹਿਣਾ ਦਾ ਸਕਰਮਕ ਰੂਪ] ਕ੍ਰਿ. ਸਕ. ੧. ਵਿਛਾਉਣਾ; ੨. ਝੋਕਣਾ; ੩. ਜ਼ਬਰਦਸਤੀ ਕਿਸੇ ਕੰਮ ਵਿਚ ਲਾਉਣਾ, ਜੁਟਾਉਣਾ

-ਪਾਣੀ ਡਾਹੁਣਾ, (ਪੋਠੋ.) ਮੁਹਾ. ਪਸ਼ੂ ਨੂੰ ਪਾਣੀ ਪਿਲਾਉਣਾ

ਡਾਕ,¹ [ਪੰ. ਡਾਕਰਨਾ; ਹਿੰ. ਡਾਕਨਾ] ਇ. ਡਾਕੀ, ਉਪਰ ਛਲ, ਕੈ, ਉਛਾਲੀ

-ਡਾਕੀ, ਇ. ੧. ਉਲਟੀ; ੨. ਹੈਜ਼ਾ

ਡਾਕ,² [ਟ. ਕ. ਹਿੰ. ਡਾਕ, ਗੁ. ਮਰਾ. ਬੰਗ. ਅਸਾ. ਨੇਪਾ. ਡਾਕ] ਇ. ੧. ਹਰ ਪੜਾਉ ਤੇ ਘੋੜੇ ਹਰਕਾਰੇ ਆਦਿ ਦੇ ਬਦਲੇ ਜਾਣ ਦਾ ਪਰਬੰਧ; ੨. ਚਿੱਠੀ, ਪਾਰਸਲ ਆਦਿ ਦੇ ਪਹੁੰਚਾਉਣ ਦਾ ਪਰਬੰਧ; ੩. ਖ਼ਤ ਆਦਿ ਜੋ ਡਾਕਖਾਨੇ ਰਾਹੀਂ ਵੰਡੇ ਜਾਂਦੇ ਹਨ; ੪. ਉਹ ਗੱਡੀ ਜਿਸ ਵਿਚ ਚਿੱਠੀਆਂ ਘੱਲੀਆਂ ਜਾਂਦੀਆਂ ਹਨ; ੫. ਲਗਾਤਾਰ ਆਵਾਜਾਈ ਦਾ ਸਿਲਸਲਾ

-ਡਾਕ-ਖ਼ਰਚ, ਪੁ. ਚਿੱਠੀ-ਪੱਤਰ ਆਦਿ ਦਾ ਖ਼ਰਚ

-ਡਾਕਖ਼ਾਨਾ, ਪੁ. ੧, ਡਾਕ-ਘਰ, ਪੋਸਟ-ਆਫ਼ਿਸ; ੨. (ਪੇਂਡੂ) ਹਸਪਤਾਲ (ਚੋਣਵੇਂ ਇਕਾਂਗੀ)

-ਡਾਕ-ਗੱਡੀ, ਇ. ਡਾਕ ਲੈ ਜਾਣ ਵਾਲੀ ਰੇਲ ਗੱਡੀ, ਮੇਲ-ਟਰੇਨ

-ਡਾਕ-ਗਾਡ਼ੀ, ਇ. ਡਾਕ ਗੱਡੀ (ਮ. ਸਿੰ.)

-ਡਾਕ-ਘਰ, ਪੁ. ਪੋਸਟ ਆਫ਼ਿਸ

-ਡਾਕ ਚਲਾਉਣਾ, ਮੁਹਾ. ਕਿਸੇ ਚੀਜ਼ ਨੂੰ ਹੱਥੋ ਹੱਥੀ ਅੱਗੇ ਪੁਚਾਉਣ ਦਾ ਪਰਬੰਧ ਕਰਨਾ

-ਡਾਕ ਚੌਕੀ, ਇ. ਉਹ ਪੜਾਉ ਜਿੱਥੇ ਘੋੜਾ ਜਾਂ ਹਰਕਾਰਾ ਬਦਲਿਆ ਜਾਂਦਾ ਹੈ

ਡਾਕ ਨਿਕਲਣਾ, ਕ੍ਰਿ. ਸਮਾ. ਲੈਟਰ ਬਕਸ ਵਿੱਚੋਂ ਚਿੱਠੀਆਂ ਦਾ ਕੱਢਿਆ ਜਾਣਾ

-ਡਾਕ ਬੰਗਲਾ¹, ਪੁ. ਉਹ ਸਰਕਾਰੀ ਕੋਠੀ ਜਿੱਥੇ ਅਫ਼ਸਰਾਂ ਤੇ ਮੁਸਾਫ਼ਰਾਂ ਦੀ ਰਿਹਾਇਸ਼ ਤੇ ਖ਼ੁਰਾਕ ਦਾ ਪਰਬੰਧ ਹੁੰਦਾ ਹੈ, ਰੈਸਟ ਹਾਊਸ

-ਡਾਕ ਬੰਗਲਾ², ਪੁ. ਇਕ ਕਿਸਮ ਦੀ ਸਿਰ ਦੀ ਗੁੰਦਾਈ ਜਿਸ ਵਿਚ ਗੁੱਤ ਨੂੰ ਗਿੱਚੀ ਦੀ ਥਾਂ ਸਿਰ ਉੱਤੇ ਗੁੰਦਿਆ ਜਾਂਦਾ ਹੈ :

"ਸਿਰ ਗੁੰਦ ਕੁਪੱਤੀਏ ਨੈਣੇ !
ਉੱਤੇ ਪਾ ਕੇ ਡਾਕ ਬੰਗਲਾ"
(ਲੋਕ ਗੀਤ)

-ਡਾਕ ਬੰਨ੍ਹਣਾ, ਮੁਹਾ. ਥੋੜੀ ਥੋੜੀ ਵਿੱਥ ਉੱਤੇ ਆਦਮੀ ਖੜੇ ਕਰ ਕੇ ਕਿਸੇ ਚੀਜ਼ ਨੂੰ ਇਕ ਦੂਜੇ ਰਾਹੀਂ ਅੱਗੇ ਪੁਚਾਉਣ ਦਾ ਪਰਬੰਧ ਕਰਨਾ

-ਡਾਕ-ਮਸੂਲ, } ਪੁ. ਚਿੱਠੀ ਆਦਿ ਦੇ ਆਣ ਤੇ
-ਡਾਕ-ਮਹਿਸੂਲ, } ਜਾਣ ਦਾ ਖ਼ਰਚ, ਡਾਕ-ਖ਼ਰਚ

ਡਾਕ ਲੱਗਣਾ, ਮੁਹਾ. ਡਾਕ ਦਾ ਕੰਮ ਤੁਰਨਾ

ਡਾਕ ਲਗਾਉਣਾ, ਮੁਹਾ. ਡਾਕ ਕਾਇਮ ਕਰਨਾ (ਬਿ.]

-ਡਾਕ ਲਾਉਣਾ, ਮੁਹਾ. ਡਾਕ ਕਾਇਮ ਕਰਨਾ

-ਡਾਕੋ ਡਾਕ, (ਪੋਠੋ.) ਕ੍ਰਿ. ਵਿ. ਹੱਥੋ ਹੱਥੀ

ਡਾਕ³, [ਅੰਗ. Dock] ਇ. ਜਹਾਜ਼ ਦੇ ਖੜੇ ਹੋਣ ਦਾ ਪਲੈਟ-ਫ਼ਾਰਮ

ਡਾਂਕ,¹ ਪੁ. ਵੇਖੋ ਡੰਕ³ (ਲੁ. ਕੋ.)

ਡਾਂਕ,² ਇ. ਵੇਖੋ ਡਾਕ¹ (ਲੁ. ਕੋ.)

ਡਾਂਕ,³ [ਟ. ਕ. ਹਿੰ. ਡਾਕ=ਹਾਕ ਮਾਰਨਾ ∠ਬੰਗ. ਉੜੀ. ਡਾਕ; ਨੇਪਾ. ਡਾਕੋ;] ਇ. ਚੀਕ ਪੁਕਾਰ :

"ਸੱਸੀ ਢੋਲ ਖੜਾਇਆ ਏ ਡਾਂਕਾ ਪਈਆਂ ਦਿੱਤੀਆਂ ਨੇ,
ਰੋਂਦੀ ਮਰ ਗਈਏ ਵਿਚ ਉਜਾੜੀਆਂ ਏ"
(ਬਾ.ਫ਼.)

**ਡਾਕਖ਼ਾਨਾ,** [ਡਾਕ (ਟਰ)+ਖ਼ਾਨਾ] ਪੁ. ਹਸਪਤਾਲ

**ਡਾਕਟਰ,** [ਅੰਗ. Doctor, ਲਾਤ. doctor=ਅਧਿਆਪਕ—docere=ਪੜ੍ਹਾਉਣਾ] ਪੁ. ੧. ਅੰਗਰੇਜ਼ੀ ਢੰਗ ਨਾਲ ਇਲਾਜ ਕਰਨ ਵਾਲਾ; ੨. ਆਲਮ, ਵਿਦਵਾਨ, ਫ਼ਾਜ਼ਲ; ੩. ਯੂਨੀਵਰਸਟੀ ਵਲੋਂ ਕਿਸੇ ਵਿਸ਼ੇ ਤੇ ਸਭ ਤੋਂ ਉੱਚੀ ਡਿਗਰੀ (Ph. D. ਜਾਂ D. Lit.) ਪਰਾਪਤ ਕਰਨ ਵਾਲਾ ਵਿਦਵਾਨ

–ਡਾਕਟਰਨੀ, ਇ. ੧. ਇਸਤਰੀ ਡਾਕਟਰ; ੨. ਡਾਕਟਰ ਦੇ ਘਰ ਵਾਲੀ

–ਡਾਕਟਰਾਣੀ, ਇ. ਵੇਖੋ ਡਾਕਟਰਨੀ

–ਡਾਕਟਰਿਆਣੀ, ਇ. ਵੇਖੋ ਡਾਕਟਰਨੀ

–ਡੰਗਰ-ਡਾਕਟਰ, ਪੁ. ਸਲੋਤਰੀ

–ਲੇਡੀ ਡਾਕਟਰ, ਇ. ਡਾਕਟਰੀ ਦਾ ਕਿੱਤਾ ਕਰਨ ਵਾਲੀ ਤੀਵੀਂ

**ਡਾਕਟਰੀ,** [ਡਾਕਟਰ+ਈ] ਇ. ੧. ਡਾਕਟਰ ਦਾ ਕੰਮ; ੨. ਡਾਕਟਰੀ ਮੁਆਇਨਾ

–ਡਾਕਟਰੀ ਸਰਟੀਫ਼ਿਕੇਟ, ਪੁ. ਡਾਕਟਰੀ ਮੁਆਇਨੇ ਪਿੱਛੋਂ ਮਿਲਿਆ ਸਰਟੀਫ਼ਿਕੇਟ

–ਡਾਕਟਰੀ ਸਾੜਨਾ, ਮੁਹਾ. ਡਾਕਟਰੀ ਦਾ ਅਭਿਮਾਨ ਕਰਨਾ : "ਆਪਣੀ ਈ ਆ ਕੇ ਨਵੀਂ ਡਾਕਟਰੀ ਸਾੜਨ ਲਗ ਪੈਂਦੀਆਂ ਨੇ" (ਇਕਾਂਗੀ ਵੰਨਗੀਆਂ, ਨੰਦਾ)

–ਡਾਕਟਰੀ ਕਰਨਾ, ਕ੍ਰਿ. ਸਮਾ. ੧. ਡਾਕਟਰ ਦਾ ਕੰਮ ਕਰਨਾ, ਡਾਕਟਰ ਦਾ ਕਿੱਤਾ ਅਪਣਾਉਣਾ; ੨. ਡਾਕਟਰੀ ਦ੍ਰਿਸ਼ਟੀ-ਕੋਣ ਤੋਂ ਕਿਸੇ ਦੇ ਸਰੀਰ ਦਾ ਮੁਆਇਨਾ ਕਰਨਾ

–ਡਾਕਟਰੀ ਥਰਮਾਮੀਟਰ, ਪੁ. ਸਰੀਰ ਦੀ ਗਰਮੀ ਮਾਪਣ ਵਾਲਾ ਥਰਮਾਮੀਟਰ ਜਿਸ ਵਿਚ ਕੇਵਲ ੯੫ ਤੋਂ ੧੧੦ ਦਰਜੇ ਲੱਗੇ ਹੁੰਦੇ ਹਨ (Clinical thermometer)



ਡਾਕਟਰੀ ਥਰਮਾਮੀਟਰ

–ਡਾਕਟਰੀ ਮੁਆਇਨਾ, (ਮੁਆਈਨਾ), ਪੁ. ਡਾਕਟਰੀ ਨੁਕਤੇ ਤੋਂ ਸਰੀਰ ਦੀ ਜਾਂਚ ਪੜਤਾਲ

–ਡਾਕਟਰੀ ਮੁਲਹਿਜ਼ਾ, ਪੁ. ਡਾਕਟਰੀ ਮੁਆਇਨਾ

**ਡਾਕਣ,** ਇ. ਵੇਖੋ ਡਾਕਣੀ°

**ਡਾਕਣਾ,** [ਹਿੰ. डाकना] ਕ੍ਰਿ. ਸਕ. ਉਲਟੀ ਕਰਨਾ, ਕੈ ਕਰਨਾ, ਉਛਾਲੀ ਕਰਨਾ,

–ਡਾਕ ਡਾਕ ਕੇ ਮਰਨਾ, ਮੁਹਾ. ਬਹੁਤ ਉਲਟੀਆਂ ਆਉਣ ਕਾਰਨ ਤੰਗ ਆ ਜਾਣਾ (ਮ. ਸਿੰ)

**ਡਾਕਣੀ[1],** [ਸੰ. डाकिनी] ਇ. ਡਾਇਣ, ਚੁੜੇਲ, ਜਾਦੂ-ਗਰਨੀ (ਬਿ.)

**ਡਾਕਣੀ[2],** [ਹਿੰ. डाकना] ਇ. ਉਲਟੀ, ਕੈ

**ਡਾਕਦਾਰ** ਪੁ. ਵੇਖੋ ਡਾਕਟਰ

–ਡਾਕਦਾਰਨੀ, ਇ. ਡਾਕਟਰ ਦੇ ਘਰ ਵਾਲੀ, ਇਸਤਰੀ ਡਾਕਟਰ

–ਡਾਕਦਾਰੀ, ਇ. ਡਾਕਟਰੀ

**ਡਾਕਰ[1],** [ਹਿੰ. डाकर; ਪਸ਼ਤੋ. ډاګر = ਸੁੱਕੀ ਕਰੜੀ ਜ਼ਮੀਨ

ਇ. ਘਟ ਰੇਤ ਵਾਲੀ ਵਧੀਆ ਕਿਸਮ ਦੀ ਜ਼ਮੀਨ

**ਡਾਕਰ[2],** [ਡਾਕਰਨਾ] ਪੁ. ਉਲਟੀ, ਡਾਕੀ

**ਡਾਕਰਨਾ,** [ਹਿੰ. डाकना] [ਕ੍ਰਿ. ਅਕ. ਉਲਟੀ ਕਰਨਾ, ਕੈ ਕਰਨਾ

**ਡਾਕਵਾਂ,** (ਪੋਠੋ.) ਕ੍ਰਿ. ਵਿ. ਲਗਾਤਾਰ

**ਡਾਕਾ,** [ਹਿੰ. डाका; ਟ. ਕ. ਨੇਪਾ. डाका=ਡਾਕੂ, ਡਾਕਾ] ਪੁ. ੧. ਜ਼ਬਰਦਸਤੀ ਧਨ ਖੋਹਣ ਲਈ ਕੀਤਾ ਧਾਵਾ ਜਾਂ ਹੱਲਾ; ੨. ਧਾੜਾ, ਲੁੱਟ, ਡਕੈਤੀ

(ਲਾ. ਕ੍ਰਿ. ਪੈਣਾ, ਮਾਰਨਾ, ਵੱਜਣਾ)

–ਡਾਕਾ-ਜ਼ਨੀ, ਇ. ਡਾਕਾ ਮਾਰਨ ਦਾ ਕੰਮ ਜਾਂ ਭਾਵ

**ਡਾਕਾ,** ਪੁ. ਵੇਖੋ ਡਾਕਾ (ਬਿ.)

**ਡਾਕੀ,** [ਡਾਕਣਾ] ਇ. ਉਪਰਛਲ, ਕੈ, ਉਲਟੀ, ਇਕ ਰੋਗ ਜਿਸ ਨੂੰ ਹੈਜ਼ਾ ਵੀ ਕਹਿੰਦੇ ਹਨ

ਡਾਕੀ ਪੈਣਾ, ਮੁਹਾ. ਹੈਜ਼ਾ ਪੈਣਾ, ਹੈਜ਼ੇ ਦੀ ਬੀਮਾਰੀ ਫੈਲਣਾ (ਪੁਆ. ਕੋ.)

**ਡਾਕੀਆ,** [ਡਾਕ+ਈਆ] ਪੁ. ਡਾਕ ਵੰਡਣ ਵਾਲਾ, ਹਰਕਾਰਾ, ਪੋਸਟਮੈਨ, ਚਿੱਠੀ-ਰਸਾਨ

**ਡਾਕੂ,** [ਟ.ਕ. ਹਿੰ. डाकू; ਗੁ. ਕੂ=ਬੇਇਜ਼ਤ. ਡਾਕਿਉਂ=ਸ਼ਰਾਰਤੀ; ਬੰਗ. ਉੜੀ. ਆਸ. ਨੇਪਾ. ਡਾਕੂ=ਅੜਬ] ਵਿ. ਡਾਕਾ ਮਾਰਨ ਵਾਲਾ, ਧਾੜਵੀ, ਲੁਟੇਰਾ, ਡਕੈਤ

**ਡਾਂਕੂ**, ਪੁ. ਵੇਖੋ ਡਾਕੂ (ਮ. ਸਿੰ.)
**ਡਾਖਰਾ**, ਵਿ. ਡਾਖੜਾ (ਜਟਕੀ)
**ਡਾਖੜਾ**, (ਲਹਿੰ.) [ਦੁਖ] ਵਿ. ਦੁਖਦਾਈ, ਦੁੱਖ ਦੇਣ ਵਾਲਾ: "ਆਵਣ ਵੰਞਣ ਡਾਖੜੋ" (ਸ੍ਰੀ ਅ. ਮ. ੧)
**ਡਾਖਾਨਾ**, ਪੁ. ਵੇਖੋ ਡਾਕਖ਼ਾਨਾ
**ਡਾਗ**, (ਲਹਿੰ.ਬਾਰ) [ਹਿੰ. ਡਾਗਰ, ਡੰਗਰ] ਇ. ਮੱਝ, ਮਹਿੰ: "ਸਰਦਾਰ ਖੜਕ ਸਿੰਘ ਤੇ ਸੱਚੀਂ ਸਰਕਾਰ ਆਹੀ, ਪਰ ਦੇਸ ਖੁਦਾ ਦਿਆ। ਦੋ ਡਾਗਾਂ ਤੋਂ ਗਿਆ ਏ ਵਿਕਾ ਕੈ" (ਬਾ. ਵੇ.)
**ਡਾਂਗ**, [ਪ੍ਰਾ. ਡੰਗਾ=ਡਾਂਗ; ਟ.ਕ. ਹਿੰ. ਡਾਂਗ; ਗੁ. ਡਾਂਗ ਉੜੀ. ਡਾਂਗ; ਅਸ. ਡਾਙ] ਪੁ. ਬਾਂਸ ਦੀ ਸੋਟੀ, ਲਾਠੀ
–ਡਾਂਗ ਸੋਟਾ, ਪੁ. ਡਾਂਗਾਂ ਸੋਟਿਆਂ ਨਾਲ ਲੜਾਈ
–ਡਾਂਗ (ਸੋਟਾ) ਖੜਕਣਾ, ਮੁਹਾ. ਲੜਾਈ ਹੋਣਾ, ਡੰਡਾ ਚਲਣਾ
–ਡਾਂਗ ਘੁਕਾਉਣਾ, ਕ੍ਰਿ. ਸਮਾ. ਡਾਂਗ ਵਰ੍ਹਾਉਣਾ
–ਡਾਂਗ ਚਲਣੀ, ਮੁਹਾ. ਲੜਾਈ ਹੋਣਾ : "ਆਪੋ ਵਿਚ ਡਾਂਗ ਵੱਲੀ, ਕੁੱਟ ਨੇ ਪਾਇਆ ਘੇਰਾ" (ਚੰਦਨਵਾੜੀ ਚਾਤ੍ਰਿਕ)
–ਡਾਂਗ ਡਗੂਸ਼ਾ, ਪੁ. ਡਾਂਗ ਦੀ ਲੜਾਈ, ਲਾਠੀ ਦੀ ਲੜਾਈ ਕ੍ਰਿ. ਵਿ. ਡਾਂਗੋ ਡਾਂਗੀ : "ਗੁਰ ਪੂਰੇ ਬਿਨ ਡਾਂਗ ਡਗੂਸੇ" (ਭਾ. ਗੁ.)
–ਡਾਂਗ ਤੇ ਡੇਰਾ ਰੱਖਣਾ, ਮੁਹਾ. ਮਰਨ ਮਾਰਨ ਲਈ ਤਿਆਰ ਰਹਿਣਾ (ਪੁਆ. ਕੋ.)
–ਡਾਂਗ ਤੇ ਦੀਵਾ ਜਗਾਉਣਾ, ਮੁਹਾ. ਡਾਂਗ ਤੇ ਡੇਰਾ ਰੱਖਣਾ (ਪੁਆ. ਕੋ.)
–ਡਾਂਗ-ਫੇਰ, ਵਿ. ਮਾਰ ਕੁਟਾਈ ਕਰਨ ਵਾਲਾ
–ਡਾਂਗ-ਬਹਾਦਰ, ਵਿ. ਡਾਂਗ ਵਾਹੁਣ ਵਾਲਾ
–ਡਾਂਗ-ਭੰਨ, (ਪੋਠੋ.) ਵਿ. ਅੜਬ, ਲੜਾਕਾ, ਹੂੜੀ
–ਡਾਂਗ-ਮ-ਡਾਂਗ, ਕ੍ਰਿ. ਵਿ. ਡਾਂਗੋ ਡਾਂਗੀ
–ਡਾਂਗ-ਮਾਰ, ਵਿ. ਹੂੜ ਮਾਰ
–ਡਾਂਗ ਵਾਹੁਣਾ, ਮੁਹਾ. ਡਾਂਗ ਚਲਾਉਣਾ, ਡਾਂਗ ਨਾਲ ਮਾਰਨਾ ਕੁੱਟਣਾ, ਜ਼ੋਰ ਦਾ ਇਸਤੇਮਾਲ ਕਰਨਾ
–ਡਾਂਗੋ ਸੋਟਾ, ਪੁ. ਡਾਂਗ ਸੋਟਾ; ਕ੍ਰਿ. ਵਿ. ਲਾਠਮ ਲਾਠੀ
–ਡਾਂਗੋ ਡਾਂਗ, ਕ੍ਰਿ. ਵਿ. ਡਾਂਗ ਜਿੰਨੀ ਵਿੱਥ ਤੇ
–ਡਾਂਗੋ ਡਾਂਗੀ, ਇ. ਇਕ ਦੂਜੇ ਨੂੰ ਡਾਂਗ ਮਾਰਨ ਦੀ ਕਿਰਿਆ ਜਾਂ ਭਾਵ;
–ਡਾਂਗੋ ਵਾਂਗ, (ਪੋਠੋ.) ਕ੍ਰਿ. ਵਿ. ਡਾਂਗੋ ਡਾਂਗੀ
–ਚੋਰਾਂ ਦੇ ਕਪੜੇ ਡਾਂਗਾਂ ਦੇ ਗਜ਼, ਅਖੌ. ਲੁੱਟ ਦਾ ਮਾਲ ਸਸਤੇ ਭਾ ਵਿਕਦਾ ਹੈ
–ਤੰਦ ਨਾ ਤਾਣੀ ਜੁਲਾਹੇ ਨਾਲ ਡਾਂਗੋ ਡਾਂਗੀ, ਅਖੌ. ਜਦੋਂ ਕੋਈ ਬਿਨਾ ਕਾਰਨ ਝਗੜਾ ਕਰੇ ਉਦੋਂ ਕਹਿੰਦੇ ਹਨ
**ਡਾਗਰ**[1], ਇ. ਵੇਖੋ ਡਾਕਰ[1]
**ਡਾਗਰ**[2], ਇ. ੧. ਇਕ ਕਿਸਮ ਦੀ ਚਿੱਟੀ ਕਣਕ; (ਸ਼ਾਹਪੁਰੀ) ੨. ਲੰਮੇ ਦਾਣਿਆਂ ਵਾਲੀ ਕਣਕ; (ਲੁ. ਕੋ.) ੩. ਵਡਾਣਕ (ਬਿ.)
**ਡਾਂਗਰੀ**[1], [ਅੰਗ. Dungoree=ਡੋਂਗਰੀ] ਇ. ਇਕੱਠੀ ਸਿਊਂਤੀ ਹੋਈ ਕਮੀਜ਼ ਪੈਂਟ ਜੋ ਕਾਰਖ਼ਾਨਿਆਂ ਵਿਚ ਕੰਮ ਕਰਨ ਵਾਲੇ ਪਹਿਨਦੇ ਹਨ
**ਡਾਗਰੀ**[2], **ਡਾਗਰੂ**, [ਹਿੰ. ਡੰਗਰ+ਈ ਜਾਂ+ਊ] ਵਿ. ਡੰਗਰਾਂ ਵਿੱਚ ਰਹਿਣ ਵਾਲਾ, ਅਹਿਮਕ, ਬੇਵਕੂਫ਼ (ਖਿ.)
**ਡਾਂਗਰੀ**[3], ਇ. ਇਕ ਬੂਟੀ ਜੋ ਕਣਕ ਦੀ ਫ਼ਸਲ ਵਿਚ ਹੁੰਦੀ ਹੈ ਅਤੇ ਬਕਰੀਆਂ ਦੀ ਖ਼ਾਸ ਖ਼ੁਰਾਕ ਹੈ, ਲੇਲੀ, ਕਰਾੜੀ
**ਡਾਂਗੀ**, ਇ. ਭਠਿਆਰੀ ਦੀ ਕੜਾਹੀ
**ਡਾਂਗੀ**, **ਡਾਂਗੀਆ**, [ਡਾਂਗ+ਈ ਜਾਂ +ਈਆ] ਵਿ. ਪੁ. ੧. ਡਾਂਗ ਰੱਖਣ ਵਾਲਾ; ੨. ਅਸਾ ਬਰਦਾਰ, ਚੋਬਦਾਰ : "ਪਾਪ ਪੁੰਨ ਜਾਚੈ ਡਾਂਗੀਆ" (ਮਲਾ. ਨਾਮਦੇਵ)
**ਡਾਚ**, (ਜਾਚ) ਇ. ਜਾਚ (ਜਟਕੀ)
**ਡਾਚੀ**, ਇ. ਪਹਿਲੀ ਵਾਰ ਸੂਣ ਵਾਲੀ ਊਠਣੀ
**ਡਾਜ**, ਪੁ. ਦਾਜ (ਜਟਕੀ)
**ਡਾਂਜ**, **ਡਾਂਝ**, ਇ. ਵੇਖੋ ਡੰਝ (ਬਿ)
**ਡਾਟ**[1] [ਹਿੰ. ਡਾਟ=ਮਿਹਰਾਬ ਦਾ ਵਿਚਕਾਰਲਾ ਪੱਥਰ <ਡਾਟਨਾ=ਅੜਾਉਣਾ ਇ. ੧. ਕਮਾਣ ਦੀ ਸ਼ਕਲ ਦੀ ਉਸਾਰੀ; ਮਿਹਰਾਬ; ੨. ਮਿਹਰਾਬ ਦਾ ਕਾਲਬ, ਢੂਲਾ (ਲਾ. ਕ੍ਰਿ. ਲਾਉਣਾ)
–ਡਾਟਦਾਰ, ਵਿ. ਡਾਟ ਵਾਲਾ
**ਡਾਟ**[2], [ਹਿੰ. ਡਾਟ, ਵਟ੍ਹਾ; ਲਹਿੰ. ਡੱਟਾ; ਸਿੰ. ਡਟੋ; ਗੁ. ਡਾਟੋ; ਪੁ. ਡੱਟਾ, ਕਾਗ, ਕਾਰਕ (ਲਾ. ਕ੍ਰਿ. ਲਾਉਣਾ)

–ਡਾਟਦਾਰ, ਵਿ. ਡਾਟ ਵਾਲਾ

**ਡਾਟ**[3], [ਠਾਠ] ਇ. ਠਾਠ ਬਾਠ

–ਡਾਟ ਕੱਢਣਾ, ਮੁਹਾ. ਬਣਾਉ-ਸ਼ਿੰਗਾਰ ਕਰਨਾ

–ਡਾਟ ਫਾਟ, ਇ. ਸਜ ਧਜ, ਬਣਾਉ-ਸ਼ਿੰਗਾਰ

**ਡਾਂਟ,** [ਡਾਂਟਣਾ] ਇ. ਤਾੜਨਾ, ਝਾੜ ਝਪਟ

–ਡਾਂਟ ਡਪਟ, ਇ. ਝਾੜ-ਝੰਬ

–ਟਾਂਟ ਫਾਂਟ, ਇ. ਝਿੜਕ- ਝੰਬ

**ਡਾਟਣਾ**[1] [ਡਾਟ[2]+ਣਾ; ਟ. ਕ. ਹਿੰ. ਡਾਟਨਾ, ਡਾਟਨਾ; ਸਿੰ. ਡਾਟਣੁ=ਡੱਟਾ ਲਾਉਣਾ, ਦੱਬਣਾ; ਗੁ. ਡਾਟਵੁੰ= ਦੱਬਣਾ; ਮਰਾ. ਡਾਟਵੇਂ=ਤੁੰਨਿਆ ਜਾਣਾ] ਕ੍ਰਿ. ਸਕ. ਡੱਟਾ ਲਾਉਣਾ, ਮੁੰਦਾ ਲਾਉਣਾ, ਬੰਦ ਕਰਨਾ

**ਡਾਟਣਾ**[2] [ਟ. ਕ. ਹਿ. ਡਾਟਨਾ, ਡਾਂਟਨਾ; ਬੰਗ. ਡਾਟਾ= ਧਮਕਾਉਣਾ; ਉੜੀ. ਡਾਣਟਿਬਾ=ਰੋਕਣਾ; ਨੇਪਾ. ਡਾਂਟਨੁ=ਧਮਕਾਉਣਾ] ਕ੍ਰਿ. ਸਕ. ਤਾੜਨਾ, ਝਿੜਕਣਾ, ਡਾਂਟਣਾ

–ਡਾਂਟਣਾ ਛਾਂਟਣਾ, ਮੁਹਾ. ਰੁਅਬ ਪਾਉਣਾ

**ਡਾਂਟਣਾ,** ਕ੍ਰਿ. ਸਕ. ਡਾਟਣਾ[2]

**ਡਾਂਟਨਾ,** ਕ੍ਰਿ. ਸਕ. ਵੇਖੋ ਡਾਟਣਾ[2]

**ਡਾਠਾ,** ਪੁ. ਢਾਠਾ (ਜਟਕੀ)

**ਡਾਡ**[1], [ਹਿੰ ਫਾੜ, ਦਹਾੜ] ਇ. ਚੀਕ, ਕੂਕ, ਚਿੰਘਾੜ (ਲਾ. ਕ੍ਰਿ. ਨਿਕਲਣਾ, ਮਾਰਨਾ)

**ਡਾਡ**[2], ਇ. ਬਦਬੂ, ਸੜ੍ਹਾਂਦ (ਲਾ. ਕ੍ਰਿ. ਉੱਠਣਾ, ਮਾਰਨਾ)

**ਡਾਂਡ,** [ਹਿੰ. ਡਾਂਡ; ਪ੍ਰਾ. ਡੰਡ. ਦੰਡ; ਸੰ. ਦਣਡ] ਇ.
੧. ਡੰਡਾ. ਸੋਟੀ; (ਲ਼. ਕੋ.)
੨, ਕਿਸ਼ਤੀ ਚਲਾਉਣ ਲਈ ਵਰਤਿਆ ਜਾਣ ਵਾਲਾ ਲੰਮਾ ਬਾਂਸ (ਵੰਝ); (ਲ਼. ਕੋ.)
੩. ਲਕੀਰ;
੪. ਜੰਗਲ; (ਲ਼. ਕੋ.)
੫. ਦੂਰੀ, ਫ਼ਾਸਲਾ; (ਲ਼. ਕੋ.)
੬. ਮਾਰ ਕਾਰਨ ਸਰੀਰ ਤੇ ਪਈ ਲਾਸ (ਜਟਕੀ)
ਪੁ. ਡੰਡ, ਸਜ਼ਾ

**ਡਾਡਾ,** ਪੁ, ਦਾਦਾ (ਜਟਕੀ)

–ਡਾਡੀ, ਇ. ਦਾਦੀ (ਜਟਕੀ)

–ਡਾਡੇ ਪੋਤ੍ਰਾ, ਪੁ. ਨਜ਼ਦੀਕੀ ਰਿਸ਼ਤੇਦਾਰ (ਜਟਕੀ)

–ਡਾਡੇ ਪੋਤ੍ਰੀ, ਇ. ਨਜ਼ਦੀਕੀ ਰਿਸ਼ਤੇਦਾਰ (ਜਟਕੀ)

**ਡਾਂਡਾ,** [ਹਿੰ. ਡਾੜ] ਪੁ. ਸੀਮਾ, ਚਿੰਨ੍ਹ, ਹੱਦ ਦੀ ਬੱਤੀ, ਤੇਖਾ, ਡੱਠਾ;
੨. ਸੜਕ, ਰਸਤਾ. (ਲ਼. ਕੋ.)

–ਡਾਂਡਾ ਖਾਂਡਾ, ਪੁ. ਟੱਬਰ ਟੋਹਰ, ਘਰ ਬਾਰ, ਮਾਲ ਦੌਲਤ (ਪੁਆ. ਕੋ.)

–ਡਾਂਡਾ ਮੀਂਡਾ, ਪੁ. ੧. ਨੱਡਾ, ਹੱਦਬੰਦੀ; ੨. ਬੰਨੇ ਬੰਨੇ ਜਾਣ ਵਾਲਾ ਰਾਹ; ੩. ਸਾਂਝੇ ਸਾਮਾਨ

**ਡਾਂਡੀ**[1], [ਡਾਂਦ+ਈ] ਪੁ. ਮਾਂਝੀ, ਮਲਾਹ (ਲ਼. ਕੋ.);
ਇ. ਇਕ ਕਿਸ਼ਤੀ-ਨੁਮਾ ਸਵਾਰੀ, ਜਿਸ ਦੇ ਦੋਹੀਂ ਪਾਸੀਂ ਡੰਡੇ ਹੁੰਦੇ ਹਨ, ਜਿਨ੍ਹਾਂ ਨੂੰ ਮੋਢਿਆਂ ਤੇ ਰੱਖਕੇ ਕੁਲੀ ਚਲਦੇ ਹਨ, ਇਹ ਸਵਾਰੀ ਖ਼ਾਸ ਕਰਕੇ ਪਹਾੜਾਂ ਵਿਚ ਬਿਖੜੇ ਰਾਹਾਂ ਤੇ ਵਰਤੀ ਜਾਂਦੀ ਹੈ

–ਡਾਂਡੀ ਮਾਂਝੀ, ਪੁ. ਮਲਾਹ (ਲ਼. ਕੋ.)

**ਡਾਡੀ,** **ਡਾਂਡੀ**[2], [ਡਾਂਡ[1]+ਈ] ਪੁ. ੧. ਡੰਡਾ; ੨. ਗਜ਼ਾਂ ਨਾਲ ਜ਼ਮੀਨ ਮਿਣਨ ਵਾਲਾ ਕਰਮਚਾਰੀ, ਜਰੀਬਕਸ਼ :
"ਨਉ ਡਾਡੀ ਦਸ ਮੁੰਸਫ਼ ਧਾਵਹਿ" (ਸੂਹੀ. ਕਬੀਰ)

**ਡਾਢ,** [ਡਾਢਾ] ਇ. ੧. ਮਨ ਦੀ ਦ੍ਰਿੜ੍ਹਤਾ; ੨. ਡਾਢਾਪਨ, ਸਖ਼ਤੀ

–ਡਾਢ ਜ਼ੋਰ[0], (ਪੋਠੋ.) ਪੁ. ਮਾਣ, ਦਾਹਵਾ (ਲਾ. ਕ੍ਰਿ. ਲਾਉਣਾ)

–ਡਾਢਾਪੁਣਾ, ਪੁ. ਡਾਢਾਪਨ

**ਡਾਢਾ,** [ਪ੍ਰਾ. ਦਢ; ਸੰ. ਦ੍ਰਿਢ=ਮਜ਼ਬੂਤ+ਆ] ਵਿ.
੧. ਦ੍ਰਿੜ੍ਹਤਾ ਵਾਲਾ; ੨. ਪੱਕਾ, ਮਜ਼ਬੂਤ; ੩. ਜ਼ਬਰਦਸਤ ਜ਼ੋਰਾਵਰ; ੪. ਬਹੁਤ;
੫. ਸਰਬ ਸ਼ਕਤੀ ਮਾਨ, ਆਮ ਤੌਰ ਤੇ ਰੱਬ ਲਈ ਵਰਤਿਆ ਜਾਂਦਾ ਹੈ :
"ਡਾਢੇ ਵਿਚ ਵਿਛੋੜਾ ਪਾਇਆ ਕਦੋਂ ਅਸਾਂ ਨੂੰ ਮੇਲੇ" (ਸੈਫ਼)

ਡਾਢਾਪਨ, ਪੁ. ਡਾਢਾ ਹੋਣ ਦਾ ਭਾਵ

–ਡਾਢੇ ਦਾ ਸਤੀਂ ਵੀਹੀਂ ਸੌ, ਅਖੌ. ਤਾਕਤਵਰ ਜੋ ਚਾਹੇ (ਮਨ ਆਈ) ਮਨਾ ਸਕਦਾ ਹੈ

–ਡਾਢੇ ਤੇ ਜ਼ੋਰ ਨਾ ਤੇ ਲਿੱਸੇ ਤੇ ਘੜੰਮ, ਅਖੌ. ਜਦੋਂ ਤਕੜੇ ਬੰਦੇ ਨੂੰ ਛਡ ਕੇ ਕਮਜ਼ੋਰ ਬੰਦੇ ਤੇ ਰੁਅਬ ਪਾਇਆ ਜਾਵੇ ਉਦੋਂ ਕਹਿੰਦੇ ਹਨ

–ਡਾਢੇ ਨਾਲ ਗਾਹੀ ਤਾਂ ਕੇਹੀ ਮਨ ਵਿਚ ਸ਼ਾਦੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਆਪਣੇ ਤੋਂ ਤਕੜੇ ਨਾਲ ਸਬੰਧ ਕਰਨ ਵਿਚ ਕੋਈ ਖ਼ੁਸ਼ੀ ਪ੍ਰਾਪਤ ਨਹੀਂ ਹੁੰਦੀ ਉਦੋਂ ਕਹਿੰਦੇ ਹਨ

**ਡਾਤ,** ਇ. ਦਾਤ (ਜਟਕੀ)

**ਡਾਤ੍ਰ,** ਪੁ. ਦਾਤ, ਦਾਤਰਾ (ਜਟਕੀ)

–ਡਾਤ੍ਰੀ, ਇ. ਦਾਤ੍ਰੀ (ਜਟਕੀ)

**ਡਾਤਾ,** ਵਿ. ਦਾਤਾ (ਜਟਕੀ)

**ਡਾਂਦ,** [ਦਾਂਦ] ਪੁ. ਦਾਂਦ, ਵਾਹੀ ਵਾਲਾ ਬਲਦ, ਢਾਂਡਾ (ਸ਼ਾਹਪੁਰੀ)

–ਡਾਂਦੀ, ਪੁ. ਬਲਦ ਦਾ ਮਾਲਕ, ਬਲ੍ਹਦਾਂ ਨੂੰ ਹੱਕਣ ਵਾਲਾ, ਦਾਂਦੀ (ਜਟਕੀ)

**ਡਾਦਾ**, ਪੁ. ਡਾ[2] (ਜਟਕੀ)

**ਡਾਨ**, ਪੁ. ਵੇਖੋ ਡੰਨ :
"ਜਾਂਕੇ ਚਾਕਰ ਕਉ ਠਾਹੀਂ ਡਾਨੁ"
(ਗਉ ਮ. ਪ.) (ਕਾ.)

**ਡਾਨ**, ਪੁ. ਦਾਨ (ਜਟਕੀ)

**ਡਾਨਸ**, [ਅੰਗ. Dance; ਮਧ. ਅੰਗ. Daunsen, Dauncen, <ਪੁਰਾ. ਫ਼੍ਰਾ Dancier, Danser ਟ. ਕ. ਇਟ. Danzare; ਸਪੇ. Danzar] ਪੁ. ਨਾਚ

**ਡਾਫਣਾ**, ਕ੍ਰਿ. ਸਕ. ਡੱਫਣਾ (ਪੋਠੋ. ਕੋ.)

**ਡਾਫ਼ੀ**, (ਪੋਠੋ.) [ਡਾਬ=ਡਫ+ਈ] ਪੁ. ਡੱਫ ਵਜਾਉਣ ਵਾਲਾ

**ਡਾਬ**,[1] [ਹਿੰ. डाबर] ਇ. ਵੇਖੋ ਢਾਬ
"ਡਾਬਾਂ ਛੱਪੜਾਂ ਨੂੰ ਭਰ ਟੁਰਦਾ,
ਇੱਕੋ ਲਹਿਰ ਬਣਾਵੇ"
(ਸਫ਼ੈ.)

**ਡਾਬ**,[2] ਇ. ਬਰੀਕ ਮਿੱਟੀ ਜਿਹੜੀ ਕੱਲਰ ਲਗ ਜਾਣ ਕਰਕੇ ਜਾਂ ਆਮ ਆਵਾਜਾਈ ਕਾਰਨ ਪੈਦਾ ਹੋ ਜਾਂਦੀ ਹੈ, ਧੂੜ (ਜਟਕੀ)

**ਡਾਬੂ**, ਪੁ. ਡੋਬੂ (ਲਾ. ਕ੍ਰਿ. ਪੈਣਾ) :
"ਦੇਖ ਦੇਖ ਉਤਾਰ ਚੜ੍ਹਾ ਜੱਗ ਦਾ,
ਮੇਰੀ ਸੋਚ ਤੇ ਸਮਝ ਨੂੰ ਪੈਣ ਡਾਬੂ"
(ਦੀਵਾਨ ਕੁਸ਼ਤਾ)

**ਡਾਂਮ**, [ਟ. ਕ. ਹਿੰ. दम्भ ∠ਪ੍ਰਾ. ਡੰਮ, दंभ; ਸੰ. दम्भ] ਪੁ. ਫ਼ਰੇਬ, ਪਖੰਡ
(ਲਾ. ਕ੍ਰਿ. ਚਲਾਉਣਾ, ਲਾਉਣਾ)

**ਡਾਮਾਂਡੋਲ**, ਪੁ. ਡਾਵਾਂ ਡੋਲ (ਲੁ. ਕੋ.)
ਵਿ. ਡਾਵਾਂਡੋਲ

**ਡਾਰ**,[1] ਇ. ਡਾਲ[2] :
"ਤਰਵਰ ਏਕ ਅਨੰਤ ਡਾਰ ਸਾਖਾ"
(ਰਾਮ. ਕਬੀਰ.)

**ਡਾਰ**,[2] [ਹਿੰ. डार] ਇ. ਪਾਲ, ਪੰਗਤੀ, ਕਤਾਰ, ਟੋਲੀ

–ਡਾਰੋਂ ਵਿੱਛੜਨਾ ਸਾਥੀਆਂ ਨਾਲੋਂ ਜੁਦਾ ਹੋਣ।

**ਡਾਰਕ-ਰੂਮ**, [ਅੰਗ. Dark-Room] ਪੁ. ਹਨ੍ਹੇਰਾ ਕਮਰਾ ਜਿਸ ਵਿਚ ਅੱਖਾਂ ਦਾ ਮੁਆਇਨਾ ਕੀਤਾ ਜਾਂਦਾ ਹੈ ਜਾਂ ਫ਼ਿਲਮਾਂ ਧੋਤੀਆਂ ਜਾਂਦੀਆਂ ਹਨ

**ਡਾਰਨਾ**, [ਹਿ. डारना] ਕ੍ਰਿ. ਸਕ. ਸੁੱਟਣਾ, ਫੈਂਕਣਾ, ਤਿਆਗਣਾ ;
"ਮਨ ਤੇ ਕਬਹੁ ਨਾ ਡਾਰਉ"
(ਦੇਵ. ਮ. ਪ.) (ਕਾ.)

**ਡਾਰਲਿੰਗ**, [ਅੰਗ. Darling] ਵਿ. ਪਿਆਰਾ

**ਡਾਰਵਿਨ**, [ਅੰਗ. Darwin, 1809, 1882] ਪੁ. ਚਾਰਲਸ ਰਾਬਰਟ ਡਾਰਵਿਨ ਨਾਮੀ ਪਰਸਿੱਧ ਅੰਗਰੇਜ਼ ਵਿਗਿਆਨੀ ਜਿਸ ਨੇ ਵਿਕਾਸਵਾਦ ਦਾ ਸਿਧਾਂਤ (Darwin Theory) ਦੀ ਬੁਨਿਆਦ ਰੱਖੀ

**ਡਾਰੀ**,[1] ਵਿ. ੧. ਜ਼ਿੱਦੀ, ਢੀਠ, ਲੜਾਕੀ (ਮ. ਸਿੰ.); ੨. ਬਦਕਾਰ; ਦੁਰਾਚਾਰਨ (ਮ. ਸਿੰ.); ੩. ਚਾਲਾਕ. ਚੰਚਲਹਾਰੀ, ਖੇਖਨਹਾਰੀ :
"ਹੈਂਸਿਆਰੀਏ ਕਵਾਰੀਏ ਡਾਰੀਏ ਨੀ,
ਧੀਆਂ ਬੇਟੀਆਂ ਦੇ ਕਰੀਂ ਰਾਹ ਧੀਆ"
(ਸੋਹਣੀ-ਫ਼ਜ਼ਲਸ਼ਾਹ)

–ਡਾਰ, ਵਿ. ਡਾਰੀ :
"ਕਤ ਚਰਖਾ ਦਾਜ ਬਣਾ ਨੀ,
ਮੇਰੀਏ ਧੀਏ ਡਾਰੇ ਨੀ"
(ਪੰਜ ਦਰਿਆ ਲਾਹੌਰ)

**ਡਾਰੀ**[2,0] (ਲਹਿੰ.) ਇ. ਡਾਰ;[2]
"ਭੇਡੇ ਤੋਂ ਉੱਤਲੀ ਲਾਹਮੇਂ ਉਹਨਾਂ ਨੂੰ,
ਵਲ ਗਈ ਜੱਟੂਆਂ ਦੀ ਡਾਰੀ"
(ਬਾ. ਢੋ.)

**ਡਾਰੀ**,[3] ਇ. ਡਾਲੀ[1];
"ਬ੍ਰਹਮੁ ਪਾਤੀ ਬਿਸਨੁ ਡਾਰੀ"
(ਆਸਾ. ਕਬੀਰ)

**ਡਾਲ**,[1] (ਸ਼ਾਹ) ਪੁ. ਡਾਰ[2] (ਜਟਕੀ)

**ਡਾਲ**,[2] [ਟ. ਕ. ਹਿੰ. डाल ∠ਪ੍ਰਾ. डाल=ਡਾਹਣਾ ∠ਸੰ. दार=ਛੋਟੀ ਟਹਿਣੀ; ਸਿੰ. ਡਾਰੁ; ਗੁ. ਡਾਲ; ਅਸਾ. ਬੰਗ. ਡਾਲ; ਉੜੀ. ਡਾਲਾ; ਨੇਪਾ. ਡਾਲੋ] ਇ. ੧. ਸ਼ਾਖ, ਟਾਹਣੀ, ਟਹਿਣੀ; ੨. ਉਲਾਦ (ਬਿ.)

–ਔਰਾਂ ਦਾ ਕੁਛ ਰਹੇਗਾ ਪਰ ਕਾਮੀ ਦਾ ਡਾਲ ਨਾ ਮੂਲ, } ਅਖੌ. ਬਦਚਲਨ ਆਦਮੀ ਦਾ ਤੁਖਮ ਨਹੀਂ ਰਹਿੰਦਾ
(ਮ. ਸਿੰ.)

**ਡਾਲ**,[3] [ਹਿੰ. डालना=ਉਲਟੀ ਕਰਨਾ] ਇ. ਉਲਟੀ, ਉਕਾਰੀ, ਉੱਪਰਛਲ; ੨. ਹੈਜ਼ੇ ਦੀ ਬੀਮਾਰੀ

**ਡਾਲ**,[4] ਇ. ਡੱਲ

**ਡਾਲ**,[5] ਇ. ਉਰਦੂ ਵਰਣਮਾਲਾ ਦਾ ਬਾਰ੍ਹਵਾਂ ਅੱਖਰ

**ਡਾਲ,**[6] (ਪੁਆ.) ਪੁ. ੧. ਕੱਖ, ਡੱਕਾ; ੨. ਸਿੱਟੇ ਸਮੇਤ ਕਣਕ ਆਦਿ ਦੀ ਨਾਲੀ ਦਾ ਤੀਲ।

–ਡਾਲ ਕੁ, ਵਿ. ਥੋਹੜਾ ਜਿਹਾ, ਰਤਾ ਕੁ, ਭੋਰਾ ਕੁ (ਪੁਆ. ਕੋ.)

–ਡਾਲ ਮੰਗਣਾ, ਮੁਹਾ. (ਵਾਢੀ ਸਮੇਂ ਮਿਰਾਸੀਆਂ ਦਾ ਖੇਤਾਂ ਤੋਂ) ਡਾਲ ਉਗਰਾਹਣਾ

**ਡਾਲਣ,** [ਡਲਣ ਦਾ ਸਕਰਮਕ ਰੂਪ] ਕ੍ਰਿ. ਸਕ. ਦਲਾਉਣਾ (ਜਟਕੀ)

**ਡਾਲਣਾ,** [ਡਾਲਣਾ=ਸੁੱਟਣਾ] ਪੁ. ੧. ਪਾਸਾ; ੨. ਛੇ ਪਾਸਿਆਂ ਵਾਲਾ ਟੁਕੜਾ, ਦਾਣਾ, ਜਿਸ ਨੂੰ ਚੌਸਰ ਲੁੱਡੋ ਆਦਿ ਖੇਡਣ ਵਾਲੇ ਵਾਰੀ ਵਾਰੀ ਸੁੱਟਦੇ ਹਨ, ਇਸ ਦੇ ਛਿਆਂ ਪਾਸਿਆਂ ਤੇ ਇਕ ਤੋਂ ਲੈ ਕੇ ਛੇ ਤੱਕ ਬਿੰਦੀਆਂ ਲੱਗੀਆਂ ਹੁੰਦੀਆਂ ਹਨ; ੩. ਪ੍ਰੀਛਾ, ਸੰਗਲੀ



ਡਾਲਣਾ

**ਡਾਲਰ,** [ਅੰਗ. Dollar] ਪੁ. ਅਮਰੀਕਾ ਦਾ ਇਕ ਚਾਂਦੀ ਦਾ ਸਿੱਕਾ ਜੋ ਲਗ ਭਗ 4 ਸ਼ਲਿੰਗ $1\frac{1}{2}$ ਪੈਂਨਸ ਦਾ ਹੁੰਦਾ ਹੈ

**ਡਾਲਾ,**[1] ਪੁ. ਡਾਹਣਾ

**ਡਾਲਾ,**[2] [ਅੰਗ. Dollar] ਪੁ. ਅਮਰੀਕਾ ਤੇ ਮਲਾਇਆ ਆਦਿ ਦਾ ਸਿੱਕਾ, ਡਾਲਰ

–ਡਾਲਿਆਂ ਦੀ ਹਮੇਲ, ਇ. ਇਕ ਕਿਸਮ ਦਾ ਗਲ ਦਾ ਗਹਿਣਾ ਜਿਸ ਵਿਚ ਡਾਲਰਾਂ ਨੂੰ ਪਰੋਇਆ ਹੁੰਦਾ ਹੈ

**ਡਾਲਾ**[0][3], [ਡਾਲ (ੀ)=ਟੋਕਰੀ+ਆ] ਪੁ. ਪਿਲਛੀ ਦਾ ਟੋਕਰਾ

**ਡਾਲਾ,**[0][4] [ਹਿੰ. डालना] ਪੁ. ਖ਼ਾਨਿਆਂ ਵਾਲਾ ਲਕੜੀ ਦਾ ਸੰਦੂਕ ਜਿਸ ਵਿਚ ਸੋਡੇ ਦੀਆਂ ਬੋਤਲਾਂ ਰੱਖਦੇ ਹਨ ੨. ਬਕਸ ਦਾ ਉਪਰ ਦਾ ਢਕਣ ਜਿਸ ਨਾਲ ਕਬਜ਼ੇ ਲੱਗੇ ਹੁੰਦੇ ਹਨ






ਡਾਲਾ

**ਡਾਲਾ,**[5] (ਪੁਆ.) ਪੁ. ਡਾਲਣਾ

**ਡਾਲਾ,**[6] ਪੁ. ਦਾਲਾ. ਦਲਿਆ (ਜਟਕੀ)

**ਡਾਲੀ,**[1] [ਟ. ਕ. ਹਿੰ. डाल ∠ਪ੍ਰਾ. डाल=ਡਾਹਣਾ ∠ਸੰ. दार=ਛੋਟੀ ਟਹਿਣੀ; ਸਿੰ. ਡਾਰੁ; ਗੁ. ਡਾਲ; ਅਸਾ. ਬੰਗ. ਡਾਲ; ਉੜੀ. ਡਾਲਿ; ਨੇਪਾ. ਡਾਲੋ] ਇ. ੧. ਟਾਹਣੀ; ੨. ਫਲਾਂ ਆਦਿ ਦੀ ਟੋਕਰੀ ਜੋ ਕਿਸੇ ਨੂੰ ਭੇਟਾ ਕੀਤੀ ਜਾਏ, ਸੁਗਾਤ (ਲਾ. ਕ੍ਰਿ. ਦੇਣਾ, ਪੇਸ਼ ਕਰਨਾ, ਭੇਜਣਾ;)

੩. ਗੁਰਦਵਾਰੇ ਜਾਂ ਧਰਮਸਾਲਾ ਦੇ ਭਾਈ ਦੀ ਰੋਟੀਆਂ ਉਗਰਾਹੁਣ ਵਾਲੀ ਟੋਕਰੀ

–ਡਾਲੀ ਬੱਝਮਾਂ, ] ਕ੍ਰਿ. ਵਿ. ਰੋਜ਼ਾਨਾ, ਨੇਤਕੀ (ਪੁਆ. ਕੋ.)
–ਡਾਲੀ ਬੰਨ੍ਹਮਾਂ, ]

–ਡਾਲੀ-ਵਾਲਾ, ਪੁ. ਗੁਰਦਵਾਰੇ ਜਾਂ ਧਰਮਸਾਲਾ ਦਾ ਰੋਟੀਆਂ ਉਗਰਾਹੁਣ ਵਾਲਾ ਭਾਈ

**ਡਾਲੀ,**[2] ਇ. ਚੇਚਕ ਦੀ ਬੀਮਾਰੀ (ਚੇਚਕ ਦਾ ਝਾੜਾ ਕਰਨ ਵੇਲੇ ਹਰੇ ਦਰਖਤ ਦੀ ਟਾਹਣੀ ਵਰਤੀ ਜਾਂਦੀ ਹੈ)

**ਡਾਲੂ,**[0] [ਡਾਲੀ=ਟੋਕਰੀ] ਪੁ. ਪਿਲਛੀ ਦੀ ਬਣੀ ਹੋਈ ਛੋਟੀ ਟੋਕਰੀ

**ਡਾਂਵਣ,**[1] [ਸੰ. दामन्=ਰੱਸੀ] (ਲਹਿੰ.) ਪੁ. ਪਸ਼ੂਆਂ ਦੀਆਂ ਅਗਲੀਆਂ ਦੋ ਲੱਤਾਂ ਜੂੜਨ ਵਾਲੀ ਰੱਸੀ, ਜੂੜ (ਜਟਕੀ)

**ਡਾਂਵਣ,**[2] ਪੁ. ਦਾਉਣ (ਜਟਕੀ)

**ਡਾਂਵਣਾਵਣ,** (ਲਹਿੰ,) [ਡਾਂਵਣ ਤੋਂ ਨਾਮ ਧਾਤੂ ਕਿਰਿਆ] ਕ੍ਰਿ. ਸਕ. ਜੂੜਨਾ, ਜਕੜਨਾ (ਜਟਕੀ)

**ਡਾਂਵਨ,** (ਮੁਲ.) ਪੁ, ਡਾਵਣ[1] (ਮ. ਸਿੰ.)

**ਡਾਂਵਨੀ,**[1] ਇ. ਦਾਉਣੀ (ਜਟਕੀ)

**ਡਾਂਵਨੀ,**[2] ਇ. ਡਾਂਵਣ[1] (ਜਟਕੀ)

**ਡਾਂਵਰ,** ਪੁ. ਮੱਕੜੀ (ਕਿਹਾ ਜਾਂਦਾ ਹੈ ਕਿ ਇਸ ਮੱਕੜੀ ਨੂੰ ਘਾਹ ਚਰਦੇ ਪਸ਼ੂ ਖਾ ਜਾਂਦੇ ਹਨ ਤੇ ਉਨ੍ਹਾਂ ਨੂੰ ਸੂਲ ਹੋ ਜਾਂਦਾ ਹੈ) (ਜਟਕੀ)

**ਡਾਂਵਰਾਵਣ,** ਕ੍ਰਿ. ਸਕ. ਡਾਂਵਣਾਵਣ (ਜਟਕੀ)

**ਡਾਵਲਾ,** [ਦਾਉਲਾ] ਪੁ. ਵੇਖੋ ਦਾਉਲਾ :

ਚੁਣ ਚੁਣ ਝਾੜਉ ਕੱਢੀਅਨ
ਰੇਤ ਵਿਚਹੁ ਸੁਇਨਾ ਡਾਵਲੇ''

(ਚੰਡੀ. ੩)

**ਡਾਂਵੜਾ**, [ਹਿੰ. ਡਾਂਵਰਾ; ਸੰ. ਵਿਸ੍ਰ. ਡਮ੍ਭ] ਪੁ. ਸਜਾਇਆ ਬੱਚਾ, ਪੁੱਤਰ, ਬਾਲਕ:
"ਕੁਲਾਲੁ ਬ੍ਰਹਮਾ ਚਤੁਰ ਮੁੱਖ ਡਾਂਵੜਾ"
(ਮਲਾ. ਨਾਮ ਦੇਵ)

–ਡਾਂਵੜੀ, ਇ. ਛੋਟੀ ਲੜਕੀ

**ਡਾਂਵਾਂਡੋਲ**, [ਹਿੰ. ਡਾਁਵਾਁਡੋਲ] ਵਿ. ਆਤੁਰ, ਅਨਾਥ (ਲੁ. ਕੋ.);
ਪੁ. ਅਵਾਰਾਗਰਦ (ਲੁ. ਕੋ.);
ਕ੍ਰਿ. ਵਿ. ਡਿੱਕੋ ਡੋਲੇ ਖਾਂਦਾ ਹੋਇਆ

**ਡਾੜੂ**, ਇ. ਦਾੜੂ (ਜਟਕੀ)

**ਡਾੜੂਣ**, ਕ੍ਰਿ. ਸਕ, ਦਾੜੂਨਾ (ਜਟਕੀ)

**ਡਾੜ੍ਹਾ**, ਪੁ. ਦਾਹੜਾ (ਪੁਆ. ਕੋ.)

**ਡਾਂੜ੍ਹੀ**, ਇ. ਵੇਖੋ ਦਾਹੜੀ (ਬਿ.)

**ਡਿਉ ਡਿਉ**, ਇ. ਡੀਓ ਡੀਓ

**ਡਿਉਢ**, [ਪ੍ਰਾ. ਦਿਵਡ੍ਢ: ਸੰ. ਦ੍ਵਯਰ੍ਧ; ਟ. ਕ. ਹਿੰ, ਡੇਢ਼; ਸਿੰ. ਡੇਢੁ; ਬੰਗ. ਡੇੜ; ਉੜੀ. ਡੇਢਾ; ਨੇਪਾ. ਡੇੜ] ਵਿ. ਡਿਉਢਾ ਦਾ ਸੰਖੇਪ;
ਇ. ੧. ਡਿਉਢਾ ਕਰਨ ਦਾ ਭਾਵ; ੨. ਡਿਉਢਾ ਕਰਨ ਲਈ ਜੋੜੀ ਪੱਟੀ; ੩. ਇਕ ਪਰਕਾਰ ਦਾ ਮਾਤਰਕ ਛੰਦ ਜਿਸ ਵਿਚ ੧੬. ੧੨ ਤੇ ੮ ਮਾਤਰਾਂ ਤੇ ਵਿਸਰਾਮ ਹੁੰਦਾ ਹੈ, ਇਸ ਦਾ ੮ ਮਾਤਰਾਂ ਵਾਲਾ ਅੰਤਮ ਟੁਕੜਾ ਤੁਕ ਨੂੰ ਡਿਉਢਾ ਕਰਦਾ ਹੈ। ਵੰਨਗੀ ਇਹ ਹੈ :
"ਕਾਮਿਲ ਸ਼ੌਕ ਮਾਹੀ ਦਾ ਮੈਨੂੰ,
ਰਹੇ ਜਿਗਰ ਵਿਚ ਵਸਦਾ, ਲੂੰ ਲੂੰ ਧਸਦਾ"
(ਹਾਸ਼ਮ)
(੪੦ ਤੇ ੪੨ ਮਾਤਰਾਂ ਵਾਲੀਆਂ ਵੀ ਡਿਉਢਾਂ ਹੁੰਦੀਆਂ ਹਨ)
੪. ਸਾਰੰਗੀ ਆਦਿ ਸਾਜ਼ਾਂ ਦੀ ਥੱਲੇ ਦੀ ਤਾਰ ਜਿਹੜੀ ਉੱਪਰਲੀਆਂ ਤਾਰਾਂ ਨਾਲੋਂ ਸੁਰ ਵਿਚ ਉੱਚੀ ਹੁੰਦੀ ਹੈ (ਲਾ. ਕ੍ਰਿ. ਲਾਉਣਾ)
੫. ਗੁੱਸਾ ਚੜ੍ਹਾਉਣ ਲਈ ਗੱਲ ਵਧਾ ਚੜ੍ਹਾ ਕੇ ਕਰਨ ਦਾ ਭਾਵ

**ਡਿਉਢਾ**, [ਡਿਉਢ+ਆ] ਵਿ. ਡੇਢ ਗੁਣਾ,ਇੱਕ ਉੱਤੇ ਅੱਧਾ;
ਪੁ. ੧. ਰੇਲ ਗੱਡੀ ਦਾ ਦਰਮਿਆਨਾ ਦਰਜਾ ਜੋ ਥਰਡ ਤੇ ਸੈਕਿੰਡ ਦੇ ਦਰਮਿਆਨ ਹੁੰਦਾ ਹੈ, ਇੰਟਰ ਕਲਾਸ; ਜਿਸ ਦਾ ਕਰਾਇਆ ਥਰਡ ਕਲਾਸ ਤੋਂ $1\frac{1}{2}$ ਹੁੰਦਾ ਸੀ; ੨; ਡਿਉਢੇ ਦਾ ਪਹਾੜਾ

–ਲੇਖਾ ਡਿਉਢਾ ਕਰਨਾ, ਮੁਹਾ. ਲੇਖਾ ਮੁਕਾਉਣਾ, ਹਿਸਾਬ ਸਾਫ਼ ਕਰਨਾ

**ਡਿਉਢੀ**, [ਹਿੰ. ਡਯੋਢ਼ੀ∠ਸੰ. ਦ੍ਵਹਲੀ; ਫ਼ਾ. ਦਹਿਲੀਜ਼; ਟ. ਕ. ਸਿੰ. ਡੇਉਢੀ, ਡੇਢੀ; ਗੁ. ਡੇਵੜੀ; ਮਰਾ. ਡੇਵਢੀ; ਬੰਗ. ਉੜੀ. ਦੇਹੁੜਿ] ਇ. ੧. ਦੇਹਲੀ, ਦਲ੍ਹੀਜ਼; ੨. ਮਕਾਨ ਦਾ ਉਹ ਪਹਿਲਾ ਬਾਹਰਲਾ ਕਮਰਾ ਜਿਸ ਵਿਚ ਦੀ ਅੰਦਰ ਦਾਖ਼ਲ ਹੁੰਦੇ ਹਨ; ੩. ਰਾਜ-ਮਹਿਲ ਦਾ ਦਰਸ਼ਨੀ ਦਰਵਾਜ਼ਾ; ੪. ਰਾਜਿਆਂ ਦੀਆਂ ਰਿਆਸਤਾਂ ਵਿਚ ਇਕ ਮਹਿਕਮਾ ਜਿਸ ਦੇ ਸਪੁਰਦ ਅੰਦਰੂਨ ਦਾ ਸਾਰਾ ਪ੍ਰਬੰਧ ਹੁੰਦਾ ਸੀ

–ਡਿਉਢੀਦਾਰ⁰, ਪੁ. ਡਿਉਢੀ ਤੇ ਪਹਿਰਾ ਦੇਣ ਵਾਲਾ ਸਿਪਾਹੀ, ਪਹਿਰੇਦਾਰ, ਦਰਬਾਨ

–ਡਿਉਢੀ ਮੁਅੱਲਾ, ਇ. ੧. ਰਾਜ-ਭਵਨ ਦੀ ਡਿਉਢੀ; ੨. ਰਾਜ-ਭਵਨ ਦੇ ਅੰਦਰੂਨ ਦਾ ਪ੍ਰਬੰਧ ਕਰਨ ਵਾਲਾ ਮਹਿਕਮਾ

–ਡੇਉਢੀਵਾਨ⁰, ਪੁ. ਡਿਉਢੀਦਾਰ

–ਡਿਉਢੀ ਵਾਲਾ⁰, ਪੁ. ਡਿਉਢੀਦਾਰ

–ਸਰਦਾਰ ਡਿਉਢੀ, ਪੁ. ਮਹਿਕਮਾ ਡਿਉਢੀ ਦਾ ਮੁੱਖ ਅਫ਼ਸਰ

–ਸਰਦਾਰ ਡਿਉਢੀ ਮੁਅੱਲਾ, ਪੁ. ਮਹਿਕਮਾ ਡਿਉਢੀ ਦਾ ਮੁੱਖ ਸਰਦਾਰ

**ਡਿਉੜ੍ਹੀ**, ਇ. ਵੇਖੋ ਡਿਉਢੀ

**ਡਿਉਟ**, ਇ. ਵੇਖੋ ਦੀਵਟ

**ਡਿਊਟੀ**, [ਅੰਗ. duty; ਐਂਗਲੋ ਫ਼੍ਰੈਂਚ. duete] ਇ. ੧. ਕਰਤੱਵ, ਫ਼ਰਜ਼; ੨. ਨੌਕਰੀ, ਕੰਮ. ੩. ਕਰ, ਮਸੂਲ, ਟੈਕਸ; ਦਸਾਵਰ ਤੋਂ ਆਏ ਮਾਲ ਉੱਤੇ ਲਗਿਆ ਮਸੂਲ

–ਕਸਟਮ ਡਿਊਟੀ, ਇ. ਦਸਾਉਰ ਤੋਂ ਆਏ ਮਾਲ ਉੱਤੇ ਲਗਿਆ ਮਸੂਲ

**ਡਿਉੜੀ**, ਇ. ਡਿਉਢੀ

**ਡਿਸ਼**, [ਅੰਗ. dish; ਐਂਗਲੋ ਸੈਕਸਨ. disc= ਪਲੇਟ, ਲਾਤ. discus; ਯੂ. diskos]
ਇ. ਖ਼ਾਸ ਪਕਵਾਨ; ਉਚੇਚੇ ਤਿਆਰ ਕੀਤਾ ਹੋਇਆ ਪਕਵਾਨ ਜਿਵੇਂ ਖੀਰ, ਫਿਰਨੀ ਆਦਿ ਚੋਹਲ

–ਸਵੀਟ ਡਿਸ਼, ਇ. ਮਿੱਠਾ ਪਕਵਾਨ

**ਡਿਸਕ**, [ਅੰਗ. Disk; ਯੂਨਾ. Diskos] ਇ. ਸ਼ੀਸ਼ੇ ਦੀ ਗੋਲ ਟਿੱਕੀ ਜੇਹੀ ਜੋ ਸ਼ੀਸ਼ੇ ਦੇ ਮਰਤਬਾਨਾਂ ਉਤੇ ਢੱਕਣ ਵਾਂਗੂੰ ਆ ਜਾਂਦੀ ਹੈ, ਕੱਚ ਟਿੱਲੀ

**ਡਿਸਚਾਰਜ**, [ਅੰਗ. Discharge] ੧. ਬਰਖ਼ਾਸਤ; (ਲਾ. ਕ੍ਰਿ. ਹੋਣਾ. ਕਰਨਾ)
੨. ਖ਼ਲਾਸ;
੩. ਬਰੀ, ਦੋਸ਼-ਮੁਕਤ

-ਡਿਸਚਾਰਜ ਸਰਟੀਫ਼ੀਕੇਟ, ਪੁ. ਕੰਮ ਤੋਂ ਹਟਣ ਸਮੇਂ ਮਿਲਿਆ ਸਰਟੀਫ਼ੀਕੇਟ, ਮੁਕਤੀ-ਪੱਤਰ

**ਡਿਸ਼ਟ,** [ਸੰ. ਦ੍ਰਿਸ਼ਟਿ√ਦ੍ਰਿਸ਼੍=ਵੇਖਣਾ] ਇ. ੧. ਨਜ਼ਰ, ਝਾਤ; ੨. ਅੱਖ (ਮ. ਸਿੰਘ)

-ਡਿਸ਼ਟਕੂੰਟ, [√ਸੰ ਦ੍ਰਿਸ਼੍ਕੂਟ] ਇ. ਬੁਝਾਰਤ (ਮ. ਸਿੰ.)

**ਡਿਸਟ੍ਰਿਕਟ,** [ਅੰਗ. District; ਮੱਧ. ਲਾਤ. Districtus=ਜ਼ਿਲ੍ਹਾ] ਪੁ. ਜ਼ਿਲ੍ਹਾ

-ਡਿਸਟ੍ਰਿਕਟ ਇਨਸਪੇਕਟਰ-ਆਫ਼ ਸਕੂਲਜ਼, ਪੁ. ਜ਼ਿਲ੍ਹੇ ਭਰ ਦੇ ਸਕੂਲਾਂ ਦੀ ਦੇਖ ਭਾਲ ਕਰਨ ਵਾਲਾ ਅਫ਼ਸਰ

-ਡਿਸਟ੍ਰਿਕਟ ਹੈਡਕੁਆਰਟਰ, ਪੁ. ਜ਼ਿਲ੍ਹੇ ਦਾ ਸਦਰ-ਮੁਕਾਮ

-ਡਿਸਟ੍ਰਿਕਟ-ਕੋਰਟ, ਪੁ. ਜ਼ਿਲਾ-ਕਚਹਿਰੀ

-ਡਿਸਟ੍ਰਿਕਟ-ਜੱਜ, ਪੁ. ਜ਼ਿਲ੍ਹਾ-ਜੱਜ

-ਡਿਸਟ੍ਰਿਕਟ-ਜੇਲ, ਪੁ. ਉਹ ਜੇਲ-ਖ਼ਾਨਾ ਜਿਸ ਵਿਚ ਜ਼ਿਲ੍ਹੇ ਦੇ ਕੈਦੀ ਰੱਖੇ ਜਾਂਦੇ ਹਨ

-ਡਿਸਟ੍ਰਿਕਟ-ਬੋਰਡ, ਪੁ. ਜ਼ਿਲ੍ਹੇ ਦੀ ਉਹ ਸੰਸਥਾ ਜਿਸ ਦਾ ਸੰਬੰਧ ਨਗਰ-ਸਭਾਵਾਂ ਤੋਂ ਬਿਨਾ ਜ਼ਿਲ੍ਹੇ ਦੇ ਬਾਕੀ ਕੰਮਾਂ ਨਾਲ ਹੁੰਦਾ ਹੈ

-ਡਿਸਟ੍ਰਿਕਟ-ਮੈਜਿਸਟਰੇਟ, ਜ਼ਿਲ੍ਹਾ ਮੈਜਿਸਟਰੇਟ ਜੋ ਆਮ ਤੌਰ ਤੇ ਡਿਪਟੀ ਕਮਿਸ਼ਨਰ ਹੀ ਹੁੰਦਾ ਹੈ

**ਡਿਸਟ੍ਰੀਬੀਊਟਰ,** [ਅੰਗ, Distributor] ਪੁ. ੧. ਏਜੰਟ; ੨. ਕੰਪੋਜ਼ ਹੋਏ ਟਾਈਪ ਨੂੰ ਵਰਤੋਂ ਮਗਰੋਂ ਮੁੜ ਆਪਣੇ ਆਪਣੇ ਖ਼ਾਨਿਆਂ ਵਿਚ ਵੰਡਣ ਵਾਲਾ ਮੁਲਾਜ਼ਮ (ਛਾਪੇਖ਼ਾਨਾ)

**ਡਿਸਟ੍ਰੀਬੀਊਟਰੀ,** [ਅੰਗ.Distributary] ਇ. ਸੂਆ, ਰਾਜਵਾਹਾ, ਰਜਵਾਹ

**ਡਿਸਟਿਲਰੀ,** [ਅੰਗ. Distillery<ਅੰਗ. Distill; ਲਾਤ. Destillare-de=ਹੇਠਾਂ ਜਾਂ ਤੋਂ+stillare=ਟਪਕਣਾ] ਇ. ਉਹ ਕਾਰਖ਼ਾਨਾ ਜਿਥੇ ਸ਼ਰਾਬ ਕੱਢੀ ਜਾਂਦੀ ਹੈ

**ਡਿਸਟੈਂਪਰ,** [ਅੰਗ. Distemper; ਲਾਤ. dis=ਨਖੇਧਵਾਚੀ+temperare=ਠੀਕ ਤਰ੍ਹਾਂ ਰਲਾਉਣਾ] ਪੁ. ਵਧੀਆ ਰੰਗੀਨ ਪੋਚਾ ਜੋ ਕੰਧਾਂ ਉੱਤੇ ਸਜਾਵਟ ਲਈ ਸਫ਼ੇਦੀ ਵਾਂਗ ਕੀਤਾ ਜਾਂਦਾ ਹੈ

**ਡਿੱਸਣ,**(ਲਹਿੰ.) ਕ੍ਰਿ. ਅਕ. ਦਿੱਸਣਾ (ਜਟਕੀ)

**ਡਿਸਣਾ,** ਕ੍ਰਿ. ਅਕ. ਵੇਖੋ ਦਿੱਸਣਾ (ਮੁੱਕੇ ਦੀ ਗੋਸ਼ਟਿ)

**ਡਿਸਪੈਨਸਰ,** [ਅੰਗ. Dispenser<Dispense+r] ਪੁ. ਹਸਪਤਾਲ ਵਿਚ ਦਵਾਈਆਂ ਦੇਣ ਵਾਲਾ ਕਰਮਚਾਰੀ

-ਡਿਸਪੈਨਸਰੀ. ਇ. ਦਵਾਈਖ਼ਾਨਾ, ਸ਼ਿਫ਼ਾਖ਼ਾਨਾ

**ਡਿਸਮਿਸ,** [ਅੰਗ. Dismiss; ਲਾਤ. dis=ਦੂਰ+missus=ਭੇਜਿਆ ਹੋਇਆ; mittere=ਭੇਜਣਾ] ਵਿ. ੧. ਖ਼ਾਰਜ; ੨. ਬਰਖ਼ਾਸਤ

**ਡਿਸਿਪਲਨ,** [ਅੰਗ. Discipline<ਪੁਰਾ. ਫ਼੍ਰਾਂ. Discipliner; ਮਧ. ਲਾਤ. Disciplinare] ਪੁ. ਜ਼ਬਤ, ਬੰਧੇਜ. ਨਿਯਮ

**ਡਿਹਮੂੰ,** ਪੁ. ਵੇਖੋ ਡੇਹਮੂੰ

**ਡਿਹਰਾ,** ਪੁ. ਵੇਖੋ ਡੇਹਰਾ (ਬਿ.)

**ਡਿਹਲਣਾ,** ਕ੍ਰਿ. ਅਕ. ਵੇਖੋ ਡਿਲ੍ਹਣਾ (ਮ. ਸਿੰ.)

**ਡਿਹਾ,** ਪੁ. ਡਹਾ

**ਡਿਹਾਰਾ,** ਪੁ. ਦਿਹਾੜਾ (ਜਟਕੀ)

**ਡਿਹਾੜੀ,** ਇ. ਦਿਹਾੜੀ (ਜਟਕੀ)

**ਡਿਹੁ,** (ਮੁਲ.) ਪੁ. ਦਿਨ

**ਡਿਕਸ਼ਨਰੀ,** [ਅੰਗ. Dictionery; ਮੱਧ. ਲਾਤ. dictionarium] ਇ. ਉਹ ਗਰੰਥ ਜਿਸ ਵਿਚ ਸ਼ਬਦਾਂ ਦੇ ਅਰਥ ਲਿਖੇ ਹੋਣ, ਕੋਸ਼, ਲੁਗਾਤ

**ਡਿਕਟੇਸ਼ਨ,** [ਅੰਗ. Dictation; ਅੰਗ. Dictate; <ਲਾਤ. Dictatus, D'ctare=ਕਹਿਣਾ] ਪੁ. ੧. ਬੋਲਕੇ ਲਿਖਾਉਣ ਦੀ ਕਿਰਿਆ ਜਾਂ ਭਾਵ; ੨. ਇਮਲਾ. ਇਬਾਰਤ

**ਡਿਕਟੇਟਰ,** [ਅੰਗ. Dictator; ਅੰਗ. Dictate; ∠ਲਾਤ. Dictatus; Dictare=ਕਹਿਣਾ] ਪੁ. ਉਹ ਹੁਕਮਰਾਨ ਜਿਸ ਨੂੰ ਹਰ ਪਰਕਾਰ ਦੇ ਅਖ਼ਤਿਆਰ ਹਾਸਲ ਹੋਣ, ਇਕ-ਪੁਰਖੀ-ਰਾਜ ਦਾ ਮੁੱਖੀ

-ਡਿਕਟੇਟਰਸ਼ਾਹੀ, ਇ. ਡਿਕਟੇਟਰੀ ਢੰਗ ਦੀ ਹਕੂਮਤ

-ਡਿਕਟੇਟਰ-ਸ਼ਿਪ, ਇ. ਡਿਕਟੇਟਰੀ

-ਡਿਕਟੇਟਰਾਨਾ, ਵਿ. ਡਿਕਟੇਟਰ ਵਰਗਾ

-ਡਿਕਟੇਟਰੀ, ਇ. ਡਿਕਟੇਟਰ ਦੀ ਪਦਵੀ ਜਾਂ ਅਧਿਕਾਰ; ਵਿ. ਡਿਕਟੇਟਰ ਸੰਬੰਧੀ

**ਡਿਕ ਡਿਕ,** (ਪੁਆ.) ਇ. ਖੇਡਣ ਸਮੇਂ ਮੁੰਡੇ ਆੜੀਆਂ ਦੀ ਚੋਣ ਲਈ ਇਹ ਸ਼ਬਦ ਕਹਿੰਦੇ ਹੋਏ ਧਨੇਸੂਆਂ ਕੋਲ ਜਾਂਦੇ ਹਨ

**ਡਿਕਡੋਲਾ,** [ਡਿਕ=ਡਿਗ∠ਡਿੱਗਣਾ+ਡੋਲਾ∠ਡੋਲਣਾ ਪੁ. ਹਲੋਰਾ, ਹਚਕੋਲਾ

-ਡਿਕਡੋਲੇ ਖਾਣਾ, ਮੁਹਾ. ਇਧਰ ਉਧਰ ਧੱਕੇ ਖਾਣਾ

**ਡਿੱਕਣਾ,** (ਸ਼ਬਦਾਨੁ.) ਕ੍ਰਿ. ਸਕ. ਖੇਡਣ ਲਈ ਚੋਣ ਕਰਨਾ (ਪੁਆ.ਰੋ.)

**ਡਿੱਕਤ,** (ਪੁਆ.) ਇ. ਦਿੱਕਤ
**ਡਿੱਕਦਾਰੀ,** (ਪੁਆ.) ਇ. ਦਿੱਕਦਾਰੀ
**ਡਿੱਕਾ,** ਪੁ. ਅੜ੍ਹਿੱਕਾ (ਪੁਆ. ਕੋ)
(ਲਾ. ਕ੍ਰਿ. ਪੈਣਾ, ਲੱਗਣਾ, ਲਾਉਣਾ)
**ਡਿਕਾਨੂੰ,** [ਡੇਕ=ਧਰੇਕ] ਪੁ. ਧਰੇਕ ਦਾ ਫਲ (ਬਿ.)
**ਡਿੱਕੋਡੋਲਾ,** ਪੁ. ਵੇਖੋ ਡਿਕਡੋਲਾ
(ਲਾ. ਕ੍ਰਿ. ਖਾਣਾ)
**ਡਿਖਾਈ,** ਇ. ਦਿਖਾਈ (ਜਟਕੀ)
**ਡਿਖਾਲਣ,** ਕ੍ਰਿ. ਸਕ. ਦਿਖਾਲਣਾ (ਜਟਕੀ)
**ਡਿਖਾਲਾ,** ਪੁ. ਦਿਖਾਲਾ (ਜਟਕੀ]
–ਡਿਖਾਲੇ-ਬਾਜ਼, ਪੁ. ਦਿਖਾਵਾ ਕਰਨ ਵਾਲਾ (ਜਟਕੀ)
**ਡਿਖਾਵਣ,** ਕ੍ਰਿ. ਸਕ. ਦਿਖਾਉਣਾ (ਜਟਕੀ)

**ਡਿੰਗ,** [ਟ. ਕ. ਸਿੰ. ਡਿੰਗੋ ڈنگ ] ਪੁ. ਵਿੰਗ, ਟੇਢ, ਕੁੱਬ : "ਜਿਸ ਰਸਤੇ ਵਿਚ ਡਿੰਗ ਨਾ ਪਾਇਆ, ਯਾ ਰੱਬ ਬਾਰ ਖ਼ੁਦਾਇਆ" (ਗੁ. ਯੂ)
–ਡਿੰਗ-ਫੜਿੰਗ, ]
–ਡਿੰਗ-ਬੜਿੰਗ, ] ਵਿ. ਵਿੰਗਾ ਟੇਢਾ
**ਡਿਗਣਾ,** ]
**ਡਿੱਗਣਾ,** ] [ਟ. ਕ. ਹਿੰ. ਡਿਗਨਾ] ਕ੍ਰਿ. ਅਕ. ੧. ਧਰਤੀ ਉੱਤੇ ਆ ਪੈਣਾ, ਗਿਰਨਾ; ੨. ਘੁਲਣ ਵਿਚ ਪਿੱਠ ਲੱਗ ਜਾਣਾ, ਢਹਿਣਾ; ੩. ਰੋਗ ਲੱਗਣਾ; ੪. ਪਤਨ ਹੋਣਾ : 'ਡਿਗੈ ਨ ਡੋਲੈ ਕਤਹੂ ਨ ਧਾਵੈ''
(ਰਾਮ. ਮ. ੫.)
-ਡਿਗ ਡਿਗ ਕੇ ਸਵਾਰ ਹੋਣਾ, ਮੁਹਾ. ਠੁਹਕਰਾ ਖਾ ਕੇ ਸਿਆਣਾ ਬਣਨਾ
–ਡਿਗਦਾ ਢਹਿੰਦਾ, ਕ੍ਰਿ.ਵਿ. ਔਖ ਸੌਖ ਝਲਦਾ ਹੋਇਆ, ਜਿਉਂ ਤਿਉਂ ਕਰ ਕੇ
–ਡਿਗਦਾ ਪੈਂਦਾ, ਕ੍ਰਿ. ਵਿ. ਵੇਖੋ ਡਿਗਦਾ ਢਹਿੰਦਾ
–ਡਿੱਗੀ ਖੋਤੇ ਤੋਂ, ਗੁੱਸਾ ਘੁਮਿਆਰ ਤੇ, ਅਖੌ. ਜਦੋਂ ਦੋਸ਼ ਕਿਸੇ ਦਾ ਹੋਵੇ ਤੇ ਗੁੱਸਾ ਕਿਸੇ ਹੋਰ ਤੇ ਝਾੜਿਆ ਜਾਵੇ ਉਦੋਂ ਕਹਿੰਦੇ ਹਨ
–ਡਿਗੂੰ ਡਿਗੂੰ ਕਰਨਾ, ਮੁਹਾ. ਢਹਿੰਦੀਆਂ ਕਲਾਂ ਵਿਚ ਹੋਣਾ, ਮਨ ਦਾ ਡੋਲਣਾ
**ਡਿਗਰੀ,**[1] [ਅੰਗ. Decree; ਪੁਰਾ. ਫ੍ਰਾਂ. decree; ਫ਼੍ਰਾਂ. dectret; ∠ਲਾਤ. decretum. decernere =ਫ਼ੈਸਲਾ ਕਰਨਾ] ਇ. ਦੀਵਾਨੀ ਦਾਵੇ ਵਿਚ ਅਦਾਲਤ ਵੱਲੋਂ ਇਕ ਧਿਰ ਦਾ ਹੱਕ ਮੰਨਕੇ ਉਸਨੂੰ ਰਕਮ ਵਸੂਲਣ ਦਾ ਅਧਿਕਾਰ ਦੇਣ ਵਾਲਾ ਫ਼ੈਸਲਾ
–ਡਿਗਰੀਦਾਰ, ਪੁ. ਉਹ ਆਦਮੀ ਜਿਸ ਨੂੰ ਅਦਾਲਤ ਵੱਲੋਂ ਡਿਗਰੀ ਮਿਲੀ ਹੋਵੇ

**ਡਿਗਰੀ,**[2] [ਅੰਗ. Degree; ਫ਼੍ਰਾਂ. degre; ∠ਲਾਤ. de=down+gradus ਇਕ ਦਰਜਾ]
ਇ. ੧. ਦਰਜਾ, ਮਾਤਰਾ; ੨. ਦਰਜਾ, ਸਮਕੋਨ ਦਾ ੯੦ ਵਾਂ ਅੰਸ਼ (ਜੁਮੈਟਰੀ);
੩. ਥਰਮਾਮੀਟਰ ਦਾ ਦਰਜਾ; (ਡਾਕਟਰੀ)
੪. ਯੂਨੀਵਰਸਟੀ ਵੱਲੋਂ ਗਰੈਜੂਏਟਾਂ ਨੂੰ ਦਿੱਤੀ ਸਨਦ
–ਡਿਗਰੀ ਕਾਲਜ, ਪੁ. ਉਹ ਕਾਲਜ ਜਿੱਥੇ ਬੀ. ਏ. ਜਾਂ ਇਸ ਤੋਂ ਉਪਰੰਤ ਵਿਦਿਆ ਦੇਣ ਦਾ ਪਰਬੰਧ ਹੁੰਦਾ ਹੈ
**ਡਿੰਗਲ,** [ਟ. ਕ. ਹਿੰ. ਡਿੰਗਲ=ਬੇਕਾਇਦਾ]
ਇ. ਰਾਜਪੂਤਾਨੇ ਦੀ ਉਹ ਭਾਸ਼ਾ ਜਿਸ ਵਿਚ ਭੱਟ, ਚਾਰਣ ਆਦਿ ਕਵਿਤਾ ਲਿਖਦੇ ਸਨ
**ਡਿਗੜ,** [ਡਿਗਣਾ] ਵਿ. ਬੀਮਾਰ, ਰੋਗੀ
**ਡਿੰਗਾ,** ਵਿ. ਵਿੰਗਾ (ਜਟਕੀ)
**ਡਿੰਗਾਈ,** ਇ. ਵਿੰਗ (ਜਟਕੀ)
**ਡਿੱਗੀ,** [ਟ. ਕ. ਹਿੰ. ਡਿੱਗੀ ∠ਸੰ. ਦੀਰ੍ਘਿਕਾ =ਆਇਤਾਕਾਰ ਤਲਾ; ਬੰਗ. ਦੀਘੀ=ਬਾਉਲੀ, ਤਲਾ]
ਇ. ਪਾਣੀ ਜਮ੍ਹਾ ਕਰਨ ਲਈ ਬਣਾਇਆ ਆਇਤਾਕਾਰ ਤਲਾ
**ਡਿੰਗੇਰਾ,** (ਲਹਿੰ.) ਵਿ. ਵਿੰਗਾ :
"ਆਪ ਡਿੰਗੇਰਾ ਸਿੱਧੇ ਰਸਤੇ ਕਿਉਂ,
ਕਰ ਕਹੇ ਤੁਸਾਨੂੰ"
(ਗੁਲ. ਯੂਸ.)
**ਡਿੰਘ,** [ਹਿੰ. ਡਗ, ਡਿਗ] ਇ. ਉਲਾਂਘ, ਲਾਂਘ, ਕਦਮ ਪੁੱਟਣਾ, ਇਕ ਪੈਰ ਚੁੱਕ ਕੇ ਦੂਜੀ ਥਾਂ ਰੱਖਣਾ
(ਲਾ. ਕ੍ਰਿ. ਚੁੱਕਣਾ, ਪੱਟਣਾ, ਭਰਨਾ)
**ਡਿਙ,** ਪੁ. ਵਿੰਗ (ਲੁ. ਕੋ.)
–ਡਿੰਙਾ, ਵਿ. ਵਿੰਗਾ (ਲੁ. ਕੋ.)
**ਡਿੱਚ,** ਪੁ. ਗੇਂਦ ਦਾ ਜ਼ਮੀਨ ਨਾਲ ਟਕਰਾ ਕੇ ਉਤਾਂਹ ਉਛਲਣ ਜਾਂ ਉਭੜਨ ਦਾ ਭਾਵ
**ਡਿਚਕਣਾ,** ਕ੍ਰਿ. ਅਕ. ਔਖੇ ਹੋਣਾ, ਹੱਥ ਤੰਗ ਹੋਣਾ
(ਪੁਆ. ਕੋ.)
**ਡਿਚਕਰ,** ਇ. ਚਿੜੀਆਂ ਦੀ ਚੂਹਕ
**ਡਿੱਚਣਾ,** ਕ੍ਰਿ. ਸਕ. ਇੱਚਣਾ
**ਡਿੱਚ ਵੱਟਾ,** [ਡਿੱਚ∠ਡਿੱਚਣਾ+ਵੱਟਾ] ਪੁ. ਬੱਚਿਆਂ ਦੀ ਇਕ ਖੇਡ ਜਿਸ ਵਿਚ ਇਕ ਮੁੰਡਾ ਆਪਣੇ ਵੱਟੇ ਨਾਲ ਦੂਜੇ ਦੇ ਵੱਟੇ ਨੂੰ ਫੁੰਡਦਾ ਹੈ ਤੇ ਨਿਸ਼ਾਨਾ ਲਗ ਜਾਣ ਤੇ ਆਪਣੇ ਵੱਟੇ ਤਕ ਦੂਜੇ ਮੁੰਡੇ ਦੀ ਪਿੱਠ ਤੇ ਝਾਟੀ ਲੈਂਦਾ ਹੈ

**ਡਿੱਚੀ,** (ਪੋਠੋ.) [ਡਿੱਚ+ਈ] ਇ. ਗੇਂਦ ਦੇ ਜ਼ਮੀਨ ਨਾਲ ਟਕਰਾ ਕੇ ਉਤਾਂਹ ਉਛਲਣ ਜਾਂ ਉਭੜਨ ਦਾ ਭਾਵ (ਲਾ. ਕ੍ਰਿ. ਖਾਣਾ)

**ਡਿਜਕਣਾ,** ਕ੍ਰਿ. ਅਕ. ਡਿਰਕਣਾ (ਪੁਆ.ਕੋ.)

–ਡਿਜਕਦੇ ਫਿਰਨਾ, ਮੁਹਾ. ਬੇਸਹਾਰਾ ਫਿਰਨਾ, ਧੱਕੇ ਖਾਂਦੇ ਫਿਰਨਾ (ਪੁਆ.ਕੋ.)

**ਡਿਜ਼ਾਈਨ,** ਪੁ. ਵੇਖੋ ਡੀਜ਼ਾਈਨ

–ਡਿਜ਼ਾਈਨਦਾਰ, ਵਿ. ਸੋਹਣੇ ਨਮੂਨੇ ਦਾ

**ਡਿੰਝ**[1], ਇ. ਵੇਖੋ ਡੰਝ

–ਡਿੰਝ ਲਾਹੁਣਾ, (ਪੁਆ.) ਮੁਹਾ. ਡੰਝ ਲਾਹੁਣਾ

**ਡਿੰਝ**[2], ਇ. ਪੇਟ, ਢਿੱਡ (ਲੁ. ਕੋ.)

–ਡਿੰਝ ਭਰਕੇ ਖਾਣਾ, ਮੁਹਾ. ਰੱਜ ਕੇ ਖਾਣਾ (ਲੁ. ਕੋ.)

**ਡਿੱਠ,** [ਹਿੰ. ਡੀਠਨਾ] ਇ. ਦ੍ਰਿਸ਼ਟੀ, ਨਜ਼ਰ (ਕਾ.)
- ਵਿ. ਵੇਖਿਆ ਹੋਇਆ (ਲੁ. ਕੋ.)

–ਡਿੱਠਾ ਸੁਣਿਆ, ਵਿ. ਜਾਣਿਆ ਪਛਾਣਿਆ

ਡਿੱਠਿਆਂ ਭੁੱਖ ਲਹਿਣਾ, ਮੁਹਾ. ਬਹੁਤ ਖੂਬਸੂਰਤ ਹੋਣਾ

–ਡਿੱਠੀ ਤੇਰੀ ਸੰਭਰਿਆਲ,
ਬੇਹੀਆਂ ਰੋਟੀਆਂ ਮੁਸ੍ਰੀ ਦਾਲ } (ਪੋਠੋ.) ਅਖੌ.
ਵੰਗੀ ਸ਼ੋਭਾ ਵਾਲੀ ਚੀਜ਼ ਦੇ ਮਾੜੀ ਸਾਬਤ ਹੋਣ ਤੇ ਇਹ ਅਖੌਤ ਵਰਤੀ ਜਾਂਦੀ ਹੈ

**ਡਿਡ,** ਇ. ਡੱਡ (ਜਟਕੀ)

**ਡਿਡਕ,** ਪੁ. ਪੇਟ ਦਾ ਤਣਾਉ, ਅਫ਼ਾਰਾ

**ਡਿੰਡਰਾ,** ਪੁ. ਛੱਲੀ ਦਾ ਗੁੱਲ (ਪੋਠੋ. ਕੋ.)

**ਡਿੱਡੋ-ਲਿੱਕਾ,** ਵਿ. ਵੇਖੋ ਡੱਡੋਲਿਕਾ

**ਡਿਢ,** ਵਿ. ਡੇਢ (ਜਟਕੀ)

–ਡਿਢ ਪਾ ਆਟਾ, ਚੁਬਾਰੇ ਰਸੋਈ, ਅਖੌ.
ਜਦੋਂ ਘੱਟ ਹੈਸੀਅਤ ਦਾ ਆਦਮੀ ਫੜ੍ਹਾਂ ਮਾਰੇ ਉਦੋਂ ਕਹਿੰਦੇ ਹਨ (ਮ. ਸਿੰ.)

**ਡਿਢਾਰ,** ਪੁ. ਦਰਿਆ ਜੇਹਲਮ ਦਾ ਇਕ ਪੁਰਾਣਾ ਤੇ ਛੱਡਿਆ ਹੋਇਆ ਵਹਿਣ (ਸ਼ਾਹਪੁਰੀ)

**ਡਿਨਰ,** [ਅੰਗ. Dinner] ਪੁ. ਸੰਝਾਂ ਦਾ ਖਾਣਾ

**ਡਿਨੂੜੀ,** (ਲਹਿੰ.) ਇ. ਵੱਛੇ ਜਾਂ ਕੱਟੇ ਦੇ ਮੂੰਹ ਤੇ ਬੰਨ੍ਹੀ ਨੋਕਦਾਰ ਦੋ ਸਾਂਘੀ ਲੱਕੜੀ ਜਿਸ ਦੀ ਚੋਭ ਤੋਂ ਡਰਦੀ ਗਾਂ ਜਾਂ ਮਹਿੰ ਉਹਨੂੰ ਪੈਣ ਨਹੀਂ ਦੇਂਦੀ

**ਡਿੰਨਾ ਡਿੰਨ,** (ਪੋਠੋ.) (ਸ਼ਬਦਾਨੁ.) ਇ. ਢੋਲ ਉੱਤੇ ਸੱਟ ਪੈਣ ਤੋਂ ਨਿਕਲੀ ਆਵਾਜ਼

**ਡਿਪਟੀ,** [ਅੰਗ. Deputy; ਫ਼ਾਂ. Deputi√Depute; ਲਾਤ. Deputare=ਇੱਜ਼ਤ ਕਰਨਾ, ਪਿਛਲੇਰੀ ਲਾਤ.=ਅਲਾਟ ਕਰਨਾ]
ਵਿ. ਨਾਇਬ
ਪੁ. ਡਿਪਟੀ ਕਮਿਸ਼ਨਰ

–ਡਿਪਟੀ ਸਪੀਕਰ, ਪੁ. ਲੋਕ-ਸਭਾ ਜਾਂ ਵਿਧਾਨ-ਸਭਾ ਦੀ ਕਾਰਵਾਈ ਚਲਾਉਣ ਵਾਲਾ ਉੱਪ-ਅਧਿਕਾਰੀ, ਉਪ-ਸਪੀਕਰ

–ਡਿਪਟੀ ਸੁਪਰਡੰਟ, ਪੁ. ਨਾਇਬ ਸੁਪਰਡੰਟ, ਛੋਟਾ ਸੁਪਰਡੰਟ

–ਡਿਪਟੀ ਸੁਪਰਡੰਟ ਪੁਲਸ, ਪੁ. ਨਾਇਬ ਪੁਲਸ ਸੁਪਰਡੰਟ

–ਡਿਪਟੀ ਸੈਕਰਟਰੀ (ਸੈਕਟਰੀ), ਪੁ. ਉੱਪ-ਸਕੱਤਰ

–ਡਿਪਟੀ ਕਮਿਸ਼ਨਰ, ਪੁ. ਜ਼ਿਲ੍ਹੇ ਦਾ ਸਭ ਤੋਂ ਵੱਡਾ ਪ੍ਰਬੰਧਕ ਅਫ਼ਸਰ, ਡੀ. ਸੀ.

–ਡਿਪਟੀ ਕਲਕਟਰ, ਪੁ, ਮਾਲ ਅਫ਼ਸਰ

–ਡਿਪਟੀ ਡਾਇਰੈਕਟਰ, ਪੁ. ਉਪ-ਡਾਇਰੈਕਟਰ

–ਡਿਪਟੀ ਮਨਿਸਟਰ, ਪੁ. ਉੱਪ-ਮੰਤਰੀ

–ਮਾਂ ਦਾ ਡਿਪਟੀ, ਪੁ. ਮਾਂ ਦਾ ਬਹੁਤ ਲਾਡਲਾ ਪੁੱਤਰ

**ਡਿਪਲੋਮਾ,** [ਅੰਗ. Diploma; ਲਾਤ. ਯੂ. Diploma =ਦੂਹਰਾ ਕੀਤਾ ਕਾਗਜ਼] ਪੁ. ਵਿਦਿਅਕ ਯੋਗਤਾ ਦਾ ਪ੍ਰਮਾਣ-ਪੱਤਰ, ਸਨਦ

**ਡਿਪਲੋਮੈਟ,** (ਅੰਗ. Dcplomat. Diplomate; ਫ਼ਾਂ Diplomate. <Diplomatique, ਲਾਤ. Diploma]
ਪੁ. ਨੀਤੀਵਾਨ

–ਡਿਪਲੋਮੇਸੀ, ਇ. ਕੂਟਨੀਤੀ, ਪਾਲੀਸੀ

**ਡਿਪਾਰਟਮੈਂਟ,** [ਅੰਗ. Department; ਫ਼ਾਂ. departir=ਜੁਦਾ ਹੋਣਾ] ਪੁ. ਮਹਿਕਮਾ, ਵਿਭਾਗ

**ਡਿੱਪੂ,** ਪੁ. ਵੇਖੋ ਡੀਪੂ

**ਡਿਪੋ,** ਪੁ. ਵੇਖੋ ਡੀਪੂ

**ਡਿਫਰ,** ਇ. ਆਕੜ, ਘੁਮੰਡ, ਸ਼ੇਖ਼ੀ (ਪੁਆ. ਕੋ.)

ਡਿਫਰ ਠੰਢੀ ਕਰਨਾ,⁰ ਮੁਹਾ. ਆਕੜ ਖ਼ਤਮ ਕਰਨਾ; ਆਕੜ ਭੰਨਣਾ

ਡਿਫਰ ਲਾਹੁਣਾ,⁰ ਮੁਹਾ. ਆਕੜ ਭੰਨਣਾ

**ਡਿੰਬ,** ਪੁ. ਡਿੰਭ (ਪੁਆ. ਕੋ,)

**ਡਿਬ-ਖੜਿੱਬਾ,** ਵਿ. ਵੇਖੋ ਡੱਬ ਖੜੱਬਾ

**ਡਿਬਟੀ,** ਪੁ. ਵੇਖੋ ਡਿਪਟੀ

–ਡਿਬਟੀ ਕਮਿਸ਼ਨਰ, ਪੁ. ਵੇਖੋ ਡਿਪਟੀ ਕਮਿਸ਼ਨਰ

**ਡਿਬਡਿਬੀ,** [ਤੁ. ਕ. ਹਿੰ. ਡਿਮਡਿਮੀ] ਇ. ਇਕ ਕਿਸਮ ਦੀ ਖੰਜਰੀ

**ਡਿਬਰ ਡਿਬਰ ਤੱਕਣਾ,** ਮੁਹਾ. ਹੈਰਾਨੀ ਨਾਲ ਅੱਖਾਂ ਅੱਡ ਕੇ ਵੇਖਣਾ, ਬਿਟਰ ਬਿਟਰ ਤੱਕਣਾ

**ਡਿੱਬਾ,**[1] ਪੁ. ਵੇਖੋ ਡੱਬਾ[1]

**ਡਿੱਬਾ,**[2] ਪੁ. ਇਕ ਕਿਸਮ ਦਾ ਗੋਲ ਪਤੀਲਾ, ਢੱਬੂ

**ਡਿੱਬੀ,**[1] ਇ. ਵੇਖੋ ਡੱਬੀ

**ਡਿੱਬੀ,**[2] (ਪੋਠੋ.) ਡਿੱਬ (੧)[2]+ਈ] ਇ. ਇਕ ਕਿਸਮ ਦਾ ਗੋਲ ਛੋਟਾ ਪਤੀਲਾ

**ਡਿੰਭ,** ਪੁ. ਵੇਖੋ ਡੰਭ[1]

"ਡਿੰਭ ਕਰੈ ਅਪਨੀ ਪਤ ਖੋਹੈ"

(33 ਸਵੈਯੇ) (ਕਾ.)

**ਡਿੰਭੀ,** ਵਿ. ਵੇਖੋ ਡੰਭੀ

**ਡਿੰਮਨ,** ਇ, ਪੰਜ ਕੁ ਇੰਚ ਲੰਮੀ ਇਕ ਪਰਕਾਰ ਦੀ ਮੱਛੀ ਜੋ ਟੋਭਿਆਂ ਤੇ ਦਰਿਆਵਾਂ ਵਿਚ ਆਮ ਹੁੰਦੀ ਹੈ, ਡੌਲਾ, (ballichrous bheckra-day)

(ਮ. ਸਿੰ.)

**ਡਿਮਾਂਡ,** ਇ. ਵੇਖੋ ਡੀਮਾਂਡ

**ਡਿਮਾਰਚ,** [ਅੰਗ. Demurrage; ਪੁਰਾ ਫ਼੍ਰਾਂ. Demorage=ਦੇਰੀ]

ਪੁ. ਰੇਲ ਆਦਿ ਰਾਹੀਂ ਆਏ ਹੋਏ ਮਾਲ ਦੇ ਨੀਅਤ ਸਮੇਂ ਤੋਂ ਉਪਰੰਤ ਬਿਲਟੀ ਨਾ ਛੁਡਾਉਣ ਦੀ ਦੱਟੀ (ਬਿ.)

**ਡਿਮਾਰਚਾ,** ਪੁ. ਵੇਖੋ ਡਿਮਾਰਚ

**ਡਿਮਾਰਜ,** ਪੁ. ਵੇਖੋ ਡਿਮਾਰਚ

**ਡਿਰਾਣੀ,** ਇ. ਦਰਾਣੀ

**ਡਿਲ,** [ਡਲਾ[2]] ਇ. ਚਟਾਨ, ਸਿਲ (ਸ਼ਾਹ ਪੁਰੀ)

**ਡਿਲੁ**[1], [ਡਲਾ[2]] ਇ. ਵੱਡਾ ਪੱਥਰ, ਸਿਲ (ਸ਼ਾਹ ਪੁਰੀ)

**ਡਿਲੁ**[2], [ਮੁਲ.] ਪੁ. ਡਲਾ[2] (ਮ. ਸਿੰ.)

**ਡਿਲਕਣਾ,** ਕ੍ਰਿ. ਅਕ. ਡਿਲ੍ਹਣਾ (ਪੁਆ. ਕੋ.)

**ਡਿਲ੍ਹਣਾ,** ਕ੍ਰਿ. ਅਕ. ਵੇਖੋ ਡੁਲ੍ਹਣਾ (ਮ. ਸਿੰ.)

**ਡਿਲਾਹ,** [ਡਿ=ਡੀਂਹ=ਦਿਨ+ਲਾਹ∠ਲਹਿਣਾ] ਪੁ. ਲਹਿੰਦਾ, ਪੱਛਮ (ਜਟਕੀ)

**ਡਿਵੀਜ਼ਨ,** ਪੁ. ਵੇਖੋ ਡਵੀਜ਼ਨ

**ਡਿਵੀਣਾ,** ਕ੍ਰਿ. ਸਕ. ਵੇਖੋ ਦਿਵਾਉਣਾ :

"ਮੁਹਰਮ ਰਾਜ ਹਮਰਾਜ ਕਹੀਂ ਨੂੰ ਚਲ ਕੇ ਰਾਜ ਡਿਵੀਜੈ" (ਗੁਲ ਅਨਵਰ, ਮੀਆਂ ਨੂਰਨ ਗਦਾਈ)

**ਡੀ,** [ਅੰਗ. D] ਇ. ੧. ਅੰਗਰੇਜ਼ੀ ਵਰਣਮਾਲਾ ਦਾ ਇਕ ਅੱਖਰ; ੨. ਜਮੈਟਰੀ ਦੀ "D" ਸ਼ਕਲ ਦਾ ਇਕ ਔਜ਼ਾਰ ਜਿਸ ਨੂੰ ਪਰੋਟੈਕਟਰ ਆਖਦੇ ਹਨ; ੩. ਹਾਕੀ ਦੀ ਖੇਡ ਦੇ ਮੈਦਾਨ ਦਾ "D" ਦੀ ਸ਼ਕਲ ਦਾ ਗੋਲ ਦੇ ਸਾਹਮਣੇ ਵਾਲਾ ਦਾਇਰਾ

**ਡੀਊਟੀ,** ਇ. ਵੇਖੋ ਡਿਊਟੀ

**ਡੀ. ਓ.,** [ਅੰਗ. Demi official] ਪੁ. ਅਰਧ-ਸਰਕਾਰੀ ਚਿੱਠੀ

**ਡੀਓ ਡੀਓ,** [ਸ਼ਬਦਾਨੁ.] ਇ. ਮੱਝਾਂ ਨੂੰ ਬੁਲਾਉਣ ਦੀ ਆਵਾਜ਼

**ਡੀ. ਐਮ. ਸੀ.,** [D. M. C.] ਪੁ. ਕਢਾਈ ਤੇ ਉਣਾਈ ਲਈ ਇਕ ਕਿਸਮ ਦਾ ਵਧੀਆ ਧਾਗਾ ਜੋ ਪਹਿਲਾਂ ਡਲਫਸ ਮੀਗ ਕੰਪਨੀ (Dollfus mieg Co.) ਫ਼ਰਾਂਸ ਦਾ ਬਣਿਆ ਆਉਂਦਾ ਸੀ

**ਡੀ. ਸੀ.** [ਅੰਗ. D. C.] ਪੁ. ਡਿਪਟੀ ਕਮਿਸ਼ਨਰ

**ਡੀਹ,** / **ਡੀਂਹ,** [ਦੀਂਹ] ਇ. ਦਿਨ (ਜਟਕੀ)

–ਡੀਂਹ-ਭਾਰ, ਇ. ਚੜ੍ਹਦਾ, ਮਸ਼ਰਕ, ਪੂਰਬ (ਜਟਕੀ)

–ਡੀਂਹ-ਭਾਰਾ, ਵਿ. ਚੜ੍ਹਦੇ ਵੱਲ ਦਾ, ਮਸ਼ਰਕੀ, ਪੂਰਬ ਵੱਲ ਦਾ

–ਡੀਂਹ-ਲੱਥਾ, ਪੁ. ਆਥਣ (ਜਟਕੀ)

–ਡੀਂ-ਲਾਹ, ਪੁ. ਲਹਿੰਦਾ, ਪੱਛਮ, ਮਗ਼ਰਬ (ਜਟਕੀ)

–ਡੀਂਹ ਵਾਰ, ਪੁ. ਇਕ ਦਿਨ ਦੀ ਮਜ਼ੂਰੀ, ਦਿਹਾੜੀ (ਜਟਕੀ)

**ਡੀਹਟੀ,** [ਡੀਹਟੀ=ਡੀਟੀ=ਡੀਕਰੀ=ਠੀਕਰੀ] ਇ. ਠੀਕਰੀ

**ਡੀਹਣੀ,** ਇ. ਚੀਲ੍ਹ ਦੀ ਲਕੜੀ ਜਿਸ ਵਿਚ ਬਰੋਜ਼ੇ ਦਾ ਅੰਸ਼ ਹੁੰਦਾ ਹੈ; ਇਹ ਅੱਗ ਬਾਲਣ ਦੇ ਕੰਮ ਆਉਂਦੀ ਹੈ

(ਪੋਠੋ. ਕੋ.)

**ਡੀਹਮੂੰ,** ਪੁ. ਡੇਹਮੂੰ (ਸ਼ਾਹਪੁਰੀ)

**ਡੀਹਰ,** [ਸੰ.√ਡੀ=ਉਡਣਾ+ਹਰ, ਹਾਰ=ਵਾਲਾ] ਇ. ਡੈਣ ਜਿਸ ਬਾਰੇ ਪਰਸਿੱਧ ਹੈ ਕਿ ਉਹ ਆਕਾਸ਼ ਵਿਚ ਉਡਦੀ ਹੈ :

"ਡੀਹਰ ਨਿਆਈ ਮੁਹਿ ਫਾਕਿਓ ਰੇ"

(ਟੋਡੀ. ਮ. ਪ.)

**ਡੀਹੜਾ,** (ਲਹਿੰ.) [ਡੀਹ+ੜਾ] ਪੁ. ਦਿਹਾੜਾ :

"ਜੋ ਜੋ ਵੰਞੈ ਡੀਹੜਾ,
ਸੋ ਉਮਰ ਹਥ ਪਵੰਨਿ"

(ਫ਼ਰੀਦ)

**ਡੀਹਾ**, ਪੁ. ਠੀਹਾ (ਪੁਆ. ਕੋ.)
**ਡੀਕ**,[1] ਇ. ਉਡੀਕ (ਪੁਆ. ਕੋ.)
**ਡੀਕ**,[2] (ਲਹਿੰ.) ਇ. ਚੀਕ :
"ਜਾਗੀ ਪੀੜ ਪੁਰਾਣੀ ਦਰਦੋਂ,
ਡੀਕਾਂ ਨਿੱਕਲ ਗਈਆਂ"
(ਗੁਲ. ਯੂਸ.)
**ਡੀਕ**,[3] [ਸ਼ਬਦਾਨੁ.] ਇ. ਇੱਕੋ-ਸਾਹੇ ਕੁਝ ਪੀ ਜਾਣ ਦੀ ਕਿਰਿਆ, ਚਾਬੀ (ਲਾ. ਕ੍ਰਿ. ਲਾਉਣਾ)
**ਡੀਕਣਾ**, ਕ੍ਰਿ. ਸਕ. ਵੇਖੋ ਉਡੀਕਣਾ
**ਡੀਕਰ**, ਪੁ. ਵੇਖੋ ਠੀਕਰ
**ਡੀਕਰਾ**, ਪੁ. ਵੇਖੋ ਠੀਕਰਾ
**ਡੀਕਰੀ**, ਇ. ਵੇਖੋ ਠੀਕਰੀ
**ਡੀਂਗ**, [ਹਿੰ. ਡੀਂਗ] ਇ. ਸ਼ੇਖੀ, ਫੜ੍ਹ, ਗੱਪ (ਲਾ. ਕ੍ਰਿ. ਮਾਰਨਾ)
**ਡੀਗਨ**, [ਡਿੱਗਣਾ] ਪੁ. ਪਤਨ, ਗਿਰਾਵਟ, ਡਿੱਗਣ ਦਾ ਭਾਵ
–ਡੀਗਨ ਡੋਲਾ. ਪੁ. ਡਿਕ ਡੋਲਾ :
"ਡੀਗਨ ਡੋਲਾ ਤਉ ਲਉ"
(ਆਸਾ. ਮ. ੫.)
**ਡੀਗਰ**, ਇ. ਵੇਖੋ ਦੀਗਰ
–ਡੀਗਰ ਵੇਲਾ, ਪੁ. ਲੌਢੇ ਵੇਲੇ ਦੀ ਨਮਾਜ਼ ਪੜ੍ਹਨ ਦਾ ਵੇਲਾ
–ਡੀਗਰੀ ਕ੍ਰਿ. ਵਿ. ਡੀਗਰ ਵੇਲੇ (ਪੋਠੋ. ਕੋ,)
**ਡੀਗਰਾ**, **ਡੀਘਰਾ**, ] ਪੁ. ਡੀਕਰਾ, ਠੀਕਰਾ (ਪੁਆ. ਕੋ.)
**ਡੀਗਰਾ**, **ਡੀਘਰਾ**, ] ਪੁ. ਕੋਰੜਾ (ਪੁਆ. ਕੋ.)
**ਡੀਜ਼ਾਈਨ**, [ਅੰਗ. Design; ਫ਼੍ਰਾਂ. designer; ਲਾਤ. designare (de=ਦੂਰ+signum =ਨਿਸ਼ਾਨ)] ਪੁ. ੧. ਨਮੂਨਾ; ੨. ਨਕਸ਼ਾਖਾਨਾ
–ਡੀਜ਼ਾਈਨਦਾਰ, ਵਿ. ਸੋਹਣੇ ਡੀਜ਼ਾਈਨ ਦਾ
**ਡੀਟਾ**, (ਕਿਰ) ਪੁ. ਗੱਡੇ ਦੀ ਉਹ ਗੋਡੀ ਜੋ ਡੰਡੇ ਉੱਤੇ ਲੱਗੀ ਹੁੰਦੀ ਹੈ ਅਤੇ ਟਿਕਾਣੀ ਨੂੰ ਸਹਾਰਾ ਦੇਂਦੀ ਹੈ
**ਡੀਟੀ**, (ਪੁਆ.) ਇ. ਵੇਖੋ ਡੀਹਟੀ
**ਡੀਡਾਂ**, [ਡੀਡੋ=ਮੱਝ] ਪੁ, ਕੱਟਾ
ਵਿ. ਨਿਕੰਮਾ, ਕਮੀਨਾ
–ਡੀਡੀ⁰; [ਡੀਡੋ=ਮੱਝ] ਇ. ਮੱਝ
**ਡੀਡੀ**, ਇ. ਡੀਓ ਡੀਓ (ਪੁਆ. ਕੋ.)
**ਡੀ. ਡੀ. ਟੀ.**, [ਅੰਗ. D.D. T. ਜੋ ਕਿ Dichloro-diphenyl-trichlorothane ਦਾ ਸੰਖੇਪ ਹੈ) ਇ. ਇਕ ਕਿਰਮ ਨਾਸ਼ਕ ਦਵਾਈ

**ਡੀਡੋ**[1], (ਪੋਠ.) ਇ. ਮਹਿ, ਮੱਝ
**ਡੀਡੋ**[2], [ਅੰਗ. Dado ਇ. ਖ਼ੂਬਸੂਰਤੀ ਲਈ ਕਮਰੇ ਦੀ ਦੀਵਾਰ ਦੇ ਹੇਠਲੇ ਪਾਸੇ ਰੰਗਦਾਰ ਬਾਰਡਰ, ਤੋਈ
**ਡੀਪੂ**, [ਅੰਗ. Depot] ਪੁ. ੧. ਗੁਦਾਮ; ੨. ਫੌਜ ਦੇ ਰਹਿਣ ਦੀ ਪੱਕੀ ਥਾਂ
**ਡੀਫੈਂਨਸ**, [ਅੰਗ. Defence; ਪੁਰਾ. ਫ਼੍ਰਾਂ Defense; ਲਾਤ. Defensa, Defensum ∠ Defendere] ਪੁ. ੧. ਬਚਾਉ, ਰਕਸ਼ਾ, ਰੋਕ;
੨. ਸਫ਼ਾਈ (ਮੁਕਦਮੇ ਵਿਚ)
–ਡੀਫੈਂਨਸ ਮਨਿਸਟਰ, ਪੁ. ਰੱਖਿਆ ਮੰਤਰੀ
**ਡੀਮਾਂਡ**, [ਅੰਗ. Demand; ਪੁਰਾ. ਫ਼੍ਰਾਂ. Demander ∠ ਲਾਤ. Demandare] ਇ. ਮੰਗ, ਮੁਤਾਲਬਾ
**ਡੀਮਾਨਸਟਰੇਸ਼ਨ**, [ਅੰਗ. Demonstration= ਵਿਖਾਲਾ] ਇ. ਮੁਜ਼ਾਹਿਰਾ
**ਡੀਮਾਨਸਟਰੇਟਰ**, [ਅੰਗ. Demonstrator] ਪੁ. ੧. ਮੁਜ਼ਾਹਿਰਾ ਕਰਨ ਵਾਲਾ; ੨. ਰਸਾਇਣ ਜਾਂ ਭੌਤਿਕ ਵਿਗਿਆਨ ਆਦਿ ਦੇ ਅਧਿਆਪਕ ਦਾ ਸਹਾਇਕ ਜੋ ਵਿਦਿਆਰਥੀਆਂ ਨੂੰ ਤਜਰਬੇ ਕਰਕੇ ਵਿਖਾਉਂਦਾ ਹੈ
**ਡੀਲ**, [ਹਿੰ. ਡੀਲ] ਪੁ. ਕੱਦ, ਜੁੱਸਾ
–ਡੀਲ ਡੌਲ, ਪੁ. ਕੱਦ ਕਾਠ
**ਡੀਲਾ**, [ਹਿੰ. ਡੀਲਾ] ਪੁ. ਇਕ ਪਰਕਾਰ ਦਾ ਘਾਹ ਜੋ ਆਮ ਕਰਕੇ ਧਾਨਾਂ ਦੇ ਖੇਤਾਂ ਵਿਚ ਬਹੁਤ ਉੱਗਦਾ ਹੈ



ਡੀਲਾ

–ਧਾਈ ਨਾਲ ਡੀਲਾ ਵੀ ਛੜਿਆ ਜਾਂਦਾ ਹੈ, ਅਖੌ. ਮਾੜੇ ਬੰਦਿਆਂ ਨਾਲ ਭਲੇਮਾਣਸਾਂ ਨੂੰ ਵੀ ਨੁਕਸਾਨ ਪੁੱਜਦਾ ਹੈ, ਗੇਹੂੰ ਸੰਗ ਘੁਣ ਵੀ ਪਿਸ ਜਾਂਦਾ ਹੈ
–ਧਾਨਾਂ ਨਾਲ ਡੀਲੇ ਨੂੰ ਵੀ ਪਾਣੀ ਆ ਜਾਂਦਾ ਹੈ, ਅਖੌ. ਵੱਡੇ ਆਦਮੀਆਂ ਸਦਕੇ ਛੋਟਿਆਂ ਨੂੰ ਵੀ ਲਾਭ ਪਹੁੰਚ ਜਾਂਦਾ ਹੈ, ਕਾਠ ਸੰਗ ਲੋਹਾ ਵੀ ਤਰ ਜਾਂਦਾ ਹੈ
**ਡੀਲੋਂ ਡੀਲ**, (ਪੁਆ.) ਕ੍ਰਿ. ਵਿ. ਡਕਾ ਡਕ, ਨਕੋ ਨਕ, ਮੂੰਹੋਂ ਮੂੰਹ

**ਡੀ. ਲਿਟ.**,Doctor of literature] ਪੁ. ਯੂਨੀਵ-ਰਸਟੀ ਦੀ ਸਭ ਤੋਂ ਵੱਡੀ ਡਿਗਰੀ ਜੋ ਪੀ. ਐਚ. ਡੀ. ਕਰਨ ਮਗਰੋਂ ਹੋਰ ਰੀਸਰਚ ਕਰਨ ਤੇ ਮਿਲਦੀ ਹੈ

**ਡੀਵਟ,**
**ਡੀਵਟੀ,** ] ਇ. ਦੀਵਟ (ਜਟਕੀ)

**ਡੀਵੜੀ**, (ਪੋਠੋ.) ਇ. ਦੀਵਟ

**ਡੀਵਾ**, (ਪੋਠੋ.) ਪੁ. ਦੀਵਾ :

"ਡੀਵਾ ਬਾਲ ਗੋਇਆ ਕਿ ਉਸ ਨੇ ਵਿਚ ਸਰਪੋਸ਼ ਟਿਕਾਇਆ" [ਗੁਲ. ਯੂਸ.)

**ਡੀਵਾਲੀ**, ਇ. ਦੀਵਾਲੀ (ਜਟਕੀ)

**ਡੀਵੀ**, ਇ. ਹੱਥ ਦੀ ਵਿਚਕਾਰਲੀ ਉਂਗਲੀ ਨੂੰ ਵਿਖਾ ਕੇ ਕਿਸੇ ਨੂੰ ਮਿਹਣਾ ਮਾਰਨ ਦੀ ਕਿਰਿਆ, ਧੀਰੀ (ਜਟਕੀ) (ਲਾ. ਕ੍ਰਿ. ਦੇਣਾ)

**ਡੁਸ,**[1] ਇ. ਸ਼ਾਨ, ਟੈਂ (ਲਾ. ਕ੍ਰਿ. ਕੱਢਣਾ, ਫੁੱਟਣਾ, ਭੰਨਣਾ) (ਮ. ਸਿੰ.)

**ਡੁੱਸ,**[2] [ਹਿੰ. ਟੂਸਾ, ਟੂਸੀ] ਪੁ. ਕੂੰਬਲ :

"ਸਾਖ਼ ਹਰੀ ਪਤ ਸਾਵੇ ਕਢੇ ਡੁੱਸ ਨਿਕਾਲੇ ਗੁਲਾਂ" (ਸੈਫ਼)

**ਡੁਸਕਣਾ,** [ਸ਼ਬਦਾਨੁ.] ਕ੍ਰਿ. ਅਕ. ਡਸਕੋਰਾ ਭਰਨਾ, ਹਟਕੋਰੇ ਲੈ ਕੇ ਰੋਣਾ

–ਡੁਸਕਣਾ ਲਾਉਣਾ, ਮੁਹਾ. ਹੁਭਕੀਆਂ ਭਰਨਾ, ਹਟਕੋਰੇ ਲੈ ਕੇ ਰੋਣਾ :

"ਮੇਰੇ ਮਾਲ ਨੂੰ ਖੈਰ ਹੈ ਕਾਸ ਦਾ ਓਇ
ਆਖ ਕਾਸ ਨੂੰ ਡੁਸਕਣਾ ਲਾਇਆ ਈ" (ਹੀ. ਵਾ.)

–ਡੁਸ ਡੁਸ ਕਰਨਾ, ਮੁਹਾ. ਡਸਕੋਰੇ ਭਰਨਾ

**ਡੁਸਕਾ,** [ਡੁਸਕਣਾ] ਪੁ. ਰੋਣ ਦੀ ਹਿਚਕੀ, ਦੁੱਖ ਭਰਿਆ ਹਉਕਾ (ਕਾ.)

–ਡੁਸਕੇ ਭਰਨਾ, ਮੁਹਾ. ਡਸਕੋਰੇ ਭਰਨਾ, ਡੁਸਕਣਾ

**ਡੁਸਕਾਰਾ**, [ਡੁਸਕਣਾ] ਪੁ. ਡਸਕੋਰਾ, ਹਟਕੋਰਾ (ਜਟਕੀ)

**ਡੁਸਕੀ,** [ਡੁਸਕਣਾ] ਇ. ਡੁਸਕਣ ਦੀ ਕਿਰਿਆ, ਡਸਕੋਰਾ

**ਡੂਸਾਂ**, ਇ. (ਬ. ਵ.) ਖੁੰਭਾਂ ਵਰਗੀ ਇਕ ਸਬਜ਼ੀ

**ਡੁੱਸਾ,**
**ਡੁੱਸੀ,** ] [ਡੁ=ਦੋ+ਸਾ=ਸੈ+ਆ]

ਪੁ. ਇ. ਉਹ ਕਪੜਾ ਜਿਸ ਦੇ ਤਾਣੇ ਵਿਚ ਦੋ ਸੌ (੨੦੦) ਤੰਦਾਂ ਹੋਣ

**ਡੁਹਣਾ,** (ਲਹਿੰ.) [ਦੁਹਣਾ=ਦੁਧ ਚੋਣਾ] ਪੁ. ਉਹ ਭਾਂਡਾ ਜਿਸ ਵਿਚ ਦੁਧ ਚੋਂਦੇ ਹਨ, ਦੁਹਣਾ

–ਡੁਹਣੀ. (ਲਹਿੰ.) ਇ. ਛੋਟਾ ਦੁਹਣਾ, ਦੁਹਣੀ

**ਡੁਹਲਣਾ**, ਕ੍ਰਿ. ਸਕ. ਡੋਲ੍ਹਣਾ (ਬਿ.)

**ਡੁਹਾਰਾਣੀ,** ਇ. ਵੇਖੋ ਡੋਹਾਰਾਣੀ

**ਡੁਹੁਲਣਾ** ਕ੍ਰਿ, ਸਕ. ਡੋਲ੍ਹਣਾ (ਲੁ. ਕੋ.)

**ਡੁੱਕ,** [ਹਿੰ. ਡੁਕ੍ਕ] ਪੁ. ਮੁੱਕਾ, ਘਸੁੰਨ (ਬਿ.)

**ਡੁਕ ਡੁਕ,** [ਸ਼ਬਦਾਨੁ.]

ਇ. ਡੁਗ ਡੁਗ;

ਕ੍ਰਿ. ਵਿ. ਡੁਗ ਡੁਗ ਕਰਕੇ

**ਡੁੱਕਣਾ,** [ਸ਼ਬਦਾਨੁ.] ਕ੍ਰਿ, ਸਕ. ੧. ਗੁੱਲੀ ਡੰਡੇ ਜਾਂ ਪੀਲ ਪਲਾਂਘੇ ਦੀ ਖੇਡ ਵਿਚ ਡੰਡੇ ਨੂੰ ਚੁੰਮਕੇ ਰੱਖਣਾ ਜਾਂ ਸੁੱਟਣਾ; ੨. ਕਾਬੂ ਕਰਨਾ; (ਪੁਆ. ਕੋ.)

੩. ਹੜਪਣਾ; (ਪੁਆ. ਕੋ.)

੪. ਫੁੰਡਣਾ, ਨਿਸ਼ਾਨਾ ਮਾਰਨਾ; (ਕਾ.)

੫. ਹੇਰਾ ਫੇਰੀ ਨਾਲ ਪੈਸੇ ਹਥਿਆਉਣਾ

–ਡੁਕ ਡੁਕ ਡੰਡਾ, ਪੁ. ਗੁਲੀ ਡੰਡੇ ਜਾਂ ਪੀਲ ਪਲਾਂਘੇ ਵਿਚ ਡੰਡਾ ਡੁੱਕਣ ਦੀ ਕਿਰਿਆ

**ਡੁਕੜਾ,** [ਡੁ=ਦੋ+ਕੜਾ=ਕੌਡਾ] ਪੁ. ਕੌਡੀਆਂ ਦਾ ਜੋੜਾ (ਜਟਕੀ)

**ਡੁੱਕਾ,** [ਡੁਕ+ਆ] ਪੁ. ਮੁੱਕਾ, ਘਸੁੰਨ

**ਡੁਖ,** ਪੁ. ਵੇਖੋ ਦੁਖ "ਡੁਖੇ ਕੋੜਿ ਨਾ ਡੁਖ" (ਵਾਰ ਮਾਰੂ ਕ. ਮ. ੫)

**ਡੁਖਣ,** [ਕ੍ਰਿ. ਅਕ.] ਦੁੱਖਣਾ (ਜਟਕੀ)

**ਡੁਖੜਾ**, ਪੁ. ਵੇਖੋ ਦੁਖੜਾ

"ਹਭੇ ਡੁਖੜੇ ਉਲਾਹੁ" (ਵਾਰ ਜੈਤ.) (ਕਾ.)

**ਡੁਖੜਾਇਤ,** [ਡੁਖੜਾ+ਐਤ]

ਪੁ. ਦੁਖੀ ਆਦਮੀ (ਜਟਕੀ)

ਵਿ. ਦੁਖੀਆ (ਜਟਕੀ)

**ਡੁਖਾ**, [ਡੁਖ=ਦੁਖ+ਆ] ਵਿ. ਦੁਖ ਦੇਣ ਵਾਲਾ, ਥਕਾਊ, ਥਕਾ ਦੇਣ ਵਾਲਾ (ਜਟਕੀ)

**ਡੁਖੀ**, ਵਿ. ਵੇਖੋ ਦੁਖੀ :

"ਡੁਖੀ ਰੈਣਿ ਵਿਹਾਇ" (ਸ਼. ਫ਼ਰੀਦ)

**ਡੁਗ ਡੁਗ,** [ਸ਼ਬਦਾਨੁ.]

ਇ. ਢੋਲ ਆਦਿ ਦੇ ਵੱਜਣ ਦੀ ਆਵਾਜ਼

ਕ੍ਰਿ. ਵਿ. ਡੁਗ ਡੁਗ ਕਰਕੇ

**ਡੁਗਡੁਗੀ**, [ਟ. ਕ. ਹਿੰ.ਗੁ. ਡੁਗਡੁਗੀ; ਬੰਗ. ਨੇਪਾ. ਡੁਗਡੁਗਿ] ਇ. ਡੁੱਗੀ, ਛੋਟੀ ਡਫਲੀ, ਡੌਰੂ

**ਡੁੰਗਣਾ**, [ਸ਼ਾਇਦ ਠੁੰਗਣਾ] ਕ੍ਰਿ. ਸਕ. ੧. (ਮੁਹਾਰਿਆਂ ਵਿਚ ਲੱਗੇ ਚਰ੍ਹੀ ਜਾਂ ਮੱਕੀ ਦੇ ਟਾਂਡਿਆਂ ਨਾਲੋਂ ਛੱਲੀਆਂ ਸਿੱਟੇ) ਵੱਖ ਕਰਨਾ ਜਾਂ ਤੋੜਨਾ; ੨. (ਕੀੜੇ ਦਾ ਅਨਾਜ ਨੂੰ) ਵਿੱਚੋ ਵਿਚ ਖਾ ਜਾਣਾ

**ਡੁੰਗਰ**, [ਟ. ਕ. ਹਿੰ. ਡੂੰਗਰ∠ਪ੍ਰਾ. ਡੁੰਗਰ=ਪਹਾੜ ਪੁ. ਡੋਗਰਿਆਂ ਦਾ ਦੇਸ, ਜੰਮੂ ਦਾ ਇਲਾਕਾ, ਡੋਗਰ

**ਡੁੰਗਵਾਈ**, [ਡੁੰਗਣਾ] ਇ. ਡੁੰਗਾਈ

**ਡੁੰਗਾਉਣਾ**, [ਡੁੰਗਣਾ] ਕ੍ਰਿ, ਸਕ. ਡੁੰਗਣ ਦਾ ਕੰਮ ਕਰਾਉਣਾ

**ਡੁੰਗਾਈ**, [ਡੁੰਗਣਾ] ਇ. ਡੁੰਗਣ ਦਾ ਕੰਮ ਜਾਂ ਮਜ਼ੂਰੀ

–ਡੁੰਗ ਡੁੰਗਾਈ, ਇ. ਡੁੰਗਣ ਦਾ ਕੰਮ

**ਡੁੱਗੀ**, [ਟ. ਕ. ਹਿੰ,<ਡੁਗਡੁਗੀ] ਪੁ. ੧. ਇਕ ਪਰਕਾਰ ਦਾ ਤਬਲਾ, ਜਿਸ ਦੇ ਇਕ ਪਾਸੇ ਆਟੇ ਦੀ ਥਾਂ ਸਿਆਹੀ ਲੱਗੀ ਹੁੰਦੀ ਹੈ

**ਡੁੱਘ**, ਪੁ. ੧. ਸੋਟੀ ਦਾ ਮੋਟਾ ਸਿਰਾ (ਬਿ.)

੨. ਬੱਘ, ਟੁੱਲ

੩⁰. ਦਾਉ⁰

–ਡੁੱਘ ਲੱਗਣਾ, ਮੁਹਾ. ੧. ਕਸਰ ਲੱਗਣੀ, ਠੱਗਿਆ ਜਾਣਾ, ਕਸਰ ਖਾਣਾ

–ਡੁੱਘ ਲਾਣਾ, (ਪੋਠੋ.) ਮੁਹਾ. ਕਸਰ ਲਾਉਣਾ, ਚਲਾਕੀ ਨਾਲ ਕਿਸੇ ਤੋਂ ਰੁਪਿਆ ਖੱਟ ਲੈਣਾ

**ਡੁੰਘਾਈ**, [ਡੂੰਘਾ+ਈ] ਇ. ਡੂੰਘਾ ਹੋਣ ਦਾ ਭਾਵ

**ਡੁੰਘਾਣ**, [ਡੂੰਘ+ਆਣ] ਇ. ਡੂੰਘੀ ਥਾਂ, ਡੂੰਘਾਪਨ, ਡੁੰਘਾਈ

**ਡੁੰਘਿਆਈ**, ਇ. ਵੇਖੋ ਡੁੰਘਾਈ

**ਡੁੰਘੇਰਾ**, [ਡੁੰਘ=ਡੂੰਘ+ਏਰਾ] ਵਿ. ਕੁਝ ਕੁ ਵਧ ਡੂੰਘਾ, ਵਧੇਰੇ ਡੂੰਘਾ

**ਡੁੱਚਣ**, ਵਿ. ਵੇਖੋ ਡੂਚਣ

**ਡੁੱਡ**,[1] ਇ. ਖੁੱਡ (ਲੁ. ਕੋ.)

**ਡੁੱਡ**,[2] [ਡੁੱਡਾ ਤੋਂ ਭਾਵ ਵਾਚਕ] ਪੁ. ੧. ਪੈਰ ਜਾਂ ਲੱਤ ਦੇ ਕਸਰ-ਖੋਰਾ ਹੋਣ ਦਾ ਭਾਵ;

੨. ਲੰਙ (ਲੁ. ਕੋ.)

(ਲਾ. ਕ੍ਰਿ. ਮਾਰਨਾ)

–ਡੁੱਡ ਭਰਨਾ, ਮੁਹਾ. (ਬੱਚਿਆਂ ਦੀ ਖੇਡ ਵਿਚ ਜਾਣ ਬੁਝਕੇ) ਲੰਗੜਾ ਕੇ ਚੱਲਣਾ

**ਡੁੱਡ**[3] (ਪੋਠੋ.) ਪੁ. ਠੁੱਠ, ਠੋਸਾ

**ਡੁੰਡ**, [ਟੁੰਡ] ਪੁ. ੧. ਬਿਨਾ ਸਿਰ ਦੇ ਧੜ;

੨. ਬਿਨਾਂ ਟਹਿਣੀਆਂ ਤੇ ਟੀਸੀ ਵਾਲਾ ਰੁੱਖ ਦਾ ਤਨਾ (ਲੁ. ਕੋ.)



ਡੁੰਡ

–ਡੁੰਡ ਮੁੰਡ, (ਪੁਆ.) ਪੁ. ਰੁੰਡ ਮੁੰਡ

**ਡੁਡਹੁ ਲਿੱਕਾ**, [ਡਡੋਲਿੱਕਾ] ਕ੍ਰਿ. ਵਿ. ਹਟਕੋਰੇ ਲੈਂਦਾ ਹੋਇਆ : "ਡੁਡਹੁਲਿੱਕਾ ਮਾਂ ਪੁਛੈ" (ਭਾ.ਗੁ.)

**ਡੁੰਡਰ**, (ਪੋਠੋ.) ਪੁ. ਡੁੰਡਲ

–ਡੁੰਡਰੀ ਇ. ਡੁੰਡਲੀ

**ਡੁੰਡਰਾ**, ਪੁ. ਡੋਂਡਰੂ (ਪੋਠੋ. ਕੋ.)

**ਡੁੰਡਰੀ**, [ਢੂੰਡਰੀ] ਇ. ਥਲ ਦੇ ਇਲਾਕੇ ਦੀ ਭੇਡ ਦੀ ਛੋਟੀ ਪੂੰਛ (ਸ਼ਾਹਪੁਰੀ)

**ਡੁਡਲ**, [ਡਾਡ[2]] ਇ. ਬਦਬੂ, ਸੜੇਹਾਂਣ, ਗੰਦ (ਪੁਆ. ਕੋ.)

**ਡੁੰਡਲ**, (ਪੋਠੋ.) [ਹਿੰ. ਡੰਠਲ] ਪੁ. ਮੋਟੀ ਡੰਡੀ (ਕੱਦੂ ਪੇਟੇ ਆਦਿ ਦੀ)

**ਡੁੰਡਲਾ**, (ਪੋਠੋ.) ਪੁ. ਡੁੰਡਲ

–ਡੁੰਡਲੀ, ਇ. ਛੋਟਾ ਡੁੰਡਲ

**ਡੁਡਣੀਂ**, [ਡੂਡਣੀ<ਡੁਡਣਾ; ਟ. ਕ. ਸਿੰ. ਡੁੰਡੀ ڈنڈی ] ਇ. ੧. ਨਿੱਪਲ; ੨. ਬਰਤਨ ਦੀ ਟੂਟੀ ਜਾਂ ਤੂਤਰੀ (ਜਟਕੀ)

**ਡੁੱਡਾ**, [ਟ. ਕ. ਹਿੰ, ਡੂਂਡਾ=ਇਕ ਸਿੰਙ ਵਾਲਾ ਬੈਲ; ਨੇਪਾ. ਡੁੰਡੇ, ਡੁੰਡੇ=ਕਟਿਆ ਹੋਇਆ] ਪੁ. ੧. ਕਸਰ-ਖੋਰੀ ਟੰਗ ਜਾਂ ਪੈਰ ਵਾਲਾ; ੨. ਲੰਙਾ

–ਡੁੱਡਾਪਨ, ਪੁ. ਡੁੱਡ, ਲੰਙ

**ਡੁੱਡੂ**, ਪੁ. ਠੁੱਠ, ਠੋਸਾ

**ਡੁੰਡੂ**, [ਠੁੰਠੂ] ਪੁ. ਡੁੱਡ, ਠੁੱਠ (ਪੋਠੋ. ਕੋ.)

–ਡੁੰਡੂ ਦੇਣਾ, ਮੁਹਾ. ਠੁੱਠ ਵਿਖਾਉਣਾ

**ਡੁੱਥਰੂ**, ਪੁ. ਉੱਥਰੂ (ਸ਼ਾਹਪੁਰੀ)

**ਡੂੰਦਾ**, ਪੁ. ਦੋਂਦਾ (ਜਟਕੀ)

**ਡੂੰਦੀ**, ਇ. ਦੋਂਦੀ (ਜਟਕੀ)

**ਡੁਧ**, ਪੁ. ਦੁੱਧ (ਜਟਕੀ)

**ਡੁਧਲ**, (ਲਹਿੰ.) ਵਿ. ਦੁੱਧਲ

**ਡੁੰਨ**, (ਲਹਿੰ.) ਵਿ. ੧. ਬੇਅਕਲ, ਬੁੱਧੂ
੨. ਦੁੱਪ ਗੁੱਪ

–ਡੁੰਨ-ਵੱਟਾ, ਪੁ. ਮਿੱਟੀ ਦਾ ਮਾਧੋ, ਮੂਰਖ, ਸੁੰਨਵੱਟਾ, ਬੁੱਧੂ (ਲਾ. ਕ੍ਰਿ. ਹੋਣਾ)
"ਸਤਗਾਨੀ ਡੁੰਨ-ਵੱਟਾ ਹੋ ਕੇ ਤਮਾਸ਼ਾ ਪਈ ਦੇਖੇ"
(ਡੀਡੋ ਜਮਵਾਲ–ਕਿਰਪਾ ਸਾਗਰ)

**ਡੁਪੱਟਾ**, ਪੁ. ਵੇਖੋ ਦੁਪੱਟਾ

–ਡੁਪੱਟੀ, (ਪੁਆ.) ਇ. ਦੁਪੱਈ

**ਡੁੱਬ**[1], ਇ, ਵੇਖੋ ਡੱਬ[1] (ਪੋਠੋ. ਕੋ.)

**ਡੱਬ**[2], (ਡੁੱਬਣਾ] ਪੁ. ਟੁੱਭੀ, ਚੁੱਭੀ (ਲੁ. ਕੋ.)

**ਡੁਬਕਣੀ ਕਿਸ਼ਤੀ**, [ਡੁਬਕ ( ਾ ) ਣੀ+ਕਿਸ਼ਤੀ] ਇ.
੧. ਗੋਤਾ-ਖੋਰ ਕਿਸ਼ਤੀ, ਉਹ ਕਿਸ਼ਤੀ ਜੋ ਸਮੁੰਦਰ ਵਿਚ ਪਾਣੀ ਦੇ ਅੰਦਰ ਚਲਦੀ ਹੈ, ਆਬਦੋਜ਼; ੨. ਜੰਗ ਵਿਚ ਵਰਤੀ ਜਾਣ ਵਾਲੀ ਇਕ ਗੋਤਾ-ਖੋਰ ਕਿਸ਼ਤੀ ਜੋ ਜਹਾਜ਼ ਵਿਚ ਟੱਕਰ ਮਾਰਕੇ ਛੇਦ ਕਰਦੀ ਤੇ ਡੋਬ ਦਿੰਦੀ ਹੈ, ਤਾਰਪੀਡੋ

**ਡੁਬਕੀ**[1], [ਡੁੱਬਣਾ] ਇ. ੧. ਟੁੱਭੀ, ਗੋਤਾ ੨. ਇਕ ਛੋਟੇ ਕੱਦ ਦੀ ਮੁਰਗ਼ਾਬੀ ਜੋ ਪਾਣੀ ਵਿੱਚ ਬਹੁਤ ਗੋਤੇ ਮਾਰਦੀ ਰਹਿੰਦੀ ਹੈ (ਕਾ.)

**ਡੁਬਕੀ**[2], (ਪੋਠੋ. ਇ. ਡੌਰੂ (ਮ. ਸਿੰ.)

**ਡੁਬਕੋਣਾ**, ਕ੍ਰਿ. ਸਕ. ਵੇਖੋ ਡਬੋਣਾ

**ਡੁਬਘੋਣਾ**,
**ਡੁਬਘੋਣਾ**, (ਪੁਆ.) ਕ੍ਰਿ. ਸਕ. ਵੇਖੋ ਡਬੋਣਾ

**ਡੁੱਬਣਾ**, ਲਹਿੰ.ਬੁੱਡਣ∠ਪ੍ਰਾ. ਬੁਡੁ; ਸੰ.√ਬ੍ਰੁੜ=ਡੁਬਣਾ+ਣਾ, ਬੁਡੁ ਦਾ ਸ਼ਬਦ ਵਿਪਰਜ] ਕ੍ਰਿ. ਅਕ.
੧. ਪਾਣੀ ਆਦਿ ਦੇ ਹੇਠ ਚਲੇ ਜਾਣਾ; ੨. ਗ਼ਰਕਣਾ; ਗ਼ਰਕ ਹੋਣਾ ੩. ਛਿਪਣਾ; ੪.ਲੀਨ ਹੋਣਾ, ਮਗਨ ਹੋਣਾ; ੫. ਤਬਾਹ ਹੋਣਾ, ਨਸ਼ਟ ਹੋਣਾ

–ਡੁਬਕ ਡੁਬਕ ਕਰਨਾ, ਕ੍ਰਿ. ਸਮਾ. ੧. ਗੋਤੇ ਖਾਣਾ;
੨. ਗਲੇਡੂ ਭਰ ਆਉਣਾ (ਮ. ਸਿੰ.)
੩. (ਤਾਰਿਆਂ ਦਾ) ਚਮਕਣਾ
(ਅਖਾਣਾਂ ਦਾ ਭੰਡਾਰ)

–ਡੁਬਕੂੰ ਡੁਬਕੂੰ ਕਰਨਾ, ਕ੍ਰਿ. ਸਮਾ. ਗੋਤੇ ਖਾਣਾ, ਕਦੇ ਡੁੱਬਣਾ ਕਦੇ ਉੱਭਰਨਾ

–ਡੁੱਬ ਜਾਣਾ, ਵਿ. ਪੁ. ਮਰ ਜਾਣਾ (ਇਕ ਦੁਰਾਸੀਸ ਜੋ ਤੀਵੀਆਂ ਅਕਸਰ ਬੱਚਿਆਂ ਨੂੰ ਦੇਂਦੀਆਂ ਹਨ)

–ਡੁੱਬਣ ਨੂੰ ਥਾਂ ਨਾ ਮਿਲਣਾ, ਮੁਹਾ.
ਸ਼ਰਮ ਕਾਰਣ ਗ਼ਰਕ ਹੋ ਜਾਣਾ, ਅਤੀ ਲੱਜਿਤ ਹੋਣਾ

–ਡੁਬਦਾ ਬੇੜਾ ਬੰਨੇ ਲਾਉਣਾ,
–ਡੁਬਦੀ ਬੇੜੀ ਬੰਨੇ ਲਾਉਣਾ, ਮੁਹਾ.
ਵਿਗੜਦੇ ਕੰਮ ਨੂੰ ਸੰਵਾਰਨਾ

–ਡੁਬਦੇ ਨੂੰ ਤਿਣਕੇ ਦਾ ਸਹਾਰਾ; ਅਖੋ.
ਸੰਕਟ ਵਿਚ ਫਸੇ ਹੋਏ ਬੰਦੇ ਨੂੰ ਮਾਮੂਲੀ ਸਹਾਇਤਾ ਵੀ ਕਾਫੀ ਹੁੰਦੀ ਹੈ

–ਡੁਬਦੇ ਪੱਥਰ ਤਾਰਨਾ, ਮੁਹਾ. ੧ ਵਿਗੜੀ ਨੂੰ ਬਣਾਉਣਾ
੨. ਡਿਗਦੇ ਨੂੰ ਉਠਾਉਣਾ

–ਡੁੱਬ ਮਰਨਾ, ਮਹਾ. ਸ਼ਰਮ ਨਾਲ ਪਾਣੀ ਪਾਣੀ ਹੋ ਜਾਣਾ

–ਡੁੱਬੀ ਅਸਾਮੀ, ਇ. ਸ਼ਾਹੂਕਾਰ ਦਾ ਉਹ ਕਰਜ਼ਦਾਰ ਜਿਸ ਤੋਂ ਰਕਮ ਵਸੂਲ ਹੋਣ ਦੀ ਕੋਈ ਆਸ ਨਾ ਰਹੀ ਹੋਵੇ

–ਡੁੱਬੀ ਤਾਂ ਜੇ ਸਾਹ ਨਾ ਆਇਆ,
ਅਖੋ. ਸੰਕਟ ਵਿਚ ਹਰ ਪਾਸਿਓਂ ਮਜਬੂਰੀ ਹੋਣ ਤੇ ਆਖਿਆ ਜਾਂਦਾ ਹੈ

–ਡੁੱਬੀ ਰਕਮ, ਇ. ਅਜੇਹੀ ਰਕਮ ਜਿਸ ਦੇ ਮਿਲਣ ਦੀ ਆਸ ਨਾ ਰਹੇ

–ਡੁੱਬੀ ਰਕਮ ਤਰਨਾ, ਮੁਹਾ. ਅਜੇਹੀ ਮਰੀ ਰਕਮ ਮਿਲ ਜਾਣਾ ਜਿਸਦੇ ਮਿਲਣ ਦੀ ਕੋਈ ਆਸ ਨਾ ਰਹੀ ਹੋਵੇ

- ਕਿਸਮਤ ਦਾ ਸਿਤਾਰਾ ਡੁੱਬਣਾ, ਮੁਹਾ. ਮਾੜੇ ਦਿਨ ਆਉਣਾ

–ਜੀ ਡੁੱਬਣਾ, ਮੁਹਾ. ਜੀ ਘਬਰਾਉਣਾ, ਦਿਲ ਘਟਣਾ

–ਤਾਰਾ ਡੁਬਣਾ, ਮੁਹਾ. ਸ਼ੁਕਰ ਅਤੇ ਬ੍ਰਹਸਪਤੀ ਆਦਿ ਨਛੱਤਰਾਂ ਦਾ ਕੁਝ ਸਮੇਂ ਲਈ ਨਾ ਚੜ੍ਹਨਾ (ਇਸ ਨੂੰ ਲੋਕ ਅਸ਼ੁਭ ਸਮਝਦੇ ਹਨ ਅਤੇ ਇਨ੍ਹਾਂ ਦਿਨਾਂ ਵਿਚ ਵਿਆਹ ਕਾਜ ਆਦਿ ਨਹੀਂ ਕੀਤੇ ਜਾਂਦੇ)
ਬੇੜਾ ਭਰਕੇ ਡੁੱਬਣਾ, ਮੁਹਾ. ਅੱਤ ਪਾਪਾਂ ਪਿੱਛੋਂ ਪਾਪੀ ਦਾ ਸਰਬਨਾਸ਼ ਹੋਣਾ

ਰਕਮ ਡੁੱਬਣਾ, ਮੁਹਾ. ਰਕਮ ਮਾਰੀ ਜਾਣਾ, ਰਕਮ ਵਸੂਲ ਹੋਣ ਦੀ ਆਸ ਨਾ ਰਹਿਣਾ

**ਡੁਬਰੀ**, (ਪੋਠੋ.) [=ਤੂੰਬੜੀ∠ਤੂੰਬਾ] ਇ. ਉਹ ਕੱਦੂ ਜਿਸ ਦੀ ਤੂੰਬੜੀ ਬਣਦੀ ਹੈ



ਡੁਬਰੀ

**ਡੁਬਲਾ,** ਵਿ. ਦੁਬਲਾ (ਜਟਕੀ)

**ਡੁੱਬਾ,** (ਪੋਠੋ.) ਪੁ. ਵੇਖੋ ਡੱਬ[1]

**ਡੁਬਾਉ,** [ਡੁੱਬਣਾ] ਪੁ. ਡੁਬਕੀ, ਟੁੱਭੀ, ਚੁੱਭੀ (ਮ. ਸਿੰ.)

**ਡੁਬਾਊ,** [ਡੁੱਬਣਾ] ਵਿ. ੧. ਡੋਬੂ, ਡੋਬਣ ਵਾਲਾ, ਬਹੁਤ ਡੂੰਘਾ; ੨. ਡੁੱਬਣ ਨੂੰ ਤਿਆਰ; ੩. ਭਾਰਾ (ਬਿ.)

**ਡੁਬੀ,** [ਡੁੱਬਣਾ] ਇ. ਟੁੱਬੀ, ਗੋਤਾ (ਕਾ.)

**ਡੁਬੋਲੀਆ,** [ਡੁੱਬਣਾ] ਪੁ. ਖੂਹ ਜਾਂ ਸਮੁੰਦਰ ਵਿਚ ਟੁੱਭੀ ਮਾਰਨ ਵਾਲਾ, ਗੋਤਾ-ਖ਼ੋਰ, ਟੋਭਾ

**ਡੁੰਭ,** [ਡੁੰਮੁ] ਪੁ. ੧. ਪਾਣੀ ਦੀ ਝੀਲ, ਛੱਪੜ, ਛੰਭ: ੨. ਨਦੀ ਦਾ ਡੂੰਘਾ ਟੋਆ, ਡੁੰਮੁ

**ਡੁਭਕ ਡੁਭਕ,** ਪੁ. ੧. ਚਮਕ;
੨. ਡੁਬਣ ਤੇ ਉਭਰਣ ਦਾ ਭਾਵ (ਲੁ. ਕੋ.)
੩. ਪਾਣੀ ਵਿਚ ਡੁਬਦੇ ਘੜੇ ਆਦਿ ਦੀ ਆਵਾਜ਼ (ਲਾ. ਕ੍ਰਿ. ਕਰਨਾ)

**ਡੁਭਕਾ[1],** [ਹਿੰ. ਡਭਕਾ. ਡਮਕਾ] ਪੁ. ਖੂਹ ਵਿਚੋਂ ਤਾਜ਼ਾ ਕਢਿਆ ਪਾਣੀ (ਮ. ਸਿੰ.)

**ਡੁਭਕਾ[2],** [ਡਬੋਣਾ] ਪੁ. ਦਵਾਤ ਵਿਚ ਕਲਮ ਦੇ ਇਕ ਵਾਰੀ ਡੋਬਣ ਦਾ ਭਾਵ, ਡੋਬਾ

**ਡੁਭਕਾ[3],** [ਡੁੱਬਣਾ] ਪੁ. ਟੁਭੀ, ਚੁੱਭੀ

**ਡੁਭਕੀ,** [ਡੁਬਣਾ] ਇ. ਟੁੱਭੀ (ਮ. ਸਿੰ. )

**ਡੁਭਣ,** [=ਡੋਹਣ∠ਦੋਹਣਾ] ਕ੍ਰਿ. ਅਕ. ਦੁਧ ਚੋਇਆ ਜਾਣਾ (ਜਟਕੀ)

**ਡੁੰਮੁ,**
**ਡੁੰਮ,** (ਪੁਆ.) ] ਟ.ਕ. ਪੰਜਾਬੀ ਟੋਭਾ, ਛੰਭ; ਸਿ. ਦੁਬੋ ڈُب =ਤਲਾ
ਪੁ. ੧. ਛੰਭ, ਪਾਣੀ ਦੀ ਝੀਲ; ੨. ਨਦੀ ਵਿਚਲਾ ਡੂੰਘਾ ਟੋਇਆ, ਡੁੰਭ;
੩. ਟੋਆ, ਗੜ੍ਹਾ (ਕਾ.)

**ਡੁੰਮੁਣ,** (ਪੋਠੋ.) [ਡੁੰਮੁ+ਣ] ਪੁ. ਪਹਾੜੀ ਦੇ ਪੈਰਾਂ ਵਿਚ ਬਹੁਤ ਡੂੰਘਾ ਪਾਣੀ ਦਾ ਭਰਿਆ ਟੋਇਆ

**ਡੁਮਨਾ,** [ਟ. ਸੰ. ਦ੍ਵਿਜਨਸੁ] ਵਿ. ਉਦਾਸ, ਗ਼ਮਗੀਨ:
"ਹੰਸ ਚਲਸੀ ਡੁਮਨਾ ਇਹ ਤਨ ਢੇਰੀ ਥੀਸੀ"
(ਪੰਜਾਬੀ ਸਾਹਿਤ ਇਤਿਹਾਸ, ਪ੍ਰੋ: ਗੋਪਾਲ ਸਿੰਘ)

**ਡੁਮੜਾ,** ਵਿ. ਮੁਰਝਾਇਆ ਹੋਇਆ (ਜਟਕੀ)

**ਡੁਮੇਟਾ,** [ਡੁਮ=ਡੂਮ+ਏਟਾ=ਬੇਟਾ] ਪ. ਡੂਮ ਦਾ ਬੇਟਾ, ਡੂਮ

**—ਡੁਮੇਟੀ,** ਇ. ਡੂਮ ਦੀ ਕੁੜੀ, ਡੂਮਣੀ

**ਡੁਰਲੀ ਜੱਥਾ,** [ਸ਼ਾਇਦ ਧੁਰਲੀ+ਜੱਥਾ] ਪੁ. ਧੱਕੇ ਨਾਲ ਕੰਮ ਕੱਢਣ ਵਾਲੇ ਬੰਦਿਆਂ ਦੀ ਮੰਡਲੀ : "ਚੰਨਣ ਅਜ ਕਲ੍ਹ ਜਿਸ ਡੁਰਲੀ ਜੱਥੇ ਦਾ ਮੋਹਰੀ ਬਣਿਆ ਹੋਇਆ ਹੈ ਉਹ ਸਭ ਕੁਝ ਕਰ ਗੁਜ਼ਰਨ ਵਾਲਾ ਹੈ"

**ਡੁੱਲਣਾ,** [ਡੋਲਣਾ] ਕ੍ਰਿ. ਅਕ. ੧. ਉਦਰਨਾ, ਉਦਾਸ ਹੋਣਾ;
੨. ਡੋਲਣਾ (ਮਨ ਦਾ), ਸਥਿਤ ਨਾ ਰਹਿਣਾ;
੩. ਘੁੰਮਣਾਂ, ਭੌਣਾ, ਰਮਤਾ ਹੋਣਾ;
(ਲੁ. ਕੋ.)

**ਡੁਲ੍ਹਣਾ,** [ਡੋਲਣਾ] ਕ੍ਰਿ. ਅਕ. ੧. ਡਿੱਗਣਾ, ਗਿਰਨਾ;
੨. ਵੱਗਣਾ (ਕੰਨ ਆਦਿ ਦਾ);
੩. ਮੋਹਿਤ ਹੋਣਾ,

**—ਡੁੱਲ੍ਹ ਪੈਣਾ,** ਮੁਹਾ. ੧. ਮੋਹਿਤ ਹੋਣਾ, ਪਿਆਰ ਹਣਾ; ਦਿਆ ਆਉਣਾ

**—ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ,** ਅਖੌ. ਉਦੋਂ ਕਹਿੰਦੇ ਹਨ, ਜਦੋਂ ਇਹ ਦਸਣਾ ਹੋਵੇ ਕਿ ਅਜੇ ਵੀ ਮੌਕਾ ਸੰਭਾਲਿਆ ਜਾ ਸਕਦਾ ਹੈ, ਅਜੇ ਕੋਈ ਅਜੇਹੀ ਗੱਲ ਨਹੀਂ ਵਾਪਰੀ ਜਿਸ ਨੂੰ ਠੀਕ ਨਾ ਕੀਤਾ ਜਾ ਸਕੇ

**ਡੁੱਲੂ,** [ਡੋਲੂ] ਪੁ. ੧. ਡੋਲੂ, ਕਣਕ ਦੇ ਨਾੜਾਂ ਦਾ ਬਣਾਇਆ ਇਕ ਲਮੂਤਰਾ ਜਿਹਾ ਛਿੱਕੂ ਜਿਸ ਵਿਚ ਪੀਲੂਾਂ ਲਾਹ ਕੇ ਪਾਉਂਦੇ ਹਨ; ੨. ਛੋਟਾ ਕਮੰਡਲ

**ਡੂ,**
**ਡੂੰ,** } [ਲਹਿੰ.] ਵਿ. ਦੋ (ਜਟਕੀ)

**—ਡੂ-ਜੰਘਾ,** ਪੁ. ਦੋ-ਜੰਘਾ, ਦੋ ਜੰਘਾਂ ਵਾਲਾ

**ਡੂਸ,** ਪੁ. ਟੂਸਾ, ਕਰੂੰਬਲ (ਜਟਕੀ)
(ਲਾ. ਕ੍ਰਿ. ਮਾਰਨਾ)

**ਡੂਸ਼,** [ਫ਼੍ਰਾਂ. Douche; ਅਤਾ. doccia=a water pipe—ਲਾਤ. ducere] ਪੁ. ੧. ਪਿਚਕਾਰੀ;
੨. ਦਵਾਈ ਮਿਲੇ ਘੋਲ ਨਾਲ ਔਰਤ ਦੇ ਗੁਪਤ ਅੰਗਾਂ ਦੀ ਸਫ਼ਾਈ ਕਰਨ ਦੀ ਕਿਰਿਆ



**ਡੂਗਰ,** **ਡੂੰਗਰ,** [ਟ. ਕ. ਹਿੰ. ਡੁੰਗਰ ∠ ਪ੍ਰਾ. ਡੁੰਗਰ=ਪਹਾੜ] ਪੁ. ੧. ਪਹਾੜ, ਪਰਬਤ : "ਇਕ ਬਨ ਮਹਿ ਬੈਸਹਿ ਡੂਗਰਿ ਅਸਥਾਨ" (ਰਾਮ. ਅ. ਮ. ੧) ੨. ਖਹਾੜ ਦੀ ਚੋਟੀ, ਪਹਾੜ ਦਾ ਟਿੱਲਾ (ਕਾ.)

–ਡੂੰਗਾ, (ਕਾਸ਼.) ਪੁ. ਡੋਂਗਾ

**ਡੂੰਘ,** [ਹਿੰ. ਡੂੰਗਾਈ, ਡੋਂਗਾਈ; ਡੋਂਗਾਨ] ਇ. ੧. ਡੂੰਘਾ ਹੋਣ ਦਾ ਭਾਵ; ੨. ਟੋਆ

**ਡੂੰਘਰ,** [ਸ਼ਾਇਦ ਹਿੰ. ਡਗਰ] ਪੁ. ਰਸਤਾ, ਰਾਹ, ਸੜਕ (ਲੁ. ਕੋ.)

**ਡੂਘਾ,** ਵਿ. ਡੂੰਘਾ (ਸ਼ਾਹ ਪੁਰੀ)

**ਡੂੰਘਾ,** ਹਿੰ. ਡੂੰਗਾ, ਡੂੰਘਾ] ਵਿ. ਗਹਿਰਾ

–ਡੂੰਘਾ ਡੂੰਘਾਰ, (ਪੋਠੋ.) ਵਿ. ਬਹੁਤ ਡੂੰਘਾ

–ਡੂੰਘਾਪਣ, ਪੁ. ਡੂੰਘੇ ਹੋਣ ਦਾ ਭਾਵ

–ਡੂੰਘੇ ਵਹਿਣ ਵਿਚ ਗੋਤੇ ਖਾਣਾ, ਮੁਹਾ. ਡੂੰਘੀਆਂ ਸੋਚਾਂ ਵਿਚ ਗ਼ਰਕ ਹੋਣਾ

**ਡੂੰਘਾਈ,** [ਡੂੰਘਾਪਣ, ਗਹਿਰਾਈ

–ਡੂੰਘਿਆਈ, ਇ. ਵੇਖੋ ਡੂੰਘਾਈ

**ਡੂੰਘਾਣ,** ਪੁ. ਡੂੰਘਾਈ (ਜਟਕੀ)

**ਡੂੰਘਿਆਨ,** ਇ. ਵੇਖੋ ਡੂੰਘਾਣ

**ਡੂਚਣ,** ਵਿ. ਉੱਜੜ

**ਡੂਜੜਾ,** ਵਿ. ਵੇਖੋ ਦੂਜਾ : "ਕੋਇ ਨ ਦਿਸੈ ਡੂਜੜੋ" (ਸ੍ਰੀ. ਛੰਤ. ਮ. ੫.)

**ਡੂਝੜਾ,** ਵਿ. ਦੂਜਾ (ਜਟਕੀ)

**ਡੂਝਾ,** ਵਿ. ਦੂਜਾ (ਜਟਕੀ)

**ਡੂਝਿਣ,** ਇ. ਦੂਜਣ (ਜਟਕੀ)

**ਡੂਡਣਾ,** [ਟੂਟਣਾ] ਪੁ. ਚੱਪਣੀ ਦਾ ਮੁਣਮੁਣਾ, ਟੂਟਣਾ

**ਡੂਡਾ,** (ਪੁਆ.) ਵਿ, ਡਿਉਢਾ

**ਡੂੰਡਾ,** (ਪੁਆ.) ਪੁ. ਨਿੰਦਿਆ, ਬੇਇਜ਼ਤੀ, ਗੁੱਡਾ (ਪੁਆ. ਕੋ.) (ਲਾ. ਕ੍ਰਿ. ਬੰਨ੍ਹਣਾ, ਲੱਗਣਾ, ਲਾਉਣਾ)

–ਡੂੰਡੀ[1], ਇ. ਡੂੰਡਾ (ਪੁਆ. ਕੋ.)

**ਡੂੰਡੀ**[2], ਇ. ਡੋਂਗੀ (ਜਟਕੀ)

**ਡੂਢ,** ਵਿ. ਵੇਖੋ ਡੇਢ (ਬਿ.)

-ਅੱਧੇ ਡੂਢ ਕਰਨਾ, (ਪੁਆ.) ਮੁਹਾ. ਕਸਰ ਲਾਉਣਾ (ਬਿ.)

**ਡੂਢਣਾ,** ਪੁ. ਫੁਲਕਾਰੀ ਅਤੇ ਉਸ ਦੇ ਨਾਲ ਜੋੜੀ ਮਲਮਲ ਦੀ ਚੁੰਨੀ

–ਡੂਢਣੇ ਦਾ ਤਿਉਰ. ਪੁ. ਕਮੀਜ਼, ਸਲਵਾਰ ਤੇ ਮਲਮਲ ਦੀ ਚੁੰਨੀ ਸਮੇਤ ਫੁਲਕਾਰੀ

**ਡੂਢਾ,** ਵਿ. ਵੇਖੋ ਡਿਉਢਾ (ਬਿ.)

–ਡੂਢਾ ਜੜਨਾ, ਕ੍ਰਿ. ਸਮਾ. ਪੂਰੀ ਰਕਮ ਜਾਂ ਜਿਨਸ ਨਾਲ ਉਸ ਦਾ ਅੱਧ ਹੋਰ ਜੋੜ ਲੈਣਾ, ਪੰਜਾਹ ਪ੍ਰਤਿ-ਸੈਂਕੜਾ ਵਿਆਜ ਲਾਉਣਾ, ਡਿਉਢੇ ਕਰਨਾ

–ਡੂਢੀ ਲਾਉਣਾ, ਕ੍ਰਿ. ਸਮਾ. ਪੰਜਾਹ ਪ੍ਰਤੀ ਸੈਂਕੜਾ ਵਿਆਜ ਲਾਉਣਾ, ਡਿਉਢੇ ਕਰਨਾ

**ਡੂਢੀ,** ਇ. ਵੇਖੋ ਡਿਉਢੀ (ਬਿ.)

**ਡੂਨਾ,**[1] ਵਿ. ਦੂਣਾ (ਜਟਕੀ)

**ਡੂਨਾ,**[2] [ਹਿੰ. ਦੋਨਾ; ਸੰ. ਦੋਣ] ਪੁ. ਪੱਤਿਆਂ ਦਾ ਬਣਿਆ ਕੌਲੀ ਵਰਗਾ ਭਾਂਡਾ

**ਡੂਬੜਾ,** ਪੁ. ਡੂਮੜਾ (ਜਟਕੀ)

**ਡੂਬਾਝਰਾ,** ਵਿ. ਪੁ. ਦੁਬਾਜਰਾ (ਜਟਕੀ)

**ਡੂਮ,** [ਪ੍ਰਾ. ਡੁੰਬ ਸੰ. ਡੋਮ] ਪੁ. ਮਰਾਸੀ

–ਡੂਮ-ਡਰਾਵਾ, ਪੁ. ਫੋਕਾ ਡਰਾਵਾ

–ਡੂਮਪੁਣਾ, ਪੁ. ੧. ਡੂਮ ਦਾ ਪੇਸ਼ਾ ਜਾਂ ਕੰਮ; ੨. ਬਹੁਤੀ ਖ਼ੁਸ਼ਾਮਦ

–ਡੂਮਾਂ ਹੱਥ ਕਟੋਰਾ ਆਉਣਾ, ਅਖੌ. ਜਦੋਂ ਕੋਈ ਕਿਸੇ ਚੰਗੀ ਚੀਜ਼ ਦੇ ਹੱਥ ਲੱਗਣ ਤੇ ਉਸ ਨੂੰ ਛੱਡੇ ਹੀ ਨਾ ਉਦੋਂ ਕਹਿੰਦੇ ਹਨ

–ਡੂਮਾਂ ਘਰ ਵਿਆਹ, ਜੇਹੇ ਮਰਜ਼ੀ ਸੋਹਲੇ ਗਾ, ਅਖੌ. ਜੋ ਚੀਜ਼ ਜਿਸ ਪਾਸ ਆਮ ਹੋਵੇ ਉਹ ਉਸਦੀ ਜਿਵੇਂ ਤੇ ਜਿੰਨੀ ਚਾਹੇ ਵਰਤੋਂ ਕਰ ਸਕਦਾ ਹੈ

**ਡੂਮਣਾ,**[1] ਪੁ. ੧. ਸ਼ਹਿਦ ਦੀ ਮੋਟੀ ਮੱਖੀ; ੨. ਸ਼ਹਿਦ ਦੀ ਮੋਟੀ ਮੱਖੀ ਦਾ ਮਖਿਆਲ ਜਾਂ ਛੱਤਾ

–ਡੂਮਣਾ ਮਖਿਆਲ, ਪੁ. ਸ਼ਹਿਦ ਦੀ ਵੱਡੀ ਮੱਖੀ ਦਾ ਮਾਖਿਉਂ

**ਡੂਮਣਾ**[2], ਪੁ. ਟੋਕਰੀਆਂ ਬਣਾਉਣ ਵਾਲੀ ਇਕ ਜਾਤ

**ਡੂਮਣੀ,** (ਡੂਮ+ਣੀ) ਇ. ਮਰਾਸਣ

ਤਾਲੋਂ ਘੁੱਥੀ (ਖੁੰਝੀ) ਡੂਮਣੀ ਬੋਲੇ ਆਲ ਬਤਾਲ, ਅਖੌ. ਜਦੋਂ ਕੋਈ ਯੋਗ ਸਮੇਂ ਤੋਂ ਫ਼ਾਇਦਾ ਨਾ ਉਠਾਵੇ ਤੇ ਮਗਰੋਂ ਇੱਧਰ ਉੱਧਰ ਹੱਥ ਪੈਰ ਮਾਰੇ ਤਾਂ ਕਹਿੰਦੇ ਹਨ

**ਡੂਮਣੀ,** ਇ. ਇਕ ਖ਼ਾਕੀ ਰੰਗ ਦੀ ਚਿੜੀ ਜੋ ਬਹੁਤ ਰੌਲਾ ਪਾਉਂਦੀ ਹੈ, ਓਲੀ

**ਡੂਮੜਾ,** [ਡੂਮ+ੜਾ] ਪੁ. ਡੂਮ (ਮ. ਸਿੰ.)

–ਡੂਮੜੀ, ਇ. ਵੇਖੋ ਡੂਮਣੀ

**ਡੇਂ,** ਇ. ਹੰਕਾਰ (ਜਟਕੀ)

**ਡੇਉਹੜੀ,** ਇ. ਵੇਖੋ ਡਿਉਢੀ

**ਡੇਉਢਾ,** ਵਿ. ਵੇਖੋ ਡਿਉਢਾ :
ਪੁ. ਪਹਿਲਵਾਨ ਜਾਂ ਲੜਾਕੇ ਪੰਛੀ ਦੀ ਸਿਖਲਾਈ ਵਿਚ ਹਿੰਮਤ ਵਧਾਉਣ ਦੇ ਸਾਧਨ ਵਜੋਂ ਵਰਤੀ ਕੋਈ ਚੀਜ਼

**ਡੇਉਢੀ,** ਇ. ਵੇਖੋ ਡਿਉਢੀ

**ਡੇਉੜ੍ਹਾ,** ਵਿ. ਵੇਖੋ ਡਿਉਢਾ

**ਡੇਉੜ੍ਹੀ,** ਇ. ਡਿਉਢੀ

**ਡੇਅਰੀ,** [ਅੰਗ. Dairy ਮਧ ਅੰਗ. Deirie∠deie, daie=ਦੋਧਣ] ਇ. ਉਹ ਅਸਥਾਨ ਜਿੱਥੇ ਦੁੱਧ ਵਿਕਦਾ ਹੈ ਜਾਂ ਜਿੱਥੇ ਦੁੱਧ ਤੋਂ ਮੱਖਣ ਕਰੀਮ ਆਦਿ ਕਢਦੇ ਹਨ, ਡੈਰੀ

–ਡੇਅਰੀ-ਫ਼ਾਰਮ, ਪੁ. ਉਹ ਥਾਂ ਜਿੱਥੇ ਦੁੱਧ ਦੇਣ ਵਾਲੇ ਪਸ਼ੂ ਰੱਖੇ ਜਾਂਦੇ ਹਨ

**ਡੇਸ,** ਪੁ. ਦੇਸ (ਜਟਕੀ)

**ਡੇਸੀ,** ਵਿ. ਦੇਸੀ (ਜਟਕੀ)

**ਡੇਹ,** ਪੁ. ਦਿਨ :
"ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ"
(ਵਾਰ ਸੋਰ ਮ. ੩) (ਕਾ.)

**ਡੇਂਹ,** ਪੁ. ਦਿਨ (ਜਟਕੀ)

–ਡੇਂਹ ਭਲੇ ਤੇ ਮਿੱਤ ਭਲੇ, ਅਖੌ. ਦਿਨ ਚੰਗੇ ਹੋਣ ਤਾਂ ਮਿੱਤਰ ਵੀ ਚੰਗੇ ਹੀ ਹੁੰਦੇ ਹਨ (ਮ. ਸਿੰ.)

–ਡੇਂਹ-ਭਾਰ, (ਪੋਠੋ.) ਪੁ. ਪੂਰਬ (ਮ. ਸਿੰ.)

–ਡੇਂਹ-ਭਾਰਾ, ਵਿ. ਪੂਰਬੀ (ਮ. ਸਿੰ.)

–ਡੇਂਹ-ਲਾਹ, ਪੁ. ਪੱਛਮ (ਮ. ਸਿੰ.)

–ਡੇਂਹ-ਲਾਹਾ, ਵਿ. ਪੱਛਮੀ (ਮ. ਸਿੰ.)

**ਡੇਹਡੀ,** ਇ. ਡਿਉਢੀ (ਸ਼ਾਹਪੁਰੀ)

**ਡੇਹਨੂੰ,** ਪੁ. ਡੇਮੂੰ (ਪੋਠੋ. ਕੋ.)

**ਡੇਹਮੂੰ,** ਪੁ. ਵੇਖੋ ਡੇਮੂੰ

**ਡੇਹਰਾ,** ਪੁ. ਦੇਹਰਾ (ਬਿ.)

**ਡੇਹਰੀ,** (ਕੋਹਿਸਤਾਨਿ ਨਮਕ) ਇ. ਗੁੰਬਦ ਵਾਲਾ ਮਕਬਰਾ (ਸ਼ਾਹਪੁਰੀ)

**ਡੇਹਲਾ,** ਪੁ. ਵੇਖੋ ਡੇਲਾ (ਕਾ.)

**ਡੇਹਲੀਆ,** [ਅੰਗ. Dahlia∠Dahl ਸਵੀਡਨ ਦੇ ਇਕ ਬਨਸਪਤੀ ਵਿਗਿਆਨੀ ਦਾ ਨਾਂ] ਪੁ. ਡੇਲੀਆ

**ਡੇਹਵਡ,** (ਪੋਠੋ.) ਇ. ਡਿਉਢ (ਪੋਠੋ. ਕੋ.)

**ਡੇਹਵਡਾ,** ਵਿ. ਡਿਉਢਾ (ਪੋਠੋ. ਕੋ.)

**ਡੇਹਵਡੀ,** ਵਿ. ਡਿਉਢੀ (ਪੋਠੋ. ਕੋ.)

**ਡੇਹੜੀ,** (ਸ਼ਾਹ) ਇ. ਸਜਾਇਆ ਹੋਇਆ ਮਕਬਰਾ (ਜਟਕੀ)

**ਡੇਹਾਂ,** ਕ੍ਰਿ. ਵਿ. ਕੱਲ੍ਹ, ਭਲਕੇ (ਜਟਕੀ)

**ਡੇਹੀ,** ਇ. ਦੇਹੀ (ਜਟਕੀ)

**ਡੇਹੇਂ¹,** (ਸ਼ਾਹ) [ਡੇਹ=ਦੇਂਹ=ਦਿਨ] ਪੁ. ਸੂਰਜ (ਜਟਕੀ)

–ਡੇਂਹ ਨੱਪਿਆ, (ਸ਼ਾਹ) ਪੁ, ਸੂਰਜ ਗ੍ਰਹਿਣ (ਜਟਕੀ)

**ਡੇਹੇਂ²,** ਕ੍ਰਿ. ਵਿ. ਦਿਨੇ (ਜਟਕੀ)

**ਡੇਕ¹,** ਇ. ਇਕ ਨਦੀ ਦਾ ਨਾਂ ਜੋ ਜੰਮੂ ਤੇ ਸਿਆਲਕੋਟ ਦੀ ਹੱਦ ਦੇ ਪਹਾੜ ਦੀ ਢਲਵਾਣ ਤੋਂ ਨਿਕਲ ਕੇ ਜ਼ਿਲਾ ਗੁਜਰਾਂਵਾਲਾ ਤੇ ਸ਼ੇਖ਼ੂਪੁਰੇ ਵਿਚੋਂ ਲੰਘਦੀ ਹੋਈ ਰਾਵੀ ਵਿਚ ਜਾ ਮਿਲਦੀ ਹੈ।

**ਡੇਕ²,** [ਧਰੇਕ] ਇ. ਨਿੰਮ ਜੇਹੇ ਪਤਿਆਂ ਵਾਲਾ ਇਕ ਰੁਖ, ਧਰੇਕ

**ਡੇਕਣ,** ਕ੍ਰਿ. ਸਕ. ਵੇਖੋ ਦੇਖਣ (ਮ. ਸਿੰ.)

**ਡੇਖਣ ਹਾਰ,** ਵਿ. ਦੇਖਣ ਹਾਰ: "ਡੇਖੈ ਡੇਖਣ ਹਾਰ" (ਮਾਰੂ. ਅ. ਮ: ੧)

**ਡੇਗਣਾ,** [ਡਿਗਣਾ ਤੋਂ ਸਕਰਮਕ] ਕ੍ਰਿ. ਸਕ. ੧. ਢਾਹੁਣਾ, ਸੁੱਟਣਾ; ੨. ਗਿਰਾਉਣਾ, ਧਰਤੀ ਤੇ ਸੁੱਟਣਾ

**ਡੇਡਰ,** [ਡਿਡੁਰ=ਡੱਡੂ; ਸੰ. ਦਰ੍ਦੁਰ] ਪੁ. ਡੱਡੂ (ਜਟਕੀ)

**ਡੇਡਾ,** ਵਿ. ਡੇਢਾ¹ (ਪੁਆ. ਕੋ.)

**ਡੇਡੀ,** ਇ. ਡਿਉਢੀ (ਪੁਆ. ਕੋ.)

**ਡੇਢ,** [ਸੰ. ਦ੍ਵਯਰ੍ਧ. ਟ.ਕ. ਡੇੜ: ਸਿੰ. ਡੇਢੁ; ਬੰਗ. ਦੇਢ; ਅਸਾ. ਨੇਪਾ. ਡੇੜ] ਵਿ. ਇੱਕ ਉੱਤੇ ਅੱਧਾ, ਡੂਢ

–ਡੇਢ ਇੱਟ ਦੀ ਮਸਜਿਦ ਖੜੀ ਕਰਨਾ, ਮੁਹਾ. ਬਾਕੀਆਂ ਨਾਲੋਂ ਕੋਈ ਵਖੱਰਾ ਹੀ ਕੰਮ ਕਰਨਾ

–ਡੇਢ ਕੌਡੀ ਨੇਂਦਰਾ ਜਲੰਧਰੋਂ ਗਾਂਦੀ ਆਈ, (ਪੋਠੋ.) ਅਖੌ. ਜਦੋਂ ਕੋਈ ਗੱਲਾਂ ਬਹੁਤੀਆਂ ਬਣਾਏ ਪਰ ਪਲਿਉਂ ਕੁਝ ਨਾ ਝੜੇ ਤਾਂ ਕਹਿੰਦੇ ਹਨ

–ਡੇਢ ਗਤ, ਇ. ਇਕ ਤਰ੍ਹਾਂ ਦਾ ਨਾਚ (ਲੁ. ਕੋ.)

–ਡੇਢ ਗਿੱਠ (ਗਜ਼) ਦੀ ਜ਼ਬਾਨ ਹੋਣਾ (ਮੁਹਾ). ਮੂੰਹ-ਫਟ ਹੋਣਾ

ਡੇਢ-ਪੱਟਾ, (ਪੋਠੋ.) ਵਿ. (ਉਹ ਕਪੜਾ) ਜਿਸ ਦੇ ਇਕ ਅਰਜ਼ ਦੇ ਨਾਲ ਅੱਧੀ ਚੁੜਾਈ ਜੁੜੀ ਹੋਈ ਹੋਵੇ

–ਡੇਢ ਪਾ ਖਿੱਚੜੀ ਚੁਬਾਰੇ ਰਸੋਈ, ਅਖੌ. ਜਦੋਂ ਕੋਈ ਥੋੜੀ ਜਹੀ ਚੀਜ਼ ਹੁੰਦਿਆਂ ਵਿਖਾਵਾ ਵਧੇਰੇ ਕਰੇ ਉਦੋਂ ਕਹਿੰਦੇ ਹਨ

–ਡੇਢ ਪਾ ਖਿੱਚੜੀ ਵੱਖਰੀ ਪਕਾਉਣਾ, ਮੁਹਾ. ਸਭ ਤੋਂ ਨਿਆਰੀ ਰਾਏ ਰੱਖਣਾ

–ਡੇਢ ਬਕੈਣ ਮੀਆਂ ਧਰੇਕਾਂ ਦੀ ਛਾਵੇਂ, ਅਖੌ. ਢਾਈ ਬੂਟੀਆਂ ਫੱਤੂ ਬਾਗ਼ਬਾਨ

**–ਡੇਢ-ਬਰਾ,** (ਪੋਠੋ.) ਵਿ. ਡੇਢ-ਪੱਟਾ

**ਡੇਢਾ**[1], ਵਿ. ਵੇਖੋ ਡਿਉੜਾ

**ਡੇਢਾ**[2], [ਡੇਢ+ਆ] ਪੁ. ਲੱਕ ਨੂੰ ਬੰਨ੍ਹਣ ਵਾਲਾ ਡੇਢ ਪੱਟਾ ਚਾਦਰਾ (ਜਟਕੀ)

–ਡੇਢੀ ਗੰਢ, ਇ. ਨਾਲਾ ਗੰਢ (ਜਟਕੀ)

**ਡੇਢੀ**, (ਪੋਠੋ,) ਇ. ਵੇਖੋ ਡਿਉਢੀ

**ਡੇਣ**, ਇ. ਦੇਣ (ਜਟਕੀ)

**ਡੇਂਭੂ**, **ਡੇਂਭੂੰ**, } ਪੁ. ਵੇਖੋ ਡੇਮੂੰ (ਮ. ਸਿੰ.)

**ਡੇਮੂ**, **ਡੇਮੂੰ**, } [ਡਿਹਮੁ∠ਡਿੰਹਭੂੰ, ਤੂੰਭੂੜ, ਧੰਬੂੜ; ਫ਼ਾ. ਜ਼ੰਬੂਰ=ਭਰਿੰਡ ਟ. ਕ. ਸਿੰ. ਡੇਭੂੰ ڈیٖنبُو ]

ਪੁ, ਤਤਈਆ, ਦੰਦਈਆ, ਕਾਬਲੀ ਭਰਿੰਡ

**ਡੇਰ**[1], ਇ. ਵੇਖੋ ਦੇਰ

–ਡੇਰੀ, ਇ, ਵੇਖੋ ਦੇਰੀ

**ਡੇਰ**[2], ਪੁ. ਦਿਉਰ (ਜਟਕੀ)

**ਡੇਰ**[3], ਪੁ. ਵੇਖੋ ਡੇਰਾ (ਮ. ਸਿੰ.)

**ਡੇਰਾ**, [ਟ.ਕ. ਹਿੰ. डेरा; ਕਾਸ਼. ਡੇਰਾ; ਸਿੰ. ਦੇਰੋ, ਗੁ. ਡੇਰੋ. ਮਰਾ. ਬੰਗ. ਉੜੀ. ਨੇਪਾ. ਡੇਰਾ=ਤੰਬੂ] ਪੁ. ੧. ਟਿਕਾਣਾ, ਸਾਧੂਆਂ ਦੇ ਰਹਿਣ ਦੀ ਥਾਂ; (ਬਿ.) ੨. ਤੰਬੂ, ਥੋੜਾ ਚਿਰ ਰਹਿਣ ਦੀ ਥਾਂ

"ਡਡਾ ਡੇਰਾ ਇਹੁ ਨਹੀ"
(ਬਾਵਨ) (ਕਾ.)

–ਡੇਰਾ ਕਰਨਾ, ਕ੍ਰਿ. ਸਮ. ਉਤਾਰਾ ਕਰਨਾ, ਠਹਿਰਨਾ

–ਡੇਰਾ ਕੂਚ ਕਰਨਾ, ਮੁਹਾ. ੧. ਤੁਰ ਪੈਣਾ, ਇਕ ਥਾਂ ਤੋਂ ਦੂਜੀ ਥਾਂ ਜਾਣਾ; ੨. ਮਰ ਜਾਣਾ ਸੁਰਗਵਾਸ ਹੋ ਜਾਣਾ

–ਡੇਰਾ ਖੜਾ ਕਰਨਾ, ਮੁਹਾ. ਤੰਬੂ ਗੱਡਣਾ

–ਡੇਰਾ ਜਮਾਉਣਾ, ਕ੍ਰਿ. ਸਕ. ਮੁਕਾਮ ਕਰਨਾ, ਉਤਰਨਾ, ਟਿਕਣਾ, ਅਟਕਣਾ, ਠਹਿਰਨਾ

–ਡੇਰਾ ਡੱਗਾ, (ਪੋਠੋ.) ਪੁ. ਲਕਾ ਤੁਕਾ

–ਡੇਰਾ ਡੰਡਾ. ਪੁ. ਬੋਰੀਆ ਬਿਸਤਰਾ, ਲਕਾ ਤੁਕਾ

–ਡੇਰਾ ਡੰਡਾ ਚੁੱਕਣਾ, ਮੁਹਾ. ਕੂਚ ਕਰਨਾ, ਚਲੇ ਜਾਣਾ

–ਡੇਰਾ ਡੰਬਰ, ਪੁ. ਡੰਡਾ ਡੇਰਾ :

"ਡੇਰਾ ਡੰਬਰ ਲੈ ਕਰ ਇਥੋਂ, ਜਾਉ ਕਰ ਕੇ ਦੂਰੀ"
(ਗੁਲ. ਯੂਸ.)

–ਡੇਰਾ ਪੱਟਣਾ, ਮੁਹਾ. ਵਿਦਾ ਹੋਣਾ, ਚਲੇ ਜਾਣਾ,

"ਉਸ ਥੀਂ ਪਿੱਛੇ ਅਸੀਂ ਭੀ ਵਾਪਸ ਪੱਟ ਖੜਾਂਗੇ ਡੇਰਾ" (ਗੁਲ. ਯੂਸ.)

–ਡੇਰਾ ਦੇਣਾ, ਮੁਹਾ. ਉਤਾਰਾ ਦੇਣਾ :

"ਬਹੁਤੀ ਇੱਜ਼ਤ ਖ਼ਿਦਮਤ ਕੀਤੀ, ਦਿੱਤੇ ਮਹਿਲੀ ਡੇਰੇ" (ਸੈਫ਼.)

–ਡੇਰਾ ਪਾਉਣਾ, ਕ੍ਰਿ. ਸਮਾ. ਡੇਰਾ ਜਮਾਉਣਾ

–ਡੇਰਾ ਲਗਾਉਣਾ, –ਡੇਰਾ ਲਾਉਣਾ, ] ਕ੍ਰਿ. ਸਮਾ. ਉਤਾਰਾ ਕਰਨਾ, ਮੁਕਾਮ ਕਰਨਾ

–ਡੇਰਾ ਲਾਕੇ (ਪਾਕੇ) ਬਹਿਣਾ. ਮੁਹਾ. ਪੱਕਾ ਮੁਕਾਮ ਕਰਨਾ

–ਡੇਰੇਦਾਰ, ਪੁ. ਡੇਰੇ ਦਾ ਮਾਲਕ, ਡੇਰੇ ਦਾ ਪਰਬੰਧਕ

–ਡਾਂਗ ਤੇ ਡੇਰਾ ਰੱਖਣਾ, ਮੁਹਾ. ਮਰਨ ਮਾਰਨ ਨੂੰ ਤਿਆਰ ਰਹਿਣਾ (ਪੁਆ. ਕੋ.)

**ਡੇਰਾਣੀ**, ਇ. ਵੇਖੋ ਦਰਾਣੀ (ਮ. ਸਿੰ.)

**ਡੇਰਾਨੀ**, ਇ. ਦਰਾਣੀ (ਜਟਕੀ)

**ਡੇਰੀ**, [ਅੰਗ. Dairy; ਮਧ. ਅੰਗ. deirie, ∠deie, daie=ਚੋਂਧਣ] ਇ. ਉਹ ਥਾਂ ਜਿੱਥੇ ਵੱਡੇ ਪੈਮਾਨੇ ਤੇ ਦੁੱਧ, ਮੱਖਣ ਜਮ੍ਹਾਂ ਕਰਨ ਅਤੇ ਵੇਚਣ ਦਾ ਕੰਮ ਹੁੰਦਾ ਹੈ

–ਡੇਰੀ-ਫ਼ਾਰਮ, ਪੁ. ੧. ਉਹ ਜ਼ਮੀਨ ਜਾਂ ਜਗ੍ਹਾ ਜਿੱਥੇ ਡੇਰੀ ਨੂੰ ਦੁੱਧ ਪੁਚਾਉਣ ਵਾਲੇ ਪਸ਼ੂ ਰੱਖੇ ਜਾਂਦੇ ਹਨ

**ਡੇਲੜ**, [ਡੇਲ (੧)+ੜ] ਵਿ. ੧. ਵੱਡੇ ਵੱਡੇ ਡੇਲਿਆਂ ਵਾਲਾ (ਬਿ.)
੨. ਅੱਡਲ

**ਡੇਲਾ**, (ਸ਼ਾਹ) ਵਿ. ਜਿਸ ਦੇ ਸਿੰਗ ਹੇਠਾਂ ਨੂੰ ਹੋਂਦੇ ਹੋਣ, ਮੀਣਾ (ਜਟਕੀ)

**ਡੇਲਾ**, [ਟ. ਕ. ਹਿੰ. डेला, ढेला] ਪੁ. ੧. ਅੱਖ ਦਾ ਆਨਾ; ੨. ਕਰੀਰ ਦਾ ਫਲ ਜਿਸਦਾ ਅਚਾਰ ਪੈਂਦਾ ਹੈ

–ਡੇਲਿਆਂ ਵਿਚ ਤੇੜ (ਤ੍ਰੇੜ) ਦੇਣਾ, ਮੁਹਾ. ਅੰਨ੍ਹਾਂ ਕਰਨਾ

–ਡੇਲੇ ਕੱਢ ਕੱਢ ਕੇ ਵੇਖਣਾ, ਮੁਹਾ. ਕੈਰੀ ਅੱਖ ਨਾਲ ਦੇਖਣਾ

–ਡੇਲੇ ਕੱਢਣਾ, ਮੁਹਾ. ਅੱਖ ਪਾੜ ਪਾੜ ਕੇ ਦੇਖਣਾ, ਘੂਰਨਾ, ਗੁੱਸੇ ਹੋਣਾ

–ਡੇਲੇ ਭੰਨਣਾ, ਮੁਹਾ. ਅੰਨ੍ਹਾਂ ਕਰਨਾ

**ਡੇਲੀ**,[1] [ਡੇਲ (੧)+ਈ] ਇ. ਅੱਖ ਦੀ ਪੁਤਲੀ

**ਡੇਲੀ**,[2] [ਢੇਲਾ] ਇ. ਪੱਕੀ ਇੱਟ ਦਾ ਅੱਧੇ ਨਾਲੋਂ ਛੋਟਾ ਟੁਕੜਾ

**ਡੇਲ੍ਹੀਆ**, [ਅੰਗ. Dahlia>Dahl, ਸਵੀਡਨ ਦੇ ਇਕ ਬਨਸਪਤੀ-ਵਿਗਿਆਨੀ ਦਾ ਨਾਂ]
ਪੁ. ਇਕ ਫੁੱਲਦਾਰ ਬੂਟਾ ਜੋ ਠੰਢੀ ਥਾਂ ਹੁੰਦਾ ਹੈ, ਇਸ ਦੇ ਕਈ ਰੰਗਾਂ ਦੇ ਵੱਡੇ ਵੱਡੇ ਸੁੰਦਰ ਫੁੱਲ ਹੁੰਦੇ ਹਨ

**ਡੇਵਣ**, ਕ੍ਰਿ. ਸਕ. ਵੇਖੋ ਦੇਣਾ (ਜਟਕੀ)

**ਡੇਵਤਾ**, ਪੁ. ਵੇਖੋ ਦੇਵਤਾ (ਜਟਕੀ)

**ਡੇੜਾ**, ਵਿ. ਡਿਉਢਾ (ਪੁਆ. ਕੋ.)

**ਡੇੜੀ**, (ਪੁਆ.) ਇ. ਡੇਢੀ, ਡਿਉਢੀ (ਪੁਆ. ਕੋ.)

**ਡੈਸ**, [ਅੰਗ, Dice, Die ਦਾ ਬਹੁ-ਵਚਨ] ਪੁ. ਜੂਆ ਖੇਡਣ ਵਾਲਾ ਡਾਲਣਾ

–ਡੈਸ ਲਾਉਣਾ, ਮੁਹਾ. ਜੂਆ ਖਿਡਾਉਣਾ

**ਡੈਸ਼**, [ਅੰਗ.Dash; ਮਧ. ਅੰਗ. Daschen, Dassen ਇਹ ਸ਼ਬਦ ਸਕੰਡੇਨੇਵੀਅਨ ਅਸਲੇ ਦਾ ਹੈ, ਟ.ਕ. ਡੇਨਿਸ਼ Daske=ਮਾਰਨਾ] ਪੁ. ਇਕ ਬਿਸਰਾਮ ਚਿੰਨ੍ਹ, ਜਦੋਂ ਪਹਿਲਾ ਵਾਕ ਆਪਣੇ ਅਰਥਾਂ ਵਿਚ ਪੂਰਾ ਹੋਵੇ ਅਤੇ ਦੂਜਾ ਉਸ ਦੀ ਵਿਆਖਿਆ ਜਾਂ ਵੇਰਵਾ ਦੱਸਦਾ ਹੋਵੇ ਤਾਂ ਇਸ ਦਾ ਬੋਧਕ ਬਿਸਰਾਮ ਚਿੰਨ (-) ਡੈਸ਼ ਹੁੰਦਾ ਹੈ

**ਡੈਸਕ**, [ਅੰਗ. Desk; ਮਧ ਅੰਗ. deske; ਲਾਤ. discus; ਯੂ. diskos] ਇ. ਸਕੂਲ ਵਿਚ ਮੁੰਡਿਆਂ ਦੇ ਬੈਠਣ ਵਾਲਾ ਬੈਂਚ ਜਿਸ ਦੇ ਮੂਹਰੇ ਮੇਜ਼ ਵਾਂਗ ਫੱਟਾ ਲੱਗਿਆ ਹੁੰਦਾ ਹੈ ਤੇ ਉਸ ਫੱਟੇ ਹੇਠ ਕਿਤਾਬਾਂ ਲਈ ਖ਼ਾਨਾ ਵੀ ਹੁੰਦਾ ਹੈ



ਡੈਸਕ

**ਡੈਸੀ-ਗਰਾਮ**, [ਅੰਗ. Deci=ਦਸ+gram] ਪੁ. ਇੱਕ ਮੀਟਰਕ ਤੋਲ ਜੋ ਇਕ ਗਰਾਮ ਦੇ ਦਸਵੇਂ ਹਿੱਸੇ ਜਾਂ ੧.੫੪੩੨ ਗਰੇਨ ਦੇ ਬਰਾਬਰ ਹੁੰਦਾ ਹੈ

**ਡੈਸੀਮਲ**, [ਅੰਗ. Decimal; ਫ਼ਾਂ Decimal. ਲਾਤ. Decimus<Decem=ਦਸ] ਪੁ. ਦਸ਼ਮਲਵ, ਇਸ਼ਾਰੀਆ

**ਡੈਸੀ-ਮੀਟਰ**, [ਅੰਗ. Deci=ਦਸ+metre] ਪੁ. ਲੰਬਾਈ ਦਾ ਮੀਟਰਕ ਮਾਪ ਜੋ $\frac{1}{10}$ ਮੀਟਰ ਜਾਂ ੩.੯੩੭ ਇੰਚ ਦੇ ਬਰਾਬਰ ਹੁੰਦਾ ਹੈ

**ਡੈਹਣਾ**, ਕ੍ਰਿ. ਅਕ. ਵੇਖੋ ਡਹਿਣਾ (ਮ. ਸਿੰ.)

**ਡੈਂਹਸ**, ਇ. ਵੇਖੋ ਦਹਿਸ਼ਤ :
"ਹਾਲੇ ਇਹਦੀ ਡੈਂਹਸ ਤੋਂ ਡਰ ਕੇ ਕੋਈ ਮੰਗ ਦਾ ਹੀਆ ਨਹੀਂ ਕਰਦਾ" (ਸਾਵਤ੍ਰੀ-ਸੰਕਲਿਆ-੩੨)

**ਡੈਹਾ**, ਪੁ. ਵੇਖੋ ਡਹਾ[2]

***ਡੈਕ**, [ਅੰਗ. Deck; ਡੱਚ dekken=ਢਕਣਾ; ਜਰ. decken] ਪੁ. ਜਹਾਜ਼ ਦਾ ਉਤਲਾ ਹਿੱਸਾ ਜਿਸ ਤੇ ਲੋਕ ਫਿਰਦੇ ਤੁਰਦੇ ਹਨ

**ਡੈਕਸ**, ਪੁ. ਵੇਖੋ ਡੈਸਕ (ਬਿ.)

**ਡੈਕਾ-ਗਰਾਮ**, [ਅੰਗ. Deca=ਦਸ+gram ਯੂਨਾ. Deke=ਦਸ] ਪੁ. ਇਕ ਵਜ਼ਨ ਜੋ ਦਸ ਗਰਾਮ ਜਾਂ ੦.੩੫੨੭ ਔਂਸ ਦੇ ਬਰਾਬਰ ਹੁੰਦਾ ਹੈ

**ਡੈਕਾ-ਮੀਟਰ**, [ਅੰਗ. Deca=ਦਸ+metre] ਪੁ. ਲੰਬਾਈ ਦਾ ਇਕ ਮਾਪ ਜੋ ਦਸ ਜਾਂ ੩੨.੮੦੮ ਫ਼ੁਟ ਦੇ ਬਰਾਬਰ ਹੁੰਦਾ ਹੈ

**ਡੈਕਾ-ਲਿਟਰ**, [ਅੰਗ. Decalitre] ਪੁ. ਤਰਲ ਪਦਾਰਥਾਂ ਨੂੰ ਮਿਣਨ ਦਾ ਇੱਕ ਮਾਪ ਜੋ ਦਸ ਲਿਟਰ ਜਾਂ ਲਗ ਭਗ $2\frac{1}{2}$ ਗੇਲਨ ਦੇ ਬਰਾਬਰ ਹੁੰਦਾ ਹੈ

**ਡੈਂਡ**, ਇ. ਡੰਡ (ਪੁਆ. ਕੋ.)

–ਡੈਂ ਡੈਂ, (ਪੁਆ.) ਇ. ਖੱਪ, ਰੌਲਾ-ਰੱਪਾ, ਸ਼ੋਰ (ਲਾ. ਕ੍ਰਿ. ਲੱਗਣਾ)

***ਡੈੱਡ ਰੂਮ**, [ਅੰਗ. Dead-room] ਪੁ. ਹਸਪਤਾਲ ਦਾ ਉਹ ਕਮਰਾ ਜਿਸ ਵਿਚ ਮਰਨ ਪਿੱਛੋਂ ਲਾਸ਼ ਨੂੰ ਪੁਚਾਇਆ ਜਾਂਦਾ ਹੈ, ਮੁਰਦਾਘਰ ਮੁਰਦਾਖ਼ਾਨਾ

***ਡੈਣ**, [ਟ. ਕ. ਹਿੰ. ਡਾਯਨ∠ਪ੍ਰਾ. ਡਾਇਣੀ; ਸੰ. ਡਾਕਿਨੀ] ਇ. ਡਾਇਣ, ਕਲੇਜਾ ਕੱਢ ਕੇ ਖਾਣ ਵਾਲੀ ਤੀਵੀਂ

–ਡੈਣ ਦੇ ਕੁੱਛੜ ਮੁੰਡਾ, ਅਖੌ. ਦੁਧ ਦੀ ਰਾਖੀ ਬਿੱਲੀ

**ਡੈਨਮੋ**, [ਅੰਗ. Dynamo, ਯੂਨਾ. Dynamis=ਸ਼ਕਤੀ] ਇ. ਇਕ ਯੰਤਰ ਜਿਸ ਨਾਲ ਬਿਜਲੀ ਪੈਦਾ ਕੀਤੀ ਜਾਂਦੀ ਹੈ

**ਡੈਂਪ-ਪ੍ਰੂਫ਼**, [ਅੰਗ. Damp-proof; ਮਧ ਅੰਗ. dampen; ਡੱਚ damp; ਜਰ. dampj=ਭਾਫ਼+proof] ਪੁ. ਉਹ ਚੀਜ਼ ਜਿਸ ਉੱਤੇ ਸਿੱਲ੍ਹ ਦਾ ਕੋਈ ਅਸਰ ਨਾ ਹੋਵੇ, ਕੰਧ ਨੂੰ ਸਲ੍ਹਾਬੇ ਤੋਂ ਬਚਾਉਣ ਲਈ ਮਕਾਨ ਦੀ ਕੁਰਸੀ ਦੇ ਪੱਧਰ ਤੇ ਕਨਕਰੀਟ ਉੱਤੇ ਪਾਈ ਜਾਣ ਵਾਲੀ ਲੁੱਕ

*ਡੇਪੁਟੇਸ਼ਨ, [ਅੰਗ. Deputation; ਲਾਤ. deputare=ਵਿਚਾਰਨਾ] ਪੁ. ਚੋਣਵੇਂ ਬੰਦਿਆਂ ਦੀ ਮੰਡਲੀ ਜੋ ਕਿਸੇ ਖ਼ਾਸ ਕੰਮ ਲਈ ਕਿਤੇ ਭੇਜੀ ਜਾਏ, ਪ੍ਰਤੀਨਿਧ-ਮੰਡਲ, ਵਫ਼ਦ

ਡੈਂਬਰਣਾ, ਕ੍ਰਿ. ਅਕ. ਡੈਂਬਰਨਾ (ਪੁਆ. ਕੋ.)

ਡੈਂਬਰਨਾ, [ਠਠੰਬਰਨਾ] ਕ੍ਰਿ. ਅਕ. ਬੌਂਦਲਣਾ, ਹੈਰਾਨ ਹੋਣਾ ਘਾਬਰਨਾ, ਭੌਰ-ਭੌਰ ਹੋਣਾ, ਠਠੰਬਰਨਾ

ਡੈਮ, [ਅੰਗ. Dam; ਡੱਚ dam. ਜਰ. damm] ਪੁ. ਵੱਡਾ ਬੰਨ੍ਹ, ਜਿਵੇਂ–ਭਾਖੜਾ ਡੈਮ

ਡੈਮ ਫ਼ੂਲ, [ਅੰਗ. Damn fool] ਪੁ, ਇਕ ਅੰਗਰੇਜ਼ੀ ਗਾਲ੍ਹ, ਬੇਵਕੂਫ਼

ਡੈਮਬਰਨਾ, ਕ੍ਰਿ. ਅਕ. ਵੇਖੋ ਡੈਂਬਰਨਾ (ਮ. ਸਿੰ.)

ਡੈਮਰੇਜ, ਪੁ. ਵੇਖੋ ਡਿਮਾਰਚ

ਡੈਮੋਕਰੇਸੀ, [ਅੰਗ. Democracy; ਫ਼੍ਰਾਂ. democratie; ਯੂ. Demokratiā-demos=ਜਨਤਾ +kratos=ਅਧਿਕਾਰ] ਇ. ਲੋਕ-ਰਾਜ

ਡੈਰੀ[1], ਇ. ਵੇਖੋ ਡਾਇਰੀ[1]

ਡੈਰੀ[2], ਇ. ਵੇਖੋ ਡੇਅਰੀ

–ਡੈਰੀ ਫ਼ਾਰਮ, ਪੁ. ਵੇਖੋ ਡੇਅਰੀ ਫ਼ਾਰਮ

ਡੈਲਟਾ, [ਅੰਗ Delta; ਯੂ. delta; ਹੀਬਰੂ. daleth =ਤੰਬੂ ਦਾ ਦਰਵਾਜ਼ਾ] ਪੁ. ੧. ਯੂਨਾਨੀ ਵਰਣਮਾਲਾ ਦਾ ਚੌਥਾ ਅੱਖਰ "△" ਜਾਂ δ;
੨. ਤਿਕੋਣ ਦੀ ਸ਼ਕਲ ਦੀ ਜ਼ਮੀਨ ਜੋ ਕਿਸੇ ਦਰਿਆ ਦੇ ਮੁਹਾਣੇ ਉੱਤੇ ਪਾਣੀ ਵਿਚਲੇ ਦਰਦਰੇ ਮਾਦਿਆਂ (ਗਾਦ) ਦੇ ਇਕੱਠੇ ਹੋਣ ਕਰ ਕੇ ਬਣ ਜਾਂਦੀ ਹੈ।

*ਡੈਲੁਣਾ, ਕ੍ਰਿ. ਅਕ. ਵੇਖੋ ਡਹਿਲਣਾ

ਡੈਲੀਗੇਸ਼ਨ, [ਅੰਗ. Delegation ; ਲਾਤ. de= ਦੂਰ, legāre=ਭੇਜਣਾ] ਪੁ. ਪ੍ਰਤੀਨਿਧ-ਮੰਡਲ,ਵਫ਼ਦ

–ਡੈਲੀਗੇਟ, ਪੁ. ਪ੍ਰਤੀਨਿਧ, ਨੁਮਾਇੰਦਾ

ਡੋ, (ਮੂਲ) ਵਿ. ਵੇਖੋ ਦੋ (ਕਾ.)

ਡੋ, ਇ. ਵੇਖੋ ਡੋ ਡੋ

ਡੋਅਕ, [ਡੋ=ਦੋ+ਕ] ਇ. ਪੁ. ਦੋ ਦੰਦਾਂ ਵਾਲਾ ਉੱਠ ਜਾਂ ਉਠਣੀ (ਜਟਕੀ)

ਡੋਅੱਕ, [ਡੋ=ਦੋ+ਕ] ਵਿ. ੧, ਦੋ ਦੰਦਾਂ ਵਾਲਾ;
੨. ਚਾਰ ਸਾਲ ਦਾ (ਉਠ) (ਸ਼ਾਹਪੁਰੀ)

ਡੋਆ, [ਟ. ਕ. ਹਿੰ. ਡੋਯਾ, ਡੋਰਾ ∠ਡੋਅ; ਗੁ. ਡੋਯੋ] ਪੁ. ਲੱਕੜੀ ਦਾ ਵੱਡਾ ਚਮਚਾ, ਕਾਠ ਦਾ ਕੜਛਾ (ਲੁ. ਕੋ.)

ਡੋਆਹਣਾ, (ਸ਼ਾਹ) [ਲਹਿ. ਡੋ=ਦੋ+ਆਹਣਾ=ਵਾਹਣ ਵਹਿਣ+ਆ] ਪੁ. ਦਰਿਆ ਜਾਂ ਨਦੀ ਦੀਆਂ ਦੋ ਸ਼ਾਖ਼ਾਂ ਵਿਚ ਕਾਲੀ ਵਾਹੀ ਯੋਗ ਧਰਤੀ, ਬੇਲਾ (ਸ਼ਾਹਪੁਰੀ)

ਡੋਈ, [ਟ. ਕ. ਹਿੰ. ਡੋਈ, ਡੋਰੀ∠ਪ੍ਰਾ. ਡੋਅ ਗੁ. ਡੋਯੋ] ਇ. ਕਾਠ ਦੀ ਕੜਛੀ

–ਜਿਸ ਦੇ ਹੱਥ ਡੋਈ, ਉਹਦਾ ਸਭ ਕੋਈ, ਅਖੌ.
ਜਿਸ ਦੇ ਹੱਥ ਵਿਚ ਕੁਝ ਅਧਿਕਾਰ ਹੋਵੇ ਹਰ ਕੋਈ ਉਸਦਾ ਮਿੱਤਰ ਬਣਦਾ ਹੈ

–ਜੈਂ ਦੇ ਹੱਥ ਡੋਈ, ਭੁਖ ਮਰੇ ਸੋਈ, ਅਖੌ.
ਮਲਾਹਾਂ ਦਾ ਹੁੱਕਾ ਸਦਾ ਸੁੱਕਾ (ਮ. ਸਿੰ.)

ਡੋਈ-ਬਗ, [ਡੋਈ+ਬੱਗ=ਬਗਲਾ] ਪੁ. ਇਕ ਪਰਕਾਰ ਦਾ ਬਗਲਾ, ਜਿਸ ਦੀ ਚੁੰਝ ਅੱਗੋਂ ਕੜਛੀ ਵਾਂਗ ਹੁੰਦੀ ਹੈ (Spoon bill) (ਜਟਕੀ)

ਡੋਸ, ਪੁ. ਦੋਸ਼ (ਜਟਕੀ)

ਡੋਸੜਾ, [ਡੋਸ=ਦੋਸ਼+ੜਾ] ਪੁ. ਦੋਸ਼
"ਮੰਞੁ ਕੁਚਜੀ ਅੰਮਾਵਣਿ ਡੋਸੜੇ"
(ਸੂਹੀ ਮ. ੧ ਕੁਚਜੀ)

ਡੋਹ, [ਡੋਸ∠ਸੰ. ਦੋਸ਼] ਪੁ. ਦੋਸ਼, ਔਗੁਣ. ਨੁਕਸ, ਪਾਪ (ਜਟਕੀ)

–ਨੱਚ ਨਾ ਜਾਣੇ ਤੇ ਵਿਹੜੇ ਤੇ ਡੋਹ, ਅਖੌ.
ਉਠ ਨਾ ਸੱਕੇ ਆਪ ਫਿੱਟੇ ਮੂੰਹ ਗੋਡਿਆਂ ਦਾ (ਮ. ਸਿੰ.)

ਡੋਹਕਾ, [ਹਿੰ. ਦੋਕ; ਟ. ਕ. ਸਿੰ. ਡੋਂਕੋ=ਖਜੂਰ] ਪੁ. ਖਜੂਰ ਦਾ ਕੱਚਾ ਫਲ (ਬਿ.)

ਡੋਹਘਰਾ, [ਡੋਹ=ਦੋ+ਘਰ+ਆ] ਪੁ. ਉਹ ਪਹਾੜੀ ਪਿੰਡ ਜਿਸ ਵਿਚ ਕੇਵਲ ਦੋ ਚਾਰ ਘਰ ਹੋਣ

ਡੋਹਣ, ਕ੍ਰਿ. ਸਕ. ਦੋਹਣਾ (ਜਟਕੀ)

–ਨਾਂ ਡੋਹ ਬੇਗਾਨੀ ਗਾਂ, ਮਾਰੇ ਲੱਤ ਤੇ ਭੰਨੇ ਬਾਂਹ, ਅਖੌ.
ਬਿਗਾਨੀ ਚੀਜ਼ ਨੂੰ ਛੇੜਨਾ ਨਹੀਂ ਚਾਹੀਦਾ (ਮ. ਸਿੰ.)

ਡੋਹਣਾ, ਪੁ. ਦੋਹਣਾ

ਡੋਹਤਰਵਾਣ, ਪੁ. ਦੋਹਤਰਵਾਣ, (ਜਟਕੀ)

ਡੋਹਤ੍ਰਾ, ਪੁ. ਦੋਹਤਰਾ (ਜਟਕੀ)

ਡੋਹਤ੍ਰੀ, ਇ. ਦੋਹਤਰੀ (ਜਟਕੀ)

ਡੋਹਨ, (ਮੂਲ.) ਕ੍ਰਿ. ਸਕ. ਦੋਹਣਾ (ਮ. ਸਿੰ.)

**ਡੋਹਰ**, [ਦੋਹਰ] ਇ. ਦੋਹਰੀ ਚਾਦਰ (ਜਟਕੀ)

**ਡੋਹਰਾ**, [ਟ. ਕ. ਹਿੰ. ਡੋਹਰਾ] ਪੁ. ਵੱਡੀ ਡੋਹਰੀ

**ਡੋਹਰੀ**, [ਟ. ਕ. ਹਿੰ. ਡੋਈ] ਇ. ਹਲਵਾਈਆਂ ਦਾ ਲੱਕੜੀ ਦੀ ਡੰਡੀ ਵਾਲਾ ਕੌਲਾ

**ਡੋਹਲਣਾ**, ਕ੍ਰਿ. ਸਕ. ਵੇਖੋ ਡੋਲ੍ਹਣਾ.

**ਡੋਹੜਾ**, ਪੁ. ਦੋਹੜਾ (ਸ਼ਾਹਪੁਰੀ)

**ਡੋਹਾ**, ਪੁ. ਦੋਹਾ (ਸ਼ਾਹਪੁਰੀ)

**ਡੋਹਾਗਣ**, ਇ. ਵੇਖੋ ਦੁਹਾਗਣ

**ਡੋਹਾਗਣੀ**, ਵਿ. ਵੇਖੋ ਦੁਹਾਗਣ:
"ਭਰਮਿ ਭੁਲੀ ਡੋਹਾਗਣੀ ਨਾ ਪਿਰੁ ਅੰਕ ਸਮਾਇ"
(ਸ੍ਰੀ. ਅ. ਮ. ੧)

**ਡੋਹਾਵਾ**, [ਡੋਹ =ਦੋਹ<ਦੋਹਣਾ] ਪੁ. ਦੁਧ ਚੋਣ ਵਾਲਾ ਮਿੱਟੀ ਦਾ ਭਾਂਡਾ, ਦੋਹਣਾ (ਜਟਕੀ)

**ਡੋਹਲਣਾ**, ਕ੍ਰਿ. ਸਕ. ਵੇਖੋ ਡੋਲ੍ਹਣਾ (ਮ. ਸਿੰ.)

**ਡੋਕਲ**[1], ਵਿ. ਬੇਡੌਲ, ਬੇਢਬਾ (ਪੁਆ. ਕੋ.)

–ਡੋਕਲ ਕੱਛ, ਇ. ਵੱਡੀ ਝੋਲੀ ਵਾਲੀ ਢਿਲੀ ਕੱਛ

**ਡੋਕਲ**[2], [ਡੋਕ[1] (ਾ)+ਲ] ਵਿ. ਉਹ (ਲਵੇਰੀ) ਜੋ ਡੋਕਾ ਡੋਕਾ ਕਰਕੇ ਦੁੱਧ ਲਾਹੇ, (ਉਤਾਰੇ)

–ਡੋਕਲ-ਪਸ਼ੂ, ਪੁ. ਉਹ ਲਵੇਰਾ ਪਸ਼ੂ ਜੋ ਡੋਕਾ ਕਰੇ

**ਡੋਕਾ**[1], [ਡੱਕਣਾ ਤੋਂ] ਪੁ. ਰੋਕ, ਅਟਕਾਉ (ਬਿ)

**ਡੋਕਾ**[2], ਪੁ. ੧. ਦੁੱਧ ਚੋਣ ਮਗਰੋਂ ਜਿਹੜਾ ਦੁੱਧ ਗਊ ਜਾਂ ਮੱਝ ਦੇ ਥਣਾ ਵਿਚ ਰਹਿ ਜਾਏ, ੨. ਥਣ ਵਿਚੋਂ ਨਿਕਲੇ ਦੁੱਧ ਦੀ ਧਾਰ ੩. ਪਸ਼ੂ ਦੇ ਗਰਭ ਧਾਰਨ ਦਾ ਸਮਾਂ; (ਕਾ.)

–ਡੋਕਾ ਕਰਨਾ, ਮੁਹਾ. ਗਾਂ ਮਹਿੰ ਦਾ ਆਸ ਹੋਣ ਦੇ ਦਿਨਾਂ ਵਿਚ ਪਸਮਿਆ ਜਿਹਾ ਰਹਿਣਾ

–ਡੋਕਾ ਚੁੰਘਣਾ, ਕ੍ਰਿ. ਸਮਾ. ਧਾਰਾਂ ਲੈਣਾ

–ਡੋਕਾ ਪੈਣਾ, ਕ੍ਰਿ.ਸਮਾ. ਧਾਰ ਕੱਢਣ ਪਿਛੋਂ ਥਣਾਂ ਵਿਚ ਫਿਰ ਦੁੱਧ ਉਤਰ ਆਉਣਾ

–ਡੋਕਾ ਲਾਹੁਣਾ, ਕ੍ਰਿ. ਸਮਾ. ਦੁੱਧ ਲਾਹੁਣਾ, ਦੁੱਧ ਚੋਣ ਲਈ ਤਿਆਰ ਹੋਣਾ

–ਡੋਕੇ ਲੈ ਕੇ ਰਹਿਣਾ, ਮੁਹਾ. ਅਪਮਾਨ ਕਰਾ ਕੇ ਟਲਣਾ

–ਡੋਕੇ ਲੈਣਾ, ਕ੍ਰਿ. ਸਮਾ. ਧਾਰਾਂ ਲੈਣਾ, ਕੁਝ ਪ੍ਰਾਪਤ ਕਰਨਾ (ਇਸ ਦੀ ਵਰਤੋਂ ਹਮੇਸ਼ਾ ਭੈੜੇ ਅਰਥਾਂ ਵਿਚ ਹੁੰਦੀ ਹੈ)

**ਡੋਕਾ**,[3] [ਹਿੰ. ਡੋਕਾ; ਟ. ਕ. ਸਿੰ. ਡੋਂਕੋ=ਖਜੂਰ] ਪੁ. ਖਜੂਰ ਡਾ ਫਲ, ਅਧਪੱਕੀ ਖਜੂਰ (ਜਟਕੀ)

**ਡੋਗਜ਼ਾ**, [ਡੋ=ਦੋ+ਗਜ਼+ਆ] ਪੁ. ਉਤਰੀ ਭਾਰਤ ਦੇ ਪਹਾੜਾਂ ਦਾ ਇਕ ਸ਼ਿਕਾਰੀ ਪੰਛੀ ਜਿਸ ਦੇ ਖੰਭਾਂ ਦਾ ਫੈਲਾਉ ਨਾਉਂ ਤੋਂ ਤਾਂ ਦੋ ਗਜ਼ ਸਮਝਿਆ ਜਾਂਦਾ ਹੈ ਪਰ ਆਮ ਤੌਰ ਤੇ ਇਹ ਤਿੰਨ ਗਜ਼ ਤੋਂ ਵਧੇਰੇ ਹੁੰਦਾ ਹੈ (ਜਟਕੀ)

**ਡੋਗਰ**,[1] ਪੁ. ਮੁਸਲਮਾਨਾਂ ਦੀ ਇਕ ਜ਼ਾਤ, ਗੁੱਜਰ

**ਡੋਗਰ**,[2] [ਹਿੰ. ਡੋਗਰ=ਪਹਾੜ] ਪੁ. ੧. ਜੰਮੂ ਦਾ ਇਲਾਕਾ, ਡੋਗਰਿਆਂ ਦਾ ਦੇਸ਼ ਜਿਸ ਨੂੰ ਡੁੱਗਰ ਵੀ ਕਹਿੰਦੇ ਹਨ;
੨. ਡੁੱਗਰ ਦੇ ਰਹਿਣ ਵਾਲਾ

–ਡੋਗਰਨੀ, ਇ. ਡੋਗਰ ਜ਼ਾਤ ਦੀ ਤੀਵੀਂ

**ਡੋਗਰਾ**, [ਡੋਗਰ+ਆ]
ਪੁ, ਜੰਮੂ ਦੇ ਇਲਾਕੇ ਵਿਚ ਰਹਿਣ ਵਾਲੀ ਇਕ ਰਾਜਪੂਤ ਜਾਤੀ
ਵਿ. ਡੋਗਰ ਜਾਤੀ ਨਾਲ ਸੰਬੰਧਤ, ਡੋਗਰ ਜਾਤੀ ਦਾ

–ਡੋਗਰਾਣੀ, ਇ. ਡੋਗਰੇ ਦੀ ਇਸਤਰੀ

**ਡੋਗਰੀ**, [ਡੋਗਰ+ਈ] ਇ. ੧. ਡੋਗਰੇ ਦੀ ਇਸਤਰੀ, ਡੋਗਰ ਜਾਤੀ ਦੀ ਤਰੀਮਤ; ੨. ਡੁੱਗਰ ਦੀ ਬੋਲੀ, ਜੰਮੂ ਦੇ ਆਸ ਪਾਸ ਦੀ ਬੋਲੀ ਜੋ ਪੰਜਾਬੀ ਦੀ ਉਪਭਾਖਾ ਹੈ

**ਡੋਗਾ**, [ਡੁੱਘ=ਸੋਟੀ ਦਾ ਮੋਟਾ ਸਿਰਾ] ਪੁ. ੧. ਦਾਲ ਘੋਟਣਾ; ੨. ਸਫ਼ੈਦੀ ਕਰਨ ਵਾਲੀ ਕੂਚੀ ਦਾ ਘਸਿਆ ਹੋਇਆ ਸਿਰ; ੩, ਕੂਚੀ ਦਾ ਪੋਚਾ

**ਡੋਗਾ**[2], ਪੁ. ਕੁੜੀਆਂ ਦੇ ਕੰਨ ਦਾ ਇਕ ਗਹਿਣਾ (ਲੁ.ਕੋ.)

**ਡੋਂਗਾ**, [ਟ. ਕ. ਹਿੰ. ਡੋਂਗਾ<ਪ੍ਰਾ. ਪਾ. ਦੋਣੀ=ਕਿਸ਼ਤੀ, ਸੰ. ਦ੍ਰੋਣੀ=ਕਾਠ ਦਾ ਬਰਤਨ] ਪੁ, ੧. ਡੂੰਘੀ ਬੇੜੀ;
੨. ਛੋਟੀ ਬੇੜੀ; (ਲੁ. ਕੋ.)
੩. ਚੀਨੀ ਦਾ ਇਕ ਕਿਸ਼ਤੀ-ਨੁਮਾ ਬਰਤਨ ਜਿਸ ਵਿਚ ਸਬਜ਼ੀ ਆਦਿ ਰੱਖਦੇ ਹਨ

ਡੋਂਗੀ, ਇ, ਛੋਟਾ ਡੋਂਗਾ

**ਡੋਂਘਾ**, ਪੁ. ਡੋਂਗਾ (ਲੁ. ਕੋ.)

**ਡੋਂਘੀ**, ਇ. ਡੋਂਗੀ (ਲੁ, ਕੋ.)

**ਡੋਜਕ**, (ਮੁਲ.) ਪੁ. ਵੇਖੋ ਦੋਜ਼ਖ਼

**ਡੋਟਾ**, [ਹਿੰ. ਢੋਟਾ=ਬੱਚਾ, ਖ਼ਾਸ ਕਰਕੇ ਮੋਟਾ ਤਾਜ਼ਾ ਬੱਚਾ] ਪੁ. ਔਯਾਸ਼ ਪੱਠਾ

**ਡੋਡ**, [ਲਹਿੰ. ਡੋਡਰ=ਢੋਡਰ] ਪੁ. ਪਹਾੜੀ ਕਾਂ (ਕਾ.)

**ਡੋਡਰ**, ਪੁ. ਢੋਡਰ (ਜਟਕੀ)

–ਡੋਡਰ ਕਾਂ, (ਮੁਲ.) ਪੁ. ਢੋਡਰ ਕਾਂ (ਮ. ਸਿੰ.)

**ਡੋਂਡਰੂ**, [ਡੋਂਡ=ਡੁੰਡ+ਰੂ] ਵਿ. (ਰੁੱਖ) ਜਿਸ ਦੀਆਂ ਟਾਹਣੀਆਂ ਤੇ ਪੱਤੇ ਨਾ ਹੋਣ, ਟੁੰਡ (ਮ. ਸਿੰ.)

**ਡੋਡਾ**, [ਹਿੰ. ਢੋਡਾ] ਪੁ. ੧. ਪੋਸਤ ਆਦਿ ਦਾ ਫਲ ਜਿਸ ਵਿਚ ਬੀਜ ਹੁੰਦਾ ਹੈ; ੨. ਗਲਖੋੜੀ ਦੀ ਗੋਲ ਗੰਢ ਜਿਸ ਨੂੰ ਘੁੰਡੀ ਵਿਚ ਫਸਾਉਂਦੇ ਹਨ; (ਪੋਠੋ.) ੩. ਰੀਠੇ ਦਾ ਕਾਲਾ ਗੋਲ ਬੀਜ; ੪. ਕਪੜੇ ਦਾ ਗੋਲ ਬਟਣ ਜੋ ਘੁੰਡੀ ਵਿਚ ਫਸਾਇਆ ਜਾਂਦਾ ਹੈ; ੫. ਉਂਗਲ ਦਾ ਪੋਟਾ ਜਾਂ ਫੁੱਲ (ਜਟਕੀ)

ਡੋਡੇ-ਪੀਣਾ, ਵਿ. ਪੋਸਤੀ

-ਕੌਲ-ਡੋਡਾ, ਪੁ. ਕੰਵਲ ਦਾ ਬੀਜ

-ਘੁੰਡੀ-ਡੋਡਾ, ਪੁ. ੧. ਗਲ-ਘੋੜੀ ਦੀ ਗੋਲ ਗੱਠ (ਜਾਂ ਗੁੱਲੀ) ਅਤੇ ਘੁੰਡੀ; ੨. ਅੰਗਰਖੇ ਆਦਿ ਦਾ ਕਪੜੇ ਦਾ ਗੋਲ ਗੱਠ ਵਰਗਾ ਬਟਣ ਅਤੇ ਘੁੰਡੀ

**ਡੋਂਡਾ**, ਪੁ. ਡੋਂਗਾ (ਕਿਸ਼ਤੀ) (ਜਟਕੀ)

-ਡੋਂਡੀ, ਇ. ਡੋਂਗੀ (ਕਿਸ਼ਤੀ) (ਜਟਕੀ)

**ਡੋਡੀ**, [ਡੋਡ (1)+ਈ] ਇ. ੧. ਛੋਟਾ ਡੋਡਾ; ੨. ਬੰਦ ਕਲੀ; ੩. ਫੁੱਲ ਦਾ ਉਹ ਹਿੱਸਾ ਜਿਸ ਵਿਚ ਬੀਜ ਹੁੰਦੇ ਹਨ; ੪. ਡੋਡੇ ਦੀ ਸ਼ਕਲ ਦਾ ਕਪੜੇ ਦਾ ਗੋਲ ਬਟਣ

-ਘੁੰਡਾ-ਡੋਡੀ, ਇ. ] ਘੁੰਡੀ ਡੋਡਾ
-ਘੁੰਡੀ-ਡੋਡੀ, ਇ. ]

**ਡੋਡੋ**, (ਪੁਆ.) [ਠੁੰਠੂ] ਇ. ਠੇਸਾ

-ਡੋ ਡੋ ਹੋਣਾ, ਮੁਹਾ. ਬਦਨਾਮੀ ਹੋਣਾ

ਡੋ ਡੋ ਕਰਨਾ, ਮੁਹਾ. ੧. ਬਦਨਾਮੀ ਕਰਨਾ; (ਪੁਆ.) ੨. ਟੱਠ ਵਿਖਾਲਣਾ; ੩. ਖਿਝਾਉਣਾ

**ਡੋ ਡੋ**[0], (ਪੋਠੋ.) [ਸ਼ਬਦਾਨੁ] ਇ. ਕਾਵਾਂ ਨੂੰ ਉਡਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ

-ਡੋ ਡੋ ਕਰਨਾ[0], (ਪੋਠੋ.) ਮੁਹਾ. ਕਾਂ ਉਡਾਉਣਾ

**ਡੋਦਣਾ**, (ਪੋਠੋ.) ਪੁ. ਤੀਵੀਆਂ ਦਾ ਸਿਰ ਉੱਤੇ ਲੈਣ ਵਾਲਾ ਛੋਟਾ ਜਿਹਾ ਕੱਪੜਾ

*-ਡੋਦਣੀ, (ਪੋਠੋ.) ਇ. ਨਿੱਕੀਆਂ ਕੁੜੀਆਂ ਦੇ ਸਿਰ ਦੀ ਨਿੱਕੀ ਜਿਹੀ ਚੁੰਨੀ

**ਡੋਧਕਾ**, ਇ. ਦੋਦਕ (ਜਟਕੀ)

**ਡੋਧੀ**, ਪੁ. ਦੋਧੀ (ਜਟਕੀ)

**ਡੋਨ੍ਹਾ**, ਪੁ. ਡੂਨਾ [ਬਿ.]

**ਡੋਪਹਰ**, ਪੁ. ਦੁਪਹਿਰ (ਜਟਕੀ)

**ਡੋਬ**, [ਡੁੱਬਣਾ] ਪੁ. ੧. ਟੁੱਭੀ, ਗੋਤਾ (ਲੁ. ਕੋ.)
੨. ਗ਼ਸ਼, ਮੂਰਛਾ (ਲਾ. ਕ੍ਰਿ. ਪੈਣਾ)
੩. ਗ਼ਮ (ਬਿ.)
੪. ਦਿਲ ਘਟਣ ਦਾ ਭਾਵ, ਖੋਹੀ (ਪੋਠੋ.)
ਇ. ਦਰਿਆ ਦੀ ਸਤ੍ਹਾ ਦੇ ਹੇਠ ਹੇਠ ਰੁੜ੍ਹਦੀ ਆਉਣ ਵਾਲੀ ਲੱਕੜ ਜਿਸ ਨੂੰ ਕੰਡੇ ਦੇ ਲੋਕੀ ਕੱਢ ਕੇ ਬਾਲਦੇ ਹਨ

**ਡੋੱਬਟਾ**, [ਦੁਪੱਟਾ] ਪੁ. ਇਕ ਕਿਸਮ ਦਾ ਰੇਸ਼ਮੀ ਕਪੜਾ (ਜਟਕੀ)

**ਡੋਬਣਾ**, [ਡੁੱਬਣਾ] ਕ੍ਰਿ. ਸਕ. ੧. ਪਾਣੀ ਆਦਿਕ ਦੇ ਥੱਲੇ ਸੁੱਟਣਾ, ਗ਼ੋਤਾ ਦੇਣਾ, ਗ਼ਰਕ ਕਰਨਾ; ੨. ਤਬਾਹ ਕਰਨਾ

-ਨੱਕ ਡੋਬ ਕੇ ਮਰਨਾ, ਮੁਹਾ. ਬਹੁਤ ਸ਼ਰਮਿੰਦਾ ਹੋਣਾ (ਬਿ.)

-ਨਾਂ ਡੋਬਣਾ, ਮੁਹਾ. ਬਦਨਾਮ ਕਰਨਾ

-ਖੇੜਾ ਡੋਬਣਾ, ਮੁਹਾ. ਸਤਿਆ-ਨਾਸ ਕਰਨਾ, ਤਬਾਹ ਕਰਨਾ

**ਡੋਬਲ**, [ਪ੍ਰਾ. ਦੋੱਬਲ; ਸੰ. दौर्बल्य] ਇ. ਲਿੱਸਾਪਨ (ਜਟਕੀ)

**ਡੋਬਾ**, [ਡੋਬਣਾ] ਪੁ. ੧. ਡੁੱਬਣ ਜਾਂ ਡੋਬਣ ਦੀ ਕਿਰਿਆ ਜਾਂ ਭਾਵ; ੨. ਗੋਤਾ, ਡੁਬਕੀ, ਚੁੱਭੀ; ੩. ਕਲਮ ਨੂੰ ਦਵਾਤ ਵਿਚ ਇਕ ਵਾਰੀ ਡੋਬਣ ਦੀ ਕਿਰਿਆ; ੪. ਡੋਬ, ਗ਼ਸ਼, ਮੂਰਛਾ; ੫. ਤਬਾਹੀ, ਗ਼ਰਕੀ

-ਡੋਬਾ ਪੈਣਾ, ਮੁਹਾ. ਤਬਾਹੀ ਆਉਣਾ

-ਡੋਬਾ ਭਰਨਾ, ਕ੍ਰਿ. ਸਮਾ. ਲਿਖਣ ਲਈ ਕਲਮ ਜਾਂ ਨਿੱਬ ਨੂੰ ਸਿਆਹੀ ਵਿਚ ਡਬੋਣਾ

-ਡੋਬੇ ਆਉਣਾ, ਮੁਹਾ. ਅੱਖਾਂ ਵਿਚ ਅੱਥਰੂ ਆਉਣਾ, ਰੋਣ-ਹਾਕਾ ਹੋਣਾ (ਪੁਆ. ਕੋ.)

-ਡੋਬੇ ਭਰਨਾ, ਮੁਹਾ. ਅੱਖਾਂ ਦਾ ਅੱਥਰੂਆਂ ਨਾਲ ਭਰਨਾ, ਅੱਖਾਂ ਦਾ ਡੁਬਡੁਬਾ ਜਾਣਾ, ਡੋਬੇ ਆਉਣਾ (ਪੁਆ. ਕੋ.)

**ਡੋਬਾ-ਸੋਕਾ**, [ਡੋਬਣਾ+ਸੁਕਾਉਣਾ] ਪੁ. ੧. ਡੋਬਾ ਅਤੇ ਸੋਕਾ, ਬਹੁਤੀ ਵਰਖਾ ਤੇ ਔੜ, ਚੰਗਾ ਮੰਦਾ ਸਮਾਂ; ੨. ਬਿਪਤਾ, ਤਬਾਹੀ, ਬਰਬਾਦੀ (ਬਿ.)

**ਡੋਬੂ**, [ਡੋਬਣਾ] ਪੁ. ੧. ਸਿਆਹੀ ਦਾ ਡੋਬਾ :
"ਕਲਮ ਚੁਕ ਕੇ ਡੋਬੂ ਜਾਂ ਲਾਣ ਲੱਗਾ,
ਡੁੱਬਾ ਮੈਂ ਤੇ ਤਰਿਆ ਖ਼ਿਆਲ ਮੇਰਾ"
੨. ਡੋਬ (ਲਾ. ਕ੍ਰਿ. ਪੈਣਾ)

ਵਿ. ੧. ਬਹੁਤ ਡੂੰਘਾ, ਡੋਬਣ ਵਾਲਾ

**ਡੋਮਨੀ**, ਇ. ਡੂਮਣੀ (ਜਟਕੀ)

**ਡੋਮੜਾ**, ਪੁ. ਡੂਮੜਾ (ਲੁ. ਕੋ)

**ਡੋਮੜੀ**, ਇ. ਡੂਮੜੀ (ਜਟਕੀ)

**ਡੋਰ**,[1] [ਪ੍ਰਾ. ਡੋਰ; ਸੰ. दोर] ਇ. ੧. ਧਾਗਾ, ਵੱਟਿਆ ਹੋਇਆ ਧਾਗਾ ਡੋਰਾ; ੨. ਪਤੰਗ ਉਡਾਉਣ ਵਾਲਾ ਧਾਗਾ; ੩. ਰੱਸੀ

–ਡੋਰ ਸੂਤਣਾ, ਮੁਹਾ. ਕੱਚ ਆਦਿ ਦਾ ਮਾਂਝਾ ਦੇ ਕੇ ਪਤੰਗ ਦੀ ਡੋਰ ਤਿਆਰ ਕਰਨਾ

–ਡੋਰ ਕਿਸੇ ਦੇ ਹੱਥ ਹੋਣਾ, ਮੁਹਾ. ਕਿਸੇ ਦੇ ਵੱਸ ਹੋਣਾ

–ਡੋਰ ਢਿੱਲੀ ਛੱਡਣਾ, ਮੁਹਾ. ਖੁੱਲ੍ਹ ਦੇਣਾ

–ਡੋਰ ਵਾਗ, ਇ. ਲਗਾਮ (ਜਟਕੀ)

–ਬਾਗ ਡੋਰ, (ਪੁਆ.) ਇ. ਵਾਗ ਡੋਰ

–ਵਾਗ ਡੋਰ, ਇ. ੧. ਲਗਾਮ; ੨. ਅਧਿਕਾਰ. ਅਖ਼ਤਿਆਰ

**ਡੋਰ**[2], ਪੁ. ਡੋਰਾਪਨ, ਬੋਲਾਪਨ (ਜਟਕੀ)

–ਡੋਰ ਬੋਰ, ਵਿ. ਵੇਖੋ ਡੌਰ ਭੌਰ :
"ਖੁਲ੍ਹੀ ਅੱਖ ਤੇ ਹੋ ਗਿਆ ਡੋਰ ਬੋਰਾ"
(ਦੀਵਾਨਿ ਕੁਸ਼ਤਾ)

**ਡੋਰਾ**[1], [ਡੋਰ[1]+ਆ] ਪੁ. ੧. ਧਾਗਾ, ਰੱਸੀ, ਸੂਤਲੀ; ੨. ਦੂਤਹੀ ਖੇਸ ਆਦਿ ਦੇ ਪੱਲੇ ਜਾਂ ਕੰਨੀ ਤੇ ਵਗਾਈ ਮੋਟੀ ਤੰਦ; ੩. ਉਹ ਪਰਾਂਦੀ ਜੋ ਲਾੜੀ ਵਿਆਹ ਸਮੇਂ ਪਹਿਨਦੀ ਹੈ; ੪. ਅੱਖ ਵਿਚਲੀ ਬਹੁਤ ਬਰੀਕ ਨਸ ਜੋ ਨਸ਼ੇ, ਗੁੱਸੇ ਜਾਂ ਨੀਂਦ ਤੋਂ ਜਾਗਣ ਸਮੇਂ ਦਿਖਾਈ ਦਿੰਦੀ ਹੈ; ੫. ਕੱਜਲ ਜਾਂ ਸੁਰਮੇ ਦੀ ਧਾਰ; ੬. ਹਲਵਾਈ ਦਾ ਵੱਡਾ ਪੱਲਾ, ਡੋਹਰਾ; ੭. ਖੇਸ ਦੀ ਕੰਨੀ (ਜਟਕੀ)

–ਡੋਰਾ ਦੇਣਾ, ਮੁਹਾ. ਚਾਉਲਾਂ ਆਦਿ ਉੱਤੇ ਗਰਮ ਘਿਉ ਦੀ ਧਾਰ ਪਾਉਣਾ

–ਡੋਰੇ ਪਾਉਣਾ, ਮੁਹਾ. ਵੱਸ ਕਰਨ ਦਾ ਜਤਨ ਕਰਨਾ, ਪ੍ਰੇਮ ਵਿਚ ਫਾਹੁਣ ਦੀ ਕੋਸ਼ਸ਼ ਕਰਨਾ

–ਡੋਰੇ ਪਾਉਣਾ, ਮੁਹਾ. ਵਸ ਵਿਚ ਕਰਨ ਦਾ ਜਤਨ ਕਰਨਾ, ਪ੍ਰੇਮ ਵਿਚ ਫਾਹੁਣ ਦੀ ਕੋਸ਼ਸ਼ ਕਰਨਾ

**ਡੋਰਾ**[2], ਵਿ. ਬੋਲਾ (ਜਟਕੀ)

–ਡੋਰਾ ਮਘ, ਵਿ. ਬੋਲਾ :
"ਡੋਰਾ ਮਘ : ਨਾ ਸੁਣਦੀ ਏ ਨਾ ਬੁਝਦੀ ਏ"
(ਇਕਾਂਗੀ ਵੰਨਗੀਆਂ, ਨੰਦਾ)

**ਡੋਰਾ**[3], ਪੁ. ਡੋਹਰਾ

**ਡੋਰੀ**[1], ਇ. ਡੋਹਰੀ

**ਡੋਰੀ**[2], [ਡੋਰ[1]+ਈ] ਇ. ਰੱਸੀ, ਸੂਤਲੀ; ੨. ਪਤਲੀ ਲੱਜ; ੩. ਪਰਾਂਦੀ; ੪. ਆਸ; (ਲੁ. ਕੋ.) ੫. ਲਗਨ, ਪ੍ਰੀਤ
"ਚਰਨ ਕਮਲ ਸੰਗਿ ਲਾਗੀ ਡੋਰੀ"
(ਨਟ. ਮ. ੫)
੬. ਤਿੱਲੇ ਦੀ ਡੋਰ ਜੋ ਕੈਂਠਿਆਂ ਗਾਨੀਆਂ ਵਿਚ ਪਾਉਂਦੇ ਹਨ

–ਡੋਰੀ ਉਭਰਨਾ, ਮੁਹਾ. ਪਰਸਿੱਧੀ ਹੋਣਾ, ਸ਼ੁਹਰਤ ਹੋਣਾ :
"ਜਗਤ ਵਿਚ ਡੋਰੀ ਉੱਭਰ ਗਈ ਜੋ ਨਾਨਕ ਜੋ ਵੱਡਾ ਭਗਤ ਪੈਦਾ ਹੋਇਆ ਹੈ"
(ਜਨਮ ਸਾਖੀ ਭਾਈ ਬਾਲਾ)

–ਡੋਰੀ ਖੁਲ੍ਹੀ ਛੱਡਣਾ, ਮੁਹਾ. ਖੁਲ੍ਹੀ ਛੁੱਟੀ ਦੇਣਾ

–(ਕਿਸੇ ਤੇ) ਡੋਰੀ ਛੱਡਣਾ, ਮੁਹਾ. ਕਿਸੇ ਤੇ ਨਿਰਭਰ ਹੋਣਾ

–ਡੋਰੀ ਫਰਾਹੁਣਾ, (ਪੁਆ.) ਕ੍ਰਿ. ਸਕ. ਖੂਹ ਵਿਚ ਲੱਜ ਸੁੱਟਣਾ

–(ਕਿਸੇ ਤੇ) ਡੋਰੀ ਰੱਖਣਾ, ਮੁਹਾ. ਕਿਸੇ ਦਾ ਭਰੋਸਾ ਤੱਕਣਾ,

–ਗੜਵੀ ਡੋਰੀ, ਇ. ਬੰਗੜੇ ਵਾਲੀ ਗੜਵੀ ਅਤੇ ਸੂਤਲੀ (ਜੋ ਬਹੁਤ ਛੂਤ ਛਾਤ ਮੰਨਣ ਵਾਲੇ ਲੋਕ ਆਪਣੇ ਪਾਸ ਰਖਦੇ ਹਨ)

**ਡੋਰੀਆ**[1], [ਡੋਰ[1]+ਈਆ] ਪੁ. ਕੁੱਤਿਆਂ ਨੂੰ ਪਾਲਣ ਵਾਲਾ
(ਲੁ. ਕੋ.)

**ਡੋਰੀਆ**[2], [ਡੋਰੀ[2]+ਆ] ਪੁ. ਇਕ ਕਿਸਮ ਦਾ ਬਰੀਕ ਡੋਰੀਦਾਰ ਕਪੜਾ

–ਰਿਬਨ ਡੋਰੀਆ, ਪੁ. ਇਕ ਪਰਕਾਰ ਦਾ ਪਤਲਾ ਕਪੜਾ ਜਿਸ ਦੇ ਵਿਚ ਰਿਬਨ ਵਰਗੀਆਂ ਚਮਕੀਲੀਆਂ ਧਾਰੀਆਂ ਹੁੰਦੀਆਂ ਹਨ

**ਡੋਲ**[1], ਇ. ਇਕ ਪਰਕਾਰ ਦੀ ਬੇਰੀ ਜਿਸਦੇ ਫਲ ਮੋਟੇ ਤੇ ਮਿੱਠੇ, ਧੜ ਮੋਟਾ ਤੇ ਕਦ ਉੱਚਾ ਹੁੰਦਾ ਹੈ, ਇਸ ਦੀ ਲੱਕੜ ਇਮਾਰਤਾਂ ਵਿਚ ਵਰਤੀ ਜਾਂਦੀ ਹੈ (ਕਾ.)

**ਡੋਲ**[2], [ਟ. ਕ. ਅਰ. ਦਲਵ دلو =ਡੋਲ] ਪੁ. ੧.ਖੂਹ ਵਿੱਚੋਂ ਪਾਣੀ ਕੱਢਣ ਵਾਲਾ ਲੋਹੇ ਜਾਂ ਪਿੱਤਲ ਦਾ ਚੌੜੇ ਮੂੰਹ ਵਾਲਾ ਇਕ ਭਾਂਡਾ; ੨. ਕੀਫ ਦੀ ਸ਼ਕਲ ਦਾ ਖ਼ਰਾਸ ਦਾ ਦਾਣੇ ਪਾਉਣ ਵਾਲਾ ਭਾਂਡਾ, ਟਾਪਾ

**ਡੋਲ**[3], [ਡੋਲਣਾ] ਇ. ਤੁਰਨ ਫਿਰਨ ਕਰਕੇ ਫੋੜੇ ਜਾਂ ਫੱਟ ਵਾਲੀ ਥਾਂ ਤੇ ਆਈ ਸੋਜ; ੨. ਹਰਕਤ, ਹਿਲਜੁਲ
(ਲਾ. ਕ੍ਰਿ. ਪੈਣਾ)

**ਡੋਲਚਾ**, [ਡੋਲ[2]+ਚਾ] ਪੁ. ਛੋਟਾ ਡੋਲ

**ਡੋਲਚੀ**, (ਡੋਲ[2]+ਚੀ] ਇ. ਨਿੱਕਾ ਡੋਲ; ੨. ਏਕਾ
(ਲੁ. ਕੋ.)

**ਡੋਲਚੂ**, [ਡੋਲ[2]+ਚੂ] ਪੁ. ਛੋਟਾ ਡੋਲ

**ਡੋਲਣਾ**, [ਪ੍ਰਾ. ਡੋਲ; ਸੰ. ਦੋਲ√ਦੁਲ=ਹਿਲਣਾ+ਣਾ] ਕ੍ਰਿ. ਅਕ. ਥਿਰ ਨਾ ਰਹਿਣਾ

–ਡੋਲਣ ਖੇੜੀਏ ਚੜ੍ਹਨਾ, (ਪੋਠੋ.) ਮੁਹਾ. ਦੁਵਿਧਾ ਵਿਚ ਹੋਣਾ

–ਡੱਕੇ ਡੋਲੇ ਖਾਣਾ: ਮੁਹਾ. ੧. ਡਗਮਗਾਉਣਾ;
੨. ਬੇਚੈਨ ਹੋਣਾ; ਅਵਾਰਾ ਫਿਰਨਾ

–ਡੱਕੇ ਡੋਲੇ ਖਾਣੇ, ਮੁਹਾ. ਨਿਆਸਰੇ ਹੋ ਕੇ ਇਧਰ ਉਧਰ ਭਟਕਣਾ

ਡੋਲਣਾ, [ਡੋਲ²+ਣਾ] ਪੁ. ਦੁੱਧ ਚੋਣ ਵਾਲਾ ਮਿੱਟੀ ਦਾ ਭਾਂਡਾ

–ਡੋਲਣੀ, ਇ. ਛੋਟਾ ਡੋਲਣਾ

ਡੋਲ੍ਹਣਾ, [ਡੁਲ੍ਹਣਾ] ਕ੍ਰਿ. ਸਕ. ਵੀਟਣਾ, ਗਿਰਾਉਣਾ, ਸੁੱਟਣਾ, ਵਗਾਉਣਾ, ਰੋੜ੍ਹਨਾ

ਡੋਲਨਾ, ਕ੍ਰਿ. ਅਕ. ਵੇਖੋ ਡੋਲਣਾ :
"ਡੋਲਨ ਤੇ ਰਾਖਹੁ ਪ੍ਰਭੂ" (ਬਾਵਨ)

ਡੋਲਨੀ, [ਡੋਲ²+ਨੀ] ਇ. ਰਿੜਕਣ ਦੀ ਚਾਟੀ, ਉਹ ਮਟਕੀ ਜਿਸ ਵਿਚ ਦਹੀਂ ਪਾ ਕੇ ਰਿੜਕੀਦਾ ਹੈ :
"ਮਾਇਆ ਡੋਲਨੀ ਪਵਨ ਝਕੋਲਨਹਾਰ"
(ਸ. ਕਬੀਰ)

ਡੋਲਵਾਂ, [ਡੋਲਣਾ] ਵਿ, ਡੋਲਣ ਵਾਲਾ, ਅਸਥਿਰ :
"ਪਰ ਇਸ ਪੱਖਵਾਦ ਤੋਂ ਉਰੇਰੀ ਸਾਂਝ ਸਬੰਧੀ ਬੁਲ੍ਹੇ ਦਾ ਆਪਣਾ ਘੜਾ ਡੋਲਵਾਂ ਹੈ"
(ਬੁਲ੍ਹੇ ਸ਼ਾਹ ਅੰਕ, ਪੰਜਾਬੀ ਦੁਨੀਆਂ)

ਡੋਲਾ¹, [ਹਿੰ. डोला, ਹਿੰ डोला∠ਪ੍ਰਾ. डोला, दोला ਸੰ. दोला,हिन्दोल=ਝੂਲਣਾ] ਪੁ. ੧. ਇਕ ਕਿਸਮ ਦੀ ਪਾਲਕੀ, ਪੀਨਸ. ਡੋਲੀ; ੨. ਧੀ ਦਾ ਸਾਕ;
(ਲਾ. ਕ੍ਰਿ. ਦੇਣਾ, ਲੈਣਾ)
੩. ਡੋਲੀ ਵਿਚ ਬੈਠੀ ਲਾੜੀ; ੪. ਡੋਲੀ ਨਾਲ ਗਈ ਨਾਇਣ ਦਾ ਲਾਗ

-ਡੋਲਾ ਤੋਰਨਾ, ਮੁਹਾ. ਵਿਆਹ ਮਗਰੋਂ ਲੜਕੀ ਨੂੰ ਵਿਦਾ ਕਰਨਾ

–ਡੋਲੇ ਚੜ੍ਹਨਾ, ਮੁਹਾ. ਵਿਆਹ ਤੋਂ ਮਗਰੋਂ ਲੜਕੀ ਦਾ ਪਹਿਲੀ ਵਾਰ ਸਹੁਰੇ ਜਾਣ ਲਈ ਪਾਲਕੀ ਵਿਚ ਬੈਠਣਾ

–ਡੋਲੇ ਪਾਉਣਾ, ਮੁਹਾ. ਧੀ ਦਾ ਵਿਆਹ ਕਰਕੇ ਉਸ ਨੂੰ ਟੋਰਨਾ (ਬਿ.)

ਡੋਲਾ², [ਡੋਲ,+ਆ] ਪੁ. ਲੱਸੀ ਵਾਲਾ ਝੱਕਰਾ

ਡੋਲੀ, (ਪੋਠੋ.) ਇ. ਛੋਟਾ ਡੋਲਾ, ਝਾਬ

ਡੋਲੀ¹, [ਡੋਲ (ਾ)¹+ਈ] ਇ. ੧. ਪਾਲਕੀ, ਪੀਨਸ; ੨. ਖਾਣ ਪੀਣ ਦੀਆਂ ਚੀਜ਼ਾਂ ਰੱਖਣ ਵਾਲੀ ਜਾਲੀਦਾਰ ਅਲਮਾਰੀ; ੩. ਛੋਟਾ ਛਿੱਕੂ; ੪. ਡੋਲੂ⁰

–ਡੋਲੀ ਆਉਣਾ, ਮੁਹਾ. ੧. ਵਿਆਹ ਪਿਛੋਂ ਕੁੜੀ ਦਾ ਪਹਿਲੀ ਵਾਰ ਪਤੀ ਦੇ ਘਰ ਆਉਣਾ; ੨. ਲੜਕੀ ਦੀ ਸ਼ਾਦੀ ਲੜਕੇ ਵਾਲੇ ਦੇ ਘਰ ਆ ਕੇ ਕਰਨਾ

–ਡੋਲੀ ਚੜ੍ਹਨਾ, ਮੁਹਾ. ਵਿਆਹ ਮਗਰੋਂ ਲਾੜੀ ਦਾ ਡੋਲੀ ਵਿਚ ਸਵਾਰ ਹੋ ਕੇ ਵਿਦਾ ਹੋਣਾ

ਡੋਲੀ ਤੋਰਨਾ, ਮੁਹਾ. ਵਿਆਹ ਪਿੱਛੋਂ ਲੜਕੀ ਨੂੰ ਤੋਰਨਾ

ਡੋਲੀ,² [ਡੋਲਣਾ] ਇ. ਉਹ ਬੰਦਾ ਜਿਸ ਨੂੰ ਭੂਤ ਆਦਿ ਚੰਬੜਿਆ ਹੋਵੇ (ਲਾ. ਕ੍ਰਿ. ਖੇਲ੍ਹਣਾ)

ਡੋਲੂ⁰, [ਡੋਲ²+ਉ] ਪੁ. ੧. ਛੋਟਾ ਕਮੰਡਲ;
੨. ਮੁੱਠੇ ਵਾਲੀ ਟੋਕਰੀ ਜਿਸ ਵਿਚ ਫਲ ਸਬਜ਼ੀ ਰੱਖਦੇ ਹਨ

ਡੋੜ, ਵਿ. ਦੂਹਰਾ (ਜਟਕੀ)

ਡੋੜ੍ਹਾ, ਪੁ. ਦੋਹੜਾ (ਜਟਕੀ)

ਡੌ, ਡੌਂ, ] ਪੁ. ੧. ਡਉਂ; ੨. ਅੱਚਵੀ, ਕਾਹਲ, ਅਸ਼ਾਂਤੀ

–ਡੌ ਉੱਠਣਾ, ਮੁਹਾ. ਦਿਲ ਦਾ ਉਬਾਲੇ ਖਾਣਾ, ਦਿਲ ਵਿਚ ਘਬਰਾਹਟ ਹੋਣਾ, ਉਤਾਵਲ ਹੋਣਾ, ਅੱਚਵੀ ਲੱਗਣਾ

ਡੌਹਲਾ, ਪੁ. ਡੌਲਾ (ਸ਼ਾਹਪੁਰੀ)

ਡੌਹਲੀ, [ਡੌਹਲ (ਾ)+ਈ] ਪਸ਼ੂ ਦੀ ਰਾਂਦ (ਸ਼ਾਹਪੁਰੀ)

ਡੌਂਕਲ⁰, ਵਿ. ਬੁੱਧੂ, ਮੂਰਖ

ਡੌਂਡਕੀ, ਇ. ਵੇਖੋ ਡੌਂਡੀ :
(ਲਾ. ਕ੍ਰਿ. ਪਿੱਟਣਾ, ਪਿਟਾਉਣਾ) (ਪੁਆ. ਕੋ.)

–ਡੌਂ ਡੌਂ ਕਰਨਾ, ਮੁਹਾ. ਢੰਡੋਰਾ ਦੇਣਾ, ਨਸ਼ਰ ਕਰਨਾ (ਬਿ.)

ਡੌਂਡੀ¹, [ਡੌਂਡੀ] ਇ. ਛੋਟੀ ਬੇੜੀ, ਛੋਟੀ ਕਿਸ਼ਤੀ (ਲੁ. ਕੋ.)

ਡੌਂਡੀ², [ਸ਼ਬਦਾਨੁ.] ਇ. ੧. ਡੱਫ; (ਮ. ਸਿੰ.)
੨. ਢੰਡੋਰਾ, ਮੁਨਾਦੀ
(ਲਾ. ਕ੍ਰਿ. ਪਿੱਟਣਾ, ਫੇਰਨਾ)

ਡੌ ਡੌ, ਇ. ਵੇਖੋ ਡੌ ਡੌ (ਪੁਆ. ਕੋ.)

ਡੌਂਡੌਂ, [ਸ਼ਬਦਾਨੁ.] ਇ. ਢੋਲ ਦੇ ਵੱਜਣ ਦੀ ਆਵਾਜ਼, ਡਮਡਮ
"ਡੌਂ ਡੌਂ ਇਸ਼ਕ ਨਗਾਰੇ ਵਜਦੇ, ਆਸ਼ਕ ਵੇਖ ਉਤੇ ਵਲ ਭਜਦੇ" (ਬੁਲ੍ਹੇ ਸ਼ਾਹ)

ਡੌਂ ਡੌਂ ਕਰਨਾ, ਕ੍ਰਿ, ਸਮਾ. ਢੋਲ ਪਿੱਟਣਾ, ਢੋਲ ਵਜਾ ਕੇ ਨਸ਼ਰ ਕਰਨਾ

ਡੌਢ, ਪੁ. ਛਿੱਦਾ ਛਿੱਦਾ ਬੁਣਿਆ ਹੋਇਆ ਕਪੜਾ (ਜਟਕੀ)

ਡੌਣੀ, [ਪ੍ਰਾ. दोणी; ਸੰ. द्रोणी] ਇ. ਛੋਟੀ ਬੇੜੀ, ਛੋਟੀ ਕਿਸ਼ਤੀ

ਡੌਰ, (ਲਹਿੰ.) ਪੁ, ਡਾਂਵਰ (ਮਕੜੀ) (ਜਟਕੀ)

ਡੌਰ ਭੌਰ, [ਡੌਰ∠ਡੌਰਾ=ਬੋਲਾ+ਭੌਰ∠ਬੌਰਾ]
ਵਿ. ਹੈਰਾਨ, ਘਾਬਰਿਆ ਹੋਇਆ
ਕ੍ਰਿ. ਵਿ. ਹੈਰਾਨ ਪਰੇਸ਼ਾਨ

**ਡੌਰ ਭੌਰਾ**, ਵਿ. ਵੇਖੋ ਡੌਰ ਭੌਰ :
"ਕੀਤਾ ਜਗ ਦੇ ਚਾਲਿਆਂ ਡੌਰ ਭੌਰਾ,
ਕਿਤੇ ਵਸ ਮੇਰੇ ਆਸ ਪਾਸ ਮੁਸ਼ਫ਼ਕ"
(ਦੀਵਾਨਿ ਕੁਸ਼ਤਾ, ਕੁਸ਼ਤਾ)

**ਡੌਰਾ ਭੌਰਾ**, ਵਿ. ਡੌਰ ਭੌਰ

**ਡੌਰੂ**, [ਹਿੰ. ਡਮਰੂ ∠ਸੰ. ਡਮਰੂ] ਪੁ. ੧. ਡਮਰੂ, ਡਬਰੂ, ਡੁਗਡੁਗੀ; ੨. ਝੱਲਾ, ਕਮਲਾ

**–ਡੌਰੂ ਮੇਲ**, ਪੁ. ਮੂਰਖ, ਝੱਲਾ

**ਡੌਲ**, [ਟ. ਕ. ਹਿੰ. ਮਰਾ. ਬੰਗ. ਉੜੀ. ਨੇਪਾ. ਢੌਲ; ਸਿੰ. ਡੌਲੁ; ਗੁ. ਡੌਲ;] ਇ. ੧. ਸ਼ਕਲ, ਬਣਾਵਟ; ੨. ਸਜਾਵਟ, ਸੋਭਾ; ੩. ਤਰਕੀਬ, ਢੰਗ, ਜੁਗਤ, ਤਰੀਕਾ, ਵਿਧ; ੪. ਕਿਆਰੇ ਦੀ ਵੱਟ, ਬੰਨਾ; ੫. ਹਾਲ : ਜਿਵੇਂ "ਕੀ ਡੌਲ ਹੈ" ਅਰਥਾਤ ਕੀ ਹਾਲ ਹੈ (ਮ. ਸਿੰ.)
(ਲਾ. ਕ੍ਰਿ. ਡੌਲਣਾ, ਬਣਾਉਣਾ, ਬੰਨ੍ਹਣਾ)

**–ਡੌਲ ਡਾਲ**, ਇ. ਸਰੀਰਕ ਬਣਤਰ, ਡੀਲ ਡੌਲ : ਕੱਦ ਬੁੱਤ,
"ਡੌਲ ਡਾਲ ਤੇ ਚਾਲ ਦੀ ਲਟਕ ਸੁੰਦਰ" (ਹੀ. ਵਾ.)

**–ਡੀਲ ਡੌਲ**, ਇ. ਸਰੀਰਕ ਬਣਤਰ, ਕੱਦ ਬੁੱਤ

**–ਵੱਟ ਡੌਲ**, ਇ. ਵੱਟ ਬੰਨਾ

**ਡੌਲਣਾ**, [ਡੌਲ+ਣਾ] ਕ੍ਰਿ. ਸਕ. ੧. ਘੜਨਾ, ਬਣਾਉਣਾ, ਸ਼ਕਲ ਦੇਣਾ; ੨. ਵਿਉਂਤ ਬਣਾਉਣਾ (ਬਿ.) ਢਾਂਚਾ ਖੜਾ ਕਰਨਾ, ਨਕਸ਼ਾ ਤਿਆਰ ਕਰਨਾ

**–ਡੌਲਦਾਰ**, ਵਿ. ਸ਼ਕਲਦਾਰ

**ਡੌਲਨਾ**, ਕ੍ਰਿ. ਸਕ. ਵੇਖੋ ਡੌਲਣਾ (ਕਾ.)

**ਡੌਲਾ**[1], ਪੁ, ੧. ਬਾਂਹ ਦਾ ਕੂਹਣੀ ਅਤੇ ਮੋਢੇ ਵਿਚਕਾਰਲਾ ਹਿੱਸਾ; ੨. ਪਸ਼ੂ ਦੀ ਅਗਲੀ ਲੱਤ ਦਾ ਉਪਰਲਾ ਹਿੱਸਾ

**–ਡੌਲੇ ਫਰਕਣਾ**, ਮੁਹਾ. ਗੁੱਸਾ ਚੜ੍ਹਨਾ, ਜੋਸ਼ ਆਉਣਾ, ਤਾਕਤ ਮਹਿਸੂਸ ਹੋਣਾ

**–ਡੌਲੇ ਬਜਾਉਣਾ (ਵਜਾਉਣਾ)** ਮੁਹਾ. ਥਾਪੀ ਮਾਰਨਾ, ਲਲਕਾਰਨਾ (ਪੁਆ. ਕੋ.)

**–ਡੌਲੇ ਬਣਾਉਣਾ**, ਮੁਹਾ. ਕਸਰਤ ਰਾਹੀਂ ਡੌਲੇ ਜ਼ਜ਼ਬੂਤ ਕਰਨਾ

**ਡੌਲਾ**[2], ਇ. ਇਕ ਕਿਸਮ ਦੀ ਮੱਛੀ



# ਢ

**ਢ**, ਪੁ. ਪੰਜਾਬੀ ਵਰਣਮਾਲਾ ਦਾ ਉਨੀਵਾਂ ਅਤੇ ਟਵਰਗ ਦਾ ਚੌਥਾ ਅੱਖਰ ਜਿਸ ਦਾ ਉਚਾਰਣ-ਸਥਾਨ ਮੂਰਧਾ ਹੈ; ਢੱਢਾ

**ਢਉਗਣਾ**, [ਢਉ=ਢਾਈ+ਗਣਾ=ਗੁਣਾ] ਵਿ. ਢਾਈ ਗੁਣਾ

**ਢਉਣਾ**, ਵਿ. ਢੌਣਾ[1]

**ਢਉਂ**, [ਹਿੰ. ਢੂ, ਫਊ=ਹੱਟਾ ਕੱਟਾ] ਵਿ. ਕਮਲਾ, ਝੱਲਾ ਪਾਗਲ (ਪੁਆ. ਕੋ.)

**ਢਉਆ**[1], [ਹਿੰ. ਢੱਬੂ, ਢਬੁਆ, ਢਿਬੁਆ; ਮਾਰਵਾੜੀ, ਢਬੂਆ=ਪੈਸਾ] ਪੁ. ੧. ਪੈਸਾ, ਧੇਲਾ. (ਪੁਆ. ਕੋ.) ੨. ਤਾਂਬੇ ਦਾ ਇਕ ਪੁਰਾਣਾ ਸਿੱਕਾ ਜੋ ਅੱਧੇ ਆਨੇ ਦੇ ਬਰਾਬਰ ਸੀ (ਕਾ.)

**ਢਉਆ**[2], [ਢਾਵਾਂ] ਪੁ. ਮੋਟੀ ਤੇ ਗੋਲ ਘੜੀ ਹੋਈ ਠੀਕਰੀ ਜਿਸ ਨਾਲ ਬਚੇ ਖੇਡਦੇ ਹਨ, ਢਾਵਾਂ

**ਢਈ**[1], [ਢਹਿਣਾ] ਇ. ਡਿੱਗਣ ਦਾ ਭਾਵ ਜਾਂ ਕਿਰਿਆ

**ਢਈ**[2], [ਹਿੰ, ਢਈ] ਇ. ਅੜਕੇ ਬਹਿ ਜਾਣ ਦਾ ਭਾਵ, ਧਰਨਾ

–ਢਈ ਦੇਣਾ, ਮੁਹਾ. ੧. ਜਮਕੇ ਬਹਿਣਾ; ੨. ਪਰਾਹੁਣੇ ਦਾ ਇਤਨੀ ਦੇਰ ਬੈਠੇ ਰਹਿਣਾ ਕਿ ਘਰ ਵਾਲੇ ਨੂੰ ਰੋਟੀ ਖੁਆਣੀ ਪਵੇ (ਆਮ ਕਰਕੇ ਬਹੁ-ਵਚਨ "ਢਈਆਂ ਦੇਣਾ" ਵਰਤਿਆ ਜਾਂਦਾ ਹੈ (ਲੁ.ਕੋ.)

**ਢਈਆ**, [ਢਈ=ਆ+ਆ] ਪੁ. ੧. ਢਾਈ ਦਾ ਪਹਾੜਾ ੨. ਢਾਈ ਸੇਰ ਦਾ ਵੱਟਾ ਜਾਂ ਵਜ਼ਨ; ੩. ਜੋਤਸ਼ ਅਨੁਸਾਰ ਢਾਈ ਸਾਲ ਦੀ ਸ਼ਨਿੱਚਰ ਦੀ ਦਸ਼ਾ ਜੋ ਮਨਹੂਸ ਮੰਨੀ ਜਾਂਦੀ ਹੈ; ੪. ਜੋੜੀ ਦਾ ਇਕ ਤਾਲ;
੫. ੧੫ ਕੱਤਕ ਤੋਂ ੨੫ ਕੱਤਕ ਦਾ ਵਿਚਕਾਰਲਾ ਸਮਾਂ ਜੋ ਬਿਜਾਈ ਵਾਸਤੇ ਬਹੁਤ ਚੰਗਾ ਗਿਣਿਆ ਜਾਂਦਾ ਹੈ (ਮ.ਸਿੰ.)

–ਆਈ ਢਈਏ ਦੀ ਰਾਹੀ,
ਜੱਟੇ ਮਾਂ ਭੜੋਲੇ ਪਾਈ, } (ਪੋਠੋ) ਅਖੌ.
ਢਈਏ ਦੇ ਦਿਨਾਂ ਵਿਚ ਜੱਟ ਨੂੰ ਮਰਨ ਦੀ ਵੀ ਵਿਹਲ ਨਹੀਂ ਹੁੰਦੀ

**ਢਈਯਾ**, ਪੁ. ਵੇਖੋ ਢਈਆ

**ਢਸਰ**, [ਹਿੰ. ਟਸਰ ਮਸਰ=ਢਿੱਲ] ਇ. ਢਿਲ, ਆਲਸ, ਹੁਜਤ (ਪੁਆ.ਕੋ.)

–ਢਸਰ ਮਸਰ ਇ. ਟਸਰ ਮਸਰ (ਪੁਆ. ਕੋ.)

–ਢਸਰਾ ਮਸਰਾ, ਪੁ. ਟਸਰ ਮਸਰ (ਪੁਆ.ਕੋ.)

–ਢਸਰਾ ਮਸਰਾ ਲਾਉਣਾ, ਮੁਹਾ. ਬਹਾਨਾ ਕਰਨਾ, ਹੁਜਤ ਕਰਨਾ (ਪੁਆ. ਕੋ.)

**ਢਹ**, [ਢਹਿਣਾ] ਇ. ਢਾਹ (ਕਾ.)

**ਢਹਾ**[1], [ਢਹਿਣਾ] ਪੁ. ਵੇਖੋ ਢਾਹਾ[1] (ਕਾ.)

**ਢਹਾ**[2], [=ਥਹੁ∠ਪ੍ਰਾ. ਥਾਣ; ਸੰ. ਸ੍ਥਾਨ] ਪੁ. ੧. ਆਸਰਾ, ਓਟ; "ਸੇ ਲੈਂਦੇ ਢਹਾ ਫਿਰਾਹੀ" (ਵਾਰ ਗਉ. ੧. ਮ. ੪)
੨. ਦਾਉ-ਪੇਚ (ਕਾ.)

–ਢਹੇ ਚੜ੍ਹਨਾ, ਅੱਡੇ ਚੜ੍ਹਨਾ

–ਢਹੇ ਚਾੜ੍ਹਨਾ, ਮੁਹਾ. ਅੱਡੇ ਚਾੜ੍ਹਨਾ, ਦਾਉ ਵਿਚ ਫਸਾਉਣਾ

**ਢਹਾ**[3], ਪੁ. ਛੱਜ ਬਣਾਉਣ ਵਾਲੀ ਇੱਕ ਨੀਚ ਜਾਤੀ

–ਢਹੀ, ਇ. ਢਹਾ ਜਾਤੀ ਦੀ ਤੀਵੀਂ

–ਢਹੇਣ, ਇ. ਢਹਾ ਜਾਤੀ ਦੀ ਤੀਵੀਂ

**ਢਹਾਂ**, ਕ੍ਰਿ. ਵਿ. ਹਿਠਾਹਾਂ (ਪੁਆ. ਕੋ.)

**ਢਹਾਈ**, [ਢਾਹੁਣਾ] ਇ. ੧. ਢਹਿਣ ਦਾ ਭਾਵ, ਕੁਸ਼ਤੀ ਵਿਚ ਪਿੱਠ ਲੱਗਣ ਦਾ ਭਾਵ, ੨. ਢਾਹੁਣ ਦਾ ਕੰਮ (ਲੁ.ਕੋ.)

–ਢਹਾਈ ਖਾਣਾ, ਮੁਹਾ. ਪਿੱਠ ਲੁਆਉਣਾ (ਲੁ.ਕੋ.)

**ਢਹਿ**, ਇ. ਢਾਹ

**ਢਹਿਣਾ**, [ਹਿੰ. ਢਹਨਾ, ਫੈਨਾ] ਕ੍ਰਿ. ਅਕ. ੧. ਡਿੱਗਣਾ, ਗਿਰਨਾ; ੨. ਕੁਸ਼ਤੀ ਵਿਚ ਪਿੱਠ ਲਗਣਾ; ੩. ਬਰਬਾਦ ਹੋਣਾ, ਨਾਸ਼ ਹੋਣਾ;
(ਪੋਠੋ) ੪. ਬਹੁਤਾ ਗਲ ਜਾਣਾ (ਦਾਲ ਚਾਵਲ ਆਦਿ)
੫. ਸਖ਼ਤੀ ਤਿਆਗ ਕੇ ਨਰਮ ਹੋਣਾ:
"ਲੋਹਾ ਮਾਰਿਣ ਪਾਈਐ ਢਹੈ ਨ ਹੋਇ ਕਪਾਸ" (ਵਾਰ ਮਾਝ ਮ. ੧)

–ਢਹਿ ਜਾਣਾ, ਵਿ. ਟੁੱਟ ਪੈਣਾ (ਜ਼ਨਾਨੀਆਂ ਦੀ ਗਾਲ੍ਹ)

–ਢਹਿ ਜਾਣਾ (ਪੋਠੋ.) ਪੁ. ਬਹੁਤ ਗਲ ਜਾਣਾ (ਦਾਲ ਚਾਉਲ ਆਦਿ ਦਾ)

–ਢਹਿ ਟੁਰਨਾ, [ਪੋਠੋ] ਮੁਹਾ. ਆਜਜ਼ੀ ਕਰਨਾ, ਹਲੀਮ ਹੋਣਾ, ਨੀਵਾਂ ਹੋਣਾ :
"ਢਹਿ ਟੁਰਾਂ ਨਾ ਮਰਦ ਕਹਾਵਾਂ,
ਜੇ ਚੁਕ ਕਰਾਂ ਹਲੀਮੀ" (ਸੈਫ਼)

–ਢਹਿ ਢੇਰੀ ਹੋਣਾ, ਮੁਹਾ. ਡਿਗ ਕੇ ਮਰ ਜਾਣਾ, ਨਸ਼ਟ ਹੋ ਜਾਣਾ :
"ਆਜ਼ਮ ਇਸਮ ਮੁਬਾਰਕ ਪੜ੍ਹਿਆ,
ਸ਼ੇਰ ਹੋਏ ਢਹਿ ਢੇਰੀ" (ਸੈਫ਼)

–ਢਹਿੰਦਾ ਖੜ੍ਹਦਾ ਕ੍ਰਿ. ਵਿ. ਡਿਗਦਾ ਢਹਿੰਦਾ, ਡਿੱਕੋ ਡੋਲੇ ਖਾਂਦਾ, ਲੜਖੜਾਉਂਦਾ ਹੋਇਆ

–ਵਹਿੰਦਾ ਡਿਗਦਾ, ਕ੍ਰਿ. ਵਿ. ਔਖਾ ਸੌਖਾ ਹੋ ਕੇ
–ਵਹਿੰਦੀ ਕਲਾ, ਇ. (ਮਨ ਦੀ] ਡਿਗਦੀ ਹਾਲਤ, ਤਨੱਜ਼ਲ, ਗਿਰਾਵਟ, ਅਧੋਗਤੀ, ਪਤਨ
–ਵਹਿੰਦੀਆਂ ਕਲਾਂ ਵਿਚ ਜਾਣਾ, ਮੁਹਾ. ਅਧੋਗਤੀ ਵਲ ਜਾਣਾ, ਉਤਸਾਹ ਘਟ ਜਾਣਾ
–ਡਿਗਦਾ ਵਹਿੰਦਾ, ਕ੍ਰਿ. ਵਿ. ਔਖਾ ਸੌਖਾ ਹੋ ਕੇ
–ਪੈਰੀਂ ਵਹਿਣਾ. ਮੁਹਾ. ਸ਼ਰਨੀ ਆਉਣਾ
**ਵਹੀ**, ਇ. ਅੜਿੱਕੇ-ਬਾਜ਼ੀ, ਧੱਕਾ
–ਵਹੇ ਚੜ੍ਹਨਾ, ਮੁਹਾ. ੧. ਕਾਬੂ ਆ ਜਾਣਾ; ਸ਼ਿਕਾਰ ਹੋਣਾ
**ਵਕ**[1], [ਹਿੰ. ਫ਼ਾਕ] ਪੁ. ੧. ਕੇਸੂਆਂ ਦਾ ਦਰਖ਼ਤ, ਛਿੱਛਰਾ, ਪਲਾਹ; ੧. ਛਿਛਰਿਆਂ ਦਾ ਜੰਗਲ
–ਵਕ ਪਲਾਹ, ਪੁ. ਵੱਕ ਦਾ ਰੁਖ
**ਵਕ**[2], ਪੁ. ਪੰਜਾਬ ਦੇ ਇਕ ਇਲਾਕੇ ਦਾ ਨਾਂ (ਲੁ. ਕੋ.)
**ਵਕ**[3], [ਮੁਲ. ਵਕਣ=ਕੈਦ ਕਰਨਾ ਟ.ਕ. ਡੱਕਣਾ=ਰੋਕਣਾ] ਇ. ੧. ਦੁਸ਼ਮਣ ਦਾ ਜ਼ਮਾਨਤ ਵਜੋਂ ਰੱਖਿਆ ਬੰਦਾ, ਬਰਗਮਾਲ; ਛੰਧੂਆ
(ਮਰਦ ਔਰਤ ਦੋਹਾਂ ਲਈ ਵਰਤਦੇ ਹਨ) (ਲੁ. ਕੋ.)
੨. ਕੈਦੀ (ਕੇਵਲ ਮਰਦ ਲਈ) (ਜਟਕੀ)
੩. ਸ਼ਿਕਾਰ (ਸ਼ਾਹ ਪੁਰੀ)
੪. ਕਾਂਜੀ ਹੌਜ਼, ਫਾਟਕ (ਜਟਕੀ)
੫. ਸ਼ੇਰ ਦੀ ਗ਼ਾਰ
**ਵੱਕ**[1], ਇ. ਵੱਗ (ਪੁਆ. ਕੋ.)
**ਵੱਕ**[2], (ਪੋਠੋ) ਇ. ਟਿੱਬਾ, ਟਿੱਲਾ .
"ਮੱਕ ਦੋ ਟਕ ਇਕ ਖਾ ਦੂਜੀ ਤਕ, ਤੀਜੀ ਬੰਨ੍ਹ ਲੱਕ ਤਾਂ ਚੜ੍ਹੀਂ ਵੱਕ"
**ਵਕਣ**[1], (ਮੁਲ) [ਡੱਕਣਾ] ਕ੍ਰਿ. ਸਕ, ਕੈਦ ਕਰਨਾ, ਡੱਕਣਾ (ਜਟਕੀ)
**ਵਕਣ**[2], ਕ੍ਰਿ. ਸਕ. ਵੱਕਣਾ (ਜਟਕੀ)
**ਵਕਣ**[3], ਪੁ. ਵੱਕਣ (ਜਟਕੀ)
**ਵੱਕਣ**, [ਵੱਕਣਾ] ਪੁ. ੧. ਧਾਤ ਦਾ ਚੱਪਣ ਜਿਸ ਨਾਲ ਭਾਂਡੇ ਦਾ ਮੂੰਹ ਵਕਦੇ ਹਨ; ੨. ਦਵਾਤ ਆਦਿ ਦਾ ਪੇਚਦਾਰ ਵਕਣਾ
**ਵੱਕਣਾ**, ਪੁ. ਵੱਕਣ
–ਵੱਕਣੀ, ਇ. ਛੋਟਾ ਵੱਕਣ
**ਵੱਕਣਾ**, [ਹਿੰ. ਫ਼ਾਕਨਾ] ਕ੍ਰਿ. ਸਕ. ੧. ਕੱਜਣਾ, ੨. ਵੱਕਣ ਦੇ ਕੇ ਬੰਦ ਕਰਨਾ; ੩. ਲੁਕਾਉਣਾ
–ਵੱਕ ਵੱਕ ਲੈਣੇ, ਮੁਹਾ. ਕਿਸੇ ਦੇ ਸਾਰੇ ਐਬ ਕੱਜ ਲੈਣਾ, ਪਰਦਾ ਰਖ ਲੈਣਾ
–ਵੱਕੀ ਰਿੱਝੇ ਕੋਈ ਨਾ ਬੁੱਝੇ, ਅਖੌ.
ਅੰਦਰ ਖ਼ਾਨੇ ਹੋ ਰਹੀ ਗਲ ਦਾ ਕਿਸੇ ਨੂੰ ਪਤਾ ਨਹੀਂ ਹੁੰਦਾ
**ਵਕਬੰਜ**, ਪੁ. ਵਕਵੰਜ[2] (ਪੁਆ. ਕੋ.)
**ਵੱਕ ਮਕੌੜਾ**, ਪੁ. ਵੱਡਾ ਕੀੜਾ, ਕਾਢਾ
**ਵੰਕਮੰਜ**, ਪੁ. ਵਕਵੰਜ[2], (ਪੁਆ. ਕੋ.)
**ਵਕਵੰਜ**[1], [ਵਕੂੰਜ] ਪੁ. ੧. ਦਰਿਆ ਜਾਂ ਸੜਕ ਦਾ ਮੋੜ; ੨. ਲੱਕੜੀ ਦਾ ਖ਼ਮ ਜਾਂ ਟੇਢ; ੩. ਕਪੜੇ ਦਾ ਝੋਲ
**ਵਕਵੰਜ**[2], [ਟ.. ਕ. ਹਿੰ. ਫੌਂਗ] ਪੁ. ਪਖੰਡ, ਢੌਂਗ; ੨. ਝੂਠਾ ਅਡੰਬਰ (ਲਾ. ਕ੍ਰਿ. ਰਚਣਾ)
–ਵਕਵੰਜਾ, ਪੁ. ਵਕਵੰਜ[2] (ਮ. ਸਿੰ.)
–ਵਕਵੰਜੀ, ਇ. ਵਕਵੰਜ[2]. (ਮ. ਸਿੰ.)
–ਵਕਵੰਜੀ, ਵਿ. ਵਕਵੰਜ ਕਰਨ ਵਾਲਾ,
**ਵਕਵਾਈ**, [ਵੱਕਣਾ] ਇ. ਵੱਕਣ ਦਾ ਕੰਮ ਜਾਂ ਮਜ਼ੂਰੀ (ਬਿ.)
**ਵੱਕਾ**, ਪੁ. ਦੋ ਪਹਾੜੀਆਂ ਵਿਚਕਾਰ ਦਾ ਰਸਤਾ (ਲੁ. ਕੋ.)
**ਵਕਾਈ**, ਇ. ਵੇਖੋ ਵਕਵਾਈ
**ਵਕਾਰ**[1], (ਮੁਲ) ਪੁ. ਵੇਖੋ ਡਕਾਰ (ਬਿ.)
**ਵਕਾਰ**[2], ਪੁ. ੧. ਗੱਪ; (ਲਾ. ਕ੍ਰਿ. ਮਾਰਨਾ)
੨. ਹੰਕਾਰ; ੩. ਰਸ਼ਕ (ਮ. ਸਿੰ.)
–ਵਕਾਰਣ, ਇ. ਵਕਾਰਨ
–ਵਕਾਰਨ, ਇ. ਸ਼ੇਖ਼ੀ ਖ਼ੋਰ ਤੀਵੀਂ
**ਵੰਕਾਰ**, ਪੁ. ਵਕਾਰ[2] (ਮ. ਸਿੰ.)
–ਵੰਕਾਰਣ, ਇ. ਵੇਖੋ ਵਕਾਰਨ (ਮ. ਸਿੰ.)
–ਵੰਕਾਰਨ ਇ. ਵੇਖੋ ਵਕਾਰਨ
–ਵੰਕਾਰੀ, ਪੁ. ਵਕਾਰੀ (ਮ. ਸਿੰ.)
**ਵੱਕੀ**[1], [ਵੱਕ+ਈ] ਇ. ਵਕ ਦਾ ਜੰਗਲ, ਛਿੱਛਰਿਆਂ ਦੀ ਸੰਘਣੀ ਝਿੜੀ
**ਵੱਕੀ**[2], [ਵੱਕਾ+ਈ] ਇ. ੧. ਦੋ ਪਹਾੜੀਆਂ ਦੇ ਵਿਚਕਾਰ ਦਾ ਭੀੜਾ ਰਾਹ; ੨. (ਪੋਠੋ) ਉੱਚੀ ਧਰਤੀ, ਉੱਚਾ ਟਿੱਲਾ
**ਵਕੂੰਜ**, [ਟ.ਕ. ਫ਼ਾ. ਕੂਜ਼ كوز ਟੇਢਾ. ਸੰ. ਕੁਬਜ=ਕੁੱਬਾ] ਪੁ. ੧. ਦਰਿਆ ਜਾਂ ਸੜਕ ਦਾ ਮੋੜ; ੨. ਲਕੜੀ ਦਾ ਖ਼ਮ ਜਾਂ ਟੇਢ; ੩. ਕਪੜੇ ਦਾ ਝੋਲ (ਲੁ. ਕੋ.)
**ਵਕੂੰਜ**, [ਵਕਵੰਜ[1] ਟ. ਕ. ਫ਼ਾ ਕੂਜ਼ كوز ਸੰ. ਕੁਬਜ =ਕੁੱਬਾ] ਪੁ. ਵਿੰਗ ਵਲ, ਟੇਢ, ਝੋਲ

**ਦਕੌਣੀ**, [ਢੇਕ=ਧਰੇਕ] ਇ. ਧਰੇਕ ਦਾ ਫਲ, ਡਕਾਨ੍ਹੂੰ (ਬਿ.)

**ਦਕੋਰਾ**, (ਮੂਲ) [ਢੱਕ⁴+ਓਰਾ] ਪੁ. ਕੈਦੀ, ਢੱਕ, ਦਕੋੜਾ (ਮ. ਸਿੰ.)

**ਦਕੋੜਾ**, [ਢੱਕ⁴+ਓੜਾ] ਪੁ. ਢੱਕ, ਕੈਦੀ (ਜਟਕੀ)

**ਦਕੌਂਸ**, ਪੁ. ਵੇਖੋ ਢਕੌਂਸਲਾ

–ਢਕੌਂਸ ਰਚਣਾ, ਮੁਹਾ. ਸਟੰਟ ਖੜਾ ਕਰਨਾ, ਢਕਵੰਜ ਰਚਣਾ

**ਦਕੌਂਸਲਾ**, [ਹਿੰ. ਫਕੋਸਲਾ] ਪੁ. ੧. ਢਕਵੰਜ; ੨. ਪਖੰਡ, ਸਟੰਟ; ੩. ਗੱਪ

**ਢਗ**[1], ਇ. ਢੱਗੀ

**ਢਗ**[2], [ਢਕ⁴.] ਇ. ੧. ਅਸਾਮੀ; ੨. ਕੈਦੋ ੩. ਦੁਸ਼ਮਣ (ਪੁਆ. ਕੋਸ਼)

–ਢਗ ਅੜਿੱਕੇ ਆਉਣਾ, ਮੁਹਾ. ਢਗ ਫਸਣਾ

–ਢਗ ਚੋਣਾ, ਮੁਹਾ. ਕਿਸੇ ਫਸੀ ਹੋਈ ਅਸਾਮੀ ਤੋਂ ਚਲਾਕੀ ਨਾਲ ਕੁਝ ਲੈ ਲੈਣਾ, ਕਿਸੇ ਤੋਂ ਕੁਝ ਝਾੜ ਲਣਾ

–ਢਗ ਫਸਣਾ ਮੁਹਾ. ਅਜੇਹੀ ਅਸਾਮੀ ਹੱਥ ਲੱਗਣਾ ਜਿਸ ਤੋਂ ਕੁਝ ਪਰਾਪਤ ਕੀਤਾ ਜਾ ਸਕੇ

–ਢਗ ਫਸਾਉਣਾ. ਮੁਹਾ. ਕਿਸੇ ਅਸਾਮੀ ਨੂੰ ਲੁੱਟਣ ਲਈ ਹੱਥ ਹੇਠ ਕਰਨਾ

**ਢੰਗ**[1], ਪੁ. ਦੁਧ ਚੋਣ ਸਮੇਂ ਗਾਂ ਜਾਂ ਮੱਝ ਦੀਆਂ ਪਿਛਲੀਆਂ ਟੰਗਾਂ ਨੂੰ ਬੰਨ੍ਹੀ ਜਾਣ ਵਾਲੀ ਰਸੀ, ਨਿਆਣਾ (ਜਟਕੀ)

**ਢੰਗ**[2], [ਹਿੰ. ਢੰਗ; ਸਿੰ. ਢੰਗੁ. ਗੁ. ਮਰਾ. ਉੜੀ. ਢੰਗ; ਬੰਗ. ਢਙ; ਨੇਪਾ. ਢੰਗ] ਪੁ. ੧. ਤਰੀਕਾ, ਢਬ, ਤਰਕੀਬ, ਤੌਰ, ਜਾਚ; ੨. ਉਪਾ, ਜਤਨ. ਤਦਬੀਰ, ਵਿਧੀ; ੩. ਚਲਨ, ਰੀਤ

–ਢੰਗ ਸਿਰ, ਕ੍ਰਿ. ਵਿ. ਠੀਕ ਠੀਕ, ਠੀਕ ਤਰ੍ਹਾਂ

–ਢੰਗ ਬਣਾਉਣਾ, ਮੁਹਾ. ਪਖੰਡ ਰਚਣਾ, ਢੋਂਗ ਰਚਣਾ

–ਢੰਗ ਲਾਉਣਾ, ਮੁਹਾ. ਸਬੱਬ ਬਣਾਉਣਾ :
"ਪਿਛੋਂ ਹੀਰ ਆਈ ਮੌਲੇ ਢੰਗ ਲਾਇਆ" (ਹਾਸ਼ਮ)

–ਢੰਗ ਵੰਗ, ਪੁ. ਤਰੀਕਾ, ਢੰਗ, ਵਤੀਰਾ, ਵਰਤਾਉ (ਲੁ.ਕੋ.)

–ਰੰਗ ਢੰਗ, ਪੁ. ਲੱਛਣ, ਤੌਰ ਤਰੀਕਾ

**ਢੰਗ**[3], [ਢੰਗਣਾ=ਭੋਗ ਕਰਨਾ] ਪੁ. ਵਿਆਹ ਆਦਿਕ ਖੁਸ਼ੀ ਦਾ ਮੌਕਾ, ਸ਼ਾਦੀ

–ਢੰਗ ਸੁਆਰਥ, [ਪੋਠੋ.] ਖ਼ੁਸ਼ੀ ਦਾ ਮੌਕਾ, ਵਿਆਹ ਸ਼ਾਦੀ ਦਾ ਮੌਕਾ

–ਢੰਗੋਂ ਢਾਹੋਂ ਲਾਹ ਦੇਣਾ, [ਪੋਠੋ.] ਮੁਹਾ. ੧. ਬਾਈਕਾਟ ਕਰਨਾ ੨. ਲੋਈ ਲਾਹ ਸੁਟਣਾ

–ਵਿਆਹ ਢੰਗ, ਪੁ. ਵਿਆਹ ਸ਼ਾਦੀ

**ਦਗਣ**, [ਢ+ਗਣ] ਪੁ. ਇਕ ਮਾਤ੍ਰਿਕ ਗਣ ਜੋ ਤਿੰਨ ਮਾਤਰਾਂ ਦਾ ਹੁੰਦਾ ਹੈ, ਇਸ ਦੇ ਤਿੰਨ ਰੂਪ ਇਹ ਹਨ : III, IS, SI

**ਢੰਗਣ**, [ਲਹਿੰ.] ਕ੍ਰਿ. ਸਕ. ਢੰਗਣਾ

**ਢੰਗਣਾ**, [ਢੰਗਾ ਤੋਂ ਨਾਮ ਧਾਤੂ] ਕ੍ਰਿ. ਸਕ. ੧. ਢੰਗਾ ਪਾਉਣਾ; ੨. ਭੋਗ ਕਰਨਾ (ਲੁ. ਕੋ.)

–ਢੰਗ ਛਡਣਾ, ਕ੍ਰਿ. ਸਮਾ. ਢੰਗਾ ਪਾਉਣਾ; ਬੰਨ੍ਹ ਦੇਣਾ;
"ਇਕ ਬੁਰਾ ਕੀਤਾ ਈ ਸਾਹਿਬਾਂ ਮੇਰੀ ਨੀਲੀ ਛਡੀਉ ਈ ਢੰਗ" (ਮਿਰਜ਼ਾ ਹਾਫ਼ਜ਼)

**ਢੰਗਵਾੜ**, [ਪੋਠੋ.] ਪੁ. ਢੀਂਗ-ਵਾੜ

**ਢੱਗੜ**, [ਢੱਗ (1)+ੜ] ਪੁ. ਢੱਗੇ ਦਾ ਲਘੂਤਾ-ਵਾਚੀ ਰੂਪ :
"ਦੋ ਢੱਗੜ ਖਰਾਸੋਂ ਛੁੱਟੇ ਤੇ ਸਾਗ ਨੂੰ ਪੈ ਗਏ" (ਬਾਰ ਦੇ ਢੋਲੇ)

**ਦਗੜਾ**, ਪੁ. ਧਗੜਾ (ਜਟਕੀ)

**ਢੱਗਾ**, [ਟ. ਕ. ਸਿੰ. ਢੱਗੋ] ਪੁ. ਛੋਟੇ ਕੱਦ ਦਾ ਬਲਦ;
੨. ਮਾੜਾ ਜਾਂ ਲਿੱਸਾ ਬਲਦ (ਸ਼ਾਹਪੁਰੀ)
੩. ਮੂਰਖ ਆਦਮੀ (ਬਿ.)

–ਢੱਗਾ ਨਾ ਵੱਛੀ ਤੇ ਨੀਂਦ ਆਵੇ ਅੱਛੀ, ਅਖੌ.
ਉਦੋਂ ਆਖਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਜਿਸ ਕੋਲ ਕੋਈ ਧਨ-ਦੌਲਤ ਨਹੀਂ ਉਸਨੂੰ ਕੋਈ ਫ਼ਿਕਰ ਨਹੀਂ ਹੁੰਦਾ

–ਢੱਗੀ, ਇ. ਛੋਟੇ ਕਦ ਦੀ ਗਾਂ

–ਮਾੜਾ ਢੱਗਾ, ਪੁ. ਕਮਜ਼ੋਰ ਆਦਮੀ (ਬਿ.)

–ਮਾੜਾ ਢੱਗਾ ਸਭੇ ਔਗੁਣ (ਰੋਗ) ਅਖੌ.
ਕਮਜ਼ੋਰ ਆਦਮੀ ਨੂੰ ਹਰ ਤਰ੍ਹਾਂ ਦੀ ਬੀਮਾਰੀ ਲਗ ਜਾਂਦੀ ਹੈ

–ਮਾੜਾ ਢੱਗਾ ਖਸਮੇ ਗਾਲ੍ਹ. ਅਖੌ.
ਭੈੜੇ ਮਾਲ ਕਾਰਨ ਬਦਨਾਮੀ ਮਾਲਕ ਨੂੰ ਮਿਲਦੀ ਹੈ

–ਲੋਲਾ ਢੱਗਾ, ਪੁ. ੧. ਲਾਈ-ਲੱਗ ਆਦਮੀ;
੨. ਮੱਠਾ ਬਲਦ (ਬਿ.)

**ਢੰਗਾ,**[1] [ਢੰਗ[1]+ਆ] ਪੁ. ੧. ਰੱਸੀ ਬੰਨ੍ਹਣ ਦਾ ਉਹ ਢੰਗ ਜਿਸ ਦੇ ਨਾਲ ਮਾਲ ਡੰਗਰ ਨੂੰ ਦੌੜਨ ਭੱਜਣ ਤੋਂ ਰੋਕਣ ਲਈ ਉਸ ਦੀ ਇਕ ਅਗਲੀ ਤੇ ਇਕ ਪਿਛਲੀ ਟੰਗ ਨੂੜ ਦਿੰਦੇ ਹਨ; ੨. ਨੂੜਨ ਲਈ ਵਰਤੀ ਜਾਣ ਵਾਲੀ ਰੱਸੀ "ਆਖ ਦਮੋਦਰ ਸੁਣ ਧੀਏ ਹੀਰੇ ਮੈਂ ਸੌੜਾ ਢੰਗਾ ਪਾਇਆ" (ਹੀਰ ਦਮੋਦਰ)



ਢੰਗਾ

–ਢੰਗਾ ਪਾਉਣਾ, [ਪੋਠੋ.] ਮੁਹਾ. ਵਿਆਹ ਕਰਨਾ

–ਢੰਗਾ ਪੈਣਾ, [ਪੋਠੋ.] ਮੁਹਾ. ਵਿਆਹਿਆ ਜਾਣਾ, ਵਿਆਹ ਹੋ ਜਾਣਾ

**ਢੰਗਾ,**[2] ਪੁ. ੧. ਟੇਢਾ ਬਚਨ ਜਾਂ ਕਰਮ; (ਲੁ. ਕੋ.) ੨. ਬਣਾਉਟੀ ਗੱਲ (ਬਿ.) ੩. ਟਰਪੱਲ (ਲੁ. ਕੋ.)

ਢੰਗਾ ਜੋੜਨਾ,<br>ਢੰਗਾ ਬਣਾਉਣਾ, } ਮੁਹਾ. ਤੁਕਬੰਦੀ ਕਰਨਾ (ਪੁਆ. ਕੋ.)

–ਢੰਗਾ ਮਾਰਨਾ, (ਪੁਆ.) ਮੁਹਾ. ਅਘੜ-ਦੁਘੜੀਆਂ ਗੱਲਾਂ ਕਰਨਾ

ਢੰਗੇ ਲਾਉਣਾ, ਮੁਹਾ. ਝੂਠੀਆਂ ਗੱਲਾਂ ਬਣਾਉਣਾ, ਕੁਟਲਤਾ ਵਰਤਣਾ (ਲੁ. ਕੋ.)

**ਢੱਗੀ,** [ਢੱਗ (੧)+ਈ] ਇ. ਛੋਟੇ ਕੱਦ ਦੀ ਗਊ, ਗਊ (ਜਟਕੀ)

**ਢੰਗੀ,** [ਢੰਗ+ਈ] ਪੁ. ੧. ਢੰਗ ਜਾਣਨ ਵਾਲਾ, ਜੁਗਤੀ; ੨. ਚਾਲਬਾਜ਼; ਚਾਲਾਕ, ੩. ਪਖੰਡੀ

–ਢੰਗਣ, ਇ. ੧. ਚਲਾਕ ਤੀਵੀਂ; ਪਖੰਡਣ

**ਢੰਗੂਰ,** [ਪੁਆ.] ਪੁ. ਭਿੱਜੇ ਦਾਣੇ ਦਾ ਫੁਟਿਆ ਅੰਕੁਰ, ਤੂਈ (ਲਾ. ਕ੍ਰਿ. ਫੁੱਟਣਾ)

**ਢਚਰ,** [ਹਿੰ. ਢਚਰੀ] ਪੁ. ੧. ਢੰਗ, ਤਰੀਕਾ; ੨. ਹਥਕੰਡਾ, ਚਾਲਬਾਜ਼ੀ (ਲੁ. ਕੋ.)

**ਢਚਰੀ,** ਪੁ. ਚਾਲਬਾਜ਼ ਆਦਮੀ (ਲੁ. ਕੋ.)

–ਢਚਰਣ, ਇ. ਚਾਲਬਾਜ਼ ਇਸਤਰੀ (ਲੁ. ਕੋ.)

**ਢਚਲ,** ਵਿ. ਚੰਗਾ ਨਾ ਲੱਗਣ ਵਾਲਾ, ਭੱਦਾ, ਕਰੂਪ (ਪੁਆ. ਕੋ.)

**ਢੱਟਾ,** [ਢਟ, ਢਠ=ਢੁੱਠ+ਆ] ਪੁ. ਸਾਨ੍ਹ, ਢੱਠਾ

**ਢੱਠਾ,** [ਡੱਟਾ] ਵਿ. ਭਾਰਾ, ਮੋਟਾ, ਤਕੜਾ, ਡਾਢਾ (ਬਿ.)

**ਢਟੂ,** ਪੁ. ਢੱਟਾ (ਪੁਆ. ਕੋ.)

**ਢੱਠ,** [ਹਿੰ. ਫਟ=ਪੱਕਾ ਕਪੜਾ] ਵਿ. ੧. ਪੂਰਾ, ਭਰਪੂਰ; ੨. ਗਾੜ੍ਹਾ, ਮੋਟਾ (ਲੁ. ਕੋ.)

**ਢੱਠ,** ਇ. ਢੁਠ (ਬਿ.)

**ਢੱਠਣਾ,** [ਢਹਿਣਾ] ਕ੍ਰਿ. ਅਕ. ਢਹਿਣਾ, ਡਿੱਗਣਾ

–ਢੱਠਾ, [ਸੰ. ਧ੍ਵਸ੍ਤ=ਢਠਾ ਹੋਇਆ] ਵਿ. ਡਿੱਗਾ ਹੋਇਆ

–ਢੱਠਾ ਖੂਹ, ਪੁ. ਉਹ ਖੂਹ ਜੋ ਢਹਿ ਗਿਆ ਹੋਵੇ

–ਢੱਠੀ (ਡਿੱਗੀ) ਖੋਤੇ ਤੋਂ ਗੁੱਸਾ ਘੁੰਮਿਆਰ ਤੇ, ਅਖੌ. ਜਦੋਂ ਕਸੂਰ ਕਿਸੇ ਦਾ ਹੋਵੇ ਪਰ ਉਸ ਲਈ ਦੋਸ਼ੀ ਕਿਸੇ ਹੋਰ ਨੂੰ ਠਹਿਰਾਇਆ ਜਾਏ ਤਾਂ ਕਹਿੰਦੇ ਹਨ

–ਢੱਠੇ ਖੂਹ (ਵਿੱਚ) ਪੈਣਾ, ਮੁਹਾ. ਜਹੰਨਮ ਵਿਚ ਜਾਣਾ, ਦਫ਼ਾ ਹੋਣਾ

**ਡਿੱਗਾ ਢੱਠਾ,** ਵਿ. ਖ਼ਰਾਬ, ਖ਼ਸਤਾ

**ਢਠਵਾਹਣ,**<br>**ਢਠਵਾਣ,** ] (ਪੋਠੋ.) [ਢੱਠਣਾ] ਇ. ਖੋਲਾ, ਥੇਹ, ਖੰਡਰ

**ਢਠਵਾੜ,** [ਢੱਠਣਾ] ਇ. ਖੋਲਾ, ਥੇਹ, ਖੰਡਰ

**ਢੱਠ,** [ਢੱਠ=ਢੁੱਠ+ਆ] ਪੁ. ਢੱਟਾ, ਸਾਨ੍ਹ

**ਢੱਡ,** [ਪ੍ਰਾ. ਢਡ੍ਡ=ਭੇਰੀ] ਇ. ਡੌਰੂ ਵਰਗਾ ਇਕ ਸਾਜ਼, ਜਿਸ ਨੂੰ ਖੱਬੇ ਹੱਥ ਵਿਚ ਫੜਕੇ ਸੱਜੇ ਹੱਥ ਦੀਆਂ ਉਂਗਲਾਂ ਨਾਲ ਵਜਾਉਂਦੇ ਹਨ



ਢੱਡ

–ਢੱਡ ਸਾਰੰਗੀ, ਇ. ਵਾਰਾਂ ਗਾਉਣ ਵਾਲੇ ਢਾਡੀਆਂ ਦੇ ਦੋ ਪਰਸਿੱਧ ਸਾਜ਼ ਢੱਡ ਅਤੇ ਸਾਰੰਗੀ

–ਬਹੁਤੇ ਡੂਮੀਂ ਢੱਡ ਨਹੀਂ ਵਜਦੀ, ਅਖੌ. ਕਿਸੇ ਇਕ ਕੰਮ ਨੂੰ ਜ਼ਰੂਰਤ ਤੋਂ ਵਧ ਲੱਗੇ ਆਦਮੀ ਚੰਗੀ ਤਰ੍ਹਾਂ ਨਹੀਂ ਨਜਿੱਠ ਸਕਦੇ

**ਢੰਡ,** [ਮਲ.] ਇ. ਢੰਨ

**ਢੱਡਾ,** ਪੁ. ਇਕ ਜ਼ਾਤ ਦਾ ਨਾਂ : "ਦਾਦਾ ਹਿੰਦੂ ਸੀ, ਨਾਂ ਕੁਲਜਸ ਜਾਤ ਢੱਡਾ"

**ਢੰਡਾਰਾ,** (ਪੋਠੋ.) ਪੁ. ਢਾਂਗਾ, ਲੰਮਾ ਬਾਂਸ

**ਢੰਡਾਲ,** ਵਿ. ੧. ਹੈਰਾਨ; (ਬਿ.) ੨. ਸੋਚਾਂ ਵਿੱਚ ਡੁੱਬਾ ਹੋਇਆ (ਬਿ.)

**ਢੰਡਿਆਈ**, ਇ. ਠੰਢਿਆਈ

**ਢਡਿਆਠ**, ਪੁ. ਲੱਕੜ ਦਾ ਬਣਿਆ ਇਕ ਵੇਲਣਾ ਜਿਹਾ ਜਿਹੜਾ ਅੱਗੋਂ ਪਤਲਾ ਤੇ ਪਿਛੋਂ ਮੋਟਾ ਹੁੰਦਾ ਹੈ

**ਢੰਡੋਰਚੀ**, [ਢੰਡੋਰ (ਾ)+ਚੀ] ਪੁ. ਢੰਡੋਰਾ ਦੇਣ ਵਾਲਾ, ਮੁਨਾਦੀ ਕਰਨ ਵਾਲਾ

**ਢੰਡੋਰਾ**, [ਟ.ਕ. ਹਿੰ. ਢੰਢੋਰਾ ∠ਢੰਢ, ਢਡ੍ਢ=ਭੇਰੀ+ਓਰਾ] ਪੁ. ਢੋਲ ਵਜਾ ਕੇ ਲੋਕਾਂ ਨੂੰ ਖ਼ਬਰ ਕਰਨ ਦੀ ਕਿਰਿਆ, ਡੌਂਡੀ, ਮੁਨਾਦੀ (ਲਾ. ਕ੍ਰਿ. ਦੇਣਾ, ਪਿੱਟਣਾ, ਫਿਰਨਾ, ਫੇਰਨਾ)

–ਕੰਨ੍ਹੇ (ਕੁੱਛੜ) ਕੁੜੀ ਤੇ ਸ਼ਹਿਰ ਢੰਡੋਰਾ, ਅਖੌ. ਜਦੋਂ ਕਿਸੇ ਕੋਲ ਪਈ ਚੀਜ਼ ਨੂੰ ਦੂਰ ਦੂਰ ਤੱਕ ਢੂੰਡਿਆ ਜਾਵੇ ਤਦੋਂ ਕਹਿੰਦੇ ਹਨ

**ਢੰਡੋਰੀਆ**, [ਢੰਡੋਰ (ਾ)+ਈਆ] ਪੁ. ਢੋਲ ਵਜਾ ਕੇ ਲੋਕਾਂ ਨੂੰ ਖ਼ਬਰ ਕਰਨ ਵਾਲਾ, ਢੰਡੋਰਚੀ

**ਢੰਡੋਲਣਾ**, ਕ੍ਰਿ. ਸਕ. ਢੰਢੋਲਣਾ,

**ਢੱਦ**[1], ਇ. ਢੱਡ (ਮ. ਸਿੰ.)

**ਢੱਢ**[2], [ਢੱਡ] ਇ. ਆਦਮੀ ਇੱਕਠੇ ਕਰਨ ਲਈ ਢੋਲ ਵਜਾਉਣ ਦੀ ਕਿਰਿਆ (ਸ਼ਾਹਪੁਰੀ)

**ਢੰਦ**, [ਸ਼ਾਹ] ਇ. ਢੰਡ (ਮ. ਸਿੰ.)

**ਢੱਦਾ**, ਪੁ. ੧. 'ਢ' ਅੱਖਰ ੨. 'ਢ' ਦਾ ਉਚਾਰਨ

**ਢਦੇਅਠ**, (ਸੁਨਿਆਰਾ) ਪੁ. ਢਡਿਆਠ

**ਢਦੋਰਾ**, ਪੁ. ਢੰਡੋਰਾ (ਜਟਕੀ)

**ਢੰਦੋਰਾ**, * ਪੁ. ਢੰਡੋਰਾ

**ਢਦੋਲਣਾ**,
**ਢੰਦੋਲਣਾ**, ] [ਹਿੰ. ਟਟੋਲਨਾ]
ਕ੍ਰਿ. ਸਕ. ੧. ਢੰਡੋਲਣਾ. ਢੂੰਡਣਾ, ਖੋਜਣਾ;
੨. ਟਟੋਲਣਾ : "ਪਕੜਿ ਢੰਢੋਲੇ ਬਾਂਹ" (ਵਾਰ. ਮਲਾ. ਮ. ੧.) (ਕਾ.)

**ਢੰਦੋਲੀ**, ਪੁ. ਢੂੰਡਣ ਵਾਲਾ, ਖੋਜਣ ਵਾਲਾ, ਖੋਜੀ (ਕਾ.)

**ਢਨੇਸੂ**, ਪੁ. ਧਨੇਸੂ (ਪੁਆ. ਕੋ.) (ਲਾ. ਕ੍ਰਿ. ਟਿੱਕਣਾ)

**ਢਨੇਡੂ**, ਵਿ. ਅਧੀਨ, ਮੱਦਦ ਲੈਣ ਵਾਲਾ (ਬਿ.)

**ਢਨ**, ਇ. ਢੰਡ (ਜਟਕੀ)

**ਢੰਨ**, } ਇ. ੧. ਦਰਿਆ ਜਾਂ ਨਦੀ ਨਾਲੇ ਦੇ ਵਹਿਣ ਵਿਚਲਾ
**ਢੰਨ੍ਹ**, } ਡੂੰਘਾ ਟੋਆ ਜੋ ਇਹਨਾਂ ਦੇ ਸੁੱਕ ਜਾਣ ਮਗਰੋਂ ਪਾਣੀ ਨਾਲ ਭਰਿਆ ਰਹਿੰਦਾ ਹੈ. ਡੰਮ੍ਹ; ੨. ਛੰਭ, ਝੀਲ ਟੋਭਾ

**ਢੱਪਣਾ**, [ਹਿੰ. ਢਾਂਪਨਾ] ਕ੍ਰਿ. ਸਕ. ਕੱਜਣਾ, ਲੁਕਾਉਣਾ (ਬਿ.)

**ਢਬ**, [ਟ. ਕ. ਹਿੰ. ਮਰਾ. ਗੁ. ਢਬ; ਸਿੰ. ਢਬੁ; ਬੰਗ. ਢਪ੍. ਨੇਪਾ. ਢਪ, ਢਬ] ਪੁ.
੧. ਢੰਗ, ਤੌਰ, ਤਰੀਕਾ;
੨. ਕਿਸਮ, ਤਰ੍ਹਾਂ, ਪਰਕਾਰ; ੩. ਸ਼ਕਲ, ਬਣਾਵਟ, ਘਾੜਤ, ਡੌਲ; ੪. ਜੁਗਤ, ਤਦਬੀਰ; (ਲਾ. ਕ੍ਰਿ. ਬਣਨਾ, ਬਣਾਉਣਾ) ੫. ਵੱਲ, ਚੱਜ, ਜਾਂਚ, ਕਾਰੀਗਰੀ (ਲਾ. ਕ੍ਰਿ, ਆਉਣਾ)
੬. ਆਦਤ, ਬਾਣ (ਲਾ. ਕ੍ਰਿ. ਪੈਣਾ)
੭. ਹਾਲਤ (ਬਿ.)
੮. ਮੌਕਾ, ਬਿਧ, (ਲਾ. ਕ੍ਰਿ. ਬਣਨਾ)
੯. ਕੰਮ (ਬਿ.)
੧੦. ਰੀਤੀ (ਕਾ.)

–ਢਬ ਸਿਰ, ਕ੍ਰਿ. ਵਿ. ਠੀਕ ਹਾਲਤ ਵਿਚ, ਅਨੁਕੂਲ ਅਵਸਥਾ ਵਿਚ (ਲਾ. ਕ੍ਰਿ. ਆਉਣਾ)

**ਢਬ੍ਹਾ**, (ਸ਼ਾਹ) ਪੁ. ਇਕ ਪਰਕਾਰ ਦੀ ਵੱਡੀ ਮੱਛੀ ਜਿਸ ਦਾ ਭਾਰ ਅੱਠ ਕੁ ਸੇਰ ਹੁੰਦਾ ਹੈ (ਜਟਕੀ)

**ਢਬਾ**, [ਢਬ+ਆ] ਪੁ. ੧. ਸੁਭਾਉ, ਵਾਦੀ, ਹੇਲਤ (ਲਾ. ਕ੍ਰਿ. ਪੈਣਾ) (ਲੁ. ਕੋ.)
੨. ਬੁਰੀ ਆਦਤ, ਫਿਟਕ

**ਢੱਬਾ**, ਪੁ. ਖਤਰੀਆਂ ਦੀ ਇਕ ਜ਼ਾਤ

**ਢਬੀਆ**, [ਢਬ+ਈਆ] ਵਿ. ਜਿਸ ਨੂੰ ਢਬ ਆਉਂਦਾ ਹੈ, ਕਾਰੀਗਰ, ਜਾਚ ਵਾਲਾ

**ਢਬੂਆ**, [ਹਿੰ. ਢਬੁਆ, ਢਿਬੁਆ; ਮਾਰਵਾੜੀ, ਢਬੂਆ=ਪੈਸਾ] ਪੁ. ਤਾਂਬੇ ਦਾ ਇਕ ਬਿਨਾ ਮੁਹਰ ਪੁਰਾਣਾ ਸਿੱਕਾ ਜੋ ਇਕ ਪੈਸੇ ਦੇ ਬਰਾਬਰ ਹੁੰਦਾ ਸੀ :
"ਉਘਰਿ ਗਇਆ ਜੈਸੇ ਖੋਟਾ ਢਬੂਆ,
ਨਦਰਿ ਸਰਾਫਾਂ ਆਇਆ" (ਆਸਾ ਮ. ੫.)

**ਢਮਕ**, [ਸ਼ਬਦਾਨੁ.] ਇ. ਨਗਾਰੇ, ਡੌਰੂ ਆਦਿ ਦੀ ਆਵਾਜ਼, ਡਮਡਮ

–ਢਮਕ ਢਮਕ, ਇ. ਨਗਾਰੇ ਡੌਰੂ ਆਦਿ ਦੇ ਵੱਜਣ ਦੀ ਆਵਾਜ਼, ਕ੍ਰਿ. ਵਿ. ਢਮ ਢਮ ਕਰ ਕੇ

**ਢਮੱਕਾ**[1], [ਸ਼ਬਦਾਨੁ.] ਪੁ. ਢੋਲ ਵੱਜਣ ਦੀ ਆਵਾਜ਼ ੨. ਰੌਲਾ (ਬਿ.)

**ਢਮੱਕਾ**[2], [ਟਮਕ] ਪੁ. ਢੋਲ. (ਪੁਅ,. ਕੋ.)

–ਢਮੱਕੀ, ਇ. ਢੋਲਕੀ (ਪੁਆ. ਕੋ.)

–ਢੋਲ ਢਮੱਕਾ, ਪੁ. ਢੋਲ ਆਦਿ ਸਾਜ਼

**ਢਮਕਾਉਣਾ**, [ਢਮਕ+ਆਉਣਾ] ਕ੍ਰਿ. ਸਕ. ਢਮ ਢਮ ਕਰਨਾ : "ਬਰਦ ਢੱਢੇ ਡਉਰੂ ਢਮਕਾਵੈ" (ਗਉ. ਨਾਮ ਦੇਵ)

**ਢਮਕੀਰਾ,** [ਟਮਕੀਰਾ] ਪੁ. ਬੱਚਿਆਂ ਦਾ ਇਕ ਖਿਡੌਣਾ ਜੋ ਢਮ ਢਮ ਦੀ ਆਵਾਜ਼ ਪੈਦਾ ਕਰਦਾ ਹੈ

**ਢਮਕੀਰੀ,** [ਢਮਕ=ਢੋਲ ਦੀ ਆਵਾਜ਼+ਈਰੀ] ਇ. ੧. ਇਕ ਛੋਟੀ ਗੋਲ ਲੱਕੜੀ ਜਾਂ ਮਿੱਟੀ ਦੀ ਢੋਲਕੀ ਜਿਸ ਨਾਲ ਬਾਲ ਖੇਡਦੇ ਹਨ, ੨. ਇਕ ਕਿਸਮ ਦੀ ਛੋਟੀ ਡਫ



ਢਮਕੀਰੀ

–ਢਮਕੀਰੀ-ਢਿੱਡਾ, ਵਿ. ਡੱਫ ਜੇਹੇ ਢਿੱਡ ਵਾਲਾ :

"ਢੋਲ-ਸਿਰੇ ਢਮਕੀਰੀ-ਢਿੱਡੇ, ਪੰਜਦਵੰਜੇ ਆਏ ਨੀ"
(ਪੰ. ਦੇ ਲੋਕ ਗੀਤ)

**ਢਮਕੀਲੀ,** ਇ. ਵੇਖੋ ਢਮਕੀਰੀ

**ਢਮਕੂਆ,** [ਢਮਕ+ਊਆ] ਪੁ. ੧. ਢੋਲ; ੨. ਢੋਲ ਦੀ ਆਵਾਜ਼ (ਪੁਆ. ਕੋ.)

**ਢਮਕੌਣਾ,** ਕ੍ਰਿ. ਸਕ. ਢਮਕਾਉਣਾ (ਪੁਆ. ਕੋ.)

**ਢਮ ਢਮ,** [ਸ਼ਬਦਾਨੁ.] ਇ. ਢੋਲ ਜਾਂ ਨਗਾਰੇ ਦੀ ਆਵਾਜ਼

**ਢਮਾਕ,**
**ਢਮਾਕਾ,** ] ਪੁ. ਵੇਖੋ ਢਮੱਕਾ (ਕਾ.)

**ਢਰਕਣਾ,** ਕ੍ਰਿ. ਅਕ. ਵੇਖੋ ਢਲਕਣਾ :

"ਚਰਨ ਰਹੇ ਕਰ ਢਰਕਿ ਪਰੇ ਹੈਂ"
(ਆਸਾ ਕਬੀਰ) (ਕਾ.)

**ਢਰਨਾ,** [ਢਲਣਾ²] ਕ੍ਰਿ. ਅਕ. ਪਸੀਜਣਾ :

"ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ"
(ਮਾਰੂ ਰਵਿਦਾਸ) (ਕਾ.)

**ਢਲਕ,** [ਢਲਕਣਾ] ਇ. ੧. ਢਲਵਾਣ, ਨਿਵਾਣ; ੨. ਤਿਲਕਣ, ਰਿੜ੍ਹਨ ਦਾ ਭਾਵ; ੩. ਅੱਖ ਝਮਕਣ ਦੀ ਕਿਰਿਆ (ਲੁ. ਕੋ.)

**ਢਲਕਣਾ,** [ਟ. ਕ. ਹਿੰ. ਢਲਕਨਾ; ਸਿੰ. ਢਰਕਣੁ=ਡਿਗ ਪੈਣਾ; ਗੁ. ਢਲਕਵੁੰ=ਢਾਲਵਾਂ ਹੋਣਾ; ਬੰਗ. ਢਲਕਾ; ਨੇਪਾ. ਢਲਕਨੁ] ਕ੍ਰਿ. ਅਕ. ੧. ਤਿਲਕਣਾ, ਰਿੜ੍ਹਨਾ, ਲੁੜ੍ਹਕਣਾ; ੨. ਢਿਲਕਣਾ, ਢਿੱਲਾ ਹੋਕੇ ਹੇਠਾਂ ਨੂੰ ਖਿਸਕਣਾ, ੩. ਡੁਲ੍ਹਣਾ (ਲੁ. ਕੋ.) ੪. ਅੱਖ ਝਮਕਣਾ (ਲੁ. ਕੋ.)

**ਢਲਕਨਾ,** ਕ੍ਰਿ. ਅਕ. ਢਲਕਣਾ (ਲੁ.ਕੋ.)

**ਢਲਕਾਉ,** [ਢਲਕ (ਣਾ)+ਆਉ] ਪੁ. ਢਲਕ, ਢਿਲਕ (ਲੁ. ਕੋ.)

**ਢਲਕਾਉਣਾ,** [ਢਲਕਣਾ] ਕ੍ਰਿ. ਸਕ. ਤਿਲ੍ਹਕਾਉਣਾ, ਫਿਸਲਾਉਣਾ

**ਢੱਲਣ,** ਕ੍ਰਿ. ਅਕ. ਢਲਣਾ² (ਜਟਕੀ)

**ਢਲਣਾ¹,** [ਟ. ਕ. ਹਿੰ. ਢਲਨਾ, ਢਰਨਾ<ਪ੍ਰਾ. ਢਲ= ਡਿੱਗਣਾ. ਸਿੰ. ਢਰਣ; ਗੁ. ਢਲਵੁੰ, ਮਰਾ. ਢਲਣੇਂ, ਬੰਗ. ਢਲਾ; ਨੇਪਾ. ਢਲਨੁ] ਕ੍ਰਿ, ਅਕ. ੧. ਪੰਘਰਨਾ, ਨਰਮ ਹੋਣਾ; ੨. ਵਗਣਾ (ਪਾਣੀ ਦਾ) (ਜਟਕੀ) ੩, ਡੁਲ੍ਹਣਾ, ਰਿੜ੍ਹਣਾ, ਬਿ.)

੪. ਉਲੱਦਿਆ ਜਾਣਾ (ਸ਼ਰਾਬ ਦਾ ਪਿਆਲੇ ਵਿਚ) (ਲੁ. ਕੋ.)

–ਸੱਚੇ ਵਿਚ ਢਲਣਾ, ਮੁਹਾ. ਬਹੁਤ ਸੁੰਦਰ ਤੇ ਸਡੌਲ ਹੋਣਾ

–ਸੱਚੇ ਵਿਚ ਢਲਿਆ ਹੋਣਾ, ਮੁਹਾ. ੧. ਬਹੁਤ ਸੁੰਦਰ ਅਤੇ ਸਡੌਲ ਹਣਾ; ੨. ਨਿਯਮਤ ਹੋਣਾ

**ਢਲਣਾ²,** [ਪੋਠੋ] ਕ੍ਰਿ. ਅਕ. ਉਤਰਨਾ

–ਢਲਦਾ ਪਰਛਾਵਾਂ ਹੋਣਾ; ] ਮੁਹਾ. ਅਸਥਿਰ ਹੋਣਾ,
–ਢਲਦੀ ਛਾਂ ਹੋਣਾ ] ਅਟਿਕਵਾਂ ਹੋਣਾ

–ਢਾਲੇ ਪੈਣਾ, ਮੁਹਾ. ਢਲਣਾ ਸ਼ੁਰੂ ਹੋਣਾ;

"ਢਾਲੇ ਪਿਆ ਸੂਰਜ ਕਮਾਈਆਂ ਕਰਕੇ"
(ਰਾਮ ਗੀਤ)

–ਸੂਰਜ ਢਲਣਾ, ਮੁਹਾ. ਆਥਣ ਹੋਣਾ

–ਗੁੱਸਾ ਢਲਣਾ, ਮੁਹਾ. ਗੁੱਸਾ ਦੂਰ ਹੋਣਾ

–ਜਵਾਨੀ ਢਲਣਾ, ਮੁਹਾ. ਜੋਬਨ ਬੀਤ ਜਾਣਾ

–ਦਿਨ ਢਲਣਾ, ਮੁਹਾ. ਸ਼ਾਮ ਹੋਣਾ, ਆਥਣ ਹੋਣਾ

–ਦੁਪਹਿਰ ਢਲਣਾ, ਮੁਹਾ. ਤੀਜਾ ਪਹਿਰ ਹੋਣਾ

–ਮਖ ਢਲਣਾ, (ਪੁਆ.) ਮੁਹਾ. ਤਬੀਅਤ ਦੀ ਤੇਜ਼ੀ ਘਟਣਾ

–ਮਾਲ ਢਲਣਾ, ਕ੍ਰਿ. ਸਮਾ. ਬਾਹਰੋਂ ਮਾਲ ਆਉਣਾ (ਬਿ.)

–ਰੋਹ ਢਲਣਾ, ਮੁਹਾ. ਗੁੱਸਾ ਦੂਰ ਹੋਣਾ

**ਢਲਨਾ,** ਕ੍ਰਿ. ਅਕ. ੧. ਢਲਣਾ (ਕਾ.); ੨. ਮੁਰਝਾਉਣਾ, ਖੁਸ਼ਕ ਹੋਣਾ :

"ਪਬਣਿ ਕੇਰੇ ਪਤ ਜਿਉ ਢਲਿ ਢੁਲ ਜੁੰਮਣਹਾਰ"
(ਸੀ. ਮ. ੧.) (ਕਾ.)

**ਦਲਵਾਂ**, [ਢਲ<ਢਲਣਾ[2]+ਵਾਂ] ਵਿ. ਢਾਲੂ, ਢਾਲਵਾਂ;

**ਦਲਵਾਂ**, [ਢਲ∠ਢਲਣਾ[1]+ਵਾਂ] ਵਿ. ਪੰਘਰੀ ਹੋਈ ਧਾਤ ਨੂੰ ਸਾਂਚੇ ਵਿੱਚ ਢਾਲ ਕੇ ਬਣਾਇਆ ਹੋਇਆ

**ਦਲਵਾਈ**, [ਢਲਣਾ[1], ਢਲਵਾਉਣਾ] ਇ. ਢਾਲਣ ਦਾ ਕੰਮ ਜਾਂ ਮਜ਼ੂਰੀ, ਢਲਾਈ

**ਦਲਵਾਣ**, [ਢਲਣਾ[2]] ਇ. ਨਿਵਾਣ, ਰੋੜ੍ਹ ਥਾਂ, ਨੀਵਾਂ ਪਾਸਾ

**ਦਲਾਈ**, [ਢਲਣਾ[1]] ਇ. ਢਲਣਾ ਦਾ ਕੰਮ ਜਾਂ ਮਜ਼ੂਰੀ

**ਦਲਿਆਣ**, [ਸ਼ਾਇਦ ਢਲਣਾ[1]] ਪੁ. ਸੁਨਿਆਰਾਂ ਦਾ ਵੰਗਾਂ ਬਣਾਉਣ ਦਾ ਇਕ ਸੰਦ (ਪੁਆ. ਕੋ.)

**ਦਲੈਤ**,
**ਦਲੈਂਤ**, ] [ਢਲ=ਢਾਲ[5]+ਐਤ]
ਪੁ. ੧. ਢਾਲ ਰੱਖਣ ਵਾਲਾ ਸਿਪਾਹੀ, ਢਾਲ-ਬਰਦਾਰ; ੨. ਕਿਸੇ ਵੱਡੇ ਆਦਮੀ ਦੇ ਜਲੌ ਵਿੱਚ ਹਥਿਆਰਬੰਦ ਨੌਕਰ, ਸਿਪਾਹੀ

**ਦਵਾਈ**[1], [ਢਾਹੁਣਾ] ਇ. ਢਾਹੁਣ ਦਾ ਕੰਮ ਜਾਂ ਮਜ਼ੂਰੀ

**ਦਵਾਈ**,[2] [ਢੋਣਾ] ਇ. ਢੁਆਈ

**ਢਾ**[1], ਇ. ਪਾਣੀ ਨਾਲ ਦਰਿਆ ਦਾ ਕੰਢਾ ਖੁਰਨ ਦਾ ਭਾਵ, ਢਾਹ (ਜਟਕੀ)

**ਢਾ**[2], ਇ. ਵੇਖੋ ਧਾਹ

–ਢਾਈਂ ਮਾਰਨਾ, ਕ੍ਰਿ. ਸਮਾ. ਧਾਹਾਂ ਮਾਰਨਾ

**ਢਾਉਣਾ**, [ਢਾਹੁਣਾ] ਕ੍ਰਿ. ਸਕ. ੧. ਡੇਗਣਾ, ੨. ਪਿੱਠ ਲਾਉਣਾ; ੩. ਤਬਾਹ ਕਰਨਾ, ਉਜਾੜਨਾ

–ਢਾਉਣ-ਕੌਡੀ;
–ਢਾ ਕੌਡੀ. } ਇ. ਇੱਕ ਕਿਸਮ ਦੀ ਕਬੱਡੀ ਜਿਸ ਵਿੱਚ ਵਿਰੋਧੀ ਨੂੰ ਢਾ ਲੈਂਦੇ ਹਨ, ਜੱਫ਼ਲ ਕੌਡੀ

**ਢਾਊ**, [ਢਾਹੁਣਾ] ਵਿ. ਢਾਹੁਣ ਵਾਲਾ

**ਢਾਉਂ**, (ਪੁਆ.) ਪੁ. ਵੇਖੋ ਢਾਵਾਂ

**ਢਾਇਆ**[1], [ਢਾਈ+ਆ] ਪੁ. ੧. ਢਾਈ ਦਾ ਅੰਕ, $2\frac{1}{2}$; ੨. ਢਾਈ ਦਾ ਪਹਾੜਾ

**ਢਾਇਆ**[2], ਪੁ. ਵੇਖੋ ਢਾਹਾ[1] (ਬਿ.)

**ਢਾਈ**,[ਪ੍ਰਾ. ਅਢਿਫਜ ਪਾ. ਅਡ੍ਢਤਿਯੋ; ਸੰ. ਅਰਧ ਤ੍ਰਿਤੀਯ; ਟ. ਕ. ਹਿੰ. ਅੜ੍ਹਾਈ; ਸਿੰ. ਅਢਾਈ; ਗੁ. ਅਢੀ; ਮਰਾ. ਅਡੀਚ; ਬੰਗ. ਆੜਾਇ; ਅਸਾ. ਆਰਾਇ; ਨੇਪਾ. ਅੜਾਇ] ਵਿ. ਦੋ ਅਤੇ ਅੱਧਾ, $2\frac{1}{2}$

–ਢਾਈ ਅੱਖਰ, ਪੁ. ਥੋੜੀ ਜੇਹੀ ਵਿਦਿਆ :
"ਢਾਈ ਅੱਖਰ ਪ੍ਰੇਮ ਕੇ ਪੜ੍ਹੇ ਸੁ ਪੰਡਿਤ ਹੋਏ"
(ਕਬੀਰ)

–ਢਾਈਆਂ ਘੜੀਆਂ ਦੀ ਆਉਣਾ (ਪੈਣਾ). ਮੁਹਾ. ਝਟ ਪਟ ਮਰ ਜਾਣਾ, ਜਲਦੀ ਮਰ ਜਾਣਾ

ਢਾਈ ਘਰ. ਪੁ. ੧. ਬਹੁਤ ਥੋੜੀ ਆਬਾਦੀ; ੨. ਸ਼ਤਰੰਜ ਵਿਚ ਘੋੜੇ ਦੀ ਚਾਲ

–ਢਾਈ ਘਰ ਤਾਂ ਡੈਣ ਵੀ ਛੱਡ ਦਿੰਦੀ ਹੈ, ਅਖੌ, ਜਦੋਂ ਕੋਈ ਵਾਕਫ਼ ਜਾਂ ਰਿਸ਼ਤੇਦਾਰ ਬੁਰਾਈ ਕਰੇ ਤਾਂ ਉਸ ਨੂੰ ਧਿਰਕਾਰਨ ਲਈ ਕਿਹਾ ਜਾਂਦਾ ਹੈ

–ਢਾਈ ਘਰਾ ਖੱਤਰੀ, ਪੁ. ਖੱਤਰੀਆਂ ਦੀ ਇਕ ਜ਼ਾਤ (ਬਿ.)

–ਢਾਈ ਟੋਟਰੂ, ਪੁ. ਗਿਣਤੀ ਵਿਚ ਬਹੁਤ ਥੋੜ੍ਹੇ ਬੰਦੇ

–ਢਾਈ ਢੀਂਗਰੀਆਂ ਤੇ ਡੇਰਾ ਡੱਫਰਵਾਲ ਅਖੌ. ਢਾਈ ਬੂਟੀਆਂ ਫੱਤੂ ਬਾਗ਼ਬਾਨ (ਬਾਗਵਾਨ)

–ਢਾਈ ਦਿਨ ਦੀ ਖੇਡ, ਇ. ਥੋੜੇ ਦਿਨਾਂ ਦਾ ਮੌਜ ਮੇਲਾ

–ਢਾਈ ਫੱਟ, ਪੁ. ਲੜਾਈ ਦੇ ਢਾਈ ਫੱਟ ਮੰਨੇ ਜਾਂਦੇ ਹਨ, ਜਿਵੇਂ ਰਤਨ ਸਿੰਘ ਭੰਗੂ ਲਿਖਦਾ ਹੈ
"ਮਿਲਣ ਭਜਣ ਇਹ ਸਾਰੇ ਦੋਇ, ਲੜ ਮਰ ਮੁੱਕਣ ਅੱਧਾ ਸੋਇ" (ਕਾ.)

–ਢਾਈ ਫੱਟ ਕਰਨਾ, ਮੁਹਾ. ਕਿਸੇ ਗੱਲ ਦਾ ਝਟਪਟ ਨਿਬੇੜਾ ਕਰਨਾ, ਝਟਪਟ ਏਧਰ ਜਾਂ ਓਧਰ ਕਰਨਾ

ਢਾਈ ਬੂਟੀਆਂ ਫੱਤੂ ਬਾਗ਼ਬਾਨ (ਬਾਗਵਾਨ) ਅਖੌ. ਜਦੋਂ ਕੋਈ ਥੋੜੀ ਪੂੰਜੀ ਤੇ ਬਹੁਤਾ ਵਡੱਪਣ ਦਿਖਾਵੇ ਤਾਂ ਕਹਿੰਦੇ ਹਨ

–ਲੜਾਈ ਫਟ ਢਾਈ (ਪੋਠੋ.) ਅਖੌ. ਲੜਾਈ ਦੇ ਢਾਈ ਫੱਟ ਹੁੰਦੇ ਹਨ

**ਢਾਈ**[1], ਇ. ਵੇਖੋ ਢਹਾਈ

**ਢਾਈ**[2], [ਮੂਲ, ਢਾਈਂ] ਇ. ਸਣ ਸਨੁਕੜੇ, ਮੁੰਜ ਆਦਿ ਦਾ ਰੇਸ਼ਾ ਜਿਸ ਤੋਂ ਰੱਸੀ ਵੱਟੀ ਜਾਂਦੀ ਹੈ, ਡਸ

**ਢਾਈਂ**, (ਮੁਲ.) ਇ. ਡਸ. (ਮ. ਸਿੰ.)

**ਢਾਈਆ**, [ਢਾਈ+ਆ] ਪੁ. ੧. ਢਾਈ ਸੇਰ ਦਾ ਭਾਰ;
੨. ਛਨਿਛਰ ਗ੍ਰਹਿ ਦੀ ਨਹੂਸਤ ਕਾਰਨ ਪੈਦਾ ਹੋਇਆ ਢਾਈ ਸਾਲਾਂ ਦਾ ਵਿਪਤ ਕਾਲ;
੩. ਢਾਈ ਦਾ ਪਹਾੜਾ, ਢਾਇਆ;
੪. ਜੁੱਤੀ ਦੇ ਤਲੇ ਦੇ ਹੇਠਾਂ ਲੱਗਿਆ ਛੋਟਾ ਚਮੜੇ ਦਾ ਟੁਕੜਾ;
੫. ਜੋੜੀ ਦਾ ਇਕ ਤਾਲ, ਢਈਆ
ਵਿ. ਢਾਈ ਦਾ

**ਢਾਸਣਾ,** [ਹਿੰ. ਢਾਸਨਾ] ਪੁ. ੧. ਢੋ, ਸਹਾਰਾ, ਟੇਕ;
੨. ਪਲੰਘ ਦਾ ਪੈਂਦ ਤੇ ਸਰ੍ਹਾਣੇ ਵਾਲੇ ਪਾਸੇ ਦਾ ਢੋ ਲਾਉਣ ਵਾਲਾ ਵੱਖਟਾ



ਢਾਸਣਾ

**ਢਾਹ[1],** [ਢਾਹੁਣਾ] ਇ. ੧. ਢਾਹੁਣ ਦਾ ਭਾਵ ਜਾਂ ਕਿਰਿਆ;
੨. ਦਰਿਆ ਆਦਿ ਦੀ ਮਾਰ ਨਾਲ ਢਹਿਣ ਦਾ ਭਾਵ ਜਾਂ ਕਿਰਿਆ;
"ਢੱਢਾ ਆਖੇ ਢਾਹ ਲੱਗੀ ਮੌਤ ਦਰਿਆਈ ਵਾਲੀ,
ਮੇਰਿਆ ਸਰੀਰਾ ਤੂੰ ਕਿਨਾਰੇ ਉਤੇ ਰੁਖੜਾ"
(ਫ਼ਨਾਹ ਦਾ ਮਕਾਨ)
੩. ਕੁਸ਼ਤੀ ਵਿਚ ਪਿੱਠ ਲੱਗਣ ਦਾ ਭਾਵ;
੪, ਤਬਾਹੀ, ਬਰਬਾਦੀ;
(ਲਾ. ਕ੍ਰਿ. ਸੁੱਟਣਾ;
੫. ਦਰਿਆ ਦਾ ਉੱਚਾ ਕੰਢਾ (ਜਟਕੀ)
–ਢਾਹ ਉਸਾਰ, ਇ. ਰੋਣ ਦੀ ਉੱਚੀ ਅਵਾਜ਼, ਸਾਹ, ਚੀਕ
–ਢਾਹ ਖਾਣਾ, ਮੁਹਾ. ਕੁਸ਼ਤੀ ਵਿਚ ਢਹਿ ਜਾਣਾ
–ਢਾਹ ਲੱਗਣਾ, ਮੁਹਾ. ਹੌਲੇ ਹੌਲੇ ਕਿਸੇ ਚੀਜ਼ ਦਾ ਤਬਾਹ ਹੋਣਾ, ਖੁਰਦੇ ਜਾਣਾ
–ਢਾਹ ਲਾਉਣਾ ਮੁਹਾ. ਹਾਨੀ ਪਹੁੰਚਾਉਣਾ

**ਢਾਹ[2],** [ਧਾਹ] ਇ. ਰੋਣ ਦੀ ਉੱਚੀ ਅਵਾਜ਼. ਚੀਕ, ਧਾਹ
(ਲਾ. ਕ੍ਰਿ. ਮਾਰਨਾ.)
–ਢਾਹ ਕਲੱਪਾ, ਪੁ. ਰੋਣ ਪਿੱਟਣ
(ਲਾ. ਕ੍ਰਿ. ਪੈਣਾ)
–ਢਾਹ ਢਰੋਲੀ ਪੈਣਾ, ਮੁਹਾ. ਢਾਹ ਕਲੱਪਾ ਪੈਣਾ
(ਅਖਾਣ ਭੰਡਾਰ)
–ਢਾਹ ਮਾਰਨਾ, ਮੁਹਾ. ਮਿਰਤਕ ਪ੍ਰਾਣੀ ਦੇ ਦੁਖ ਵਿਚ ਧਾਹਾਂ ਮਾਰ ਕੇ ਰੋਣਾ
–ਢਾਹਾਂ ਮਾਰ ਕੇ ਰੋਣਾ, ਮੁਹਾ. ਚੀਕਾਂ ਮਾਰ ਮਾਰ ਕੇ ਰੋਣਾ
–ਢਾਹੀਂ ਢਾਹੀਂ ਰੋਣਾ, ਮੁਹਾ. ਭੁੱਬਾਂ ਮਾਰ ਮਾਰ ਕੇ ਰੋਣਾ
–ਢਾਹੀਂ ਰੋਣਾ, ਮੁਹਾ. ਧਾਹਾਂ ਮਾਰ ਕੇ ਰੋਣਾ :
"ਸਾਹਿਬਾਂ ਨੂੰ ਢਾਹੀਂ ਰੋਵਣ ਜਾਨਵਰ,
ਰੋਵਣ ਨੀਰ ਪਲੱਟ"
–ਆਹੀਂ ਢਾਹੀਂ ਰੋਣਾ, (ਪੋਠੋ.) ਮੁਹਾ. ਧਾਹਾਂ ਮਾਰ ਕੇ ਰੋਣਾ

ਢਾਹੋ ਢਾਹ, (ਪੋਠੋ.) ਇ. ਢਾਹ ਕਲੱਪਾ, ਮੌਤ ਤੇ ਰੋਣ ਪਿੱਟਣ ਦੀ ਕਿਰਿਆ :
"ਮਾਤਮ ਢਾਹੋ ਢਾਹ ਕਚਹਿਰੀ,
ਹੋਇਆ ਸ਼ੋਰ ਜ਼ਿਆਦਾ"
(ਸੈਫ਼)
–ਨਿੱਤ ਮੁਰਦਾ ਚੁੱਕੋ, ਨਿਤ ਢਾਹੋ ਢਾਹ, (ਪੋਠੋ.) ਅਖੌ. ਜਦੋਂ ਕਿਸੇ ਘਰ ਵਿਚ ਹਰ ਵੇਲੇ ਲੜਾਈ ਝਗੜਾ ਹੁੰਦਾ ਰਹੇ ਤਾਂ ਕਹਿੰਦੇ ਹਨ

**ਢਾਂਹਚੀ,** ਇ. ਝੂਟਾ, ਹੂਟਾ, ਸਵਾਰੀ
(ਲਾ, ਕ੍ਰਿ. ਦੇਣਾ. ਲੈਣਾ) (ਪੁਆ. ਕੋ.)

**ਢਾਹਣਾ,** ਕ੍ਰਿ. ਸਕ. ਢਾਹੁਣਾ

**ਢਾਹਾ[1],** [ਢਾਹ+ਆ] ਪੁ. ੧. ਨਦੀ ਦਾ ਕੰਢਾ (ਬਿ.)
੨. ਉੱਚੀ ਧਰਤੀ ਜੋ ਹੜ੍ਹ ਦੇ ਜ਼ੋਰ ਨਾਲ ਢੱਠੀ ਨਾ ਹੋਵੇ;
੩. ਪਾਣੀ ਦਾ ਖਾਰ ਤੋਂ ਬਣਿਆਂ ਨਦੀ ਦਾ ਉੱਚਾ ਕਿਨਾਰਾ; ੪. ਦਰਿਆ ਦੇ ਕੰਢੇ ਵਾਲਾ ਇਲਾਕਾ

**ਢਾਹਾ[2],** (ਪੋਠੋ.) ਪੁ. ਵੇਖੋ ਢਹਾ[2]

–ਢਾਏ ਚੜ੍ਹਨਾ } ਮੁਹਾ. ਵੇਖੋ ਢਹੇ ਚੜ੍ਹਨਾ :
"ਢਾਏ ਚੜ੍ਹੇ ਮਨੁੱਖ ਨੂੰ ਸਿਰ ਲੈਂਦੇ ਵੰਗੀ
ਛਡਦੇ ਭੁਗਤ ਸਵਾਰ ਕੇ ਜੀ"
(ਰਾਜਾ ਭਰਥਰੀ, ਕਾਲੀਦਾਸ)
–ਢਾਹੇ ਚੜ੍ਹਨਾ, } (ਪੋਠੋ.) ਮੁਹਾ. ਵੇਖੋ ਢਹੇ ਚੜ੍ਹਨਾ

**ਢਾਹਾਂ,** (ਪੁਆ.) ਕ੍ਰਿ. ਵਿ. ਹਿਠਾਹਾਂ

**ਢਾਹੀ,** ਇ. ਢਾਈ[1]

**ਢਾਹੁਣਾ,** [ਢਹਿਣਾ ਦਾ ਸਕਰਮਕ ਰੂਪ] ਕ੍ਰਿ. ਸਕ. ਗਿਰਾਉਣਾ, ਡੇਗਣਾ

**ਢਾਹੂ,** [ਢਾਹੁਣਾ] ਵਿ. ਢਾਹੁਣ ਵਾਲਾ

**ਢਾਕ[1],** ਇ. ੧. ਵੱਖੀ ਹੇਠ ਦਾ ਭਾਗ, ਪਾਸਾ;
੨. ਲੱਕ, ਕਮਰ; ੩. ਗੋਦੀ;
–ਢਾਕ ਮਾਰਨਾ, ਮੁਹਾ. ੧. ਪਾਸੇ ਮਾਰ ਕੇ ਨਖ਼ਰੇ ਨਾਲ ਤੁਰਨਾ
(ਲੁ, ਕੋ.);
੨. ਪਹਿਲਵਾਨਾਂ ਦਾ ਇਕ ਦਾਉ ਜਿਸ ਵਿਚ ਆਡਾ ਲਾਏ ਹਾਣੀ ਦੀ ਇੱਕ ਬਾਂਹ ਖਿੱਚ ਕੇ ਅਤੇ ਲੱਤ ਅੜਾ ਕੇ ਢਾਕ ਦੀ ਫੇਟ ਨਾਲ ਉਸ ਨੂੰ ਡੇਗ ਦਿੱਤਾ ਜਾਂਦਾ ਹੈ
–ਢਾਕੇ ਮਾਰਨਾ, ਮੁਹਾ. ਢਾਕ ਤੇ ਚੁੱਕਣਾ, ਕੁੱਛੜ ਚੁਕਣਾ
(ਲੁ. ਕੋ.)

**ਢਾਕ[2],** [ਢੱਕ] ਪੁ. ਢੱਕ (ਕਾ.)
–ਢਾਕ ਪਲਾਸ, ਪੁ. ਵੇਖੋ ਢੱਕ ਪਲਾਹ

**ਢਾਕਨ**, ਪੁ. ਪਰਦਾ :
"ਢਾਕਨ ਢਾਕਿ ਗੋਬਿੰਦ ਗੁਰ ਮੇਰੇ"
(ਬਿਲਾ. ਮ. ੫.)

**ਢਾਕਨਾ**, ਕ੍ਰਿ. ਸਕ. ਵੇਖੋ ਢਕਣਾ :
"ਢਾਕਨ ਕਉ ਇਕ ਹਰੇ" (ਟੋਡੀ. ਮ. ੫.)

–ਢਾਕਨਹਾਰ, ਪੁ. ਢੱਕਣ ਵਾਲਾ, ਪੜਦਾ ਪਾਉਣ ਵਾਲਾ :
"ਢਾਕਨਹਾਰੇ ਪ੍ਰਭੂ ਹਮਾਰੇ"
(ਤੁਖਾ. ਛੰਤ. ਮ. ੫.) (ਕਾ.)

**ਢਾਕੜਾ**, ਪੁ. ਬ੍ਰਾਹਮਣ (ਪੁਆ. ਕੋ.)

**ਢਾਕਾ**, ਪੁ. ੧. ਬੰਗਾਲ ਵਿਚ ਇੱਕ ਪਰਗਣਾ ਅਤੇ ਬਹੁਤ ਪੁਰਾਣਾ ਸ਼ਹਿਰ ਜਿਥੋਂ ਦੀ ਮਲਮਲ ਮਸ਼ਹੂਰ ਹੁੰਦੀ ਸੀ, ਹੁਣ ਇਹ ਸ਼ਹਿਰ ਪੂਰਬੀ ਪਾਕਿਸਤਾਨ ਦੀ ਰਾਜਧਾਨੀ ਹੈ

–ਢਾਕੇ ਦੀ ਮਲਮਲ, ਇ. ਢਾਕੇ ਵਿਚ ਬਣੀ ਇੱਕ ਪ੍ਰਕਾਰ ਦੀ ਬਹੁਤ ਬਰੀਕ ਮਲਮਲ ਜਿਸ ਦਾ ਥਾਨ ਮੁੱਠੀ ਵਿੱਚ ਆ ਜਾਂਦਾ ਸੀ

**ਢਾਂਗਰਾ**, (ਪੋਠੋ.) ਪੁ. ਢਾਂਗਾ[1]

**ਢਾਂਗਾ[1]**, [ਢਾਂਗ<ਡਾਂਗ+ਆ] ਪੁ. ੧. ਤੁੱਕੇ ਆਦਿ ਝਾੜਨ ਵਾਲਾ ਲੰਮਾ ਬਾਂਸ; ੨. ਖੂੰਡੀ ਵਾਲੀ ਲੰਮੀ ਪਤਲੀ ਲੱਕੜੀ ਜਿਸ ਨਾਲ ਦਰਖ਼ਤਾਂ ਦੀਆਂ ਟਾਹਣੀਆਂ ਹਿਠਾਂਹ ਖਿਚਦੇ ਹਨ; ੩. ਲੰਮਾ ਬਾਂਸ ਜਿਸ ਦੇ ਸਿਰੇ ਤੇ ਦਾਤਰੀ ਲੱਗੀ ਹੋਈ ਹੁੰਦੀ ਹੈ; ੪. ਫ਼ੌਜੀ ਭਰਤੀ ਵਾਲਿਆਂ ਦੀ ਲੰਮੀ ਸੋਟੀ ਜਿਸ ਨਾਲ ਜਵਾਨਾਂ ਦਾ ਕੱਦ ਨਾਪਦੇ ਹਨ


ਢਾਂਗਾ

–ਢਾਂਗੀ, ਇ. ਛੋਟਾ ਢਾਂਗਾ

–ਢਾਂਗੇ ਵਾਲਾ, ਪੁ. ਫ਼ੌਜੀ ਭਰਤੀ ਕਰਨ ਵਾਲਾ ਕਰਮਚਾਰੀ

**ਢਾਂਗਾ[2]**, (ਪੋਠੋ.) ਪੁ. ਢੰਗਾ, ਨਿਆਣਾ (ਮ. ਸਿੰ.)

**ਢਾਗੁਣਾ**, (ਢਾ<ਢਾਈ+ਗੁਣਾ) ਵਿ. ਢਾਈ-ਗੁਣਾ (ਬਿ.)

**ਢਾਂਗੂ**, ਪੁ. ਵੇਖੋ ਢਾਂਗਾ[1] (ਬਿ.)

**ਢਾਂਗੂ**, [ਢਾਂਗ<ਡਾਂਗ+ਊ] ਪੁ. ਖੂੰਡਾ (ਪੁਆ. ਕੋ.)

**ਢਾਂਗੂਆ**, [ਢਾਂਗ<ਡਾਂਗ+ਊਆ] ਪੁ. ਢਾਂਗਾ[1] (ਬਿ.)

**ਢਾਂਚ**, ਪੁ. ਵੇਖੋ ਢਾਂਚਾ (ਬਿ.)

**ਢਾਚਾ**, (ਢਾਂਚਾ) ਪੁ. ਜੁਗਤ, ਢੰਗ, ਤਰਕੀਬ (ਪੁਆ. ਕੋ.)

**ਢਾਂਚਾ**, [ਟ. ਕ. ਹਿੰ. ਢਾਂਚਾ;<ਹਿੰ. ਠਾਟ; ਨੇਪਾ. ਢਾਂਚਾ] ਪੁ. ੧. ਕਾਲਬ; ੨. ਖ਼ਾਨਾ; ੩. ਬਣਾਵਟ; ੪. ਪਿੰਜਰ, ਠੱਠਰ (ਕਾ.);
੫, ਜੁਗਤ, ਢੰਗ, ਤਦਬੀਰ

**ਢਾਟਮ**, [ਅੰਗ. ultimatum] ਪੁ. ਅੰਤਮ ਚੇਤਾਵਨੀ, ਅਲਟੀਮੇਟਮ (ਇਹ ਸ਼ਬਦ ਸਿੱਖ ਰਾਜ ਸਮੇਂ ਮਹਾਰਾਜਾ ਸ਼ੇਰ ਸਿੰਘ ਵਲੋਂ ਵਰਤਿਆ ਜਾਂਦਾ ਸੀ) (ਮ. ਸਿੰ.)

**ਢਾਟਾ**, (ਪੁਆ) ਪੁ. ਢਾਠਾ

**ਢਾਟੀ**, (ਪੁਆ.) ਇ. ਢਾਠੀ

**ਢਾਠਾ**, [ਹਿੰ. ਢਾਟਾ] ਪੁ. ਦਾੜ੍ਹੀ ਦੇ ਵਾਲਾਂ ਨੂੰ ਚਿਹਰੇ ਨਾਲ ਦਬਾ ਕੇ ਰੱਖਣ ਲਈ ਬੰਨ੍ਹੀ ਹੋਈ ਕਪੜੇ ਦੀ ਪੱਟੀ, ਠਾਠਾ

–ਢਾਠੀ, ਇ. ਛੋਟਾ ਢਾਠਾ

**ਢਾਂਡ**, ਪੁ. ਪ੍ਰਚੰਡ ਅਗਨੀ (ਜਟਕੀ) :
"ਕਾਲ ਬੁਲੇਂਦੀ ਨਾਰਦ ਉਠਿਆ ਏ, ਲੈ ਕੇ ਢਾਂਡ ਨੂੰ"
(ਬਾ. ਢੋ.)

**ਢਾਡਸ**, ਇ. ਵੇਖੋ ਢਾਰਸ (ਮ. ਸਿੰ.)

**ਢਾਂਡਸ**, ਇ. ਢਾਰਸ (ਪੁਆ. ਕੋ.)

**ਢਾਂਡਰੀ[1]**, ਇ. ਵੇਖੋ ਢਾਂਡੀ

**ਢਾਂਡਰੀ[2]**, [ਢਾਂਡ+ਰੀ] ਇ. ਜੰਗਲ ਦੀ ਅੱਗ, ਧਾਂਦੜੀ :
"ਛੱਡ ਅੱਗ ਖੇਗਾਨੜੀ ਹੋ ਗੋਸ਼ੇ ਪ੍ਰੇਮ
ਢਾਂਡਰੀ ਵੱਖ ਜੱਗਾ" (ਹੀ. ਵਾ.)

**ਢਾਂਡੜੀ**, ਇ. ਵੇਖੋ ਢਾਂਡਰੀ

**ਢਾਡਾ**, [ਢਾਡ<ਢਡ+ਆ] ਪੁ. ਢਾਡੀ (ਬਿ.)

**ਢਾਂਡਾ**, [ਟ. ਕ. ਸ਼ਾਹ. ਡਾਂਦ; ਪੰ. ਦਾਂਦ; ਸੰ. ਦਾਂਤ] ਪੁ. ੧. ਬਲ੍ਹਦ, ਬੈਲ; ੨. ਬੁੱਢਾ ਬੈਲ (ਪੁਆ. ਕੋ.); ਵਿ. ਅਹਿਮਕ, ਮੂਰਖ, ਪਸ਼ੂ ਵਰਗੀ ਮੋਟੀ ਅਕਲ ਵਾਲਾ

–ਢਾਂਡੜੀ; ਇ. ਬੁੱਢੀ ਗਾਂ

–ਢਾਂਡੀ, ਇ. ਬੁੱਢੀ ਗਾਂ

–ਢਾਂਡੀ ਆਲੀ ਆਣ, (ਪੁਆ.) ਇ. ਗਊ ਦੀ ਸਹੁੰ

–ਮੀਂਹ ਪਿਆ ਗੱਜ ਕੇ,
ਢਾਂਡੇ ਆਏ ਰੱਜ ਕੇ, ] ਅਖੌ. ਰੱਜਵੀਂ ਬਾਰਸ਼ ਪੈਣ ਤੇ ਪਸ਼ੂਆਂ ਲਈ ਰੱਜਵਾਂ ਚਾਰਾ ਹੋ ਜਾਂਦਾ ਹੈ

**ਢਾਡੀ**, [ਢਾਡ∠ਢੱਡ+ਈ] ਪੁ. ੧. ਢੱਡ ਵਜਾਉਣ ਵਾਲਾ, ਢੱਡ ਵਜਾ ਕੇ ਯੋਧਿਆਂ ਦੀਆਂ ਵਾਰਾਂ ਗਾਉਣ ਵਾਲਾ; ੨. ਦੂਜੇ ਦੇ ਗੁਣ ਗਾਉਣ ਵਾਲਾ, ਜਸ ਗਾਉਣ ਵਾਲਾ; ੩. ਢੱਡ ਦੁਆਰਾ ਗਾ ਵਜਾ ਕੇ ਮੰਗਣ ਵਾਲਾ

–ਢਾਡਣ, ਇ. ਢਾਡੀ ਦੀ ਤੀਵੀਂ

**ਢਾਂਡੀ**, (ਪੁਆ) [ਢਾਂਡ (੧)+ਈ[ ਇ. ੧. ਗਊ; ੨. ਮੂਰਖ ਤੀਵੀਂ, ਅਹਿਮਕ ਤੀਵੀਂ

–ਢਾਂਡੀ ਆਲੀ ਆਣ, (ਪੁਆ) ਇ. ਗਊ ਦੀ ਸਹੁੰ

**ਢਾਡੂ**[1], [ਸ਼ਾਹ.ਢਾਡੂ, ਢਾਧੜ=ਦਖਣੀ ਹਵਾ∠ਲਹਿੰ. ਢਾਂਢੂ=ਝਖੜ] ਪੁ. ੧. ਕੁਤੁਬ-ਨੁਮਾ ਉੱਤੇ ਪੱਛਮ ਦੇ ਦੱਖਣ ਵੱਲ ਦੀ ਦਿਸ਼ਾ (ਲੁ-ਕੋ);
੨. ਪੱਛਮ ਦੇ ਦੱਖਣ ਵੱਲੋਂ ਆਉਣ ਵਾਲੀ ਹਵਾ (ਲੁ.ਕੋ)
੩. ਪਹਾੜਾਂ ਵਿੱਚ ਸਵੇਰ ਵੇਲੇ ਉੱਤਰ ਵੱਲੋਂ ਵਗਣ ਵਾਲੀ ਹਵਾ (ਮ. ਸਿੰ.)

**ਢਾਡੂ**[2], [ਹਿੰ ਖੜ੍ਹਕਾ] ਪੁ. ਬੁਲਬੁਲ ਦੀ ਇੱਕ ਕਿਸਮ, ਮੈਨਾ (ਮ. ਸਿੰ )

**ਢਾਢ**, [ਇ. ਲੋਕਾਂ ਨੂੰ ਇੱਕਠਿਆਂ ਕਰਨ ਲਈ ਢੋਲ ਨੂੰ ਲਗਾਤਾਰ ਵਜਾਉਣ ਦੀ ਕਿਰਿਆ (ਸ਼ਾਹ ਪੁਰੀ)

**ਢਾਂਢ** ਪੁ. ਵੇਖੋ ਢਾਂਡ. "ਸਿੰਨਿਆਂ ਹੋਇਆਂ ਕਖਾਂ ਵਾਂਗੂੰ, ਧੁਖ ਧੁਖ ਢਾਂਢ ਬਲੇਂਦੇ" (ਪੰਜਾਬੀ ਮਾਝਾਂ)

**ਢਾਂਢਾ**, [ਸ਼ਬਦਾਨੁ] ਇ. ੧. ਸ਼ੂਕਵੀਂ ਹਵਾ ਦੀ ਆਵਾਜ਼;
੨. ਕੰਨਾਂ ਦੇ ਵੱਜਣ ਦੀ ਆਵਾਜ਼ (ਲਾ. ਕ੍ਰਿ. ਕਰਨਾ)

**ਢਾਢੀ**, ਪੁ. ਵੇਖੋ ਢਾਡੀ (ਮ. ਸਿੰ.)

**ਢਾਂਢੀ**, ਇ. ਵੇਖੋ ਢਾਂਡੀ (ਬਿ.)

**ਢਾਢੂ**, (ਥਲ) ਪੁ. ਢਾਡੂ[1]. (ਸ਼ਾਹਪੁਰੀ)

**ਢਾਂਢੂ**, ਪੁ. ਤੇਜ਼ ਹਵਾ (ਜਟਕੀ)

**ਢਾਣ**, ਇ. ਕਖੱਡੀ ਦੀ ਇਕ ਕਿਸਮ, ਜੱਫਲ ਕੌਡੀ

**ਢਾਣਸ**, (ਮਲ.) ਪੁ. ੧. ਜਤਨ, ੨. ਅਡੰਬਰ; ੩. ਪਰਬੰਧ (ਪੁਆ. ਕੋ.)

**ਢਾਣਾ**, ਕ੍ਰਿ-ਸਕ. ਵੇਖੋ ਢਾਉਣਾ (ਮ. ਸਿੰ)

**ਢਾਣਾ**, [ਢਾਣੀ] ਪੁ. ਮੰਡਲੀ, ਟੋਲੀ, ਜਮਾਤ, ਜੱਥਾ, ਇਕੱਠ

–ਢਾਣਾ ਬੰਨ੍ਹਣਾ. ਮੁਹਾ.
ਇਕਠੇ ਹੋਣਾ, ਮੰਡਲੀ ਬਣਾਉਣਾ

**ਢਾਣੀ**[1], ਇ. ਮੰਡਲੀ, ਟੋਲੀ, ਜਮਾਤ, (ਜਮਾਉਣਾ, ਲਾਉਣਾ)

–ਢਾਣੀ ਬੰਨ੍ਹਣਾ. ਮੁਹਾ.
ਇਕੱਠੇ ਹੋਣਾ, ਮੰਡਲੀ ਬਣਾਉਣਾ

–ਢਾਣੀ ਭੰਨਣਾ, ਮੁਹਾ. ੧. ਮਨੁੱਖਾਂ ਦੇ ਇਕੱਠ ਨੂੰ ਨਿਖੇੜਨਾ; (ਲੁ.ਕੋ.)
੨. ਨਾਟਕ ਖੇਡਣਾ (ਲੁ.ਕੋ.)

**ਢਾਣੀ**[2], ਇ. ਠਾਂਹਰੀ

**ਢਾਧੜ**, [ਢਾਂਢੂ] ਪੁ. ਦੱਖਣ ਵੱਲੋਂ ਆਉਂਦੀ ਹਵਾ (ਸ਼ਾਹਪੁਰੀ)

**ਢਾਬ**, [ਹਿੰ. ਡਾਬਰ] ਇ. ਕੱਚਾ ਤਲਾਉ, ਛੰਭ, ਟੋਭਾ, ਪਾਣੀ ਦਾ ਭਰਿਆ ਹੋਇਆ ਡੂੰਘਾ ਟੋਇਆ (ਬਿ.)

**ਢਾਬਾ**, [ਹਿੰ. ਢਾਬਾ=ਛੱਜਾ] ਪੁ. ਪੁਰਾਣੇ ਢੰਗ ਦੀ ਭੋਜਨ-ਸ਼ਾਲਾ, ਰੋਟੀ ਦੀ ਦੁਕਾਨ, ਤੰਦੂਰ

**ਢਾਭਾ**, ਪੁ. ਢਾਬਾ (ਪੁਆ. ਕੋ.)

**ਢਾਮਣਾ**, [ਢਾ∠ਢਾਈ+ਮਣ+ਆ.] ਵਿ. ਢਾਈ ਮਣ ਦਾ, ਢਾਈ ਮਣ ਨਾਲ ਸੰਬੰਧਤ; ੨. ਢਾਈ ਮਣ ਇਕ ਰੁਪਏ ਦਾ

**ਢਾਮਾ**, [=ਢਾਮਾਂ]
ਪੁ. ਪੈਸਾ, ਢਊਆ (ਪੁਆ. ਕੋ.)
ਵਿ. ਮੂਰਖ, ਝੱਲਾ (ਪੁਆ. ਕੋ.)

**ਢਾਮਾਂ**, [ਢੀਮ]
ਪੁ. ਮਿੱਟੀ ਦਾ ਗਲੋਲਾ, ਜਾਂ ਸਿੱਕੇ ਭਰਿਆ ਅਖ਼ਰੋਟ, ਕੌਡੀ ਜਾਂ ਰੀਠਾ ਜੋ ਖੇਡ ਵਿਚ ਨਿਸ਼ਾਨਾ ਫੁੰਡਣ ਲਈ ਵਰਤਿਆ ਜਾਂਦਾ ਹੈ, ਢਊਆ, ਠੈਂਚੂ
ਵਿ. ਮੂਰਖ, ਝੱਲਾ

**ਢਾਰ**, ਇ. ਢਾਲ[1] (ਪੁਆ. ਕੋ.)

**ਢਾਰਸ**, [ਹਿੰ. ਢਾਰਸ, ਢਾੜ੍ਹਸ; ਸ਼ਾ. ਸੰ. ਧੈਰ੍ਯ]
ਇ. ੧. ਦਿਲਾਸਾ, ਧੀਰਜ, ਤਸੱਲੀ;
੨. ਸਾਹਸ, ਹਿੰਮਤ, ਹੌਂਸਲਾ
(ਲਾ. ਕ੍ਰਿ. ਦੇਣਾ, ਬੱਝਣਾ, ਫੜਨਾ)

**ਢਾਰਾ**[1], [ਮੁਲ.] ਪੁ. ਕਿਸੇ ਖੇਤ ਵਿੱਚ ਰੇਹ ਪਾਉਣ ਦੇ ਖ਼ਿਆਲ ਤੋਂ ਇੱਕ ਰੱਸੇ ਨਾਲ ਬੱਧੇ ਬਹੁਤ ਸਾਰੇ ਡੰਗਰ ਜਿੰਨ੍ਹਾਂ ਦਾ ਗੋਹਾ-ਮੂਤ ਰੇਹ ਦਾ ਕੰਮ ਦਿੰਦਾ ਹੈ (ਮ. ਸਿੰ.)

**ਢਾਰਾ**[2], [ਸ਼ਾਇਦ ਢਾਰ=ਢਾਲ∠ ਢਲਣਾ+ਆ]
ਪੁ. ਛੰਨ, ਛੱਪਰ

–ਢਾਰੀ, ਇ. ਛੋਟਾ ਢਾਰਾ

**ਢਾਲ**[1], [ਢਲਣਾ[2]] ਇ.੧. ਨਿਵਾਣ, ਨੀਵਾਂ ਪਾਸਾ, ਢਲਵਾਨ
੨. ਝੁਕਾਉ (ਬਿ.)

**ਢਾਲ**[2], [ਹਿੰ. ਢਾਲ=ਰਿਵਾਜ] ਇ. ਰੀਤੀ, ਢੰਗ, ਮਰਯਾਦਾ ਦਸਤੂਰ, ਰਿਵਾਜ :
"ਅਹੰਬੁਧਿ ਕਉ ਬਿਨਸਨਾ ਇਹੁ ਧੁਰ ਕੀ ਢਾਲ"
(ਬਿਲਾ. ਮ. ੫.)

–ਢਾਲਢਾਲ, ਇ. ਰੰਗ ਢੰਗ, ਤੌਰ ਤਰੀਕਾ

**ਢਾਲ**[3], [ਢਾਲਣਾ[1]] ਇ. ੧. ਢਲਣ ਦਾ ਭਾਵ;
੨. ਢਾਲਣ ਵਿੱਚ ਧਾਤ ਦੇ ਘਟ ਜਾਣ ਦਾ ਭਾਵ

**ਢਾਲ**[4], [ਢਾਲਣਾ[3]] ਇ. ੧. ਮਾਮਲਾ, ਹਾਲਾ, ਜ਼ਮੀਨ ਦਾ ਟੈਕਸ, ਮਾਲੀਆ; ੨. ਉਗਰਾਹੀ ਰਕਮ

–ਢਾਲ ਤਰਨਾ, (ਪੁਆ.) ਮੁਹਾ.
ਮਾਮਲਾ ਉਗਰਾਹਿਆ ਜਾਣਾ

–ਢਾਲ ਤਾਰਨਾ, (ਪੁਆ.) ਮੁਹਾ.
੧. ਮਾਮਲਾ ਅਦਾ ਕਰਨਾ; ੨. ਮਾਮਲਾ ਖ਼ਜ਼ਾਨੇ ਵਿੱਚ ਭੇਜਣਾ ਜਾਂ ਦਾਖ਼ਲ ਕਰਾਉਣਾ

–ਢਾਲ ਪਾਉਣਾ, ਮੁਹਾ.
ਹਿੱਸੇ ਪ੍ਰਤੀ ਉਗਰਾਹੀ ਨਿੱਯਤ ਕਰਨਾ

–ਢਾਲ ਪੈਣਾ, ਮੁਹਾ.
ਹਿੱਸੇ ਪ੍ਰਤੀ ਉਗਰਾਹੀ ਨਿੱਯਤ ਹੋਣਾ

–ਢਾਲ ਬਾਛ,
–ਢਾਲ ਬਾਂਛ, ] ਇ. ੧. ਕੋਈ ਮਿਥੀ ਹੋਈ ਰਕਮ ਜੋ ਜੀ ਪ੍ਰਤੀ ਜਾਂ ਘਰ ਪ੍ਰਤੀ ਕਿਸੇ ਸਾਂਝੇ ਕੰਮ ਲਈ ਉਗਰਾਹੀ ਜਾਵੇ; ੨. ਮਾਮਲੇ ਦੀ ਕਿਸ਼ਤ

–ਢਾਲ ਭਰਨਾ, ਮੁਹਾ.
ਮਾਮਲਾ ਅਦਾ ਕਰਨਾ, ਮਾਮਲਾ ਦੇਣਾ

**ਢਾਲ**[5], [ਸੰ. ਢਾਲ] ਇ. ੧. ਗੈਂਡੇ ਦੇ ਚਮੜੇ ਜਾਂ ਧਾਤ ਦਾ ਇਕ ਅਸਤਰ ਜਿਸ ਨੂੰ ਤੀਰ, ਤਲਵਾਰ ਜਾਂ ਗਤਕੇ ਦੇ ਵਾਰ ਨੂੰ ਰੋਕਣ ਲਈ ਵਰਤਦੇ ਹਨ;
੨. ਓਟ (ਬਿ.)

–ਢਾਲ ਤਲਵਾਰ, ਇ. ੧. ਢਾਲ ਅਤੇ ਤਲਵਾਰ, ਅਸਤਰ ਸ਼ਸਤਰ; ੨. ਜਾਨਵਰ ਜਿਸ ਦਾ ਇਕ ਸਿੰਗ ਸਿੱਧਾ ਤੇ ਦੂਜਾ ਥੱਲੇ ਨੂੰ ਝੁਕਿਆ ਹੋਇਆ ਹੋਵੇ; ੩. ਛਪਾਈ ਦਾ ਇਕ ਢੰਗ ਜਿਸ ਵਿਚ ਮੁਸੱਦਸ ਦਾ ਟੀਪ ਦਾ ਸ਼ਿਅਰ ਬਾਕੀਆਂ ਨਾਲੋਂ ਕੁਝ ਅੱਗੇ ਵਧਾ ਕੇ ਛਾਪਿਆ ਜਾਂਦਾ ਹੈ

–ਢਾਲ ਤਲਵਾਰੇ ਸਿੰਗ, (ਬ. ਵ.) ਮਝ ਦੇ ਅਜਿਹੇ ਸਿੰਗ ਜਿਨ੍ਹਾਂ ਵਿਚੋਂ ਇਕ ਤਲਵਾਰ ਵਾਂਗ ਉੱਪਰ ਨੂੰ ਸਿੱਧਾ ਖੜਾ ਹੋਵੇ ਤੇ ਦੂਜਾ ਢਾਲ ਵਾਂਗ ਹੇਠਾਂ ਨੂੰ ਢਾਲਵਾਂ ਹੋਵੇ

–ਢਾਲ-ਧਾਰੀ, ਪੁ. ਢਾਲ ਬਰਦਾਰ

–ਢਾਲ ਬਰਦਾਰ, ਪੁ. ਢਾਲ ਨੂੰ ਚੁੱਕਣ ਵਾਲਾ ਸਿਪਾਹੀ, ਢਾਲਚੀ

**ਢਾਲ**[6], [ਢਲਣਾ=ਉਤਰਨਾ] ਇ. ਦਸਾਉਰੀ ਮਾਲ

**ਢਾਲਚੀ**, [ਢਾਲ[5]+ਚੀ] ਪੁ. ਢਾਲਧਾਰੀ, ਢਾਲ ਰੱਖਣ ਵਾਲਾ, ਢਾਲ ਪਹਿਨਣ ਵਾਲਾ (ਕਾ.)

**ਢਾਲਣਾ**[1], [ਢਲਣਾ] ਕ੍ਰਿ. ਸਕ. ੧. ਪੰਘਾਰਨਾ, ਗਾਲਣਾ : "ਨਵੇਂ ਓਪਰੇ ਪ੍ਰੇਮ ਦੀ ਅੱਗ ਅੰਦਰ, ਪਿਆ ਆਪਣਾ ਆਪ ਨਾ ਢਾਲ ਜੀਵੇਂ (ਰੂਪ ਰਾਣੀ ਸ਼ਕੁੰਤਲਾ);
੨. ਢਲੀ ਧਾਤ ਨੂੰ ਸੱਚੇ ਵਿਚ ਪਾਉਣਾ

**ਢਾਲਣਾ**[2], (ਪੋਠੋ.) ਕ੍ਰਿ. ਸਕ. ੧. ਹੇਠਾਂ ਲਾਹੁਣਾ, ਉਤਾਰਨਾ;
੨. ਉੱਪਰੋਂ ਹੇਠਾਂ ਨੂੰ ਰੇੜ੍ਹਨਾ (ਕਾ.)
ਚੌਪੜ ਦਾ ਪਾਸਾ ਅਥਵਾ ਰਮਲੀਏ ਦਾ ਡਾਲਣਾ ਸੁੱਟਣਾ; ੩. ਸੁੱਟਣਾ, ਵਗਾਉਣਾ

**ਢਾਲਣਾ**[3], [ਹਿੰ. ਢਾਲਨਾ; ਸਿੰ. ਢਾਲਨੁ; ਗੁ. ਢਾਲਵੂੰ; ਮਰਾ. ਢਾਲਣੇਂ; ਬੰਗ. ਢਾਲਾ; ਉੜੀ. ਢਾਲਿਬਾ; ਅਸਾ. ਢਾਲਿਬ; ਨੇਪਾ. ਢਾਲਨੁ] ਕ੍ਰਿ. ਸਕ. ਵੰਡ ਅਨੁਸਾਰ ਹਿੱਸੇ ਆਉਂਦੀ ਰਕਮ ਇਕੱਠੀ ਕਰਨਾ

**ਢਾਲਮਾਂ**, ਵਿ. ਵੇਖੋ ਢਾਲਵਾਂ (ਲੁ. ਕੋ.)

**ਢਾਲਮਾਨ**, ਪੁ. ੧, ਵੇਖੋ ਢਲਵਾਣ (ਲੁ. ਕੋ.);
੨. ਨਰਮ ਦਿਲ ਆਦਮੀ (ਲੁ. ਕੋ);
ਵਿ. ਢਾਲਵਾਂ

**ਢਾਲਵਾਂ**, [ਢਾਲਣਾ[1]] ਵਿ. ੧. ਢਲਵਾਣ ਵਾਲਾ;
੨. ਢਾਲਿਆ ਹੋਇਆ, ਢਾਲ ਕੇ ਬਣਾਇਆ ਹੋਇਆ

**ਢਾਲਵਾਨ**, ਪੁ. ੧. ਵੇਖੋ ਢਲਵਾਣ (ਲੁ. ਕੋ.);
੨. ਨਰਮ ਦਿਲ ਆਦਮੀ (ਲੁ. ਕੋ.);
ਵਿ. ਢਾਲਵਾਂ

**ਢਾਲਾ**[1], [ਢਾਲਣਾ[2]] ਪੁ.ਪਾਸਾ ਜਾਂ ਡਾਲਣਾ ਸੁੱਟਣ ਦਾ ਭਾਵ (ਜਟਕੀ)

**ਢਾਲਾ**[2], [ਢਾਲਣਾ[1]] ਇ. ਰਚਨਾ; ਬਣਾਵਟ; "ਕੰਚਨ ਕਾਇਆ ਸੁਇਨੇ ਕੀ ਢਾਲਾ" (ਵਡ. ਛੰਤ. ਮ. ੧.)

**ਢਾਲਾ**[3], (ਖ਼ਾ. ਬੋ.) ਪੁ. ਢਾਲ[5]

**ਢਾਲੂ**, [ਢਾਲਣਾ[2]] ਵਿ. ੧. ਢਾਲਿਆ ਹੋਇਆ; ੨. ਢਾਲਵਾਂ ਢਲਵਾਣ ਵਾਲਾ

**ਢਾਵਣ**, ਕ੍ਰਿ. ਸਕ; ੧. ਢਾਹੁਣਾ;
੨. ਅੱਗ ਝੋਕਣਾ (ਜਟਕੀ)

**ਢਾਵਾਂ**, [ਢਾਮਾਂ]ਪੁ. ੧. ਮਿੱਟੀ ਦਾ ਗਲੋਲਾ ਜਾਂ ਸਿੱਕੇ ਭਰਿਆ ਅਖਰੋਟ, ਕੌਡੀ ਜਾਂ ਰੀਠਾ ਜੋ ਖੇਡ ਵਿਚ ਨਿਸ਼ਾਨਾ ਫੁੰਡਣ ਲਈ ਵਰਤਿਆ ਜਾਂਦਾ ਹੈ, ਢਊਂ, ਠੈਂਚੂ, ਢਾਮਾਂ

**ਢਾਵੀ**, ਇ. ਧਾਵੀ (ਮ. ਸਿੰ.)

**ਢਾੜ**, ਇ. ਧਾੜ (ਪੁਆ. ਕੋ.)

**ਢਾੜਾ**, ਪੁ. ਧਾੜਾ (ਪੁਆ ਕੋ.)

**ਢਿਆ**, ਪੁ. ਢਿਹਾ

**ਢਿੱਸਾ**[1], (ਲਹਿੰ.) ਪੁ. ੧. ਮੋਟਾ ਸੋਟਾ, ਕੁਤਕਾ; ੨. ਡਾਂਗ :
''ਨਾਲੇ ਗਠਾਂ ਦੇ ਹਥਿਆਰ ਏ, ਡਾਂਗ ਢਿੱਸਾ''
(ਬਾ. ਢੋ.)

**ਢਿੱਸਾ**[2], **ਢਿੱਸਿਆ**, ] [ਵਿ∠ਵਾਈ+ਸਾ∠ਸੈ=ਸੌ]
ਪੁ. ਖੱਡੀ ਦਾ ਬੁਣਿਆ ਉਹ ਖੱਦਰ ਜਿਸ ਦੇ ਤਾਣੇ ਦੀਆਂ ਵਾਈ ਸੌ ਤੰਦਾਂ ਹੁੰਦੀਆਂ ਹਨ

**ਢਿਹਾ**, (ਪੁਆ.) ਪੁ. ਛੱਜ ਬਣਾ ਕੇ ਵੇਚਣ ਵਾਲੀ ਇੱਕ ਜਾਤੀ ਦਾ ਕੋਈ ਬੰਦਾ, ਢਹਾ

–ਢਿਹੀ, ਇ. ਢਿਹਾ ਜਾਤੀ ਦੀ ਤੀਵੀਂ

**ਢਿਕ**, ਇ. ਢਿਗ (ਪੋਠੋ. ਕੋ.)

**ਢਿੱਕ**, ਇ. ਗਊ ਦੇ ਬਾਂ ਬਾਂ ਕਰਨ ਦੀ ਅਵਾਜ਼ (ਸ਼ਾਹਪੁਰੀ)

**ਢਿਕਣ**, ਕ੍ਰਿ. ਅਕ. ਬਾਂ ਬਾਂ ਕਰਨਾ, ਰੰਭਣਾ (ਜਟਕੀ)

**ਢਿਕਣੀ**, (ਕੋਹਿਸਤਾਨਿ ਨਮਕ) ਇ. ੧. ਗਾਂ ਦੀ ਬਾਂ ਬਾਂ, ਰੰਭਣੀ; ੨. ਭੇਡ ਦੀ ਮਿਆਂਕ (ਜਟਕੀ)

**ਢਿਕੜਾ**, ਵਿ. ਪੁ. ਢਿਮਕੜਾ (ਪੁਆ. ਕੋ.)

**ਢਿਖ**, ਇ. ਢਿੱਕ (ਸ਼ਾਹਪੁਰੀ)

**ਢਿਗ**, [ਹਿੰ. ਫਿਗ] ਅਵ. ਨੇੜੇ, ਪਾਸ, ਕੋਲ, ਨਾਲ (ਲੁ. ਕੋ.)

**ਢਿਗ**[1], ਇ. ਢਗ[2] (ਪੁਆ. ਕੋ.)

**ਢਿਗ**[2], **ਢਿੱਗ**, ] [ਟ. ਕ. ਹਿੰ. ਫੀਗ; ਸਿੰ. ਢਿਗੁ; ਨੇਪਾ. ਢਿਕੋ]
ਇ. ੧. ਪਹਾੜ, ਪਹਾੜੀ, ਉੱਚੀ ਥਾਂ (ਲੁ. ਕੋ.);
੨. ਨਦੀ ਦੀ ਕੰਧੀ, ਦਰਿਆ ਦਾ ਉੱਚਾ ਕੰਢਾ;
੩. ਨਦੀ ਦੇ ਕੰਢੇ ਦੀ ਮਿੱਟੀ ਦਾ ਤੋਦਾ ਜੋ ਖਾਰ ਕਾਰਨ ਡਿਗ ਪਏ; ੪. ਖਤਾਨ ਜਾਂ ਖਾਣ ਦਾ ਡਿਗਿਆ ਢਗਾਰ
ਪੁ. ਢੇਰ, ਅੰਬਾਰ (ਲਾ. ਕ੍ਰਿ. ਲਾਵਣ) (ਜਟਕੀ)

–ਢਿਗ ਢਾਹੁਣਾ, (ਪੁਆ.) ਮੁਹਾ. ਢਿੱਗੀ ਢਾਹੁਣਾ

**ਢਿੰਗ**, ਇ. ਲਮਢੀਂਗ (ਜਟਕੀ)

**ਢਿੰਗਰ**, ਪੁ. ਢੀਂਗਰ (ਸ਼ਾਹਪੁਰੀ)

-ਢਿੰਗਰਾਂ ਉਹਲੇ ਭਾਂਬੜ ਲੁਕਾਉਣਾ, ਮੁਹਾ.
ਜਦੋਂ ਕਿਸੇ ਚੀਜ਼ ਦਾ ਜਿਸ ਚੀਜ਼ ਨਾਲ ਬਚਾਉ ਨਾ ਹੋ ਸਕੇ, ਉਸੇ ਨਾਲ ਬਚਾਉਣ ਦਾ ਜਤਨ ਕੀਤਾ ਜਾਵੇ, ਤਾਂ ਉਦੋਂ ਕਹਿੰਦੇ ਹਨ

**ਢਿੰਗਰੀ**[1], ਇ. ਢੀਂਗਲੀ (ਪੁਆ. ਕੋ.)

**ਢਿੰਗਰੀ**[2], [ਢੀਂਗਰੀ] ਇ. ਕੰਡਿਆਲੀ ਝਾੜੀ, ਝਿੰਗ, ਕਰੀਰ ਦੀ ਝਿੰਗ ਜਿਸ ਉੱਤੇ ਤੀਵੀਆਂ ਸੇਵੀਆਂ ਵੱਟ ਕੇ ਸੁਕਾਉਂਦੀਆਂ ਹਨ
੨. ਜਾਮਨੀ (ਲੁ. ਕੋ.);
੩. ਬਿਪਤਾ, ਬਲਾ (ਲੁ. ਕੋ.)
੪. ਲਾਹਨਤ (ਲੁ. ਕੋ.)

**ਢਿੰਗਰੀ**[3], ਇ. ੧. ਗੋਗੜ, ਵਧਿਆ ਹੋਇਆ ਢਿੱਡ;
੨. ਢਿੰਬਰੀ (ਪੁਆ. ਕੋ.)

**ਢਿੰਗਰੀ**[4], ਇ. ਇਕ ਪਰਕਾਰ ਦੀ ਖੁੰਬ ਜਿਸ ਦੀ ਭਾਜੀ ਬਣਦੀ ਹੈ, ਢੀਂਗਰੀ

**ਢਿੰਗਲੀ**, ਇ. ਵੇਖੋ ਢੀਂਗਲੀ

**ਢਿਗਾਰਾ**, ਪੁ. ਵੇਖੋ ਢਿਗ

**ਢਿੱਗੀ**, [ਢਿਗ+ਈ] ਇ. ਢੇਰੀ. ਢਿਗ

–ਢਿੱਗੀ ਢਾਉਣਾ, ਮੁਹਾ. ਹੌਂਸਲਾ ਹਾਰਨਾ, ਧੀਰਜ ਨਾ ਰਹਿਣਾ, ਢੇਰੀ ਢਾਉਣਾ

–ਢਿੱਗੀ ਢਾਹ ਬਹਿਣਾ, ਮੁਹਾ. ਹੌਂਸਲਾ ਹਾਰ ਦੇਣਾ

–ਢਿੱਗੀ ਢਾਹੁਣਾ, ਮੁਹਾ, ਢਿੱਗੀ ਢਾਉਣਾ

**ਢਿਚਕ**, ਇ. ਸਰੀਰ ਨੂੰ ਢਿੱਲਾ ਛੱਡ ਕੇ ਚੱਲਣ ਦੀ ਕਿਰਿਆ

–ਢਿਚਕ ਢਿਚਕ ਕ੍ਰਿ. ਵਿ. ਸਰੀਰ ਨੂੰ ਢਿਲਾ ਛਡ ਕੇ ਤੁਰਨ ਦੀ ਹਾਲਤ

–ਢਿਚਕ ਮਾਰਨਾ; ਮੁਹਾ. ਸਰੀਰ ਨੂੰ ਢਿੱਲਾ ਛੱਡ ਕੇ ਚੱਲਣਾ,

–ਢਿਚਕੂੰ, ਕ੍ਰਿ. ਵਿ. ਢਿਚਕ ਢਿਚਕ ਕਰਦਿਆਂ ਹੋਇਆਂ
(ਲਾ. ਕ੍ਰਿ. ਰਲਣਾ)

**ਢਿਚਰ**, ਇ. ਟਿਰਕਰ (ਪੁਆ. ਕੋ,)

**ਢਿੰਢਣ**, ਪੁ. ਵੇਖੋ ਢਿੰਨਣ

**ਢਿਠ**, ਇ. ਮਨ ਬੀ ਦਰਿਦ੍ਰਤਾ (ਲੁ. ਕੋ.)

–ਢਿਠ ਬਨ੍ਹਣਾ, ਮੁਹਾ, ਉਤਸ਼ਾਹ ਹੋਣਾ, ਦਰਿਦ੍ਰ ਹੋਣਾ

**ਢਿਠਾਈ**, [ਢੀਠ+ਆਈ] ਇ. ਢੀਠਪੁਣਾ

**ਢਿੱਡ**, [ਟ. ਕ. ਹਿੰ, ਫੀਂਫਾ=ਵੱਡਾਪੇਟ] ਪੁ. ੧. ਪੇਟ, ਉਦਰ, ਸ਼ਿਕਮ; ੨. ਗਰਭ, ਹਮਲ

–ਢਿੱਡ ਅੜਿਕੇ ਲੈਣਾ, ਮੁਹਾ. ਬੇਲੋੜੀ ਨੋਕ ਝੋਕ ਕਰਨਾ

–ਢਿੱਡ ਧੱੜਕੇ ਰੋਟੀ ਨੂੰ, ਤੇ ਤ੍ਰੁੜਾ ਚਾੜ੍ਹੋ ਬੇਟੀ ਨੂੰ ] ਅਖੋ.
ਬਾਕੀ ਖ਼ਰਚਾਂ ਨਾਲੋਂ ਰੋਟੀ ਪਾਣੀ ਲਈ ਖ਼ਰਚ ਵਧੇਰਾ ਜ਼ਰੂਰੀ ਹੈ

–ਢਿੱਡ ਹੋਣਾ. ਮੁਹਾ. ਹਮਲ ਹੋਣਾ, ਗਰਭ ਹੋਣਾ

–ਢਿੱਡ ਕਟਣਾ, ਮੁਹਾ. ਫ਼ਜ਼ੂਲ ਕੰਜੂਸੀ ਕਰਨਾ :
''ਚਲ ਜਦੋਂ ਉਤਰਨਗੇ (ਪੈਸੇ) ਓਦੋਂ ਸਹੀ,
ਢਿੱਡ ਮੈਥੋਂ ਵੀ ਨਹੀਂ ਕੱਟਿਆ ਜਾਂਦਾ''
(ਇਕਾਂਗੀ ਵੰਨਗੀਆਂ, ਨੰਦਾ)

–ਢਿੱਡ ਕਰਨਾ, ਮੁਹਾ. ਹਮਲ ਕਰਨਾ, ਗਰਭ ਕਰਨਾ

–ਢਿੱਡ ਢਾਕਾਂ ਲਾਉਣਾ, ਮੁਹਾ. ਕਿਸੇ ਨਾਲ ਲੜਾਈ ਕਰਨਾ

–ਢਿੱਡ ਤੁਰਨਾ, ਮੁਹਾ. ਗੁਜ਼ਾਰਾ ਹੋਣਾ, ਪੇਟ ਭਰਨਾ :
''ਆਹ ਸਾਲ 'ਚ ਤਾਂ ਮਸਾਂ ਤੇਰਾ ਢਿੱਡ ਤੁਰਿਐ''
(ਇਕਾਂਗੀ ਵੰਨਗੀਆਂ ਨੰਦਾ)

–ਢਿਡ ਤੂੜਨਾ, ਮੁਹਾ. ਬਹੁਤ ਜ਼ਿਆਦਾ ਖਾਣਾ

–ਢਿੱਡ ਦਾ ਜਾਇਆ, ਪੁ. ਸੱਕਾ ਪੁੱਤਰ

–ਢਿੱਡ ਦੀ ਆਂਦਰ, ਇ. ਉਲਾਦ

–ਢਿੱਡ ਦਾ ਸਿਆਪਾ, ਪੁ. ਖਾਣ ਪੀਣ ਲਈ ਕਮਾਈ ਕਰਨ ਦਾ ਹੀਲਾ

–ਢਿੱਡ ਦਾ ਪਿੱਟਣਾ, ਪੁ. ਢਿੱਡ ਦਾ ਸਿਆਪਾ

–ਢਿੱਡ (ਦਾ) ਨਾਲ ਲਗ ਜਾਣਾ, ਮੁਹਾ.
ਪੇਟ ਖ਼ਾਲੀ ਹੋਣਾ, ਢਿੱਡੋਂ ਭੁੱਖਾ ਹੋਣਾ

–ਢਿੱਡ ਦੀ ਅੱਗ, ਇ. ਭੁੱਖ

–ਢਿੱਡ ਦੀ ਗੱਲ, ਇ. ਦਿਲ ਦੀ ਗੱਲ

–ਢਿੱਡ ਦੁਖੀ ਨਾ ਵੇਖਿਆ ਜਾਣਾ, ਮੁਹਾ.
ਧੀ-ਪੁੱਤ ਦਾ ਦੁੱਖ ਨਾ ਵੇਖਿਆ ਜਾਣਾ

–ਢਿੱਡ ਨਾ ਪਈਆਂ ਰੋਟੀਆਂ ਤਾਂ ਸੱਭੇ ਗੱਲਾਂ ਖੋਟੀਆਂ } ਅਖੌ.
ਭੁੱਖੇ ਆਦਮੀ ਨੂੰ ਕੁਝ ਵੀ ਚੰਗਾ ਨਹੀਂ ਲੱਗਦਾ

–ਢਿੱਡ ਨਾਲ (ਹੋਣਾ), ਮੁਹਾ. ਗਰਭਵਤੀ ਹੋਣਾ (ਮ. ਸਿੰ.)

–ਢਿੱਡ ਪਈਆਂ ਰੋਟੀਆਂ, ਸੱਭੇ ਗੱਲਾਂ ਮੋਟੀਆਂ, ] ਅਖੌ.
ਜਦੋਂ ਕਿਸੇ ਨੂੰ ਰੱਜਵੀਂ ਰੋਟੀ ਮਿਲ ਜਾਏ ਤਾਂ ਉਹ ਡੀਂਗਾਂ ਮਾਰਨ ਲੱਗ ਪੈਂਦਾ ਹੈ

–ਢਿੱਡ ਪਾਟਣ ਤੇ ਆਉਣਾ, ਮੁਹਾ. ਬਹੁਤ ਖਾ ਜਾਣਾ

–ਢਿੱਡ ਪਾਲਣਾ, ਮੁਹਾ. ਪੇਟ ਭਰਨਾ, ਪਰਵਾਰ ਪਾਲਣਾ

–ਢਿੱਡ ਪਿੱਠ ਨਾਲ ਲੱਗਣਾ, ਮੁਹਾ.
ਭੁੱਖ ਕਾਰਨ ਪੇਟ ਸੁਕੜ ਜਾਣਾ

–ਢਿੱਡ ਫੁਕਣੀ, (ਖ਼ਾ. ਬੋ.) ਇ. ਚਾਹ

–ਢਿੱਡ ਫੜ ਕੇ ਬੈਠ ਜਾਣਾ, ਮੁਹਾ.
ਦੁਖਦਾਈ ਖ਼ਬਰ ਸੁਣਕੇ ਚਿੰਤਾਤੁਰ ਹੋਣਾ

–ਢਿੱਡ ਬੋਲਣਾ, ਮੁਹਾ.
ਬਦਹਜ਼ਮੀ ਕਾਰਨ ਢਿੱਡ ਦਾ ਗੁੜਗੁੜ ਕਰਨਾ

–ਢਿੱਡ ਭਰ ਕੇ ਸੁਣਨਾ, ਮੁਹਾ.
ਸਬਰ ਨਾਲ ਕਿਸੇ ਦੀ ਗੱਲ ਸੁਣਨਾ

–ਢਿੱਡ ਭਰਨਾ, ਮੁਹਾ. ਗੁਜ਼ਾਰਾ ਕਰਨਾ, ਨਿਰਬਾਹ ਕਰਨਾ

–ਢਿੱਡ ਭਰਿਆ ਤੇ ਕੰਮ ਸਰਿਆ, ਅਖੌ.
ਜਦੋਂ ਕਿਸੇ ਦੀ ਮਨਸ਼ਾ ਕੇਵਲ ਆਪਣੀ ਗ਼ਰਜ਼ ਪੂਰੀ ਕਰਨਾ ਹੀ ਹੋਵੇ ਉਦੋਂ ਕਹਿੰਦੇ ਹਨ

–ਢਿੱਡ ਮਚਣਾ, ਮੁਹਾ. ਮੋਹ ਜਾਗਣਾ :
''ਪਰ ਕੀ ਕਰਾਂ ? ਉਨ੍ਹਾਂ ਨੂੰ ਨਹੀਂ, ਪਰ ਮੇਰਾ ਤਾਂ ਢਿੱਡ ਮਚਦਾ ਏ'' (ਇਕਾਂਗੀ ਵੰਨਗੀਆਂ ਨੰਦਾ)

–ਢਿੱਡ ਵਜਾਉਣਾ, ਮੁਹਾ.
ਢਿੱਡ ਉੱਤੇ ਹੱਥ ਮਾਰ ਮਾਰ ਕੇ ਖਾਣ ਨੂੰ ਮੰਗਣਾ

–ਢਿੱਡ ਵਿਚ ਸੂਲ ਉੱਠਣਾ, ਮੁਹਾ. ਦੁੱਖ ਹੋਣਾ, ਸਾੜਾ ਕਰਨਾ

–ਢਿੱਡ ਵਿਚ ਕਤੂਰੇ ਨੱਚਣਾ, ਮੁਹਾ. ਬਹੁਤ ਭੁੱਖ ਲੱਗੀ ਹੋਣਾ

–ਢਿੱਡ ਵਿਚ ਗਿੱਧਾ ਪੈਣਾ, ਮੁਹਾ. ਬਹੁਤ ਭੁੱਖ ਲੱਗੀ ਹੋਣਾ

–ਢਿੱਡ ਵਿਚ ਚੂਹੇ ਦੌੜਨਾ, (ਨੱਚਣਾ) ਮੁਹਾ.
ਬਹੁਤ ਭੁੱਖ ਲੱਗਣਾ

–ਢਿੱਡ ਵਿਚ ਝੁਲਕਾ ਫਿਰਨਾ, (ਵੱਗਣਾ) ਮੁਹਾ.
ਬਹੁਤ ਭੁੱਖ ਲੱਗੀ ਹੋਣਾ

–ਢਿੱਡ ਵਿਚ ਡੈਣ ਵੜਨਾ, ਮੁਹਾ. ਬਹੁਤ ਭੁੱਖ ਲੱਗਣਾ

–ਢਿੱਡ ਵਿਚ ਬੁੱਢੀਆਂ ਨੱਚਣਾ, ਮੁਹਾ. ਬਹੁਤ ਭੁੱਖ ਲੱਗੀ ਹੋਣਾ

–ਢਿੱਡ ਵਿਚ ਰੱਖਣਾ, (ਗੱਲ), ਮੁਹਾ.
ਗੱਲ ਨੂੰ ਲੁਕਾ ਕੇ ਰੱਖਣਾ, ਭੇਤ ਨਾ ਦੇਣਾ

–ਢਿੱਡ ਵਿਚ ਵੜਨਾ, ਮੁਹਾ.
ਦਿਲ ਵਿਚ ਥਾਂ ਬਣਾਉਣਾ, ਦਿਲ ਵਿਚ ਘਰ ਕਰਨਾ

–ਢਿੱਡ ਵਿਚ ਵਲ ਪੈਣਾ,
–ਢਿੱਡੀਂ ਪੀੜਾਂ ਪੈਣਾ, } ਮੁਹਾ.
ਬਹੁਤੇ ਹਾਸੇ ਨਾਲ ਵੱਖੀਆਂ ਦੁੱਖਣ ਲੱਗਣਾ :
''ਮਹਾਰਾਜੇ ਦੇ ਹਸਦਿਆਂ ਹਸਦਿਆਂ ਢਿਡੀਂ ਪੀੜਾਂ ਪੈ ਗਈਆਂ'' (ਹਡਬੀਤੀਆਂ)

–ਢਿੱਡ ਦੇ ਵੱਟ ਕਢਣਾ, ਮੁਹਾ. ਰੱਜ ਕੇ ਖਾਣਾ

–ਢਿੱਡੋਂ ਕੱਢਣਾ, ਮੁਹਾ. ਜਨਮ ਦੇਣਾ

–ਢਿੱਡੋਂ ਕੱਢਿਆ, ਪੁ. ਪੁੱਤਰ

–ਢਿੱਡੋ ਢਿੱਡ ਪਿੱਟਣਾ, ਮੁਹਾ.
ਹਰ ਵੇਲੇ ਖਾਣ ਲਈ ਮੰਗਦੇ ਰਹਿਣਾ

–ਢਿੱਡੋਂ ਫੁੱਟਣਾ (ਔਰਤ ਦਾ) ਮੁਹਾ.
ਸੰਤਾਨਵਤੀ ਹੋਣਾ, ਬਾਂਝ ਨਾ ਰਹਿਣਾ

–ਢਿੱਡੋਂ ਫੁੱਟਣਾ (ਗੱਲ ਦਾ), ਮੁਹਾ. ਫੁਰਨਾ ਫੁਰਨਾ, ਗੱਲ ਔੜਨਾ

–ਢਿੱਡੋਂ ਭੁੱਖੀ ਤੇ ਡਕਾਰ ਮਖਾਣਿਆਂ ਦੇ, ਅਖੌ.
ਜਦੋਂ ਕੋਈ ਗ਼ਰੀਬੀ ਦੀ ਹਾਲਤ ਵਿੱਚ ਅਮੀਰੀ ਦੀ ਡੀਂਗ ਮਾਰੇ ਉਦੋਂ ਕਹਿੰਦੇ ਹਨ

–ਇੱਕ ਢਿੱਡ ਦੇ, ਵਿ. ਇੱਕ ਮਾਂ ਦੀ ਕੁੱਖੋਂ ਜੰਮੇ, ਸਕੇ ਭੈਣ ਭਰਾ

–ਸਭੇ ਅੱਗੇ ਜਿੱਤਾ ਤੇ ਢਿੱਡੇ ਅੱਗੇ ਦਿੱਤਾ, (ਪੋਠੋ) ਅਖੌ.
ਤਕੜੇ ਤੋਂ ਤਕੜਾ ਆਦਮੀ ਵੀ ਆਪਣੀ ਉਲਾਦ ਦੀ ਗਲ ਨਹੀਂ ਮੋੜ ਸਕਦਾ

–ਜੀਓ ਢਿੱਡਾ ਜੀ ਤੂੰਹੇਂ ਪੁੱਤਰ ਤੂੰਹੇਂ ਧੀ, (ਪੋਠੋ) ਅਖੌ. ਸਿਰਫ਼ ਆਪਣਾ ਹੀ ਪੇਟ ਪਾਲਣ ਵਾਲੇ ਦੇ ਸਬੰਧ ਵਿਚ ਕਹਿੰਦੇ ਹਨ

–ਦਾਈ ਕੋਲੋਂ ਢਿੱਡ ਛਪਾਣਾ, (ਪੋਠੋ)
–ਦਾਈ ਕੋਲੋਂ ਢਿੱਡ ਲੁਕਾਉਣਾ, } ਮੁਹਾ.
ਭੇਤੀਆਂ ਕੋਲੋਂ ਭੇਤ ਛੁਪਾਉਣ ਦੀ ਕੋਸ਼ਿਸ਼ ਕਰਨਾ

–ਰੱਖੇ ਵੀ ਢਿੱਡ ਤੇ ਉਜਾੜੇ ਵੀ ਢਿੱਡ, ਅਖੌ. ਬਹੁਤਾ ਖਾਣ ਨਾਲ ਬਰਬਾਦੀ ਤੇ ਸੰਜਮ ਨਾਲ ਖ਼ੁਸ਼ਹਾਲੀ ਆਉਂਦੀ ਹੈ

–ਵੱਡੇ ਢਿੱਡ ਵਾਲਾ, ਵਿ. ਪੁ. ੧. ਧਨਾਢ, ਬਖ਼ਤਾਵਰ; ੨. ਪੂੰਜੀ-ਪਤੀ, ਸਰਮਾਏਦਾਰ

**ਢਿੱਡਲ,** [ਢਿੱਡ+ਲ] ਵਿ. ਜਿਸ ਦਾ ਢਿੱਡ ਵੱਡਾ ਹੋਵੇ, ਗੋਗੜ ਵਾਲਾ

**ਢਿੱਡੀ,** [ਢਿੱਡ+ਈ] ਇ. ੧. ਛੋਟਾ ਢਿੱਡ, ਬੱਚੇ ਦਾ ਪੇਟ; ੨. ਪਗੜੀ ਦੇ ਅਗਲੇ ਹਿੱਸੇ ਦਾ ਉਭਾਰ (ਲੁ. ਕੋ.)

–ਢਿੱਡੀ ਚੜ੍ਹਨਾ, ਮੁਹਾ. ਬੱਚੇ ਦੇ ਪੇਟ ਨੂੰ ਅਫਾਰਾ ਹੋਣਾ

–ਢਿੱਡੀ ਦਾਰ, ਵਿ. ਢਿੱਡੀ ਵਾਲਾ : ਪੁ. ਖੋਟਾ ਸਿੱਕਾ (ਲੁ. ਕੋ.)

**ਢੱਡੂ,** ਵਿ. ਵੱਡੇ ਢਿੱਡ ਵਾਲਾ (ਪੁਆ. ਕੋ.)

**ਢਿੱਢ,** ਪੁ. ਵੇਖੋ ਢਿੱਡ

**ਢਿਢਾਰ,** ਇ. ਦਰਿਆ ਜਿਹਲਮ ਦੇ ਪੁਰਾਣੇ ਵਹਿਣ ਦਾ ਨਾਂ (ਸ਼ਾਹ ਪੁਰੀ)

**ਢਿੱਨਣ,** ਪੁ. ਇਕ ਹਲਕੇ ਮੇਲ ਦੇ ਚਾਉਲ, ਘਟੀਆ ਕਿਸਮ ਦੇ ਚਾਉਲ

**ਡਿਬਰੀ,**
**ਢਿੰਬਰੀ,** ] ਇ. ਕਾਬਲੇ ਦਾ ਨਟ

–ਢਿਬਰੀ ਟੈਟ ਹੋਣਾ, ਮੁਹਾ. ਬਹੁਤ ਔਖਾ ਹੋਣਾ

–ਢਿੰਬਰੀ ਟੈਟ ਕਰਨਾ, ਮੁਹਾ. ਬੁਰੀ ਤਰ੍ਹਾਂ ਤੰਗ ਕਰਨਾ

**ਢਿੱਬਾ**[1], (ਪੋਠੋ.) ਪੁ. ਢੱਗਾ, ਬਲ੍ਹਦ (ਮ. ਸਿੰ.)

**ਢਿੱਬਾ**[2], ਪੁ. ਵੇਖੋ ਟਿੱਬਾ (ਮ. ਸਿੰ.)

–ਢਿੱਬੀ ਇ. ਵੇਖੋ ਟਿੱਬੀ (ਸ਼ਾਹਪੁਰੀ)

**ਢਿਮਕਣਾ,** (ਲਹਿੰ.) ਵਿ. ਵੇਖੋ ਢਿਮਕਾ

**ਢਿਮਕੜਾ,** ਵਿ. ਵੇਖੋ ਢਿਮਕਾ

**ਢਿਮਕਾ,** [ਟ. ਕ. ਹਿੰ. ਫਿਸਕ਼ਾ=ਫਲਾਣਾ, ਅਮਕਾ] ਵਿ. ਅਮਕਾ ਦੇ ਪਿੱਛੇ ਆਉਣ ਵਾਲਾ ਸ਼ਬਦ, ਫਲਾਣਾ, ਅਮਕਾ

**ਢਿਮਕੀ,** ਇ. ਢਮਕੀ (ਪੁਆ. ਕੋ.)

**ਢਿਮਕੀਰੀ,** ਇ. ਵੇਖੋ ਢਮਕੀਰੀ

**ਢਿਮਢਾਣੀ,** ਇ. ਮੰਡਲੀ, ਟੋਲੀ, ਚਾਰਯਾਰੀ :
"ਢਿਮਢਾਣੀ ਉਨ ਲਈ ਬਨਾਇ"
(ਪ੍ਰਾ. ਪੰਥ ਪਰਕਾਸ਼ (ਕਾ.)

–ਢਿਮਢਾਣੀ ਬਣਾਉਣਾ, ਮੁਹਾ. ਕੁਝ ਮਾਮੂਲੀ ਬੰਦੇ ਇਕੱਠੇ ਕਰਨਾ (ਪੁਆ. ਕੋ.)

**ਢਿਮਢਿਮੀ,** [ਸ਼ਬਦਾਨੁ] ਇ. ਇਕ ਤਰ੍ਹਾਂ ਦੀ ਡੱਫ

**ਢਿਮਰੀ,**
**ਢਿੰਮਰੀ,** ] ਇ. ਵੇਖੋ ਢਿੰਬਰੀ

**ਢਿਰਕ,** [ਸ਼ਬਦਾਨੁ] ਇ. ਜੁਲਾਬ, ਦਸਤ, (ਲਾ. ਕ੍ਰਿ. ਨਿਕਲਣਾ)

–ਢਿਰਕ ਨਿਕਲਣਾ, ਮੁਹਾ. ਬਹੁਤ ਡਰ ਜਾਣਾ, ਸਹਿਮ ਜਾਣਾ

**ਢਿਰਕ ਚਾਲ,** [ਸ਼ਾਇਦ ਢਿਰਕ=ਢਿਲਕ+ਚਾਲ] ਇ. ਲੰਗੜਾ ਕੇ ਤੁਰਨ ਦਾ ਭਾਵ, ਲੰਗੜੀ ਤੋਰ (ਪੁਆ. ਕੋ.)

**ਢਿਲ,** ਇ. ਢਿੱਲ (ਲਾ. ਕ੍ਰਿ. ਲਾਵਣ) (ਜਟਕੀ)

**ਢਿੱਲ,** [ਟ. ਕਾ. ਹਿੰ. ਢੀਲ; ਸਿੰ. ਗੁ. ਮਰਾ. ਢੀਲ; ਬੰਗ. ਢਿਲ] ਇ. ੧. ਢਿੱਲਾਪਨ, ਨਾ ਕੱਸੇ ਹੋਣ ਦੀ ਹਾਲਤ, ਰੱਸੀ ਧਾਗੇ ਆਦਿ ਦੇ ਤਣਾਉ ਵਿੱਚ ਪਈ ਝੋਲ; ੨. ਸੁਸਤੀ, ਆਲਸ; (ਲਾ. ਕ੍ਰਿ. ਲਾਉਣਾ); ੩. ਦੇਰ
੪, ਅਣਗਹਿਲੀ, ਘੌਲ (ਲੁ. ਕੋ.)

–ਢਿਲ ਮੱਠ, ਇ. ੧. ਦੇਰੀ, (ਲਾ. ਕ੍ਰਿ. ਪੈਣਾ) ੨. ਸੁਸਤੀ, ਆਲਸ, ਘੌਲ

–ਢਿਲਮਿਲ ਯਕੀਨ, ਵਿ. ਕਮਜ਼ੋਰ ਵਿਸ਼ਵਾਸ਼ ਵਾਲਾ

–ਢਿੱਲ ਲਗਣਾ, ਮੁਹਾ. ਦੇਰ ਹੋਣਾ, ਵਕਤ ਲਗਣਾ
"ਕਦੀ ਫਲਾਣੇ ਦੇ ਘਰ ਦੁੱਧ ਦੇਂਦਿਆਂ ਢਿੱਲ ਲਗ ਗਈ"
(ਸਾਹਿਤਵਾੜੀ)

–ਢਿੱਲੇ ਹੋ ਬਹਿਣਾ, ਮੁਹਾ. ਕੋਈ ਯਤਨ ਨਾ ਕਰਨਾ

**ਢਿਲਕ,** [ਢਿਲਕਣਾ] ਇ. ਢਿਲਕਣ ਦਾ ਭਾਵ

–ਢਿਲਕ- ਚੱਪਣ, ਪੁ. ਮੂਰਖ, ਬੁੱਧੂ, ਖੇਸਮਝ (ਵਿਅੰਗ ਨਾਲ)

**ਢਿਲਕਊਆ,** (ਢਿਲਕ+ਊਆ] ਵਿ, ਢਿਲਕਣ ਵਾਲਾ, ਥਿੜਕਣ ਵਾਲਾ (ਪੁਆ. ਕੋ)

**ਢਿਲਕਣਾ,** [ਢਿਲ+(ਕ)+ਣਾ) ਹਿੰ. ਢਲਕਣਾ] ਕ੍ਰਿ.ਅਕ. ੧. ਢਿਲਕ ਜਾਣਾ, ਢਿੱਲਾ ਹੋ ਜਾਣਾ; ੩. ਡੁਲ੍ਹਣਾ;੪. ਗਿਰਨਾ; ੫. ਤਿਲਕਣਾ (ਬਿ.)

–ਢਿਲਕੂੰ ਢਿਲਕੂੰ ਕਰਨਾ, ਮੁਹਾ. ਡਿੱਗਣ ਨੂੰ ਹੋਣਾ, ਡਿੱਗਣ ਵਾਲਾ ਹੋਣਾ

**ਢਿਲਕਮਾਂ,** ਵਿ. ਢਿਲਕਵਾਂ (ਪੁਆ. ਕੋ.)

**ਢਿਲਕਵਾਂ,** [ਢਿਲਕਣਾ] ਵਿ. ਢਿਲਕਿਆ ਹੋਇਆ

**ਢਿਲਮਿਲ ਯਕੀਨ,** ਵਿ. ਜਿਸ ਨੂੰ ਪੱਕਾ ਵਿਸ਼ਵਾਸ ਨਾ ਹੋਵੇ, ਜੋ ਆਪਣਾ ਫ਼ੈਸਲਾ ਜਲਦੀ ਬਦਲ ਦਿੰਦਾ ਹੋਵੇ

**ਢਿੱਲੜ,** [ਢਿੱਲ+ੜ] ਵਿ. ੧. ਢਿੱਲਾ, ਸੁਸਤ, ਆਲਸੀ, ਘੌਲੀ, ਦੇਰ ਕਰਨ ਵਾਲਾ

–ਢਿੱਲੜ ਸਿੱਖ, ਪੁ. ਉਹ ਸਿੱਖ ਜੋ ਰਹਿਤ ਮਰਯਾਦਾ ਵਿਚ ਪੂਰਾ ਨਹੀਂ

–ਢਿਲੜ-ਪੁਣਾ, ਪੁ. ਢਿੱਲੜ ਹੋਣ ਦਾ ਭਾਵ, ਆਲਸ, ਸੁਸਤੀ, ਢਿੱਲਾਪਨ

**ਢਿਲਾ,** [ਟ.ਕ. ਹਿੰ. ਢੀਲਾ; ਪ੍ਰਾ. ਢਿੱਲ; ਸਿੰ. ਢਿਲੋ; ਗੁਜ. ਢੀਲੁੰ; ਮਰਾ. ਢਿਲਾ; ਬੰਗ. ਉੜੀ. ਅਸਾ. ਢਿਲਾ; ਨੇਪਾ. ਢਿਲੋ] ਵਿ. ੧. ਨਾ ਕੱਸਿਆ ਹੋਇਆ, ਨਾ ਤਣਿਆ ਹੋਇਆ, ਜੋ ਚੁਸਤ ਨਹੀਂ, ਜੋ ਕਰੜਾ ਨਹੀਂ; ੨. ਨਰਮ; ੩. ਸੁਸਤ, ਆਲਸੀ, ਘੌਲੀ; ੪. ਬੀਮਾਰ

–ਢਿੱਲ-ਮ-ਢਿੱਲਾ, ਵਿ. ਜੋ ਬਹੁਤ ਚੁਸਤ ਨਾ ਹੋਵੇ; ਢਿੱਲਾ, ਨਰਮ

–ਢਿੱਲਾ ਹੋਣਾ, ਮੁਹਾ. ਬੀਮਾਰ ਪੈਣਾ

–ਢਿੱਲਾ ਪੈਣਾ, ਕ੍ਰਿ. ਸਮਾ. ਮੱਠਾ ਪੈਣਾ, ਸੁਸਤ ਹੋਣਾ ਮੁਹਾ. ੧. ਲਿੱਸਾ ਹੋਣਾ, ਕਮਜ਼ੋਰ ਹੋਣਾ; ੨. ਨਰਮਾਈ ਅਖਤਿਆਰ ਕਰਨਾ

–ਢਿੱਲਾ ਮੱਠਾ,ਵਿ. ੧. ਸੁਸਤ, ਆਲਸੀ, ਘੌਲੀ, ੨. ਨਰਮ, ਮੱਧਮ; ੩. ਬੀਮਾਰ; ਕਮਜ਼ੋਰ

–ਡੋਰ ਢਿੱਲੀ ਛੱਡਣਾ; ਮੁਹਾ. ਬੰਧਨ ਢਿੱਲਾ ਕਰਨਾ, ਨਰਮੀ ਵਰਤਣਾ

–ਨਾੜੇ ਦਾ ਢਿੱਲਾ, ਵਿ. ਜ਼ਾਨੀ, ਵਿਭਚਾਰੀ

–ਲੋੜ੍ਹੀ ਦਾ ਗੁੜ ਢਿੱਲਾ, ਅਖੌ. ਸਿੱਕਾਂ ਸਿੱਕ ਕੇ ਲਿਆ ਬੱਚਾ ਆਮ ਤੌਰ ਤੇ ਢਿੱਲਾ ਹੀ ਰਹਿੰਦਾ ਹੈ

**ਢਿੱਲਾਪੱਣ**
**ਢਿਲਾਪਣ** } [ਢਿੱਲਾ+ਪਣ] ਪੁ. ਢਿੱਲਾ ਹੋਣ ਦਾ ਭਾਵ

**ਢਿਲਿਆਈ,** (ਪੁਆ.) ਇ. ਢਿੱਲ

**ਢਿੱਲੋਂ,** ਪੁ. ਜੱਟਾਂ ਦਾ ਇੱਕ ਗੋਤ ਜਿਸ ਦਾ ਨਿਕਾਸ ਸਿਰੋਹਾ ਰਾਜਪੂਤਾਂ ਵਿਚੋਂ ਦੱਸਿਆ ਜਾਂਦਾ ਹੈ

**ਢਿਵਾ,** [ਸ਼ਾਇਦ ਦਬ] ਪੁ. ਬਹਾਨਾ, ਹੀਲਾ (ਲਾ. ਕ੍ਰਿ. ਧਰਨਾ) (ਬਿ.)

**ਢੀਆ,** ਪੁ. ਵੇਖੋ ਢੀਹਾ[1]

**ਢੀਹਾ[1],** ਪੁ. ਸੋਟਾ, ਡਾਂਗ, ਲਾਠੀ (ਬਿ.)

**ਢੀਹਾ[2],** ਪੁ. ਢੇਡਾ (ਪੋਠੋ. ਕੋ.)

**ਢੀਂਕਲੀ,** ਇ. ੧. ਢੀਂਗਲੀ (ਪੋਠੋ. ਕੋ.) ੨. ਬੱਚਿਆਂ ਦਾ ਹੂਟੇ ਲੈਣ ਵਾਲਾ ਚੱਕਰ-ਚੂੰਡਾ

**ਢੀਖ** ਵਿ. ਢੀਠ (ਪੁਆ. ਕੋ.)

**ਢੀਖਰ,** ਪੁ. ਢੀਂਗਰ (ਪੁਆ. ਕੋ.)

**ਢੀਖਰੀ,** ਇ. ਢੀਂਗਰੀ (ਪੁਆ. ਕੋ.)

**ਢੀਂਗ[1],** [ਹਿੰ. ਢੇਂਕਾ] ਇ. ਢੀਂਗਲੀ ਦੇ ਹੇਠ ਬੰਨ੍ਹਿਆ ਵਜ਼ਨ ਜੋ ਖੂਹ ਵਿਚੋਂ ਜਲ ਕੱਢਣ ਸਮੇਂ ਸਹਾਇਤਾ ਦਿੰਦਾ ਹੈ (ਕਾ.)

**ਢੀਂਗ[2],** ਪੁ. ਵੇਖੋ ਲਮਢੀਂਗ (ਲੁ. ਕੋ.)

**ਢੀਂਗਰ,** [ਪ੍ਰਾ. ਢੰਖਰ=ਫਲਾਂ ਤੇ ਪਤਿਆਂ ਤੋਂ ਸਖਣੀ ਟਾਹਣੀ (ਲਹਿੰ.)] ਪੁ. ੧. ਕੰਡਿਆਂ ਵਾਲੀ ਝਾੜੀ (ਬਿ.) ੨. ਕੰਡਿਆਂ ਵਾਲਾ ਛਾਪਾ, ਮੋਹੜਾ (ਕਾ.)

"ਉਹਦੇ ਤਨ ਦੀ ਮਹਿਕ ਅਝੱਕ ਹੋ ਕੇ
ਸੁੱਕੇ ਢੀਂਗਰਾਂ ਤਾਈਂ ਮਹਿਕਾਣ ਲੱਗੀ"
(ਰੂਪ ਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

–ਢੀਂਗਰੀ ਇ. ਛੋਟਾ ਢੀਂਗਰ

**ਢੀਂਗਰੀ,** ਇ. ਇਕ ਪਰਕਾਰ ਦੀ ਖੁੰਬ ਜਿਸ ਦੀ ਭਾਜੀ ਬਣਦੀ ਹੈ

–ਢੀਂਗਰੀ ਅੜ ਜਾਣਾ, (ਪੋਠੋ.) ਮੁਹਾ. ਐਵੇਂ ਕਿਸੇ ਝਮੇਲੇ ਵਿਚ ਫਸ ਜਾਣਾ

**ਢੀਂਗਲੀ,** [ਢੀਂਗ[1]+ਲੀ] ਇ. ੧. ਸਿੰਜਾਈ ਲਈ ਖੂਹ ਜਾਂ ਟੋਭੇ ਵਿਚੋਂ ਪਾਣੀ ਕੱਢਣ ਦਾ ਜੰਤਰ; ੨. ਕਪੜੇ ਦੀ ਇੱਕ ਪਰਕਾਰ ਦੀ ਕਾਟ ਜਿਸ ਵਿਚ ਕਪੜੇ ਦੀ ਚੁੜਾਈ ਡਿਉਢੀ ਕੀਤੀ ਜਾਂਦੀ ਹੈ, ਢੀਂਗਲੀ ਕਾਟ



ਢੀਂਗਲੀ

**ਢੀਂਗਵਾੜ,** ਪੁ. ਲੱਕ ਬੰਨ੍ਹਣ ਵਾਲੇ ਕਪੜੇ ਦੀ ਚੁੜਾਈ ਨੂੰ ਡਿਉਢਾ ਕਰਨ ਵਾਸਤੇ ਪਾਈ ਜਾਣ ਵਾਲੀ ਇੱਕ ਕਾਟ, ਢੀਂਗਲੀ ਕਾਟ

**ਢੀਂਗਾ**, (ਪੁਆ.) ਪੁ. ਅਨਾਜ ਦਾ ਲਾਂਗਾ ਖਿਲਾਰਨ ਵਾਲਾ ਦੁਸਾਂਗਾ

**ਢੀਂਗਾਸ਼ਾਹੀ**, [ਢੀਂਗਾ=ਧੀਂਗਾ+ਸ਼ਾਹੀ] ਇ. ਧਿੰਗੋਜ਼ੋਰੀ, ਜ਼ਬਰਦਸਤੀ (ਮ. ਸਿੰ.)

**ਢੀਚਕ**[1], [ਸ਼ਾਇਦ ਹਿੰ. ਧਚਕ੍ਕਾ=ਝਟਕਾ] ਇ. ਲੰਗੜਾਪਨ, ਲੰਗ (ਲਾ. ਕ੍ਰਿ. ਮਾਰਨਾ)

**ਢੀਚਕ**[2], [ਸ਼ਬਦਾਨੁ] ਇ. ਇਸ ਸ਼ਬਦ ਨੂੰ ਮਦਾਰੀ ਆਪਣਾ ਕਰਤਬ ਦਿਖਾਉਣ ਸਮੇਂ ਬੋਲਦੇ ਹਨ

**ਢੀਠ**, [ਟ. ਕ. ਹਿੰ. ਢੀਠਾ, ਢੀਠ; ਪ੍ਰਾ. ਧਿਡ਼੍ਹ; ਸੰ. ਧ੍ਰਿਸ਼੍ਟ; ਗੁ. ਮਰਾ. ਧੀਟ; ਉੜੀ. ਧਿਟ; ਨੇਪਾ. ਢਿਟੋ] ਵਿ. ੧. ਨਿਰਲੱਜ, ਬੇਹਯਾ; ੨, ਗੁਸਤਾਖ਼, ਬੇਅਦਬ; ੩. ਜ਼ਿੱਦੀ. ਹਠੀ

–ਢੀਠ ਹੱਡੀ, ਇ. ਢੀਠ ਤੇ ਬੇਸ਼ਰਮ ਬੰਦਾ (ਪੰਜ-ਦਰਿਆ ਲਾਹੌਰ ੧੯੬੦)

**ਢੀਠਤਾ**, [ਢੀਠ+ਤਾ] ਇ. ੧. ਨਿਰਲੱਜਤਾ, ਬੇਹਯਾਈ; ੨. ਜ਼ਿਦ, ਹਠ

**ਢੀਠਤਾਈ**, [ਢੀਠ+ਤਾਈ] ਇ. ਵੇਖੋ ਢੀਠਤਾ

**ਢੀਠਵਾਈ**, **ਢੀਠਵਾਈਂ**, [ਢੀਠ+ਵਾਈ] ਇ. ਜ਼ਿੱਦ, ਗੁਸਤਾਖ਼ੀ, ਬੇਸ਼ਰਮੀ (ਬਿ.)

**ਢੀਠਾ**, [ਢੀਠ+ਆ] ਵਿ. ਵੇਖੋ ਢੀਠ; ਪੁ. ਵੇਖੋ ਢੀਠਤਾ :
"ਬਿਨਸਿਓ ਮਨ ਕਾ ਮੂਰਖੁ ਢੀਠਾ" (ਆਸਾ ਮ. ੫.)

**ਢੀਠਾਈ**, ਇ. ਵੇਖੋ ਢਿਠਾਈ

**ਢੀਂਡਾ**, **ਢੀਡਾ**, **ਢੀਢਾ**, [ਟ. ਕ. ਢੀਮਾ] ਪੁ. ਗੁਲੇਲਾ

**ਢੀਣ**, (ਲਹਿੰ.) ਕ੍ਰਿ. ਅਕ. ਮਿਲਣਾ, ਪ੍ਰਾਪਤ ਹੋਣਾ :
"ਸੂਰਤ ਵਾਕਿਆ ਪਾਰੋ ਕਪੜੇ,
ਢੀਹੇ ਕਹਾਂ ਤੁਸਾਨੂੰ" (ਗੁ. ਯੂ.)

**ਢੀਮ**, [ਟ. ਕ, ਹਿੰ. ਢੀਮ, ਢੇਮ] ਇ. ਮਿੱਟੀ ਦਾ ਡਲਾ, ਢੇਲਾ

–ਢੀਮਾ, ਪੁ. ਵੇਖੋ ਢੀਮ

**ਢੀਲ**, ਇ. ਵੇਖੋ ਢਿੱਲ :
"ਢੀਲ ਨਾ ਪਰੀ ਜਾ ਗੁਰੁ ਫੁਰਮਾਇ" (ਗਉ ਮ. ੫.)

–ਢੀਲਾ, ਵਿ. ਵੇਖੋ ਢਿੱਲਾ :
"ਲਾਹੇ ਕਉ ਤੂੰ ਢੀਲਾ ਢੀਲਾ" (ਆਸਾ ਮ. ੫.)

**ਢੀਲਾ**[1], ਇ. ਵੇਖੋ ਢਿੱਲ :
"ਇਕੁ ਨਿਮਖ ਨ ਕੀਜੈ ਢੀਲਾ" (ਗੁਜ. ਮ. ੫.) (ਕਾ.)

**ਢੀਲਾ**[2], ਪੁ. ਸ਼ਾਹਪੁਰ ਦੇ ਜ਼ਿਲ੍ਹੇ ਵਿਚ ਇਕ ਕਾਸ਼ਤਕਾਰ ਜਾਤੀ (ਕਾ.)

**ਢੀਲਾ**[3], (ਕੋਹਿਸਤਾਨਿ-ਨਮਕ) ਪੁ. ਡੀਲਾ (ਜਟਕੀ)

**ਢੁਆਉਣਾ**, [ਢੋਣਾ ਤੋਂ] ਕ੍ਰਿ. ਸਕ. ਢੋਣ ਦਾ ਕੰਮ ਕਰਾਉਣਾ

**ਢੁਆਈ**, [ਢੋਣਾ] ਇ. ਢੋਣ ਦਾ ਕੰਮ ਜਾਂ ਮਜ਼ੂਰੀ

–ਢੋ ਢੁਆਈ, –ਢੋਆ ਢੁਆਈ, –ਢੋਆ ਢਾਈ, ਇ. ਮਾਲ ਅਸਬਾਬ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਦਾ ਕੰਮ, ਬਾਰਬਰਦਾਰੀ

**ਢੁਹਾਉਣਾ**, [ਢਾਹੁਣਾ ਤੋਂ] ਕ੍ਰਿ. ਸਕ. ਢਾਹੁਣ ਦਾ ਕੰਮ ਕਰਾਉਣਾ

**ਢੁਹਾਈ**, ਇ. ਢਾਹੁਣ ਦਾ ਕੰਮ ਜਾਂ ਮਜ਼ੂਰੀ

**ਢੁਕਣ**, (ਲਹਿੰ.) ਕ੍ਰਿ. ਅਕ. ਵੇਖੋ ਢੁੱਕਣਾ

–ਹਿਕ ਢੁਕਦੀ ਨਹੀਂ ਤੇ ਮੈਂ ਡੂ ਪਰਨੀਸਾਂ, ਅਖਾਣ
ਸ਼ੇਖ਼ੀ ਖ਼ੋਰੇ ਬੰਦੇ ਲਈ ਕਹਿੰਦੇ ਹਨ (ਮ. ਸਿੰ.)

**ਢੁੱਕਣ**, ਕ੍ਰਿ. ਅਕ. ਵੇਖੋ ਢੁੱਕਣਾ[2] (ਜਟਕੀ)

**ਢੁੱਕਣਾ**[1], (ਪੋਠੋ.) ਕ੍ਰਿ. ਅਕ. ਢੋਇਆ ਜਾਣਾ

**ਢੁੱਕਣਾ**[2], [ਟ. ਕ. ਹਿੰ. ਢੁਕਨਾ, ਢਕਨਾ∠ਪ੍ਰਾ. ਢੁਕ੍ਕ=ਮਿਲਣਾ; ਸੰ.√ਢੌਕ੍=ਅਪੜਨਾ, ਕੋਲ ਆਉਣਾ; ਸਿੰ. ਢੁਕਣੁ=ਪਹੁੰਚਣਾ; ਬੰਗ. ਢੁਕਾ=ਦਾਖ਼ਲ ਹੋਣਾ; ਅਸਾ. ਨੇਪਾ. ਢੁਕਨੁ=ਇੰਤਜ਼ਾਰ ਵਿਚ ਬਹਿਣਾ] ਕ੍ਰਿ. ਅਕ.
੧. ਨੇੜੇ ਪਹੁੰਚਣਾ, ਨੇੜੇ ਆਉਣਾ;
੨. ਜੰਞ ਦਾ ਲਾੜੀ ਦੇ ਪਿੰਡ ਜਾਂ ਘਰ ਅਪੜਨਾ;
੩, ਫੱਬਣਾ, ਚੰਗਾ ਲੱਗਣਾ, ਠੀਕ ਬੈਠਣਾ

–ਢੁੱਕ-ਅਢੁੱਕ, [ਢੁਕਣਾ] ਇ. ਜਚਣ ਜਾਂ ਨਾ ਜਚਣ ਦਾ ਭਾਵ :
"ਹੱਥ, ਕੰਨ, ਨੱਕ, ਮੱਥੇ ਦੀ ਢੁੱਕ ਅਢੁੱਕ, ਮਿੱਕ ਅਮਿੱਕ ਵੇਖਣ ਦੀ ਵਿਹਲ ਕਿੱਥੇ ਲਗਦੀ" (ਖੁੱਲ੍ਹੇ ਘੁੰਡ)

–ਢੁਕ ਢੁਕ ਬਹਿਣਾ, ਮੁਹਾ.
ਲਾਗੇ ਹੋ ਕੇ ਬਹਿਣਾ, ਨਾਲ ਜੁੜ ਜੁੜ ਕੇ ਬਹਿਣਾ :
"ਲਾਡ ਕਰੇਂਦੀ ਢੁਕ ਢੁਕ ਬਹਿੰਦੀ, ਕਹਿੰਦੀ ਓ ਦਿਲ ਜਾਨੀ" (ਸੈਫ)

–ਢੁਕਦਾ-ਫਬਦਾ, ਵਿ. ਮੇਲ ਖਾਂਦਾ, ਸਜਦਾ ਫਬਦਾ;"–ਤਫ਼ਰੀਹ ਅਖ਼ਲਾਕ ਨਸੀਹਤ, ਸਭ ਰੰਗ ਢੁਕਦੇ ਫਬਦੇ ਹਨ" (ਪੰਜ-ਦਰਿਆ ਲਾਹੌਰ)

–ਢੁਕਦਾਂ ਬਣਦਾ, ਵਿ. ਢੁਕਦਾ ਫਬਦਾ, ਸਜਦਾ ਫਬਦਾ

–ਕੁੜਮਾਈ ਢੁਕਣਾ, ਮੁਹਾ. ਸਾਕ ਆਉਣਾ

"ਦੋ ਵਰ੍ਹਿਆਂ ਦਾ ਧੀਦੋ ਹੋਇਆ ਢੁਕ ਰਹੀ ਕੁੜਮਾਈ" (ਹੀਰ ਦਮੋਦਰ)

–ਢੋ ਢੁਕਣਾ, ਮੁਹਾ. ਬਿਧ ਮਿਲਣਾ, ਸਬੱਬ ਬਣਨਾ

–ਧੋਬੀਆਂ ਦੇ ਘਰ ਢੁੱਕੇ ਚੋਰ, ਉਹ ਨਾਂ ਲੁੱਟੇ, ਲੁੱਟੇ ਹੋਰ, ਅਖੌ. ਜਦੋਂ ਜ਼ਾਹਿਰਾ ਤੌਰ ਤੇ ਨੁਕਸਾਨ ਕਿਸੇ ਦਾ ਦਿੱਸੇ ਪਰ ਅਸਲੋਂ ਕਿਸੇ ਹੋਰ ਦਾ ਹੋਵੇ ਤਾਂ ਕਹਿੰਦੇ ਹਨ

–ਬੂਹੇ ਢੁੱਕੀ ਜੰਜ ਤੇ ਸੀਉ ਕੁੜੀ ਦੇ ਕੰਨ, ਅਖੌ.

ਕੁੜੀ ਸ਼ਬਦ ਹੇਠ ਵੇਖੋ ਬੂਹੇ ਆਈ ਜੰਜ ਵਿੰਨ੍ਹੋਂ ਕੁੜੀ ਦੇ ਕੰਨ (ਲੁ. ਕੋ.)

**ਢੁਕਦਾ**, [ਢੁਕਣਾ] ਵਿ. ਫਬਦਾ, ਉਚਿਤ, ਮੁਨਾਸਿਬ

**ਢੁਕਮਾਂ**, (ਪੁਆ.) ਵਿ. ਢੁਕਵਾਂ

**ਢੁਕਵਾਂ**, [ਢੁੱਕਣਾ] ਵਿ. ਢੁਕਦਾ, ਫੱਬਦਾ, ਉਚਿਤ, ਅਨੁਕੂਲ, ਯੋਗ, ਮੁਨਾਸਿਬ

–ਢੁਕਵਾਂ ਫਬਵਾਂ, ਵਿ. ਜਚਵਾਂ, ਮੁਨਾਸ਼ਬ

**ਢੁਕਾ**, } ਪੁ. ਜਨੇਤ ਦੇ ਢੁੱਕਣ ਦਾ ਭਾਵ
**ਢੁਕਾਉ**, }

**ਢੁੱਗ**, ਇ. ਘੋੜੇ ਦੀ ਪੁੱਠ (ਸ਼ਾਹਪੁਰੀ)

**ਢੁੰਗਨਾ**, ਪੁ. ਇਕ ਪਰਕਾਰ ਦੀ ਮੱਛੀ (ਜਟਕੀ)

**ਢੁੰਗਾਰ**, ਪੁ. ਵੇਖੋ ਧੁੰਗਾਰ (ਲੁ. ਕੋ.) (ਲਾ. ਕ੍ਰਿ. ਦੇਣਾ, ਲਾਉਣਾ)

**ਢੁੰਗਾਰਨਾ**, ਕ੍ਰਿ. ਸਕ. ਵੇਖੋ ਧੁੰਗਾਰਨਾ

**ਢੁੱਚਰ**, ਦੁਲਿੰ. ੧. ਬਹਾਨਾ, ਹੁੱਜਤ; ੨. ਰੋਕ ਅੜਚਣ

–ਢੁੱਚਰ ਅੜਾਉਣਾ, ਮੁਹਾ. ਅੜਿੱਕਾ ਪਾਉਣਾ, ਅੜਿੱਕਾ ਡਾਹੁਣਾ

–ਢੁੱਚਰ ਡਾਹੁਣਾ, ਮੁਹਾ. ਅੜਿੱਕਾ ਪਾਉਣਾ, ਇਤਰਾਜ਼ ਕਰਨਾ

–ਢੁੱਚਰ ਪੜ੍ਹਨਾ, ਮੁਹਾ. ਹੁੱਜਤ ਕਰਨਾ, ਇਤਰਾਜ਼ ਕਰਨਾ

–ਢੁਚਰਬਾਜ਼, ਵਿ. ਹੁੱਜਤੀ, ਢੁੱਚਰੀ

–ਢੁੱਚਰ ਲਾਉਣਾ, ਮੁਹਾ.

ਹੁੱਜਤ ਕਰਨਾ, ਇਤਰਾਜ਼ ਕਰਨਾ, ਕਿਸੇ ਕੰਮ ਵਿਚ ਅੜਿੱਕਾ ਪਾਉਣਾ

–ਢੁੱਚਰੀ, ਵਿ. ਬਹਾਨੇਬਾਜ਼, ਹੁੱਜਤੀ

**ਢੁਟ**, ਪੁ. ਘਾਲਾ ਮਾਲਾ, ਗ਼ਬਨ, ਖਿਆਨਤ, ਖ਼ੁਰਦਬੁਰਦ (ਜਟਕੀ)

**ਢੁੱਟ**[1], ਪੁ. ਧੜ, ਐਬ, ਬੁਰੀ ਆਦਤ (ਪੋਠੋ. ਕੋ.)

**ਢੁੱਟ**[2], ਇ. ਵੇਖੋ ਢੁਠ

**ਢੁੱਟਾ**, ਪੁ. ਘਾਲਾ ਮਾਲਾ ਕਰਨ ਵਾਲਾ (ਜਟਕੀ); ਵਿ. ਬਦਮਾਸ਼, ਭੈੜਾ (ਮ. ਸਿੰ.)

–ਦੇ ਨਾ ਜਾਣੇ ਢੁਟੀ ਤੇ
ਸ਼ਰੀਕਾਂ ਕਨ੍ਹੋਂ ਰੁਠੀ, ] ਅਖੌ.

ਜਦੋਂ ਦੇਣਾ ਬਣਦਾ ਹੈ ਤਾਂ ਭੈੜਾ ਆਦਮੀ ਰੁੱਸ ਬਹਿੰਦਾ ਹੈ (ਮ. ਸਿੰ.)

–ਸਿਰੋ ਸਿਰ ਕੁੱਟੀਏ,
ਖੋ ਨਾ ਜਾਈ ਢੁੱਟੀਏ, (ਪੋਠੋ.) ] ਅਖੌ.

ਬਹੁਤ ਮਾਰਨ ਕੁੱਟਣ ਤੇ ਵੀ ਬੁਰੇ ਦੀ ਬੁਰੀ ਆਦਤ ਨਹੀਂ ਜਾਂਦੀ

**ਢੁੱਠ**, ਇ. ਬਦਲ ਜਾਂ ਉਠ ਦੀ ਪਿੱਠ ਦਾ ਉਭਰਿਆ ਹੋਇਆ ਮਾਸ, ਕੁਹਾਨ

**ਢੁੱਡ**, (ਮਲ.) ਇ. ਸਿਰ ਨਾਲ ਮਾਰੀ ਟੱਕਰ (ਲਾ. ਕ੍ਰਿ. ਮਾਰਨਾ)

**ਢੁਡਰ**[0], [ਢੁਡ+ਰ] ਇ. ਵੇਖੋ ਢੁੱਡ

**ਢੁੰਡਰ**, ਪੁ. ਵੇਖੋ ਢੁੰਡਰੀ

–ਢੁੰਡਰ ਸੇਕਣਾ, (ਪੋਠੋ.) ਮੁਹਾ.

ਚਿੱਤੜਾਂ ਤੇ ਮਾਰਨਾ, ਚਿੱਤੜ ਸੇਕਣਾ

**ਢੁੱਡਰੀ**, (ਪੋਠੋ.) ਇ. ਗੁਦਾ ਦੇ ਅੰਦਰਲੀ ਆਂਤ ਦਾ ਉਹ ਹਿੱਸਾ ਜੋ ਕਿਸੇ ਰੋਗ ਜਾਂ ਕਮਜ਼ੋਰੀ ਕਾਰਨ ਪਾਖ਼ਾਨਾ ਫਿਰਨ ਲੱਗੇ ਬਾਹਰ ਨਿਕਲ ਆਉਂਦਾ ਹੈ, ਕਾਂਚ

**ਢੁੰਡਰੀ**, [ਢੁੰਡ=ਢੂਠ∠ਠੰਠ+ਰੀ] ਇ. ੧. ਕੰਡ, ਪਿੱਠ ਦੀ ਹੱਡੀ; ੨. ਗੁਦਾ ਦਾ ਉਹ ਭਾਗ ਜੋ ਕਿਸੇ ਰੋਗ ਕਾਰਣ ਕਈ ਵਾਰੀ ਬਾਹਰ ਨਿਕਲ ਆਉਂਦਾ ਹੈ

**ਢੁੰਡਾਊਲਾ**, [ਢੂੰਡਣਾ] ਪੁ. ਢੂੰਡਣ ਵਾਲਾ (ਮ. ਸਿੰ.)

**ਢੁੰਡਾਊ**, [ਢੂੰਡਣਾ] ਪੁ. ਢੂੰਡਣ ਵਾਲਾ (ਮ. ਸਿੰ.)

**ਢੁੰਡਾਈ**, [ਢੂੰਡਣ ਦਾ ਕੰਮ ਜਾਂ ਮਜ਼ੂਰੀ (ਬਿ.)

**ਢੁਢ**, ਪੁ. ਵੇਖੋ ਢੁਡ

**ਢੁੰਨਣੀ**, ਇ. ਵੇਖੋ ਢੁੰਡਰੀ (ਲੁ. ਕੋ.)

**ਢੁੰਨਣੀ**, [ਢੁੰਡਰੀ] ਇ. ਢੁੰਨਣੀ, ਢੁੰਡਰੀ (ਮ. ਸਿੰ.)

**ਢੁੰਨਰੀ**[1][0], [ਸ਼ਾਇਦ ਢੁੰਨ=ਧੁੰਨ+ਰੀ] ਇ. ਸਾਨ੍ਹ ਦੀ ਮੂਤਰੀ

**ਢੁੰਨਰੀ**[2], ਇ, ਢੁੰਡਰੀ (ਪੁਆ. ਕੋ.)

–ਢੁੰਨਰੀ ਫੁੱਟਣਾ, ਮੁਹਾ.

ਚਿੱਤੜਾਂ ਤੇ ਸੱਟ ਲੱਗਣਾ (ਪੁਆ. ਕੋ.)

**ਢੁੰਬਕ ਢੋਰੀ**, [ਢੁੰਬਕ=ਟੰਮਕ+ਢੋਰ=ਢੋਲ+(ੀ)] ਇ. ਢੋਲ ਢਮੱਕਾ : "ਤੇ ਵਜੀਆਂ ਲੱਖ ਢੁੰਬਕ ਢੋਰੀਆਂ" (ਘੁੰ· ਲ਼ੈ ਘੁੰਡ)

**ਢੁਮਣਢਾਣਾ**, ਪੁ, ਵੇਖੋ ਢਿਮਢਾਣੀ (ਕਾ.)

**ਢੁਰਕਣੀ**, [ਢੁਰਕ=ਫਿਰਕ+ਣੀ] ਇ. ਵੇਖੋ ਢੁਰਕੀ (ਮ. ਸਿੰ.) (ਲਾ. ਕ੍ਰਿ. ਚੱਲਣਾ, ਛੁੱਟਣਾ)

**ਢੁਰਕੀ**, [ਸ਼ਬਦਾਨੁ.] ਇ. ਬਹੁਤੇ ਦਸਤ ਜਾਂ ਜੁਲਾਬ (ਲੁ. ਕੋ.)

**ਢੁਲਕਣਾ**, [=ਢਿਲਕਣਾ] ਕ੍ਰਿ.ਅਕ. ੧. ਥੱਲੇ ਨੂੰ ਖਿਸਕਣਾ; ੨. ਰਿੜ੍ਹਨਾ; ੩. ਤਿਲ੍ਹਕਣਾ; ੪. ਪੈ ਜਾਣਾ (ਬਿ.); ੫. ਬੁੱਢਾ ਹੋਣਾ (ਮ. ਸਿੰ.); ੬. ਮਰਨਾ (ਲੁ. ਕੋ.); ੭. ਝੁਲਣਾ : "ਢੁਲਕੈ ਚਵਰ" (ਰਾਮ. ਬੇਣੀ)

-ਢੁਲਕਾ, ਵਿ. ਰੋੜ੍ਹੂ, ਨੀਵਾਂ (ਪੁਆ. ਕੋ.)

**ਢੁਲਣਾ¹**, [ਢੁਲਕਣਾ] ਕ੍ਰਿ. ਅਕ. ੧. ਝੁਕਣਾ, ਧਿਆਨ ਦੇਣਾ; (ਬਿ.) ੨. ਝੁੱਲਣਾ : "ਚਵਰੁ ਸਿਰਿ ਢੁਲੈ" (ਕਾ.)

**ਢੁਲਣਾ²**, [ਢਲਣਾ] ਕ੍ਰਿ. ਅਕ. ਰੁੜ੍ਹਨਾ : "ਪਾਣੀ ਢੁਲ ਮਿਲਿਆ ਪਾਣੀ ਨੂੰ, ਬਾਕੀ ਰਹੀ ਨਾ ਕਾਈ" (ਹੀਰ ਦਮੋਦਰ)

**ਢੁਲਮੁਲ ਅਕੀਣ**, **ਢੁਲਮੁਲ ਅਕੀਨ**, } ਵਿ. ਢਿਲਮਿਲ ਯਕੀਨ

-ਢੁਲਿ ਢੁਲਿ ਮਿਲਣਾ, ਮੁਹਾ. ਖੁਸ਼ੀ ਨਾਲ ਮਿਲਣਾ : "ਹਰਿ ਤੁਠੇ ਢੁਲਿ ਢੁਲਿ ਮਿਲੀਆ ਜੀਉ" (ਗੁਰੂ ਰਾਮਦਾਸ ਅੰਕ, ਪੰਜਾਬੀ ਦੁਨੀਆ)

**ਢੁਲਾਈ**, ਇ. ਵੇਖੋ ਢੁਆਈ

**ਢੂ¹**, (ਪੁਆ.) [ਢੂਹਾ] ਇ. ਪਿੱਠ, ਕੰਡ;

**ਢੂ²**, (ਪੁਆ.) ਇ. ਢੋ¹

**ਢੂੰ**, ਅਵ. ਵਲ, ਪਾਸਾ (ਜਟਕੀ)

**ਢੂੰ**, [ਸ਼ਬਦਾਨੁ.] ਇ. ਪੱਦ, ਫੁਸੀ (ਲੁ. ਕੋ.)

**ਢੂਆ**, ਪੁ. ਵੇਖੋ ਢੂਹਾ

**ਢੂਈ**, ਇ. ਵੇਖੋ ਢੂਹੀ

-ਢੂਈ ਘਸੇ ਤੇ ਹੱਟੀ ਰਸੇ, (ਪੋਠੋ.) ਅਖੌ. ਦੁਕਾਨ ਜਮ ਕੇ ਬਹਿਣ ਨਾਲ ਹੀ ਚਲਦੀ ਹੈ

-ਢੂਈ ਡਿੰਗਾ, -ਢੂਈ ਤ੍ਰੁੱਟਾ, ] ਪੁ. ਤਰਕ, ਲਗੜ ਬੱਗੜ, ਲਗੜ ਬੱਗਾ (ਸ਼ਾਹਪੁਰੀ)

**ਢੂਸਰ**, ਪੁ. ਬਾਣੀਆਂ ਦੀ ਇਕ ਜ਼ਾਤ ਜਿਸ ਦਾ ਨਿਕਾਸ ਨਾਰਨੌਲ ਦੇ ਲਾਗੇ ਢੋਸੀ ਨਾਂ ਦੀ ਪਹਾੜੀ ਤੋਂ ਦੱਸਿਆ ਜਾਂਦਾ ਹੈ

-ਹੇਮੂ ਢੂਸਰ, ਪੁ. ਹੇਮੂ ਨਾਂ ਦਾ ਉਹ ਬਾਣੀਆਂ ਜਿਸ ਨੂੰ ਬਾਦਸ਼ਾਹ ਅਕਬਰ ਨੇ ਪਾਣੀਪਤ ਦੀ ਦੂਸਰੀ ਲੜਾਈ (੧੫੫੬) ਵਿਚ ਹਾਰ ਦਿੱਤੀ

**ਢੂਹ¹**, (ਮਲ,) ਇ. ਵੇਖੋ ਢੋ¹

**ਢੂਹ²**, (ਪੋਠੋ.) ਪੁ. ਢੂਹਾ, ਗੁਦਾ

**ਢੂਹ³**, [ਢੂਹਾ] ਇ. ਪਿੱਠ, ਕੰਡ

-ਢੂਹ ਲਾਉਣਾ, ਮੁਹਾ. ੧. ਪਿੱਠ ਲਾਉਣਾ; ੨. ਹਰਾਉਣਾ : "ਆਖ ਦਮੋਦਰ ਤਾਂ ਚੁਪ ਕੀਤੇ ਰਾਂਝੇ ਢੂਹ ਜੁ ਲਾਈ" (ਹੀਰ ਦਮੋਦਰ)

**ਢੂਹਾ**, [ਹਿੰ. ਫ਼ੂੱਗਾ, ਫੋਂਗਾ] ਪੁ. ੧. ਚਿੱਤੜ; ੨. ਪਿੱਠ, ਕੰਡ; (ਬਿ.) (ਪੋਠੋ.) ੩. ਗੁਦਾ

-ਢੂਹਾ ਖਲਾ ਕਰਨਾ, (ਪੋਠੋ.) ਮੁਹਾ. ਸਾਰਾ ਵਾਹ ਲਾਉਣਾ, ਪੂਰਾ ਜ਼ੋਰ ਲਾਉਣਾ

-ਢੂਹੀ, (ਪੁਆ.) ਇ. ਪਿੱਠ. ਕੰਡ

-ਪੰਜੇ ਨਾਲ ਢੂਹੀ ਨਾ ਲੱਗਣਾ, (ਪੁਆ.) ਮੁਹਾ. ਅਰਾਮ ਨਾਲ ਨਾ ਲੇਟ ਸਕਣਾ

-ਢੂਹੀ, ਇ. ਗੁਦਾ, ਚਿੱਤੜ (ਸ਼ਾਹਪੁਰੀ)

-ਢੂਹੀ ਦਾ ਜ਼ੋਰ (ਟਿੱਲ) ਲਾਉਣਾ, ਮੁਹਾ. ਪੂਰਾ ਤਰਾਣ ਲਾਉਣਾ

-ਢੂਹੀ ਨਾ ਲੱਗਣਾ, ਮੁਹਾ. ਟਿਕ ਕੇ ਨਾ ਬੈਠਣਾ

**ਢੂਕਣਾ**, [ਢੂਹਾ] ਪੁ. ੧. ਢੂਹੀ, ਕੰਡ, ਪਿੱਠ; ੨. ਪਿੱਠਾ, ਢੂਕਣਾ

-ਢੂਕਣੀ, ਇ. ੧. ਢੂਹੀ, ਕੰਡ, ਪਿੱਠ; ੨. ਪਿੱਠਾ

**ਢੂਕਨਾ**, ਪੁ. ਵੇਖੋ ਢੂਕਣਾ

**ਢੂੰਗ¹**, [ਸ਼ਾਇਦ ਡੂੰਘ] ਪੁ. ੧. ਮੰਜੇ ਦੇ ਢਿੱਲਾ ਹੋ ਜਾਣ ਨਾਲ ਪਈ ਝੋਲ; ੨. ਕਪਾਹ ਜਾਂ ਨੀਰਾ ਭਰਨ ਸਮੇਂ ਪੱਟੀਆਂ ਆਦਿ ਨੂੰ ਵਧਾ ਕੇ ਗੱਡੇ ਦੇ ਪਿਛਲੇ ਪਾਸੇ ਬਣਾਇਆ ਹੋਇਆ ਝੂੰਗ

**ਢੂੰਗ²**, ਪੁ. ਢੌਂਗ (ਪੁਆ. ਕੋ.)

**ਢੂੰਗ³**, ਪੁ. ਮੋਢਾ (ਪੁਆ. ਕੋ.)

**ਢੂੰਡ**, [ਢੂੰਡਣਾ] ਇ. ਖੋਜ, ਭਾਲ, ਤਲਾਸ਼

-ਢੂੰਡ ਢਾਂਡ, -ਢੂੰਡ ਭਾਲ, } ਇ. ਖੋਜ, ਭਾਲ

-ਢੂੰਡ ਮਾਰਨਾ, ਮੁਹਾ. ਬਹੁਤ ਤਲਾਸ਼ ਕਰਨਾ

-ਢੂੰਡ ਤਪਾਸ, ਇ. ਢੂੰਡ ਭਾਲ (ਪੋਠੋ. ਕੋ.)

**ਢੂੰਡਣ**, ਕ੍ਰਿ. ਸਕ. ਢੂੰਡਣਾ (ਜਟਕੀ)

*

-ਢੂੰਡਣ ਚੜ੍ਹਨਾ, ਮੁਹਾ. ਤਲਾਸ਼ ਕਰਨ ਜਾਣਾ

**ਢੂੰਡਣਾ**, [ਟ. ਕ. ਹਿੰ. ਫ਼ੂੰਫਨਾ; ਸਿੰ. ਢੂੰਢਣੁ; ਗੁ. ਢੂੰਢਵੂੰ; ਮਰਾ. ਢੂੰਢਾਲਣੇ; ਬੰਗ. ਢੂੰੜਾ; ਨੇਪਾ. ਢੂੰੜਨੁ] ਕ੍ਰਿ. ਸਕ. ਖੋਜਣਾ, ਭਾਲਣਾ, ਟੋਲਣਾ

**ਢੂੰਡੰਤ**, ਪੁ. ਢੂੰਡਣ ਵਾਲਾ (ਮ. ਸਿੰ.)

**ਢੂੰਡਰੀ,** ਇ. ਢੂੰਡਰੀ

**ਢੂੰਡਾ,** [ਢੂੰਡਣਾ] ਪੁ. ਢੂੰਡਣ ਵਾਲਾ

**ਢੂੰਡਾਊ,** ਪੁ. ਢੂੰਡਾਊ (ਵਿਸ਼ਵਨੂਰ)

**ਢੂੰਡੀਆ[1],** [ਢੂੰਡਣਾ] ਪੁ. ਖੋਜੀ, ਮੁਤਲਾਸ਼ੀ, ਜਗਿਆਸੂ (ਕਾ.)

**ਢੂੰਡੀਆ[2],** ਪੁ. ਜੈਨ ਸਾਧੂ ਜੋ ਮੂੰਹ ਤੇ ਪੱਟੀ ਬੰਨ੍ਹ ਕੇ ਰਖਦਾ ਹੈ, (ਰਾਜਪੂਤਾਨੇ ਦੀ ਡ੍ਰਿੰਗਲ-ਭਾਸ਼ਾ ਵਿਚ ਢੂੰਡ ਨਾਮ ਪਹਾੜੀ ਟਿੱਬੇ ਦਾ ਹੈ, ਉਸ ਤੇ ਜੈਨੀ ਸਾਧੂ ਨਗਰ ਤਿਆਗ ਕੇ ਨਿਵਾਸ ਕੀਤਾ ਕਰਦੇ ਸਨ, ਇਸ ਲਈ ਇਹ ਸੰਗਿਆ ਹੋ ਗਈ, ਇਹ ਜੈਨੀਆਂ ਦਾ "ਸ਼ਵੇਤਾਂਬਰ" ਫ਼ਿਰਕਾ ਹੈ) (ਕਾ.)

**ਢੂੰਢ,** ਇ, ਵੇਖੋ ਢੂੰਡ (ਕਾ.)

**ਢੂੰਦਣਾ,** ਕ੍ਰਿ. ਸਕ. ਵੇਖੋ ਢੂੰਡਣਾ (ਬਿ.)

**ਢੂੰਦਨਾ,** ਕ੍ਰਿ. ਸਕ. ਵੇਖੋ ਢੂੰਡਣਾ (ਕਾ.)

**ਢੂੰਦਰ,** (ਲਹਿੰ.) ਇ. ਇਕ ਪਰਕਾਰ ਦੀ ਗੰਢ ਜੋ ਕਿ ਡੇਵੇ (ਡੇਢ ਪਟੇ ਚਾਦਰੇ) ਨੂੰ ਲੱਕ ਦੁਆਲੇ ਬੰਨ੍ਹਣ ਸਮੇਂ ਦਿਤੀ ਜਾਂਦੀ ਹੈ, ਇਸ ਨੂੰ ਟੇਭਕ ਜਾਂ ਡੇਬਕ ਵੀ ਆਖਦੇ ਹਨ (ਜਟਕੀ)

**ਢੂਦਾਊ,** ਪੁ. ਵੇਖੋ ਢੂੰਡਾਊ :

"ਵਾਰਿਸ ਸ਼ਾਹ ਢੂਦਾਊਆਂ ਮਾਲ ਲੱਧਾ,
ਚਲੇ ਕੁੰਜੀਆਂ ਬਦਰੀਆਂ ਭਾਲੀਏ ਵੇ"
(ਹੀ. ਵਾ.)

**ਢੂੰਦੀਆ,** ਪੁ. ਵੇਖੋ ਢੂੰਡੀਆ (ਕਾ.)

**ਢੂੰਬ, ਢੂੰਮ,** } ਇ. ਟੂਮ (ਪੁਆ. ਕੋ.)

**ਢੂਲਾ,** [ਟ. ਕ. ਹਿੰ. ਢੂਲਾ, ਢੋਲਾ] ਪੁ. ਫੱਟਿਆਂ ਜਾਂ ਸ਼ਤੀਰਾਂ ਆਦਿ ਦਾ ਉਹ ਕੱਚਾ ਢਾਂਚਾ ਜਿਸ ਉੱਤੇ ਡਾਟ ਜਾਂ ਲਿੰਟਰਨ ਪਾਇਆ ਜਾਂਦਾ ਹੈ. ਕਾਲਬ

**ਢੂੜਾ,** ਪੁ. ਧੂੜਾ (ਪੁਆ. ਕੋ.)

**ਢੇਊ[1],** ਪੁ. ਇਕ ਫਲ ਜਿਸ ਦਾ ਅਚਾਰ ਪਾਉਂਦੇ ਹਨ

**ਢੇਊ[2],** [ਢੇਰਾ] ਪੁ. ਉਹ ਲਾਟੂ ਜਿਸ ਨੂੰ ਘੁੰਮਾ ਕੇ ਉੱਨ ਆਦਿਕ ਦਾ ਡੋਰਾ ਵੱਟੀਦਾ ਹੈ; ਢੇਰਾ; (ਕਾ.)
ਵਿ. ਬੇਸਮਝ (ਕਾ.)

**ਢੇਈ,** ਇ. ਢਹੀ (ਪੁਆ. ਕੋ.)

**ਢੇਸੀ,** ਪੁ. ਜੱਟਾਂ ਦਾ ਇਕ ਗੋਤ (ਕਾ.)

**ਢੇਸੂ,** ਪੁ. ਬਾਲਾਂ ਦੀ ਇਕ ਖੇਡ (ਲਾ. ਕ੍ਰਿ. ਖੇਡਣਾ) (ਇਹ ਸ਼ਬਦ ਬਹੁਵਚਨ ਵਿਚ ਵਰਤਿਆ ਜਾਂਦਾ ਹੈ) (ਲੁ. ਕੋ.)

**ਢੇਹਲੀ,** [ਢਲਣਾ] ਇ. ਢੇਲੀ

**ਢੇਕਨ ਢਾਕੀ,** ਵਿ. ਨਕਾਰਾ, ਨਿਕੰਮਾ (ਮ. ਸਿੰ. )

–ਢੇਕਚਾਲ, [ਢੇਕ=ਢੇਕਾ+ਚਾਲ] ਇ. ੧. ਬਦਕਾਰੀ, ਬਦਮਾਸ਼ੀ (ਲੁ. ਕੋ.)
(ਪੋਠੋ.) ੨. ਖਚਰ-ਵਿਦਿਆ

–ਢੇਕਚਾਲੀ, ਇ. ਖਚਰ-ਵਿਦਿਆ; ਚਲਾਕੀ (ਲਾ. ਕ੍ਰਿ. ਮਾਰਨਾ)

–ਢੇਕਚਾਲੀਆ, ਪੁ. ਖਚਰਾ, ਚਲਾਕ

–ਢੇਕਪੁਣਾ, ਪੁ. ੧. ਲੁੱਚਪਣਾ, ਲਫ਼ੰਗਪਣਾ; ੨. ਮੂਰਖਤਾ; ੩. ਸ਼ਰਾਰਤ (ਮ. ਸਿੰ.)

–ਢੇਕ ਬਜੂਦ, ਪੁ. ਲਫ਼ੰਗਾ, ਬਦਕਾਰ (ਲੁ. ਕੋ.)

–ਢੇਕ ਮਜੂਦ, (ਪੋਠੋ.) ਪੁ. ਲਫ਼ੰਗਾ, ਬਦਕਾਰ

–ਢੇਕ ਵਜੂਦ, ਪੁ. ਢੇਕਬਜੂਦ (ਲੁ. ਕੋ.)

–ਢੇਕਮਸਾਲਚੀ, ਵਿ. ਜਿਸ ਨੂੰ ਕੁਝ ਨਾ ਔੜੇ, ਬੁੱਧੂ

**ਢੇਕਲੀ,** ਇ. ਵੇਖੋ ਢੀਂਗੁਲੀ

**ਢੇਚਾ,** ਪੁ. ਠੇਡਾ (ਪੁਆ. ਕੋ.)

**ਢੇਠ,** [ਢੀਠ] ਪੁ. ਢੀਠਪੁਣਾ, ਢੀਠਤਾ, ਗੁਸਤਾਖ਼ੀ;
ਵਿ. ਢੀਠ, ਗੁਸਤਾਖ਼, ਜ਼ਿੱਦੀ (ਲੁ. ਕੋ.)

**ਢੇਠਾ,** [ਢੇਠ+ਆ] ਵਿ. ਢੀਠ, ਗੁਸਤਾਖ਼, ਜ਼ਿੱਦੀ (ਲੁ. ਕੋ.)

**ਢੇਡ,** [ਹਿੰ. ਢੇਂਢ, ਢੇਢ਼] ਪੁ. ਕਾਂ, ਕਾਗ; ੨. ਹੰਮ ਦਾ ਕੰਮ ਕਰਨ ਵਾਲੀ ਇਕ ਜਾਤੀ, ਚਮਾਰ
ਵਿ. ਮੂਰਖ (ਕਾ.)

**ਢੇਡਰ,** ਪੁ. ਢੇਡ (ਪੁਆ. ਕੋ.)

**ਢੇਡੀ[1],** ਇ. ਇਕ ਸ਼ਿਕਾਰੀ ਪੰਛੀ, ਜਿਸ ਦਾ ਗੁਜ਼ਾਰਾ ਸਾਨ੍ਹੇ, ਚਾਮ-ਚੜਿੱਕਾਂ ਅਤੇ ਚੂਹੇ ਖਾ ਕੇ ਹੁੰਦਾ ਹੈ, ਸਿਆਹ-ਚਸ਼ਮ (ਕਾ.)



ਢੇਡੀ

**ਢੇਡੀ[2],** ਇ. ਗਿਲਟੀ (ਪੋਠੋ. ਕੋ.)

**ਢੇਡੂ**, [ਹਿੰ. ਢੇਂਢੀ] ਪੁ. ਕੰਨਾਂ ਦੀ ਲੋਲ ਵਿਚ ਪਾਉਣ ਵਾਲਾ ਇਕ ਗਹਿਣਾ, ਇਸ ਦੇ ਵਿਚ ਇਕ ਨਲਕੀ ਹੁੰਦੀ ਹੈ ਜਿਸ ਦੇ ਸਾਹਮਣੇ ਪਾਸੇ ਇਕ ਸਾਦਾ ਜਾਂ ਜੜਾਊ ਸਟੱਡ ਹੁੰਦਾ ਹੈ (ਮ. ਸਿੰ.)



ਢੇਡੂ

**ਢੇਢ**, ਪੁ. ਵੇਖੋ ਢੇਡ : "ਏ ਪੰਡੀਆ ਮੋ ਕਉ ਢੇਢ ਕਤਹ" (ਮਲਾ. ਨਾਮ ਦੇਵ) (ਕਾ)

**ਢੇਂਢਾ**, (ਮੁਲ.) ਪੁ. ਹਲਟ ਦਾ ਉਹ ਚੱਕਰ ਜਿਸ ਉਪਰ ਮਾਹਲ ਘੁੰਮਦੀ ਹੈ, ਬੈੜ (ਮ. ਸਿੰ.)

**ਢੇਂਢੀ**, [ਹਿੰ. ਢੇਂਢੀ] ਇ. ਵੇਖੋ ਢੇਡੂ (ਮ. ਸਿੰ.)

**ਢੇਮ**, ਇ. ਵੇਖੋ ਢੀਮ : "ਮਤ ਕੋਊ ਮਾਰੈ ਈਟ ਢੇਮ" (ਬਸੰਤ ਕਬੀਰ)

**ਢੇਰ**, [ਹਿੰ. ਢੇਰ; ਸਿੰ. ਢੇਰੁ; ਗੁ. ਢੇਰ; ਬੰਗ. ਉੜੀ. ਅਸਾ. ਢੇਰ=ਬਹੁਤ; ਨੇਪਾ. ਢੇਰ] ਪੁ. ੧. ਇਕ ਦੂਜੀ ਉੱਪਰ ਰੱਖੀਆਂ ਚੀਜ਼ਾਂ ਦਾ ਸਮੂਹ, ਅੰਬਾਰ, ਗੰਜ; ੨. ਇਕੱਠੀ ਚੀਜ਼, ਬਹੁਤੀ ਸ਼ੈ; ੩. ਰੂੜੀ; ੪. ਟਿੱਬਾ ਟਿੱਲਾ
ਵਿ. ਬਹੁਤ, ਬਹੁਤ ਸਾਰੇ, ਕਈ

–ਢੇਰ ਸਾਰਾ, ਵਿ. ਬਹੁਤ ਸਾਰਾ, ਕਾਫ਼ੀ, ਬਹੁਤ

–ਜੌਆਂ ਦਾ ਢੇਰ ਤੇ ਖੋਤਾ ਰਖਵਾਲਾ, } ਅਖੋ,
ਜਦੋਂ ਕੋਈ ਚੀਜ਼ ਕਿਸੇ ਅਜੇਹੇ ਆਦਮੀ ਦੇ ਸਪੁਰਦ ਕੀਤੀ ਜਾਵੇ ਜਿਸ ਤੋਂ ਉਸ ਨੂੰ ਸਭ ਤੋਂ ਵੱਧ ਖ਼ਤਰਾ ਹੋਵੇ ਤਾਂ ਕਿਹਾ ਜਾਂਦਾ ਹੈ

–ਮਨ ਹਰਾਮੀ ਹੁੱਜਤਾਂ ਢੇਰ, ਅਖੋ.
ਜਦੋਂ ਕੋਈ ਆਦਮੀ ਕਿਸੇ ਕੰਮ ਨੂੰ ਨਾ ਕਰਨਾ ਚਾਹੇ ਤਾਂ ਉਹ ਬਹੁਤ ਸਾਰੇ ਬਹਾਨੇ ਘੜ ਲੈਂਦਾ ਹੈ

**ਢੇਰਣਾ**, ਵਿ. ਕਮੀਨਾ, ਤੁੱਛ, ਨੀਚ

**ਢੇਰਣੀ**, ਇ. ਵੇਖੋ ਢੇਰਨੀ (ਮ. ਸਿੰ.)

**ਢੇਰਨਾ**, [ਢੇਰ (੧)+ਨਾ) ਪੁ. ੧. ਸੂਤ ਜਾਂ ਸੂਤ੍ਰੀ ਆਦਿ ਵੱਟਣ ਦਾ ਲਾਟੂ, ਢੇਰਾ
ਵਿ. ਮੂਰਖ, ਬੁੱਧੂ



ਢੇਰਨਾ

**ਢੇਰਨੀ**[1], [ਢੇਰਨ (੧)+ਈ] ਇ. ੧. ਕਪਾਹ ਦੇ ਵੇਲਣੇ ਦੀ ਹੱਥੀ; ੨. ਪਿੰਜੀ ਹੋਈ ਰੂੰ ਵਲ੍ਹੇਟਣ ਵਾਲੀ ਸਲਾਈ ਪੂਣਸਲਾਈ (ਲੁ. ਕੋ.)



ਢੇਰਨੀ

**ਢੇਰਨੀ**[2], ਇ. ਇਸ ਸ਼ਬਦ ਦੀ ਵਰਤੋਂ ਲਕੜੀ ਮੰਗਣ ਵਾਲੇ ਬੱਚੇ ਕਰਦੇ ਹਨ, ਸਾਰੀ ਤੁਕ ਇਉਂ ਕਹਿੰਦੇ ਹਨ : "ਇਸ ਗਲੀ ਮੈਂ ਆਵਾਂ ਜਾਵਾਂ, ਢੇਰਨੀ, ਢੇਰਨੀ ਪਖਾਰੂਆ, ਢੇਰਨੀ, ਮੱਥੇ ਟਿੱਕੇ ਮਾਰੂਆ ਢੇਰਨੀ"

**ਢੇਰਾ**[1], [ਟ. ਕ. ਹਿੰ. ਢੇਰਾ=ਮੋਟੀ ਜੂੰ] ਪੁ. ਮੋਟੀ ਜੂੰ

**ਢੇਰਾ**[2], [ਟ, ਕ. ਹਿੰ. ਢੇਰਾ] ਪੁ. ਸੂਤ ਜਾਂ ਵਾਣ ਵੱਟਣ ਵਾਲੀ ਲੱਕੜ ਦੀ ਚਰਖੜੀ, ਢੇਰਨਾ

**ਢੇਰੀ**, [ਢੇਰ+ਈ] ਇ. ੧. ਛੋਟਾ ਢੇਰ; ੨. ਹਿੱਸਾ, ਪੱਤੀ;
੩. ਟੇਕ, ਆਸਰਾ, ਸਹਾਰਾ :
"ਦੋਹਾਂ ਜਹਾਨਾਂ ਅੰਦਰ ਮੈਨੂੰ ਉਸ ਰੱਬ ਦੀ ਢੇਰੀ" (ਗੁ. ਯੂ.)
੪. ਖੇਹ, ਜਿਵੇਂ ਸ਼ਾਹਾਂ ਦੀ ਢੇਰੀ;
੫. ਕਬਰ :
(ਪੰਜ ਦਰਿਆ ਲਾਹੌਰ ਪੰਨਾ ੪੪ ਫ਼ਰਵਰੀ ੧੯੬੦)
੬. ਛੱਟੇ ਹੋਏ ਦਾਣਿਆਂ ਦਾ ਖੋਹਲ (ਜਟਕੀ);
੭. ਟਿੱਬਾ (ਸ਼ਾਹਪੁਰੀ)

–ਢੇਰੀਆਂ ਲਿੱਪਣਾ, ਮੁਹਾ.
ਹਿੰਦੂਆਂ ਦੀ ਇਕ ਰਸਮ ਜਿਸ ਵਿਚ ਦੀਵਾਲੀ ਵਾਲੇ ਦਿਨ ਉਹ ਸਿਵਿਆਂ ਵਿਚ ਜਾਂਦੇ ਹਨ ਤੇ ਆਪਣੇ ਵੱਡੇ ਵਡੇਰਿਆਂ ਦੇ ਨਾਂ ਤੇ ਢੇਰੀਆਂ ਬਣਾ ਕੇ ਲਿੱਪਦੇ ਅਤੇ ਰਾਤ ਨੂੰ ਉੱਤੇ ਦੀਵੇ ਜਗਾਉਂਦੇ ਹਨ

–ਢੇਰੀ ਹੋ ਜਾਣਾ, ਮੁਹਾ.
੧. ਡਿੱਗ ਪੈਣਾ (ਮਕਾਨ), ਭੱਜ-ਟੁੱਟ ਕੇ ਢਹਿ ਪੈਣਾ;
੨. ਡਿਗ ਕੇ ਥਾਈਂ ਮਰ ਜਾਣਾ; ੩. ਆਸ਼ਿਕ ਹੋ ਜਾਣਾ (ਕਿਸੇ ਉੱਤੇ)

–ਢੇਰੀ ਕਰਨਾ, ਮੁਹਾ.
੧. ਢੇਰੀ ਲਾ ਕੇ ਸਾਹਮਣੇ ਰੱਖ ਦੇਣਾ (ਰੁਪਏ)
੨. ਭੰਨ ਤੋੜ ਕੇ ਨਾਸ ਕਰਨਾ (ਬਿ,)

–ਢੇਰੀ ਢਾਉਣਾ. ਮੁਹਾ.
੧. ਹਿੰਮਤ ਹਾਰਨਾ; ਹੌਸਲਾ ਹਾਰਨਾ;
"ਮੇਰਾ ਸਿਦਕ ਹਿਮਾਲਾ ਵਾਂਗੂੰ, ਕਦੇ ਨਾ ਢੇਰੀ ਢਾਹੀ" (ਨਲ ਦਮਯੰਤੀ ਵਿ. ਸਿੰ. ਤੀਰ)
੨. ਨਿਰਾਸ ਹੋਣਾ; ੩. ਖ਼ੁਦੀ ਦਾ ਤਿਆਗ ਕਰਨਾ :
"ਢੇਰੀ ਢਾਹੁ ਸਾਧ ਸੰਗਿ" (ਬਾਵਨ ਅੱਖਰੀ)

–ਢੇਰੀ ਬਣ ਕੇ ਬੈਠਣਾ, ਮੁਹਾ.
ਆਲਸ ਕਰਨਾ, ਸੁਸਤੀ ਕਰਨਾ :
"ਕਿੱਸਾ ਸਿਰੇ ਪੁਚਾਸੈਂ ਕਿਉਂਕਰ, ਬੈਠ ਨਾ ਬਣ ਕੇ ਢੇਰੀ" (ਸ਼ੇਫ਼)

–ਢਾਹ ਢੇਰੀ ਕਰਨਾ, ਮੁਹਾ. ਬਰਬਾਦ ਕਰਨਾ, ਤਬਾਹ ਕਰਨਾ:
"ਤੈਨੂੰ ਬਾਗ ਹਯਾਤੀ ਦਾ ਹੱਥ ਲੱਗਾ, ਕੀਤਾ ਢਾਹ ਢੇਰੀ ਵਾਂਗ ਧੇਲਿਆਂ ਓਏ" (ਰਾਜਾ ਭਰਥਰੀ, ਕਾਲੀਦਾਸ)

**ਢੇਰੂ**, ਵਿ. ਪੁ. ਵੇਖੋ ਢੇਰਨਾ

**ਢੇਲਰ**, (ਮੁਲ.) ਪੁ. ਪੇਲਾ ਕਾਨਾਂ ਜਿਸ ਦੀਆਂ ਕਲਮਾਂ ਬਣਦੀਆਂ ਹਨ, ਕਿਲਕ (ਮ. ਸਿੰ.)

**ਢੇਲਾ**[1], ਵਿ. ਹੇਠਾਂ ਨੂੰ ਝੁਕੇ ਸਿੰਙਾ ਵਾਲਾ (ਮਾੜਾ ਮਾਲ) (ਸ਼ਾਹਪੁਰੀ)

**ਢੇਲਾ**[2], [ਹਿੰ. ਢੇਲਾ] ਪੁ. ਮਿੱਟੀ ਦਾ ਡਲਾ, ਢੀਮ (ਬਿ.)

–ਢੇਲੜੀ, ਇ. ਛੋਟਾ ਢੇਲਾ (ਕਾ.)

–ਢੇਲਾ ਕਰਨਾ, ਕ੍ਰਿ. ਸਮਾ. ਮੁਸਲਮਾਨਾਂ ਦਾ ਪਿਸ਼ਾਬ ਕਰਨ ਮਗਰੋਂ ਡਲੇ ਨਾਲ ਇੰਦਰੀ ਨਾਲ ਲੱਗੀਆਂ ਬੂੰਦਾਂ ਨੂੰ ਖ਼ੁਸ਼ਕ ਕਰਨਾ, ਵਟਵਾਣੀ ਕਰਨਾ

–ਢੇਲਾ ਚੌਥ, ਇ. ਭਾਦਰੋਂ ਦੇ ਸ਼ੁਕਲ ਪੱਖ ਦੀ ਚੌਥ, ਇਸ ਤਿਥ ਨੂੰ ਚੰਦਰਮਾ ਵੇਖਣਾ ਮਨਹੂਸ ਸਮਝਿਆ ਜਾਂਦਾ ਹੈ

–ਢੇਲੀ, ਇ. ਛੋਟਾ ਢੇਲਾ

**ਢੇਲੀ,** [ਢੇਲ[1] (੧)+ਈ] ਇ. ਹੇਠਾਂ ਨੂੰ ਝੁਕੇ ਸਿੰਙਾ ਵਾਲੀ (ਮੱਝ)

**ਢੇੜਾ,** ਪੁ. ਢੇਲਾ (ਪੁਆ. ਕੋ.)

**ਢੈਂ**, [ਸ਼ਬਦਾਨੁ] ਇ. ਹਵਾ ਸਰਨ ਵੇਲੇ ਪੈਦਾ ਹੋਈ ਅਵਾਜ਼

**ਢੈਹਾ**, ਪੁ. ਵੇਖੋ ਢਿਹਾ

**ਢੈ ਢੈ**, [ਸ਼ਬਦਾਨੁ] ਇ. ਲਗਾਤਾਰ ਕੰਧਾਂ ਡਿੱਗਣ, ਗੋਲੇ ਚੱਲਣ ਜਾਂ ਧੱਫੇ ਜੁਤੀਆਂ ਪੈਣ ਦੀ ਆਵਾਜ਼ (ਲਾ. ਕ੍ਰਿ. ਪੈਣਾ, ਮਾਰਨਾ) (ਬਿ)
ਕ੍ਰਿ. ਵਿ. ਦੜਾਦੜ, ਜਲਦੀ ਜਲਦੀ (ਪੁਆ. ਕੋ.)

**ਢੈਣਾ**[1], [ਹਿੰ. ਟਨਾ] ਪੁ. ਪੁਰਸ਼-ਇੰਦਰੀ

**ਢੈਣਾ**[2], ਕ੍ਰਿ. ਅਕ. ਵੇਖੋ ਢਹਿਣਾ

–ਢੈ ਢੂ ਜਾਣਾ, ਕ੍ਰਿ. ਅਕ. ਢਹਿ ਜਾਣਾ (ਲੁ. ਕੋ.)

**ਢੈਣੀ**, ਇ. ਢਾਣੀ[1]. (ਪੁਆ. ਕੋ.)

**ਢੈਯਾ**, ਪੁ. ਵੇਖੋ ਢਈਆ (ਕਾ.)

**ਢੈਲਾ**, [ਢਿੱਲਾ] ਵਿ. ਢਿੱਲਾ, ਨਰਮ, ਮੱਠਾ, ਸੁਸਤ, ਮੱਧਮ (ਲਾ. ਕ੍ਰਿ. ਹੋਣਾ, ਕਰਨਾ, ਪੈਣਾ)

**ਢੈਲੀ**, [ਢਿਲਕਣਾ] ਇ. ਉਹ ਮੱਝ ਜਿਸ ਦੇ ਸਿੰਙ ਥੱਲੇ ਨੂੰ ਢਿਲਕੇ ਹੋਣ

**ਢੋ**[1], [ਡੂਹ] ਪੁ. ੧. ਪਿੱਠ ਲਾਉਣ ਲਈ ਸਹਾਰਾ;
੨. ਆਸਰਾ, ਢੋਈ;
੩. ਕਿਆਰੇ ਪਾਉਣ ਵਾਲੇ ਜੰਦਰੇ ਦਾ ਹੱਥਾ

**ਢੋ**[2], [ਢੋਣਾ, ਢੁਕਣਾ] ਪੁ. ੧. ਰਸਾਈ, ਪਹੁੰਚ;
੨. ਸਥਿਤੀ, ਹਾਲਤ, ਮੌਕਾ
੩. ਸਬੱਬ, ਬਿਧ
"ਜਾਪੇ ਰੱਬ ਆਇਆ ਮੇਰੇ ਢੋ
ਚੰਗਾ ਮਾਲਾ ਮੇਲ ਦੀ ਲਵਾਂ ਪਰੋ ਕਿਉਂ ਨਾ"
(ਰੂਪਰਾਣੀ ਸ਼ਕੁੰਤਲਾ ਵਿ. ਸਿੰ. ਤੀਰ)
੪. ਵਿਆਹ ਦੀ ਪਹਿਲੀ ਰਾਤ (ਜਟਕੀ.)

–ਢੋ ਢੁਕਣਾ, ਮੁਹਾ. ਸਬੱਬ ਬਣਨਾ, ਬਿਧ ਮਿਲਣਾ;
"ਲੋਚੇ ਦੀਦ ਤੇ ਗੱਡਦਾ ਝੱਟ ਦੀਦੇ, ਮਤੇ ਏਸ ਥਾਵੇਂ ਢੋ ਢੁੱਕ ਜਾਵੇ" (ਰੂਪਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

–ਢੋ ਮਿਲਣਾ, ਮੁਹਾ. ਸਬੱਬ ਬਣਨਾ, ਬਿਧ ਮਿਲਣਾ

–ਢੋ ਮੇਲਾ. ਪੁ. ਸਬੱਬ, ਮੌਕਾ

–ਢੋ ਲੱਗਣਾ ਮੁਹਾ. ਸਬੱਬ ਬਣਨਾ

**ਢੋਅ,** ਇ. ਵੇਖੋ ਢੋਈ: "ਦਰ ਢੋਅ ਨ ਲਹਿਨੀ" (ਵਾਰ ਆਸਾ)

**ਢੋਆ**[1], [ਢੋਣਾ] ਪੁ. ੧. ਭੇਟਾ, ਪੇਸ਼ ਕੀਤੀ ਹੋਈ ਡਾਲੀ,
੨. ਲਾੜੀ ਲਈ ਵਿਆਹ ਤੋਂ ਪਹਿਲਾਂ ਵਰ ਵਲੋਂ ਭੇਜੇ ਗਹਿਣੇ ਕਪੜੇ ਆਦਿ (ਕਾ.) (ਲਾ. ਕ੍ਰਿ. ਆਉਣਾ)
੩. ਢੁਕਾਉ, ਬਰਾਤ ਦੇ ਢੁੱਕਣ ਦਾ ਭਾਵ: (ਕਾ.)
੪. ਮੁਲਾਕਾਤ :
"ਖਟੁ ਦਰਸਨ ਕਰਿ ਗਏ ਗੋਸਟਿ ਢੋਆ"
(ਤੁਖਾ. ਛੰਤ ਮ. ੪) (ਕਾ.)

**ਢੋਆ**[2], ਪੁ. ਢੋ, ਸਬਬ
–ਢੋਆ ਢੁੱਕਣਾ, ਮੁਹਾ. ਢੋ ਢੁੱਕਣਾ :
"ਇਕ ਜੋੜੀਆਂ ਜੁੱਟ, ਇਕ ਸਿਰ ਨਰੜ ਢੋਏ ਢੁਕਦੇ ਲਿਖਿਆਂ ਅੱਖਰਾਂ ਦੇ" (ਵਾਰਸ)

**ਢੋਆ**[3], ਪੁ. ਢੋਈ, ਆਸਰਾ, ਅਧਾਰ :
"ਸੱਚੇ ਦਾ ਸੱਚਾ ਢੋਆ" (ਸੋਰਠ ਮ. ੫)

**ਢੋਆ ਢਾਈ,**
**ਢੋਆ ਢੁਹਾਈ,** (ਪੋਠੋ.) ਇ. ਢੋ ਢੁਆਈ

**ਢੋਈ,** [ਢੋ[2]+ਈ] ਇ. ੧. ਰਸਾਈ, ਪਹੁੰਚ;
੨. ਦਾਖ਼ਲਾ; ੩. ਦਖ਼ਲ (ਲੁ. ਕੋ.)
੪. ਓਟ, ਪਨਾਹ, ਆਸਰਾ, ਸਹਾਰਾ :
"ਜਾ ਕਉ ਮੁਸਕਲ ਅਤਿ ਬਣੈ, ਢੋਈ ਕੋਇ ਨਾ ਦੇਇ" (ਸ੍ਰੀ ਰਾਗ ਮ. ੫)
(ਲਾ. ਕ੍ਰਿ. ਦੇਣਾ, ਮਿਲਣਾ, ਲੈਣਾ)

**ਢੋਹ**[1], [ਢੋਣਾ, ਢੁਕਣਾ]
ਇ. ਰਸਾਈ, ਪਹੁੰਚ;
ਪੁ. ਝਗੜਾ ਨਿਪਟਾਉਣ ਲਈ ਦੋ ਵਿਰੋਧੀਆਂ ਨੂੰ ਕਿਸੇ ਥਾਂ ਤੇ ਮਿਲਾਉਣ ਦਾ ਭਾਵ (ਲੁਧਿਆਣਾ ਕੋਸ਼)
(ਲਾ. ਕ੍ਰਿ. ਜਾਣਾ)

**ਢੋਹ**[2], [ਢੁਹ] ਇ. ੧. ਸਹਾਰਾ, ਆਸਰਾ;
੨. ਕੁਰਸੀ ਪਲੰਘ ਆਦਿ ਦਾ ਉਹ ਹਿੱਸਾ ਜਿਸ ਨਾਲ ਢਾਸਣਾ ਲਾ ਕੇ ਬੈਠੀਦਾ ਹੈ, ਢਾਸਣਾ
(ਲਾ. ਕ੍ਰਿ. ਲਾਉਣਾ)

**ਢੋਹਣ,** (ਮੁਲ.) ਕ੍ਰਿ. ਸਕ. ਢੋਣਾ

**ਢੋਹਣਾ,** ਕ੍ਰਿ. ਸਕ. ਵੇਖੋ ਢੋਣਾ (ਲੁ. ਕੋ.)

**ਢੋਕ,** [=ਝੋਕ] ਇ. ਕੁੱਲੀ, ਛੱਪਰੀ, ਝੁੱਗੀ (ਜਟਕੀ);
੨. ਪਹਾੜੀ ਦਾਮਨ ਵਿਚ ਛੋਟਾ ਜਿਹਾ ਪਿੰਡ (ਪੋਠੋ. ਕੋ.)
੩. ਖੇਤ ਵਿਚ ਬਣਾਈ ਝੁੱਗੀ (ਸ਼ਾਹਪੁਰੀ)

**ਢੋਕਣੀ,** (ਮੁਲ.) ਇ. ਧੌਂਕਣੀ

**ਢੋਕੜੀ,** [ਢੋਕ+ੜੀ] ਇ. ਪਹਾੜ ਦੇ ਦਾਮਨ ਵਿਚ ਛੋਟਾ ਜਿਹਾ ਪਿੰਡ ਛੋਟੀ ਢੋਕ (ਪੋਠੋ. ਕੋ.)

**ਢੋਕਾ,** [ਢਕਣਾ] ਪੁ. ਬਾਜ਼ ਦੀਆਂ ਅੱਖਾਂ ਤੇ ਦਿੱਤਾ ਜਾਣ ਵਾਲਾ ਚੰਮ ਦਾ ਟੋਪਾ (ਕਾ.)

**ਢੋਂਗ,** [ਟ. ਕ. ਹਿੰ. ਢੋਂਗ] ਪੁ. ੧. ਢਕਵੰਜ;
੨. ਨਕਲ, ਭੇਸ

**ਢੋਂਗੀ,** [ਢੋਂਗ+ਈ] ਪੁ. ੧. ਢਕਵੰਜ ਕਰਨ ਵਾਲਾ, ਪਖੰਡੀ;
੨. ਨਾਟਕ ਕਰਨ ਵਾਲਾ (ਬਿ.)

**ਢੋਟਾ,** [ਟ. ਕ. ਹਿੰ. ਢੋਟਾ] ਪੁ. ਪੁੱਤਰ, ਬਾਲਕ :
"ਰੰਗ ਸਲੋਨੇ ਬਾਲ ਅਵਸਥਾ ਇਹ ਢੋਟਾ ਹੈ ਕੈਂ ਦਾਂ" (ਪੰਜਾਬੀ ਮਾਝਾਂ)

**ਢੋਠਾ,** (ਪੁਆ.) ਪੁ. ੧. ਧੱਕਾ; ੨. ਰੋਹਬ (ਪੁਆ. ਕੋ.)

**ਢੋਡਰ,** ਪੁ. ਪਹਾੜੀ ਕਾਂ (ਜਟਕੀ)
–ਢੋਡਰ ਕਾਂ, (ਸ਼ਾਹ) ਪੁ. ਪਹਾੜੀ ਕਾਂ (ਜਟਕੀ)

**ਢੋਡਾ**[1], ਪੁ. ਵੱਡੀ ਕੋਡੀ, ਕੌਡਾ; (ਲੁ. ਕੋ.)

**ਢੋਡਾ**[2], ਪੁ.੧. ਜੁਆਰ ਜਾਂ ਬਾਜਰੇ ਦੀ ਰੋਟੀ; (ਜਟਕੀ)
"ਤੁਸੀਂ ਖਾਂਦੇ ਹੋ ਢੋਡਾ ਥਾਪੀ, ਚਾਕ ਖਾਵੇ ਏਹੁ ਵੱਥੋ" (ਹੀਰ ਦਮੋਦਰ)
੨. ਉਜ (ਬਿ.)
–ਢੋਡਾ ਥੱਪਣਾ, ਮੁਹਾ. ਉਜ ਲਾਉਣਾ (ਬਿ.)
–ਢੋਡੀ, ਇ. ਮੋਟੀ ਜਿਹੀ ਰੋਟੀ, ਬਾਜਰੇ, ਮੱਕੀ, ਜੁਆਰ ਆਦਿ ਦੀ ਰੋਈ (ਪੋਠੋ. ਕੋ.)

**ਢੋਡਾ**[3], ਪੁ. ਦਹਿਆ, ਤਾਜ਼ੀਆ (ਬਿ.)

**ਢੋਢਰ,** ਪੁ. ਢੋਡਰ (ਜਟਕੀ)

**ਢੋਢਾ,** ਪੁ. ਵੇਖੋ ਢੋਡਾ

**ਢੋਣ,** ਕ੍ਰਿ. ਸਕ. ਢੋਣਾ (ਜਟਕੀ)

**ਢੋਣਾ,** [ਟ. ਕ. ਹਿੰ. ਢੋਨਾ ∠ਪ੍ਰਾ. ਢੋਵਣ; ਸੰ.√ਢੌਕ =ਪਹੁੰਚਣਾ] ਕ੍ਰਿ. ਸਕ. ੧. ਭਾਰ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਪੁਚਾਉਣਾ; ੨. ਪੇਸ਼ ਕਰਨਾ, ਲਿਆਉਣਾ (ਢੋਆ-ਵਰੀ);
੩. ਭੀੜਨਾ, ਬੰਦ ਕਰਨਾ (ਦਰਵਾਜ਼ਾ)
–ਢੋ ਢੁਆਈ, ਇ. ੧. ਢੋਣ ਦਾ ਕੰਮ: ੨. ਬਾਰਬਰਦਾਰੀ
–ਨੈਰ੍ਹਾ ਢੋਣਾ, ਮੁਹਾ. ਫ਼ਜ਼ੂਲ ਕੰਮ ਕਰਨਾ

**ਢੋਰ**[1], ਪੁ. ਉਹ ਨਿਵਾਣ ਜੋ ਮੀਹਾਂ ਵਿਚ ਪਾਣੀ ਨਾਲ ਭਰੀ ਜਾਂਦੀਹੈ ਤੇ ਸਿਆਲੇ ਵਿਚ ਉਥੇ ਫ਼ਸਲ ਹੁੰਦੀ ਹੈ (ਜਟਕੀ)

**ਢੋਰ**[2], [ਹਿੰ. ਢੋਰ; ਮਰਾ. ਢੋਰ] ਪੁ. ੧. ਡੰਗਰ, ਪਸ਼ੂ;
੨. ਮੂਰਖ ਆਦਮੀ

**ਢੋਰਾ**[1], ਪੁ, ਢੋਰ[1] (ਜਟਕੀ)
–ਢੋਰੀ, ਇ. ਛੋਟਾ ਢੋਰਾ (ਜਟਕੀ)

**ਢੋਰਾ**[2], [ਹਿੰ. ਢੋਰਾ] ਪੁ. ਅਨਾਜ ਨੂੰ ਲੱਗਣ ਵਾਲਾ ਇਕ ਕੀੜਾ (ਬਿ.)

**ਢੋਲ**[1], ਪੁ. ੧. ਇੱਕ ਤਰ੍ਹਾਂ ਦਾ ਲੱਕੜੀ ਦਾ ਗੋਲ ਢੋਖਾ ਜੋ ਵਿੱਚੋਂ ਖ਼ਾਲੀ ਤੇ ਪਾਸਿਆਂ ਤੋਂ ਚੰਮ ਨਾਲ ਮੜ੍ਹਿਆ ਹੁੰਦਾ ਹੈ; ੨. ਡਰੰਮ; ੩. ਹਲਟ ਦਾ ਖੜ੍ਹਾ ਚਕਲਾ


ਢੋਲ

–ਢੋਲ ਢਮੱਕਾ, ਪੁ. ੧. ਢੋਲ ਆਦਿਕ ਦੇ ਵੱਜਣ ਦਾ ਭਾਵ; ੨. ਵਾਜਾ ਗਾਜਾ

–ਢੋਲ ਦਾ ਪੋਲ, ਪੁ. ਅੰਦਰੋਂ ਖੋਖਲਾ ਹੋਣ ਦਾ ਭਾਵ, ਜ਼ਾਹਿਰਾ ਟੀਪ ਟਾਪ

–ਢੋਲ ਦਾ ਪੋਲ ਖੁਲ੍ਹਣਾ, ਮੁਹਾ.
ਭਰਮ ਖੁਲ੍ਹਣਾ "ਮੇਰੇ ਰਾਜ ਦਰਬਾਰ ਵਿਚ ਖੁਲ੍ਹ ਜਾਵੇ,
'ਤੀਰ' ਪ੍ਰੇਮ ਦੇ ਢੋਲ ਦਾ ਪੋਲ ਕਿਧਰੇ"
(ਰੂਪ ਰਾਣੀ ਸ਼ਕੁੰਤਲਾ ਵਿ. ਸਿੰ. ਤੀਰ)

–ਢੋਲ ਧਰਾਉਣਾ, ਕ੍ਰਿ. ਸਮਾ. ਵਿਆਹ ਤੋਂ ਪੰਜ ਸੱਤ ਦਿਨ ਪਹਿਲਾਂ ਮਰਾਸਣ ਨੂੰ ਢੋਲ ਵਜਾਉਣ ਲਈ ਸੱਦਣਾ (ਉਹ ਸ਼ਗਨ ਵਜੋਂ ਆਪਣਾ ਢੋਲ ਵਿਆਹ ਵਾਲੇ ਘਰ ਰੱਖ ਜਾਂਦੀ ਹੈ)

–ਢੋਲ ਪਿੱਟਣਾ, ਮੁਹਾ. ੧. ਸ਼ੁਹਰਤ ਕਰਨਾ; ੨. ਮੁਨਾਦੀ ਕਰਨਾ

–ਢੋਲ ਵੱਜੇ ਢਮੱਕੇ ਵੱਜੇ
ਮੁੜ ਵਹੁਟੀ ਨੇ ਪੈਰ ਨਾ ਕੱਜੇ } ਅਖੌ.
ਬਹੁਤ ਸਮਝਾਉਣ ਤੇ ਵੀ ਜਦੋਂ ਕੋਈ ਆਪਣਾ ਆਪ ਨਾ ਸੁਧਾਰੇ ਤਾਂ ਕਹਿੰਦੇ ਹਨ (ਅਖਾਣ ਭੰਡਾਰ)

–ਢੋਲ ਮਾਰਨਾ, ਮੁਹਾ.
ਲਲਕਾਰਨਾ, ਵੰਗਾਰਨਾ, ਧੌਂਸਾ ਵਜਾਉਣਾ :
"ਅਕਲ ਫ਼ਿਕਰ ਦੇ ਲਸ਼ਕਰ ਨੱਠੇ, ਮਾਰੇ ਢੋਲ ਵਿਛੋੜੇ"
(ਸੈਫ਼ਲ)

–ਢੋਲ ਵੱਜ ਜਾਣੇ, ਮੁਹਾ.
ਸਾਰਿਆਂ ਨੂੰ ਪਤਾ ਲੱਗ ਜਾਣਾ, ਗੱਲ ਫੈਲ ਜਾਣਾ, ਬਦਨਾਮੀ ਹੋਣਾ

–ਢੋਲ ਵੱਜਣਾ, ਮੁਹਾ.
੧. ਸ਼ੁਹਰਤ ਹੋਣਾ, ਉੱਘਾ ਹੋਣਾ; ੨. ਬਦਨਾਮੀ ਹੋਣਾ

–ਢੋਲ ਵਜਾਉਣਾ, ਮੁਹਾ.
ਢੋਲ ਪਿੱਟਣਾ, ਮੁਨਾਦੀ ਕਰਨਾ

–ਗਲ ਪਿਆ ਢੋਲ ਵਜਾਉਣਾ, ਮੁਹਾ,
ਆਪਣੇ ਜ਼ੁੰਮੇ ਲੱਗਾ ਹੋਇਆ ਨਾ ਭਾਉਂਦਾ ਕੰਮ ਕਰਨਾ

–ਦੂਰ ਦੇ ਢੋਲ ਸੁਹਾਵਣੇ, ਅਖੌ.
ਜਦੋਂ ਕੋਈ ਸ਼ੁਹਰਤ ਵਾਲਾ ਬੰਦਾ ਜਾਂ ਚੀਜ਼ ਵਰਤਣ ਤੇ ਠੀਕ ਨਾ ਨਿਕਲੇ ਤਾਂ ਕਹਿੰਦੇ ਹਨ

**ਢੋਲ**[2], ਪੁ. ਪਿਆਰਾ, ਪ੍ਰੀਤਮ, ਸੱਜਣ

**ਢੋਤ**[3], [ਢੋਲਣਾ] ਪੁ. ਢਾਲ, ਝੁਕਾਉ (ਬਿ.)

**ਢੋਲਈ**, [ਢੋਲ (੧) +ਈ] ਪੁ. ਢੋਲੇ ਰਚਣ ਵਾਲਾ, ਢੋਲਿਆਂ ਦਾ ਕਰਤਾ (ਬਾ. ਢੋ. ੬.)

**ਢੋਲਕ**, [ਢੋਲ+ਕ) ਇ. ਛੋਟਾ ਢੋਲ, ਢੋਲਕੀ

–ਢੋਲਕੀ, ਇ. ੧. ਛੋਟਾ ਢੋਲ; ੨. ਸੋਨੇ ਦਾ ਇਕ ਗਲ ਦਾ ਗਹਿਣਾ ਜਿਸ ਦੀ ਸ਼ਕਲ ਢੋਲਕ ਵਰਗੀ ਹੁੰਦੀ ਹੈ

**ਢੋਲਕੀ**, ਪੁ. ਵੇਖੋ ਢੋਲਚੀ

**ਢੋਲਕੀਆ**, [ਢੋਲਕ+ਈਆ] ਪੁ. ਢੋਲਕ ਵਜਾਉਣ ਵਾਲਾ (ਬਿ.)

**ਢੋਲਚੀ**, (ਪੁਆ) [ਢੋਲ+ਚੀ] ਵਿ. ਢੋਲ ਵਜਾਉਣ ਵਾਲਾ, ਢੋਲੀ
ਇ. ਢੋਲਕੀ, ਛੋਟਾ ਢੋਲ

**ਢੋਲਣ**[1], [ਢੋਲ (੧)+ਣ] ਇ. ਢੋਲ ਵਜਾਉਣ ਵਾਲੀ ਤੀਵੀਂ (ਬਿ.)

**ਢੋਦਣ**[2], [ਢੋਲ (੧) ਣ] ਪੁ. ਪਿਆਰਾ. ਪ੍ਰੀਤਮ, ਸੱਜਣ

**ਢੋਰਣ**[3], [ਢੋਲ+ਣ] ਪੁ. ਤੀਵੀਆਂ ਦਾ ਇਕ ਗਲ ਦਾ ਗਹਿਣਾ; ਢੋਲਣਾ

**ਢੋਲਣਾ**[1], [ਢਲਣਾ] ਕ੍ਰਿ. ਸਕ. ਆਪਣੇ ਵੱਲ ਰੁਚਿਤ ਕਰਨਾ ਜਾਂ ਖਿੱਚਣਾ (ਬਿ.)

**ਢੋਲਣਾ**[2], [ਢੋਲ+ਣਾ] ਪੁ. ਗਲ ਦਾ ਇਕ ਗਹਿਣਾ, ਢੋਲਣ


ਢੋਲਣ

**ਢੋਲਨ**, ਇ, ਵੇਖੋ ਢੋਲਣ[1]

**ਢੋਡਨਾ**, ਪੁ. ਢੋਲਣਾ[2]

**ਢੋਲਾ**, [ਹਿੰ. ਢੋਲਾ∠ਪ੍ਰਾ. ਢੋਲ੍ਲਓ] ਪੁ. ੧. ਪ੍ਰੀਤਮ; ੨. ਪਤੀ, ਖਸਮ; ੩. ਇਕ ਪਰਸਿੱਧ ਪ੍ਰੇਮੀ ਦਾ ਨਾਂ; ੪. ਇਕ ਪੇਂਡੂ ਗੀਤ (ਬਿ.)

–ਢੋਲੇ ਗਾਉਣਾ ] ਮੁਹਾ.
–ਢੋਲੇ ਲਾਉਣਾ. ]

ਬਹੁਤ ਖੁਸ਼ੀ ਵਾਲੇ ਗੀਤ ਗਾਉਣਾ

**ਢੋਲੀ**, ਇ. ਕੁੜੀ (ਬਿ,)

**ਢੋਲੀ**, [ਢੋਲ+ਈ] ਪੁ, ਢੋਲ ਵਜਾਉਣ ਵਾਲਾ ਢੋਲਚੀ,

**ਢੋਲੀਆ**, [ਢੋਲ+ਈਆ] ਪੁ. ਢੋਲਚੀ

**ਢੋਲੂ**, (ਪੁਆ) [ਢੋਲ+ਊ] ਵਿ, ਝੱਲਾ, ਪਾਗਲ, ਸਿੱਧ-ਪੱਧਰਾ

**ਢੋਵਣ**, (ਲਹਿੰ.) ਕ੍ਰਿ. ਸਕ. ਢੋਣਾ

**ਢੋਵਣਾ**, ਕ੍ਰਿ. ਸਕ. ਵੇਖੋ ਢੋਣਾ: "ਜਲ ਢੋਵਉ ਇਸ ਸੀਸ ਕਰਿ" (ਬਿ. ਮ. ੫) (ਕਾ.)

**ਢੋਵਨਾ**, ਕ੍ਰਿ. ਸਕ. ਵੇਖੋ ਢੋਣਾ. (ਕਾ)

**ਢੋਵਾਈ**, ਇ. ਢੁਆਈ (ਜਟਕੀ)

**ਢੌਂਸੀ**, ਪੁ, ਅਚਾਰਜ ਜੋ ਮਰੇ ਹੋਏ ਬੰਦੇ ਦਾ ਛੋਜਾ-ਦਾਨ–ਬਿਸਤਰਾ ਕਪੜਾ ਆਦਿ–ਲੈਂਦਾ ਹੈ, ਡਕੌਂਤ

**ਢੌਂਕਾ**[1], [ਠੌਂਕ] ਪੁ. ਥੋੜੀ ਜਿਹੀ ਨੀਂਦਰ; ਠੌਂਕਾ :
ਪਲਕ ਢੌਂਕਾ ਲੈ ਲੈਣ ਦੇ ਕਿਉਂ ਤੂੰ ਮਗਰ ਪਈ"
(ਮਿਰਜ਼ਾ ਭਗਵਾਨ ਸਿੰਘ)
(ਲਾ. ਕ੍ਰਿ. ਲਗਣਾ; ਲੈਣਾ, ਲਾਉਣਾ) (ਬਿ.)

**ਢੌਂਕਾ**[2], [ਠੌਂਚ] ਪੁ. ਮੋਟਾ ਕੌਡਾ ਜਿਸ ਨਾਲ ਖਿੱਚਿਆ ਜਾਂਦਾ ਹੈ

**ਢੌਂਗ**, ਪੁ. ਵੇਖੋ ਢੌਂਗ,

**ਢੌਂਚਾ**, (ਢੌ—ਅਢ=ਅੱਧ—ਚਾ=ਚਾਰ) [ਅਪ. ਅਡਢੌਂਚਤ ਪ੍ਰਾ, ਅਡੁਢੰਚਤ; ਸੰ. **अर्धपंचमकः**]
ਪੁ. ਸਾਢੇ ਚਾਰ ਦਾ ਪਹਾੜਾ

**ਢੌਣਾ**[1], ]
**ਢੌਂਣਾ**, ] [ਢੌ=ਢਾਈ+ਣਾ=ਗੁਣਾ]
ਵਿ. ਢਾਈ ਗੁਣਾ,
ਪੁ. ਢਾਈ ਦਾ ਪਹਾੜਾ

**ਢੌਣਾ**[2], (ਪੁਆ.) ਕ੍ਰਿ. ਸਕ. ਢਾਉਣਾ



# ਣ

ਣ, ਪੁ. ਗੁਰਮੁਖੀ ਪੈਂਤੀ ਦਾ ਵੀਹਵਾਂ ਅਤੇ ਟਵਰਗ ਦਾ ਪੰਜਵਾਂ ਅੱਖਰ ਜਿਸਦਾ ਉਚਾਰਨ-ਸਥਾਨ ਮੂਰਧਾ ਹੈ, ਣਾਣਾ

ਣਹ, ਣਹਿ, ] ਅਵ. ਨਹੀਂ :

"ਣਾ ਹਉ ਣਾ ਤੂੰ ਣਹ ਛੁਟਹਿ" (ਬਾਵਨ) (ਕਾ.)

ਣਹੋਇਆ, ਵਿ. ਵੇਖੋ ਅਣਹੋਇਆ

ਣਗਣ, ਪੁ. ਇਕ ਮਾਤ੍ਰਿਕ ਗਣ; ਜੋ ਦੋ ਮਾਤਰਾਂ ਦਾ ਹੁੰਦਾ ਹੈ

ਣਾ, ਅਵ. ਵੇਖੋ ਨਾ :

"ਣਾ ਹਉ ਣਾ ਤੂੰ ਣਹ ਛੁਟਹਿ"

(ਬਾਵਨ.)

ਣਾਣਾ, ਪੁ. ੧. ਣਾਣਾ ਅੱਖਰ; ੨. ਣਾਣੇ ਅੱਖਰ ਦਾ ਉਚਾਰਨ

ਣਾਮ, ਪੁ. ਵੇਖੋ ਨਾਮ "ਣਾਮ ਵਿਹੂਣੇ ਆਦਮੀ"

(ਓਅੰਕਾਰ)

ਣਿਆਣਾ, ਵਿ. ਪੁ. ੧. ਗਾਂ ਦੀਆਂ ਲੱਤਾਂ ਨੂੜਨ ਵਾਲਾ ਨਿਆਣਾ ੨. ਛੋਟਾ ਬਾਲਕ, ਨਿਆਣਾ



ਣਿਆਣਾ

ਣੀਰਲਾ, ਪੁ. ਸੂਤਰ ਦਾ ਮੁੱਢਾ, ਨੀਰਲਾ

ਣੀਜ, ਇ. ਵੇਖੋ ਨੀਝ (ਲਾ. ਕ੍ਰਿ. ਲਾਉਣਾ)

ਣੀਂਦ, ਇ. ਵੇਖੋ ਨੀਂਦ (ਪੁ. ਕੋ.)

ਣੀਂਦਾ, ਵਿ. ਵੇਖੋ ਉਨੀਂਦਾ



# ਤ

**ਤ[1]**, ਪੁ. ਪੰਜਾਬੀ ਵਰਣਮਾਲਾ ਦਾ ਇੱਕੀਵਾਂ ਅਤੇ ਤਵਰਗ ਦਾ ਪਹਿਲਾ ਅੱਖਰ ਜਿਸ ਦਾ ਉੱਚਾਰਨ-ਸਥਾਨ ਦੰਤ ਹੈ, ਤੱਤਾ

**ਤ[2]**, ਅਵ. ੧, ਨਿਸਚੇ ਕਰਕੇ, ਯਕੀਨਨ; ੨. ਨਿਰਾ, ਫ਼ਕਤ ਕੇਵਲ : "ਬਾਣੀ ਤ ਗਾਵਹੁ ਗੁਰੂ ਕੇਰੀ" (ਅਨੰਦ); ੩. ਤਾਂ, ਤਦ :
"ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ"
(ਸਲੋਕ ਫ਼ਰੀਦ)

**ਤਉ[1]**, **ਤਉਂ**, } [ਪ੍ਰਾ. ਤ; ਸੰ. ਤ੍ਵਮ] ਪੜ. ਤੂੰ:
'ਕੰਧੀ ਵਹਣ ਨਾ ਢਾਹਿ, ਤਉ ਭੀ ਲੇਖਾ ਦੇਵਣਾ'
(ਸਲੋਕ ਫ਼ਰੀਦ)

**ਤਉ[2]**, [ਸੰ. ਤਵ] ਤੇਰਾ :
"ਤਉ ਕਿਰਪਾ ਤੇ ਮਾਰਗੁ ਪਾਈਐ" (ਗਉ. ਮ. ੫)

**ਤਉ[3]**, [ਤਾਂ] ਅਵ. ਤਾਂ :
"ਤੁਮ ਤਉ ਰਾਖਨਹਾਰ ਦਇਆਲਾ"
(ਧਨਾ. ਮ. ੫)

–ਤਉ ਲਉ, –ਤਉ ਲਗ, ] ਅਵ. ਤੱਦ ਤੱਕ

**ਤਉਕ**, ਪੁ. ਵੇਖੋ ਤੌਕ (ਕਾ.)

**ਤਉਕਨਾ**, ਕ੍ਰਿ. ਸਕ. ਵੇਖੋ ਤੌਂਕਣਾ

**ਤਉਣ[1]**, ਇ. ਵੇਖੋ ਤੌਣ

**ਤਉਣ[2]**, [ਤਉ[1]+ਣ<ਨੂੰ] ਪੜ. ੧. ਤੈਨੂੰ ੨. ਉਸ ਨੂੰ

**ਤਉਫ਼ੀਕ**, ਇ. ਵੇਖੋ ਤੌਫ਼ੀਕ :
"ਹੋਰ ਤਉਫ਼ੀਕ ਨਾਹੀਂ ਕਿਛੁ ਮੇਰੇ,
ਪੀਉ ਕਟੋਰਾ ਪਾਣੀ ਦਾ" (ਸ਼ਾਹ ਹੁਸੈਨ)

**ਤਉਰ**, ਪੁ. ਵੇਖੋ ਤੌਰ[1]

–ਤਉਰ ਭਉਰ, ਤੌਰ ਭੌਰ, ਭੌਰ ਭੌਰ

**ਤਉੜੀ[1]**, ਇ. ਵੇਖੋ ਤੌੜੀ[1]

**ਤਉੜੀ[2]**, ਇ. ਵੇਖੋ ਤੌੜੀ[2]

**ਤਉ**, ਅਵ. ਵੇਖੋ 'ਤਉ' (ਕਾ.)

**ਤਊਨ**, ਪੁ. ਵੇਖੋ ਤਾਊਨ

**ਤਅੱਸਬ**, ਪੁ. ਵੇਖੋ ਤੱਸਬ

–ਤਅੱਸਬੀ, ਵਿ. ਵੇਖੋ ਤੱਸਬੀ

**ਤਅੱਕਬ**, [ਅਰ. ਤਅਕੁਬ تعقب √ਅਕਬ عقب =ਪਿਛੋਂ ਆਉਣਾ] ਪੁ. ਪਿੱਛਾ

**ਤਅੱਜਬ**, [ਅਰ. ਤਅੱਜੁਬ تعجب √ਅਜਬ عجب =ਹੈਰਾਨ ਹੋਣਾ] ਪੁ. ਅਚੰਭਾ, ਹੈਰਾਨੀ :
"ਚੋਥੀ ਕੌਮ ਅਗੋਂ ਇਕ ਆਈ, ਵੇਖ ਤਅੱਜਬ ਰਹਿਆ"
(ਕਾਦਰਯਾਰ, ਮਿਅਰਾਜ ਨਾਮਾ)

**ਤਅੱਜੁਬ**, ਪੁ. ਵੇਖੋ ਤਅੱਜਬ
(ਸ੍ਰੀ ਗੁਰੂ ਗਰੰਥ ਕਥਾ ਸਾਗਰ)

**ਤਅੱਦੀ**, [ਅਰ. ਤਅੱਦੀ تعدی √ਅਦਾ, عدا ਅਦੂ. عدو =ਦੁਸ਼ਮਣ]
ਇ. ੧. ਜ਼ੁਲਮ; ਅਨਿਆਂ :
"ਸ਼ਾਹ ਜ਼ਾਲਮਾਨਾ ਉਸਦੇ ਤਾਈਂ ਨਾਲ ਤਅੱਦੀ ਫੜਦਾ"
(ਗੁਲ. ਯੂਸ.)

**ਤਅਬੀਰ**, ਇ. ਵੇਖੋ ਤਾਬੀਰ

**ਤਅਨ**, [ਅਰ. ਤਅਨ طعن ] ਇ. ਮਿਹਣਾ, ਤਾਹਨਾ
"ਤਅਨ ਇਸ਼ਕ ਦੀ ਖ਼ਲਕਤ ਦੇਨੀ ਏ"
(ਦੀਵਾਨਿ ਕੁਸ਼ਤਾ)

**ਤਅੱਲਕ**, **ਤਅੱਲੁਕ**, ] [ਅਰ. ਤਅੱਲੁਕ تعلق √ਅਲੁਕ علق =ਲਟਕਣਾ] ਪੁ. ਸਬੰਧ, ਮੇਲ-ਜੋਲ, ਲਗਾਉ, ਰਿਸ਼ਤਾ

–ਤਅੱਲਕਦਾਰ, ਵਿ. ਰਿਸ਼ਤੇਦਾਰ, ਸਬੰਧੀ

–ਤਅੱਲਕਦਾਰੀ, ਇ. ਰਿਸ਼ਤੇਦਾਰੀ, ਰਿਸ਼ਤਾ, ਸਬੰਧ

–ਤਅੱਲਕਾਤ, ਪੁ. ਤਅੱਲਕ ਦਾ ਬਹੁਵਚਨ

**ਤਅੱਲਕਾ**, [ਅਰ. ਤਅੱਲੁਕ تعلق √ਅਲਕ علق =ਲਟਕਣਾ] ਪੁ. ੧. ਉਹ ਭੋਂ ਜਾਂ ਸੰਪੱਤੀ ਜੋ ਕਿਸੇ ਦੇ ਕਬਜ਼ੇ ਵਿਚ ਹੋਵੇ, ਜਗੀਰ; ੨. ਇਲਾਕਾ

–ਤਅੱਲਕਾਦਾਰ, –ਤਅੱਲਕੇਦਾਰ, } ਪੁ. ਜਗੀਰਦਾਰ, ਵੱਡਾ ਜ਼ਿਮੀਂਦਾਰ

–ਤਅੱਲਕਾਦਾਰੀ, –ਤਅੱਲਕੇਦਾਰੀ, } ਇ. ਜਗੀਰਦਾਰੀ, ਵੱਡੀ ਜ਼ਿਮੀਂਦਾਰੀ

**ਤਆਕੁਬ**, ਪੁ. ਵੇਖੋ ਤਅੱਕਬ

**ਤਆਮ**, [ਅਰ. ਤਆਮ طعام √ਤਅਮ طعم =ਖਾਣਾ] ਪੁ. ਭੋਜਨ, ਖ਼ੁਰਾਕ :
"ਲੱਗੇ ਦੁੱਖ, ਤਆਮ ਦੀ ਭੁੱਖ ਨਾਹੀਂ, ਹਰਦਮ ਖ਼ੂਨ ਕਲੇਜੇ ਦਾ ਖਾਣ ਲੱਗਾ" (ਚੰਦਰ ਬਦਨ)

**ਤਆਰਫ਼**, [ਅਰ. ਤਆਰੁਫ਼ تعارف √ਉਰਫ਼ عرف ਪਛਾਣਨਾ] ਪੁ. ਪਰੀਚੈ, ਜਾਣ ਪਛਾਣ

**ਤਆਲਾ**, [ਅਰ. ਤਆਲਾ تعالیٰ √ਉਲਵ علو =ਉੱਚਾ ਹੋਣਾ] ਵਿ. ਉੱਚਾ, ਬੁਲੰਦ

–ਅੱਲਾ ਤਆਲਾ, ਪੁ. ਪਰਮੇਸ਼ਵਰ, ਰੱਬ

–ਖ਼ੁਦਾ ਤਆਲਾ, ਪੁ. ਪਰਮੇਸ਼ਵਰ, ਰੱਬ

**ਤਆਵਨ**, [ਅਰ. ਤਆਵੁਨ تعاون √ਔਨ عون =ਸਹਾਇਤਾ ਕਰਨਾ]

ਪੁ. ਸਹਿਯੋਗ, ਮਿਲਵਰਤਨ

–ਅਦਮ-ਤਆਵਨ, ਪੁ. ਨਾ-ਮਿਲਵਰਤਨ

**ਤਈਂ**, [ਟ.ਕ. ਹਿੰ. ਤਾਇੰ ∠ਸੰ. ਤਾਵਤ ] ਅਵ.

੧. ਤੀਕ, ਤਕ : "ਗਲੀਆਂ ਕੱਖ ਤਈਂ ਸਭ ਪੰਖੀ, ਖਲੇ ਉਗਾਹੀ ਦੇਂਦੇ" (ਹੀਰ ਦਮੋਦਰ)

੨. ਤਾਈਂ, ਨੂੰ : "ਸ਼ਾਲਾ ਗਰਭ ਵਾਲੀ ਔਰਤ ਤਾਈਂ ਹੋਣ, ਜਨਣ ਵੇਲੜੇ ਸੱਪ ਸਪਾਰ ਪੈਦਾ" (ਕੁਸ਼ਤਾ)

**ਤਈਆ**, ਪੁ. ਵੇਖੋ ਤੇਈਆ

**ਤਈਆਂ**, ਕ੍ਰਿ. ਵਿ. ਤਾਂਹੀਉਂ (ਪੋਠੋ. ਕੋ.)

**ਤਈਹਾਂ**, ਕ੍ਰਿ. ਵਿ. ਤਾਹੀਉਂ (ਪੋਠੋ. ਕੋ.)

**ਤਈਕਾਤ**, (ਪੁਆ.) ਇ. ਤਹਿਕੀਕਾਤ

**ਤਈਨ**, [ਅਰ. ਤਅਈਨ تعین ∠ਐਨ عین =ਅੱਖ.]

ਵਿ. ਮੁਕੱਰਰ, ਨਿਯਤ:

"ਦੱਸਾਂ ਕੌਣ ਤਈਨ ਮਕਾਨ ਅੱਲਾ" (ਰੋਡਾ ਜਲਾਲੀ)

**ਤਈਨਾਤ**, [ਅਰ. ਤਈਯਨਾਤ تعینات ਤਅਈਯੁਨ تعین ਦਾ ਬਹੁ ਵਚਨ] ਪੁ. ਨਿਯੁਕਤੀ

–ਤਈਨਾਤੀ, ਇ. ਨਿਯੁਕਤ

**ਤਈਵਾਂ**, ਵਿ. ਤਈ ਦੀ ਗਿਣਤੀ ਪੂਰੀ ਕਰਨ ਵਾਲਾ

**ਤਸ**[1], [ਸਿੰ. ਤਸ੍ਕਰ=ਚੋਰ] ਪੁ. ਚੋਰ:

"ਭਵਨ ਭਯਾਨ ਅੰਧਕਾਰ ਤ੍ਰਾਸ ਤਸ ਕੇ" (ਭਾਗੁ., ੨)

**ਤਸ**[2], [ਸਿੰ. ਤਸ੍ਯ] ਪੜ. ਉਸਦਾ, ਉਹਦਾ:

"ਜੈ ਦੇਵ ਆਇਓ ਤਸ ਸਫੁਟੰ" (ਗੂਜ. ਜੈਦੇਵ)

**ਤਸ**[3], ਇਸ. ਵੇਖੋ ਤੱਸ (ਪੋਠੋ ਕੋ.)

**ਤੱਸ**, ∠ਪ੍ਰਾ. ਤਿਸਾ; ਸੰ. ਤ੍ਰਿਸ਼ਾ √ਤ੍ਰਿਸ਼੍=ਪਿਆਸਾ ਹੋਣਾ] ਇ, ੧. ਤੇਹ. ਪਿਆਸ; ੨. ਤ੍ਰਿਸ਼ਨਾ:

"ਠੰਢੀ ਕੂਲ ਪਿਆਰ ਦੀ ਤਸ ਹੋ ਗਈ" [ਸ਼ਰਫ ਨਿਸ਼ਾਨੀ)

**ਤਸ਼ਹੁੱਦ**, ਅਰ. ਤਸ਼ਹੁੱਦ تشہد √ਸ਼ਹਦ شہد =ਗਵਾਹ ਹੋਣਾ]

ਪੁ. ਸ਼ਹਾਦਤ ਦਾ ਕਲਮਾ ਪੜ੍ਹਣ ਦਾ ਭਾਵ, ਰੱਬ ਨੂੰ ਇਕ ਮੰਨਣ ਅਤੇ ਮੁਹੰਮਦ ਸਾਹਿਬ ਨੂੰ ਉਸ ਦਾ ਰਸੂਲ ਮੰਨਣ ਦਾ ਭਾਵ: "ਨਮਾਜ਼ ਦੇ ਅੰਤ ਵਿਚ ਉਹਨੇ ਅਜੇ ਤਸ਼ਹੁੱਦ ਦਾ ਕਲਾਮ ਵੀ ਪੂਰੀ ਤਰ੍ਹਾਂ ਨਹੀਂ ਸੀ ਪੜ੍ਹਿਆ"

**ਤਸਕਰ**, [ਸੰ. ਤਸ੍ਕਰ] ਪੁ. ਚੋਰ:

"ਤੇ ਤਸਕਰ ਜੋ ਨਾਮ ਨ ਲੇਵਹਿ" (ਪ੍ਰਭਾ. ਮ: ੧)

**ਤਸਕੀਨ**, [ਅਰ. ਤਸਕੀਨ تسکین √ਸਕਨ سکن =ਅਰਾਮ ਦੀ ਹਾਲਤ ਵਿਚ ਹੋਣਾ]

ਇ. ਸ਼ਾਂਤੀ, ਤਸੱਲੀ, ਧੀਰਜ, ਦਿਲਾਸਾ

–ਤਸਕੀਨੀ, ਇ. ਤਸਕੀਨ, ਸ਼ਾਂਤੀ, ਤਸੱਲੀ,

"ਰੱਬ ਉਨ੍ਹਾਂ ਦੀ ਤਸਕੀਨੀ ਨੂੰ ਸੂਰਤ ਇਹ ਉਤਾਰੀ" (ਗੁਲ. ਯੂਸ.)

**ਤਸਕੀਰ**, (ਮੁਲ.) ਇ. ਵੇਖੋ ਤਕਸੀਰ

**ਤਸ਼ਖ਼ੀਸ**, [ਅਰ. ਤਸ਼ਖ਼ੀਸ تشخیص √ਸ਼ਖ਼ਸ شخص =ਮਨੁਖੀ ਸਰੀਰ]

ਪੁ. ੧. ਨਿਰਣਾ; ੨. ਰੋਗ ਦੀ ਪਛਾਣ, ਨਿਦਾਨ

**ਤਸਟਾ**, [ਫ਼ਾ. ਤਸ਼[3] تشت ; ਪਹਿਲ. ਤਸ਼ਤ; ਜ਼ੰਦ ਤਸਤ:] ਪੁ. ਤਾਂਬੇ ਦਾ ਇਕ ਭਾਂਡਾ ਜਿਸ ਵਿਚ ਹਿੰਦੂ ਪੁਜਾਰੀ ਠਾਕਰਾਂ ਨੂੰ ਇਸ਼ਨਾਨ ਕਰਾਉਂਦੇ ਹਨ

**ਤਸ਼ਤਰੀ**, [ਫ਼ਾ. ਤਸ਼ਤ تشت +ਰੀ] ਇ. ਥਾਲੀ

–ਉੱਡਣ ਤਸ਼ਤਰੀ, ਇ. ਇਕ ਕਿਸਮ ਦਾ ਰਾਕਟ ਜੋ ਅਸਮਾਨ ਵਿਚ ਬਹੁਤ ਤੇਜ਼ ਰਫ਼ਤਾਰ ਨਾਲ ਉੱਡਦਾ ਹੈ (Saucer)

**ਤਸਤੀਹਾ**, ਪੁ. ਵੇਖੋ ਤਸੀਹਾ (ਪੋਠੋ. ਕੋ.)

**ਤਸੱਦਕ**, [ਅਰ. ਤਸੱਦੁਕ تصدق √ਸਦਕ صدق =ਸੱਚਾ ਹੋਣਾ]

ਪੁ. ਕੁਰਬਾਨ ਹੋਣ ਦਾ ਭਾਵ
"ਸੁਣ ਕੇ ਸਿਫਤ ਨਬੀ ਸਰਵਰ ਦੀ
ਸਭ ਤਸੱਦਕ ਹੋਏ" (ਕਾਦਰ ਯਾਰ)

**ਤਸ਼ੱਦਦ**, [ਅਰ. ਤਸ਼ੱਦੁਦ تشدد √ਸ਼ੱਦ شد = ਸਖ਼ਤ ਹੋਣਾ]
ਪੁ. ਸਖ਼ਤੀ, ਜ਼ੁਲਮ, ਜਬਰ
–ਅਦਮ ਤਸ਼ੱਦਦ, ਪੁ. ਸ਼ਾਂਤ ਮਈ

**ਤਸਦੀਆ**, ਪੁ. ਵੇਖੋ ਤਸੀਹਾ ;
"ਮੇਰੇ ਪਿੱਛੇ ਜਾਨ ਤੇਰੀ ਨੂੰ ਇਹ ਤਸਦੀਆ ਪਹੁਤਾ"
(ਸ਼ਾਹ ਬਹਿਰਾਮ)

**ਤਸਦੀਹਾ**, ਪੁ. ਵੇਖੋ ਤਸੀਹਾ :
"ਲੈ ਲੈ ਕੇ ਤਸਦੀਹੇ ਆਜਜ਼ ਝਿੜਕਾਂ ਸੇਤੀ ਮਰਿਆ"
(ਗੁਲ.ਯੂਸ.)
–ਤਸਦੀਹਾ ਬਣਨਾ, ਮੁਹਾ. ਮੁਸੀਬਤ ਆਉਣਾ

**ਤਸਦੀਕ**, [ਅਰ. ਤਸ੍ਦੀਕ਼ تصدیق √ਸ੍ਦਕ਼ صدق =ਸੱਚ ਬੋਲਣਾ]
ਇ. ੧. ਸੱਚਾ ਜਾਂ ਪਰਮਾਣੀਕ ਸਿੱਧ ਕਰਨ ਦਾ ਭਾਵ ਜਾਂ ਕਿਰਿਆ; ੨. ਗਵਾਹੀ (ਕਾ.)
–ਤਸਦੀਕ-ਸ਼ੁਦਾ, ਵਿ. ਤਸਦੀਕ ਹੋਇਆ ਹੋਇਆ, ਪਰਮਾਣਤ
–ਤਸਦੀਕਨਾਮਾ, ਲਿਖਤ, ਦਸਤਾਵੇਜ਼
(ਪੰਜਾਬੀ-ਪੰਜਾਬੀ ਕੋਸ਼)
–ਤਸਦੀਕੀਆ, ਪੁ. ਤਸਦੀਕ ਕਰਨ ਵਾਲਾ

**ਤਸਦੀਕਣਾ**, [ਤਸਦੀਕ ਤੋਂ ਨਾਮ ਧਾਤੂ ਕ੍ਰਿਆ]
ਕ੍ਰਿ. ਸਕ. ਤਸਦੀਕ ਕਰਨਾ, ਸਹੀ ਹੋਣ ਦੀ ਸਾਖੀ ਭਰਨਾ

**ਤਸ਼ਦੀਦ**, [ਅਰ. ਤਸ਼ਦੀਦ تشدید √ਸ਼ਦ شد =ਸਖ਼ਤ ਹੋਣਾ]
ਇ. ਅਧਕ ( ٘ )

**ਤਸੱਦੁਕ**, [ਅਰ. ਤਸ੍ਦੁੱਕ਼ تصدق √ਸ੍ਦਕ਼ صدق =ਸੱਚਾ ਹੋਣਾ]
ਪੁ. ਵਾਰੀ ਸਦਕੇ ਜਾਂ ਕੁਰਬਾਨ ਹੋਣ ਦਾ ਭਾਵ

**ਤਸ਼ੰਨੱਜ**, [ਅਰ. ਤਸ਼ੰਨੱਜ تشنج √ਸ਼ਨਜ شنج =ਮੁੰਗੜਨਾ]
ਇ. ਪੱਠਿਆਂ ਦੇ ਆਕੜ ਜਾਣ ਦਾ ਭਾਵ :
"ਜ਼ਹਮਤ ਸਕਤ ਹੋਸੀਆ ਤਸ਼ੰਨਜ ਫ਼ਾਲਜ ਜਾਨ"
(ਦਾਰੁਸ਼ਿਫ਼ਾ)
–ਤਸ਼ਨੱਜੀ, ਵਿ. ਤਸ਼ਨੱਜ ਨਾਲ ਆਕੜੇ ਹੋਏ :
"ਰਾਣੋ ਨੇ ਆਪਣੇ ਤਸ਼ਨੱਜੀ ਹੱਥ ਹਿਕ ਤੇ ਰਖ ਲਏ"
(ਇਕ ਚਾਦਰ ਅਧੋ ਰਾਣੀ)

**ਤਸਨੀਫ਼**, [ਅਰ. ਤਸ੍ਨੀਫ਼ تصنیف ਸ੍ਨਫ਼ صنف ਪੁਸਤਕ ਲਿਖਣਾ]
ਇ. ਗ੍ਰੰਥ, ਲਿਖਤ ਜਾਂ ਰਚਿਤ ਗ੍ਰੰਥ, ਰਚਨਾ।
"ਆਮ ਖ਼ਲਕ ਥੀ ਸੁਣੀ ਸੁਣਾਈ, ਚ ਤਸਨੀਫ਼ ਸੁਣਾਈ ਉਸ" (ਸੈਫ਼)

**ਤਸਫ਼ੀਆ**, [ਅਰ. ਤਸ੍ਫ਼ਿਯ : تصفیہ √ਸ੍ਫ਼ਵ صفو =ਖ਼ਾਲਿਸ ਹੋਣਾ]
ਪੁ. ਫ਼ੈਸਲਾ, ਨਿਬੇੜਾ (ਕਾ.)

**ਤਸ਼ੱਫ਼ੀ**, [ਅਰ. ਤਸ਼ੱਫ਼ੀ تشفی √ਸ਼ਫ਼ਵ شفو =ਅੱਛਾ ਹੋਣਾ]
ਇ. ੧. ਤਸੱਲੀ; ਦਿਲਾਸਾ

**ਤੱਸਬ**, (ਅਰ. ਤਅੱਸੁਬ تعصب √ਅਸ੍ਬ عصب =ਚੰਬੜਨਾ] ਪੁ. ਪੱਖਪਾਤ, ਕੱਟੜਤਾ
–ਤੱਸਬੀ, ਵਿ. ਤੱਸਬ ਦਾ ਭਰਿਆ ਹੋਇਖਾ, ਕੱਟੜ

**ਤਸਬੀ**, [ਅਰ. ਤਸਬੀਹ تسبیح ∠ਸੁਬਹ: سبح =ਮਣਕਾ] ਇ. ਸੌ ਮਣਕਿਆਂ ਦੀ ਮਾਲਾ ਜਿਸ ਨਾਲ ਮੁਸਲਮਾਨ ਜਾਪ ਕਰਦੇ ਹਨ :
"ਤਸਬੀ ਸੇਲ੍ਹੀ ਤੇ ਮਿਰਗਾਣੀ, ਨਾਲੇ ਸਾੜ੍ਹੀਆ ਜਾਲੀ"
(ਹੀਰ ਦਮੋਦਰ)
–ਤਸਬਾ, ਪੁ. ਵੱਡੀ ਤਸਬੀ: "ਕਿਸੇ ਹੱਥ ਤਸਬਾ ਵੱਡੇ ਮਣਕਿਆਂ ਦਾ ਪਾਇਆ ਗਲੇ ਵਿਚ ਸਬਜ਼ ਪੈਰਾਹਣ ਹੈਜੀ"
(ਹਕੀਕਤ ਰਾਏ ਦੌਲਤਰਾਮ)

**ਤਸਬੀਹ**, ਇ. ਵੇਖੋ ਤਸਬੀ
–ਤਸਬੀਹ ਕਲਾਮ, ਇ. ਕਿਸੇ ਕਲਾਮ ਨੂੰ ਤਸਬੀਹ ਤੇ ਪੜ੍ਹਨਾ :
"ਇਹ ਤਸਬੀਹ ਕਮਾਲ ਇਨ੍ਹਾਂ ਦੀ
ਹਜ਼ਰਤ ਸੀ ਦਿਲਲਾਈ" (ਕਾਦਰਯਾਰ)
–ਤਸਬੀਹ ਪੜ੍ਹਨਾ, ਕ੍ਰਿ. ਸਮਾ. ਸੁਬਹਾਨ ਅੱਲਾ ਦਾ ਜਾਪ ਕਰਨਾ :
"ਸਭ ਤਸਬੀਹ ਖਲੋਤੇ ਪੜ੍ਹਦੇ,
ਕਹਿਣ ਸਲਾਮ ਮੁਹੰਮਦ" (ਕਾਦਰਯਾਰ)

**ਤਸਬੀਹ,** [ਅਰ. ਤਸ਼ਬੀਹ تشبیہ √ਸ਼ਿਬਹਾ شبہ
=ਮਾਨਿੰਦ ਹੋਣਾ]
ਇ. ਇਕ ਅਲੰਕਾਰ ਜਿਸ ਵਿਚ ਦੋ ਚੀਜ਼ਾਂ ਵਿਚ ਅੰਤਰ ਹੁੰਦਿਆਂ ਹੋਇਆਂ ਵੀ ਉਹਨਾਂ ਦੀ ਸਮਾਨਤਾ ਦਰਸਾਈ ਜਾਂਦੀ ਹੈ, ਉਪਮਾ,
(Simile)

**ਤਸਬੀਰ,** ਇ. ਵੇਖੋ ਤਸਵੀਰ

**ਤਸਮਈ,** [ਟ. ਕ. ਨੇਪਾ. ਤਸੂੈ=ਖੀਰ] ਇ. ਦੁੱਧ ਵਿਚ ਚਾਉਲ ਰਿੰਨ੍ਹ ਕੇ ਬਣਾਇਆ ਭੋਜਨ, ਖੀਰ

**ਤਸਮਾ,** [ਫ਼ਾ. ਤਸਮ: تسمہ ] ਪੁ. ੧. ਚੰਮ ਦਾ ਫੀਤਾ ਜਾਂ ਡੋਰੀ. ; ਵੱਧਰੀ ੨. ਫੀਤਾ :
"ਤਸਮਾ ਪਾ ਕੇ ਖ਼ੂਬ ਤੂੰ ਉਸਦਾ ਫ਼ਸਦ ਕਰਾ"
(ਦਾਰੁਸ਼ਿਫ਼ਾ)

–ਤਸਮੇ ਖਿੱਚਣਾ, ਮੁਹਾ.
ਵਲ ਵਿੰਗ ਦੂਰ ਕਰਨਾ

**ਤਸਮੀਆ,** [ਅਰ. ਤਸਮੀਆ تسمیہ
ਪੁ. ਕਲਮਾਂ ਪੜ੍ਹਨ ਦਾ ਭਾਵ
"ਸਵੇ. ਤਸਮੀਆ ਪੜ੍ਹਾਂ ਇਖ਼ਲਾਸ ਸੂਰਤ ਜੜ੍ਹਾਂ ਵੈਰ ਦੀਆਂ ਪੁੱਟ ਵਗਾਵਨੇ ਹਾਂ
(ਹੀ. ਵਾ)

**ਤਸੱਰੁਫ਼,** [ਅਰ. ਤਸੱਰੁਫ਼ تصرف √ਸਰਫ਼ صرف
=ਫੇਰਨਾ, ਖ਼ਰਚ ਕਰਨਾ]
ਪੁ. ੧. ਖ਼ਰਚ :
"ਜੋ ਕੁਝ ਉਮਰ ਤਸੱਰੁਫ਼ ਹੋਈ, ਜੋੜ ਦੇ ਅਹਸਨ ਕਿੱਸਾ"
੨. ਅਦਲਾ ਬਦਲੀ :
"ਕਰੇ ਤਸੱਰੁਫ਼ ਜੋ ਕੁਝ ਚਾਹੇ, ਆਪਣੀ ਵਿਚ ਖ਼ੁਦਾਈ"
(ਕਸਸੁਲ ਮੁਹਸਨੀਨ)

**ਤਸ਼ਰੀਹ,** [ਅਰ. ਤਸ਼ਰੀਹ تشریح √ਸ਼ਰਹ شرح
=ਖੋਲ੍ਹਣਾ] ਇ.
੧. ਖੋਲ੍ਹਕੇ ਬਿਆਨ ਕਰਨ ਦੀ ਕਿਰਿਆ, ਵਿਸਥਾਰ ਨਾਲ ਦੱਸਣ ਦਾ ਭਾਵ, ਵਿਆਖਿਆ;
੨. ਸਰੀਰ ਵਿਗਿਆਨ
(Anatomy) (ਦਾਰੁੱਸ਼ਿਫ਼ਾ)

**ਤਸ਼ਰੀਫ਼,** [ਅਰ. ਤਸ਼ਰੀਫ਼ تشریف √ਸ਼ਰਫ਼ شرف
=ਵੱਡਾ ਹੋਣਾ] ਇ.
੧. ਵਡਿਆਈ, ਸਨਮਾਨ, ਇੱਜ਼ਤ;
੨. ਸਿਰੋਪਾ, ਖਿਲਅਤ :
"ਸਾਲਿਹ ਨੂੰ ਤਸ਼ਰੀਫ਼ਾਂ ਦਿੱਤੀਆਂ, ਬਹੁਤ ਸ਼ਾਨ ਵਧਾਇਐ" (ਸੈਫ਼)

–ਤਸ਼ਰੀਫ਼ ਆਵਰੀ, ਇ. ਆਉਣ ਜਾਂ ਪਧਾਰਨ ਦਾ ਭਾਵ; ਆਮਦ, ਆਗਮਨ

–ਤਸ਼ਰੀਫ਼ ਦਾ ਟੋਕਰਾ, ਪੁ. ਵਿਅੰਗ ਵੱਜੋਂ ਸਨਮਾਨ ਦੇ ਤੌਰ ਤੇ ਇਸ ਸ਼ਬਦ ਦੀ ਵਰਤੋਂ ਹੁੰਦੀ ਹੈ
(ਲਾ. ਕ੍ਰਿ. ਰਖਣਾ, ਲੈ ਜਾਣਾ)

–ਤਸ਼ਰੀਫ਼ ਫ਼ਰਮਾਉਣਾ, ਮੁਹਾ. ਬੈਠਣਾ, ਬਿਰਾਜਣਾ

–ਤਸ਼ਰੀਫ਼ ਰੱਖਣਾ, ਕ੍ਰਿ. ਸਕ. ਬੈਠਣਾ, ਬਿਰਾਜਣਾ

–ਤਸ਼ਰੀਫ਼ ਲਿਆਉਣਾ, ਕ੍ਰਿ. ਸਮਾ. ਪਧਾਰਨਾ, ਆਉਣਾ

–ਤਸ਼ਰੀਫ਼ ਲੈ ਜਾਣਾ, ਕ੍ਰਿ. ਸਮਾ. ਵਿਦਾ ਹੋ ਜਾਣਾ, ਚਲੇ ਜਾਣਾ

**ਤਸੱਲਤ,** [ਅਰ. ਤਸੱਲੁਤ تسلط √ਸਲਤ سلط
=ਧੱਕਾ ਕਰਨਾ, ਗ਼ਲਬਾ ਪਾਉਣਾ] ਪੁ.
੧. ਹਕੂਮਤ ਜਮ ਜਾਣ ਦਾ ਭਾਵ, ਦਬਦਬਾ, ਰੁਹਬ ਦਾਬ; ੨. ਕਬਜ਼ਾ, ਦਖ਼ਲ
(ਲਾ. ਕ੍ਰਿ. ਜਮਣਾ,ਜਮਾਉਣਾ, ਬਿਠਾਉਣਾ, ਬੈਠਣਾ)

–ਤਸੱਲਤ ਕਾਇਮ ਹੋਣਾ, ਮੁਹਾ.
ਦਬਦਬਾ ਬੈਠਣਾ (ਪੰਜਾ. ਪੰਜਾ. ਕੋ)

–ਤਹਿਤ ਤਸੱਲਤ, ਪੁ. ਰੁਹਬ ਦਾਬ, ਹਕੂਮਤ :
"ਅੱਤੇ ਆਪ ਪਸ਼ੌਰ ਵਿਚ ਜਾਇ ਕੇ ਜੋ,
ਆਪਣਾ ਤਹਿਤ ਤਸੱਲਤ ਜਮਾਂਵਦੀ ਏ"
(ਨਲੂਆ ਕਾ. ਯਾ.)

**ਤਸਲਾ,** [ਟ. ਕ. ਹਿੰ. ਤਸਲਾ, ਬੰਗ. ਤਸਲਾ ਨੇਪਾ. ਤਸਲਾ, ਤਸਲੋ] ਪੁ. ੧. ਤਾਂਬੇ ਲੋਹੇ ਜਾਂ ਪਿੱਤਲ ਦਾ ਚੌੜਾ ਭਾਂਡਾ; ਤਗਾਰੀ, ਬੱਠਲ, ੨. ਕੈਦੀਆਂ ਦਾ ਖਾਣ ਪੀਣ ਦਾ ਭਾਂਡਾ


ਤਸਲਾ

–ਤਸਲੀ, ਇ. ਛੋਟਾ ਤਸਲਾ

**ਤਸੱਲਾ**, ਇ. ਤਸੱਲੀ : "ਹਭਨਾਂ ਨੂੰ ਹੋ ਗਈ ਤਸੱਲਾ, ਬਹੁ ਹਭਨਾ ਹਿਤਆਈ" (ਹੀਰ ਦਮੋਦਰ)

**ਤਸੱਲੀ**, [ਅਰ. ਤਸੱਲੀ تسلی √ਸਲਵ سلو =ਖੁਸ਼ ਹੋਣਾ] ਇ.
੧. ਸੰਤੋਖ, ਸੰਤੁਸ਼ਟੀ, ਤ੍ਰਿਪਤੀ, ਰੱਜ;
੨. ਢਾਰਸ, ਦਿਲਾਸਾ, ਦਿਲਜੋਈ; ਧਰਵਾਸ, ਧਰਾਸ (ਲਾ. ਕ੍ਰਿ. ਦਿਵਾਉਣਾ)
੩. ਪਤੀਜ, ਨਿਸਚਾ, ਯਕੀਨ] (ਲਾ. ਕ੍ਰਿ. ਦਿਵਾਉਣਾ)

–ਤਸੱਲੀ ਬਖ਼ਸ਼, ਵਿ, ਜਿਸ ਤੋਂ ਤਸੱਲੀ ਹੋਵੇ, ਸੰਤੋਖ-ਜਨਕ

**ਤਸਲੀਮ**, [ਅਰ. ਤਸਲੀਮ√ਸਲਮ سلم =ਸੁਰਖਿਅਤ ਹੋਣਾ] ਇ.
੧. ਪ੍ਰਣਾਮ, ਸਲਾਮ, ਬੰਦਗੀ;
੨. ਪਰਵਾਨ, ਸਵੀਕਾਰ :
"ਕਰ ਤਸਲੀਮ ਵਿਹਾਰ ਜਗਤ ਦਾ ਬਾਤ ਹਮੇਸ਼ ਚਲਾਵਣ" (ਹਾਸ਼ਮ)

–ਤਸਲੀਮਾਤ, ਇ. ਪ੍ਰਣਾਮ, ਸਲਾਮ, ਬੰਦਗੀ :
"ਤਸਲੀਮਾਤ ਕਰਕੇ ਹੱਥ ਜੋੜ ਖੜਾ,
ਫੇਰ ਕਰੇ ਦੁਆ ਪਛਾਨ ਮੀਆਂ"
(ਸੋਹਣੀ ਫ਼ਜ਼ਲਸ਼ਾਹ)

**ਤਸੱਵਫ਼**, [ਅਰ. ਤਸਵੁਫ਼ تصوف √ਸੂਫ਼ صوف =ਉੱਨ]
ਪੁ. ਸੂਫੀਆਂ ਦਾ ਦਾਰਸ਼ਨਿਕ ਮਤ ਜਿਸ ਵਿਚ ਸਮੂਹ ਇੱਛਾਵਾਂ ਤੋਂ ਰਹਿਤ ਹੋ ਕੇ ਹਰ ਚੀਜ਼ ਵਿਚ ਰੱਬ ਦੀ ਹੋਂਦ ਦਾ ਅਨੁਭਵ ਹੁੰਦਾ ਹੈ, ਰਹੱਸਵਾਦ

**ਤਸੱਵਰ**, [ਅਰ. ਤਸੱਵਰ تصور <ਸੂਰਤ صورة = ਸ਼ਕਲ] ਪੁ. ੧. ਧਿਆਨ, ਖ਼ਿਆਲ
"ਮਤ ਕੋਈ ਉਸਦੀ ਮੂਰਤ ਲੱਭੇ, ਆਵੇ ਤੁਧ ਤਸੱਵਰ" (ਸੈਫ਼)
੨. ਕਲਪਨਾ

–ਤਸੱਵਰੀ ਵਿ. ਕਲਪਤ, ਖ਼ਿਆਲੀ

**ਤਸ਼ਵੀਸ਼**, [ਅਰ ਤਸ਼ਵੀਸ਼ تشویش √ਸ਼ਵਸ਼ شوش ]
ਇ. ੧. ਚਿੰਤਾ, ਘਬਰਾਹਟ, ਬੇਕਰਾਰੀ, ਵਿਆਕੁਲਤਾ, ਫ਼ਿਕਰ
"ਨਾ ਤਸ਼ਵੀਸ਼ ਖਿਰਾਜ ਨਾ ਮਾਲ"
(ਗਉ. ਰਵਿਦਾਸ) (ਕਾ.)
੨. ਹੈਨਾਰੀ, ਪਰੇਸ਼ਾਨੀ

–ਤਸ਼ਵੀਸ਼ਨਾਕ, ਵਿ. ਚਿੰਤਾਜਨਕ, ਫ਼ਿਕਰ ਵਾਲਾ

**ਤਸਵੀਰ**, [ਅਰ. ਤਸਵੀਰ تصویر ∠ਸੂਰਤ صورة =ਸ਼ਕਲ] ਇ.
ਮੂਰਤ, ਚਿੱਤਰ; ਫ਼ੋਟੋ
(ਲਾ. ਕ੍ਰਿ. ਉਤਾਰਨਾ, ਖਿੱਚਣਾ, ਬਣਾਉਣਾ, ਲਾਉਣਾ)

–ਤਸਵੀਰ ਹੋ ਜਾਣਾ, ਮੁਹਾ. ਬੁਤ ਬਣ ਜਾਣਾ;
"ਸੂਰਤ ਵੇਖ ਤਸਵੀਰ ਹੋ ਗਈ ਲੂਣਾ
ਸ਼ੌਕ ਜਿਗਰ ਤੇ ਤੀਰ ਚਲਾ ਬੈਠਾ"
(ਪੂਰਨ, ਕਾਦਰਯਾਰ)

–ਤਸਵੀਰ-ਕਸ਼ੀ, ਇ. ਚਿਤਰਕਾਰੀ

–ਤਸਵੀਰ ਖਿਚਣਾ, ਮੁਹਾ.
ਗੱਲ ਨੂੰ ਅਜਿਹੇ ਸੁਚੱਜੇ ਢੰਗ ਨਾਲ ਦੱਸਣਾ ਕਿ ਸਭ ਕੁਝ ਸਪਸ਼ਟ ਹੋ ਜਾਏ, ਮੂਰਤੀਮਾਨ ਕਰਨਾ

–ਤਸਵੀਰਗਰ, ਵਿ. ਪੁ. ਤਸਵੀਰ ਬਨਾਉਣ ਵਾਲਾ ਕਾਰੀਗਰ, ਮੁਸੱਵਰ ਚਿੱਤਰਕਾਰ (ਕਾ.)

–ਤਸਵੀਰ-ਘਰ, ਪੁ. ਚਿੱਤਰ-ਸ਼ਾਲਾ
(Picture Gallery) ( L )

–ਤਸਵੀਰ ਲਾਹੁਣਾ, ਕ੍ਰਿ. ਸਮਾ. ਤਸਵੀਰ ਖਿਚਣਾ

–ਤਸਵੀਰ ਲਿਖਾਉਣਾ, ਮੁਹਾ. ਤਸਵੀਰ ਬਣਵਾਉਣਾ :
"ਸ਼ਹਿਨਸ਼ਾਹ ਕਿਹਾ ਕਿਥੋਂ ਲਿਆਇਆ ਏਂ,
ਐਸੀ ਇਹ ਤਸਵੀਰ ਲਿਖਾ ਮੀਆਂ"
(ਚੰਦਰ ਬਦਨ)

**ਤੱਸਾ**, [ਸੰ. ਤ੍ਰਿਸ਼ਿ (ਤ)+ਆ] ਵਿ. ਤਿਹਾਇਆ, ਪਿਆਸਾ :
"ਸੱਸੀ ਮੋਈ ਥਲਾਂ ਵਿਚ ਤੱਸੀ ਭਾਹ ਗ਼ਮਾਂ ਦੀ ਅੱਗ ਵਿਚ ਸੜਕੇ" (ਸੈਫ਼)

**ਤਸਾਦਮ**, [ਅਰ. ਤਸਾਦੁਮ تصادم √ਸਦਮ صدم =ਕੱਟਣਾ] ਪੁ.
ਟੱਕਰ, ਟਕਰਾਉ

**ਤਸੀਹਾ**, [ਅਰ. ਤਸਦੀਅ਼ تصدیع √ਸਦਅ਼ صدع =ਪਾੜਨਾ]
ਪੁ. ੧. ਤਕਲੀਫ਼, ਕਸ਼ਟ; ੨. ਮੁਸੀਬਤ
(ਲਾ. ਕ੍ਰਿ. ਦੇਣਾ, ਭੋਗਣਾ)

**ਤਸੀਰ**, ਇ. ਵੇਖੋ ਤਾਸੀਰ

**ਤਸੀਲ**, [ਅਰ. ਤਹਸੀਲ تحصیل √ਹਸਲ حصل =ਹਾਸਿਲ ਕਰਨਾ] ਇ.
੧. (ਪੇਠੋ.) ਉਗਰਾਹੀ, ਵਸੂਲੀ;
੨. ਜ਼ਿਲੇ ਦਾ ਇਕ ਹਿੱਸਾ ਜਿਸਦਾ ਇੰਚਾਰਜ ਤਸੀਲਦਾਰ ਹੁੰਦਾ ਹੈ; ੩. ਤਸੀਲਦਾਰ ਦੀ ਕਚਹਿਰੀ ਜਾਂ ਦਫ਼ਤਰ;
੪. ਸਰਕਾਰੀ ਮਾਮਲਾ ਦਾਖ਼ਲ ਕਰਨ ਦੀ ਥਾਂ (ਬ੍ਰਿ.)

-ਤਸੀਲਦਾਰ, ਪੁ. ਤਸੀਲ ਦਾ ਇੰਚਾਰਜ ਅਫ਼ਸਰ ਜਿਸਦਾ ਮੁਖ ਕੰਮ ਮਾਲ ਗੁਜ਼ਾਰੀ ਦੀ ਵਸੂਲੀ ਹੈ ਪਰ ਇਸਨੂੰ ਪੰਜਾਬ ਵਿਚ ਦੀਵਾਨੀ ਅਤੇ ਮਜਿਸਟ੍ਰੇਟੀ ਅਖ਼ਤਿਆਰ ਵੀ ਮਿਲੇ ਹੁੰਦੇ ਹਨ

-ਤਸੀਲਦਾਰੀ, ਇ. ਤਸੀਲਦਾਰ ਦਾ ਅਹੁਦਾ

-ਤਸੀਲਦਾਰਨੀ, ਇ. ਤਸੀਲਦਾਰ ਦੀ ਵਹੁਟੀ

-ਸਬ-ਤਸੀਲ,ਇ. ਤਸੀਲ ਦਾ ਇਕ ਹਿੱਸਾ ਜਿਸਦਾ ਇਨਚਾਰਜ ਨਾਇਬ ਤਸੀਲਦਾਰ ਹੁੰਦਾ ਹੈ, ਛੋਟੀ ਤਸੀਲ

-ਖੋਤੇ ਦਾ ਤਸੀਲੋਂ ਹੋ ਆਉਣਾ, ਮੁਹਾ.

ਕਿਸੇ ਘਟੀਆ ਦਰਜੇ ਦੇ ਆਦਮੀ ਦਾ ਵੱਡੇ ਆਦਮੀ ਦੀ ਮੁਲਾਕਾਤ ਪਿਛੋਂ ਆਪਣੀ ਵਡਿਆਈ ਜਤਾਉਣਾ

-ਨਾਇਬ ਤਸੀਲਦਾਰ, ਪੁ. ਛੋਟਾ ਤਸੀਲਦਾਰ

**ਤਸੂ, ਤੱਸੂ,** [ਹਿੰ. ਤਸੂ, ਤਸੂ <ਫ਼ਾ. ਤਸੋ تسو <ਅਰ. ਤਸੂਜ تسوج =ਮਾਪ] ਪੁ.

੧. ਦੋ ਉਂਗਲਾਂ ਜਿੰਨੀ ਚੁੜਾਈ (ਲੁ. ਕੋ.)

੨. ਇਕ ਇੰਚ (ਲੁ. ਕੋ.)

੩. ਇਮਾਰਤੀ ਗਜ਼ ਦਾ ਚੋਵੀਹਵਾਂ ਹਿੱਸਾ (ਕਾ.)

੪. ਗਜਾਂ ਅਤੇ ਤਖਾਨਾਂ ਦਾ ਇਕ ਮਾਪ,ਇਹ 2'-8"×2'-8"×1¼" ਘਣ ਮਾਪ ਹੁੰਦਾ ਹੈ (ਮ. ਸਿੰ.)

੫. ਜ਼ਰਾ, ਤਨਿਕ, ਥੋੜ੍ਹਾ;

"ਜੇ ਬਦੀ ਕਰੇ ਤਾਂ ਤਸੂ ਨਾ ਛੀਜੈ" (ਕਾ.)

(ਧਨਾ. ਮ. ੧.)

**ਤਸੂਆ,** [ਤਸੂ+ਆ] ਕ੍ਰਿ. ਵਿ. ੧. ਤਸੂ ਮਾਤਰ;

੨. ਥੋੜਾ ਜਿਹਾ

"ਸੰਗਿ ਨ ਚਾਲੈ ਤੇਰੈ ਤਸੂਆ" (ਗਉ. ਮ. ੫)

**ਤਸੈ,** ਇ. ਤਿਹਾ, ਤ੍ਰੇਹ, ਪਿਆਸ

"ਭੁਖ ਨ ਤਸੈ" (ਭਾਗੁ.)

**ਤਹ[1],** ਇ. ਵੇਖੋ ਤਹਿ (ਬਿ.)

**ਤਹ[2],** ਕ੍ਰਿ. ਵਿ. ਵੇਖੋ ਤਹਾਂ[1]:

"ਤਹ ਜਨਮ ਨ ਮਰਣਾ ਆਵਣ ਜਾਣਾ"

(ਸੂਹੀ ਛੰਤ ਮ. ੫)

**ਤਹੱਈਆ,** [ਅਰ. ਤਹੱਯਃ تہیّہ √ ہیٔ = ਤਿਆਰ ਹੋਣਾ] ਪੁ. ਪੱਕਾ ਇਰਾਦਾ

**ਤਹਕੀਕ,** [ਅਰ. ਤਹਕ਼ੀਕ਼ تحقیق √ਹਕ حق =ਸੱਚ ਹੋਣਾ] ਇ. ਜਾਂਚ ਪੜਤਾਲ, ਤਫ਼ਤੀਸ਼:

"ਜਾ ਜ਼ਖਮ ਉਸਨੂੰ ਰਿਹਮ ਵਿਚ ਏ ਭੀ ਕਰ ਤਹਕੀਕ"

(ਦਾਰੂੱਸ਼ਿਫ਼ਾ);

ਕ੍ਰਿ. ਵਿ. ਯਕੀਨਨ, ਸਚਮੁਚ, ਨਿਸਚਿਤ ਰੂਪ ਵਿਚ:

"ਤਹਕੀਕ ਦਿਲਦਾਨੀ" (ਤਿਲੰ. ਮ. ੧)

-ਤਹਕੀਕ ਸ਼ੁਦਾ, ਵਿ. ਤਹਕੀਕ ਕੀਤਾ ਹੋਇਆ

-ਤਹਕੀਕਾਤ, ਇ. ਤਹਕੀਕ ਦਾ ਬਹੁ-ਵਚਨ

**ਤਹਖ਼ਾਨਾ,** ਪੁ. ਵੇਖੋ ਤਹਿਖ਼ਾਨਾ (ਕਾ.)

**ਤਹਜਤ, ਤਹੱਜਦ,** [ਅਰ. ਤਹੱਜੁਦ تہجد √ਹਜਦ ہجد =ਸੌਣਾ ਅਤੇ ਜਾਗਣਾ] ਇ. ੧. ਜਗਰਾਤਾ; ੨. ਰਾਤ ਨੂੰ ਪੜ੍ਹੀ ਜਾਣ ਵਾਲੀ ਨਮਾਜ਼:

"ਵਿਚ ਨਮਾਜ਼ ਤਹੱਜਦ ਇਸਨੂੰ, ਕਿਹਾ ਪੜ੍ਹਸੀ ਕਿਹੜਾ"

(ਗੁਲਯੂਸ)

-ਵਕਤ ਤਹੱਜਦ, ਪੁ. ਰਾਤ ਦੀ ਨਮਾਜ਼ ਦਾ ਵੇਲਾ:

"ਖਾ ਪੀ ਕੇ ਸੌਂ ਗਿਆ ਲੱਗੀ ਪੜ੍ਹਨ ਨਮਾਜ਼,

ਉਠੀ ਵਕਤ ਤਹੱਜਦ ਦੇ ਕਰਦੀ ਰੱਬ ਨਿਆਜ਼"–

(ਜੰਗ ਹਾਮਿਦ)

**ਤਹਜ਼ੀਬ,** ਇ. ਵੇਖੋ ਤਹਿਜ਼ੀਬ (ਕਾ.)

**ਤਹਤ,** ਪੁ. ਵੇਖੋ ਤਹਿਤ[2].

"ਬੇਗਮ ਨੇ ਆਪਣਾ ਤਹਤ ਜਮਾ ਲਿਆ"

(ਬਿਜੈ ਸਿੰਘ)

**ਤਹਫ਼ੁਜ਼,** [ਅਰ. ਤਹਫ਼ੁਜ਼ تحفظ < حفظ ਬਚਾ ਰਖਣ ਦਾ ਭਾਵ] ਪੁ. ਰਖਿਆ, ਹਿਫ਼ਾਜ਼ਤ, ਬਚਾਅ

(ਹੱਕ ਅੱਲਾ)

**ਤਹੰਬਲ,** ਪੁ. ਵੇਖੋ ਤਹੱਮਲ:

"ਕਹੇ ਦਮੋਦਰ ਢਿੱਲ ਨਾ ਕੀਚੇ, ਬਣੇ ਤਹੰਬਲ ਨਾਹੀਂ"

(ਹੀਰ ਦਮੋਦਰ)

**ਤਹਮਤ,** ਪੁ. ਵੇਖੋ ਤਹਿਮਤ (ਕਾ.)

**ਤਹੱਮਲ,** [ਅਰ. ਤਹੱਮੁਲ تحمل √ਹ਼ਮਲ حمل =ਭਾਰ ਚੁੱਕਣਾ]

ਪੁ. ਧੀਰਜ, ਜੇਰਾ, ਸਹਿਨਸ਼ੀਲਤਾ, ਬਰਦਾਸ਼ਤ ਦੀ ਸ਼ਕਤੀ :

"ਦਿਨ ਦਿਨ ਭਾਰ ਹਿਜਰ ਦਾ ਵਧਦਾ,

ਜ਼ੋਰ ਤਹੱਮਲ ਘਟਿਆ" (ਸੈਫ਼.)

**ਤਹਮਲ, ਤਹੱਮੁਲ,** ਪੁ. ਵੇਖੋ ਤਹੱਮਲ

**ਤਹੱਯਰ,** [ਅਰ. ਤਹੱਯੁਰ تحیّر √ਹਯਰ حیر =ਹੈਰਾਨ ਹੋਣਾ] ਪੁ.
ਹੈਰਾਨਗੀ, ਅਚੰਭਾ :
"ਹੋਂਦਾ ਗੁੰਮ ਤਹੱਯਰ ਅੰਦਰ
ਅਪਣਾ ਆਪ ਨਾ ਪਾਏ" (ਸੈਫ਼.)

**ਤਹਰੀਕ,** ਇ. ਵੇਖੋ ਤਹਿਰੀਕ (ਕਾ.)

**ਤਹਰੀਰ,** ਇ. ਵੇਖੋ ਤਹਿਰੀਰ (ਕਾ.)

**ਤਹਲਕਾ,** [ਅਰ. ਤਹਲਿਕ : تهلکه √ਹਲਕ هلک =ਨਸ਼ਟ ਹੋਣਾ]
ਪੁ. ੧. ਤਬਾਹੀ, ਬਰਬਾਦੀ; ੨. ਤਰਥੱਲੀ, ਹਲਚਲ, ਰੌਲਾ ਗੌਲਾ

–ਤਹਲਕਾ ਮਚਾਣਾ, ਮੁਹਾ. ਧੁਮ ਪਾ ਦੇਣਾ

**ਤਹਵੀਲ,** ਇ. ਵੇਖੋ ਤਹਿਵੀਲ (ਕਾ.)

–ਤਹਵੀਲਦਾਰ, ਪੁ. ਵੇਖੋ ਤਹਿਵੀਲਦਾਰ

–ਤਹਵੀਲਦਾਰੀ, ਇ. ਵੇਖੋ ਤਹਿਵੀਲਦਾਰੀ

**ਤਹਾ,** ਕ੍ਰਿ. ਵਿ. ਵੇਖੋ ਤਹਾਂ[1] :
"ਤਹਾ ਬੈਕੁੰਠ ਜਹ ਕੀਰਤਨੁ ਤੇਰਾ" (ਸੂਹੀ ਮ. ੫)

**ਤਹਾਂ[1],** [ਹਿੰ. ਤਹਾਂ ਪ੍ਰਾ. ਤਹਿ. ਤਹਿੰ; ਸੰ. ਤਤ੍+ਸਥਾਨੇ] ਕ੍ਰਿ. ਵਿ. ਉਸ ਥਾਂ, ਉੱਥੇ

**ਤਹਾਂ[2],** ਕ੍ਰਿ. ਵਿ. ਵੇਖੋ ਉਤਾਹਾਂ:
"ਬਚ ਰਿਹਾ ਦੁੱਲਾ ਗੋਲੀ ਗਈ ਤਹੁਾਂ ਦੀ"
(ਦੁੱਲਾ ਭੱਟੀ ਕਾਸ਼ੀ ਰਾਮ)

**ਤਹਾਇਫ਼,** [ਅਰ ਤਹਾਇਫ਼ تحائف =ਤੁਹਫ਼ਾ ਦਾ ਬਹੁਵਚਨ] ਪ. ਸੁਗਾਤਾਂ:
"ਹੋਰ ਤਹਾਇਫ਼ ਹਜ਼ਰਤ ਕਾਰਨ, ਯੂਸਫ਼ ਨਾਲ ਰਵਾਏ"
(ਗੁਲ.ਯੂਸ)

**ਤਹਾਰਤ,** [ਅਰ. ਤ਼ਹਾਰਤ طہارت √ਤ਼ਹਰ طہر =ਇਸਤਰੀ ਦਾ ਮਾਹਵਾਰੀ ਤੋਂ ਪਵਿੱਤਰ ਹੋਣਾ] ਇ. ਆਬਦਸਤ ਕਰਨ ਦਾ ਭਾਵ ਜਾਂ ਕਿਰਿਆ, ਵਜ਼ੂ, ਪਵਿੱਤਰਤਾ
ਲ਼. ਕੋ,)

–ਤਹਾਰਤ ਕਰਨਾ, ਕ੍ਰਿ. ਸਮਾ. ਪਖ਼ਾਨੇ ਵਾਲੇ ਹੱਥ ਧੋਣਾ (ਲੋ. ਕੋ.)

–ਤਹਾਰਤਖ਼ਾਨਾ, ਪੁ. ਵਜ਼ੂ ਕਰਨ ਵਾਲੀ ਥਾਂ, ਗੁਸਲ ਖ਼ਾਨਾ:
"ਵਿਚੇ ਉਸਦੇ ਜਾ ਜਰੂਰਾਂ, ਵਿਚ ਤਹਾਰਤ ਖ਼ਾਨੇ"
(ਸੈਫ਼. ਮ.)

**ਤਹਾਵਣ,** [ਤਹ ਤੋਂ ਨਾਮ ਧਾਤੂ] ਕ੍ਰਿ. ਸਕ. ਤਹਿ ਕਰਨਾ, ਠੱਪਣਾ (ਜਟਕੀ)

**ਤਹਿ,** [ਫ਼ਾ. ਤਹ ته ਟ. ਕ. ਹਿੰ. ਥਾਹ; ਸੰ ਸਥਾ] ਇ.
੧. ਭੰਨ, ਸ਼ਿਕਨ;
੨. ਕਪੜੇ ਆਦਿ ਦਾ ਲਪੇਟ, ਕਪੜੇ ਦਾ ਇਕਹਿਰਾ ਹਿੱਸਾ;
੩. ਕਿਸੇ ਚੀਜ਼ ਦੀ ਮੁਟਾਈ ਦਾ ਫੈਲਾਉ ਜੋ ਕਿਸੇ ਹੋਰ ਚੀਜ਼ ਦੇ ਉੱਤੇ ਹੋਵੇ, ਪਰਤ, ਬਰੀਕ ਪੜਦਾ, ਝਿੱਲੀ, ਵਰਕ ੪. ਥੱਲਾ, ਪੇਂਦਾ, ਹੇਠਲਾ ਹਿੱਸਾ;
੫. ਤਲ; ੬. ਸਤ੍ਹਾ; ੭. ਥਾਹ, ਡੂੰਘਾਈ

–ਤਹਿ ਕਰਨਾ, ਕ੍ਰਿ. ਸਮਾ. ਕਿਸੇ ਚੀਜ਼ ਨੂੰ ਦੂਹਰਾ, ਤਿਹਰਾ, ਚਹੁਰਾ ਆਦਿ ਕਰਨਾ

–ਤਹਿ ਜਮਾਉਣਾ, ਕ੍ਰਿ. ਸਮਾ. ਪਰਤ ਉੱਤੇ ਪਰਤ ਰਖਣਾ

–ਤਹਿ ਤੀਕ ਪਹੁੰਚਣਾ, ਮੁਹਾ. ਕਿਸੇ ਗੱਲ ਦੇ ਅਸਲ ਕਾਰਨ ਜਾਂ ਸਿੱਟੇ ਨੂੰ ਜਾਣ ਲੈਣਾ

–ਤਹਿ ਤੇਗ਼ ਕਰਨਾ, ਮੁਹਾ. ਕਤਲ ਕਰਨਾ

–ਤਹਿ ਤੋੜ, ਵਿ. ੧. ਤਹਿ ਤੋੜਨ ਵਾਲਾ,
੨. ਜ਼ੋਰ ਦਾ (ਮੀਂਹ) (ਬਿ.)
ਪੁ. (ਖ਼ਾ-ਬੋ.) ਪਰਾਉਂਠਾ, ਜਿਸਦੀ ਤਹਿ ਵਿਚ ਘੀ ਲਾਇਆ ਜਾਂਦਾ ਹੈ ਅਤੇ ਪੱਕ ਕੇ ਜਿਸ ਦੀਆਂ ਤਹਿਆਂ ਟੁੱਟ ਜਾਂਦੀਆਂ ਹਨ

–ਤਹਿ ਦਰਜ, ਵਿ. ਬਿਲਕੁਲ ਨਵਾਂ
(ਵਿਸ਼ੇਸ਼ ਕਰਕੇ ਕਪੜਾ)

–ਤਹਿਦਾਰ, ਵਿ. ਤਹਿਆਂ ਵਾਲਾ

–ਤਹਿ ਦੇਣਾ, ਕ੍ਰਿ. ਸਮਾ. ੧. ਸੀਉਣ ਵਾਲੇ ਕਪੜੇ ਦੇ ਵਿਚਕਾਰ ਇਕ ਵਾਧੂ ਕਪੜਾ ਇਸ ਲਈ ਦੇਣਾ ਕਿ ਉਹ ਕਪੜਾ ਜ਼ਰਾਕੁ ਸਖ਼ਤ ਜਾਂ ਕਰੜਾ ਹੋ ਜਾਵੇ;
੨. ਪਰਤ ਚੜ੍ਹਾਉਣਾ

–ਤਹਿ ਨੂੰ ਪਾਉਣਾ, ਮੁਹਾ. ਤਹਿ ਤੀਕ ਪਹੁੰਚਣਾ

–ਤਹਿ-ਬਜ਼ਾਰੀ, ਇ. ਉਹ ਟੈਕਸ ਜੋ ਬਜ਼ਾਰ ਵਿਚ ਫਿਰ ਕੇ ਜਾਂ ਪਟੜੀ ਆਦਿ ਤੇ ਬੈਠ ਕੇ ਮਾਲ ਵੇਚਣ ਵਾਲਿਆਂ ਤੋਂ ਵਸੂਲ ਕੀਤਾ ਜਾਂਦਾ ਹੈ

–ਤਹਿਬਾਰ ਕਰਨਾ, ਮੁਹਾ.
ਤਬਾਹ ਕਰ ਦੇਣਾ, ਹੇਠਲੀ ਉਤੇ ਲਿਆ ਦੇਣਾ :
"ਕਰ ਦੇਸਾਂ ਤਹਿਬਾਰ ਵਲਾਇਤ, ਕੁਲਜ਼ਮ ਮੁਲਕ ਲੁਟਾਏ" (ਸੈਫ਼)

–ਤਹਿ ਲਿਆਣਾ, ਮੁਹਾ. ਤਹਿ ਨਾਲ ਤਹਿ ਜੋੜਨਾ,

**ਤਹਿਸ ਨਹਿਸ,** [ਅਰ.√ਤਅਸ تعس
ਅਰ. √ਨਹਸ نحس =ਮਨਹੂਸ ਹੋਣਾ] ਵਿ.
ਤਬਾਹ, ਬਰਬਾਦ (ਲਾ. ਕ੍ਰਿ. ਹੋ ਜਾਣਾ)
(ਲੁ. ਕੋ.)

**ਤਹਿਸੀਨ,** [ਅਰ. ਤਹ਼ਸੀਨ تحسین ∠ਹੁਸਨ حسن
=ਖ਼ੂਬਸੂਰਤੀ√ਹਸਨ=ਚੰਗਾ, ਸੁਹਣਾ] ਇ.
ਤਾਰੀਫ. ਪ੍ਰਸ਼ੰਸਾ, ਸ਼ਲਾਘਾ :
"ਅੰਦਰ ਸ਼ਾਨ ਕੁਰਾਨ ਪਹਿਚਾਨ ਅੱਲਾ, ਤਹਈਨ,
ਤਲਵੀਨ, ਤਹਿਸੀਨ ਕੀਤੇ" (ਰੋੜਾ ਜਲਾਲੀ, ਬੂਟਾ)

**ਤਹਿਸੀਲ,** ਇ. ਵੇਖੋ ਤਸੀਲ
–ਤਹਿਸੀਲਦਾਰ, ਪੁ. ਵੇਖੋ ਤਸੀਲਦਾਰ
–ਤਹਿਸੀਲਦਾਰੀ, ਇ. ਵੇਖੋ ਤਸੀਲਦਾਰੀ

**ਤਹਿਕਣਾ, ਤ੍ਰਹਿਕਣਾ,** [ਸੰ. ਤ੍ਰਾਸ√ਤ੍ਰਸ੍=ਡਰਨਾ] ਕ੍ਰਿ. ਅਕ.
ਡਰਨਾ, ਤ੍ਰਭਕਣਾ (ਲੁ. ਕੋ.)

**ਤਹਿਕੀਕ,** [ਅਰ. ਤਹ਼ਕੀਕ تحقیق
∠ حق =ਠੀਕ, ਸੱਚਾ] ਇ. ਪੜਤਾਲ :
"ਅਗੇ ਨਹੀਂ ਤਾਂ ਹਾਲ ਤਹਿਕੀਕ ਹੋਇਆ ਹੁਰਮਤ
ਨਾਲ ਰਸੂਲ ਖ਼ੁਦਾ ਮਾਏ"
(ਸੋਹਣੀ ਫ਼ਜ਼ਲਸ਼ਾਹ)
–ਤਹਿਕੀਕਾਤ, ਇ. ਪੜਤਾਲ, ਪਰਖ ਪੜਤਾਲ

**ਤਹਿਖ਼ਾਨਾ,** [ਫ਼ਾ. ਤਹ ته +ਖ਼ਾਨਾ خانه ] ਪੁ.
ਧਰਤੀ ਦੇ ਪੱਧਰ ਤੋਂ ਹੇਠਾਂ ਬਣਿਆ ਕਮਰਾ, ਜ਼ਮੀਨ
ਦੇ ਹੇਠਾਂ ਬਣਿਆ ਹੋਇਆ ਮਕਾਨ, ਭੋਰਾ

**ਤਹਿਜਾ,** ਪੜ. ਵੇਖੋ ਤਹਿੰਜਾ :
"ਰੰਗਾਵਲਾ ਪਿਰੀ ਤਹਿਜਾ ਲਾਉ"
(ਵਾਰ ਮਾਰੂ ੨. ਮ. ੫)

**ਤਹਿੰਜਾ,** [ਸਿੰ. ਤਨੂੰ-ਜੇ تهنجو ] ਪੜ. ਤੇਰਾ, ਤੇਰੀ :
"ਜੇ ਭੁਲੀ ਜੇ ਚੁਕੀ ਸਾਂਈ, ਭੀ ਤਹਿੰਜੀ ਕਾਢੀਆ"
(ਸੂਹੀ ਆ. ਮ. ੫.) (ਕਾ.)

**ਤਹਿਜ਼ੀਬ,** [ਅਰ. ਤਹ਼ਜ਼ੀਬ تہذیب √ਹਜ਼ਬ هذب
=ਸ਼ੁੱਧ ਕਰਨਾ, ਸਾਫ਼ ਕਰਨਾ] ਇ.
੧. ਸਭਿਅਤਾ; ੨. ਸ਼ਿਸ਼ਟਾਚਾਰ
–ਤਹਿਜ਼ੀਬ ਯਾਫ਼ਤਾ, ਵਿ. ੧. ਸਭਿਆਚਾਰੀ;
੨. ਸ਼ਿਸ਼ਟਾਚਾਰੀ

**ਤਹਿੰਡ ਮਹਿੰਡ,** (ਪੋਠੋ.) [ਤਹਿੰਡਾ ਮਹਿੰਡਾ ਦਾ ਸੰਖੇਮ] ਪੁ.
ਤੇਰ ਮੇਰ

**ਤਹਿੰਡਾ,** (ਪੋਠੋ.) ਪੜ. ਵੇਖੋ ਤੈਂਡਾ

**ਤਹਿਤ,** (ਅਰ. ਤਹ਼ਤ تحت =ਥੱਲੇ) ਪੁ.
੧. ਦਬਾਉ; ੨. ਰੁਅਬ, ਅਖ਼ਤਿਆਰ, ਕਬਜ਼ਾ
"ਤਾਂਗਾਂ ਸਧਰਾਂ ਉਦਰੇਵਿਆਂ ਨੇ ਆਕੇ
ਦਿਲ ਤੇ ਤਹਿਤ ਜਮਾ ਛਡਿਆ"
(ਲਾ. ਕ੍ਰਿ. ਜਮਣਾ, ਜਮਾਉਣਾ, ਬਿਠਾਉਣਾ, ਬੈਠਣਾ)
ਕ੍ਰਿ. ਵਿ. ਹੇਠਾਂ ਅਧੀਨ:
"ਬਦਲ ਤਹਿਤ ਇਸੇ ਦੇ ਕੀਤੇ ਆਪ ਅੱਲਾ ਹੱਕ ਤਾਲਾ"
(ਕਾਦਰਯਾਰ. ਮਹਿਰਾਜ ਨਾਮਾ)
–ਤਹਿਤ ਅਲਸਰੀ ਪੁ. ਪਾਤਾਲ
"ਹੈਨ ਤਹਿਤ ਅਲਸਰੀ ਤੇ ਕਦਮ ਮੇਰੇ
ਪਿਆ ਉਡਦਾ ਅਰਸ਼ ਥੀਂ ਪਾਰ ਹਾਂ ਮੈਂ"
(ਲੈਲਾ ਮਜਨੂੰ, ਦਾਇਮ ਕਾਦਰੀ)
–ਤਹਿਤੁੱਲਫ਼ਜ਼ ਪੜ੍ਹਨਾ, ਕ੍ਰਿ. ਸਮਾ. ਲੈ ਨਾਲ ਨਾ ਪੜ੍ਹਨਾ,
(ਪੰਜਾਬੀ ਦੁਨੀਆ, ਅਕਤੂਬਰ, ੫੩)
–ਤਹਿਤ ਬਿਠਾਣਾ, (੧) ਰੋਅਬ ਬਿਠਾਉਣਾ
(੨) ਤਹਿ ਤੇਗ਼ ਕਰਨਾ
–ਤਹਿਬੰਦ, ਪੁ. ਤਹਿਮਤ

**ਤਹਿਮਤ,** [ਫ਼ਾ. ਤਹਿਬੰਦ تہبند ] ਪੁ.
੧. ਉਹ ਕਪੜਾ ਜੋ ਆਮ ਤੌਰ ਤੇ ਮੁਸਲਮਾਨ ਲੱਕ
ਦੁਆਲੇ ਬੰਨ੍ਹਦੇ ਹਨ; ੨. ਲੁੰਗੀ, ਚਾਦਰਾ, ਚਾਦਰ
–ਤਹਿਮਤੀ*, ਇ. ਛੋਟੀ ਤਹਿਮਤ

**ਤਹਿਮੰਦ,** ਪੁ. ਵੇਖੋ ਤਹਿਮਤ

**ਤਹਿਮੀਦ,** [ਅਰ. ਤਹ਼ਮੀਦ تحمید √ ਹ਼ਮਦ حمد
=ਤਾਰੀਫ਼ ਕਰਨਾ] ਇ. ਤਾਰੀਫ਼, ਰੱਬ ਦੀ ਸਿਫ਼ਤ;
"ਕਰਾਂ ਤਹਰੀਰ ਅੱਵਲ ਸ਼ੁਕਰ ਤਹਿਮੀਦ"
(ਸੱਸੀ ਗ਼ੁਲਾਮ ਰਸੂਲ)

**ਤਹਿਰੀਕ,** [ਅਰ. ਤਹ਼ਰੀਕ تحریک ∠ حرکت ਹਰਕਤ
√ਹਰਕ, حرک =ਹਿੱਲਣਾ]
ਇ. ਹਰਕਤ ਦੇਣ ਦੀ ਕਿਰਿਆ, ਲਹਿਰ,
ਅੰਦੋਲਨ

**ਤਹਿਰੀਰ,** [ਅਰ. ਤਹਰੀਰ تحریر <ਹੁਰ حر =ਸੁਤੰਤਰ ਆਦਮੀ—(ਜਦੋਂ ਗ਼ੁਲਾਮ ਨੂੰ ਆਜ਼ਾਦ ਕਰਦੇ ਸਨ ਉਸ ਵੇਲੇ ਦੇ ਲਿਖਤੀ ਕਾਗਜ਼ ਨੂੰ ਤਹਿਰੀਰ ਆਖਦੇ ਹਨ)] ਇ.
੧. ਲਿਖਾਈ, ਲਿਖਤ; ੨. ਵਸੀਕਾ, ਤਮੱਸਕ, ਦਸਤਾਵੇਜ਼; ੩. ਲਿਖਣ-ਢੰਗ, ਮਜ਼ਮੂਨ-ਨਿਗਾਰੀ ਦਾ ਤਰੀਕਾ ਜਾਂ ਅੰਦਾਜ਼

–ਤਹਿਰੀਰੀ, ਵਿ. ਲਿਖਿਆ ਹੋਇਆ, ਲਿਖਤੀ

**ਤਹਿਰੂ,** ਪੁ. ਵੇਖੋ ਤਾਹਰੂ

**ਤਹਿਵੀਲ,** [ਅਰ. ਤਹਵੀਲ تحویل √ਹੌਲ حول =ਹੇਰਾ ਫੇਰੀ ਕਰਨ ਦੀ ਤਾਕਤ ਰੱਖਣਾ] ਇ. ਹਵਾਲੇ ਕਰਣ ਦਾ ਭਾਵ, ਸਪੁਰਦਗੀ (ਕਾ.)

–ਤਹਿਵੀਲਦਾਰ, ਪੁ. ਹਵਾਲੇ ਕੀਤੀ ਵਸਤੂ ਨੂੰ ਸੰਭਾਲ ਕੇ ਰੱਖਣ ਵਾਲਾ (ਕਾ.)

–ਤਹਿਵੀਲਦਾਰੀ, ਇ. ਤਹਿਵੀਲਦਾਰ ਦਾ ਅਹੁਦਾ ਜਾਂ ਕੰਮ

**ਤਹਿੜ,** ਵਿ. ਲੰਮਾ ਅਤੇ ਮੋਟਾ, ਡਾਢਾ (ਬਿ.)

–ਤਹਿੜ ਤੁੱਲਾ, ਪੁ. ਬਹੁਤ ਮੋਟਾ ਆਦਮੀ, ਹੱਟਾ ਕੱਟਾ ਬੰਦਾ, ਮੋਟਾ ਤਾਜ਼ਾ ਮਨੁੱਖ (ਮ. ਸਿੰ.)

–ਤਹਿੜ ਤੁੱਲੀ, ਇ. ਮੋਟੀ ਤਾਜ਼ੀ ਔਰਤ (ਮ. ਸਿੰ.)

–ਤਹਿੜ ਵਰਗਾ, ਵਿ. ਲੰਮਾ ਅਤੇ ਹੱਟਾ ਕੱਟਾ

**ਤਹੀ,** (ਪੁਆ.) [ਥਹੀ=ਢੇਰ] ਇ. ਢੇਰ (ਲਾ. ਕ੍ਰਿ. ਲਾਉਣਾ)

**ਤਹੀਆਂ,** ਕ੍ਰਿ. ਵਿ. ਤਾਹੀਉਂ (ਪੋਠੋ. ਕੋ.)

**ਤਹੂ,** [ਤਾਹੂ=ਚਾਹਵਾਨ] ਵਿ. ੧. ਪਿੱਛਾ ਕਰਨ ਵਾਲਾ, ਪਿੱਛੇ ਜਾਣ ਵਾਲਾ (ਲਾ. ਕ੍ਰਿ. ਹੋਣਾ) (ਬਿ.);
੨. ਉਤਾਵਲਾ, ਕਾਹਲਾ (ਪੁਆ. ਕੋ.)

**ਤਹੂਰ,** [ਅਰ. √ਤੁਹਰ طہر =ਹੈਜ਼ ਤੋਂ ਪਾਕ ਹੋਣਾ] ਇ. ਉਹ ਸ਼ਰਾਬ ਜੋ ਮੋਮਨਾਂ ਨੂੰ ਬਹਿਸ਼ਤ ਵਿਚ ਮਿਲੇਗੀ

-ਸ਼ਰਾਬ ਤਹੂਰ, ਇ. ਮੋਮਨਾਂ ਨੂੰ ਬਹਿਸ਼ਤ ਵਿਚ ਮਿਲਣ ਵਾਲੀ ਸ਼ਰਾਬ :
"ਹਥੀਂ ਮੇਰੇ ਬਾਪ ਦੇ ਤੂੰ ਦੇਹ ਸ਼ਰਾਬ ਤਹੂਰ,
ਹੋਰ ਸਵਾਬ ਸ਼ਹੀਦ ਦਾ ਇਸਨੂੰ ਬਖ਼ਸ਼ ਜ਼ਰੂਰ"
(ਜੰਗਨਾਮਾ ਹਾਮਿਦ)

–ਤਹੂਰੀ, ਵਿ. ਤਹੂਰ ਨਾਲ ਸਬੰਧਤ :
ਡਾਹਢੀ ਜ਼ਹਿਰ ਨਸ਼ੀਲੀ ਵਾਲੀ, ਭਰਦੇ ਜਾਮ ਤਹੂਰੀ"
(ਲੈਲਾ ਮਜਨੂ, ਸਾਦਕ)

**ਤਹੋਂ,** **ਤਹੈਂ,** **ਤਹੋ,** } ਕ੍ਰਿ. ਵਿ. ਵੇਖੋ ਤਾਂ[1] (ਪੁਆ. ਕ.)

**ਤਹੋਰ,** [ਸਿੰ. ਤੁਹਰ طہر ∠ਅਰ. √ਤੁਹਰ طہر =ਹੈਜ਼ ਤੋਂ ਪਾਕ ਹੋਣਾ] ਇ. ਸੁੰਨਤ, ਖ਼ਤਨਾ (ਜਟਕੀ)

**ਤਹੋਰਣ,** [ਤਹੋਰ+ਣ] ਕ੍ਰਿ. ਸਕ. ਸੁੰਨਤ ਕਰਨਾ (ਜਟਕੀ)

**ਤਹੋਰਨ,** (ਮੁਲ.) [ਤਹੋਰ+ਨ] ਕ੍ਰਿ. ਸਕ. ਸੁੰਨਤ ਕਰਨਾ, ਮੁਸਲਮਾਨ ਬਣਾਉਣਾ, (ਮ. ਸਿੰ.)

**ਤਹੌਲਾ,** (ਪੁਆ.) ਪੁ. ਵੇਖੋ ਤਿਹੌਲਾ

–ਤਹੌਲਾ ਕਰਨਾ, (ਪੁਆ.) ਕ੍ਰਿ. ਸਮਾ. ਤਿਹੌਲੇ ਦਾ ਕੜਾਹ ਬਣਾਉਣਾ

–ਤਹੌਲੇ ਦਾ ਕੜਾਹ, (ਪੁਆ.) ਪੁ. ਅਜਿਹਾ ਕੜਾਹ ਜਿਸ ਵਿਚ ਆਟਾ, ਘਿਉ, ਅਤੇ ਖੰਡ ਬਰਾਬਰ ਬਰਾਬਰ ਹੋਣ

**ਤਕ,** [ਟ. ਕ. ਹਿੰ. तक<तलक<ता-लग; ਬੰਗ. ਉੜੀ. ਨੇਪਾ. ਤਕ; ਫ਼ਾ. ਤਾ; تک <ਪਹਿਲ. ਤਾਕ] ਅਵ. ਤਾਂਈ, ਤੀਕ

**ਤੱਕ[1],** [ਤੱਕਣਾ] ਇ. ੧. ਨਜ਼ਰ; ਝਾਕ, ਤਾਕ :
"ਰਾਣੀ ਤਵੀਤ ਲੈ ਆਈ ਤੇ ਇਸ ਤੱਕ ਵਿਚ ਰਹਿਣ ਲਗੀ ਕਿ ਤਲੋਕਾ ਕਦ ਕੱਚਾ ਦੁੱਧ ਮੰਗੇ ਤੇ ਉਹ ਉਹਨੂੰ ਦੁੱਧ ਵਿਚ ਘੋਲ ਕੇ ਪਿਆ ਦੇਵੇ"
(ਇਕ ਚਾਦਰ ਅਧੋ ਰਾਣੀ, ਚੇਤਨਾ);
੨. ਅੰਦਾਜ਼ਾ; ੩. ਵੱਲ, ਜਾਚ, ਢੰਗ, ਥਹੁ

–ਤੱਕ ਤੱਕ, ਕ੍ਰਿ. ਵਿ. ਅਟਕਲ ਨਾਲ, ਜਾਂਚ ਕੇ (ਬਿ.)

–ਤੱਕ ਥੌਹ, ਪੁ. ਥਹੁ, ਵਾਕਫ਼ੀ, ਪਤਾ

–ਤੱਕ ਨਾਲ, –ਤੱਕ ਮੂਜਬ, –ਤੱਕ ਵਜੋਂ, } ਕ੍ਰਿ. ਵਿ. ਅੰਦਾਜ਼ਨ

–ਤੱਕ ਪੋਵਣ, ਮੁਹਾ. ਖ਼ਾਤਰ ਵਿਚ ਲਿਆਉਣਾ (ਜਟਕੀ)

–ਤੱਕ ਵਿਚ ਹੋਣਾ, ਮੁਹਾ. ਨਜ਼ਰ ਜਾਂ ਧਿਆਨ ਰੱਖਣਾ (ਬਿ.)

**ਤੱਕ[2],** [<ਕੰਨ. ਤੁਗੁ=ਤੋਲਣਾ; ਤੁਕ=ਤੋਲ] ਪੁ.
੧. ਇਕ ਮਾਪ ਜਿਸ ਵਿਚ ਲਗ ਭਗ ਵੀਹ ਸੇਰ ਚੀਜ਼ ਆਉਂਦੀ ਹੈ (ਲੁ. ਕੋ.)
੨. ਵੱਡੀ ਤੱਕੜੀ, ਤੱਕੜ

–ਤੱਕ ਚੜ੍ਹਨਾ, ਕ੍ਰਿ. ਸਮਾ. ਤੁਲਣਾ, ਤੋਲਿਆ ਜਾਣਾ

–ਤੱਕ ਚੜ੍ਹਾਉਣਾ, ਕ੍ਰਿ. ਸਮਾ. ਤੋਲਣਾ, ਵਜ਼ਨ ਕਰਨਾ

**ਤੱਕ**[3][0], ਇ. ਤਾਕਤ

**ਤਕਸ਼ਕ**, [ਸੰ. तक्षक] ਪੁ. ੧. ਨਾਗਾਂ ਦਾ ਰਾਜਾ ਜਿਸਨੇ ਰਾਜਾ ਪਰੀਕਸ਼ਤ ਨੂੰ ਡੰਗਿਆ ਸੀ;
੨. ਵਿਸ਼ਵ ਕਰਮਾ, ਤਰਖਾਣ;
੩. ਨਾਗਾਂ ਦੀਆਂ ਅੱਠਾਂ ਕਿਸਮਾਂ ਵਿਚੋਂ ਇਕ ਕਿਸਮ;
੪. ਇਕ ਖੱਤ੍ਰੀ ਕੌਮ (ਕਾ.)

–ਤਕਸ਼ਕ ਨਾਗ, ਪੁ. ਉਹ ਨਾਗ ਜਿਸਨੇ ਰਾਜਾ ਪਰੀਕਸ਼ਤ ਨੂੰ ਡੱਸਿਆ ਸੀ

**ਤਕਸ਼ਲਾ**, [ਸੰ. तक्षशिला] ਪੁ. ਟੈਕਸਲਾ ਨਾਮੀ ਸ਼ਹਿਰ ਦਾ ਪੁਰਾਤਨ ਨਾਂ ਜੋ ਗੰਧਾਰ ਦੇਸ ਦੀ ਰਾਜਧਾਨੀ ਸੀ

**ਤਕਸੀਮ**, [ਅਰ. ਤਕ਼ਸੀਮ تقسیم ਕ਼ਸਮ قسم = ਵੰਡਣਾ] ੧. ਵੰਡ, ਵੰਡਣ ਦੀ ਕਿਰਿਆ,
੨, ਗਣਿਤ ਦੇ ਮੁਢਲੇ ਚਾਰ ਕਾਇਦਿਆਂ ਵਿੱਚੋਂ ਇਕ ਕਾਇਦਾ, ਭਾਗ

–ਤਕਸੀਮਨਾਮਾ* ਪੁ. ਉਹ ਲਿਖਤ ਜਿਸ ਉਤੇ ਵੰਡ ਦਾ ਵੇਰਵਾ ਦਰਜ ਹੋਵੇ

–ਛੋਟੀ ਤਕਸੀਮ, ਇ. ਤਕਸੀਮ ਦਾ ਉਹ ਕਾਇਦਾ ਜਿਸ ਵਿਚ ਤਕਸੀਮ ਦਾ ਅਮਲ ਸੰਖੇਪ ਰੂਪ ਵਿਚ ਕੀਤਾ ਜਾਂਦਾ ਹੈ ਜਿਵੇਂ:—

੯ | ੫੪੬੭੮
———
੬੦੭੫—੩

–ਲੰਮੀ ਤਕਸੀਮ,
–ਵੱਡੀ ਤਕਸੀਮ, } ਇ. ਤਕਸੀਮ ਦਾ ਉਹ ਕਾਇਦਾ ਜਿਸ ਵਿਚ ਤਕਸੀਮ ਦਾ ਅਮਲ ਵਿਸਥਾਰ ਰੂਪ ਵਿਚ ਕੀਤਾ ਜਾਂਦਾ ਹੈ ਜਿਵੇਂ :—

੯)੫੪੬੭੮(੬੦੭੫
੫੪
—
੬੭
੬੩
—
੪੮
੪੫
—
੩

**ਤਕਸੀਰ**, [ਅਰ. ਤਕ਼ਸੀਰ تقصیر √ قصر = ਛੋਟ ਕਰਨਾ] ਇ. ੧. ਗੁਨਾਹ; ਗ਼ਲਤੀ, ਕਸੂਰ:
"ਕਿਸੇ ਵਜ਼ੀਰ ਸਲਾਹ ਨਾ ਦਿੱਤੀ ਜਾਂ ਤਕਸੀਰੇ ਚਾਇਆ" (ਸੈ.ਫ)
੨. ਭੁੱਲ, ਚੁੱਕ

–ਤਕਸੀਰਮੰਦ, ਵਿ. ਗੁਨਾਹਗਾਰ :
"ਬਸਾ ਤਕਸੀਰ-ਮੰਦੋ ਪੁਰ ਗੁਨਾ ਹੂੰ"
(ਸੱਸੀ ਗੁਲਾਮ ਰਸੂਲ)

–ਤਕਸੀਰਵੰਦ, ਵਿ. ਵੇਖੋ ਤਕਸੀਰਮੰਦ

–ਤਕਸੀਰਵਾਰ, ਵਿ. ਗੁਨਾਹਗਾਰ

–ਤਕਸੀਰੀ, ਵਿ. ਤਕਸੀਰ ਕਰਨ ਵਾਲਾ, ਅਪਰਾਧੀ (ਬਿ.)

–ਬੇ ਤਕਸੀਰ, ਵਿ. ਬੇਗੁਨਾਹ

**ਤਕਹੁੱਲ**, [ਅਰ. ਤਕਹੁੱਲ تکحل < کحل =ਸੁਰਮਾ] ਪੁ. ਸੁਰਮਾ ;
"ਕਨਆਨੇ ਦੀ ਗਰਦ ਗ਼ੁਬਾਰੀ, ਕਰਾਂ ਤਕਹੁੱਲ ਦੀਦੇ"
(ਯੂਸਫ਼ ਜ਼ੁਲੈਖਾਂ)

**ਤਕਣ**, ਕ੍ਰਿ. ਸਕ. ਵੇਖੋ ਤਕਣਾ
(ਜਟਕੀ)

**ਤੱਕਣਾ**, [ਟ. ਕ. ਹਿੰ. तकना, ताकना<ਪ੍ਰਾ. तक्कइ ਪਾਲ. ਤੱਕਿਤਿ; ਸੰ. तर्कयति; ਸਿੰ. ਤਕਣੁ; ਗੁ, ਤਾਕਵੁੰ; ਨੇਪਾ. ਤਾਕਨੁ] ਕ੍ਰਿ. ਸਕ.
੧. ਵੇਖਣਾ, ਝਾਕਣਾ; ੨. ਤਾੜਨਾ;
੩. ਟਕ ਲਾ ਕੇ ਵੇਖਣਾ; ੪. ਆਸ ਰਖਣਾ; ੫. ਅੰਦਾਜ਼ਾ ਕਰਨਾ, ਜਾਚਣਾ, ਨਿਸਚੇ ਕਰਨਾ; ੬. ਵਿਚਾਰਨਾ

–ਮੂੰਹ ਤੱਕਣਾ, ਮੁਹਾ. ੧. ਆਸ ਰੱਖਣਾ; ੨. ਜਵਾਬ ਉਡੀਕਣਾ; ੩. ਨਿਰੁੱਤਰ ਹੋਣਾ; ੪. ਹੈਰਾਨੀ ਨਾਲ ਵੇਖਣਾ

–ਮੂੰਹ ਤਕਦੇ ਰਹਿ ਜਾਣਾ, ਮੁਹਾ. ੧. ਹੈਰਾਨ ਰਹਿ ਜਾਣਾ, ੨. ਨਿਰਾਸ ਹੋ ਜਾਣਾ

**ਤੱਕਣੀ**, [ਤੱਕਣ (੧)+ਈ] ਇ. ਦੇਖਣ ਦਾ ਢੰਗ, ਦੇਖਣੀ, ਝਾਕਣੀ

**ਤਕਤੀਹ**, [ਅਰ. ਤਕ਼ਤ਼ੀਅ تقطیع <ਕ਼ਤ਼ਹ قطع =ਕੱਟਣਾ] ਇ.
ਅਰਬੀ ਪਿੰਗਲ ਅਨੁਸਾਰ ਕਿਸੇ ਸ਼ਿਅਰ ਦੇ ਪਦਾਂ ਦਾ ਬਹਿਰ ਗਣਾਂ ਨਾਲ ਸਾਕਿਨ ਮੁਤਹੱਰਕ ਵਜੋਂ ਟਾਕਰਾ ਕਰਨ ਦਾ ਭਾਵ

**ਤਕਤੀਰੁਲ ਬੌਲ**, [ਅਰ. ਤਕ਼ਤ਼ੀਰੁਲਬੌਲ تقطیرالبول ∠ਕ਼ਤ਼ਰ: قطرہ =ਬੂੰਦ+ਬੌਲ بول = ਮੂਤਰ] ਪੁ.
ਕਤਰਾ ਕਤਰਾ ਮੂਤਰ ਆਉਣ ਦਾ ਭਾਵ, ਦਖਨੂਤਾ :
"ਤਕਤੀਰੁਲ ਬੌਲ ਇਹ ਆਖਦੇ ਲੰਮਾ ਹੈ ਅਜ਼ਾਰ"
(ਦਾਰੂਸ਼ਿਫ਼ਾ)

**ਤਕਦੀਰ,** [ਅਰ, تقدیر <ਕ਼ਦਰ قدر = ਅੰਦਾਜ਼ਾ] ਇ.
ਕਿਸਮਤ, ਭਾਗ, ਨਸੀਬ :
"ਇਹ ਕਲਮ ਵੁੜੀ ਤਕਦੀਰ ਦੀ ਕੇਹੜਾ ਮੇਟਣਕਾਰ"
(ਮਿਰਜ਼ਾ ਹਾਫ਼ਿਜ਼)

–ਤਕਦੀਰ ਅੱਗੇ ਕੀ ਤਦਬੀਰ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਕਿਸਮਤ ਅੱਗੇ ਕਿਸੇ ਦੀ ਪੇਸ਼ ਨਹੀਂ ਜਾਂਦੀ ਉਦੋਂ ਕਹਿੰਦੇ ਹਨ

–ਤਕਦੀਰ ਸਿੱਧੀ ਹੋਣਾ, ਮੁਹਾ.
ਦਿਨ ਸੁਵੱਲੇ ਹੋਣਾ, ਭਾਗ ਚੰਗੇ ਹੋਣਾ

–ਤਕਦੀਰ ਸਿੱਧੀ ਹੋਵੇ ਤਾਂ ਸਭ ਕੁਛ, ਅਖੌ.
ਅਗਰ ਨਸੀਬ ਚੰਗੇ ਹੋਣ ਤਾਂ ਜੋ ਚਾਹੋਗੇ ਹੋ ਜਾਵੇਗਾ

–ਤਕਦੀਰ ਸੌਂ ਜਾਣਾ, ਮੁਹਾ. ਮਾੜੇ ਦਿਨ ਆਉਣਾ :
"ਜਾਗ ਪਿਆ ਹੈ ਅੱਜ ਸੰਸਾਰ ਸਾਰਾ,
ਸੁੱਤੀ ਹੋਈ ਹੈ ਤੇਰੀ ਤਕਦੀਰ ਵੰਤਾ"
(ਪਤਝੜ ਦੇ ਫੁੱਲ 'ਵੰਤਾ')

–ਤਕਦੀਰ ਖੁਲ੍ਹ ਜਾਣਾ, ਮੁਹਾ. ਚੰਗੇ ਦਿਨ ਆ ਜਾਣਾ

–ਤਕਦੀਰ ਖੋਟੀ ਹੋਣਾ, ਮੁਹਾ. ਬਦਕਿਸਮਤ ਹੋਣਾ, ਬਦਨਸੀਬ ਹੋਣਾ

–ਤਕਦੀਰ ਚਮਕਣਾ, ਮੁਹਾ. ਭਾਗ ਜਾਗਣੇ, ਕਿਸਮਤ ਚੰਗੀ ਹੋਣਾ, ਭਲੇ ਦਿਨ ਆਉਣੇ

–ਤਕਦੀਰ ਜਾਗਣਾ, ਮੁਹਾ. ਭਾਗ ਜਾਗਣਾ, ਕਿਸਮਤ ਚੰਗੀ ਹੋਣਾ

–ਤਕਦੀਰ ਤੇ ਸ਼ਾਕਰ ਹੋਣਾ, ਮੁਹਾ. ਖ਼ੁਦਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ, ਭਾਣਾ ਮੰਨਣਾ

–ਤਕਦੀਰ ਤੇ ਛੱਡਣਾ, ਮੁਹਾ. ਕਿਸੇ ਮਾਮਲੇ ਵਿਚ ਕੋਸ਼ਸ਼ ਨਾ ਕਰਨਾ

–ਤਕਦੀਰ ਦਾ ਖੇਲ, ਪੁ. ਕਿਸਮਤ ਦੀ ਖੇਡ

–ਤਕਦੀਰ ਦਾ ਧਨੀ, ਪੁ. ਖ਼ੁਸ਼ਕਿਸਮਤ ਆਦਮੀ, ਚੰਗੇ ਨਸੀਬੇ ਵਾਲਾ ਆਦਮੀ

–ਤਕਦੀਰ ਦਾ ਫੇਰ, ਪੁ. ਬਦਬਖ਼ਤੀ, ਬਦਨਸੀਬੀ

–ਤਕਦੀਰ ਦਾ ਰੋਣਾ, ਪੁ. ਮੰਦਹਾਲੀ ਦਾ ਗਿਲਾ

–ਤਕਦੀਰ ਦੀ ਕਲਮ ਵੱਗਣਾ, ਮੁਹਾ.
ਕਿਸਮਤ ਵਿਚ ਲਿਖਿਆ ਵਾਪਰਨਾ (ਹੀ. ਵਾ.)

–ਤਕਦੀਰ ਦੇ ਸਾਹਮਣੇ ਕੀ ਤਦਬੀਰ, ਅਖੌ.
ਕਿਸਮਤ ਦੇ ਲਿਖੇ ਨੂੰ ਕੌਣ ਮੇਟ ਸਕਦਾ ਹੈ

–ਤਕਦੀਰ ਨੂੰ ਸੌਂਪਣਾ, ਮੁਹਾ. ਕਿਸਮਤ ਤੇ ਛੱਡਣਾ

–ਤਕਦੀਰ ਨੂੰ ਮੋੜਨਾ, ਮੁਹਾ.
ਕਿਸਮਤ ਵਿਚ ਲਿਖੇ ਨੂੰ ਨਾ ਵਾਪਰਨ ਦੇਣਾ
(ਹੀ. ਵਾ)

–ਤਕਦੀਰ ਨੂੰ ਰੋਣਾ, ਮੁਹਾ. ਕਿਸਮਤ ਨੂੰ ਕੋਸਣਾ

–ਤਕਦੀਰ ਫਿਰਨਾ, ਮੁਹਾ. ੧. ਮੰਦੇ ਦਿਨ ਆਉਣਾ; ੨. ਭਾਗ ਜਾਗਣਾ

–ਤਕਦੀਰ ਫੁੱਟਣਾ, ਮੁਹਾ. ਭੈੜੇ ਦਿਨ ਆਉਣੇ, ਲੇਖ ਸੜਨਾ

–ਤਕਦੀਰ ਰੁਸਣਾ, ਮੁਹਾ. ਭੈੜੇ ਦਿਨ ਆਉਣਾ :
"ਹਾਕਮ ਰਿਹਾ ਹਿਰਾਤ ਦਾ ਫਿਰ ਬਣ ਗਿਆ ਵਜ਼ੀਰ,
ਉਸ ਦੇ ਪੁੱਤ ਹਿਆਸ ਦੀ ਰੁੱਸ ਗਈ ਤਕਦੀਰ"
(ਨੂਰ ਜਹਾਨ)

–ਤਕਦੀਰ ਲੜਨਾ, ਮੁਹਾ.
ਅਚਣਚੇਤ ਕਿਸੇ ਕੰਮ ਦਾ ਰਾਸ ਆ ਜਾਣਾ

–ਤਕਦੀਰ ਵਹਿ ਜਾਣਾ, (ਪੋਠੋ.) ਮੁਹਾ. ਭਾਣਾ ਵਰਤ ਜਾਣਾ :
"ਵਹਿ ਗਈ ਤਕਦੀਰ ਰਬਾਨੀ,
ਆਸ ਨਾ ਪੁੰਨੀ ਮੇਰੀ"
(ਗੁਲ. ਯੂ.)

–ਤਕਦੀਰ ਵਗਣਾ, (ਪੋਠੋ.) ਮੁਹਾ. ਭਾਣਾ ਵਰਤਣਾ

–ਤਕਦੀਰ ਵਰਤਣਾ, ਮੁਹਾ. ਭਾਣਾ ਵਰਤਣਾ :
"ਸਮਝਿਆ ਇਸ ਬਰੜੇ ਦੇ ਉਤੇ ਵਰਤ ਜਾਸਣ ਤਕਦੀਰਾਂ" [ਗੁਲ.ਯੂ.]

–ਤਕਦੀਰ ਵਾਰਦ ਹੋਣਾ, ਭਾਣਾ ਵਰਤਣਾ
"ਹੁਣ ਤਕਦੀਰ ਵਸੀਰ ਤੇ ਵਾਰਦ ਹੋਣ ਲਗ ਪਈ ਏ"
[ਬਾ. ਢੋ.]

–ਤਕਦੀਰਾਂ ਵਰਤ ਜਾਣਾ, ਮੁਹਾ. ਬਦਕਿਸਮਤੀ ਆਉਣਾ, ਬੁਰੇ ਦਿਨ ਆਉਣਾ, ਦੁਰਘਟਨਾ ਵਾਪਰ ਜਾਣਾ

–ਤਕਦੀਰੀ, ਵਿ. ਤਕਦੀਰ ਨਾਲ, ਸਬੰਧਤ, ਭਾਗਾਂ ਦੀ

–ਤਕਦੀਰੀ ਘੜੀ, ਇ. ਉਹ ਸਮਾਂ ਜਦੋਂ ਕਿਸੇ ਦੀ ਕਿਸਮਤ ਪਲਟਾ ਖਾਵੇ

–ਤਕਦੀਰੀਂ, ਕ੍ਰਿ, ਵਿ. ਕਿਸਮਤ ਨਾਲ, ਭਾਗਾਂ ਨਾਲ

–ਤਕਦੀਰੋਂ ਕਲਮ ਵਗਣਾ, ਮੁਹਾ.
ਕਿਸਮਤ ਵਿਚ ਲਿਖਿਆ ਜਾਣਾ :
"ਫਿਰ ਕਹੇ ਸ਼ਾਹਜ਼ਾਦਾ ਆਪੂੰ ਕਲਮ ਵਗੀ ਤਕਦੀਰੋਂ"
(ਸੈਫ਼)

**ਤਕਨ,** [ਤੱਕਣਾ] ਪੁ. ਤੱਕਣ, ਵੇਖਣ :
"ਭੁੱਖੇ ਮਰਦੇ ਖ਼ਰਚ ਨਾ ਕਰਦੇ ਹੋਰ ਤਕਨ ਵਿਚ ਪਾਇਆ" (ਮਹਿਰਾਜ ਨਾਮਾ ਕਾਦਰਯਾਰ)

**ਤਕਨੀਕ,** [ਅੰਗ. Technique] ਹੁਨਰ

**ਤਕੱਬਰ,** [ਅਰ. ਤਕੱਬੁਰ تکبر √ਕਬਰ کبر =ਵੱਡਾ ਹੋਣਾ]
ਪੁ. ਹੰਕਾਰ, ਘਮੰਡ : "ਤਕੱਬਰ ਕੀਤਾ ਅਬਲੀਸ ਨੇ ਗਲ ਲਾਨਤ ਜਾਮਾ" (ਜੰਗਨਾਮਾ)

–ਤਕੱਬਰੀ, ਇ. ਹੰਕਾਰ, ਘਮੰਡ :
"ਚਰਾਗੇ ਮਾਛੀ ਆਖਿਆ ਏ ਤਕੱਬਰੀ ਨੂੰ ਛੱਧੀ ਗਏ ਆਂ" (ਬਾ. ਢੋ.)

**ਤਕਬੀਰ,** [ਅਰ. تکبیر √ਕਬਰ کبر =ਵੱਡਾ ਹੋਣਾ] ਇ.
੧. ਅੱਲਾ ਹੂ ਅਕਬਰ ਕਹਿਣਾ :
"ਕਹੋ ਨਾਹੀਂ ਤਕਬੀਰ ਤੂੰ ਇਕ ਦਮ ਹੋ ਖ਼ਾਮੋਸ਼
ਅੰਦਰ ਸਿਰ ਮੁਹੰਮਦੋਂ ਜ਼ਾਹਿਰ ਹੋਇਆ ਜੋਸ਼"
(ਜੰਗ ਹਾਮਿਦ)
੨. ਅੱਲਾ ਹੂ ਅਕਬਰ ਆਖ ਕੇ ਗਲ ਉਤੇ ਛੁਰੀ ਫੇਰਨਾ :
"ਤੀਰਾਂ ਕੋਲੋਂ ਤਿੱਖੀਆਂ ਪਲਕਾਂ ਜ਼ਾਲਮ ਕਰਨ ਤਕਬੀਰਾਂ"
–ਨਾਰਾ ਇ ਤਕਬੀਰ, ਪੁ. 'ਅੱਲਾ ਹੂ ਅਕਬਰ' ਅਰਥਾਤ 'ਰੱਬ ਵੱਡਾ ਹੈ' ਦਾ ਜੈਕਾਰਾ

**ਤਕਮਾ,** [ਤੁਰ. ਤਮਗ਼ਾ تمغا =ਮੁਹਰ] ਪੁ.
ਸੋਨੇ ਜਾਂ ਚਾਂਦੀ ਆਦਿ ਦਾ ਖ਼ਾਸ ਕਿਸਮ ਦਾ ਬਣਾਇਆ ਛੋਟਾ ਟੁਕੜਾ ਜੋ ਕਿਸੇ ਚੰਗੇ ਕੰਮ ਕਰਨ ਦੇ ਸਿਲੇ ਵਿਚ ਸਨਮਾਨ ਵੱਜੋਂ ਦਿੱਤਾ ਜਾਂਦਾ ਹੈ, ਤਗ਼ਮਾ, ਮੈਡਲ



ਤਕਮਾ

**ਤਕਮੀਲ,** [ਅ਼ਰ. ਤਕਮੀਲ تکمیل <ਕਮਾਲ کمال =ਪੂਰਨਤਾ] ਇ.
ਮੁਕੰਮਲ ਹੋਣ ਦੀ ਕਿਰਿਆ ਅਥਵਾ ਭਾਵ, ਪੂਰਨਤਾ :
"ਉਦੋਂ ਤੋਂ ਹੀ ਇਸ ਦੀ ਤਕਮੀਲ ਵਿਚ ਜੁਟਿਆ ਰਿਹਾ"
(ਪੰਜਾਬ ਦੇ ਹੀਰੇ)
–ਤਕਮੀਲੁਲ ਈਮਾਨ, ਇ. ਧਰਮ ਦੀ ਪੂਰਤੀ :
"ਤਕਮੀਲੁਲ ਈਮਾਨ ਵਿਚ ਓੜਕ ਇਹ ਮਜ਼ਕੂਰ,
ਨਾਲੇ ਵਿਚ ਬਿਆਨ ਦੇ ਇਹ ਮਜ਼ਕੂਰ ਜ਼ਰੂਰ"
(ਜੰਗ ਹਾਮਿਦ)

**ਤਕਯਾ,** ਪੁ. ਵੇਖੋ ਤਕੀਆ (ਲੁ. ਕੋ.)
–ਤਕਯਾ ਦਾਇਰਾ, ਇ. ਵੇਖੋ ਤਕੀਆ ਦਾਇਰਾ (ਲੁ. ਕੋ.)

**ਤਕੱਰਰ,** [ਅਰ. ਤਕੱਰਰ تقرر √ਕ਼ੱਰ قر =ਦ੍ਰਿੜ੍ਹ ਰਹਿਣਾ] ਪੁ. ਨਿਯੁਕਤੀ
–ਤਕਰਰੀ, ਇ. ਨਿਯੁਕਤੀ

**ਤਕਰਾਰ,** [ਅਰ. ਤਕਰਾਰ تکرار √ਕੱਰ کر =ਬਾਰ ਬਾਰ ਹਮਲਾ ਕਰਨਾ] ਪੁ. ਇ.
੧. ਬਹਿਸ, ਝਗੜਾ :
"ਓਸ ਦਿਹਾੜੇ ਰੰਦ ਨਾ ਹੋਵੀਂ, ਕਰ ਤਕਰਾਰ ਜ਼ਬਾਨੀ"
(ਕਾਦਰਯਾਰ, ਮਹਿਰਾਜ ਨਾਮਾ)
੨. ਕਰਾਰ, ਵਾਹਦਾ (ਲੁ. ਕੋ.)
–ਤਕਰਾਰੀ, ਪੁ. ੧. ਝਗੜਾਲੂ, ਲੜਾਕਾ (ਲੁ. ਕੋ.)

**ਤੱਕਰੀ,** ਇ. ਇਕ ਪ੍ਰਕਾਰ ਦਾ ਘਾਹ ਜੋ ਮੈਦਾਨਾਂ ਅਤੇ ਪਹਾੜਾਂ ਵਿਚ ਮਿਲਦਾ ਹੈ, ਇਹ ਸਭ ਤੋਂ ਚੰਗਾ ਘਾਹ ਗਿਣਿਆ ਜਾਂਦਾ ਹੈ ।
(Digitria Sanguinalis) (ਮ. ਸਿੰ.)

**ਤਕਰੀਬਨ*,** [ਅਰ. تقریباً —ਤਕਰੀਬਨ <ਕ਼ੁਰਬ قرب =ਨੇੜ+ਤਨਵੀਨ] ਕ੍ਰਿ.ਵਿ.
ਅੰਦਾਜ਼ਨ, ਲਗਭਗ, ਨੇੜੇ ਤੇੜੇ

**ਤਕਰੀਰ,** [ਅਰ. تقریر <ਕ਼ਰ قر =ਦੂਸਰੇ ਦੇ ਕੰਨਾਂ ਵਿਚ ਸ਼ਬਦ ਪਾਉਣਾ] ਇ.
੧. ਭਾਸ਼ਨ, ਲੈਕਚਰ; ੨. ਗੱਲਬਾਤ
–ਤਕਰੀਰੀ, ਵਿ. ਜ਼ਬਾਨੀ

**ਤਕੱਲਫ,** [ਅਰ. تکلّف ] ਪੁ. ਉਚੇਚ, ਖੇਚਲ

**ਤਕਲੱਮ,** [ਅਰ. ਤਕਲਮ تکلّم ] ਪੁ. ਗੱਲਬਾਤ (ਹੱਕ ਅੱਲਾ)

**ਤਕੱਲਾ,** [ਤਕਲ, =ਤਕੁਲਾ, ਟ. ਕ. ਹਿੰ. तकला, तकुवा <ਪ੍ਰਾ. तक्कु; ਸੰ. तर्कु ] ਪੁ. ੧. ਚਰਖੇ ਦੀ ਲੰਮੀ ਪਤਲੀ ਸਲਾਈ ਜਿਸ ਨਾਲ ਸੂਤ ਕੱਤੀਦਾ ਹੈ, ਤੱਕਲਾ;
੨. ਪਹੀਏ ਦਾ ਡੰਡਾ (ਬਿ.)
–ਤਕਲਾ ਰਾਸ ਹੋਣਾ, ਮੁਹਾ. ਛਿੱਥਾ ਪਿਆ ਜਾਂ ਦੁਖੀ ਹੋਇਆ ਮਨ ਆਪਣੀ ਥਾਵੇਂ ਆ ਜਾਣਾ, ਖ਼ੁਸ਼ ਹੋ ਜਾਣਾ
–ਤਕਲਾ ਵਿੰਗਾ ਹੋਣਾ, ਮੁਹਾ. ਹਮੇਸ਼ਾ ਨਰਾਜ਼ ਰਹਿਣਾ, ਵਿਗੜਿਆ ਰਹਿਣਾ
–ਤੱਕਲੇ ਵਾਂਗ ਸਿਧਾ ਕਰਨਾ, ਮੁਹਾ. ਸੁਧਾਰ ਦੇਣਾ. ਵਲ ਵਿੰਗ ਕਢ ਦੇਣਾ

–ਸਿਹ ਦਾ ਤੱਕਲਾ, ਪੁ. ੧. ਸਿਹ ਨਾਂ ਦੇ ਜਾਨਵਰ ਦੇ ਸਰੀਰ ਦੀ ਲੰਮੀ ਸੂਲ; ੨. ਲੜਾਈ ਦਾ ਮੂਲ ਜਾਂ ਕਾਰਨ (ਕਹਿੰਦੇ ਹਨ ਕਿ ਜਿਸ ਘਰ ਵਿਚ ਸਿਹ ਦਾ ਤਕਲਾ ਹੋਵੇ ਉਸ ਘਰ ਵਿਚ ਲੜਾਈ ਝਗੜਾ ਰਹਿੰਦਾ ਹੈ)

**ਤਕਲਾ**, ਪੁ. ਪੁਰਾਣੀ ਰੂੰ, ਲੋਗੜ (ਪੋਠੋ. ਕੋ.)

**ਤਕਲੀ**, [ਤੱਕਲ (੧)+ਈ] ਇ. ੧. ਛੋਟਾ ਤਕਲਾ, ਤਕਲਾ; ੨. ਸੂਤ ਕੱਤਣ ਦਾ ਇਕ ਛੋਟਾ ਜਿਹਾ ਜੰਤਰ ਜਿਸ ਵਿਚ ਲਕੜੀ ਜਾਂ ਧਾਤ ਦੇ ਲਾਟੂ ਵਿਚ ਛੋਟਾ ਜਿਹਾ ਤੱਕਲਾ ਲਗਿਆ ਰਹਿੰਦਾ ਹੈ



ਤਕਲੀ।

**ਤਕ਼ਲੀਦ**, [ਅਰ. تقليد √ਕ਼ਲਦ قلد =ਰੱਸੀ ਵੱਟਣਾ] ਇ. ਪੈਰਵੀ, ਨਕਲ (ਕਾ.)

**ਤਕਲੀਫ**, [ਅਰ. ਤਕਲੀਫ਼ تكليف] ਇ. ੧. ਦੁਖ, ਕਸ਼ਟ; ਪੀੜ; ੨. ਜ਼ਹਿਮਤ, ਬੀਮਾਰੀ; ੩. ਮੁਸੀਬਤ, ਸੰਕਟ, ਆਫ਼ਤ (ਲਾ. ਕ੍ਰਿ. ਉਠਾਉਣਾ, ਸਹਿਣਾ, ਝੱਲਣਾ, ਦੇਣਾ, ਪਾਉਣਾ)

–ਤਕਲੀਫ਼-ਦਿਹ, ਵਿ. ਦੁਖਦਾਈ

**ਤਕਵਾ**, [ਅਰ. ਤਕਵਾ تقوىٰ √ਕ਼ੱਵਤ قوت =ਤਾਕਤ] ਪੁ. ੧. ਰੱਬ ਦਾ ਡਰ; ੨. ਦੀਨ-ਦਾਰੀ (ਬਿ.); ੩. ਪਰਹੇਜ਼ਗਾਰੀ, ੪. ਭਰੋਸਾ, ਯਕੀਨ, ਆਸਰਾ:

"ਜਿਨ੍ਹਾਂ ਸੱਚ ਤੇ ਧਰਮ ਦਾ ਲਿਆ ਤਕਵਾ
ਦਿੰਦੇ ਜਾਨ ਨਾ ਕੂੜ ਅਲਾਂਵਦੇ ਨੀ"
[ਰੂਪ ਬਸੰਤ, ਦੌਲਤ ਰਾਮ]

**ਤਕਵੀਅਤ / ਤਕਵੀਯਤ** [ਅਰ. ਤਕ਼ਵੀਯਤ تقويت √ਕ਼ੱਵਤ قوت =ਤਾਕਤ] ਇ. ਤਾਕਤ ਦੇਣ ਦੀ ਕ੍ਰਿਆ, ਪੁਸ਼ਟੀ, ਜ਼ੋਰ, ਬਲ (ਲਾ. ਕ੍ਰਿ. ਦੇਣਾ, ਮਿਲਣਾ)

**ਤਕਵੀਨ**, [ਅਰ. ਤਕਵੀਨ تكوين √ਕੌਨ=ਹੋਂਦ ਵਿਚ ਲਿਆਉਣਾ] ਇ. ਹੋਂਦ ਵਿਚ ਆਉਣ ਦਾ ਭਾਵ:

"ਇਕ ਫੁਲ ਪੌਦੇ ਨਾਲ ਬਾਸ, ਰੰਗਤ,
ਇਕ ਫੁੱਲ ਬਿਨ ਬਾਸ ਤਕਵੀਨ ਕੀਤੇ"
(ਰੋਡਾ ਜਲਾਲੀ)

**ਤੱਕੜ**, [ਤੱਕ²+ੜ] ਪੁ. ਬਹੁਤੀ ਅਤੇ ਭਾਰੀ ਚੀਜ਼ ਤੋਲਣ ਵਾਲਾ ਜੰਤਰ

–ਤੱਕੜ ਚੜ੍ਹਾਉਣਾ, ਮੁਹਾ. ਤੋਲਣਾ, ਵਜ਼ਨ ਕਰਨਾ

**ਤਕੜਾ**, [ਤੱਕ²+ੜਾ, ਟ. ਕ. ਹਿੰ. तगड़ा <ਕੁਮਾ. ਤਾਂਗੜੋ;ਪੱਛਮੀ ਪਹਾ. ਤਲਗੜੋ; ਨੇਪਾ. ਤਗੜੋ] ਵਿ. ੧. ਤਾਕਤਵਰ, ਬਲਵਾਨ, ਜ਼ੋਰ ਵਾਲਾ, ਡਾਢਾ; ੨. ਨਰੋਇਆ, ਰਾਜ਼ੀਬਾਜ਼ੀ; ੩. ਦ੍ਰਿੜ੍ਹ, ਮਜ਼ਬੂਤ; ੪. ਬਹੁਤ; ਵੱਡਾ

–ਤਕੜੇ ਕਿਲੇ ਵਾਲਾ, ਪੁ. ਜ਼ੋਰ ਵਾਲਾ ਆਦਮੀ, ਉਹ ਬੰਦਾ ਜਿਸਦੀ ਪਿੱਠ ਤੇ ਕੋਈ ਵੱਡਾ ਆਦਮੀ ਹੋਵੇ

–ਤਕੜਾ ਤਾਜ਼ਾ, ਵਿ. ਪੁ. ਰਾਜ਼ੀ ਬਾਜ਼ੀ, ਮੋਟਾ ਤਾਜ਼ਾ (ਬਿ.)

**ਤਕੜਾਈ**, [ਤਕੜਾ+ਈ] ਇ. ੧. ਤਕੜਾ ਹੋਣ ਦਾ ਭਾਵ, ਤਾਕਤ, ਸ਼ਕਤੀ; ੨. ਦ੍ਰਿੜ੍ਹਤਾ, ਮਜ਼ਬੂਤੀ; ੩. ਸਾਵਧਾਨੀ, ਚੌਕਸੀ

–ਤਕੜਾਈਆਂ ਕਰਨਾ, ਮੁਹਾ. ੧. ਪੱਕੀ ਕਰਨਾ, ਤਾਕੀਦ ਕਰਨਾ; ੨. ਸਖ਼ਤੀ ਕਰਨਾ, ਤਾੜਨਾ; ੩. ਰੋਕ ਪਾਉਣਾ :

"ਸੱਸੇ ਮੈਨੂੰ ਤਾਂ ਕਰੇਂ ਤਕੜਾਈਆਂ,
ਆਪਣੇ ਤੂੰ ਦਿਨ ਭੁਲ ਗਈ" (ਅੱਡੀ ਟੱਪਾ)

**ਤੱਕੜੀ**, [ਤੱਕੜ+ਈ] ਇ. ਤਰਾਜ਼ੂ, ਭਾਰ ਤੋਲਣ ਦਾ ਇਕ ਜੰਤਰ

–ਤਕੜੀ ਚਾੜ੍ਹ ਦੇਣਾ, ਮੁਹਾ. ਸੂਲੀ ਚਾੜ੍ਹ ਦੇਣਾ

"ਉਹ ਤਕੜੀ ਚਾੜ੍ਹ ਦਿੰਦਾ
ਪੁਤ ਜੋ ਪੈਗੰਬਰਾਂ ਅਮੀਰਾਂ ਦੇ"
(ਬਹਾਰਿ ਇਸ਼ਕ)

**ਤਕਾਉਣਾ**, [ਤੱਕਣਾ] ਕ੍ਰਿ. ਸਕ. ੧. ਵਿਖਾਉਣਾ, ਨਜ਼ਰ ਪੁਆਉਣਾ; ੨. ਤਾੜਨਾ (ਬਿ.)

**ਤਕਾਜ਼ਾ**, [ਅਰ. ਤਕ਼ਾਜ਼ੀ تقاضى √ਕ਼ਜ਼ਾ قضا = ਕਰਜ਼ਾ ਚੁਕਾਉਣਾ] ਪੁ. ੧. ਮੰਗ; ੨. ਕਿਸੇ ਵਸਤੂ ਦੇ ਲੈਣ ਦਾ ਦਾਵਾ ੩. ਇਸਰਾਰ

**ਤਕਾਦਾ**[1], ਪੁ. ਵੇਖੋ ਤਕਾਜ਼ਾ

**ਤਕਾਦਾ**[2], ਪੁ. ਵੇਖੋ ਤਗਾਦਾ :

"ਮੋਤੀ ਹਾਰ ਪਰੋਂਦਾ ਹੰਝੂ,
ਦਿਲ ਦਾ ਤੇੜ ਤਕਾਦਾ" (ਸੈਫ਼.)

**ਤਕਾਲਾਂ**, [ਸੰ. ਤ੍ਰਿਕਾਲ+ਆਂ] ਇ. ਤਰਕਾਲਾਂ, ਸੰਝ, ਸ਼ਾਮ

–ਤਕਾਲੀ, [ਤਕਾਲ+ਈ] ਕ੍ਰਿ.ਵਿ. ਤਰਕਾਲੀ, ਤਰਕਾਲਾਂ ਨੂੰ, ਸੰਝ ਨੂੰ

**ਤਕਾਵਣਾ**, ਕ੍ਰਿ. ਪ੍ਰੇ. ਵੇਖੋ ਤਕਾਉਣਾ

**ਤਕਾਵੀ**, [ਅਰ. ਤਕਾਵੀ تقاوی √ قوت =ਤਾਕਤ] ਇ. ਜ਼ਰਾਇਤੀ ਸਾਮਾਨ-ਬਲ੍ਹਦ, ਬੀਜ ਆਦਿ ਖ਼ਰੀਦਣ ਜਾਂ ਖੂਹ ਲਾਉਣ ਲਈ ਸਰਕਾਰ ਵਲੋਂ ਦਿੱਤਾ ਗਿਆ ਕਰਜ਼ਾ

–ਤਕਾਵੀਆਂ ਤਾਰਨਾ, ਕ੍ਰਿ. ਸਮਾ. ਤਕਾਵੀ ਦਾ ਰੁਪਿਆ ਮੋੜਨਾ

**ਤਕਿਆਰ**, ਪੁ. ਛੋਟੇ ਸਰੀਣ ਖਤਰੀਆਂ ਵਿਚੋਂ ਇਕ ਗੋਤ : "ਭੂਤਾਰ ਦਾਸ ਭਲੇ ਤਕਿਆਰਾ" [ਭਾਗੁ.] (ਕਾ.)

**ਤੱਕੀ**[1], [ਤੱਕਣਾ] ਇ. ਤੱਕਣ ਦਾ ਭਾਵ, ਜਾਗ (ਸ਼ਾਹਪੁਰੀ)

**ਤੱਕੀ**[2], [ਅ਼ਰ. ਤ਼ਾਕ਼: طاقت =ਥਾਨ, ਤ਼ਾਕ਼ طاق ∠ਫ਼ਾ ਤਾਕ تاک =ਤਹਿ] ਇ. ਤਹਿ ਕੀਤਾ ਹੋਇਆ ਥਾਨ (ਸ਼ਾਹ ਪੁਰੀ)

**ਤਕੀਆ**, [ਅਰ. ਤਕੀਯ : تکیہ ∠ਫ਼ਾ ਤਕੀਯ: تکیہ ∠ਤਕਾਹ تکاہ ] ਪੁ. ੧. ਸਰ੍ਹਾਣਾ; ੨. ਭਰੋਸਾ; (ਲਾ. ਕ੍ਰਿ. ਰਖਣਾ) ੩. ਆਸਰਾ, ਆਧਾਰ :
'ਤੂੰ ਮੇਰੀ ਓਟ ਤੂ ਹੈਂ ਮੇਰਾ ਤਕੀਆ' (ਗਉੜੀ ਮ. ੫)
੪. ਮੁਸਲਮਾਨ ਫ਼ਕੀਰਾਂ ਦਾ ਡੇਰਾ :
"ਤਕੀਆ ਹੀਰੇ ਸਾੜ ਦਿਤੋਈ,
ਸੁਣ ਕਰ ਉਥੋਂ ਆਇਆ" (ਹੀਰ ਦਮੋਦਰ)

–ਤਕੀਆ ਕਲਾਮ, ਪੁ. ਉਹ ਸ਼ਬਦ ਜੋ ਕੋਈ ਆਦਮੀ ਗੱਲ ਕਰਦਾ ਹੋਇਆ ਸਹਿਜ ਸੁਭਾਉ ਘੜੀ ਮੁੜੀ ਆਖੇ

–ਤਕੀਆ-ਗਾਹ. ਪੁ. ੧. ਭਰੋਸੇ ਵਾਲੀ ਜਗ੍ਹਾ; ੨. ਆਸਰਾ, ਆਧਾਰ :
"ਰਹੀਮਾ ਬਖਸ਼ ਮੇਰੇ ਤਕੀਆ ਗਾਹੀ"
(ਸੱਸੀ ਗ਼ੁਲਾਮ ਰਸੂਲ)

–ਤਕੀਆ ਦਾਇਰਾ, ਪੁ. ਮੁਸਲਮਾਨ ਫ਼ਕੀਰ ਦਾ ਡੇਰਾ

–ਤਕੀਆ ਨਸ਼ੀਨ, ਪੁ. ਗੱਦੀ ਨਸ਼ੀਨ, ਗੱਦੀਦਾਰ, ਤਕੀਏ ਵਿਚ ਬੈਠਣ ਵਾਲਾ

–ਤਕੀਆ ਲਾਉਣਾ, ਮੁਹਾ. ਸਿਰ੍ਹਾਣਾ ਲਾ ਕੇ ਬੈਠਣਾ

–ਤਕੀਆਦਾਰ, ਪੁ. ੧. ਭਰੋਸਾ ਰੱਖਣ ਵਾਲਾ; ੨. ਤਕੀਏ ਵਿਚ ਬਹਿਣ ਵਾਲਾ ਮੁਸਲਮਾਨ ਫ਼ਕੀਰ :
"ਤਕੀਆਦਾਰ ਹੋ ਰੱਬ ਤੇ ਰਖ ਤਕੀਆ
ਧੂੰਆਂ ਪਾ ਬੈਠਾ ਮਸਤਾਨ ਬੇਲੀ"
(ਸੋਹਣੀ ਫ਼ਜ਼ਲ ਸ਼ਾਹ)

–ਤਕੀਆਦਾਰੀ, ਇ. ਫ਼ਕੀਰ ਦੀ ਗੱਦੀ

–ਤਕੀਆ-ਪਰਨਾ, ਪੁ. ਆਸਰਾ, ਸਹਾਰਾ :
"ਤਕੀਆ ਪਰਨਾ ਮਹਿਜ਼ ਤੁਸਾਡਾ,
ਨਾ ਕੁਝ ਰਲਾ ਅਮਲ ਦਾ" (ਸੈਫ਼.)

–ਤਕੀਨੀ, ਇ. ਨਿੱਕਾ ਜਿਹਾ ਸਰ੍ਹਾਣਾ (ਮ. ਸਿੰ.)

–ਗਾਉ-ਤਕੀਆ, ਪੁ. ਪਿੱਠ ਪਿੱਛੇ ਰੱਖਣ ਵਾਲਾ ਵੱਡਾ ਗੋਲ ਸਰ੍ਹਾਣਾ

**ਤਕੀਕ**, ਇ. ਵੇਖੋ ਤਹਿਕੀਕ (ਲੁ. ਕੋ.);
ਵਿ. ਵੇਖੋ ਤਹਿਕੀਕਸ਼ੁਦਾ (ਲੁ. ਕੋ.)

**ਤਕੀਦ***, ਇ. ਵੇਖੋ ਤਾਕੀਦ

–ਤਕੀਦੀ, ਵਿ. ਵੇਖੋ ਤਾਕੀਦੀ

**ਤਕੀਯਾ**, ਪੁ. ਵੇਖੋ ਤਕੀਆ :
"ਪੱਟੀ ਉਨ੍ਹੀ ਓਸ ਨੂੰ ਤਕੀਯਾ ਲਾਇ ਬਹਾ"
(ਦਾਰੁਸ਼ਿਫ਼ਾ)

**ਤਕੁੱਲਾ**, ਪੁ. ਵੇਖੋ ਤਕੱਲਾ (ਲੁ. ਕੋ.)

–ਤੱਕੁਲੀ, ਇ. ਵੇਖੋ ਤੱਕਲੀ (ਲੁ. ਕੋ.)

**ਤਕੂਣਾ**, ਵਿ. ਵੇਖੋ ਤਿਕੋਣਾ (ਪੁਆ. ਕੋ.)

**ਤਕੇਰ**, ਪੁ. ਇਕ ਬੂਟਾ ਜੋ ਮੁਲਤਾਨ ਦੇ ਨੇੜੇ ਤੇੜੇ ਸਾਲਟ ਰੇਂਜ ਅਤੇ ਸਿੰਧ ਤੋਂ ਪਾਰ ਪਿਸ਼ਾਵਰ ਵੱਲ ਅਤੇ ਕਈ ਹੋਰ ਵੱਡੇ ਦਰਿਆਵਾਂ ਦੀਆਂ ਘਾਟੀਆਂ ਵਿਚ ਮਿਲਦਾ ਹੈ, ਇਸਦੇ ਪੱਕੇ ਫਲ ਦਾ ਅਚਾਰ ਪੈਂਦਾ ਹੈ (Capparis, Spinosa) (ਮ. ਸਿੰ.)

**ਤਕੋਣਾ**, ਕ੍ਰਿ. ਪ੍ਰੇ. ਵੇਖੋ ਤਕਾਉਣਾ, (ਪੁਆ. ਕੋ.)

**ਤਖ਼ਈਅਲ**, [ਅਰ. ਤਖ਼ੱਈਯੁਲ تخیل < خیال =ਵਿਚਾਰ] ਪੁ. ਕਲਪਨਾ, ਖ਼ਿਆਲ, ਸੋਚ-ਸ਼ਕਤੀ :
"ਦੇ ਕੇ ਪਾਲਿਸ਼ ਤਖ਼ਈਅਲ ਦਾ ਉਨ੍ਹਾਂ ਉਤੇ,
ਮੋਤੀ ਸੁਖ਼ਨ ਦੇ ਖ਼ੂਬ ਚਮਕਾਏਂਗੀ ਤੂੰ"
(ਪਤਝੜ ਦੇ ਫੁੱਲ, ਵੰਤਾ)

**ਤਖਸੀਰ**, ਇ. ਵੇਖੋ ਤਕਸੀਰ (ਲੁ. ਕੋ.)

–ਤਖਸੀਰ ਵਾਰ, ਵਿ. ਵੇਖੋ ਤਕਸੀਰਵਾਰ (ਲੁ. ਕੋ.)

–ਤਖ਼ਸੀਰੀ, ਇ. ਵੇਖੋ ਤਕਸੀਰੀ (ਲੁ. ਕੋ.)

-ਬੇ ਤਖਸੀਰ, ਵਿ. ਵੇਖੋ ਬੇਤਕਸੀਰ [ਮ. ਸਿੰ.)

**ਤਖਣੇ ਤੋੜਨਾ**, ਮੁਹਾ.

ਜ਼ੋਰ ਮਾਰਨਾ, ਪੂਰਾ ਪੂਰਾ ਜਤਨ ਕਰਨਾ, ਪੂਰੀ ਵਾਹ ਲਾਉਣਾ, ਹੱਦ ਕਰ ਦੇਣਾ (ਪੁਆ. ਕੋ.)

**ਤਖ਼ਤ**, [ਫ਼ਾ. ਤਖ਼ਤ تخت ; ਜ਼ੰਦ ਥਵਖ਼ਸ਼ਤ√ਥੁਖਸ਼ ਟ. ਕ. ਸੰ. ਤ੍ਵਕ੍ਸ਼੍√ਤਕ੍ਸ਼੍=ਤਰਾਸ਼ਨਾ, ਤੱਛਣਾ] ਪੁ.

੧. ਰਾਜ ਸਿੰਘਾਸਨ, ਪਾਤਸ਼ਾਹ ਦੇ ਬੈਠਣ ਦੀ ਥਾਂ;

੨. ਤਖ਼ਤਿਆਂ ਦੀ ਬਣੀ ਹੋਈ ਲੰਮੀ ਚੌਕੀ, ਤਖ਼ਤ ਪੋਸ਼;

੩. ਗੁਰੂ ਸਾਹਿਬਾਨ ਦੇ ਚਾਰ ਤਖ਼ਤ :—ਅਕਾਲ ਬੁੰਗਾ, ਪਟਨਾ ਸਾਹਿਬ ਦਾ ਹਰਿਮੰਦਰ, ਕੇਸਗੜ੍ਹ ਅਤੇ ਹਜ਼ੂਰ ਸਾਹਿਬ; ੪. ਕਿਸ਼ਤੀ ਦਾ ਪਿਛਲਾ ਹਿੱਸਾ (ਜਟਕੀ)

-ਤਖ਼ਤ ਸਾਹਿਬ, ਪੁ. ਕੀਰਤਪੁਰ ਅਤੇ ਦਮਦਮੇ ਵਿਚ ਇਸ ਨਾਉਂ ਦੇ ਖ਼ਾਸ ਗੁਰਦਵਾਰੇ

-ਤਖ਼ਤ ਸੁਲੇਮਾਨੀ, ਪੁ. ਉਹ ਮਿਥਿਹਾਸਕ ਤਖ਼ਤ ਜਿਸ ਉਤੇ ਹਜ਼ਰਤ ਸੁਲੇਮਾਨ ਬੈਠ ਕੇ ਉੱਡਿਆ ਕਰਦੇ ਸਨ

-ਤਖ਼ਤ ਹਜ਼ਾਰਾ, ਪੁ. ਰਾਂਝੇ ਦੇ ਪਿੰਡ ਦਾ ਨਾਂ ਜੋ ਜ਼ਿਲਾ ਸਰਗੋਧਾ ਵਿਚ ਹੈ

-ਤਖ਼ਤ ਹੰਢਾਉਣਾ, ਮੁਹਾ.

ਹਕੂਮਤ ਕਰਨਾ, ਰਾਜ ਭਾਗ ਚਲਾਉਣਾ :

"ਤਖ਼ਤ ਹੰਢਾਵੇ ਬਾਦਸ਼ਾਹ ਕੁਲ ਦੁਨੀਆਂਦਾਰੀ"

(ਦਾਊਦ ਬਾਦਸ਼ਾਹ)

-ਤਖ਼ਤਗਾਹ, ਇ. ਤਖ਼ਤ ਦੀ ਥਾਂ, ਰਾਜਧਾਨੀ (ਕਾ.)

-ਤਖ਼ਤ ਛੱਡਣਾ, ਕ੍ਰਿ. ਸਮਾ. ੧. ਰਾਜ ਛੱਡਣਾ, ਰਾਜ ਅਧਿਕਾਰਾਂ ਦਾ ਤਿਆਗ ਕਰਨਾ; ੨. ਆਰਾਮ ਛੱਡਣਾ

-ਤਖ਼ਤ ਜਾਂ ਤਖ਼ਤਾ, ਅਖੋ. ਰਾਜ ਗੱਦੀ ਜਾਂ ਮੌਤ

-ਤਖ਼ਤ ਤਾਊਸ, ਪੁ. ਮੋਰ ਦੀ ਸ਼ਕਲ ਦਾ ਇਕ ਤਖ਼ਤ ਜੋ ਸ਼ਾਹ ਜਹਾਨ ਨੇ ਬਣਵਾਇਆ ਸੀ ਇਸ ਨੂੰ ਨਾਦਿਰ ਸ਼ਾਹ ੧੭੩੯ ਈਸਵੀ ਵਿਚ ਲੁੱਟ ਕੇ ਲੈ ਗਿਆ ਸੀ

-ਤਖ਼ਤ ਤਾਊਸੀ, ਪੁ. ਵੇਖੋ ਤਖ਼ਤ ਤਾਊਸ

-ਤਖ਼ਤ ਤੇ ਪੈਰ ਧਰਨਾ, ਮੁਹਾ. ਰਾਜ ਗੱਦੀ ਸੰਭਾਲਣਾ :

"ਜਿਸ ਦਿਨ ਦਾ ਮੈਂ ਹੋਇਆ ਸਿਆਣਾ ਪੈਰ ਤਖ਼ਤ ਤੇ ਧਰਿਆ" (ਸੈਫ਼)

-ਤਖ਼ਤ ਤੇ ਬਿਠਾਉਣਾ, ਮੁਹਾ.

੧. ਬਾਦਸ਼ਾਹ ਬਣਾਉਣਾ (ਮ. ਸਿੰ.)

੨. ਬਹੁਤ ਸੁਖ ਦੇਣਾ

-ਤਖ਼ਤ ਨਸ਼ੀਨ, ਪੁ. ਤਖ਼ਤ ਉਪਰ ਬੈਠਣ ਵਾਲਾ, ਬਾਦਸ਼ਾਹ, ਮਹਾਰਾਜਾ (ਕਾ.)

-ਤਖ਼ਤ ਨਸ਼ੀਨੀ, ਇ. ਤਖ਼ਤ ਉਤੇ ਬੈਠਣ ਦਾ ਭਾਵ

-ਤਖ਼ਤ ਪੋਸ਼, ਪੁ. ੧. ਤਖ਼ਤ ਢਕਣ ਦਾ ਵਸਤਰ, ਤਖ਼ਤ ਦੀ ਚਾਦਰ; ੨. ਫੱਟਿਆਂ ਦਾ ਬਣਿਆ ਹੋਇਆ ਮੰਜਾ; ੩. ਰਾਜ ਸਿੰਘਾਸਨ (ਲੁ. ਕੋ.)

**ਤਖ਼ਤ ਮਲੰਗਾ**, ਪੁ. ਇਕ ਬੂਟੀ ਜੋ ਪੰਜਾਬ ਦੀਆਂ ਪਹਾੜੀਆਂ ਵਿਚ ਆਮ ਮਿਲਦੀ ਹੈ, ਇਸਦੇ ਬੀਜ ਦਵਾਈ ਦੇ ਤੌਰ ਤੇ ਵੀ ਵਰਤੇ ਜਾਂਦੇ ਹਨ।

-ਤਖ਼ਤ ਮੂਧਾ ਹੋਣਾ, ਮੁਹਾ. ਬਰਬਾਦ ਹੋਣਾ, ਤਬਾਹ ਹੋਣਾ :

"ਮੂਧਾ ਹੋ ਗਿਆ ਤਖ਼ਤ ਬਿਉਪਾਰੀਆਂ ਦਾ"

(ਚੰਦਨਵਾੜੀ)

-ਤਖ਼ਤ ਰਵਾਂ, ਪੁ. ਪਾਲਕੀ ਦੀ ਸ਼ਕਲ ਦਾ ਸਿੰਘਾਸਨ, ਉਹ ਤਖ਼ਤ ਜਾਂ ਚੌਂਕੀ ਜਿਸ ਉਤੇ ਬਾਦਸ਼ਾਹ ਬੈਠਦਾ ਹੈ ਤੇ ਮਨੁਖ ਮੋਢਿਆਂ ਉਤੇ ਚੁਕ ਕੇ ਲੈ ਜਾਂਦੇ ਹਨ, ਪਾਲਕੀ, ਰੱਥ ਦੀ ਸ਼ਕਲ ਦੀ ਇਕ ਪਹੀਏਦਾਰ ਵਡੀ ਚੌਕੀ



ਤਖਤਰਵਾਂ

-ਤਖ਼ਤੇ ਤੋਂ ਤਖ਼ਤ ਬਣਾਉਣਾ, ਮੁਹਾ.

ਕੰਗਾਲ ਤੋਂ ਅਮੀਰ ਬਣਾਉਣਾ :

"ਮਾਇਆ ਮੇਰੀ ਤਖ਼ਤੇ ਤੇ ਤਖ਼ਤ ਬਣਾਵੇ"

(ਚੰਦਨਵਾੜੀ)

-ਤਖ਼ਤੋਂ ਉਤਰਨਾ, ਮੁਹਾ. ਰਾਜ ਗੱਦੀ ਛੱਡਣਾ

-ਤਖ਼ਤੋਂ ਉਤਾਰਨਾ, ਮੁਹਾ.

ਬਾਦਸ਼ਾਹੀ ਤੋਂ ਹਟਾਉਣਾ, ਗੱਦੀ ਤੋਂ ਲਾਹੁਣਾ

**ਤਖ਼ਤਾ**, [ਫ਼ਾ ਤਖ਼ਤ: تخته ਤਖ਼ਤ+ਆ] ਪੁ.

੧. ਲੱਕੜ ਦਾ ਚੀਰਿਆ ਹੋਇਆ ਫੱਟਾ, ਪੱਲਾ;

੨. ਅਲਮਾਰੀ ਦਾ ਫੱਟਾ; ੩. ਬੂਹਾ, ਦਰਵਾਜ਼ਾ;

੪. ਮੁਰਦੇ ਦੀ ਅਰਥੀ:

"ਤਖ਼ਤਾ ਨਦੀ ਤੇ ਚਲ ਉਤਾਰਿਓ ਨੇ,
ਚੰਦਨ ਘੱਤਕੇ ਕਰਨ ਸਸਕਾਰ ਪਿਆਰੇ"

(ਪੂਰਨ ਭਗਤ ਕਾਲੀਦਾਸ)

੫. ਕਾਗਤ ਦਾ ਤਾ; ੬. ਫੁੱਲਾਂ ਦੀ ਕਿਆਰੀ (ਲੁ. ਕੋ.)

੭. ਜਹਾਜ਼ ਦਾ ਫ਼ਰਸ਼

-ਤਖ਼ਤਾ ਉਲਟ ਜਾਣਾ, ਮੁਹਾ. ਤਬਾਹ ਹੋ ਜਾਣਾ

–ਤਖ਼ਤਾ ਉਲਟ ਦੇਣਾ, ਮੁਹਾ.
੧. ਬਰਬਾਦ ਕਰ ਦੇਣਾ; ੨. ਰਾਜ ਪਲਟ ਦੇਣਾ

–ਤਖ਼ਤਾ ਸਿਆਹ, ਪੁ. ਉਹ ਕਾਲਾ ਫੱਟਾ ਜਿਸ ਉਤੇ ਲਿਖ ਕੇ ਅਧਿਆਪਕ ਖ਼ੱਚਿਆਂ ਨੂੰ ਸਵਾਲ ਆਦਿ ਸਮਝਾਉਂਦੇ ਹਨ, ਬਲੈਕ-ਬੋਰਡ

–ਤਖ਼ਤਾ ਹੋ ਜਾਣਾ, ਮੁਹਾ. ਸਰੀਰ ਦਾ ਬੇਹੱਦ ਆਕੜ ਜਾਣਾ

–ਤਖ਼ਤਾ ਮੂਧਾ ਕਰਨਾ ਮੁਹਾ.
ਬਰਬਾਦ ਕਰ ਦੇਣਾ, ਨਸ਼ਟ ਕਰ ਦੇਣਾ

–ਤਖ਼ਤੇ ਦਾ ਤਖ਼ਤਾ, ਕ੍ਰਿ. ਵਿ. ਆਕੜਿਆ ਹੋਇਆ
"ਪਿੰਡਾ ਅਜੇ ਵੀ ਤਖ਼ਤੇ ਦਾ ਤਖ਼ਤਾ ਸੀ"
(ਕੁੜੀ ਕਹਾਣੀ ਕਰਦੀ ਗਈ ਦੁੱਗਲ)

–ਤਖ਼ਤਾ ਬੰਦੀ, } ਇ. ਫੱਟੀਆਂ ਦਾ ਹਾਸ਼ੀਆ
–ਤਖ਼ਤੇ ਬੰਦੀ, }

**ਤਖ਼ਤੀ**[1], [ਤਖ਼ਤ (੧)+ਈ] ਇ.
੧. ਫੱਟੀ, ਲਿਖਣ ਦੀ ਫੱਟੀ;
੨. ਉਹ ਫੱਟਾ ਜਿਸ ਉਤੇ ਤਵੀਤ ਲਿਖਕੇ ਗਲ ਵਿਚ ਪਹਿਨਦੇ ਹਨ;
੩. ਪੱਥਰ ਦੀ ਸਿਲ ਜਿਸ ਉੱਤੇ ਕੁਝ ਲਿਖਕੇ ਕਬਰ ਉਤੇ ਜਾਂ ਕਿਸੇ ਹੋਰ ਥਾਂ ਤੇ ਲਾਉਂਦੇ ਹਨ

**ਤਖ਼ਤੀ**[2], [ਅਰ. ਤਕ਼ਤ਼ੀਅ਼ تقطیع ਕ਼ਤਅ਼ قطع = ਕੱਟਣਾ] ਇ. ਕਿਤਾਬ ਦਾ ਸਾਈਜ਼ ਜਿਵੇਂ ੪×੮

**ਤਖਨੇਟਾ,**
**ਤਖਨੈਟਾ,**
**ਤਖਨੋਟਾ,** (ਪੁਆ.) [ਤਖਨ=ਤਖਾਣ+ਏਟਾ=ਬੇਟਾ]
**ਤਖਨੌਟਾ,**
ਪੁ. ਤਰਖਾਣ ਦਾ ਬੇਟਾ

**ਤਖ਼ਫ਼ੀਫ਼,** [ਅਰ. ਤਖ਼ਫ਼ੀਫ਼ تخفیف √ਖ਼ਫ਼ خف = ਹਲਕਾ ਹੋਣਾ] ਇ. ਹੌਲਾ ਕਰਨ ਦੀ ਕਿਰਿਆ, ਕਮੀ, ਘਟਾਉ, ਛਾਂਟੀ

**ਤਖ਼ਬੀਰ,** ਪੁ. ਭਾਫ਼

**ਤਖ਼ਮੀਨ,** [ਅਰ. ਤਖ਼ਮੀਨ تخمین √ਖ਼ਮ.ਨ خمن = ਅੰਦਾਜ਼ਾ ਲਾਉਣਾ] ਇ.
ਅੰਦਾਜ਼ਾ. ਅਟਕਲ:
"ਕਿਸੀ ਨਹੀਂ ਤਖ਼ਮੀਨ ਅਰਵੀਨ ਕੀਤੀ"
(ਰੋੜਾ ਜਲਾਲੀ)

**ਤਖ਼ਮੀਨਾ,** [ਫ਼ਾ.ਤਖ਼ਮੀਨਾ تخمینہ <ਅਰ. ਤਖ਼ਮੀਨ تخمین √ਖ਼ਮ.ਨ خمن =ਅੰਦਾਜ਼ਾ ਲਾਉਣਾ]
ਪੁ. ਅਨੁਮਾਨ, ਅੰਦਾਜ਼ਾ, ਕਿਆਸ (ਲਾ. ਕ੍ਰਿ. ਲਾਉਣਾ)

–ਤਖ਼ਮੀਨਨ, ਕ੍ਰਿ. ਵਿ. ਅੰਦਾਜ਼ੇ ਨਾਲ, ਅਨੁਮਾਨ ਨਾਲ

**ਤੱਖਰ,** ਪੁ. ਮੋਟੀ ਬੁੱਧ ਵਾਲਾ, ਬੇਵਕੂਫ਼ (ਪੋਠੋ. ਕੋ)

**ਤਖ਼ੱਲਸ,** [ਅਰ. ਤਖ਼ੱਲੁਸ, تخلص √ਖ਼ਲਸ خلص = ਸਾਦਾ ਹੋਣਾ] ਪੁ.
ਉਹ ਛੋਟਾ ਨਾਂ ਜੋ ਕਵੀਜਨ ਆਪਣੀ ਕਵਿਤਾ ਵਿਚ ਵਰਤਦੇ ਹਨ

**ਤਖ਼ਲੀਕ,** [ਅਰ. ਤਖ਼ਲੀਕ਼ تخلیق √ਖ਼ਲਕ਼ خلق = ਪੈਦਾ ਕਰਨਾ] ਇ. ਰਚਨਾ, ਸ੍ਰਿਸ਼ਟੀ:
"ਇਹ ਤਾਂ ਮੂਲ ਏ ਸਾਰੀ ਤਖ਼ਲੀਕ ਦਾ"
(ਵਾਰਿਸ)

–ਤਖ਼ਲੀਕੀ ਵਿ. ਧਿਰਜਣਾਤਕ
(ਪੰਜ. ਦੁਨ)

**ਤਖਲੀਪ,** ਇ. ਤਕਲੀਫ਼
(ਪੋਥੀ ਸੰਤ ਬਿਲਾਸ)

**ਤਖਾਣ,** [ਪ੍ਰਾ. ਤਕ੍ਖਾਣੋ; ਸੰ. ਤਕ੍ਸ਼ਨ੍√ਤਕ੍ਸ਼=ਤੱਛਣਾ] ਪੁ.
੧. ਲੱਕੜੀ ਦਾ ਕੰਮ ਕਰਣ ਵਾਲਾ ਕਾਰੀਗਰ;
੨. ਰਾਮ ਗੜ੍ਹੀਆ

–ਤਖਾਣਾ, ਵਿ. ੧. ਤਖਾਣ ਦਾ;
੨. ਤਖਾਣ ਸੰਬੰਧੀ, ਤਖਾਣ ਵਰਗਾ

–ਤਖਾਣੀ, ਇ. ਤਖਾਣ ਤੀ ਵਹੁਟੀ, ਤਖਾਣ ਜਾਤ ਦੀ ਇਸਤਰੀ

**ਤਖਿਰ,** [ਤਖੁਰ ਦਾ ਇਸਤ੍ਰੀ ਲਿੰਗ] ਇ. ਸੂਰਨੀ, ਸੂਰੀ
(ਸ਼ਾਹਪੁਰੀ)

**ਤਖੀਆ,** ਪੁ. ਵੇਖੋ ਤਕੀਆ ਅਰਥ ਨੰ ੪.
(ਪੰਜਾਬੀ ਦੁਨੀਆ)

**ਤਖੀਰ,** ਇ. ਵੇਖੋ ਤਾਖੀਰ (ਕਾ.)

**ਤਖੁਰ,** ਪੁ. ਸੂਰ (ਸ਼ਾਹਪੁਰੀ)

**ਤੱਗ**[1], [ਤਾਗਾ] ਪੁ. ੧. ਧਾਗਾ, ਡੋਰਾ; ਜਨੇਉ;
੨. ਧਰਮ, ਮਤ :
'ਤਗੁ ਕਪਾਹਹੁ ਕਤੀਐ ਬਾਮਣ ਵਟੇ ਆਇ'
(ਮ.੧. ਆਸਾ)

–ਤੱਗ ਟੁਟਣਾ, ਮੁਹਾ. ਈਮਾਨ ਨਾ ਰਹਿਣਾ (ਪੁਆ. ਕੋ.)

–ਤੱਗ ਤੋੜਨਾ, ਮੁਹਾ. ਧਰਮ ਈਮਾਨ ਨਾ ਰਹਿਣ ਦੇਣਾ
(ਪੁਆ. ਕੋ.)

**ਤੱਗ**[2], (ਭੂਗੋ.) ਪੁ. ੧. ਧਰਤੀ ਦਾ ਟੋਟਾ, ਟੁਕੜਾ (ਬਿ.)
੨. ਜ਼ਮੀਨ ਦੀ ਤਹਿ (ਲੁ. ਕੋ.)

**ਤੰਗ,** [ਫ਼ਾ. ਤੰਗ تنگ ਪਹਿਲ.ਤੰਗ; ਜ਼ੰਦ ਤੰਗਿਸਤ√ਤੰਚ =ਸੰ. ਤਞ੍ਚ੍ ]ਵਿ.
੧. ਭੀੜਾ; ੨. ਕਸਿਆ ਹੋਇਆ; ੩. ਥੁੜਿਆ ਹੋਇਆ; ੪. ਦੁਖੀ; ੫. ਤੰਗਦਸਤ
(ਲਾ. ਕ੍ਰਿ. ਆਉਣਾ)
੫. ਜ਼ੀਨ ਕਸਣ ਵਾਲਾ ਤਸਮਾ :
"ਪਹਿਲੀ ਖ਼ਾਨ ਸ਼ਮੀਰ ਦੇ ਦੂਜੀ ਕੁਲੇ ਦੇ ਤੰਗ"
(ਮਿਰਜ਼ਾ ਭਗਵਾਨ ਸਿੰਘ)
(ਲਾ. ਕ੍ਰਿ. ਕਸਣਾ)

–ਤੰਗ ਤੁਰਸ਼ ਹੋਣਾ, (ਪੋਠੋ.) ਮੁਹਾ. ਗੁੱਸੇ ਵਿਚ ਔਖੇ ਭਾਰੇ ਹੋਣਾ, ਗੁੱਸੇ ਵਿਚ ਉੱਚੇ ਨੀਵੇਂ ਸ਼ਬਦ ਕਹਿਣਾ

–ਤੰਗ ਦਸਤ, ਵਿ. ਗ਼ਰੀਬ, ਨਿਰਧਨ

–ਤੰਗ ਦਸਤੀ, ਇ. ਗ਼ਰੀਬੀ, ਨਿਰਧਨਤਾ

–ਤੰਗ ਦਿਲ, ] ਵਿ. ਕਮੀਨਾ, ਹੋਛਾ, ਥੁੜ ਦਿਲਾ
–ਤੰਗ ਦਿਲਾ, ]

–ਤੰਗ ਦਿਲੀ, ਇ. ਥੁੜ ਦਿਲੀ

–ਤੰਗ ਨਜ਼ਰ[0], ਵਿ. ਜਿਸ ਦੇ ਵਿਚਾਰ ਉਦਾਰ ਨਾ ਹੋਣ

–ਤੰਗ ਪੈਣਾ, ਮੁਹਾ. ਬੇਚੈਨ ਹੋਣਾ, ਕਾਹਲੇ ਪੈਣਾ, ਬੇਸਬਰੇ ਹੋਣਾ

–ਤੰਗ ਫੰਗ, ਵਿ. ਪੈਸੇ ਵਲੋਂ ਔਖਾ

–ਤੰਗ ਲੈਣਾ, ਮੁਹਾ. ਸੁੰਗੜਨਾ (ਬਿ.)

–ਹੱਥ ਤੰਗ ਹੋਣਾ, ਮੁਹਾ. ਪੈਸੇ ਦੀ ਥੁੜ ਹੋਣਾ

–ਕਾਫ਼ੀਆ ਤੰਗ ਕਰਨਾ, ਮੁਹਾ. ਜ਼ਿੱਚ ਕਰਨਾ

–ਘੋੜੇ ਨੂੰ ਤੰਗ ਤੇ ਮਰਦ ਨੂੰ ਥੰਗ, ਅਖੌ.
ਕੁਸ਼ਤਾ-ਕਲਈ ਦੀ ਪ੍ਰੋੜ੍ਹਤਾ ਵਜੋਂ ਆਖਦੇ ਹਨ

**ਤੱਗ਼ਈਅਰ,** ਵਿ. ਵੇਖੋ ਤਗ਼ੱਯਰ :
"ਰੇ ਰੰਗ ਤਗ਼ੱਈਅਰ ਹੋ ਗਿਆ
ਓਦੋਂ ਪੈਰ ਛੱਡ ਚੱਲੇ ਦਿਲੋਂ ਹਾਰ ਕੇ ਜੀ"
(ਹਰੀ ਸਿੰਘ ਨਲੂਆ, ਕਾਦਰਯਾਰ)

**ਤਗ਼ਈਰ,** [ਅਰ. ਤਗ਼ਈਰ تغیر <ਗ਼ੈਰ غیر = ਦੂਜਾ, ਹੋਰ] ਪੁ.
ਇਕ ਹਾਲਤ ਵਿਚੋਂ ਦੂਜੀ ਹਾਲਤ ਵਿਚ ਜਾਣ ਦਾ ਭਾਵ, ਤਬਦੀਲੀ, ਪਰੀਵਰਤਨ

–ਤਗ਼ਈਰੀ, ਇ. ਤਬਦੀਲੀ, ਪਰੀਵਰਤਨ :
"ਵੇਖੋ ਅਬੂਅਲ ਹਨੁਕ ਨੂੰ, ਉਹਦਾ ਮੂੰਹ ਸਿਆਹ,
ਰੰਗ ਤਗ਼ਈਰੀ ਕੁਲ ਰਹਿਆ ਹੋਈ ਅਕਲ ਤਬਾਹ"
(ਜੰਗ ਹਾਮਿਦ)

**ਤੰਗਸ਼,** ਇ. ਤੰਗੀ

**ਤੰਗਸ਼ੀ,** ਇ. ਤੰਗਦਸਤੀ (ਲੁ. ਕੋ.)

**ਤਗਣ,** [ਸੰ. ਤਗਯ] ਪੁ. ਇਕ ਵਰਣਿਕ ਗਣ ਜਿਸਦਾ ਰੂਪ ਹੈ SSI

**ਤਗਣ,** ਕ੍ਰਿ. ਸਕ. ਵੇਖੋ ਤੱਗਣ (ਜਟਕੀ)

**ਤੱਗਣ,** [ਸਿੰ. ਤਗਣੁ, ਮਰਾ. ਤਗਣੇ, ਨੇਪਾ. ਤਗਨੁ]ਕ੍ਰਿ. ਸਕ. ਹੰਢਣਾ, ਚਲਣਾ, ਕਾਇਮ ਰਹਿਣਾ
(ਪੰਜਾ. ਪੰਜ. ਕੋ)

–ਤੱਗਣਸਾਰ, ਹੰਢਣਸਾਰ (ਪੰਜਾ. ਪੰਜਾ. ਕੋ)

**ਤੰਗਣ,** ਕ੍ਰਿ. ਸਕ. ਵੇਖੋ ਟੰਗਣਾ (ਜਟਕੀ)

**ਤੰਗਣਾ,** ਕ੍ਰਿ. ਸਕ. ਵੇਖੋ ਡੁੰਗਣਾ (ਪੁਆ. ਕੋ.)

**ਤਗਣਾ,** ਕ੍ਰਿ. ਅਕ, ੧. ਟਿਕਣਾ; ੨. ਨਾ ਹਾਰਨਾ;
੩. ਰਹਿਣਾ (ਬਿ.)
੪. ਨਿਭਣਾ :
'ਪਰ ਖਾਕੀ ਜੁੱਸਾ ਕਾਦਰਾ ਕਿਰਰਕ ਵਿਚ ਤੱਗੇ,
(ਸੋਹਣੀ ਕਾਦਰਯਾਰ)
੫. ਬਰਾਬਰੀ ਕਰਨਾ :
"ਤੂੰ ਹੈਂ ਜਿਤਦਾ ਮੌਤ ਵਿਕਰਾਲ ਕੋਲੋਂ
ਤੇਰੇ ਨਾਲ ਨਾ ਤੇਗ ਵੀ ਤਗਦੀ ਏ"
(ਨਲ ਦਮਿਅੰਤੀ, ਵਿਧਾਤਾ ਸਿੰਘ ਤੀਰ)

**ਤਗੱਣਾ**[1], [ਟ. ਕ. ਸਿੰ. ਤਗਣੁ; ਮਰਾ. ਤਗਣੇ, ਨੇਪਾ. ਤਗਨੁ]
ਕ੍ਰਿ. ਅਕ. ਬੀਤਣਾ, ਗੁਜ਼ਰਨਾ, ਲੰਘਣਾ :
"ਔਖੇ ਜੀਉਂਦਿਆਂ ਦਿਨ ਤੱਗਣਾ"

**ਤਗੱਣਾ**[2], [ਤਾਗਾ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਟਾਂਕਣਾ, ਟਾਂਕੇ ਲਾਉਣਾ, ਜ਼ਖਮ ਸੀਉਣਾ (ਲੁ. ਕੋ.)

**ਤਗਦੀਰ,** ਇ. ਵੇਖੋ ਤਕਦੀਰ

–ਤਗਦੀਰ ਵਗ ਜਾਣਾ, ਮੁਹਾ. ਰੱਬ ਦਾ ਭਾਣਾ ਵਰਤ ਜਾਣਾ
"ਜੋ ਤਗਦੀਰ ਗਈ ਵਗ" (ਪੰਜਾ. ਬੋਲੀ. ਇਤ)
(ਭਾ. ਵਿ.)

**ਤੰਗਨਾ,** [ਤੰਗ+ਨਾ] ਪੁ. ਤੰਗੀ, ਤਕਲੀਫ਼:
"ਪੰਚ ਦੂਤ ਤਜਿ ਤੰਗਨਾ" (ਮਾਰੂ ਸੋਲਹੇ ਮ. ੫)

**ਤਗਪਾ,** ਪੁ. ਭੁਰਜ ਪਤਰ ਦਾ ਰੁਖ (ਬਿ.)

**ਤਗਮਾ,** ਪੁ. ਵੇਖੋ ਤਮਗਾ

**ਤਗ਼ੱਯਰ,** [ਅਰ. ਤਗ਼ੱਯੁਰ تغیر <ਗ਼ੈਰ غیر =ਦੂਜਾ, ਹੋਰ] ਵਿ.
ਤਬਦੀਲ, ਪਰੀਵਰਤਤ :
"ਹੋਏ ਟਗ਼ੱਯਰ ਖ਼ੁਸ਼ੀ ਦੇ ਖਾਣੇ
ਕੋਟ ਕਿਲੇ ਦਾ ਸਿਟ ਕੇ" (ਸੈਫ਼.)

**ਤਗਰ**, [ਸੰ. तगर] ਪੁ. ਇਕ ਪ੍ਰਕਾਰ ਦਾ ਬੂਟਾ, ਇਹ ਪੰਜਾਬ ਦੇ ਪਹਾੜਾਂ ਵਿਚ ਮਿਲਦਾ ਹੈ, ਇਸ ਦੀਆਂ ਜੜ੍ਹਾਂ ਨੂੰ ਦਵਾਈਆਂ ਦੇ ਤੌਰ ਤੇ ਵਰਤਿਆ ਜਾਂਦਾ ਹੈ (ਮ. ਸਿੰ.)

ਚਾਂਦਨੀ, ਫ਼ਾਰਸੀ ਵਿਚ ਇਸ ਨੂੰ ਅਸਾਰੂੰ ਕਹਿੰਦੇ ਹਨ

**ਤਗਰਾ**, ਵਿ. ਵੇਖੋ ਤਕੜਾ (ਪੰਜਾਬੀ ਦੁਨੀਆ)

**ਤਗਰੇੜਾ**, ਵਿ. ਵੇਖੋ ਤਗੜੇਰਾ :

"ਨਾਰਦ ਘੱਤੇ ਨੇ ਹੱਥ ਤਗਰੇੜੇ" (ਬਾ. ਫ਼ੇ.)

**ਤੰਗਲ**, [ਤ=ਤ੍ਰੈ+ਅੰਗਲ<ਸੰ. ਅੰਗੁਲ, ਪਹਿਲਾਂ ਤੰਗਲ ਵਿਚ ਤਿੰਨ ਸਿੰਗੜ ਹੁੰਦੇ ਸਨ (ਕਾ.)] ਪੁ.

ਵੱਡੀ ਤੰਗਲੀ, ਸਲੁੰਘਾ

**ਤੰਗਲੀ**, [ਤੰਗਲ+ਈ] ਇ. ਤੂੜੀ ਕਢਣ ਦਾ ਇਕ ਸੰਦ ਜੋ ਬਾਂਸ ਉਤੇ ਪੰਜ ਸਤ ਤਿਖੇ ਸਿੰਗੜ ਲਾ ਕੇ ਦਣਦਾ ਹੈ, ਤ੍ਰਿੰਗਲੀ



ਤੰਗਲੀ

**ਤੰਗੜ**, [ਸ਼ਾਇਦ ਫ਼ਾ. ਤੰਗ تنگ =ਬੋਗ+ੜ] ਪੁ.

੧. ਤੂੜੀ ਬੰਨ੍ਹਣ ਵਾਲਾ ਰੱਸੇ ਦਾ ਬਣਿਆ ਜਾਲ, ਤ੍ਰੰਗੜ; ੨. ਤਾਰਿਆਂ ਦਾ ਵਿਸ਼ੇਸ਼ ਸਮੂਹ

–ਤੰਗੜੀ, ਇ. ਨਿੱਕਾ ਜਿਹਾ ਤੰਗੜ, ਛੋਟਾ ਤੰਗੜ

**ਤਗੜਾ**, ਵਿ. ਵੇਖੋ ਤਕੜਾ

–ਤਗੜਾ ਕਰਨਾ, ਮੁਹਾ. ਹੁਸ਼ਿਆਰ ਕਰਨਾ, ਸੁਚੇਤ ਕਰਨਾ

–ਤਗੜੇਰਾ, ਵਿ. ਵਧੇਰੇ ਤਕੜਾ, ਬਹੁਤ ਤਕੜਾ

**ਤਗੜਾਈ**, ਇ. ਵੇਖੋ ਤਕੜਾਈ

**ਤਗੜਿਆਈ**, ਇ. ਵੇਖੋ ਤਗੜਾਈ (ਪੋਠੋ. ਕੋ.)

**ਤੰਗਾ**, ਪੁ. ਛੋਟੀ ਖੁੱਤੀ, ਬੰਟੇ ਖੇਡਣ ਲਈ ਬਣਾਈ ਛੋਟੀ ਜਿਹੀ ਘੁੱਤੀ (ਪੋਠੋ. ਕੋ.)

**ਤੱਗਾ[1]**, [ਤਾਗਾ] ਪੁ. ਗਲ ਦਾ ਤਵੀਤ (ਲੁ. ਕੋ.)

**ਤੱਗਾ[2]**, [ਸ਼ਾ. ਤਗਾ <ਬੁਗਤੀ, <ਬੁਦਕੀ<ਫ਼ਾ. ਝੁਤਕਦਾ بتکدہ ] ਪੁ.

ਸੋਨੇ ਦੀ ਹਮੇਲ, ਬੁਗਤੀਆਂ ਦਾ ਹਾਰ

**ਤਗਾਉਣਾ[1]**, [ਤਗਣਾ] ਕ੍ਰਿ. ਸਕ, ਟਿਕਾਉਣਾ, ਜਤਨ ਕਰਾਉਣਾ (ਬਿ.)

**ਤਗਾਉਣਾ[2]**, [ਤੱਗਣਾ[2]] ਕ੍ਰਿ. ਸਕ. ਜ਼ਖ਼ਮ ਸੁਆਉਣਾ (ਬਿ.)

**ਤਗਾਜ਼ਾ** ਪੁ. ਵੇਖੋ ਤਕਾਜ਼ਾ (ਜਟਕੀ)

**ਤਗਾਦਾ**, [ਤਕਾਜ਼ਾ] ਪੁ. ੧. ਤਕਾਜ਼ਾ; ਝੱਗੜਾ "ਲੈ ਚਲ ਦਾਨਾਬਾਦ ਨੂੰ ਜਾਣ ਤਗਾਦੇ ਮੁੱਕ"

(ਮਿਰਜ਼ਾ ਭਗਵਾਨ ਸਿੰਘ)

੨. ਔਖ :

"ਦੂਜਾ ਹੋਰ ਤਗਾਦਾ ਬਣਿਆ, ਆਪਣੀ ਅਕਲ ਬਣਾਇਆ" (ਹਾਸ਼ਮ)

੩. ਅਮਾਨਤ; ੪. ਗਹਿਣਾ, ਟੂਮ, ਜ਼ੇਵਰ; ੫. ਕਪੜਾ

–ਤਗਾਦੜਾ, ਪੁ. ਤਗਾਦਾ

"ਮੇਰੇ ਗਲੋਂ ਤਗਾਦੜਾ ਲਾਹਵਣੀਗੇ"

(ਪੰਜੀ ਬੋਲੀ ਇਤ. ਭਾ. ਵਿ.)

–ਤਗਾਦੇ ਕੱਟਣਾ, ਮੁਹਾ. ਦੁਖ ਭੋਗਣਾ :

"ਨਾਲ ਮੁਸੱਕਤ ਦੇ ਉਹ ਪਾਲਣ ਕੱਟ ਤਗਾਦੇ ਭਾਰੇ"

(ਗੁ. ਯੂ.)

**ਤਗਾਰ**, [ਤੁਰ. ਤਗ਼ਾਰ تغار ] ਪੁ.

੧. ਉਹ ਟੋਆ ਜਿਸ ਵਿਚ ਇਮਾਰਤ ਦੇ ਕੰਮ ਲਈ ਚੂਨੇ ਸੁਰਖੀ ਆਦਿ ਦੀ ਘਾਣੀ ਤਿਆਰ ਕੀਤੀ ਜਾਵੇ, ਵੱਡੀ ਤਗਾਰੀ, ਕੂੰਡਾ; ੨. ਪਾਣੀ ਠਹਿਰਾਉਣ ਲਈ ਬਿਰਛ ਦਾ ਆਲ ਬਾਲ. ਗੋਲਵੱਟ (ਕਾ.)

**ਤੰਗਾਰ**, ਪੁ. ਵੇਖੋ ਤਗਾਰ (ਬਿ.)

**ਤਗਾਰੀ**, [ਤਗਾਰ+ਈ] ਇ. ਤਸਲਾ, ਬੱਠਲ

**ਤੰਗਾਰੀ**, ਇ. ਵੇਖੋ ਤਗਾਰੀ (ਬਿ.)

**ਤਗਾਵਣ**, ਕ੍ਰਿ. ਸਕ. ਵੇਖੋ ਟਕਾਉਣਾ (ਜਟਕੀ)

**ਤੰਗਾੜੀ**, ਇ. ਵੇਖੋ ਤਗਾਰੀ (ਪੋਠੋ. ਕੋ.)

**ਤਗੀ**, [ਤੱਗ[2]+ਈ] ਇ. ਪਰਤ, ਤਹਿ, ਜ਼ਮੀਨ ਦੀ ਇਕ ਕਿਸਮ (ਪੁਆ. ਕੋ.)

**ਤੰਗੀ**, [ਤੰਗ+ਈ] ਇ. ੧. ਭੀੜਾਪਣ, ਸੌੜਾਪਨ; ੨. ਤਕਲੀਫ਼, ਦੁਖ, ਮੁਸੀਬਤ; ੩. ਗ਼ਰੀਬੀ, ਥੁੜ; ੪. ਔਖ, ਕਠਨਾਈ, ਮੁਸ਼ਕਲ

–ਤੰਗੀ ਆਉਣਾ, ਮੁਹਾ.

ਪੱਲੇ ਕੁੱਝ ਨਾ ਰਹਿ ਜਾਣਾ, ਗ਼ਰੀਬ ਹੋ ਜਾਣਾ

–ਤੰਗੀ ਕੱਟਣਾ, ਮੁਹਾ. ਗ਼ਰੀਬੀ ਦੇ ਦਿਨ ਬਿਤਾਉਣਾ (ਬਿ.)

–ਤੰਗੀ ਤੁਰਸੀ,<br>–ਤੰਗੀ ਤੁਰਸ਼ੀ, } ਇ. ੧. ਗ਼ਰੀਬੀ; ੨. ਔਖ

–ਤੰਗੀ ਤੁਰਸ਼ੀ ਨਾਲ ਗੁਜ਼ਾਰਾ ਕਰਨਾ, ਮੁਹਾ.

ਸੰਕੋਚ ਨਾਲ ਖ਼ਰਚ ਕਰਨਾ

**ਤਗੀਦ**, ਇ. ਵੇਖੋ ਤਾਕੀਦ

–ਤਗੀਦ ਕਰਨਾ, ਮੁਹਾ. ਵੇਖੋ ਤਾਕੀਦ ਕਰਨਾ

**ਤਗੀਦੀ**, ਵਿ. ਵੇਖੋ ਤਾਕੀਦੀ

**ਤਗੀਰ**, ਇ. ਵੇਖੋ ਤਗਈਰ (ਕ਼ਾ.)

"ਸਭ ਦੁਖ ਹੋਣ ਤਗੀਰਂ"

–ਰੰਗ ਤਗੀਰ ਹੋਣਾ, ਮੁਹਾ. ਮੂੰਹ ਫ਼ੱਕ ਹੋ ਜਾਣਾ :

"ਰੇ ਰੰਗ ਤਗੀਰ ਹੋ ਗਿਆ ਸੁਣਕੇ,
ਪੂਰਨ ਭਗਤ ਵਲੋਂ ਸਲਵਾਹਣ ਦਾ ਈ"
(ਪੂਰਨ ਭਗਤ, ਕਾਦਰਯਾਰ)

–ਤਗੀਰੀ, ਇ. ਤਬਦੀਲੀ, ਬਦਲੀ :

"ਇਹ ਪਰਵਾਨਾ ਮੌਤ ਲਿਆਂਦਾ,ਫਾਨੀ ਜੱਗੋਂ ਤਗੀਰੀ"
(ਸੈਫ਼)

**ਤੰਗੀੜ**, ਇ. ਤੰਗੀ (ਪੁਆ. ਕੋ.)

**ਤੰਗੁਲੀ**, ਇ. ਵੇਖੋ ਤੰਗਲੀ

**ਤੰਘੀੜ,** **ਤੰਘੇੜ,** ] ਇ. ਵੇਖੋ ਤੰਗੀੜ (ਪੁਆ. ਕੋ.)
(ਲਾ. ਕ੍ਰਿ. ਸਹਿਣਾ, ਝੱਲਣਾ)

**ਤੱਛਕ,** [ਸੰ. तक्षक] ਪੁ. ੧. ਨਾਗਾਂ ਦਾ ਰਾਜਾ ਜਿਸਨੇ ਰਾਜਾ ਪ੍ਰੀਕਸ਼ਤ ਨੂੰ ਡੰਗਿਆ ਸੀ; ੨. ਨਾਗਾਂ ਦੀਆਂ ਅੱਠਾਂ ਕਿਸਮਾਂ ਵਿਚੋਂ ਇਕ ਕਿਸਮ :

"ਮੇਲ੍ਹਦੀ ਫਿਰੇ ਜੋ ਵਲਦਾਰ ਗੁਤਰੀ,
ਤੱਛਕ ਦੀ ਨਾਗਣੀ ਉਤਾਰ ਉਤਰੀ"
(ਸੋਹਣੀ ਸਦਾ ਰਾਮ)

**ਤਛਣ**, ਕ੍ਰਿ. ਸਕ. ਤੱਛਣਾ (ਜਟਕੀ)

**ਤੱਛਣਾ**, [ਪ੍ਰਾ. तच्छण; ਸੰ. तक्षण√तक्=ਛਿੱਲਣਾ] ਕ੍ਰਿ. ਸਕ. ੧. ਛਿਲਕਾ ਲਾਹੁਣਾ, ਛਿੱਲਣਾ; ੨. ਵੱਢਣਾ, ਕੱਟਣਾ; ੩. ਘੜਨਾ; ਪਾੜਨਾ (ਬਿ.)

**ਤਛਨਾ**, [ਤੱਛਣਾ] ਕ੍ਰਿ. ਸਕ. ੧. ਤੱਛਣਾ; ੨. ਲੱਕੜ ਪੱਥਰ ਆਦਿ ਵਿਚ ਖੋਦ ਕੇ ਮੂਰਤੀ ਉੱਕਰਨਾ (ਬਿ.)

**ਤਛਾਉਣਾ**, ਕ੍ਰਿ. ਪ੍ਰੇ. ਤੱਛਣ ਦਾ ਕੰਮ ਕਰਾਉਣਾ (ਜਟਕੀ)

**ਤਛੌਣਾ**, ਕ੍ਰਿ. ਸਕ. ਤਛਾਉਣਾ (ਪੁਆ. ਕੋ.)

**ਤਜ**[1], ਇ. ਲਾਸੇ ਜਾਂ ਚੀਪ ਵਾਂਗ ਤਾਰਾਂ ਕਢਣ ਦਾ ਗੁਣ (ਜਟਕੀ)

**ਤਜ**[2], [ਸੰ. त्वच=ਦਾਲ ਚੀਨੀ] ਇ. ਦਾਲਚੀਨੀ ਦੀ ਜਾਤ ਦਾ ਇਕ ਬ੍ਰਿਛ ਜਿਸ ਦੇ ਪੱਤੇ ਨੂੰ ਤੇਜ ਪੱਤਰ ਆਖਦੇ ਹਨ

–ਤਜਕਲਮੀ, ਇ. ਤਜ ਬ੍ਰਿਛ ਦੀ ਛਿੱਲ ਜੋ ਸੁਜ਼ਾਕ ਲਈ ਵਰਤੀ ਜਾਂਦੀ ਹੈ (ਮ. ਸਿੰ.)

–ਤਜ ਪੱਤ, ਪੁ. ਤੇਜ-ਪੱਤਰ, ਤੇਜਪਾਤ

**ਤਜ਼ਕਰਾ**, [ਅਰ. ਤਜ਼ਕਿਰ : تذکرہ √ਜ਼ਿਕਰ ذکر =ਯਾਦ ਕਰਨਾ] ਪੁ. ੧. ਜ਼ਿਕਰ ਕਰਨ ਦੀ ਕਿਰਿਆ; ੨. ਉਹ ਕਿਤਾਬ ਜਿਸ ਵਿਚ ਕਿਸੇ ਦਾ ਹਾਲ ਦਰਜ ਹੋਵੇ; ੩. ਚਰਚਾ

–ਤਜ਼ਕਰਾ ਨਵੀਸ, ਪੁ. ਤਜ਼ਕਰਾ ਲਿਖਣ ਵਾਲਾ ਲਿਖਾਰੀ (ਪੰਜਾਬੀ ਦੁਨੀਆ)

**ਤਜਣਾ,** [ਹਿੰ. तजना<ਸੰ. त्यजन√त्यज्=ਛੱਡਣਾ] ਕ੍ਰਿ. ਸਕ. ਤਿਆਗਣਾ, ਛੱਡਣਾ :

"ਮੈਂ ਬਲਖ਼ ਬੁਖ਼ਾਰਾ ਤਜਿਆ ਆ ਗੁਜਰਾਤ ਮਲੀ"
(ਕਾਦਰਯਾਰ, ਸੋਹਣੀ ਮਹੀਂਵਾਲ)

**ਤਜਨੀਸ**, [ਅਰ. ਤਜਨੀਸ, تجنیس <ਜਿਨਸ جنس ਯੂਨਾ. Genesis] ਇ. ੧. ਹਮਜਿਨਸ ਹੋਣ ਦਾ ਭਾਵ; ਸਮਾਨਤਾ; ੨. ਕਵਿਤਾ ਵਿਚ ਅਜਿਹੇ ਸ਼ਬਦਾਂ ਦੀ ਵਰਤੋਂ ਕਰਨਾ ਜੋ ਸ਼ਕਲ ਸੂਰਤ ਵਿਚ ਲਗ ਭਗ ਇਕੋ ਜਿਹੇ ਹੋਣ, ਅਨੁਪ੍ਰਾਸ
(ਪੰਜਾਬੀ ਤੇ ਉਹਦਾ ਲਿਟਰੇਚਰ–ਬਨਾਰਸੀ ਦਾਸ)

**ਤਜੱਮਲ**, ਪੁ. ਵੇਖੋ ਤੱਜਮੁਲ : "ਏਡ ਤੱਜਮਲ ਦੇਖ ਸ਼ਾਹਜ਼ਾਦੇ ਬਹੁਤ ਲੱਗੀ ਹੈਰਾਨੀ"
(ਸੈਫ਼.)

**ਤਜੱਮੁਲ**, [ਅਰ. ਤੱਜਮੁਲ تجمل <ਜਮਾਲ جمال =ਖ਼ੂਬਸੂਰਤ ਹੋਣਾ] ਪੁ. ਠਾਠ ਬਾਠ; ਸ਼ਾਨ ਸ਼ੌਕਤ, ੨. ਹੁਸਨ, ਖ਼ੂਬਸੂਰਤੀ :

"ਵੇਖ ਤੱਜਮੁਲ ਯੂਸਫ਼ ਸੰਦਾ"
ਸੁਕੁਚ ਗਏ ਕਨਆਨੀ"
(ਯੂਸਫ਼ ਜ਼ੁਲੈਖਾਂ)

**ਤਜਰ**, (ਮੁਲ.) [ਫ਼ਾ. ਤਜਰ تجر =ਉਹ ਮਕਾਨ ਜਿਸ ਵਿਚ ਸਰਦੀਆਂ ਦੇ ਦਿਨ ਲੰਘਾਏ ਜਾਣ] ਇ. ਕਬਰ ਉਤੇ ਬਣਿਆ ਕੱਚਾ ਗੁੰਬਦ (ਮ. ਸਿੰ.)

**ਤਜਰਬਾ**, [ਅਰ. ਤਜਰਿਬ : √ਜਰਬ جرب =ਕੋਸ਼ਸ਼ ਕਰਨਾ] ਪੁ. ਅਜ਼ਮਾਇਸ਼, ਪਰਤਾਵਾ ਪ੍ਰਯੋਗ

–ਤਜਰਬਾਕਾਰ, ਪੁ. ਹੰਢਿਆ ਮੰਜਿਆ, ਸਿਆਣਾ, ਅਨੁਭਵੀ

–ਤਜਰਬਾਗਾਹ, ਪੁ. ਤਜਰਬੇ ਕਰਨ ਦੀ ਥਾਂ, ਲਿਬਾਰਿਟਰੀ

-ਤਜਰਬੇਕਾਰ, ਪੁ. ਵੇਖੋ ਤਜਰਬਾਕਾਰ
-ਤਜਰਬਾਕਾਰੀ, ਇ. ਤਜਰਬਾਕਾਰ ਜਾਂ ਹੰਢਿਆ ਮੰਜਿਆ ਹੋਣ ਦਾ ਭਾਵ
-ਤਜਰਬੇਕਾਰੀ, ਇ. ਵੇਖੋ ਤਜਰਬਾਕਾਰੀ

**ਤਜ਼ਰੋ**, [ਫ਼ਾ. ਤਜ਼ਰਵ, تذرو ] ਪੁ. ਜੰਗਲੀ ਮੁਰਗ਼ਾ
"ਆਹਲਣਿਆਂ ਵਿਚ ਬਿਸਤਰ ਕੀਤੇ,
ਬਾ ਆਸਾਮ ਤਜ਼ਰੋਆਂ" (ਸੈਫ਼.)



ਤਜ਼ਰੋ

**ਤਜ਼ਲਜ਼ਲ**, [ਅਰ. ਤਜ਼ਲਜ਼ੁਲ تزلزل ∠ਜ਼ਲਜ਼ਲਾ زلزلہ =ਭੁਚਾਲ] ਪੁ. ਭੁਚਾਲ
"ਅਸਮਾਨਾਂ ਵਿਚ ਪਏ ਤਜ਼ਲਜ਼ਲ
ਤਕ ਕੇ ਜ਼ੋਰ ਸ਼ਹਾਨਾ" (ਸੈਫ਼)

**ਤਜਲਾ**, ਇ. ਵੇਖੋ ਤਜੱਲੀ :
"ਨਹੀਂ ਮਜਾਲ ਅਸਾੜੀ ਅਗੇ
ਚਮਕਣ ਨੂਰ ਤਜੱਲੇ" (ਸੈਫ਼)

**ਤਜੱਲੀ**, [ਅਰ. ਤਜੱਲੀ تجلّی ∠ਜਲਵਾ جلوہ =ਝਲਕ] ਇ. ੧. ਰੋਸ਼ਨੀ, ਚਮਕ, ਪ੍ਰਕਾਸ਼;
੨. ਰੱਬੀ ਨੂਰ, ਰੋਸ਼ਨੀ, ਜੋਤ, ਪ੍ਰਕਾਸ਼:
"ਹਿਕਨਾਂ ਹੁਸਨ ਤਜੱਲੀਆਂ
ਦੋਹੀਂ ਜਹਾਨੀ ਧੁੰਮਾ ਪਈਆਂ"
(ਗੁਲ. ਯੂਸ.)

**ਤਜਵੀਜ਼**, [ਅਰ. ਤਜਵੀਜ਼ تجویز √ਜੌਜ਼ جوز =ਲੰਘਣਾ] ਇ. ਵਿਉਂਤ, ਢੰਗ, ਮਨਸੂਬਾ, ਸੁਝਾਉ, ਰਾਏ
-ਤਜਵੀਜ਼ਣਾ, ਕ੍ਰਿ. ਸਕ. ਤਜਵੀਜ਼ ਕਰਨਾ
-ਤਜਵੀਜ਼ੀ, (ਲਹਿੰ) ਪੁ. ਤਜਵੀਜ਼ ਕਰਨ ਵਾਲਾ (ਜਟਕੀ)

**ਤਜਾਉਣਾ**, [ਤਜਣਾ] ਕ੍ਰਿ. ਸਕ. ਛੁਡਾਉਣਾ

**ਤਜ਼ਾਦ**, ਅਰ. ਤਜ਼ਾਦ تضاد √ਜ਼ਿਦ ضد ] ਪੁ. ਵਿਰੋਧ

**ਤਜ਼ਾਬ**, ਪ. ਵੇਖੋ ਤੇਜ਼ਾਬ

**ਤਜ਼ਾਬੀ**, ਵਿ. ਤੇਜ਼ਾਬੀ

**ਤਜਾਰ, (ਮੁਲ.)**
**ਤਜਾਰੇ, (ਮੁਲ.)** ] ਇ. ਇਕ ਵਾਰ ਕੱਟੇ ਜਾਣ ਮਗਰੋਂ ਦੂਜੀ ਵਾਰ ਉੱਗੀ ਫ਼ਸਲ (ਮ.ਸਿੰ.)
-ਘਾ ਤਜਾਰ ਦਾ ਢੇਰ ਤੇ ਅੰਨ ਥੋਲਾ, (ਮੁਲ.) ਅਖੌ. ਦੂਜੀ ਵਾਰ ਉੱਗੀ ਫ਼ਸਲ ਵਿਚ ਕਖ ਬਹੁਤੇ ਹੁੰਦੇ ਹਨ ਤੇ ਅਨਾਜ ਘੱਟ (ਮ. ਸਿੰਘ)

**ਤਜਾਰ**, [ਅਰ. ਤਾਜਿਰ تاجر ∠ਤਿਜਾਰ : تجار =ਵਿਉਪਾਰ] ਪੁ. ਵਿਉਪਾਰੀ, ਸੁਦਾਗਰ

**ਤਜਾਰਤ**, ਅਰ. ਤਿਜਾਰਤ تجارت √ਤਜਰ تجر =ਵਪਾਰ ਕਰਨਾ] ਇ. ੧. ਵਪਾਰ, ਸੁਦਾਗਰੀ;
੨. ਹਿਸਾਬ ਦਾ ਇਕ ਕਾਇਦਾ
-ਤਜਾਰਤੀ, ਵਿ. ਵਿਹਾਰਕ, ਵਪਾਰਕ, ਵਿਉਪਾਰ ਸੰਬੰਧੀ
-ਤਜਾਰਤੀ ਹਵਾਵਾਂ,(ਭੂਗੋ.)ਇ. (ਬ.ਵ.) ਉਹ ਸਥਾਈ ਹਵਾਵਾਂ ਜੋ ੫° ਤੋਂ ੨੩½° ਦਰਜੇ ਤਕ ਚਲਦੀਆਂ ਹਨ । ਇਨ੍ਹਾਂ ਦਾ ਰੁਖ਼ ਉੱਤਰੀ ਅਰਧ-ਗੋਲੇ ਵਿਚ ਉੱਤਰ ਪੂਰਬੀ ਤੇ ਦਖਣੀ ਅਰਧ-ਗੋਲੇ ਵਿਹ ਦਖਣ-ਪੂਰਬੀ ਹੁੰਦਾ ਹੈ ।

**ਤਜੀਬ***, ਇ. ਵੇਖੋ ਤਹਿਜ਼ੀਬ

**ਤਜੀਮ**, ਇ. ਵੇਖੋ ਤਾਜ਼ੀਮ

**ਤਜ਼ੀਰ**, ਇ. ਵੇਖੋ ਤਾਜ਼ੀਰ (ਕਾ.)
-ਟਜ਼ੀਰੀ-ਚੌਕੀ, ਇ. ਵੇਖੋ ਤਾਜ਼ੀਰੀ-ਚੌਕੀ
-ਤਜ਼ੀਰੀ-ਪੁਲਸ, ਇ. ਵੇਖੋ ਤਾਜ਼ੀਰੀ ਪੁਲਸ

**ਤਜੀਵਣ**, [ਤਜਣਾ] ਵਿ. ਤਜਣ ਯੋਗ, ਤਿਆਗਣ ਯੋਗ:
"ਰਮਈਆ ਜਾਪਹੁ ਪ੍ਰਾਣੀ
ਅੰਨ ਤਜੀਵਣ ਬਾਣੀ" (ਸ੍ਰੀ ਕਬੀਰ)

**ਤਜੌਣਾ**, (ਤਜਣਾ) ਕ੍ਰਿ. ਪ੍ਰੇ. ਛੁਡਾਉਣਾ (ਪੁਆ. ਕੋ.)

**ਤਜੌਰੀ**, [ਹਿੰ. तिजोरी] ਇ. ਸੰਦੂਕ, ਪੈਸੇ ਰਖਣ ਵਾਲੀ ਸੰਦੂਕੜੀ, ਪੇਟੀ, ਸੇਫ਼ :
"ਲਿਪੀ ਦੀ ਤਜੌਰੀ ਵਿਚ ਹੀ ਸੰਭਾਲ ਹੋਈ"
(ਗੁਰਮੁਖੀ ਲਿੱਪੀ, ਪਦਮ)

**ਤਝੌਣਾ**, ਕ੍ਰਿ. ਸਕ. ਵੇਖੋ ਤਜੌਣਾ

**ਤੰਝਣ**, ਪੁ. ਵੇਖੋ ਤ੍ਰਿੰਜਣ

**ਤਟ**, [ਸੰ. तट] ਪੁ. ਕਿਨਾਰਾ, ਕੰਢਾ, ਸਾਹਿਲ
-ਤਟਸਥ, ਵਿ. ਕਿਨਾਰੇ ਰਹਿਣ ਵਾਲਾ, ਪਾਸੇ ਰਹਿਣ ਵਾਲਾ, ਉਦਾਸੀਨ, ਨਿਰਪੱਖ :
"ਮਾਇਆ ਦੇ ਪਾਰ ਹੋਏ ਵੇਦਾਂਤੀ ਦਾ ਆਤਮ ਬ੍ਰਹਮ ਉਹਨੂੰ ਤਟਸਥ ਦਿਸਦਾ ਹੈ, ਸਾਖੀ ਰੂਪ, ਨਿਰਾਦ੍ਰਿਸਟਾ"
(ਗੁਰਮਤਿ ਨਿਰਣਯ, ਭਾਈ ਜੋਧ ਸਿੰਘ)

**ਤਟੰਕ**, ਪੁ. ਵੇਖੋ ਤਾਟੰਕ (ਗਣ ਪ੍ਰਸਤਾਰ ਚੰਦ੍ਰਿਕਾ)

**ਤਟ ਫਟ**, ਕ੍ਰਿ. ਵਿ. ਝਟ ਪਟ

**ਤਟਾ**, [ਸੰ. तटाक] ਪੁ. ਤਲਾਉ, ਤਾਲ :
"ਜੇ ਉਹ ਕੂਪ ਤਟਾ ਦੇਵਾਵੈ" (ਗੌਂਡ ਰਵਿਦਾਸ)

**ਤਡ**, (ਸਿੰਧੀ) ਇ. ੧. ਵਿਰੋਧ, ਵਿਰੋਧਤਾ (ਜਟਕੀ); ੨. ਸਹਾਰਾ, ਓਟ (ਕਾ.)

–ਤਡ ਕਰਣ, ਕ੍ਰਿ. ਸਮਾ. ਵਿਰੋਧਤਾ ਕਰਨਾ (ਜਟਕੀ)

–ਤਡ ਲੱਗਣ, (ਲਹਿੰ.) ਕ੍ਰਿ. ਸਮਾ. ਹੋੜੇ ਨਾਲ ਚੁੱਕਿਆ ਜਾਣਾ

**ਤਡਣ**, (ਲਹਿੰ.) [ਤਦਣ] ਕ੍ਰਿ. ਵਿ. ਉਦੋਂ, ਤਦੋਂ (ਜਟਕੀ)

–ਤਡ ਲਾਵਣ, (ਲਹਿੰ.) ਕ੍ਰਿ. ਸਮਾ. ੧. ਹੋੜਾ ਲਾਉਣ ਲਈ ਬਾਰੀ ਦੀ ਵਰਤੋਂ ਕਰਨਾ; ੨. ਹੋੜਾ ਦੇਣਾ

**ਤਡਣਾ**, [ਪ੍ਰਾ. तड; ਸੰ. √तन्=ਫੈਲਾਉਣਾ+ਣਾ] ਕ੍ਰਿ. ਸਕ. ੧. ਫੈਲਾਉਣਾ; ੨. ਪਸਾਰਨਾ, ਅੱਡਣਾ :
"ਹਥੁ ਤਡਹਿ ਘਰਿ ਘਰਿ ਮੰਗਾਇ"
(ਵਾਰ. ਗੌ. ੧ ਮ. ੪)

**ਤੱਡਾ**, (ਲਹਿੰ.) [ਸਿੰ. تڏو =ਚਟਾਈ] ਪੁ. ਖਜੂਰ ਦੀ ਚਟਾਈ, ਫੂਹੜੀ

–ਤੱਡੀ, ਇ. ਖਜੂਰ ਦੇ ਪਤਰਾਂ ਦੀ ਫੂਹੜੀ

**ਤਡਾਂ**, (ਲਹਿੰ.) [ਤਡ (ਣ)+ਆਂ] ਕ੍ਰਿ. ਵਿ. ਤਦੋਂ, ਉਦੋਂ (ਜਟਕੀ)

**ਤਦਾਂ**, ਕ੍ਰਿ. ਵਿ. ਵੇਖੋ ਤਡਾਂ (ਜਟਕੀ)

**ਤਣ**[1], ਪੁ. ਵੇਖੋ ਤਾਣ[1] (ਲੁ. ਕੋ.); ਕ੍ਰਿ. ਵਿ. ਠੀਕ ਠੀਕ (ਬਿ.)

**ਤਣ**[2], [ਸੰ. तनु] ਪੁ. ਸਰੀਰ, ਦੇਹ (ਬਿ.)

–ਤਣ ਮਖਣ ਲੱਗਣਾ, ਮੁਹਾ. (ਕਿਸੇ ਖ਼ੁਰਾਕ ਦਾ) ਪਚ ਕੇ ਤਾਕਤ ਦੇਣਾ, ਸਰੀਰ ਵਿਚ ਰੱਚ ਜਾਣਾ (ਬਿ.)

**ਤਣਕ**, ਇ. ਕੁਰਖ਼ਤ ਆਵਾਜ਼, ਹਿਣਹਿਣਾਟ

**ਤਣਣ**, ਕ੍ਰਿ. ਸਕ. ਤਣਨਾ

**ਤਣਨਾ**, [ਟ. ਕ. ਹਿੰਦੀ ਤਨਨਾ, ਪ੍ਰਾ. ਤਨ=ਵਿਸਤਾਰ ਕਰਨਾ, ਸੰ. √तन्=ਫੈਲਾਉਣਾ] ਕ੍ਰਿ. ਸਕ. ੧. ਕਸਣਾ; ੨. ਫੈਲਾਉਣਾ; ਕ੍ਰਿ. ਅਕ. ੩. ਆਕੜਨਾ

–ਤਣਕੇ ਖਾਣਾ ਜਾਂ ਜਾਣਾ, ਮੁਹਾ. ਜ਼ੋਰ ਨਾਲ ਰਾਹ ਕੱਢਣਾ (ਬਿ.)

–ਤਣ ਜਾਣਾ, ਮੁਹਾ. ੧. ਦਲੇਰੀ ਨਾਲ ਕਿਸੇ ਕੰਮ ਤੇ ਡਟ ਜਾਣਾ; ੨. ਕਿਸੇ ਦੇ ਖਿਲਾਫ਼ ਹੋ ਜਾਣਾ :
"ਉੱਠ, ਹਿੰਮਤ ਕਰ ਤੇ ਤਣ ਜਾ ਫਿਰ"
(ਕੇਸਰ ਕਿਆਰੀ)

–ਤਣ ਜਾਣੀ, ਮੁਹਾ. ਖਿੱਚੋਤਾਣ ਵੱਧ ਜਾਣੀ, ਵੈਰੀ ਬਣ ਜਾਣਾ

–ਤਣੋ ਤਣੀ ਜਾਣਾ, ਮੁਹਾ. ਜੋਰ ਨਾਲ ਰਾਹ ਕਢਣਾ (ਲੁ. ਕੋ.)

–ਤਾਣਾ ਤਣਨਾ, ਕ੍ਰਿ. ਸਮਾ. ਕਪੜਾ ਉਣਨ ਲਈ ਤਾਣਾ ਤਿਆਰ ਕਰਨ

**ਤਣਾਂ**, [ਅਰ. ਤੰਨਾਬ طناب =ਤੰਬੂ ਦੀ ਰੱਸੀ] ਪੁ. ਕੱਪੜੇ ਟੰਗਣ ਵਾਲੀ ਰੱਸੀ, ਤਣੀ (ਜਟਕੀ)

**ਤਣਾ**, [ਟ. ਕ. ਹਿੰ. तना ਫ਼ਾ. ਤਨ: تنہ ਸੰ. तनु =ਸਰੀਰ+ਆ] ਪੁ. ੧. ਰੁੱਖ ਦਾ ਜੜ੍ਹਾਂ ਤੋਂ ਉਤੇ ਤੇ ਟਾਹਣੀਆਂ ਤੋਂ ਥੱਲੇ ਦਾ ਹਿੱਸਾ; ੨. ਵੱਖੀ

–ਤਣਾ ਚੜ੍ਹ ਜਾਣਾ,
–ਤਣੇ ਚੜ੍ਹ ਜਾਣੇ, ] ਮੁਹਾ. ਬਹੁਤਾ ਦੌੜਨ ਜਾਂ ਖੰਘ ਆਦਿ ਕਰਕੇ ਵੱਖੀ ਵਿਚ ਪੀੜ ਹੋਣਾ

**ਤਣਾ**[2], ਪੁ. ਖਿੱਚ, ਅਕੜਾ, ਕੱਸ

**ਤਣਾਉ**, [ਤਣਨਾ] ਪੁ. ੧. ਖਿਚਾਉ, ਖਿੱਚ, ਕਸਾਉ, ਫੈਲਾਉ; ੨. ਖਲੇਰ

**ਤਣਾਉਂ**,
**ਤਣਾਉਂ**, ] [ਅਰ. ਤਨਾਬ طناب =ਤੰਬੂ ਦੀ ਰੱਸੀ] ਪੁ. ੧. ਤੰਬੂ ਦਾ ਰੱਸਾ; ੨. ਪਤੰਗ ਦੀ ਡੋਰ

–ਤਣਾਂਵਾਂ ਢਿੱਲੀਆਂ ਪੈ ਜਾਣਾ, ਮੁਹਾ. ਹੌਸਲਾ ਢਹਿ ਜਾਣਾ

**ਤਣਾਉਟ**, [ਤਣਨਾ] ਇ. ਤਣਾ

**ਤਣਾਉਣਾ**, [ਤਣਨਾ] ਕ੍ਰਿ. ਸਕ. ਤਣਨ ਦਾ ਕੰਮ ਕਰਾਉਣਾ

**ਤਣਾਈ**, [ਤਣਨਾ] ਇ. ਤਣਨ ਦਾ ਭਾਵ, ਤਣਨ ਦੀ ਕਿਰਿਆ ਜਾਂ ਮਜੂਰੀ (ਲੁ. ਕੋ.)

**ਤਣਾਤਣੀ**, [ਤਣ (ਨਾ)+ਆ+ਤਣ (ਨਾ)+ਈ] ਇ. ਖਿੱਚੋਤਾਣ, ਕਸ਼ਮਕਸ਼, ਤਣਾਉ

**ਤਣਾਮ**, ਇ. ਵੇਖੋ ਤਣਾਵ

**ਤਣਾਵ**, (ਅਰ. ਤੁੰਨਾਬ طناب ਤੰਬੂ ਦੀ ਰੱਸੀ] ਇ. ਤੰਬੂ ਦੀ ਰੱਸੀ, ਪਤੰਗ ਦੀ ਤਣਾਂ ਕਸੀਆਂ ਜਾਣ ਵਾਲੀਆਂ ਧਾਗੇ ਦੀਆਂ ਤਣੀਆਂ, ਤਣਾਵਾਂ

–ਤਣਾਵਾਂ ਕਸਣਾ, ਮੁਹਾ. ਸ਼ਿਕੰਜੇ ਖਿੱਚਣਾ, ਤਾੜਨਾ

**ਤਣੀ**[1], [ਤਣ[1]+ਈ] ਇ. ਤਾਕਤ, ਤਾਣ
"ਤੁਸੀਂ ਆਸਰਾ ਸਦਾ ਨਿਆਸਰੇ ਦਾ,
ਤੇ ਨਿਤਾਣਿਆਂ ਦੇ ਸਦਾ ਤਣੀ ਰੰਜਨ"
(ਰੂਪ ਰਾਣੀ ਸ਼ਕੁੰਤਲਾ ਵਿ. ਸਿੰਘ. ਤੀਰ)

**ਤਣੀ**[2], [ਸੰ. तनिक्का=ਡੋਰੀ] ਇ. ਜਾਂਘੀਏ, ਅੰਗਰਖੇ ਜਾਂ ਦੇਲੀ ਆਦਿ ਨੂੰ ਕੱਸਣ ਲਈ ਲਾਈ ਲੀਰ ਦੀ ਲੰਮੀ ਬੱਤੀ, ਡੋਰੀ ਜਾਂ ਵੱਟੇ ਹੋਏ ਧਾਗੇ ਦਾ ਬੰਦ

–ਤਣੀ ਚੜ੍ਹਨਾ, ਮੁਹਾ. ਵਿਆਹ ਦਾ ਅਰੰਭ ਹੋਣਾ (ਪੁਆ. ਕੋ.)

–ਤਣੀ ਛੋਹਣਾ, ਮੁਹਾ.
ਵਿਆਹ ਸਮੇਂ ਦੀ ਇਕ ਹਿੰਦੂ ਰਸਮ ਜਿਸ ਵਿਚ ਲਾੜੀ ਦੇ ਘਰ ਅੱਗੇ ਮੰਗਲ ਡੋਰੀ ਨੂੰ ਦੂਲ੍ਹਾ ਛੁੰਹਦਾ ਹੈ, (ਕਾ.)

–ਤਣੀ ਟੁੱਟਣਾ, ਮੁਹਾ.
ਅਨੰਦ ਜਾਂ ਕਰੋਧ ਨਾਲ ਸਰੀਰ ਦਾ ਅਜਿਹਾ ਫੁੱਲਣਾ ਕਿ ਜਾਮੇ ਦੀਆਂ ਤਣੀਆਂ ਟੁੱਟ ਜਾਣ (ਕਾ.)

–ਤਣੀ ਤੋੜਨਾ, ਮੁਹਾ.
ਅਨੰਦ ਜਾਂ ਕਰੋਧ ਨਾਲ ਸਰੀਰ ਦਾ ਅਜਿਹਾ ਫੁਲਾਉਣਾ ਕਿ ਜਾਮੇ ਦੀਆਂ ਤਣੀਆਂ ਟੁੱਟ ਜਾਣ (ਕਾ.)

–ਤਣੀ ਬੰਨ੍ਹਣਾ, ਮੁਹਾ.
ਵਿਆਹ ਦਾ ਅਰੰਭ ਕਰਨਾ (ਪੁਆ. ਕੋ.)

**ਤਣੀਆ**, [ਤਣੀ[1]+ਆ] ਪੁ. ੧. ਤਣੀਦਾਰ ਛੋਟਾ ਲੰਗੋਟਾ, ੨. ਚੋਲੀ, ੩. ਲੰਗੋਟੀ (ਕਾ.)

**ਤਣੀਣ**, [ਤਣਨਾ] ਇ. ਅੰਗੜਾਈ

–ਤਣੀਣ ਵੱਟਣਾ, ਮੁਹਾ. ਦੰਦਾਂ ਹੇਠ ਜੀਭ ਲੈਣਾ, ਸੀ ਵਟਣਾ

**ਤਣੀਨ**, ਇ. ਵੇਖੋ ਤਣੀਣ

**ਤਣੁ**[1], [ਤਣ[1]] ਪੁ. ਸਰੀਰ, ਤਾਕਤ, ਜ਼ੋਰ, ਬਲ (ਬਿ.)

**ਤਣੁ**[2], ਪੁ. ਵੇਖੋ ਤਾਣ (ਲੁ. ਕੋ.)

**ਤਣੁਕਾ**, ਪੁ. ਵੇਖੋ ਤੁਣਕਾ[2]

**ਤਣੋਕਾ**, **ਤਣੌਕਾ**, (ਪੋਠੋ.) ਪੁ. ਵੇਖੋ ਤੁਣਕਾ[2]

**ਤੱਤ**[1], [ਪ੍ਰਾ. ਤਤ; ਸੰ. ਤਪ੍ਤ√ਤਪ੍=ਤਪਣਾ] ਇ. ਪੁ.
੧. ਤੱਤਾ ਹੋਣ ਦਾ ਭਾਵ ਜਾਂ ਗੁਣ, ਤੱਤਾਪਣ :
"ਸਾੜੇ ਸੂਤਾ ਦਾ ਤੱਤ ਠੰਢ" (ਖੁਲ੍ਹੇ ਲੇਖ);
੨. ਗੁੱਸਾ, ਕ੍ਰੋਧ

- ਤੱਤ ਆਉਣਾ, ਮੁਹਾ. ਗੁੱਸਾ ਚੜ੍ਹਨਾ

–ਤੱਤ ਚੜ੍ਹਨਾ, ਮੁਹਾ. ਗੁੱਸਾ ਆਉਣਾ

–ਤੱਤ ਪੜ੍ਹ[3], ਕ੍ਰਿ. ਵਿ. ਫ਼ੌਰਨ, ਝਟ ਪੱਟ

–ਤੱਤ ਫੱਟ, ਫ਼ੌਰਨ, ਝਟ ਪੱਟ

–ਤੱਤ ਭੜੱਤ, –ਤੱਤ ਭੜੱਥ, } ਇ. ਹਫੜਾ ਦਫੜੀ, ਕਾਹਲ

–ਤੱਤ ਭੜੱਥਾ, ਪੁ. ੧. ਕਾਹਲਾ ਆਦਮੀ
੨. ਭੈੜਾ ਆਦਮੀ

–ਤੱਤ ਭੜੱਥੀ, ਇ. ਕਾਹਲੀ ਇਸਤਰੀ

–ਤੱਤ ਭਲੱਥਾ, –ਤੱਤ ਭੁਲੱਥਾ, } ਪੁ. ਵੇਖੋ ਤੱਤ ਭੜੱਥਾ

–ਤੱਤ ਮਰਨਾ, ਮੁਹਾ. ਗੁੱਸਾ ਦੂਰ ਹੋਣਾ, ਗੁੱਸਾ ਲਹਿ ਜਾਣਾ

–ਤੱਤ ਮਾਰਨਾ, ਮੁਹਾ. ਗੁੱਸਾ ਪੀਣਾ (ਪੁਆ. ਕੋ.)

**ਤੱਤ**[2], [ਸੰ. ਤੰਤ੍ਰ] ਪੁ. ਤੰਦ ਵਾਲੇ ਸਾਜ਼ ਦੀ ਧੁਨੀ
(ਗੁਰਮਤਿ ਨਿਰਣਯ ਭਾਈ ਜੋਧ ਸਿੰਘ)

**ਤੱਤ**[3], [ਸੰ. ਤਤ੍ਵ] ਪੁ. ੧. ਕਿਸੇ ਪਦਾਰਥ ਦਾ ਮੂਲ ਅੰਸ਼ ਜਿਸਦਾ ਰਸਾਇਣਕ ਵਿਸ਼ਲੇਸ਼ਣ ਨਹੀਂ ਹੋ ਸਕਦਾ, ਉਨਸਰ; ੨. ਪੰਜ ਤੱਤਾਂ ਅਥਵਾ ਅੱਗ, ਮਿੱਟੀ, ਪਾਣੀ, ਹਵਾ ਤੇ ਅਕਾਸ਼ ਵਿਚੋਂ ਕੋਈ ਇਕ;
੩. ਨਿਚੋੜ, ਸਾਰ, ਜੌਹਰ, ਸਤ;
੪. ਰੱਬੀ ਗਿਆਨ (ਬਿ.)
੫. ਅਸਲ (ਬਿ.)
੬. ਪਦਾਰਥ (ਬਿ.)
੭. ਕਰਤਾਰ, ਪਾਰ ਬ੍ਰਹਮ :
"ਗੁਰਮੁਖਿ ਤਤੁ ਵੀਚਾਰੁ" (ਆ. ਮ. ੧.)
੮. ਮੱਖਣ : "ਸਹਿਜ ਬਿਲੋਵਹੁ ਜੈਸੇ ਤਤੁ ਨਾ ਜਾਈ"
(ਆਸਾ-ਕਬੀਰ)

–ਤਤ ਆਦ, ਵਿ. / ਕ੍ਰਿ. ਵਿ. } ਤਤ ਆਦਿ (ਲੁ. ਕੋ.)

–ਤਤ ਆਦਿ, } ਵਿ. ਮੁੱਢ ਦਾ / ਕ੍ਰਿ. ਵਿ. ਮੁੱਢੋਂ ਹੀ (ਬਿ.)

–ਤਤ ਸਮਦਰਸੀ, ਪੁ. ਤਤਦਰਸ਼ੀ :
"ਤੱਤ ਸਮਦਰਸੀ ਸੰਤਹੁ ਕੋਈ ਕੋਈ ਮੰਗਹੀ"
(ਸੀ ਰਾਗ ਮ. ੫.)

–ਤੱਤ ਸਮਾਧ, ਇ. (ਕ) ਗੁਰਮਤ ਅਨੁਸਾਰ ਨਾਮ ਅਭਿਆਸ ਦੁਆਰਾ ਵਾਹਿਗੁਰੂ ਵਿਚ ਲਿਵ ਦਾ ਲੱਗਣਾ, ਸਹਿਜ ਸਮਾਧ (ਕਾ.)

–ਤੱਤ ਕੱਢਣਾ, ਕ੍ਰਿ. ਸਮਾ. ਸਾਰ ਕੱਢਣਾ, ਨਿਚੋੜ ਕੱਢਣਾ, ਸੰਖੇਪ ਕਰਨਾ

**ਤੱਤ**[4], [ਸੰ. ਤਥ੍ਯ] ਵਿ. ਸੱਚਾ, ਠੀਕ (ਲੁ. ਕੋ.)

–ਤੱਤ ਖ਼ਾਲਸਾ, ਪੁ. ਸੰਮਤ ੧੭੭੧ ਵਿਚ ਬੰਦਾ ਬਹਾਦਰ ਦੇ ਸਮੇਂ ਹੋਏ ਸਿਖਾਂ ਦੇ ਦੋ ਧੜਿਆਂ ਵਿਚੋਂ ਇਕ ਧੜੇ ਦਾ ਨਾਉਂ ਜੋ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਅਸੂਲਾਂ ਦਾ ਪੂਰਾ ਪਬੰਦ ਮੰਨਦਾ ਸੀ

–ਤੱਤ ਗਿਆਨ, ਪੁ. ੧. ਅਸਲੀਅਤ ਦਾ ਗਿਆਨ, ਸਾਰ-ਗਿਆਨ; ੨, ਆਤਮ ਗਿਆਨ, ਬ੍ਰਹਮ ਗਿਆਨ

–ਤੱਤ ਗਿਆਨੀ, ਵਿ. ਉਹ ਪੁਰਸ਼ ਜਿਸਨੇ ਸ੍ਰਿਸ਼ਟੀ ਦਾ ਮੂਲ ਜਾਣ ਲਿਆ ਹੈ

–ਤੱਤ ਛਾਣਨਾ, ਮੁਹਾ. ਅਸਲੀਅਤ ਲੱਭਣਾ :
"ਗਾਧ-ਰਾਜ ਦੀ ਪੋਤਰੀ ਹੈ ਸੋਹਣੀ
ਤੱਤ ਮੈਂ ਲੀਤਾ ਛਾਣ ਮਿਤਰਾ ! ਓ"
(ਰੂਪ ਰਾਣੀ ਸ਼ਕੁੰਤਲਾ, ਵਿਧਾਤਾ ਸਿੰਘ ਤੀਰ)

–ਤੱਤ ਜੋਗ, ਪੁ. ਸਹਿਜ ਯੋਗ, ਨਾਮ ਅਭਿਆਸ ਦੁਆਰਾ ਰੱਬ ਨਾਲ ਲਿਵ ਲਾਉਣ ਦਾ ਯੋਗ :
"ਐਸੇ ਜਨ ਵਿਰਲੇ ਹੈ ਸੇਵਕ ਜੋ ਤਤ ਜੋਗ ਕਉ ਬੇਤੈ"
(ਕਾਨੜਾ ਮ. ੫.)

–ਤੱਤ ਦਰਸ਼ੀ, ਪੁ. ਗਿਆਨੀ, ਬਿਬੇਕੀ, ਜਿਸਨੇ ਸ੍ਰਿਸ਼ਟੀ ਦਾ ਮੂਲ ਜਾਣ ਲਿਆ ਹੋਵੇ (ਬਿ.)

–ਤੱਤ ਵਰੋਲਣਾ, ਮੁਹਾ. ਸਹੀ ਗਲ ਦਾ ਪਤਾ ਲਾਉਣਾ

**ਤਤਸਮ,** ਸੰ. [तत्सम] ਵਿ. ਪੁ. ਉਹ ਸ਼ਬਦ ਜੋ ਕਿਸੇ ਦੂਜੀ ਬੋਲੀ ਵਿਚ ਆਪਣੇ ਮੂਲ ਰੂਪ ਵਿਚ ਬੋਲਿਆ ਜਾਂ ਲਿਖਿਆ ਜਾਂਦਾ ਹੈ

–ਤਤਸਮਤਾ, ਇ. ਤਤਸਮ ਹੋਣ ਦਾ ਭਾਵ
(ਪੰਜਾ. ਬੋਲੀ. ਇਤ. ਭਾ. ਵਿ.)

**ਤਤਹੜਾ,** **ਤਤਹਿੜਾ,** } [ਹਿੰ. ततहड़ा=तत=ਤੱਤਾ +हड़ा =ਭਾਂਡਾ] ਪੁ. ਪਾਣੀ ਉਬਾਲਣ ਵਾਲਾ ਮਿੱਟੀ ਦਾ ਭਾਂਡਾ (ਬਿ.)

**ਤਤਹੀਰ,** [ਅਰ. تطہیر ] ਇ. ਪਵਿੱਤਰਤਾ, ਸ਼ੁੱਧਤਾ
(ਹੀਰ ਕਾਦਰੀ)

**ਤਤਕਰਾ,** [ਫ਼ਾ.ਤਜ਼ਕਿਰਾ تذکرہ ਅਰ. ਤਜ਼ਕਤ تذکرۃ √ਜ਼ਿਕਰ ذکر =ਯਾਦ ਕਰਨਾ, ਸੰ. तत्व+कृ+आ=ਤਤ+ਕਰ+ਆ] ਪੁ. ਸੂਚੀ ਪੱਤਰ, ਇੰਡੈਕਸ, ਫ਼ਰਿਸਤ

**ਤਤਕਾਲ,** [ਸੰ. तत्काल] ਕ੍ਰਿ. ਵਿ. ਉਸੇ ਵੇਲੇ, ਝੱਟ-ਪੱਟ, ਤੁਰੰਤ, ਫ਼ੌਰਨ, ਕਦੇ, ਜੇ ਕਦੇ, ਕਦੰਤ (ਲੁ.ਕੋ.)

–ਤਤਕਾਲੀਨ ਵਿ. ਉਸ ਸਮੇਂ ਨਾਲ ਸਬੰਧਤ

**ਤਤਕਾਲਾ,** [ਤਤਕਾਲ+ਆ] ਕ੍ਰਿ. ਵਿ. ਤੁਰਤ, ਜਲਦੀ :
"ਦੌਲਤ ਰਾਮ ਭਗਤ ਕੇ ਕਾਰਨ
ਪ੍ਰਗਟ ਭਏ ਤਤਕਾਲਾ"
(ਰੂਪ ਬਸੰਤ)

**ਤਤਖਣ,** **ਤਤਖਿਨ,** } [ਸੰ. तत्क्षण] ਕ੍ਰਿ. ਵਿ. ਉਸੇ ਵੇਲੇ, ਉਸ ਹੀ ਸਮੇਂ, ਫ਼ੌਰਨ, ਤੁਰੰਤ :
"ਮੰਤ ਉਧਾਟਉ ਤਤਖਿਣ ਤਾਲਿ"
[ਗੌਡ. ਮ. ੫]

**ਤਤਗਿਆਨੀ,** [ਤਤ³+ਗਿਆਨੀ] ਵਿ. ਉਹ (ਪੁਰਸ਼) ਜਿਸ ਨੇ ਸ੍ਰਿਸ਼ਟੀ ਦਾ ਮੂਲ ਜਾਣ ਲਿਆ ਹੈ

**ਤਤਛਣ,** **ਤਤਛਿਣ,** } ਕ੍ਰਿ. ਵਿ. ਵੇਖੋ ਤਤਖਿਣ

**ਤਤਛਨ,** **ਤਤਛਿਨ,** ] ਕ੍ਰਿ. ਵਿ. ਵੇਖੋ ਤਤਛਣ ਤਤਛਿਣ

**ਤਤਣਾ,** [ਤੱਤ³ ਤੋਂ ਨਾਮ ਧਾਤੂ ਕ੍ਰਿਆ] ਕ੍ਰਿ.ਸਕ. ਤਤ ਕੱਢਣਾ ਵਿਚਾਰਨਾ, ਪਰਖਣਾ (ਪੁਆ.ਕੋ.)

**ਤਤ ਤਤ,** ਪੁ. ਤੱਤਾ ਤੱਤਾ

**ਤਤਪਰ,** [ਸੰ. तत्पर] ਕ੍ਰਿ. ਵਿ. ੧. ਤਿਆਰ-ਬਰਤਿਆਰ, ਤਿਆਰ;
ਵਿ. ੨. ਲੱਗਿਆ ਹੋਇਆ, ਜੁਟਿਆ ਹੋਇਆ (ਬਿ.)

–ਤਤਪਰਤਾ, ਇ. ਤਤਪਰ ਹੋਣ ਦੀ ਕਿਰਿਆ ਜਾਂ ਭਾਵ

**ਤਤਪਲੱਤੀ,** ਇ. ਵੇਖੋ ਤਤ ਭੜੱਥੀ,
"ਇਹ ਕੀ ਕੀਤੋਈ ਤਤਪਲੱਤੀਏ,
ਨਾਮ ਅਸਾਡੇ ਗਾਲੇ" (ਸੈਫ਼.)

**ਤਤਫਟ,** [ਤਤ<ਤੱਤਾ+ਫਟ ਵਿਕਸਤ ਅਰਥ ਹੈ] ਕ੍ਰਿ.ਵਿ. ਫ਼ੌਰਨ, ਫ਼ਟਾਫ਼ਟ, ਝਟਪਟ

**ਤਤਬੀਰ,** ਇ. ਵੇਖੋ ਤਦਬੀਰ (ਬਿ.):
"ਰਲ ਘੁਮਿਆਰ ਪਏ ਤਤਬੀਰੀ, ਇਸ ਨੂੰ ਮਾਰ ਗਵਾਵੇ"
[ਹਾਸ਼ਮ]

**ਤਤਬੀਰਨ,** ਤਤਬੀਰ (ੀ)+ਨ) ਇ. ਜੁਗਤਣ

**ਤਤਬੀਰੀ,** [ਤਤਬੀਰ+ਈ] ਪੁ. ਜੁਗਤੀ

**ਤਤਬੇਤਾ,** (ਸੰ.) ਪੁ. ਤੱਤਵੇਤਾ

**ਤੱਤ-ਭਲੱਥੀ,** ਇ. ਵੇਖੋ ਤੱਤ ਭੜੱਥੀ

**ਤੱਤ ਭੜੱਤੀ,** ਇ. ਵੇਖੋ ਤੱਤ ਭੜੱਥੀ

**ਤੱਤ ਭੜੱਥੀ,** ਇ. ਭੈੜੇ ਸੁਭਾਵ ਵਾਲੀ, ਸੜੇ ਮੱਥੇ ਵਾਲੀ

**ਤੰਤ¹,** ਪੁ. ਵੇਖੋ ਤੰਤਰ (ਕਾ.)

–ਤੰਤ ਮੰਤ, ਪੁ. ਤੰਤਰ ਮੰਤਰ :
"ਤੰਤੁ ਮੰਤੁ ਪਾਖੰਡ ਨਾ ਜਾਣਾ" [ਸੂਹੀ ਛੰਦ ਮ. ੧]

**ਤੰਤ²,** [ਸੰ. तंतु] ਪੁ. ੧. ਤੰਦ :
"ਛੋਛੀ ਨਲੀ ਤੰਤੁ ਨਹੀਂ ਨਿਕਸੈ" (ਗੌ. ਕਬੀਰ)
੨. ਤੰਦ ਵਾਲੇ ਸਾਜ਼ ਦੀ ਧੁਨੀ; ੩. ਤਾਰ :
"ਟੂਟੀ ਤੰਤ ਰਬਾਬ ਕੀ" (ਓਅੰਕਾਰ)

**ਤੰਤ੍ਵਮਸੀ,** [ਸੰ. तत्त्वमसि] ਪੁ. ਮੈਂ ਤੇਰਾ ਹੀ ਰੂਪ ਹਾਂ
"ਲਾਈ ਸਹਿਜ ਸਮਾਧ ਸੰਨਯਾਸ ਵਾਲੀ,
ਤੰਤ੍ਵਮਸੀ ਦਾ ਸ਼ਬਦ ਅਲਾਨ ਲਗੇ"
(ਰੂਪ ਬਸੰਤ ਦੌਲਤ ਰਾਮ)

**ਤੰਤ੍ਰ,** **ਤੰਤਰ,** ] [ਸੰ. तंत्र] ਪੁ. ੧. ਹਿੰਦੂਆਂ ਦੀਆਂ ਉਹ ਧਰਮ ਪੁਸਤਕਾਂ ਜਿਨ੍ਹਾਂ ਵਿਚ ਮੰਤਰ ਆਦਿਕਾਂ ਨਾਲ ਦੇਵਤਿਆਂ ਦੀ ਪੂਜਾ ਅਤੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਨ ਦੇ ਉਪਾਵਾਂ ਦਾ ਵਰਨਣ ਹੈ (ਬਿ.);
੨. ਤੰਤਰ ਸਾਸਤਰ (ਲੁ. ਕੋ.);
੩. ਜਾਦੂ ਟੂਣਾ

–ਤੰਤਰ-ਮੰਤਰ, ਪ. ਜੰਤਰ ਮੰਤਰ, ਜਾਦੂਗਰੀ

**ਤੰਤਰੀ**, [ਸੰ. ਤੰਤ੍ਰੀ] ਪੁ. ੧. ਜਾਦੂ ਟੂਣੇ ਕਰਨ ਵਾਲਾ; ੨. ਤੰਤਰ ਸਾਧਣ ਵਾਲਾ, ਤਾਂਤ੍ਰਕ, ਸ਼ਿਵ ਦਾ ਪੁਜਾਰੀ; ੩. ਰਾਗੀ, ਸਾਜ਼ ਵਜਾਉਣ ਵਾਲਾ; ੪. ਤਾਰਾਂ ਵਾਲਾ ਵਾਜਾ ਜਿਵੇਂ ਸਿਤਾਰ, ਵੀਣਾ ਆਦਿ (ਕਾ.)

**ਤਤਰੀ**, ਪੁ. ਇਕ ਦਰਖ਼ਤ ਜੋ ਸਿੰਧ ਤਕ ਦੇ ਦਰਿਆਵਾਂ ਉਤੇ ਆਮ ਮਿਲਦਾ ਹੈ। ਇਸ ਦੀ ਲਕੜੀ ਬਾਲਣ ਤੋਂ ਸਿਵਾ ਕਿਸੇ ਕੰਮ ਨਹੀਂ ਆਉਂਦੀ, ਇਸ ਦਾ ਫਲ ਕਦੇ ਕਦੇ ਖਾਧਾ ਵੀ ਜਾਂਦਾ ਹੈ ਤੇ ਢਿੱਡ ਦੇ ਦਰਦ ਲਈ ਗੁਣਕਾਰੀ ਹੈ Rhus Buckiamela (ਮ. ਸਿੰ.)

**ਤੱਤਲ**, [ਤੱਤ (੧)+ਲ] ਇ. ਤੱਤਾ ਹੋਣ ਦਾ ਭਾਵ (ਪੋਠੋ. ਕੋ.)

–ਤੱਤਲ ਮੱਠੀ ਹੋਣਾ, ਮੁਹਾ. ਮੱਚ ਮਰਨਾ, ਮੱਖ ਢੈਲੀ ਹੋਣਾ (ਪੋਠੋ. ਕੋ.)

–ਤੱਤਲ ਮਠੀ ਕਰਨਾ, ਮੁਹਾ. ਮੱਚ ਮਾਰਨਾ, ਮੱਖ ਢੈਲੀ ਕਰਨਾ (ਪੋਠੋ. ਕੋ.)

**ਤੱਤਲਾ**, [ਤੱਤਲ+ਆ] ਵਿ. ਤੇਜ਼ ਤਬੀਅਤ, ਛੇਤੀ ਤੜ੍ਹਿੰਗ ਹੋ ਜਾਣ ਵਾਲਾ

**ਤੱਤਵ** [ਸੰ. ਤਤ੍ਵ] ਪੁ. ਅਸਲੀਅਤ, ਤੱਤ

–ਤੱਤਵ ਗਜਾਨ, ਪੁ. ਅਸਲੀਅਤ ਦੀ ਸੋਝੀ, ਤੱਤ ਵਸਤੂ ਦੀ ਸੂਝ

–ਤੱਤਵ ਗਜਾਨੀ, ਪੁ. ਅਸਲੀਅਤ ਨੂੰ ਜਾਣਨ ਵਾਲਾ, ਤੱਤਵੇਤਾ

**ਤਤਵੇਣ**, ਪੁ. ਇਕ ਬੂਟਾ ਜਿਹੜਾ ਜਿਹਲਮ ਚਨਾਬ ਦੇ ਤਾਸ ਵਿਚ ਮਿਲਦਾ ਹੈ ਅਤੇ ਜੋ ਬੁਖ਼ਾਰਾਂ ਲਈ ਵਰਤਿਆ ਜਾਂਦਾ ਹੈ Artemisia vulgaris (ਮ. ਸਿੰ.)

**ਤੱਤਵੇਤਾ**, [ਸੰ. ਤਤ੍ਵਵੇਤਾ] ਪੁ. ਤੱਤ ਜਾਣਨ ਵਾਲਾ, ਅਸਲੀਅਤ ਨੂੰ ਜਾਣਨ ਵਾਲਾ, ਤਤ ਗਿਆਨੀ

**ਤੱਤੜ**, ਪੁ. ਵੇਖੋ ਤੱਤੜਾ

**ਤੱਤੜਾ**, [ਤੱਤ (੧)+ੜਾ] ਵਿ. ੧. ਤੱਤਾ, ਗਰਮ; ੨. ਢੀਠ, ਕੱਬਾ, ਜ਼ਿੱਦੀ, ਸ਼ੋਖ਼ (ਬਿ.); ੩. ਬਦਕਿਸਮਤ, ਬਦਨਸੀਬ

**ਤੱਤੜੀ**, [ਤੱਤੜ (੧)+ਈ] ਵਿ. ਕੱਬੀ, ਜ਼ਿੱਦਣ (ਬਿ.) ਇ. ਬਦਕਿਸਮਤ ਔਰਤ, ਬਦਨਸੀਬ ਔਰਤ :

"ਤਰਲੇ ਕਰਦੀ ਤਤੜੀ, ਬੇ-ਦਿਲ ਕੀਤੀ ਸੋਤ" (ਕਾਦਰਯਾਰ ਭੂਮਕਾ)

**ਤੱਤਾ**, ਪੁ. ਪੰਜਾਬੀ ਵਰਣਮਾਲਾ ਦਾ ਇੱਕੀਵਾਂ ਤੇ ਤਵਰਗ ਦਾ ਪਹਿਲਾ ਅੱਖਰ, ਇਸ ਦਾ ਉਚਾਰਨ ਸਥਾਨ ਦੰਤ ਹੈ

**ਤੱਤਾ**, [ਪ੍ਰਾ. ਤੱਤ; ਸੰ. ਤਪ੍ਤ√ਤਪ੍=ਤਪਣਾ+ਆ] ਵਿ. ੧. ਗਰਮ, ਤੱਪਿਆ ਹੋਇਆ; ੨. ਕ੍ਰੋਧੀ, ਗੁਸੈਲਾ; ੩. ਤੇਜ਼ ਮਿਜ਼ਾਜ, ਕਾਹਲਾ; ੪. ਭੈੜਾ (ਬਿ.); ੫. ਜ਼ਿੱਦੀ (ਬਿ.); ੬. ਖਿਝਿਆ ਹੋਇਆ, ਤੰਗ, ਦੁੱਖੀ (ਜਟਕੀ)

–ਤੱਤਾ ਹੋਣਾ, ਮੁਹਾ. ਗੁੱਸੇ ਵਿਚ ਆਉਣਾ, ਕ੍ਰੋਧਵਾਨ ਹੋਣਾ

*–ਤੱਤਾ ਕਾਹਲਾ ਹੋਣਾ, ਮੁਹਾ. ਗੁੱਸੇ ਹੋਣਾ, ਔਖਾ ਭਾਰਾ ਹੋਣਾ:

"ਪਰ ਆਪਾਂ ਇਹ ਗਲ ਸੁਣਕੇ ਬੜੀ ਤੱਤੀ ਕਾਹਲੀ ਹੋਈ ਤੇ ਬਾਬੂ ਦੇ ਗਲ ਪੈ ਗਈ" (ਪੰ. ਦੁ. ਅਗਸਤ–੫੯)

*–ਤੱਤਾ ਠੰਡਾ ਹੋਣਾ, ਮੁਹਾ. ਗੁੱਸੇ ਹੋਣਾ

–ਤੱਤਾ ਬਗਣਾ, ਮੁਹਾ. ਕਾਹਲੇ ਪੈਣਾ, ਹੋਛਾ ਕੰਮ ਕਰਨਾ (ਪੁਆ. ਕੋ.)

–ਤੱਤਾ ਲੋਹਾ ਚੱਟਣਾ, ਮੁਹਾ. ਅਜਿਹਾ ਕਠਨ ਕੰਮ ਕਰਨਾ ਜਿਸ ਨੂੰ ਕਰਦਿਆਂ ਬਹੁਤ ਦੁੱਖ ਸਹਿਣਾ ਪਵੇ, ਡਾਢਾ ਔਖਾ ਕੰਮ ਕਰਨਾ :

"ਕਰੀਂ ਸੰਭਾਲਾ ਮੂੰਹ ਸੜੇਗਾ ਚੱਟ ਨਾ ਲੋਹਾ ਤੱਤਾ" (ਸੈਫ਼)

–ਤੱਤਿਆਂ ਨੂੰ ਤਾਉਣਾ, ਮੁਹਾ. ਦੁਖੀਆਂ ਨੂੰ ਵਧੇਰੇ ਦੁੱਖੀ ਕਰਨਾ, ਸਤਿਆਂ ਨੂੰ ਵਧੇਰੇ ਸਤਾਉਣਾ :

"ਮੂੰਹੋਂ ਆਖਦੀ ਤੱਤੀਏ ਸੋਹਣੀਏ ਨੀ
ਅਸਾਂ ਤੱਤਿਆਂ ਨੂੰ ਦਿੱਤਾ ਤਾ ਧੀਆ" (ਸੋਹਣੀ ਫ਼ਜ਼ਲ ਸ਼ਾਹ)

–ਤੱਤਾ ਤਤਾਹੜ, ਵਿ. ਬਹੁਤ ਗਰਮ, ਵਧੇਰੇ ਗਰਮ (ਤੇਜਾ ਸਿੰਘ)

–ਤੱਤਾ ਤਾਵਲਾ, ਵਿ. ਜਲਦਬਾਜ਼, ਤੇਜ਼ ਮਿਜ਼ਾਜ, ਕਾਹਲਾ (ਪੋਠੋ. ਕੋ.)

–ਤੱਤਿਉਂ ਠੰਡਿਉਂ ਨਿਕਲਣਾ, ਮੁਹਾ. ਜ਼ਿੰਦਗੀ ਦੇ ਉਤਾਰ ਚੜ੍ਹਾ ਵੇਖੇ ਹੋਣਾ, ਹੰਢਿਆ ਮੰਜਿਆ ਹੋਣਾ, ਤਜਰਬੇਕਾਰ ਹੋਣਾ

–ਤੱਤੇ ਦਿਲ ਨੂੰ ਤਾਣਾ, ਮੁਹਾ. ਦੁਖੀ ਆਦਮੀ ਨੂੰ ਹੋਰ ਦੁਖੀ ਕਰਨਾ :

"ਨਹੀਂ ਤੱਤਿਆਂ ਦਿਲਾਂ ਨੂੰ ਤਾ ਜੀਵਾ" (ਰਾਜਾ ਭਰਥਰੀ, ਕਾਲੀ ਦਾਸ)

–ਤੱਤੇ ਘਾ, ਕ੍ਰਿ. ਵਿ. ਉਸ ਸੂਰਤ ਵਿਚ ਜਦੋਂ ਜ਼ਖ਼ਮ ਅਜੇ ਤਾਜ਼ਾ ਹੋਵੇ, ਜਦੋਂ ਅਜੇ ਕੰਮ ਦਾ ਮੌਕਾ ਖੁੰਝਿਆ ਨਾ ਹੋਵੇ

–ਤੱਤੇ ਤਵੇ ਤੇ ਕਣੀ ਹੋਣਾ, ਮੁਹਾ. ਬਹੁਤ ਹੀ ਥੋੜ੍ਹਾ ਹੋਣਾ, ਨਾ ਹੋਣ ਦੇ ਬਰਾਬਰ ਹੋਣਾ

–ਤੱਤੇ ਦੁੱਧ ਨਾਲ ਮੂੰਹ ਸਾੜੇ, ਲੱਸੀ ਨੂੰ ਫੂਕਾਂ ਮਾਰੇ, ] ਅਖੌ.
"ਸਪ ਦਾ ਕੱਟਿਆ ਰੱਸੀ ਤੋਂ ਵੀ ਡਰਦਾ ਹੈ"
ਇਕ ਚੀਜ਼ ਤੋਂ ਡਰਿਆ ਜਦੋਂ ਕਿਸੇ ਹੋਰ ਆਮ ਚੀਜ਼ ਕੋਲੋਂ ਸਹਿਮੇ ਤਾਂ ਵਰਤਿਆ ਜਾਂਦਾ ਹੈ

–ਤੱਤੇ ਤਾ, ਕ੍ਰਿ. ਵਿ. ਉਸ ਸੂਰਤ ਵਿਚ ਜਦੋਂ ਅਜੇ ਕੰਮ ਦਾ ਮੌਕਾ ਖੁੰਝਿਆ ਨਾ ਹੋਵੇ

**ਤੱਤਾ ਤੱਤਾ,** [ਸ਼ਬਦਾਨੁ] ਪੁ. ਬਲਦਾਂ ਨੂੰ ਹਕਣ ਲਈ ਵਰਤੇ ਜਾਣ ਵਾਲੇ ਸ਼ਬਦ

**ਤਤਾਰ,** [ਫ਼ਾ. ਤਾਤਾਰ, تاتار ] ਪੁ.
ਤੁਰਕਿਸਤਾਨ ਦਾ ਮੁਲਕ ਜਿੱਥੋਂ ਦਾ ਕਸਤੂਰਾ ਹਿਰਨ ਪਰਸਿੱਧ ਹੈ

**ਤਤਾਰੀ,** [ਫ਼ਾ. ਤਾਤਾਰੀ, تاتاری ] ਪੁ. ਤਤਾਰ ਦੇਸ ਦਾ ਵਸਨੀਕ, ਤੁਰਕ
ਵਿ. ਤਤਾਰ ਦੇਸ਼ ਨਾਲ ਸਬੰਧਤ

**ਤਤਾਰੀ ਖੰਨੂ ਜਾਣਾ,** ਮੁਹਾ. ਤਿਲਕ ਕੇ ਦੌੜ ਜਾਣਾ
(ਅਖਾਣ ਭੰਡਾਰ)

**ਤਤਾਰਚਾ,** [ਫ਼ਾ. ਤਤਾਰਚ : تتارچہ ] ਪੁ.
ਇਕ ਪਰਕਾਰ ਦਾ ਤੀਰ, ਭਾਲਾ, ਨੇਜ਼ਾ (ਕਾ.)

**ਤਤਿਕਸ਼ਾ,** [ਸੰ. तितिक्षा] ਇ. ਸਹਿਨ ਸ਼ੀਲਤਾ, ਬਰਦਾਸ਼ਤ :
"ਅਸ਼ਟਾਂਗ ਜਿਸਮ ਦੀ ਤਤਿਕਸ਼ਾ ਕਰਨੀ ਪੈਂਦੀ ਹੈ"
(ਤੇਜਾ ਸਿੰਘ)

**ਤਤਿਖਿਆ, ਤਤਿਖਯਾ** ] ਇ. ਵੇਖੋ ਤਤਿਕਸ਼ਾ

**ਤਤਿੰਮਾ,** [ਫ਼ਾ. ਤਤਿੰਮਾ تتمہ ; ਅਰ. ਤਤਿੰਮਤ تتمۃ
=ਉਹ ਜਿਸ ਨਾਲ ਕੋਈ ਚੀਜ਼ ਮੁਕੰਮਲ ਕੀਤੀ ਜਾਵੇ
√ ਤੱਮ, تم =ਮੁਕੰਮਲ ਹੋਣਾ] ਪੁ.
ਅੰਤਕਾ ਜੋ ਕਿਤਾਬ ਦੇ ਪਿੱਛੇ ਲਾਇਆ ਜਾਂਦਾ ਹੈ

**ਤੱਤੀ,** [ਤੱਤ (੧) + ਈ] ਵਿ. ੧. ਤੱਤਾ ਦਾ ਇਸਤਰੀਲਿੰਗ
ਇ. ੨. ਨਿਕਰਮਣ, ਮੰਦੇ ਨਸੀਬ ਵਾਲੀ

–ਤੱਤੀ ਗਰਾਹੀ ਨਾ ਨਿਗਲੇ ਨਾ ਉਗਲੇ, ] ਅਖੌ.
ਜਦੋਂ ਐਸੀ ਗੱਲ ਹੋਵੇ ਕਿ ਕੁਝ ਵੀ ਕਰਨਾ ਮੁਸ਼ਕਲ ਹੋਵੇ, ਤਾਂ ਆਖਦੇ ਹਨ

–ਤੱਤੀ ਠੰਢੀ ਸਹਿਣਾ, ਮੁਹਾ. ਔਖ ਸੌਖ ਸਹਾਰਨਾ
(ਮਿ. ਨੌ. ਇ.)

–ਤੱਤੀਆਂ ਠੰਢੀਆਂ ਸੁਣਾਉਣਾ, ਮੁਹਾ. ਮੰਦਾ ਬੋਲਣਾ
(ਛਲਾਵਾ)

–ਤੱਤੀ ਨੂੰ ਤਾਉਣਾ, ਮੁਹਾ. ਦੁਖੀ ਨੂੰ ਹੋਰ ਦੁਖੀ ਕਰਨਾ

–ਤੱਤੀ ਫਕ ਨਾ ਸਹਾਰੀ ਹੋਣਾ, ਮੁਹਾ. ਮਮੂਲੀ ਔਖ ਵੀ ਸਹਾਰਨ ਦਾ ਮੌਕਾ ਨਾ ਮਿਲਣਾ

–ਤੱਤੀ ਰੇਤ ਵਿਚ ਸੁੱਟਣਾ, ਮੁਹਾ. ਬਹੁਤ ਤਕਲੀਫ਼ ਵਿਚ ਪਾਉਣਾ, ਦੁਖੀ ਕਰਨਾ (ਮੰਗ. ਜ. ੨੪੧)

–ਤੱਤੀ ਵਾਉ, ਦੁਖ, ਤਕਲੀਫ

–ਤੱਤੀ ਵਾਉ ਨਾ ਲੱਗਣੀ, ਮੁਹਾ. ਕੋਈ ਦੁੱਖ ਨਾ ਹੋਣਾ, ਰੱਤੀ ਤਕਲੀਫ ਨਾ ਹੋਣਾ

–ਤਤੀ ਵਾ ਨਾ ਲਗਣ ਦੇਣਾ,
–ਤਤੀ ਵਾ ਨਾ ਪੁਹਣ ਦੇਣਾ, } ਮੁਹਾ.
ਕੋਈ ਦੁਖ ਨੇੜੇ ਨਾ ਆਉਣ ਦੇਣਾ

**ਤਤੀਹਰੀ,** ਇ. ਬਰੀਕ ਧਾਰ, ਪਤਲੀ ਧਾਰ

**ਤਤੀਖਿਆ,** ਇ. ਵੇਖੋ ਤਤਿਕਸ਼ਾ

**ਤੱਤੀ ਬਾਉ, ਤੱਤੀ ਬਾਲ,** ] ਇ. ਵੇਖੋ ਤੱਤੀ ਵਾ

**ਤਤ੍ਰੀਰੀ,** ਇ. ਬਰੀਕ ਧਾਰ, ਪਤਲੀ ਧਾਰ :
"ਤੱਕ ਜਿੰਨ੍ਹਾਂ ਦੇ ਫੋੜਿਆਂ ਵਿਚੋਂ
ਪਾਕ ਲਹੂ ਤੇ ਧਾਰ ਤਤੀਰੀਆਂ ਚੋਂਦੀ"
( ਵੰਗਾਰ )

**ਤਤੀਰੀ,** ਇ. ਵੇਖੋ ਤਤੀਹਰੀ

**ਤਤੀਰੀ,** [ਸੰ. तत्र+अपि] ਕ੍ਰਿ. ਵਿ. ਉਥੇ ਹੀ :
"ਜਹਾਂ ਪਠਾਵਹੁ ਜਾਂਉ ਤਤੀਰੀ"
(ਸੂ. ਮ. ੫.)

**ਤਤੀਲ,** ਇ. ਤਾਤੀਲ :
"ਭੁਲ ਗਿਆ ਹਾਈ ਪਿਛਲੀ ਤਤੀਲ ਨੂੰ,
ਅੱਜ ਰੱਬ ਪੂਰੀ ਕਰ ਦੂ ਦਲੀਲ ਨੂੰ"
(ਸੋਹਣੀ ਸਦਾ ਰਾਮ)

**ਤੱਤੀ ਵਾ,** ਇ. ਮੁਸੀਬਤ, ਕਸ਼ਟ

**ਤਤੁਰਸੁ,** [ਸੰ. तत्वरस] ਪੁ. ਤਤਵਰਸ, ਸਾਰ ਰਸ, ਆਤਮ-ਰਸ : "ਪ੍ਰਣਵੈ ਨਾਮਾ ਤਤੁਰਸੁ ਅੰਮ੍ਰਿਤੁ ਪੀਜੈ"
(ਰਾਮ ਨਾਮ ਦੇਵ)

**ਤਤੋਲਾ,** ਪੁ. ਕਿਸੇ ਰੰਗ ਦਾ ਪੱਕੇ ਤੌਰ ਤੇ ਖੋਦਿਆ ਹੋਇਆ ਸਰੀਰ ਉਤੇ ਦਾ ਕੋਈ ਨਿਸ਼ਾਨ :
"ਸ਼ੌਕ ਉੱਠਿਆ ਧੜੀ ਤਤੋਲਿਆਂ ਦਾ ਨਾ ਮੈਂ ਹਾਰ ਸਿੰਗਾਰ ਉਤਾਰ ਛਡੇ" (ਗੋਪੀ ਚੰਦ ਕਾਲੀਦਾਸ)

**ਤੱਥ,** [ਸੰ. तथ्य] ਪੁ.
ਸਚਾਈ, ਹਕੀਕਤ, ਅਸਲੀਅਤ, ਯਥਾਰਥਤਾ
ਵਿ. ਸੱਚਾ, ਠੀਕ

**ਤੱਥਣਾ,**
**ਤੱਥਨਾ,** [ਸ਼ਾ. ਪ੍ਰਾ. ਤਥਿ=ਪਰਯੋਜਨ+ਣਾ] ਕ੍ਰਿ. ਸਕ. ਕੋਈ ਕੰਮ ਕੱਢਣ ਲਈ ਕਿਸੇ ਨੂੰ ਗੱਲਾਂ ਬਾਤਾਂ ਦੀ ਹੁਸ਼ਿਆਰੀ ਨਾਲ ਆਪਣੇ ਕਾਬੂ ਕਰਨਾ

**ਤੱਥੜ,** [ਤੱਥ (ਣਾ)+ੜ] ਵਿ. ਪੁ. ੧. ਮੂਰਖ, ੨. ਲਾਈ ਲੱਗ, ਪਤੀ ਜੋ ਔਰਤ ਦੇ ਪਿੱਛੇ ਲਗਣ ਵਾਲਾ ਹੋਵੇ

**ਤਥਾ,** [ਸੰ. ਤਥਾ] ਅਵ. ਉਸੇ ਤਰ੍ਹਾਂ, ਉਹੋ ਜਿਹਾ

–ਤਥਾ ਕਾਲੀ ਤਥਾ ਧੌਲੀ, ਅਖੋ. ਜਦ ਕੋਈ ਸਭ ਚੀਜ਼ਾਂ ਨੂੰ ਇਕੋ ਜਿਹਾ ਸਮਝੇ ਤਦ ਕਹਿੰਦੇ ਹਨ

**ਤਥਾ ਅਸਤੁ,**
**ਤਥਾਸਤੁ,** [ਸੰ. ਤਥਾਸਤੁ] ਅਵ. ਜੋ ਤੂੰ ਚਾਹੁੰਦਾ ਹੈਂ ਉਸੇ ਤਰ੍ਹਾਂ ਹੀ ਹੋਵੇਗਾ, ਅਜੇਹਾ ਹੀ ਹੋਵੇਗਾ

**ਤੱਥਾਗਤਿ,**
**ਤੱਥਾਗਤ,** [ਸੰ. ਤਥਾਗਤ] ਪੁ. ਬੁੱਧ ਭਗਵਾਨ ਦਾ ਇਕ ਨਾਮ

**ਤੱਥਾ,** (ਪੁਆ.) ਪੁ. ਵੇਖੋ ਦੱਥਾ

–ਤੱਥਾ ਬਲਣਾ,
–ਤੱਥਾ ਮਚਣਾ, (ਪੁਆ.) ਮੁਹਾ. ਅੱਗ ਲਗਣਾ, ਚੁਆਤਾ ਲਗਣਾ

–ਤੱਥਾ ਲਗਣਾ, (ਪੁਆ,) ਮੁਹਾ. ਅੱਗ ਲਗਣਾ, ਚੁਆਤਾ ਲੱਗਣਾ

**ਤਥਿ,** [ਪ੍ਰਾ. ਤਤ੍ਥ<ਸੰ. ਤਤ੍ਰ+ਈ=ਹੀ] ਕ੍ਰਿ. ਵਿ. ਉੱਥੇ, ਉਸੇ ਥਾਂ :

"ਮੂੰ ਜਲਾਊ ਤਥਿ" (ਵਾਰ ਮਾਰੂ ੨ ਮ. ੫)

**ਤਦ,** [ਸੰ. ਤਦਾ] ਕ੍ਰਿ. ਵਿ. ਉਸ ਵੇਲੇ, ਤਦੋਂ, ਫੇਰ, ਮਗਰੋਂ

–ਤਦ ਹੀ, ਕ੍ਰਿ. ਵਿ. ਉਸੇ ਵੇਲੇ, ਝੱਟ ਪੱਟ, ਇਸੇ ਲਈ

–ਤਦ ਕਹੂੰ, ਕ੍ਰਿ. ਵਿ. ਜਦੋਂ ਤੀਕ, ਤਦ ਤੀਕ, ਤਦੋਂ (ਜਟਕੀ)

–ਤਦ ਤਿਕ, [ਤਿਕਰ] ਕ੍ਰਿ. ਵਿ. ਉਦੋਂ ਤਾਈਂ, ਉਸ ਵੇਲੇ ਤਕ

ਤਦ ਤੋਂ, ਕ੍ਰਿ. ਵਿ. ਉਸ ਵੇਲੇ ਤੋਂ, ਉਸ ਸਮੇਂ ਤੋਂ

–ਤਦੂੰ, ਕ੍ਰਿ. ਵਿ. ਤਦੋਂ (ਪੋਠੋ. ਕੋ.)

**ਤੰਦ,** ਸੰ. [ਤਨ੍ਤੁ=ਧਾਗਾ] ਪੁ. ੧. ਧਾਗਾ; ੨. ਧਾਗੇ ਦੀ ਤਾਰ; ੩. ਤੰਦੀ (ਸਰੰਗੀ ਜਾਂ ਤਾਣੇ ਦੀ); ੪. ਤਕਲੇ ਉਤੇ ਕੱਤੀ ਪੂਣੀ ਦੀ ਤਾਰ

(ਲਾ. ਕ੍ਰਿ. ਕਢਣਾ, ਪਾਉਣਾ)

"ਇਕ ਜੁ ਤੰਦ ਅਵੱਲਾ ਪੈ ਗਿਆ
ਸਾਹਿਬ ਮੂਲ ਨਾ ਭਾਣਾ"

(ਕਾਫ਼ੀ ਸ਼ਾਹ ਹੁਸੈਨ)

੫. ਤੰਦੂਆ (ਜਟਕੀ)

–ਤੰਦ ਤਾਣੀ, ਇ. ਕਪੜੇ ਦਾ ਤਾਣਾ ਜਾਂ ਤਾਣੇ ਦਾ ਧਾਗਾ (ਬਿ.)

–ਤੰਦ ਤੋੜਨਾ ਮੁਹਾ. ਸਾਂਝ ਤੋੜਨਾ (ਪੰਜਾਬੀ ਦੁਨੀਆ)

–ਤੰਦ ਨਾ ਤਾਣੀ,
ਜੁਲਾਹੇ ਨਾਲ ਡਾਂਗੋ ਡਾਂਗੀ ਅਖੋ. ਜਦ ਕੋਈ ਬਿਨਾ ਕਾਰਣ ਕਿਸੇ ਨਾਲ ਲੜੇ ਝਗੜੇ ਤਦ ਕਹਿੰਦੇ ਹਨ

–ਤੰਦ ਨਾ ਦੇਣਾ, ਮੁਹਾ. ਕੰਜੂਸ ਹੋਣਾ :

"ਖੇਲੂ ਬਜ਼ਾਜ਼ੀ ਤੰਦ ਨਾ ਦਿੱਤੀ
ਵੇਖ ਅਖੀਂ ਹਟ ਸੜਦੀ ਨੂੰ"

(ਗੋਪੀ ਚੰਦ ਕਾਲੀ)

–ਤੰਦ ਨਾ ਫਿਟੀ ਤਾਣੀ ਫਿਟੀ, ਅਖੋ. ਇਕ ਨੂੰ ਕੀ ਰੋਨੀਏਂ ਉਤ ਗਿਆ ਆਵਾ

(ਅਖਾਣ ਭੰਡਾਰ)

–(ਚਰਖੇ) ਤੰਦ ਪਾਉਣਾ, ਮੁਹਾ. ਕੱਤਣਾ ਅਰੰਭ ਕਰਨਾ

–ਤੰਦ ਮੈਲ, ਇ. ਕਪੜੇ ਵਿਚ ਰਚੀ ਮੈਲ

(ਲਾ. ਕ੍ਰਿ. ਪੈਣਾ)

–ਤੰਦੋ ਤੰਦ ਹੋਣਾ, ਮੁਹਾ. ਤਾਰ ਤਾਰ ਹੋਣਾ, ਕਪੜੇ ਦਾ ਬਿਲਕੁਲ ਪਾਟ ਜਾਣਾ

**ਤਦ-ਅਰਥ,** [ਸੰ. ਤਦਰ੍ਥ] ਵਿ. ਉਸ ਲਈ ਹੋਇਆ ਜਾਂ ਕੀਤਾ ਜਾਣ ਵਾਲਾ, ਉਸ ਦੇ ਨਮਿਤ

(Ad-hoc) L.

–ਤਦ-ਅਰਥੀ, ਵਿ. ਉਚੇਚ-ਕਾਰਣੀ, ਖ਼ਾਸ ਕੰਮ ਲਈ ਬਣਿਆ ਜਾਂ ਬਣਾਇਆ (Ad-hoc) L.

–ਤਦ-ਅਰਥੀ ਕਮੇਟੀ, ਪੁ. ਉਚੇਚੀ ਕਮੇਟੀ

(Ad-hoc Committee)

**ਤੰਦਈਆ,** [ਹਿੰ. ਤਤੈਯਾ] ਪੁ. ਡੇਮੂ, ਭਰਿੰਡ, ਭੂੰਡ

**ਤਦਕਾ,** [ਤਦ+ਕਾ] ਕ੍ਰਿ. ਵਿ. ਉਦੋਂ ਤੋਂ, ਤਦੋਂ ਤੋਂ. ਉਸ ਵੇਲੇ ਤੋਂ "ਰਿਜਕ ਦੀਆ ਸਭਹੂ ਕੋ ਤਦਕਾ"

(ਸਵੈ. ਮ, ੪)

**ਤਦਣ,** ਕ੍ਰਿ. ਵਿ. ਉਸ ਦਿਨ (ਪੋਠੋ. ਕੋ.)

**ਤੰਦਣ,** (ਕਾਂਗੜੀ) ਇ. ਬਰਫ (ਮ. ਸਿੰ.)

**ਤੰਦਣ ਤਾਣਾ,** [ਤੰਦ (ਣ)+ਤਾਣਾ] ਪੁ. ਤਾਣਾ ਬਾਣਾ :

ਇਨ੍ਹਾਂ ਬੋਲੀਆਂ ਨੇ ਵੀ ਆਪਣਾ ਵਖਰਾ ਤੰਦਣ ਤਾਣਾ ਅੱਡਿਆ। ਇਹ ਬੋਲੀਆਂ ਆਪਸ ਵਿਚ ਮਿਲਦੀਆਂ ਰਹੀਆਂ।"

(ਹੰਸ ਚੋਗ-੪੩)

–ਤੰਦਣ ਤਾਣੀ, ਇ. ਤਾਣਾ ਬਾਣਾ

(ਪੰਜ-ਦਰਿਆ, ਲਾਹੌਰ)

–ਤੰਦਣ ਤਾਣੀ ਟੁਟਣਾ, ਮੁਹਾ. ਖੇਰੂ ਖੇਰੂ ਹੋਣਾ, ਬੇਇਤਫ਼ਾਕੀ ਹੋਣਾ (ਪੰਜ ਦਰਿਆ ਲਾਹੌਰ)

**ਤਦੱਬਰ,** [ਅਰ. ਤਦੱਬਰ تدبّر √ਦਬਰ دبر =ਪਿੱਠ ਮੋੜਨਾ, ਵੁੱਢਾ ਹੋਣਾ] ਪੁ. ਕਿਸੇ ਕੰਮ ਦੇ ਸਿੱਟੇ ਵਲ ਧਿਆਨ ਕਰਨ ਦਾ ਭਾਵ:
"ਦਿਲ ਵਿਚ ਫ਼ਿਕਰ ਤਦੱਬਰ ਕਰਕੇ
ਲੋੜੇ ਸਿਰ ਇਸ ਗਲ ਦਾ" (ਸੈਫ਼)

**ਤਦਬੀਰ,** ਅਰ. ਤਦਬੀਰ تدبیر √ਦਬਰ دبر =ਪਿੱਠ ਮੋੜਨਾ, ਵੁੱਢਾ ਹੋਣਾ] ਇ. ਜੁਗਤ, ਉਪਾਉ, ਢੰਗ, ਹਿਕਮਤ

-ਤਦਬੀਰ ਲੜਨਾ, ਮੁਹਾ. ਜੁਗਤੀ ਸਫਲ ਹੋਣਾ

**ਤਦਭਵ,** [ਸੰ. ਤਦ੍ਭਵ] ਵਿ. ੧. ਅਪਭਰੰਸ਼ ਸ਼ਬਦ; ਪੁ. ੨. ਮੂਲ ਰੂਪ ਤੋਂ ਕੁਝ ਬਦਲੇ ਰੂਪ ਵਿਚ ਵਰਤਿਆ ਜਾਣ ਵਾਲਾ ਸ਼ਬਦ

**ਤਦੱਰਵ, ਤਦਰਵ,** ] ਫ਼ਾ ਤਦਰਵ تدرو ] ਪੁ. ਜੰਗਲੀ ਮੁਰਗਾ:
"ਕਮਰੀ ਅਤੇ ਤਦੱਰਵ ਬੋਲਣ ਹਰ ਹਰ ਪਤੇ ਡਾਲੀ" (ਸੈਫ਼)

**ਤੰਦ੍ਰਾ, ਤੰਦਰਾ,** [ਸੰ. ਤਨ੍ਦ੍ਰਾ] ਇ. ੧. ਆਲਸ, ਸੁਸਤੀ; ੨. ਉਂਘ, ਜਾਗੋਮੀਟੀ ਦੀ ਹਾਲਤ

**ਤੰਦਰੁਸ,** ਵਿ. ਵੇਖੋ ਤੰਦਰੁਸਤ

**ਤੰਦਰੁਸਤ,** [ਫ਼ਾ. ਤਨਦਰੁਸਤ تندرست ]ਵਿ. ਪੁ. ਨਵਾਂ ਨਰੋਇਆ, ਅਰੋਗ, ਸਿਹਤਮੰਦ, ਤਕੜਾ, ਰਾਜ਼ੀ ਬਾਜ਼ੀ, ਰਿਸ਼ਟ ਪੁਸ਼ਟ

–ਤੰਦਰੁਸਤੀ, ਇ. ਅਰੋਗਤਾ; ਸਿਹਤਮੰਦੀ

**ਤਦਰੇਲੂ,** (ਪੋ.) ਪੁ. ਇਕ ਬੂਟਾ ਜੋ ਪਹਾੜੀਆਂ ਵਿਚ ਮਿਲਦਾ ਹੈ। ਇਸ ਦੇ ਬੀਜ ਸੱਪ ਦੇ ਵੱਢੇ ਦੇ ਇਲਾਜ ਲਈ ਅਤੇ ਇਸ ਦੇ ਪੱਤੇ ਖੰਘ ਦੇ ਇਲਾਜ ਲਈ ਵਰਤੇ ਜਾਂਦੇ ਹਨ (ਮ. ਸਿੰ.)
Barleria Cristate

**ਤੰਦਲ,** [ਸੰ. ਤਣ੍ਡੁਲ] ਪੁ. ਚੌਲ:
"ਤੁਸ ਮੈ ਤੰਦਲ ਬੋਏ ਨਿਪਜੈ ਸਹਸ ਗੁਨੇ" (ਭਾਗੁ)

**ਤੰਦਲ ਤਾਣਾ,** [ਤੰਦ+ਲ+ਤਾਣਾ] ਪੁ. ੧. ਉਲਝੀ ਹੋਈ ਤਾਣੀ; ੨. ਉਲਝ, ਪੇਚਾ; ੩. ਨਿਕ ਸੁਕ, ਸੜਾ ਸਲੀਤਾ

**ਤੰਦਲਾ,** (ਪੋਠੋ.) ਪੁ. ਤੰਦੂਆ, ਜੀਭ ਹੇਠਲੀ ਮਾਸ ਦੀ ਤੰਦ ਜਿਸ ਕਾਰਨ ਬੱਚਾ ਬੋਲਣ ਤੋਂ ਅਸਮਰਥ ਹੁੰਦਾ ਹੈ

**ਤੰਦਵਾ,** ਪੁ. ਤੰਦੂਆ: "ਮੱਛ ਕਛ ਕੁੰਮੇ ਤੰਦਵੇ
ਬੁਲ੍ਹਣਾ ਭੀ ਆਏ ਖਾਨ ਹਜ਼ਾਰ ਮੈਨੂੰ" (ਸੋਹਣੀ ਫ਼ਜ਼ਲ ਸ਼ਾਹ)

**ਤੰਦੀਰੀ,** [ਤਤੀਰੀ] ਇ. ਲਹੂ ਪਾਣੀ ਆਦਿ ਦੀ ਧਾਰ

**ਤੰਦੂਵਾ,** ਪੁ. ਵੇਖੋ ਤੰਦਵਾ (ਸਸੀ ਹਾਸ਼ਮ)

**ਤੰਦੜਾ,** [ਤੰਦ+ੜਾ) ਪੁ. ਤੰਤੂ, ਤੰਦ

**ਤੰਦਾ,** (ਪੁਆ.) ਪੁ. ਗੱਡੇ ਦਾ ਲੰਮਾ ਬਾਂਸ

**ਤਦਾਂ,** [ਤਦ+ਆਂ] ਕ੍ਰਿ. ਵਿ. ਤਦੋਂ, ਉਸ ਵੇਲੇ, ਉਸੇ ਸਮੇਂ (ਸ਼ਾਹਪੁਰੀ)

**ਤਦਾਉ,** [ਤਦ] ਕ੍ਰਿ. ਵਿ. ਉਸ ਵੇਲੇ, ਤਦ (ਕਾ.)

**ਤੰਦਾਈ,** ਪੁ. ੧. ਧਰੇਕ, ਡੇਕ; ੨. ਲਸਰੇ (ਮ. ਸਿੰ.)

**ਤਦਾਈਂ,** (ਲਹਿੰ.) [ਤਦ+ਆ+ਈਂ=ਹੀ] ਕ੍ਰਿ. ਵਿ. ਉਦੋਂ ਹੀ: "ਜਾਂ ਫਿਰ ਬਾਂਹ ਨਾ ਪਕੜਸ ਕੋਈ,
ਆਉਸ ਕਦਰ ਤਦਾਈਂ" (ਹਾਸ਼ਮ)

**ਤਦਾਹਾਂ,** (ਲਹਿੰ.) ਕ੍ਰਿ. ਵਿ. ਤਦੋਂ, ਉਦੋਂ;
"ਦਿਤੀ ਘਾਟ ਉਤੇ ਕਰ ਕੁਟੀਆ ਉਲਫ਼ਤ ਨਾਲ ਤਦਾਹਾਂ" (ਹਾਸ਼ਮ)

**ਤਦਾਹੀ, ਤਦਾਹੀਂ,** [ਤਦ+ਆ+ਹੀ] (ਲਹਿੰ) ਕ੍ਰਿ. ਵਿ. ਉਸ ਵੇਲੇ, ਉਦੋਂ, ਉਦੋਂ ਹੀ, ਤਦ
"ਕਹੇ ਦਮੋਦਰ ਦਿਹੁੰ ਦਿਹੁੰ ਰੋਸ਼ਨ ਥੀਂਦਾ ਚਾਕ ਤਦਾਹੀਂ" (ਹੀਰ ਦਮੋਦਰ)

**ਤੰਦਾਤੀਰੀ,** [ਤੰਦ] ਵਿ. ਛਿਦਰ ਬੁਣਿਆ (ਕੱਪੜਾ)

**ਤਦਾਦ,** [ਅਰ. ਤਅ਼ਦਾਦ تعداد √ਅੱਦ عد =ਗਿਣਤੀ ਕਰਨਾ] ਇ. ਸੰਖਿਆ

**ਤੰਦਾਰਾ,**[ਤੰਦ+ਆਰਾ] ਪੁ. ਗਲ ਦਾ ਇਕ ਚਾਂਦੀ ਜਾਂ ਸੋਨੇ ਦਾ ਗਹਿਣਾ, ਤਵੀਤ

**ਤੰਦਾਰੀ,** ਇ. ਤੰਦੀਰੀ[1] (ਬਿ.)

**ਤੰਦਾਲ[1],** ਪੁ. ਤਨਾਲ (ਬਿ.)

**ਤੰਦਾਲ[2],** (ਪੁਆ.) [ਤੰਦ+ਆਲ] ਇ. ਫਾਹੀ

**ਤਦਿਨ,** (ਤਦ+ਦਿਨ) ਕ੍ਰਿ. ਵਿ. ਉਸ ਦਿਨ, ਓਦਣ

**ਤਦੀ,** [ਤਦ+ਈ] ਕ੍ਰਿ. ਵਿ. ਤਦ ਹੀ

**ਤੰਦੀ,** [ਤੰਦ+ਈ] ਇ. ੧. ਤੰਦ; ੨. ਬੱਕਰੀ ਜਾਂ ਭੇਡ ਦੀ ਵੱਟੀ ਹੋਈ ਆਂਦਰ ਜਿਸ ਨੂੰ ਸਰੰਗੀ ਜਾਂ ਤਾਣੇ ਦੀ ਤਾਰ ਵਜੋਂ ਵਰਤਦੇ ਹਨ, ਫਾਂਸੀ ਦੀ ਰੱਸੀ, ਫਾਹੀ; ੩. ਜਾਲ

**ਤੱਦੀ,** [ਅਰ. ਤਅੱਦੀ تعدّی √ عدو ਅਦੂ =ਦੁਸ਼ਮਣ] ਇ. ੧. ਸਖ਼ਤੀ, ਜ਼ੁਲਮ, ਜਬਰ; ੨. ਕਾਹਲੀ, ਤੇਜ਼ੀ
"ਤੱਦੀ ਨਾਲ ਵਾਪਸ ਮੁੜਕੇ ਆਈ"

–ਤੱਦੀ ਹੋਣਾ, ਕ੍ਰਿ. ਅਕ. ਸਖ਼ਤੀ ਹੋਣਾ (ਪੁਆ. ਕੋ.)

–ਤੱਦੀ ਕਰਨੀ, ਕ੍ਰਿ. ਸਕ. ਸਖ਼ਤੀ ਕਰਨਾ, ਧੱਕਾ ਕਰਨਾ, ਜ਼ੁਲਮ ਕਰਨਾ (ਪੁ. ਕੋ.)

–ਤੱਦੀ ਦੇਣਾ, ਦੁਖ ਦੇਣਾ, ਤੰਗ ਕਰਨਾ

**ਤਦੀਂ**, ਕ੍ਰਿ. ਵਿ. ਤਦੀ

**ਤੰਦੀਰਾ**[1], ਪੁ. ਗਲ ਵਿੱਚ ਪਾਉਣ ਵਾਲਾ ਚਾਂਦੀ ਜਾਂ ਸੋਨੇ ਦਾ ਇਕ ਗਹਿਣਾ, ਹੱਸ



ਤੰਦੀਰਾ

**ਤੰਦੀਰਾ**[2], ਪੁ. ੧. ਤੰਦੀ ੨. ਗੁੱਛਾ; (ਬਿ.)
੨. ਤਾਰ ਤਾਰ ਹੋਇਆ ਕਪੜਾ, ਘਸ ਕੇ ਪਾਟਿਆ ਹੋਇਆ ਕਪੜਾ (ਪੋਠੋ.)

**ਤੰਦੀਰੀ**[1], (ਤੰਦੀਰਾ[1]+ਈ) ਇ. ਛੋਟਾ ਤੰਦੀਰਾ, ਹੱਸੀ

**ਤੰਦੀਰੀ**[2], (ਤੰਦੀਰਾ[2]+ਈ) ਇ. ਤੰਦੀ ਦੀ ਗੁੱਛੀ (ਬਿ.)

**ਤੰਦੁਲ**, ਪੁ. ਵੇਖੋ ਤੰਦਲ

**ਤੰਦੂਆ**, (ਤੰਦ+ਊਆ) ਪੁ. ੧. ਪਾਣੀ ਦਾ ਇਕ ਜਾਨਵਰ ਜੋ ਆਪਣੀਆਂ ਤਾਰਾਂ ਵਿਚ ਸ਼ਿਕਾਰ ਨੂੰ ਜਕੜ ਲੈਂਦਾ ਹੈ;
੨. ਜੀਭ ਹੇਠਲਾ ਮਾਸ ਦਾ ਤੰਦ ਜਿਸ ਕਾਰਨ ਬੱਚਾ ਬੋਲਣ ਤੋਂ ਅਸਮਰੱਥ ਹੁੰਦਾ ਹੈ
੩. ਮਾਸ ਦਾ ਤੰਦ ਜਿਸ ਨਾਲ ਇੰਦਰੀ ਦਾ ਘੁੰਡ ਸੁਪਾਰੀ ਨਾਲ ਜੁੜਿਆ ਹੁੰਦਾ ਹੈ (ਲੁ. ਕੋ.)



ਤੰਦੂਆ

**ਤੰਦੂ ਤਾਣਾ**, ਵਿ. ਛਿੱਦਰਾ ਬਣਿਆ (ਕਪੜਾ) (ਲੁ. ਕੋ.)
ਕ੍ਰਿ. ਵਿ. ਉੱਕਾ ਹੀ, ਸਾਰੇ ਦਾ ਸਾਰਾ

–ਤੰਦੇ ਤਾਣਾ, ਕ੍ਰਿ. ਵਿ. ਛਿਦਰਾ ਬੁਣਿਆ (ਕਪੜਾ) (ਲੁ. ਕੋ.)
ਪੁ. ਤੰਦੇ ਤਾਣਾ, ਪਤਲਾ ਕੱਪੜਾ ਜਿਸ ਦੇ ਧਾਗੇ ਖੁਲ੍ਹੇ ਹੋ ਗਏ ਹੋਣ (ਬਿ.)

–ਤੰਦੇ ਤਾਣਾ, ਪੁ. ਵੇਖੋ ਤੰਦੇ ਤਾਣਾ

**ਤਦੂਰ**[1], ਪੁ. ਮਮਰਾਲ, ਸਿੰਧ ਨਦੀ ਦੇ ਨੇੜੇ ਮਿਲਣ ਵਾਲਾ ਇਕ ਰੁੱਖ ਜਿਸਦਾ ਫਲ ਜੁਲਾਬ ਲਈ ਵਰਤਿਆ ਜਾਂਦਾ ਹੈ Rhamnus Viryatus

**ਤਦੂਰ**[2], ਪੁ. ਵੇਖੋ ਤੰਦੂਰ

**ਤੰਦੂਰ**, [ਫ਼ਾ. ਅਰ. ਤੰਨੂਰ, ਪਹਿ. ਤਨੂਰ, ਜੰਦ ਤਨੂਰ, ਸ਼ਾਇਦ ਸੈਮੇਟਿਕ ਸ਼ਬਦ ਨਾਲ ਸੰਬਧਤ ਹੈ] ਪੁ.
੧. ਰੋਟੀਆਂ ਪਕਾਉਣ ਵਾਲੀ ਭੜੋਲ ਵਰਗੀ ਵੱਡੀ ਉੱਚੀ ਭੱਠੀ; ੨. ਢਾਬਾ; ੩. ਮੋਟਾ ਆਦਮੀ (ਬਿ.)



ਤੰਦੂਰ

**ਤੰਦੂਰੜਾ**, ਪੁ. ਇਕ ਕਿਸਮ ਦਾ ਸੱਪ (ਹੀ. ਵਾ.)

**ਤੰਦੂਰੀ**, [ਤੰਦੂਰ+ਈ]
ਵਿ. ਤੰਦੂਰ ਵਿਚ ਪਕਿਆ ਹੋਇਆ
ਇ. ੧. ਛੋਟਾ ਤੰਦੂਰ; ੨. ਇਕ ਜ਼ਨਾਨੀ ਦਾ ਨਾਂ ਜਿਸਨੇ ਸਭ ਤੋਂ ਪਹਿਲਾਂ ਤੰਦੂਰ ਵਿਚ ਰੋਟੀ ਪਕਾਈ

**ਤਦੂਰੀ,**
**ਤਧੂਰੀ,** } ਇ. ਗੱਡੇ ਦੇ ਜੂਲੇ ਦਾ ਡੰਡਾ (ਪੁਆ. ਕੋ.) ਮੁੰਡੇਰ

**ਤੰਦੂਲਾ**, ਪੁ. ਇਕ ਪ੍ਰਕਾਰ ਦਾ ਸਾਗ, ਤਾਂਦਲਾ Tigera Drkinsis (ਜਟਕੀ)

**ਤੰਦੂਲੀ**, [ਤੰਦੂ=ਤੰਦ+ਲੀ] ਇ. ਢੇਰਾ, ਡੋਰ

**ਤਦੇ**, [ਤਦ+ਏ] ਕ੍ਰਿ. ਵਿ. ੧. ਉਸੇ ਵੇਲੇ, ਤਦ ਹੀ;
੨. ਇਸੇ ਲਈ, ਇਸੇ ਵਾਸਤੇ

**ਤੱਦੇ**, ਕ੍ਰਿ. ਵਿ. ਵੇਖੋ ਤਦੇ

**ਤੰਦੇਈ**, ਪੁ. ਇਕ ਬੂਟਾ ਜਿਸ ਦਾ ਨਾਉਂ ਨਾਗ-ਦਾਉਣ ਵੀ ਹੈ (ਮ. ਜਿੰ.)

**ਤਦੋਂ**, [ਤਦ+ਓਂ] ਕ੍ਰਿ. ਵਿ. ਉਸੇ ਵੇਲੇ, ਉਸ ਵਕਤ, ਉਦੋਂ

**ਤਦੋਕਣਾ**, [ਤਦੋਂ+ਕਣਾ] ਕ੍ਰਿ. ਵਿ. ਤਦੋਂ ਦਾ, ਉਦੋਂ ਦਾ

**ਤਦੋਕਾ**, [ਤਦੋਂ+ਕ+ਆ] ਕ੍ਰਿ. ਵਿ. ਤਦੋਂ ਦਾ, ਉਦੋਂ ਦਾ, ਉਸ ਵੇਲੇ ਦਾ

**ਤੰਦੋਲਾ**, ਪੁ. ਰੰਗ ਬਰੰਗੇ ਕੀਮਤੀ ਪੱਥਰ ਦੇ ਟਿਪਕਣੇ ਜੋ ਜੜਾਊ ਗਹਿਣਿਆਂ ਤੇ ਮੀਨਾ ਕਾਰੀ ਕਰਕੇ ਬਣਾਏ ਜਾਂਦੇ ਹਨ, ਮੀਨਾ :
"ਤਨ ਦੁਕਾਨ ਤੇ ਬਿਰਹੋਂ ਜੜੀਆਂ ਮੈਨੂੰ ਘੜ ਘੜ ਕੁੰਦਨ ਲਾਏ, ਸੂਹੇ ਸਬਜ਼ ਤੰਦੋਲੇ ਥੇਵੇ ਮੇਰੇ ਮੂੰਹ ਤੇ ਗਿਰਦੇ ਪਾਏ" (ਹਕੀਕਤ ਕਾ. ਦਾ)

**ਤੰਦੋਲੀ**, (ਮੁਲ.) ਪੁ. ਡੰਗਰਾਂ ਦਾ ਇਕ ਰੋਗ ਜੋ ਚਿੱਚੜਾਂ ਦੁਆਰਾ ਫੈਲਦਾ ਹੈ, ਇਸ ਨਾਲ ਡੰਗਰਾਂ ਦੇ ਲਾਲ ਰਕਤਾਣੂ ਨਸ਼ਟ ਹੋ ਜਾਂਦੇ ਹਨ (ਮ. ਸਿੰ.)

**ਤੰਧਾਲ**, ਇ. ਵੇਖੋ ਤੰਦਾਲ[2]

**ਤ'ਧਿਤ**, ਪੁ. ਇਕ ਪਿਛੇਤਰ, ਜੋ ਭਾਵ-ਵਾਚਕ ਸੰਗਿਆਵਾਂ ਅਤੇ ਵਿਸ਼ੇਸ਼ਣ ਬਣਾਉਣ ਲਈ ਵਰਤਿਆ ਜਾਂਦਾ ਹੈ

**ਤਨ[1]**, [ਫ਼ਾ. ਤਨ تن ਜ਼ੰਦ ਤਨੁ تنو ਸੰ. ਤਨੁ] ਪੁ. ਸਰੀਰ

–ਤਨ ਸਿਆਹੀ ਵਰਤਣਾ, ਮੁਹਾ.
ਡਰ ਦੇ ਕਾਰਣ ਮੂੰਹ ਫਕ ਹੋ ਜਾਣਾ :
"ਸਰ ਤੇ ਖੜਾ ਦਾਊਦ ਦੇ, ਤਨ ਵਰਤੀ ਸਿਆਹੀ"
(ਦਾਊਦ ਬਾਦਸ਼ਾਹ)

–ਤਨ ਖੇਹ ਨਾਲ ਰਲਾਉਣਾ, ਮੁਹਾ.
ਬਹੁਤ ਮਿਹਨਤ ਕਰਨਾ, ਮਿੱਟੀ ਨਾਲ ਮਿੱਟੀ ਹੋਣਾ

–ਤਨ ਤੋੜਕੇ ਕੰਮ ਕਰਨਾ, ਮੁਹਾ.
ਜਾਨ ਮਾਰ ਕੇ ਕੰਮ ਕਰਨਾ, ਬਹੁਤ ਜ਼ਿਆਦਾ ਮਿਹਨਤ ਕਰਨਾ

–ਤਨ ਨੂੰ ਲੱਗਣਾ, ਮੁਹਾ. ਦੁਖ ਪਹੁੰਚਣਾ

–ਤਨ ਬਖਸ਼ੀ, ਇ. ਮੁਸਲਮਾਨਾਂ ਵਿਚ ਗ਼ੈਰ-ਰਸਮੀ ਵਿਆਹ ਦੀ ਇਕ ਰੀਤ

–ਤਨ ਬਦਨ, ਪੁ. ਸਰੀਰ

–ਤਨ ਮਨ ਅੱਗ ਲਾ ਦੇਣਾ, ਮੁਹਾ. ਬਹੁਤ ਗੁੱਸਾ ਚੜ੍ਹਾ ਦੇਣਾ

–ਤਨ ਮਨ ਠਾਰ ਦੇਣਾ, ਮੁਹਾ. ਸ਼ਾਂਤ ਕਰ ਦੇਣਾ

–ਤਨ ਮਾਰ ਉਡਾਉਣਾ, ਮੁਹਾ.
ਬਹੁਤ ਜ਼ਿਆਦਾ ਮਾਰ ਕੁਟਾਈ ਕਰਨਾ, ਤੂੰਬੇ ਉਡਾਉਣਾ .
"ਖਲ ਉਧੇੜੀ ਬਦਨ ਦੀ ਤਨ ਮਾਰ ਉਡਾਇਆ"
(ਦਾਊਦ ਬਾਦਸ਼ਾਹ)

–ਜਿਸ ਤਨ ਲੱਗੇ ਸੋਈ ਤਨ ਜਾਣੇ, ਅਖੌ.
ਜਿਸ ਦੀ ਫਟੇ ਨਾ ਬਿਆਈ, ਉਹ ਕੀ ਜਾਣੇ ਪੀੜ ਪਰਾਈ

**ਤਨ[2]**, ਕ੍ਰਿ. ਵਿ. ਠੀਕ ਠੀਕ, ਓਹੀ, (ਲੁ. ਕੋ.)

**ਤਨੁ**, [ਤਣਨਾ ਤੋਂ] ਇ. ਆਕੜ, ਮਜ਼ਾਜ
"ਫੂਕ ਫੂਕ, ਜ਼ਮੀਨ ਤੇ ਪੈਰ ਰੱਖੇ, ਨਹੀਂ ਮੇਵੰਦੀ ਇਸਦੀ ਤਨੁ ਜੇ ਨੀ" (ਰਾਜਾ ਭਰਥਰੀ, ਕਾਲੀਦਾਸ)

**ਤੰਨ[1]**, ਪੁ. ਵੇਖੋ ਤਨ[1] :
"ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ"
(ਵਾਰ ਗਉ ੨. ਮ. ੫)

**ਤੰਨ[2]**, ਪੜ. ਵੇਖੋ ਤਿਨਾਂ : "ਖ਼ਾਕੁ ਲੋੜੇਦਾ ਤੰਨਿ ਮੇ"
(ਵਾਰ. ਮਾਰੂ ੨. ਮ. ੫)

**ਤਨਸੁਖ**, ਪੁ. ਇਕ ਬਾਰੀਕ ਵਸਤਰ ਜੋ ਪੁਰਾਣੇ ਸਮੇਂ ਅਮੀਰਾਂ ਲਈ ਤਿਆਰ ਹੁੰਦਾ ਸੀ (ਕਾ.)

**ਤਨਹਰ**, ਪੁ. ਢਿੱਡ, ਪੇਟ (ਜਟਕੀ)

**ਤਨਹਾ**, [ਫ਼ਾ. ਤਨਹਾ تنہا ] ਵਿ. ਇਕੱਲਾ
ਕ੍ਰਿ. ਵਿ. ਇਕੱਲਾ ਹੀ, ਬਿਨਾਂ ਸਾਥੀ ਦੇ, ਕੇਵਲ ਇਕੱਲਾ:
"ਇਓ ਇਕੇਲੀ ਤਨਹਾ ਚਲਸੇਂ ਜੰਗਲ ਬਨ ਬਨ ਰੁਲਸੇਂ" (ਕਾਫੀਆਂ ਬੁੱਲ੍ਹੇਸ਼ਾਹ)

**ਤਨਹਾਈ**, [ਫ਼ਾ. ਤਨਹਾਈ تنہائی ] ਇ. ਇਕੱਲ, ਇਕਾਂਤ:
"ਜਿਨ੍ਹਾਂ ਨੇ ਸਿਤਾਰਿਆਂ ਦੀ ਤਨਹਾਈ ਨੂੰ ਲਲਕਾਰ ਦਿੱਤਾ ਹੈ" (ਨਵਾਂ ਸ਼ਿਵਾਲਾ)

**ਤਨਹਾਲ**, (ਸ਼ਾਹ) [ਅਰ. ਤੱਨੁਊਲ تنعل
<ਨਅਲ نعل =ਜੁੱਤੀ] ਪੁ.
ਖੁਰਾ, ਤੰਦਾਲ

**ਤਨਕ**, [ਫ਼ਾ. ਤਨੁਕ ਤਨੁਕ تنک ਸੰ.ਤਨੁਕ:] ਵਿ.
ਥੋੜਾ ਜਿਹਾ, ਜ਼ਰਾ ਕੁ:
"ਸਿਰ ਗਠੜੀ ਕਖ ਕੋਸ ਟਿਕਾਣਾ ਅਤੇ ਤਨ ਵਿਚ ਤਨਕ ਨਾ ਜੋਗ" (ਹਾਸ਼ਮ)

**ਤਨਕੀਆ**, [ਅਰ. ਤਨਕੀਆ تنقیع ;√ਨਕੀ نقی = ਸਾਫ਼ ਕਰਨਾ] ਪੁ.
ਮੁੰਜ਼ਜ ਕਰਨ ਪਿੱਛੋ ਜੁਲਾਬ ਦੇ ਕੇ ਵਿਗਾੜ ਪੈਦਾ ਕਰਨ ਵਾਲੇ ਮਾਦੇ ਨੂੰ ਖ਼ਾਰਜ ਕਰਨ ਦਾ ਭਾਵ

**ਤਨਕੀਹ**, [ਅਰ. ਤਨਕੀਹ تنقیح √ਨਕ਼ਹ نقح =ਛਿਲਕਾ ਲਾਹੁਣਾ] ਇ.
ਦਾਵੇ ਵਿਚ ਅਦਾਲਤ ਵਲੋਂ ਉਠਾਇਆ ਗਿਆ ਝਗੜੇ ਵਾਲਾ ਨੁਕਤਾ ਜਿਸਦਾ ਨਿਰਨਾ ਜ਼ਰੂਰੀ ਹੁੰਦਾ ਹੈ. Issue

**ਤਨਕੀਦ,** [ਅਰ. ਤਨਕੀਦ تنقید √ਨਕ਼ਦ نقد ]
ਆਲੋਚਨਾ, ਨੁਕਤਾਚੀਨੀ, ਪਰਖ (ਪੰਜ. ਦੁ)
–ਤਨਕੀਦੀ ਵਿ. ਆਲੋਚਨਾ ਸਬੰਧੀ

**ਤਨਕੀਜਾ,** ਪੁ. ਵੇਖੋ ਤਨਕੀਆ :
"ਤਨਕੀਜਾ ਏਹ ਦਮਾਗ਼ ਦਾ ਕਹਿੰਦੇ ਨੀ ਹੁਕਮਾ"
(ਦਾਰੂਸ਼ਿਫ਼ਾ)

**ਤਨਖ਼ਾਹ,** [ਫ਼ਾ. ਤਨਖ਼੍ਵਾਹ, ਤਨਖ਼ਾਹ تنخواہ ] ਇ.
੧. ਉਹ ਰੁਪਿਆ ਜੋ ਕਿਸੇ ਮੁਲਾਜ਼ਮ ਨੂੰ ਨਿਸਚਿਤ ਸਮੇਂ ਮਗਰੋਂ ਨੌਕਰੀ ਬਦਲੇ ਦਿੱਤਾ ਜਾਵੇ, ਤਲਬ;
(ਲਾ. ਕ੍ਰਿ. ਦੇਣਾ, ਪਾਉਣਾ, ਮਿਲਣਾ, ਲੈਣਾ)
੨. ਮਜ਼ੂਰੀ;
੩. ਸਿੱਖਾਂ ਵਿਚ ਰਹਿਤ ਤੋੜਨ ਦਾ ਡੰਨ, ਧਰਮ ਅਨੁਸਾਰ ਲਾਈ ਹੋਈ ਚੱਟੀ
–ਤਨਖ਼ਾਹ ਤਰਨਾ, ਮੁਹਾ. ਮਿਹਨਤਾਨਾ ਮਿਲ ਜਾਣਾ, ਘਾਲ ਥਾਂ ਪੈਣੀ, ਸਫਲਤਾ ਮਿਲਣਾ :
"ਮੁਸ਼ਕਲ ਹਲ ਕਰੇਸੀ ਮੁਰਸ਼ਦ ਤਰ ਜਾਸ਼ਣ ਤਨਖ਼ਾਹਾਂ" (ਸੈਫ਼)
–ਤਨਖ਼ਾਹਦਾਰ, ਵਿ. ਜਿਸਨੂੰ ਨਿਸਚਿਤ ਸਮੇਂ ਮਗਰੋਂ ਤਲਬ ਮਿਲੇ, ਨੌਕਰ, ਮੁਲਾਜ਼ਮ
–ਤਨਖ਼ਾਹ ਨਾਮਾ, ਪੁ. ਇਕ ਕਿਤਾਬ ਦਾ ਨਾਂ ਜਿਸ ਵਿਚ ਸਿੱਖੀ ਰਹਿਤ ਤੋੜਨ ਉਪਰ ਤਨਖ਼ਾਹ ਲਾਉਣ ਦੇ ਨਿਯਮ ਲਿਖੇ ਹੋਏ ਹਨ
–ਤਨਖ਼ਾਹਯਾ, ਪੁ. ਵੇਖੋ ਤਨਖਾਹੀਆ (ਲੁ. ਕੋ,)
–ਤਨਖ਼ਾਹੀਆ, ਪੁ. ੧. ਤਨਖਾਹ ਲਿਆਉਣ ਵਾਲਾ (ਬਿ);
੨, ਸਿੱਖ ਮੱਤ ਵਿਚ ਜਿਸ ਨੂੰ ਰਹਿਤ ਤੋੜਨ ਦਾ ਡੰਨ ਲੱਗਿਆ ਹੋਵੇ, ਸਿਖ ਮੱਤ ਵਿਰੁਧ ਕਰਮ ਕਰਕੇ ਪਤਿਤ ਹੋਇਆ ਵਿਅਕਤੀ

**ਤਨਜ਼,** [ਅਰ. ਤਨਜ਼ طنز √ਤਨਜ਼ طنز =ਮਖ਼ੌਲ]
ਪੁ. ਤਾਅਨਾ, ਮਿਹਣਾ, ਬੋਲੀ, ਵਿਅੰਗ-ਮਈ ਗਲ
(ਪੰਜਾਬੀ ਦੁਨੀਆ, ੧੯੫੮)
–ਤਨਜ਼ਨ, ਕ੍ਰਿ. ਵਿ. ਤਾਨੇ ਦੇ ਤੌਰ ਤੇ
–ਤਨਜ਼ੀਆ ਵਿ. ਵਿਅੰਗ ਮਈ

**ਤਨੱਜ਼ਲ,** [ਅਰ. ਤਨੱਜ਼ੁਲ تنزل √ਨਜ਼ਲ نزل = ਉਤਰਨਾ] ਪੁ.
ਢਹਿੰਦੀਆਂ ਕਲਾਂ ਵਿਚ ਜਾਣ ਦਾ ਭਾਵ, ਗਿਰਾਵਟ, (ਕਾ.)
–ਤਨੱਜ਼ਲੀ, ਇ. ਪਤਨ, ਜ਼ਵਾਲ, ਅਧੋਗਤੀ

**ਤਨਜ਼ੀਮ,** [ਅਰ. ਤਨਜ਼ੀਮ, تنظیم √ਨਜ਼ਮ نظم : ਪਰੋਣਾ] ਇ.
ਪ੍ਰਬੰਧ ਕਰਨ ਦਾ ਭਾਵ (ਕਾ.)

**ਤੰਨਣਾ,** ਕ੍ਰਿ. ਅਕ. ਵੇਖੋ ਤਣਨਾ, (ਹੀਰ. ਕਾ. ਸਿੰਘ)

**ਤਨਤਰ,** ਪੁ. ਵੇਖੋ ਤੰਤਰ (ਲੁ. ਕੋ.)

**ਤਨਤ੍ਰੀ,** ਪੁ. ਵੇਖੋ ਤੰਤਰੀ (ਲੁ. ਕੋ.)

**ਤਨਦਿਹੀ, ਤਨਦੇਹੀ,** ] [ਫ਼ਾ. ਤਨਦਿਹੀ تن دہی ] ਪੁ.
ਦਿਲ ਲਾ ਕੇ ਕੰਮ ਕਰਨ ਦਾ ਭਾਵ, ਮਿਹਨਤ, ਕੋਸ਼ਸ਼

**ਤਨਬੀਹ,** ਇ. ਵੇਖੋ ਤੰਬੀਹ

**ਤਨਮਨ,** [ਤਨ+ਮਨ] ਪੁ. ਸਰੀਰ ਅਤੇ ਜਾਨ, ਆਤਮਾ ਅਤੇ ਸਰੀਰ
–ਤਨਮਨ ਨੂੰ ਅੱਗ ਲਾ ਦੇਣਾ, ਮੁਹਾ. ਬਹੁਤ ਗੁੱਸਾ ਚੜ੍ਹਾ ਦੇਣਾ
–ਤਨਮਨ ਖਿੜ ਜਾਣਾ, ਮੁਹਾ. ਅਤੀ ਪ੍ਰਸੰਨ ਹੋਣਾ, ਖ਼ੁਸ਼ੀ ਨਾਲ ਰੋਮ ਰੋਮ ਖਿੜ ਜਾਣਾ :
–ਤਨਮਨ ਨਾਲ, ਕ੍ਰਿ. ਵਿ. ਤਨੋਂ ਮਨੋਂ, ਦਿਲੋਂ, ਪੂਰੇ ਜਤਨ ਨਾਲ
–ਤਨਮਨ ਵਾਰਨਾ, ਮੁਹਾ. ਬਲਿਹਾਰ ਹੋਣਾ, ਕੁਰਬਾਨ ਹੋਣਾ, ਆਪਾ ਨਿਸਾਰ ਕਰਨਾ

**ਤੱਨਰਾ,** ਵਿ. ਵੇਖੋ ਤੰਨਰਾ (ਲੁ. ਕੋ.)

**ਤੰਨਰਾ,** [ਸ਼ਾਇਦ ਤੋਂਦ+ਰਾ] ਵਿ. ਬਹੁਤ ਫੁਲਿਆ ਹੋਇਆ
(ਲੁ. ਕੋ.)

**ਤਨਵੀਨ,** [ਅਰ. ਤਨਵੀਨ تنوین ∠ਨੂਨ نون =ਅਰਬੀ ਵਰਣ ਮਾਲਾ ਦਾ ਇਕ ਅੱਖਰ] ਇ.
ਫ਼ਾਰਸੀ ਲਿੱਪੀ ਵਿਚ ਕਿਸੇ ਸ਼ਬਦ ਦੇ ਅੰਤਲੇ ਅੱਖਰ ਤੇ ਦੋ ਜ਼ਬਰਾਂ, ਦੋ ਜ਼ੇਰਾਂ ਜਾਂ ਦੋ ਪੇਸ਼ਾਂ ਲਾ ਕੇ ਨੂਨ (ਨ) ਦੀ ਅਵਾਜ਼ ਪੈਦਾ ਕਰਨ ਦਾ ਭਾਵ ਜਿਵੇਂ ਫ਼ੌਰਨ, ਇਤਫ਼ਾਕਨ :

فوراً . بنبیلٍ نورٌ

**ਤਨਵੀਰ,** [ਅਰ. ਤਨਵੀਰ تنویر ∠ਨੂਰ نور ]
ਪੁ. ਨੂਰ ਵਾਲਾ, ਨੂਰੀ, ਤੇਜ ਵਾਲਾ :
"ਰੋਸ਼ਨ ਵਿਚ ਕੋਨੈਨ ਤਨਵੀਰ ਲੈਲਾ"
(ਲੈਲਾ ਮਜਨੂੰ, ਕਾਦਰੀ)

**ਤਨਾ,** [ਫ਼ਾ. ਤਨਾ تنا ] ਪੁ.
ਬਿਰਛ ਦਾ ਮੋਟਾ ਹਿੱਸਾ ਜੋ ਜੜ ਤੋਂ ਉਤੇ ਤੇ ਸ਼ਾਖਾਂ ਤੋਂ ਹੇਠ ਹੁੰਦਾ ਹੈ

ਤੰਨਾ, ਪੜ. ਤੈਨੂੰ, (ਪੁਆ. ਕੋ.)

**ਤਨਾਉ,** [ਤਣਨਾ] ਪੁ. ਤਣਨ ਦਾ ਭਾਵ, ਤਣਾਉ, ਖਿੱਚਾਉ

**ਤਨਾਸਖ,** [ਅਰ. ਤਨਾਸੁਖ਼ تناسخ √ਨਸਖ਼ نسخ = ਬਦਲਨਾ] ਪੁ. ਅਵਾ-ਗਵਨ: "ਤਾਂ ਤੁਸੀਂ ਤਨਾਸਖ਼ ਦੇ ਮਸਲੇ ਤੇ ਤਾਂ ਯਕੀਨ ਰਖਦੇ ਹੋ" (ਕੁੰਗ ਪੋਸ਼)

**ਤਨਾਜ਼ਾ,** [ਅਰ. ਤਨਾਜ਼ੁਅ਼ تنازع √ਨਜ਼ਅ਼ نزع =ਖਿੱਚਣਾ, ਕੱਢਣਾ] ਪੁ. ਝਗੜਾ, ਬਖੇੜਾ (ਬਿ.)

**ਤਨਾਤਨੀ,** ਇ. ਵੇਖੋ ਤਣਾਤਣੀ

**ਤਨਾਬ,**
**ਤਨਾਮ,** } ਇ. ਵੇਖੋ ਤਣਾਵ (ਬਿ.)

**ਤਨਾਲ,** ਪੁ. ਮਿਆਨ ਦੇ ਉਪਰਲੇ ਸਿਰੇ ਉਤੇ ਲਗਾ ਸੰਮ ਜਿਸਦੇ ਕੁੰਡਿਆਂ ਵਿਚ ਰੱਸੀ ਪਾ ਕੇ ਮਿਆਨ ਪੇਟੀ ਤੇ ਬੰਨ੍ਹੀ ਜਾਂਦੀ ਹੈ ਤੇ ਹੇਠਲੀ ਠੋਕਰ ਨੂੰ ਮੁਨਾਲ ਕਹਿੰਦੇ ਹਨ

–ਤਨਾਲ ਮੁਨਾਲ, ਪੁ. ਮਿਆਨ ਦੇ ਉਪਰ ਦਾ ਸੰਮ ਤੇ ਹੇਠਲੀ ਠੋਕਰ (ਲੁ. ਕੋ.)

**ਤਨਾਲ,** [ਅਰ. ਤਨਉਲ تنعل √ਨਅ਼ਲ نعل =ਜੁੱਤੀ] ਪੁ.
੧. ਜੁੱਤੀ ਦੀ ਖੁਰੀ; ੨. ਘੋੜੇ ਦਾ ਨਾਲ (ਲਾ. ਕ੍ਰਿ. ਜੜਨਾ, ਲਾਉਣਾ)

**ਤਨਿਹਾਈ,** ਇ. ਵੇਖੋ ਤਨਹਾਈ: "ਇਸ ਤਨਿਹਾਈ ਕਿਆ ਤਦਬੀਰ" (ਪੰਜਾਬੀ ਬਾਰਾ ਮਾਹੇ)

**ਤਨਿਕ,** [ਹਿੰ. तनिक. ਪ੍ਰਾ. तणुक्को, ਸੰ. तनुक ] ਵਿ. ਥੋੜਾ, ਥੋੜਾ ਜਿਹਾ (ਕਾ.)

**ਤਨੀ,**
**ਤਨ੍ਹੀ,** ] [ਪੋਠੋ.] ਵਿ. ਆਪਣਾ, ਦਰਦੀ:
"ਤਨੋਂ ਮਨੋਂ ਤੇ ਧਨੋਂ ਮੈਂ ਕਰਾਂ ਸੇਵਾ
ਏਥੇ ਹੋਰ ਨਾ ਦਿਸਦਾ ਤਨ੍ਹੀ ਮੈਨੂੰ" (ਗੋਪੀ ਚੰਦ)

**ਤਨੀਣ,** (ਪੋਠੋ.) ਇ. ਵੇਖੋ ਤਣੀਣ

**ਤਨੀਣੀ,** [ਤਣਨਾ=ਆਕੜਨਾ) ਇ. ਉਸਲਵੱਟਾ, ਆਕੜ, ਅੰਗੜਾਈ: "ਚੀਕਾਂ ਵੱਜ ਕੇ ਤੇ ਤਨੀਣੀਆਂ ਆ ਆ ਕੇ ਸੁਭਾਗ ਜੀ ਦੀ ਅੱਖ ਖੁੱਲ੍ਹੀ" (ਬਾਬਾ ਨੌਧ ਸਿੰਘ)

**ਤਨੀਨ,** [ਅਰ. ਤਨੀਨ طنین =ਮੱਖੀ ਦੀ ਭਿਣਭਿਣਾਹਟ] ਇ. ਕੰਨਾਂ ਵਿਚ ਘੂੰ ਘੂੰ ਦੀ ਆਵਾਜ਼ ਆਉਣ ਦਾ ਭਾਵ, ਮੱਖੀਆਂ ਦੀ ਭਿਣਭਿਣਾਹਟ

**ਤਨੁ,** ਕ੍ਰਿ. ਵਿ. ਵੇਖੋ ਤਨ[2]

**ਤੰਨੂ,** (ਪੋਠੋ.) ਪੜ. ਤੈਨੂੰ

**ਤਨੂਣ,** (ਪੋਠੋ.) ਇ. ਤਾਣ, ਤਾਕਤ (ਪੋ. ਕੋ.)

**ਤਨੂਰ,** ਪੁ. ਵੇਖੋ ਤੰਦੂਰ: "ਜਿਸ ਤਨੂਰ ਜਾਂ ਚੁਲ੍ਹੇ ਦੀ ਰੋਜ਼ਾਨਾ ਸਵਾਹ ਨਾ ਝਾੜੀ ਜਾਏ" (ਪ੍ਰਸੰਨ ਲੰਮੀ ਉਮਰ)

**ਤਨੇ,** [ਸੰ. तनय] ਪੁ. ਪੁੱਤਰ, ਬੇਟਾ
"ਹਰਦਾਸ ਤਨੇ ਗੁਰੁਰਾਮਦਾਸ" (ਸਵੈ. ਮ. ੪ ਕੇ)

**ਤੰਨੇ,** ਪੜ. ਤੂੰ, ਤੁਸਾਂ (ਪੁਆ. ਕੋ.)

–ਤੰਨੇ ਮੰਨੇ, ਪੜ. ਅਸਾਂ ਦੋਹਾਂ (ਪੁਆ. ਕੋ.)

**ਤਨੈ,** ਪੁ. ਵੇਖੋ ਤਨੇ : "ਤਿਨ ਤਨੈ ਰਵਿਦਾਸ ਦਾਸਾਨ ਦਾਸਾ" (ਮਲਾਰ ਰਵਿਦਾਸ)

–ਤੰਨੈ, ਪੜ. ਤੂੰ, ਤੁਸਾਂ (ਪੁਆ. ਕੋ.)

–ਤੰਨੋ, ਪੜ. ਤੈਨੂੰ, (ਪੁਆ. ਕੋ.)

**ਤਨੋਕਾ,** ਪੁ. ਵੇਖੋ ਤੁਣਕਾ[2]

**ਤਨੋੜਾ,** (ਪੋਠੋ.) [ਤਾਨਾ+ਓੜਾ] ਪੁ. ਤਾਹਨਾ, ਨਹੋਰਾ, ਮਿਹਣਾ :
"ਹੁਸਨ ਤੇ ਜਵਾਨੀ ਦੀ ਦੁਪਹਿਰ ਜਿਦ੍ਹੀ ਲਗੀ ਹੋਵੇ,
ਜਗ ਉਹਦੇ ਜੋੜਿਆਂ ਤਨੋੜਿਆਂ ਨੂੰ ਝੱਲਦਾ" (ਸੁਨਹਿਰੀ ਕਲੀਆਂ-ਸ਼ਰਫ਼)

–ਤਨੋੜਾ ਸੁੱਟਣਾ, ਮੁਹਾ. ਚੋਭ ਲਾ ਕੇ ਆਖਣਾ

–ਤਨੋੜਾ ਵੱਟਣਾ, ਮੁਹਾ. ਨਹੋਰਾ ਮਾਰਨਾ :
"ਗੁਰੂਦੇਵ ਨੇ ਤਨੋੜਾ ਵੱਟ ਕੇ ਕਿਹਾ" (ਮਿੱਟਿਆਂ ਦੀ ਛਾਂ, ਧੀਰ)

**ਤਨੌ,** ਪੁ. ਵੇਖੋ ਤਨੇ : "ਪ੍ਰਸਿਧ ਤੇਜ ਤਨੌ" (ਸਵੈ. ਮ. ੩. ਕੇ)

**ਤਨੌੜਾ,** ਪੁ. ਵੇਖੋ ਤਨੋੜਾ

**ਤਪ[1],** [ਟ.ਕ. ਫ਼ਾ.ਤਪ تپ ਪਹਿਲ. ਤਪ, ਜ਼ੰਦ ਤਫ਼ਨੁ, ਸੰ. तप √तप्=ਤੱਤਾ ਹੋਣਾ] ਪੁ. ਤਾਪ. ਬੁਖ਼ਾਰ (ਲਾ. ਕ੍ਰਿ. ਉਤਰਨਾ, ਚੜ੍ਹਨਾ, ਟੁੱਟਣਾ, ਲਹਿਣਾ ਲੱਥਣਾ) (ਜਟਕੀ)

–ਤਪ ਦਾ ਮੁਤਰਵੇਂਝ, ਪੁ. ਤਾਪ ਬਿਛੋਂ ਝੁੱਲ੍ਹਾਂ ਤੇ ਆਈ ਸਿੱਕਰੀ

–ਤਪਦਿਕ,
–ਦਿਕ ਤਪ, ] ਪੁ. ਬਰੀਕ ਤਾਪ, ਟੀ. ਬੀ.

-ਤਰਣ ਤਪ, ਪੁ. ਤੇਈਏ ਬੁਖ਼ਾਰ ਦਾ ਇਕ ਭੇਦ:
"ਪੀਤ ਬਰਣ ਤੇ ਤਰਣ ਤਪ ਦੀਰਘ ਰੋਗਹਿ ਲਾਲ"
(ਮੇਘ ਬਿਨੋਦ)

-ਸਿਆ ਤਪ, ਪੁ. ਵਾਰੀ ਦਾ ਬੁਖ਼ਾਰ, ਤੇਈਆ ਤਾਪ (ਜਟਕੀ)

-ਵਾਰੀ ਦਾ ਤਪ, ਪੁ. ਤਈਆ ਤਾਪ, ਤੇਈਆ ਤਪ

**ਤਪ**[2], [ਸੰ. तपस्] ਪੁ. ਸਰੀਰ ਨੂੰ ਦੁੱਖ ਦੇ ਕੇ ਕੀਤੀ ਹੋਈ ਭਗਤੀ, ਤਪੱਸਿਆ

-ਤਪ ਸਫਲ ਹੋਣਾ, ਮੁਹਾ. ਘਾਲਣਾ ਸਫ਼ਲ ਹੋਣਾ, ਮਿਹਨਤ ਬਰ ਆਉਣਾ

-ਤਪੱਸ਼ਿਣ, ਇ. ਤਪਸਿਆ ਕਰਨ ਵਾਲੀ ਸੰਤਣੀ (ਜਟਕੀ)

-ਤਪਸ਼ੀ, ਪੁ. ਤਪੱਸਵੀ, ਤਪਾ (ਜਟਕੀ)

-ਤਪ ਤੇਜ, ਪੁ. ਪਰਤਾਪ, ਜਾਹੋ ਜਲਾਲ:
"ਤਪ ਤੇਜ ਇਸਦਾ ਡਲ੍ਹਕ ਮਾਰਦਾ ਏ,
ਧੂਆਂ ਦਿਲ ਨੂੰ ਪਾਂਵਦਾ ਪਿਆ ਵੇਖੇ"
[ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ]

-ਤਪਨ ਤਪੁ, ਪੁ. ਤੱਪਾਂ ਵਿਚੋਂ ਉਤਮ ਤਪ, ਵੱਡਾ ਤਪ:
"ਤਪਨ ਤਪੁ ਗੁਰਗਿਆਨ"
(ਆਸਾ ਰਵਿਦਾਸ)

**ਤਪ**[3], (ਕਾਂਗ.) ਇ. ਉਹ ਖਾਲ ਜਿਸ ਰਾਹੀਂ ਪਾਣੀ ਪੈਲੀ ਵਿਚ ਪੈਂਦਾ ਹੈ, ਆਡ (ਮ. ਸਿੰ.)

**ਤਪਸ**, [ਸੰ. तपस्] ਇ. ਤਪਸ਼, ਗਰਮੀ (ਲੁ. ਕੋ.)

**ਤਪਸ਼**, [ਫ਼ਾ. ਤਪਿਸ਼ تپش =ਤਪ+ਸ਼] ਇ. ਗਰਮੀ

-ਤਪਸ਼ ਮਿਟਾਉਣਾ, ਮੁਹਾ. ਠੰਢ ਪਾ ਦੇਣਾ

**ਤਪੱਸਯਾ**, ਕਿ. ਵੇਖੋ ਤਪੱਸਿਆ

-ਤਪੱਸਯਾਵਾਨ, ਪੁ. ਵੇਖੋ ਤਪੱਸਿਆਵਾਨ
"ਇਕ ਨਗਰ ਉਜੈਨ ਦੇ ਵਿਚ ਬ੍ਰਹਮਣ
ਹੋਇਆ ਬੜਾ ਤਪੱਸਯਾਵਾਨ ਬੇਟਾ"
(ਗੋਪੀ ਟੰਦ)

**ਤਪੱਸਵੀ**, [ਸੰ. तपस्वी] ਪੁ. ਤਪੀ, ਤਪਾ, ਤਪ ਕਰਨਨ ਵਾਲਾ

-ਤਪੱਸਵਣ, ਇ. ਤਪੱਸਿਆ ਕਰਨ ਵਾਲੀ ਤੀਵੀਂ

**ਤਪੱਸਿਆ**, [ਸੰ. तपस्या] ਇ. ੧. ਤਪ, ਸਰੀਰਕ ਸੁੱਖਾਂ ਤੋਂ ਵਿਰਕਤ ਹੋ ਕੇ ਕੀਤੀ ਸਾਧਨਾ; ਘਾਲਣਾ;
੨. ਸਖ਼ਤ ਮਿਹਨਤ

-ਤਪੱਸਿਆਵਾਨ, ਪੁ. ਵੇਖੋ ਤਪੱਸਵੀ

**ਤਪੱਸੀ**, ਪੁ. ਵੇਖੋ ਤਪੱਸਵੀ (ਬਿ.)

-ਤਪੱਸਣ, ਇ. ਤਪ ਕਰਨ ਵਾਲੀ ਇਸਤਰੀ, ਸੰਤਣੀ

-ਤਪੱਸਣੀ, ਇ. ਵੇਖੋ ਤਪੱਸਣ:
"ਕਿਵੇਂ ਕੁੜੀ ਤਪੱਸਣੀ ਗਈ ਮੋਹੀ,
ਰਾਜਾ ਕਿਵੇਂ ਫਾਥਾ ਪ੍ਰੇਮ ਫਾਸ ਅੰਦਰ"
(ਰੂਪ ਰਾਣੀ ਸ਼ਕੁੰਤਲਾ-ਵਿ.ਸਿੰ. ਤੀਰ)

**ਤਪਕਊਆ**, (ਪੁਆ.) [ਹਿੰ. टपकना=ਚੋਣਾ] ਪੁ. ਛੱਤ ਆਦਿ ਦੇ ਤੁਪਕੇ ਤੁਪਕੇ ਚੋਣ ਦਾ ਭਾਵ ਜਾਂ ਕਿਰਿਆ:
"ਸਪ ਤੋਂ ਨਾ ਡਰਦੀ ਸੀਂਹ ਤੋਂ ਨਾ ਡਰਦੀ
ਇਹ ਤਪਕਊਏ ਨੇ ਮਾਰੀ"
(ਨਵਤੇਜ ਸਿੰਘ)

**ਤਪਣ**, [ਤਪ=ਤਾਪ+ਣ] ਇ. ਔਰਤ ਜਿਸ ਨੂੰ ਬੁਖ਼ਾਰ ਚੜ੍ਹਿਆ ਹੋਇਆ ਹੋਵੇ (ਮ. ਸਿੰ.)

**ਤਪਣ**, ਕ੍ਰਿ. ਅਕ. ਤਪਣਾ, (ਜਟਕੀ)

**ਤਪਣਾ**, [ਪ੍ਰਾ. तप्प ਸੰ. √तप्=ਗਰਮ ਹੋਣਾ] ਕ੍ਰਿ. ਅਕ.
੧. ਗਰਮ ਹੋਣਾ, ਭਖਣਾ, ਤੱਤਾ ਹੋਣਾ;
੨. ਦੁਖੀ ਹੋਣਾ; ੩. ਅੰਦਰੋ ਅੰਦਰੀ ਕੁੜ੍ਹਨਾ;
੪. ਗੁੱਸੇ ਵਿਚ ਆਉਣਾ, ਤੈਸ਼ ਵਿਚ ਆਉਣਾ;
੫. ਤਪ ਕਰਨਾ (ਬਿ.)
੬. ਚਮਕਣਾ (ਬਿ.)

**ਤਪਤ**, [ਸੰ. तप्त√तप्=ਤਪਣਾ] ਇ.
੧. ਤਪਸ਼, ਗਰਮੀ (ਲਾ. ਕ੍ਰਿ. ਪੈਣਾ) (ਲੁ. ਕੋ.)
੨. ਅਗਨੀ, ਜਲਨ : "ਕਥਾ ਬਸੰਤ ਕੁੰਵਰ ਦੀ ਆਖਾਂ ਤਪਤ ਬੁਝਾਵਾਂ ਤੇਰੀ" (ਰੂਪ ਬਸੰਤ, ਦੌਲਤ ਰਾਮ)
ਵਿ. ਤਪਿਆ ਹੋਇਆ, ਤੱਤਾ :
"ਤਪਤ ਕੜਾਹਾ ਬੁਝਿ ਗਇਆ, ਗੁਰਿ ਸੀਤਲ ਨਾਮੁ ਦੀਓ" (ਮਾਰੂ. ਮ. ੫)

**ਤਪਤਪ**, [ਸ਼ਬਦਾਨੁ.] ਇ. ਦ੍ਰਵ ਦੇ ਤੁਪਕਾ ਤੁਪਕਾ ਹੋ ਕੇ ਡਿਗਣ ਤੋਂ ਉਪਜੀ ਆਵਾਜ਼ (ਲੁ. ਕੋ.)

**ਤਪਤਾਉ**, [ਤਪ+ਤਾਉ] ਪੁ. ਤਪ ਨਾਲ ਤਪਣ ਦਾ ਭਾਵ, ਤਪੱਸਿਆ ਦਾ ਕਸ਼ਟ : "ਅਸੰਖ ਪੂਜਾ ਅਸੰਖ ਤਪਤਾਉ"
(ਜਪੁਜੀ)

**ਤਪਤਾਪਨ**, [ਤਪ+ਤਾਪਨ] ਪੁ. ਤਪੱਸਿਆ, ਤਪਤਾਉ :
"ਤਪਤਾਪਨ ਪੂਜ ਕਰਾਵੈਗੋ" (ਕਾਨ. ਅ. ਮ. ੪.)

**ਤਪੱਦਰ**, ਪੁ. ਪੰਜਾਬ ਦੀਆਂ ਪਹਾੜੀਆਂ ਵਿਚ ਮਿਲਦੀ ਇਕ ਆਮ ਬੂਟੀ (ਮ. ਸਿੰ.)
Elsholtzra polystachya

**ਤਪਦਿਕ**, [ਫ਼ਾ. ਤਪ تپ +ਅ਼ਰ ਦਿਕ دق =ਬਰੀਕ] ਪੁ.
ਖਈ ਰੋਗ, ਬਰੀਕ ਤਾਪ, ਟੀ. ਬੀ.

**ਤਪਨ**, (ਮੁਲ.) ਕ੍ਰਿ. ਅਕ. ਤਪਣਾ (ਮ. ਸਿੰ.)

**ਤਪਨਾ**, ਕ੍ਰਿ. ਅਕ. ਵੇਖੋ ਤਪਣਾ :
"ਗੁਰੁਸਿ ਦੇਖੇ, ਲਹਿ ਜਾਇ ਸਭਿ ਤਪਨਾ"
(ਗੌਂਡ ਮ. ੪)

**ਤਪ ਮੁਹਰਕਾ**, [ਫ਼ਾ. ਤਪੇ ਮੁਹਰਿਕ: تپِ محرق ] ਪੁ. ਮਿਆਦੀ ਬੁਖ਼ਾਰ, ਟਾਈਫ਼ਾਈਡ

**ਤਪਰ**, ਕ੍ਰਿ. ਵਿ. ਤਾਪਰ :
"ਚਰਣ ਤਪਰ ਸਕਜਥ"
(ਸਵੈ. ਮ. ੩. ਕੇ)

**ਤੱਪਲ ਬੂਟੀ**, ਇ. ਇਕ ਕੀਮਤੀ ਪੱਥਰ ਦਾ ਨਾਂ, ਨੀਲਮ (ਮ. ਸਿੰ.)

**ਤਪਲਾ**[1], ਪੁ. ੧. ਤਬਲਾ; ੨. ਤੌੜੀ, ਕੁੰਨਾ

**ਤਪਲਾ**[2], ਵਿ.
੧. ਉਤਾਵਲਾ (ਜਟਕੀ);
੨. ਗੁਸੈਲਾ, (ਜਟਕੀ);
੩. ਗਰਮ, ਰੇਤਲੀ ਤੇ ਤਿਹਾਈ ਧਰਤੀ (ਜਟਕੀ);

**ਤੱਪੜ**[1], [ਲਹਿੰ. ਤ੍ਰਪੜ, ਸਿੰ. ਟ੍ਰਪੜੁ=ਟਾਟ] ਪੁ.
੧. ਸਣ ਆਦਿ ਦਾ ਮੋਟਾ ਕਪੜਾ, ਟਾਟ;
੨. ਘਾਹ ਦੀਆਂ ਰੱਸੀਆਂ ਬੁਣਕੇ ਬਣਾਈ ਹੋਈ ਜੁੱਤੀ, ਚਪਲੀ (ਕਾ.)

–ਤੱਪੜ ਘੱਸੀ, ਇ. ਉਹ ਕੰਮ ਜਿਸ ਵਿਚੋਂ ਬਹੁਤ ਘਟ ਲਾਭ ਹੋਵੇ

–ਤੱਪੜ ਘਸੀਆ, ਪੁ. ਮਾਮੂਲੀ ਦੁਕਾਨਦਾਰ, ਟਟ ਪੂੰਜੀਆ

**ਤੱਪੜ**[2], ਵਿ. ਅਣਵਾਹੀ (ਧਰਤੀ)
ਇ. ਬਹੁਤ ਚਿਰ ਤੋਂ ਅਣਵਾਹੀ ਜ਼ਮੀਨ (ਕਾ.)

**ਤੱਪੜੀ**, ਇ. ਛੋਟਾ ਤੱਪੜ

**ਤਪਾ**, [ਤਪ[2]+ਆ] ਪੁ. ਤਪ ਜਾਂ ਭਜਨ ਕਰਨ ਵਾਲਾ, ਤਪੱਸਵੀ, ਤਪੀ (ਮ. ਸਿੰ.)

**ਤੱਪਾ**, [ਹਿੰ. ਟੱਪਾ] ਪੁ. ਜ਼ਿਲਾ, ਇਲਾਕਾ, ਪਰਗਣਾ, (ਲੁ. ਕੋ.)

–ਤੱਪੇਦਾਰ, ਪੁ. ਪਰਗਨੇ ਦਾ ਸਰਦਾਰ, ਇਲਾਕੇ ਦਾ ਸਰਦਾਰ

**ਤਪਾਉ**, [ਤਪਣਾ] ਪੁ. ਤਪਣ ਦਾ ਭਾਵ, ਸੇਕ, ਤਾ, ਆਂਚ (ਕਾ.)

**ਤਪਾਉਣਾ**, [ਤਪਣਾ] ਕ੍ਰਿ. ਸਕ. ੧. ਗਰਮ ਕਰਨਾ, ਭਖਾਉਣਾ, ਤੱਤਾ ਕਰਨਾ; ੨. ਦੁਖੀ ਕਰਨਾ;
੩. ਗੁੱਸੇ ਕਰਨਾ, ਗੁੱਸਾ ਚੜ੍ਹਾਉਣਾ

–ਤਪੇ ਨੂੰ ਤਪਾਉਣਾ, ਮੁਹਾ. ਦੁਖੀ ਨੂੰ ਹੋਰ ਦੁਖੀ ਕਰਨਾ

**ਤਪਾਈ**[1], [ਤਪਣਾ] ਇ. ਤਪਾਉਣ ਦਾ ਕੰਮ ਜਾਂ ਮਜ਼ੂਰੀ

**ਤਪਾਈ**[2], ਇ. ਵਬਾਈ ਬੁਖ਼ਾਰ, ਤਪਾਲੀ

**ਤਪਾਈ**[3], ਇ. ਵੇਖੋ ਤਿਪਾਈ

**ਤਪਾਸ**[1], [ਅਰ. ਤਫ਼ਹੁਸ تفحص √ਫ਼ਹਸ فحص =ਢੂੰਡਣਾ] ਇ.
ਤਲਾਸ਼, ਭਾਲ, ਖੋਜ (ਪੋਠੋ. ਕੋ.)

**ਤਪਾਸ**[2], ਪੁ. ਨਿਆਂ, ਇਨਸਾਫ਼, ਤਪਾਵਸ :
"ਮੇਰਾ ਕਰਿ ਕੋਈ ਨਿਆਉ: ਤਪਾਸ"
(ਪੰਜਾਬੀ ਬਾਰਾਂ)

**ਤਪਾਸਣਾ**, [ਤਪਾਸ[1]+ਣਾ] ਕ੍ਰਿ. ਸਕ. ਢੂੰਡਣਾ, ਭਾਲਣਾ

**ਤਪਾਸਾ**, ਪੁ. ਪਟਾਕਾ (ਮ. ਸਿੰ.)

**ਤਪਾਕ**, [ਫ਼ਾ. ਤਪਾਕ, تپاک <ਤਪੀਦਨ=ਤਪਣਾ+ਆਕ] ਪੁ.
੧. ਗਰਮਜੋਸ਼ੀ, ਸ਼ੌਕ, ਚਿੱਤ ਦੀ ਉਮੰਗ;
੨. ਪਿਆਰ, ਚਾਉ, ਹੁੱਬ;
"ਮਾਰਟੀਨਾ ਮੈਨੂੰ ਬੜੇ ਤਪਾਕ ਨਾਲ ਮਿਲੀ"
(ਮੇਰੀਆਂ ਅਭੁੱਲ ਯਾਦਾਂ)

**ਤਪਾਲ**, ਪੁ. ਤਰਪਾਲ (L)

**ਤਪਾਲੀ**, [ਤਪ=ਤਾਪ+ਆਲੀ] ਇ. ਵਬਾਈ ਬੁਖ਼ਾਰ (ਲਾ. ਕ੍ਰਿ. ਆਉਣਾ, ਪੈਣਾ, ਫੈਲਣਾ)

**ਤਪਾਵਸ**, [ਤਪਾਸ[2]] ਪੁ. ਨਿਆਂ, ਇਨਸਾਫ਼ :
"ਗਲਾਂ ਉਪਰਿ ਤਪਾਵਸੁ ਨਾ ਹੋਈ"
(ਵਾ. ਗਉ. ਮ. ੪)

**ਤਪਾਵਣ**, ਕ੍ਰਿ. ਸਕ. ਤਪਾਉਣਾ (ਜਟਕੀ)

**ਤਪੀ**, [ਤਪ[2]+ਈ] ਪੁ. ਤਪਾ, ਤਪੱਸਵੀ, ਸਾਧੂ

**ਤਪੀਆ**, [ਤਪ[2]+ਈਆ] ਪੁ. ਤਪੀ, ਤਪੱਸਵੀ, ਸਾਧੂ

**ਤਪੀਸ**, **ਤਪੀਸਰ**, [ਤਪ[2]+ਈਸਰ] ਪੁ. ਮਹਾਨ ਤਪੀ :
"ਤਪੀਸਰ ਜੋਗੀਆ ਤੀਰਥ ਗਵਨੁ ਕਰੇ"
(ਸੀ. ਆ. ਮ. ੫)

**ਤਪੋਭੂਮੀ**, [ਸੰ. ਤਪੋਭੂਮਿ] ਇ. ਉਹ ਧਰਤੀ ਜਿੱਥੇ ਤਪ ਕੀਤਾ ਜਾਂਦਾ ਹੈ :
"ਸਾਰੇ ਸੱਜਣ ਉਸ ਤਪੋਭੂਮੀ ਤੇ ਇਕੱਠੇ ਹੋਏ"
(ਕਾਗੋਂ ਚਿੜੀਆਂ)

**ਤਪੋਬਨ**, **ਤਪੋਵਨ**, [ਸੰ. ਤਪੋਵਨ] ਪੁ. ੧. ਉਹ ਬਣ ਜਿਸ ਵਿਚ ਤਪੀ ਲੋਕ ਤਪੱਸਿਆ ਕਰਦੇ ਹਨ;
੨. ਬਿੰਦ੍ਰਾਬਨ ਦੇ ਇਲਾਕੇ ਵਿਚ ਇਕ ਖ਼ਾਸ ਜਗ੍ਹਾ ਦਾ ਨਾਂ ਜੋ ਚੀਰਘਾਟ ਪਾਸ ਹੈ (ਕਾ.)

**ਤਫ਼ਸੀਰ**, [ਅਰ. ਤਫ਼ਸੀਰ تفسیر √ਫਸਰ فسر = ਵਿਆਖਿਆ] ਇ. ਭਾਸ਼ :
"ਇਹ ਤਫ਼ਸੀਰ ਗ੍ਰੰਥ ਦੀ ਦਸ ਜਾਵੀਂ"
(ਨੂਰੀ ਦਰਸ਼ਨ-ਸ਼ਰਫ਼)

–ਤਫ਼ਸੀਰ ਗੋ, ਪੁ. ਵੇਖੋ ਭਾਸ਼ਕਾਰ (ਯੂਸਫ਼ ਜ਼ਲੈਖਾਂ)

**ਤਫ਼ਸੀਲ,** [ਅਰ. ਤਫ਼ਸੀਲ تفصیل √ਫ਼ਸਲ فصل =ਵੱਖ ਕਰਨਾ] ਇ. ਵਿਸਥਾਰ ਨਾਲ ਕੀਤਾ ਗਿਆ ਵਰਣਨ, ਵੇਰਵੇ ਸਹਿਤ ਕੀਤੀ ਗਈ ਵਿਆਖਿਆ

**ਤਫ਼ਕ,** [ਅਰ. ਫ਼ਕ੍ਤ فقط ਦਾ ਵਰਣ ਵਿਪਰਜ] ਕ੍ਰਿ. ਵਿ. ਕੇਵਲ, ਸਿਰਫ਼ (ਜਟਕੀ)

**ਤਫ਼ੰਗ,** [ਫ਼. ਤੁਫ਼ੰਗ تفنگ =ਤੋਪ] ਪੁ. ਤੋਪ, ਬੰਦੂਕ

–ਤਫ਼ੰਗਚੀ, ਪੁ. ਤੋਪਚੀ

**ਤਫ਼ੰਚਾ,** [ਫ਼ਾ. ਤਪਾਂਚ: طپانچہ ] ਪੁ. ਪਿਸਤੌਲ (ਜਟਕੀ)

**ਤਫ਼ਤੀਸ਼,** [ਅਰ. ਤਫ਼ਤੀਸ਼ تفتیش √ਫ਼ਤਸ਼ فتش =ਪੜਤਾਲਣਾ] ਇ. ਪੜਤਾਲ, ਤਹਿਕੀਕਾਤ ਛਾਣਬੀਣ

–ਤਫ਼ਤੀਸ਼ੀ, ਵਿ. ਪੜਤਾਲੀਆ

–ਤਫ਼ਤੀਸ਼ੀ ਕਮੇਟੀ, ਇ. ਪੜਤਾਲੀਆ ਕਮੇਟੀ

**ਤਫ਼ਨਚਾ,** ਪੁ. ਵੇਖੋ ਤਫ਼ੰਚਾ (ਮ. ਸਿੰ)

**ਤਫ਼ਰਕਾ** [ਅਰ. ਤਫ਼ਰਿਕਾ : تفرقہ √ਫ਼ਰਕ فرق =ਜੁਦਾ ਕਰਨਾ] ਪੁ. ਵਿਰੋਧ. ਅਣਬਣ, ਦੁਫੇੜ (ਕਾ.)

**ਤਫ਼ਰੀਹ,** [ਅਰ. ਤਫ਼ਰੀਹ تفریح √ਫ਼ਰਹ فرح =ਖ਼ੁਸ਼ ਹੋਣਾ] ਇ. ੧. ਮਨ ਪਰਚਾਵਾ; ੨. ਕੰਮ ਵਿਚ ਆਰਾਮ ਵਾਸਤੇ ਥੋੜੇ ਜਿਹੇ ਸਮੇਂ ਲਈ ਕੀਤੀ ਛੁੱਟੀ, ਸਕੂਲਾਂ ਆਦਿ ਵਿਚ ਅੱਧੀ ਛੁੱਟੀ

**ਤਫ਼ਰੀਕ,** [ਅਰ. ਤਫ਼ਰੀਕ, تفریق √ਫ਼ਰਕ فرق =ਜੁਦਾ ਹੋਣਾ] ਇ. ਹਿਸਾਬ ਦਾ ਇਕ ਕਾਇਦਾ ਜਿਸ ਵਿਚ ਦੋ ਰਕਮਾਂ ਦਾ ਫ਼ਰਕ ਮਲੂਮ ਕੀਤਾ ਜਾਂਦਾ ਹੈ, ਮਨਫ਼ੀ, ਘਟਾ

**ਤਫ਼ਾਉਤ, ਤਫ਼ਾਵਤ,** [ਅਰ. ਤਫ਼ਾਵਤ تفاوت √ਫ਼ੌਤ فوت =ਬੀਤ ਜਾਣਾ] ਇ. ੧. ਭੇਦ, ਫ਼ਰਕ; ੨. ਅੰਤਰ (ਕਾ.)
"ਪਰੈ ਤਫ਼ਾਉਤ ਮਿਟ ਹੈ ਨਾਹਿ" (ਗੁਪ੍ਰ.ਸੂ.)

**ਤਫ਼ੀਕ,** ਇ. ਵੇਖੋ ਤੌਫ਼ੀਕ :
"ਵੱਢਾਂ ਹੱਥ ਨਕਾਹਿ ਕੇ ਬਖ਼ਸ਼ੇ ਰੱਬ ਤਫ਼ੀਕ" (ਮਿਰਜ਼ਾ ਭਗਵਾਨ ਸਿੰਘ)

**ਤਫ਼ੈਲ,** [ਅਰ. ਤੁਫ਼ੈਲ طفیل √ਤਿਫ਼ਲ=ਬਚਾ ਦਾ ਲਘੁਤਾਵਾਚੀ, ਇਹ ਸ਼ਬਦ ਕੂਫ਼ੇ ਦੇ ਇਕ ਮੁਫ਼ਤਖ਼ੋਰੇ ਕਵੀ ਤੁਫ਼ੈਲ ਤੋਂ ਬਣਿਆ ਹੈ] ਕ੍ਰਿ. ਵਿ. ਸਦਕੇ, ਕਾਰਣ :
"ਔਗਣਹਾਰ ਤੁਫ਼ੈਲ ਤੁਸਾਡੀ,
ਅਸੀਂ ਬਹਿਸ਼ਤੀਂ ਜਾਈਏ" (ਸੈਫ਼.)

**ਤਬ,** ਕ੍ਰਿ. ਵਿ. ਵੇਖੋ ਤਦ :
"ਤਬ ਅਰੋਗ ਜਬ ਤੁਮ ਸੰਗ ਬਸਤੇ" (ਸਾਰ. ਮ. ੫)

**ਤਬਅ਼,** [ਅਰ. ਤ੍ਬਅ਼] طبع ] ਇ. ਤਬੀਅਤ :
"ਤਾਜ਼ੀ ਤਬਅ਼ ਤੇ ਇਸ਼ਕ ਅਸਵਾਰ ਕਰ ਕੇ" (ਹੀਰ ਵਾਰਸ)

–ਤਬਈ, ਵਿ. ੧. ਤਬੀਅਤ ਨਾਲ ਸਬੰਧਤ; ੨. ਕੁਦਰਤੀ

**ਤਬੱਸਮ,** [ਅਰ. ਤਬੱਸੁਮ تبسّم √ਬਸਮ بسم = ਮੁਸਕਰਾਉਣਾ] ਪੁ. ਅਜਿਹਾ ਹਾਸਾ ਜਿਸ ਵਿਚ ਬੁੱਲ੍ਹ ਬਹੁਤ ਨਾ ਖੁਲ੍ਹਣ, ਮੁਸਕਰਾਹਟ, ਮੁਸਕਾਨ (ਕਾ.)

**ਤਬਸਰਾ,** [ਅਰ. ਤਬਸਿਰ : تبصرہ √ਬਸਰ بصر =ਵੇਖਣਾ] ਪੁ. ਕਿਸੇ ਗਲ ਸਬੰਧੀ ਆਪਣੀ ਰਾਏ ਜ਼ਾਹਰ ਕਰਨ ਦਾ ਭਾਵ, ਰਾਏਜ਼ਨੀ, ਰੀਵਿਊ, ਆਲੋਚਨਾ

**ਤਬਹ**[1], ਇ. ਤਬਅ਼

**ਤਬਹ**[2], [ਤਬ+ਹ] ਕ੍ਰਿ. ਵਿ. ਤਦੋਂ ਹੀ (ਕਾ.)

**ਤਬਕ**[1], [ਅਰ. ਤੌਕ طوق ] ਪੁ. ਪਟਾ, ਤੌਕ :
"ਕੀਤੇ ਸਖ਼ਤ ਅਸੀਰ ਜ਼ੰਜੀਰਾਂ ਗਲ ਵਿਚ ਤਬਕ ਪਵਾਏ" (ਹਾਸ਼ਮ.)

**ਤਬਕ**[2], [ਅਰ. ਤਬਕ طبق √ਤ੍ਬਕ طبق = ਢੱਕਣ] ਪੁ. ੧. ਢੱਕਣ, ਢਕਣਾ; ੨. ਰਕਾਬੀ, ਥਾਲੀ; ੩. ਵਰਕਾ, ਪਤਰ; ੪. ਘਰ ਦੀ ਮਨਜ਼ਲ (ਲੁ. ਕੋ); ੫. ਲੋਕ, ਦੇਸ਼, ਖੰਡ:
"ਪੰਜਵਾਂ ਤਬਕ ਜ਼ਮੀਂਦਾ ਕਹਿੰਦੇ ਹੈਗਾ ਮੁਲਕ ਦੇਵਾਂ ਦਾ" (ਸ਼ਾਹ ਬਹਿਰਾਮ)

੬. ਤਹਿ: "ਬਿਜਲੀ ਬੱਦਲਾਂ ਦੀ ਥਾਂ ਕੜਕ ਮਾਰ ਪੈਂਦੀ, ਦੇਂਦੀ ਤਬਕ ਜ਼ਮੀਨ ਹਲਾ ਬੇਲੀ"
(ਸੋਹਣੀ ਫ਼ਜ਼ਲ ਸ਼ਾਹ)

–ਤਬਕ ਹਿਲਣਾ, ਮੁਹਾ. ਭੁਚਾਲ ਆਉਣਾ, ਤਰਥੱਲੀ ਪੈਣਾ (ਪੁਆ. ਕੋ.)

–ਤਬਕ ਹਿਲਾਉਣਾ, ਮੁਹਾ. ਭੁਚਾਲ ਲਿਆਉਣਾ, ਤਰਥੱਲੀ ਮਚਾਉਣਾ (ਪੁਆ. ਕੋ.)

-ਚੌਦਾਂ ਤਬਕ, ਪੁ. ਜ਼ਮੀਨ ਦੇ ਸਤ ਖੰਡ ਜਾਂ ਵਲਾਇਤਾਂ ਤੇ ਸਤ ਅਸਮਾਨ ਮਿਲਕੇ ਚੌਦਾਂ ਤਬਕ ਬਣਦੇ ਹਨ ।
"ਚੌਦਾਂ ਤਬਕ ਅਲਾਹੀ ਖੋਲ੍ਹੇ"
(ਮਹਿਰਾਜ ਨਾਮਾ, ਕਾਦਰ ਯਾਰ)

**ਤਬਕਾ**, [ਤਬਕ+ਆ] ਪੁ.
੧. ਸਰੇਣੀ, ਜਮਾਤ;
੨. ਭੂਖੰਡ;
੩. ਕਿਤਾਬ ਦਾ ਮੁਕੱਬਾ (ਬਿ);
੪. ਤਹਿ (ਬਿ.)

**ਤਬੱਕਾ**, [ਅਰ. ਤਵਕ੍ਹ توقع √ਵਕ੍ਹ وقع = ਪੈਣਾ, ਡਿਗਣਾ] ਪੁ. ੧. ਯਕੀਨ, ਭਰੋਸਾ (ਪੁਆ. ਕੋ.)

**ਤਬਕਾਤੀ**, [ਤਬਕਾਤ+ਈ] ਵਿ. ਕਿਸੇ ਇਕ ਇਲਾਕੇ ਨਾਲ ਸੰਬੰਧਤ

**ਤਬਖ਼ੀਰ**, [ਅਰ. ਤਬਖ਼ੀਰ تبخیر ∠ਬੁਖ਼ਾਰ بخار = ਭੜਾਸ] ਪੁ. ਜਲਕਣ ਬਣਕੇ ਉੱਡਣ ਦੀ ਕਿਰਿਆ

**ਤੰਬਚੀ**, [ਤੰਬ (੧)+ਚੀ] ਇ. ਛੋਟੀ ਤੰਬੀ, ਨਿਕਾ ਪਜਾਮਾ (ਲੁ. ਕੋ.)

**ਤਬੱਦੁਲ**, [ਅਰ. ਤਬੱਦੁਲ تبدل √ਬੱਦਲ بدل =ਬਦਲਣਾ] ਪੁ. ਬਦਲਣ ਦਾ ਭਾਵ :
"ਯੋਮਿਤਬੱਦਲ ਉਲ ਅਰਜ਼
ਅੰਬਰ ਪਾਟੜੇ ਨੂੰ ਕਿਸ ਸੀਉਣਾ ਏ" (ਹੀ. ਵਾ.)

**ਤਬਦੀਲ**, [ਅਰ. ਤਬਦੀਲ تبدیل √ਬਦਲ بدل =ਬਦਲਣਾ ] ਇ. ਬਦਲਣ ਦੀ ਕਿਰਿਆ ਜਾਂ ਭਾਵ

**ਤਬਦੀਲੀ**, [ਤਬਦੀਲ+ਈ] ਇ. ਬਦਲੀ, ਪਰੀਵਰਤਨ

**ਤਬਰ**, [ਫ਼ਾ. ਤਬਰ تبر ] ਪੁ. ਕੁਹਾੜਾ (ਲੁ. ਕੋ.)

**ਤਬਰੱਕ**, [ਅਰ. ਤਬਰੁੱਕ تبرک √ਬਰਕ برک =ਊਂਠ ਦਾ ਬੈਠਣਾ] ਪੁ.
ਕਿਸੇ ਬਜ਼ੁਰਗ ਵਲੋਂ ਮਿਲੀ ਹੋਈ ਬਰਕਤ ਵਾਲੀ ਚੀਜ਼, ਪਰਸ਼ਾਦ :
"ਇਹ ਤਬੱਰਕ ਤੇਰਾ ਖਾਸੀ ਖ਼ੈਰ ਅਜ਼ਾਰੋਂ ਪਾਸੀ"
( ਸੈਫ਼. )

**ਤਬਰਿਸਤਾਨ**, [ਫ਼ਾ. ਤਬਰਿਸਤਾਨ] ਪੁ.
ਹਰਕਾਨੀਆਂ, ਈਰਾਨ ਦਾ ਇੱਕ ਇਲਾਕਾ ਜਿਸ ਨੂੰ ਮਾਜ਼ਿੰਦਰਾਂ ਵੀ ਆਖਦੇ ਹਨ, ਇਹ ਕੈਸਪੀਅਨ ਸਾਗਰ ਦੇ ਦੱਖਣ ਪੂਰਬ ਵਿਚ ਹੈ :
"ਹਿੰਦ ਹਿਰਾਤੀ ਸਿੰਧੀ, ਹੋਰ ਦੁਰਾਨੀ ਤਬਰਿਸਤਾਨੀ"
(ਹਾਸ਼ਮ)

**ਤਬਰੀ**, [ਤਬਰ+ਈ] ਇ. ਕੁਹਾੜੇ ਦੀ ਸ਼ਕਲ ਦੀ ਇਕ ਨਸ਼ਤਰ ਜੋ ਫ਼ਸਦ ਖੋਲ੍ਹਣ ਵਾਲੇ ਵਰਤਦੇ ਹਨ :
"ਚੋਥੀ ਨਸ਼ਤਰ ਹੋਰ ਹੈ ਤਬਰੀ ਉਸਦਾ ਨਾਮ"
(ਦਾਰੁਸ਼ਿਫ਼ਾ)

**ਤਬਰੀਦ**, [ਅਰ. ਤਬਰੀਦ. تبرید <ਬਰੋਲਾ برد =ਠੰਡਾ ਹੋਣਾ] ਪੁ.
੧. ਠੰਡਾ ਕਰਨ ਦਾ ਭਾਵ, ੨. ਸਰਦਾਈ :
"ਤਿੰਨ ਰੋਜ਼ ਤਬਰੀਦ ਕਰ ਐਸੇ ਸ਼ਰਬਤ ਨਾਲ"
(ਦਾਰੁਸ਼ਿਫ਼ਾ)

**ਤਬਰੇਜ਼**, [ਫ਼ਾ. ਤਬਰੇਜ਼ تبریز ] ਪੁ.
ਸੂਬਾ ਆਈਜ਼ਰ-ਬਾਈਜਾਨ ਦੀ ਰਾਜਧਾਨੀ ਹੈ। ਵਸੋਂ ਦੇ ਲਿਹਾਜ਼ ਨਾਲ ਇਹ ਈਰਾਨ ਦਾ ਦੂਜੇ ਨੰਬਰ ਦਾ ਸ਼ਹਿਰ ਹੈ।

–ਸ਼ਮਸ ਤਬਰੇਜ਼ ਪੁ. ੧. ਤਬਰੇਜ਼ ਦਾ ਵਸਨੀਕ ਇਕ ਪ੍ਰਸਿੱਧ ਵਲੀ ਜੋ ਮੌਲਾਨਾ ਰੂਮ ਦੇ ਪੀਰ ਸਨ, ਜਨਮ ੧੨੪੪ ਈਸਵੀ; ੨. ਜਨਮ ੫੬੦ ਹਿ. ਮੁਤਾਬਕ ੧੧੬੫ ਈ. ਮਖ਼ਦੂਮ ਸ਼ਾਹ ਸ਼ਮਸੁੱਦੀਨ ਜੋ ਸਬਜ਼ਾਵਾਰ ਵਿਚ ਪੈਦਾ ਹੋਇਆ। ਜਿਸ ਨੂੰ ਅਨਲਹਕ ਕਹਿਣ ਦੇ ਇਲਜ਼ਾਮ ਵਿਚ ਮੁਲਤਾਨ ਦੇ ਮੌਲਾਨਿਆਂ ਨੇ ਕਤਲ ਕਰਾ ਦਿੱਤਾ। ਕਹਿੰਦੇ ਹਨ ਕਿ ਇਸ ਦੀ ਪੁੱਠੀ ਖੱਲ ਉਤਰਵਾਈ ਗਈ ਸੀ। ਇਸ ਦੀ ਕਬਰ ਮੁਲਤਾਨ ਵਿਚ ਹੈ। ਇਸ ਦੀ ਸੰਪਰਦਾਇ ਦੇ ਲੋਕ ਸ਼ਮਸੀ ਅਖਵਾਉਂਦੇ ਹਨ

**ਤਬਲ**, [ਅਰ. ਤਬਲ. طبل ] ਪੁ.
ਵੱਡਾ ਢੋਲ, ਧੌਂਸਾ, ਨਗਾਰਾ (ਕਾ.)

–ਤਬਲਚੀ, ਪੁ. ਤਬਲਾ ਵਜਾਉਣ ਵਾਲਾ, ਜੋੜੀ ਵਜਾਉਣ ਵਾਲਾ

–ਤਬਲ ਜੰਗ, ਪੁ. ਜੰਗ ਦਾ ਨਗਾਰਾ (ਹੀਰ ਕਾਦਰੀ)
–ਤਬਲੀ, ਵਿ. ਤਬਲ ਸਬੰਧੀ, ਤਪਲੇ ਵਰਗਾ (ਦਾਰੁਸ਼ਿਫ਼ਾ)

**ਤੰਬਲ,** ਇ. ੧. ਸਖ਼ਤ ਲਕੜੀ; ੨. ਨਾਗ ਕੇਸਰ, ਐਂਜਲੀ; ੩. ਬਾਲਣ ਵਾਲੀ ਲਕੜੀ (ਬਿ.) Burn wood, Iron wood (ਲੁ. ਕੋ.)

**ਤਬਲਗ,** [ਤਬ+ਲਗ] ਕ੍ਰਿ. ਵਿ. ਤਦ ਤਕ, ਉਦੋਂ ਤੀਕ :
"ਤਬਲਗ ਗਰਭ ਜੋਨਿ ਮਹਿ ਫਿਰਤਾ"
(ਸੁਖਮਨੀ)

**ਤਬਲਬਾਜ਼,** [ਫ਼ਾ. ਤਬਲਬਾਜ਼] ਪੁ.
੧. ਨਗਾਰਚੀ, ਧੌਂਸਾ ਵਜਾਉਣ ਵਾਲਾ; ੨. ਘੋੜੇ ਤੇ ਰੱਖ ਕੇ ਵਜਾਉਣ ਵਾਲਾ ਨਗਾਰਾ (ਕਾ.); ੩. ਨਗਾਰੇ ਦੀ ਸ਼ਕਲ ਦਾ ਇਕ ਭਾਂਡਾ

**ਤਬਲਾ,** [ਅਰ. ਤਬਲ: طبل =ਤਬਲ (ਢੋਲ) +ਆ] ਪੁ.
ਤਪਲਾ, ਜੋੜੀ ਜਿਸ ਵਿਚੋਂ ਇਕ ਉਹ ਜਿਸ ਦੇ ਪੁੜੇ ਉਪਰ ਕਾਲਖ ਲਗੀ ਹੁੰਦੀ ਹੈ ਤਪਲਾ ਅਖਵਾਉਂਦਾ ਹੈ ਤੇ ਦੂਜਾ ਜੋ ਸਾਦਾ ਹੁੰਦਾ ਹੈ ਉਸ ਤੇ ਆਟਾ ਲਾ ਕੇ ਵਜਾਈਦਾ ਹੈ, ਇਸ ਨੂੰ ਧਾਮਾ ਕਹਿੰਦੇ ਹਨ


ਤਬਲਾ

**ਤੰਬਲੀ,** (ਪੋਠੋ.) [ਤੰਬ (੧)+ਲੀ] ਇ. ਤੰਬੀ, ਛੋਟਾ ਪਜਾਮਾ

**ਤਬਲੀਆ,** [ਤਬਲ+ਈਆ] ਪੁ. ੧. ਢੋਲੀਆ; ੨. ਤਬਲਾ ਵਜਾਉਣ ਵਾਲਾ

**ਤਬਲੀਗ਼,** [ਅਰ. ਤਬਲੀਗ਼ تبلیغ √ਬਲਗ਼ بلغ ]
ਇ. ਪਰਚਾਰ, ਧਰਮ-ਪਰਚਾਰ (ਮੁਸਲਮਾਨਾਂ ਦਾ)
(ਪੰਜਾਬੀ ਦੁਨੀਆ)
–ਤਬਲੀਗ਼ੀ, ਵਿ. ਤਬਲੀਗ਼ ਸਬੰਧੀ

**ਤਬੜ ਤੋੜ,** ਕ੍ਰਿ. ਵਿ. ਤਾਬੜ ਤੋੜ (ਪੁਆ. ਕੋ.)

**ਤਬਾ,** [ਅਰ. ਤਬਅ਼ طبع ] ਇ. ਤਬੀਅਤ, ਮਰਜ਼ੀ
"ਕਰੋ ਫੇਰ ਮੈਨੂੰ ਜੇਹੜੀ ਤਬਾ ਚਾਹੇ"
(ਪੂਰਨ-ਕਾਦਰਯਾਰ)
–ਤਬਾ ਤੇਜ਼, ਵਿ. ਵੇਖੋ ਤੇਜ਼ ਤਬਾ :
"ਬੁੱਧੀਮਾਨ ਅਫਲਾਤੂੰ ਕੋਲੋਂ, ਤਬਾ ਤੇਜ਼ ਸ਼ਰਮਾਂਦੇ ਬਾਤ ਸੁਨਾਂਦੇ" (ਪੂਰਨ ਭਗਤ, ਕਾਲੀਦਾਸ)
–ਤੇਜ਼ ਤਬਾ, ਵਿ. ੧. ਤੇਜ਼ ਸੁਭਾਉ ਵਾਲਾ; ੨. ਜਮਾਂਦਰੂ ਹੁਸ਼ਿਆਰ

**ਤਬ੍ਹਾ,** [ਅਰ. ਤਬਅ਼ طبع ] ਇ. ਤਬੀਅਤ
–ਤਬ੍ਹਾ ਅਜ਼ਮਾਈ, –ਤਬ੍ਹਾ ਆਜ਼ਮਾਈ, } ਇ. ਤਬੀਅਤ ਅਜ਼ਮਾਉਣ ਦਾ ਭਾਵ, ਦਿਮਾਗ਼ ਤੇ ਜ਼ੋਰ ਦੇ ਕੇ ਸ਼ਿਅਰ ਆਖਣ ਦਾ ਭਾਵ
(ਯੂਸਫ਼ ਜ਼ੁਲੈਖ਼ਾ)
–ਤਬ੍ਹਾ ਸਲੀਮ, ਇ. ਸਹੀ ਤਬੀਅਤ :
"ਉਸ ਰੋਗੀ ਦੀ ਆਇਕੇ ਵੇਖੀਂ ਤਬ੍ਹਾ-ਸਲੀਮ"
(ਦਾਰੁੱਸ਼ਿਫ਼ਾ)

**ਤੰਬਾ,** [ਤੁਰ. ਤੁੰਬਾਨ تنبان =ਸਲਵਾਰ] ਪੁ.
੧. ਇਕ ਤਰ੍ਹਾਂ ਦੀ ਢਿੱਲੀ ਢਾਲੀ ਸਲਵਾਰ;
੨. ਤਹਿਮਤ, ਤਹਿਬੰਦ; ੩. ਭੇਥਾ
–ਈਦ ਪਿਛੋਂ ਤੰਬਾ ਫੂਕਣਾ, ਅਖੌ.
ਜਦੋਂ ਲੋੜ ਸਮੇਂ ਚੀਜ਼ ਨਾ ਮਿਲੇ ਉਦੋਂ ਆਖਦੇ ਹਨ

**ਤਬਾਈ,** ਇ. ੧. ਤਬਾਹੀ; ੨. ਕਾਹਲੀ, ਤੇਜ਼ੀ
(ਪੁਆ. ਕੋ.)
–ਤਬਾਈ ਚੱਕਣਾ, ਮੁਹਾ. ਕਾਹਲੀ ਕਰਨਾ, ਤੇਜ਼ੀ ਕਰਨਾ
(ਪੁਆ. ਕੋ.)

**ਤਬਾਸ਼ੀਰ,** [ਫ਼ਾ. ਤਬਾਸ਼ੀਰ تباشیر / ਅਰ. ਤਬਾਸ਼ੀਰ طباشیر ਅਤੇ ਸੰ. ਤਕਾਸ਼ੀਰ] ਇ.
ਬਾਂਸ ਵਿਚੋਂ ਨਿਕਲੀ ਚਿੱਟੇ ਰੰਗ ਦੀ ਇਕ ਮਸ਼ਹੂਰ ਠੰਡੀ ਦਵਾਈ, ਬੰਸ ਲੋਚਨ, ਤੇਖਾਖੀਰ
–ਤਬਾਸ਼ੀਰੀ, ਵਿ. ਤਬਾਸ਼ੀਰ ਦੇ ਰੰਗ ਦਾ, ਹਲਕੇ ਨੀਲੇ ਰੰਗ ਦੀ ਭਾਹ ਮਾਰਨ ਵਾਲਾ

**ਤਬਾਹ,** ਇ. ਵੇਖੋ ਤਬਅ਼ :
"ਕਾਦਰਯਾਰ ਜੇ ਉਂਗਲੀ ਦਾਗ਼ ਲੱਗੇ
ਫੇਰ ਕਰੋ ਮੈਨੂੰ ਜਿਹੜੀ ਤਬਾਹ ਚਾਵੇ"
(ਕਾਦਰਯਾਰ ਪੂਰਨ ਭਗਤ)

**ਤਬਾਹ,** [ਫ਼ਾ. ਤਬਾਹ تباہ ਪਹਿਲ. ਤਵਾਹ, ਜ਼ੰਦ, ਤਪਾਹ] ਵਿ. ਬਰਬਾਦ, ਉਜੜਿਆ ਹੋਇਆ
–ਤਬਾਹ ਹਾਲ, ਵਿ. ਉਜੜਿਆ ਪੁਜੜਿਆ, ਬਰਬਾਦ
–ਤਬਾਹ ਹਾਲੀ, ਇ. ਬਰਬਾਦੀ

–ਤਬਾਹਕਾਰੀ, ਇ. ਤਬਾਹ ਕਰਨ ਦੀ ਕਿਰਿਆ :
"ਕਵਿਤਾ ਵਿਚ ਜੰਗ ਦੀਆਂ ਤਬਾਹਕਾਰੀਆਂ ਨੂੰ ਪੇਸ਼ ਕੀਤਾ"
(ਸਾਹਿਤ ਸਮਾਚਾਰ ਸਿਤੰਬਰ, ੧੯੫੩)
–ਤਬਾਹੀ, ਇ. ੧. ਖ਼ਰਾਬੀ, ਬਰਬਾਦੀ, ਸਤਿਆਨਾਸ ; ੨. ਆਫ਼ਤ, ਮੁਸੀਬਤ, ਬਲਾ
(ਲਾ. ਕ੍ਰਿ, ਆਉਣਾ)
–ਤਬਾਹੀ ਚੁਕਣਾ, ਮੁਹਾ. ਬਰਬਾਦੀ ਕਰਨਾ
–ਤਬਾਹੀ ਮੱਚਣਾ, ਮੁਹਾ. ਬਰਬਾਦੀ ਫੈਲਣਾ
–ਤਬਾਹੀ ਮਚਾਉਣਾ, ਮੁਹਾ. ੧. ਬਰਬਾਦੀ ਕਰਨਾ ; ੨. ਉਪੱਦਰ ਖੜਾ ਕਰਨਾ

**ਤਬਾਕ,** [ਫ਼ਾ. ਤੁਬਾਕ طباق ਅਰ. طباق, ਬਹੁਵਚਨ ਤਬਕ طبق =ਥਾਲੀ] ਪੁ. ਇਕ ਤਰ੍ਹਾਂ ਦਾ ਵੱਡਾ ਥਾਲ, ਪਰਾਤ, ਸਹਿਣਕ, ਰਕੇਬੀ

**ਤਬਾਕੜਾ,** [ਤਬਾਕ+ੜਾ] ਪੁ. ਲੋਹੇ ਜਾਂ ਚੀਨੀ ਦੀ ਵੱਡੀ ਪਲੇਟ, ਪਰਾਤ, ਵੱਡੀ ਥਾਲੀ, ਸਹਿਣਕ, ਰਕੇਬੀ
–ਤਬਾਕੜੀ, ਇ. ਛੋਟੀ ਥਾਲੀ, ਰਕੇਬੀ, ਪਲੇਟ

**ਤੰਬਾਕੂ,** ਪੁ. ਵੇਖੋ ਤਮਾਕੂ

**ਤਬਾਖ,** ਪੁ. ਵੇਖੋ ਤਬਾਕ

**ਤਬਾਖਰਾ,** ਪੁ. ਵੇਖੋ ਤਬਾਖੜਾ

**ਤਬਾਖੜਾ,** [ਤਬਾਖ+ੜਾ] ਪੁ. ਪਰਾਤ, ਵੱਡੀ ਥਾਲੀ, ਸਹਿਣਕ
–ਤਬਾਖੜੀ, ਇ. ਪਰਾਤ, ਛੋਟੀ ਥਾਲੀ, ਸਹਿਣਕ

**ਤਬਾਖ਼ੀਆ,** [ਅਰ. ਤੱਬਾਖ਼+ਈਆ طباخ √ਤੱਬਖ਼ طبخ =ਪਕਾਉਣਾ] ਪੁ. ਮੁਸਲਮਾਨ ਰਸੋਈਆ

**ਤਬਾਖੀਰ,** ਇ. ਵੇਖੋ ਤਬਾਸ਼ੀਰ

**ਤਬਾਦਲਾ,** [ਅਰ. ਤਬਾਦੁਲ تبادل √ਬਦਲ بدل ਬਦਲਣਾ] ਪੁ. ੧. ਪਰਸਪਰ ਬਦਲੀ; ੨. ਵਟਾਂਦਰਾ, ਵੱਟਾ ਸੱਟਾ

**ਤਬਾਬਤ,** [ਅਰ. ਤ੍ਰਿਬਾਬਤ طبابت √ਤਿਬ طب =ਹਿਕਮਤ; ਤਬੀਬ طبیب =ਹਕੀਮ] ਇ. ਹਕੀਮੀ, ਹਿਕਮਤ;
"ਅੱਲਾਦੀਨ ਮੁਬਾਰਕ ਨਾਵਾਂ ਇਲਮ ਤਬਾਬਤ ਜਾਣੇ"
(ਗੁਲ ਯਸ)

**ਤਬਾਰ,** (ਪੁਆ.) ਪੁ. ਵੇਖੋ ਇਤਬਾਰ

**ਤੱਬਾਰਕ,** [ਅਰ. ਤਬਾਰੁਕ تبارک √ਬਰਕ برک =ਊਠ ਦਾ ਬੈਠਣਾ] ਵਿ. ਬਰਕਤ ਵਾਲਾ :
"ਰੱਬ ਤੱਬਾਰਕ ਬਰਤਰ ਹੈ ਜਿਸ ਹੱਥ ਹੈ ਸਬ ਸ਼ਾਹੀ"
(ਕਸਸੁਲ ਮੁਹਸਨੀਨ)

**ਤਬਾਰੀ,** ਪੁਆ. ਵੇਖੋ ਇਤਬਾਰੀ

**ਤਬਾਰੀਖ,** ਇ. ਵੇਖੋ ਤਵਾਰੀਖ

**ਤਬਾਲੀ,** [ਅਰ. ਤੱਬਾਲ طبال <ਤਬਲ طبل =ਢੋਲ ਜਾਂ ਨਗਾਰਾ+ਈ] ਪੁ. ਨਗਾਰਾ ਵਜਾਉਣ ਵਾਲਾ, ਤਬਲਚੀ: "ਚੋਟਾਂ ਪਾਨ ਤਬਾਲੀ" (ਵੰਡੀ ੩)

**ਤਬੀਅਤ,** [ਅਰ. ਤਬੀਅ਼ਤ طبیعت √ਤਬਅ਼ طبع = ਪ੍ਰਕ੍ਰਿਤੀ] ਇ.
੧. ਮਜ਼ਾਜ, ਸੁਭਾਉ; ੨. ਸਰੀਰ ਦੀ ਹਾਲਤ; ੩.ਚਿੱਤ, ਮਨ
–ਤਬੀਅਤ ਉਚਾਟ ਹੋਣਾ, ਮੁਹਾ. ਮਨ ਉਕਤਾ ਜਾਣਾ
–ਤਬੀਅਤ ਆਉਣਾ, ਮੁਹਾ. ਆਸ਼ਿਕ ਹੋਣਾ
–ਤਬੀਅਤ ਸਾਫ਼ ਕਰਨਾ, ਮੁਹਾ. ਖ਼ੂਬ ਭੰਡਾਈ ਕਰਨਾ
–ਤਬੀਅਤ ਖੱਟੀ ਹੋਣਾ, ਮੁਹਾ. ਕਿਸੇ ਚੀਜ਼ ਤੋਂ ਘਿਰਨਾ ਪੈਦਾ ਹੋਣਾ
–ਤਬੀਅਤ ਖ਼ਰਾਬ ਹੋਣਾ, ਮੁਹਾ. ੧. ਸਰੀਰ ਢਿੱਲਾ ਹੋਣਾ; ੨. ਜੀ ਕੱਚਾ ਹੋਣਾ
–ਤਬੀਅਤ ਘਾਬਰਨਾ, ਮੁਹਾ. ਮਨ ਦਾ ਬੇਚੈਨ ਹੋਣਾ
–ਤਬੀਅਤ ਚਾਹੁਣਾ, ਮੁਹਾ. ਦਿਲ ਚਾਹੁਣਾ
–ਤਬੀਅਤ ਤਾਜ਼ੀ ਰਹਿਣਾ, ਮੁਹਾ. ਦਿਲ ਖ਼ੁਸ਼ ਰਹਿਣਾ
(ਸੋਹਣੀ ਸੁਖਾਵੀਂ ਜ਼ਿੰਦਗੀ)
–ਤਬੀਅਤ ਦਿੱਕ ਹੋਣਾ, ਮੁਹਾ. ਮਨ ਖ਼ਰਾਬ ਹੋਣਾ
–ਤਬੀਅਤ ਦੇ ਘੋੜੇ ਦੌੜਾਉਣਾ, ਮੁਹਾ. ਆਪਣੀ ਮਰਜ਼ੀ ਮੁਤਾਬਕ ਚਲਣਾ :
"ਕਈਆਂ ਨੇ ਐਸ਼ਰ ਰਾਹ ਛੱਡ ਕੇ ਉਰਦੂ ਦੇ ਕਾਇਮ ਰਾਹਾਂ ਤੇ ਆਪਣੀ ਤਬੀਅਤ ਦੇ ਘੋੜੇ ਦੌੜਾਏ"
(ਪੰਜਾਬੀ ਦੁਨੀਆ, ਅਗਸਤ ੫੩)
–ਤਬੀਅਤ ਭਰ ਜਾਣਾ, ਮੁਹਾ. ਰੱਜ ਜਾਣਾ
–ਤਬੀਅਤ ਮਿਲਣਾ, ਮੁਹਾ. ਮਿਜ਼ਾਜ ਮਿਲਣਾ
–ਤਬੀਅਤ ਲੱਗਣਾ, ਮੁਹਾ. ਦਿਲ ਲੱਗਣਾ, ਮਨ ਦਾ ਪਰਚ ਜਾਣਾ
ਤਬੀਅਤ ਵਿਗੜਨਾ, ਮੁਹਾ. ਬੀਮਾਰ ਹੋਣਾ
–ਗਰਮ ਤਬੀਅਤ, ਵਿ. ਗੁਸੈਲਾ
–ਨਰਮ ਤਬੀਅਤ, ਵਿ. ਠੰਢੇ ਸੁਭਾਉ ਵਾਲਾ

**ਤੰਬਿਆਲੀ**, ਇ. ਇਕ ਪ੍ਰਕਾਰ ਦੀ ਮੱਖੀ ਜਿਸ ਦੇ ਡੰਗਣ ਨਾਲ ਬੁਖ਼ਾਰ ਹੋ ਜਾਂਦਾ ਹੈ, ਗੁੱਤੀ (ਸ਼ਾਹਪੁਰੀ)

**ਤੰਬੀ**, [ਤੰਬ (ਾ)+ਈ] ਇ. ਖੁਲ੍ਹੀਆਂ ਲੱਤਾਂ ਅਤੇ ਤੰਗ ਮੁਹਰੀਆਂ ਵਾਲਾ ਪਜਾਮਾ, ਘੁਟੰਨੀ

**ਤੰਬੀਆ**, ਪੁ. ਵੇਖੋ ਤਾਂਬੀਆਂ (ਬਿ.)

**ਤੰਬੀਹ**, [ਅਰ. ਤੰਬੀਹ تنبيه √ਨਬ: نبه = ਖ਼ਬਰਦਾਰ ਹੋਣਾ] ਇ. ਚਿਤਾਉਣੀ :
"ਕੁਫ਼ੇ ਜਾਕੇ ਕੁਫ਼ੀਆਂ ਤਾਂਈ ਕਰ ਤੰਬੀਹ ਚਲ ਕੇ
ਮੁਸਲਮਾਨ ਨਾਲ ਕਿਉਂ ਹੋਏ ਹੈਂ ਸਫ਼ੀਹ"
(ਜੰਗ ਹਾਮਦ)

**ਤਬੀਜ**, ਪੁ. ਵੇਖੋ ਤਵੀਤ[1]

**ਤਬੀਤ[1]**, ਪੁ. ਵੇਖੋ ਤਵੀਤ[2] (ਲੁ. ਕੋ.)

–ਸੁੱਕ ਕੇ ਤਬੀਤ ਹੋਣਾ, ਮੁਹਾ. ਬਹੁਤ ਮਾੜਾ ਹੋਣਾ, ਬਹੁਤ ਕਮਜ਼ੋਰ ਹੋਣਾ

**ਤਬੀਤ[2]**, ਇ. ਵੇਖੋ ਤਬੀਅਤ(ਲੁ .ਕੋ.)

**ਤਬੀਤੜੀ**, [ਤਬੀਤ+ੜੀ] ਇ. ੧. ਮੜ੍ਹਾਇਆ ਹੋਇਆ ਛੋਟਾ ਤਵੀਤ; ੨. ਜ਼ਨਾਨੀਆਂ ਦੇ ਗਲ ਦਾ ਇਕ ਗਹਿਣਾ

**ਤਬੀਤੀ**, ਇ. ਵੇਖੋ ਤਵੀਤੀ

**ਤਬੀਤੀਆ**, ਪੁ. ਵੇਖੋ ਤਵੀਤੀਆ (ਲੁ. ਕੋ.)

**ਤਬੀਬ**, [ਅਰ. ਤਬੀਬ طبيب √ਤਿਬ طب =ਹਿਕਮਤ] ਪੁ.
ਯੂਨਾਨੀ ਢੰਗ ਨਾਲ ਇਲਾਜ ਕਰਨ ਵਾਲਾ ਚਿਕਿਤਸਕ ਹਕੀਮ :
"ਬਹੁੜੀਂ ਵੇ ਤਬੀਬਾ ਮੈਂਡੀ ਖ਼ਬਰ ਗਈਆਂ"
(ਕਾਫ਼ੀਆਂ ਬੁਲ੍ਹੇਸ਼ਾਹ)

–ਤਬੀਬਗੀ, ਇ. ਹਕੀਮੀ

–ਤਬੀਬੀ, ਇ. ਹਿਕਮਤ, ਹਕੀਮੀ

**ਤਬੀਯਤ**, ਇ. ਵੇਖੋ ਤਬੀਅਤ (ਲੁ. ਕੋ.)

**ਤੰਬੂ**, [ਟ. ਕ. ਹਿੰ. ਤੰਬੂ <ਪ੍ਰਾ. ਤਮ੍ਭੋ, ਸੰ. ਸ੍ਤਮ੍ਭ; ਫ਼ਾ. ਤੰਬੂ تنبو ' ਸਿੰ. ਤੰਬੂ; ਗੁ. ਤੰਬੂ; ਮਰਾ. ਤੰਬੂ; ਅੰਗ. ਉੜੀ. ਤਾਂਬੁ; ਅਸਾ. ਤੰਬੁ; ਨੇਪਾ. ਤੰਬੂ] ਪੁ. ਕਪੜੇ, ਟਾਟ, ਕੈਨਵਸ ਆਦਿ ਦਾ ਬਣਿਆ ਖ਼ੇਮਾ ਜੋ ਥੰਬਾਂ ਤੇ ਖੜਾ ਕੀਤਾ ਜਾਂਦਾ ਹੈ ਅਤੇ ਇਕ ਥਾਂ ਤੋਂ ਦੂਜੀ ਥਾਂ ਲਿਜਾਇਆ ਜਾ ਸਕਦਾ ਹੈ, ਕੈਂਪ



ਤੰਬੂ

–ਤੰਬੂ ਗੱਡਣਾ, ਮੁਹਾ. ਮੁਕਾਮ ਕਰਨਾ

–ਤੰਬੂ ਤਾਣਨਾ, ਮੁਹਾ. ਛਾਉਣੀ ਪਾਉਣਾ, ਤੰਬੂ ਗੱਡਣਾ

–ਤੰਬੂ ਮਾਰਨਾ, ਮੁਹਾ. ਤੰਬੂ ਗੱਡਣਾ :
"ਤੰਬੂ ਮਾਰ ਅਸਮਾਨਾਂ ਉਤੇ ਹਜ਼ਰਤ ਚਲ ਬਲੰਦੀ"
(ਮਹਿਰਾਜ ਨਾਮਾ, ਕਾਦਰਯਾਰ)

**ਤਬੂਕ**, [ਅਰ. تبوک ] ਪੁ.
ਦਮਿਸ਼ਕ ਅਤੇ ਮਦੀਨੇ ਦੀ ਸੜਕ ਉਤੇ ਇਕ ਸ਼ਹਿਰ ਦਾ ਨਾਂ, ਜਿੱਥੇ ਹਜ਼ਰਤ ਮੁਹੰਮਦ ਸਾਹਿਬ ਸੰਨ ਹਿਜਰੀ ੯ ਵਿਚ ਆਪਣੀ ਫ਼ੌਜ ਸਮੇਤ ਪਧਾਰੇ ਸਨ ਤੇ ਇਥੋਂ ਦੇ ਵਸਨੀਕ ਸ਼ਹਿਰ ਛੱਡ ਕੇ ਭੱਜ ਗਏ ਸਨ :
"ਅੰਦਰ ਜੰਗ ਤਬੂਕ ਦੇ ਚਾਬਕ ਹੱਥੋਂ ਲਾ"
(ਜੰਗ ਨਾਮਾ, ਹਾਮਦ)

**ਤਬੂਤ**, [ਅਰ. ਤਾਬੂਤ تابوت ] ਪੁ.
੧. ਉਹ ਸੰਦੂਕ ਜਿਸ ਵਿਚ ਮੁਰਦੇ ਨੂੰ ਬੰਦ ਕਰ ਕੇ ਦਫ਼ਨਾਇਆ ਜਾਂਦਾ ਹੈ; ੨. ਤਾਜ਼ੀਆ

–ਸੁੱਕ ਕੇ ਤਬੂਤ ਹੋਣਾ, ਮੁਹਾ. ਬਹੁਤ ਕਮਜ਼ੋਰ ਹੋਣਾ, ਸੁੱਕ ਕੇ ਮੁਰਦਾ ਹੋਣਾ :
"ਮਾਰਿਆ ਤੁਸਾਂ ਦੇ ਮੇਹਣਿਆਂ ਗਾਲੀਆਂ ਦਾ
ਇਹ ਤਾਂ ਸੁੱਕ ਕੇ ਹੋਇਆ ਤਬੂਤ ਹੈ ਨੀ"
(ਹੀਰ ਵਾਰਿਸ)

**ਤੰਬੂਰ**, [ਫ਼ਾ. ਤੰਬੂਰ تنبور ∠ਅਰ. ਤੁੰਬੂਰ طنبور
ਪੁ. ਛੋਟਾ ਢੋਲ :
"ਖ਼ੇ ਖ਼ੁਸ਼ੀ ਦੇ ਨਾਲ ਤੰਬੂਰ ਵੱਜਾ,
ਧੌਂਸਾ ਮਾਰ ਸਰਦਾਰ ਤਿਆਰ ਹੋਇਆ"
(ਨਲ੍ਹਆ, ਕਾਦਰਯਾਰ)

**ਤੰਬੂਰਚੀ**, [ਤੰਬੂਰ+ਚੀ] ਪੁ. ਤੰਬੂਰ ਵਜਾਉਣ ਵਾਲਾ

–ਤੰਬੂਰਚਣ, ਇ. ਤੰਬੂਰਚੀ ਦਾ ਇਸਤਰੀਲਿੰਗ

**ਤੰਬੂਰਾ**, [ਹਿੰ. ਤੂਮ੍ਬੜਾ (=ਤੂੰਬਾ∠ਸੰ. ਤੁਮ੍ਬ+ੜਾ) ∠ਫ਼ਾ.ਤੰਬੂਰ: تنبوره ∠ਅਰ. ਤੁੰਬੂਰ طنبوره ]
ਪੁ. ਇਕ ਕਿਸਮ ਦਾ ਸਿਤਾਰ ਵਰਗਾ ਸਾਜ਼

**ਤੰਬੂਲ**, ਪੁ. ਵੇਖੋ ਤੰਬੋਲ[2]

**ਤੰਬੇਸਰ**, ਪੁ. ਵੇਖੋ ਤਮੇਸਰ

**ਤਬੇਲਾ**, [ਫ਼ਾ ਤਵੇਲ: طویله ∠ਅਰ ਤਵੀਲ طویل =ਲੰਮਾ ਰੱਸਾ ਜਿਸ ਨਾਲ ਘੋੜਾ ਬੱਧਾ ਹੁੰਦਾ ਹੈ ∠ਤੂਲ طول =ਲੰਮਾ ਹੋਣਾ+ਆ] ਪੁ.

੧. ਘੋੜੇ ਆਦਿ ਦੇ ਬੰਨ੍ਹਣ ਦੀ ਥਾਂ, ਅਸਤਬਲ;
੨. ਪਸ਼ੂਆਂ ਦੇ ਬੰਨ੍ਹਣ ਦੀ ਥਾਂ

–ਤਬੇਲੜਾ, ਪੁ. ਤਬੇਲਾ, ਅਸਤਬਲ :
"ਬੱਘੀ ਵਿਚ ਤਬੇਲੜੇ ਖੜੀ ਰਹਿਣੀ"
(ਦਯਾ ਸਿੰਘ ਆਰਿਫ਼)

**ਤੰਬੇਲਾ**, ਪੁ. ਵੇਖੋ ਤਬੇਲਾ (ਜਟਕੀ)

**ਤੰਬੋਟੀ**, [ਤੰਬੂ+ਓਟੀ] ਇ. ਛੋਟਾ ਤੰਬੂ, ਛੌਲਦਾਰੀ

**ਤੰਬੋਰ**, ਪੁ. ਵੇਖੋ ਤੰਬੋਲ²
"ਮੁਖਿ ਖਾਇਓ ਤੰਬੋਰ" (ਗਉ. ਕਬੀਰ)

**ਤਬੋਲ**, ਪੁ. ਵੇਖੋ ਤੰਬੋਲ² :
"ਭਾਉ ਸੀਗਾਰ ਤਬੋਲ ਰਸ ਭੋਜਨ ਭਾਉ ਕਰੇਇ"
(ਵਾ. ਸੂਹੀ ਮ. ੩)

**ਤੰਬੋਲ¹**, ਪੁ. ਧਮਾਲ :
"ਪਰੀਆਂ ਨਾਚ ਕਰੇਂਦੀਆਂ ਰਾਜੇ ਪਾਨ ਤੰਬੋਲ"
(ਪੂਰਨ ਭਗਤ,ਕਾਲੀਦਾਸ)

**ਤੰਬੋਲ²**, [ਸੰ. ਤਾਮ੍ਬੂਲ ਫ਼ਾ. ਤੰਬੂਲ, تنبول ] ਪੁ.
੧. ਪਾਨ ਦਾ ਪੱਤਾ; ੨. ਵਿਆਹ ਆਦਿ ਤੇ ਜੋ ਨਕਦੀ ਸ਼ਰੀਕ ਦਿੰਦੇ ਹਨ, ਨਿਉਂਦਾ (ਲੁ. ਕੋ.)

–ਤੰਬੋਲਾ, ਪੁ. ਪਾਨ ਦਾ ਪੱਤਾ :
"ਇਹੁ ਤੰਬੋਲਾ ਖਾਇਰੀ" (ਆਸਾ ਮ. ੫)

–ਤੰਬੋਲੀ, [ਤੰਬੋਲ²+ਈ] ਪੁ. ਪਾਨ ਵੇਚਣ ਵਾਲਾ, ਪਾਨਬਾਈ

–ਤੰਬੋਲਣ, [ਤੰਬੋਲ²+ਣ] ਇ. ਪਾਨ ਵੇਚਣ ਵਾਲੀ, ਤੰਬੋਲੀ ਦੀ ਵਹੁਟੀ

**ਤਭਕਣਾ**, [ਤ੍ਰਭਕਣਾ] ਕ੍ਰਿ. ਅਕ. ਅਚਾਨਕ ਡਰ ਜਾਣਾ
(ਲੁ. ਕੋ.)

**ਤਭਕਾ**, ਪੁ. ਤਬੱਕਾ (ਪੁਆ. ਕੋ.)

**ਤਭਕਾਉਣਾ**, [ਤਭਕਣਾ] ਕ੍ਰਿ. ਸਕ. ਕੰਬਾਉਣਾ, ਅਚਾਨਕ ਡਰਾਉਣਾ (ਬਿ.)

–ਤਭਕਾ ਦੇਣਾ, ਕ੍ਰਿ. ਸਮਾ. ਡਰਾ ਦੇਣਾ

**ਤਭਣਾ**, ਕ੍ਰਿ. ਅਕ. ਵੇਖੋ ਤ੍ਰਭਕਣਾ (ਪੁਆ. ਕੋ.)

**ਤੰਭੜ**, ਪੁ. ਚੰਮ ਦਾ ਚਾਬਕ, ਕੋਰੜਾ (ਲਾ. ਕ੍ਰਿ. ਮਾਰਨਾ)
(ਲੁ. ਕੋ.)

–ਤੰਭੜ ਫੇਰਨਾ, ਮੁਹਾ. ਕੋਰੜੇ ਮਾਰਨਾ

–ਤੰਭੜਾਂ ਦੀ ਮਾਰ ਕਰਨਾ, ਮੁਹਾ. ਕੋਰੜੇ ਮਾਰਨਾ (ਲੁ. ਕੋ.)

–ਤੰਭੜਾਂ ਦੀ ਮਾਰ ਖਾਣਾ, ਮੁਹਾ. ਕੋਰੜੇ ਖਾਣਾ (ਲੁ. ਕੋ.)

**ਤਭਾਰ**, ['ਤਬਾਹ' ਦਾ ਵਿਗੜਿਆ ਰੂਪ] ਵਿ. ਬਰਬਾਦ, ਤਬਾਹ (ਲਾ. ਕ੍ਰਿ. ਕਰਣ, ਥੀਵਣ) (ਜਟਕੀ)

ਤਭਾਰੀ, ਇ. ਤਬਾਹੀ, ਬਰਬਾਦੀ (ਜਟਕੀ)

**ਤਮ**, [ਅਰ. ਤੱਮ تم ਤਮਾਮ تمام ਦਾ ਭੂਤਕਾਲ] ਵਿ.
ਖ਼ਤਮ, ਸਮਾਪਤ :
"ਏਸ ਜ਼ਮਾਨੇ ਉਸ ਨਕਦੀ ਦੀ ਉਸ ਪਰ ਤਮ ਸਰਾਫ਼ੀ"
(ਸੈਫ਼)

–ਤਮ ਕਰ ਦੇਣਾ, ਮੁਹਾ. ਹੱਦ ਮੁਕਾ ਦੇਣਾ, ਕਮਾਲ ਕਰ ਦੇਣਾ

**ਤਮ**, [ਸੰ. ਤਮ=ਅੰਨ੍ਹੇਰਾ] ਪੁ. ਅੰਨ੍ਹੇਰਾ, ਅੰਧੇਰਾ :
"ਤਮ ਅਗਿਆਨ ਮੋਹਤ ਘੂਪ" (ਬਿਲਾ, ਅ. ਮ. ੧)

–ਤਮ ਅੰਧ, ਵਿ. ਅਤਿਅੰਤ ਹੀ ਅੰਧੇਰੇ ਵਾਲਾ :
"ਤੰਮ ਅੰਧ ਕੂਪ ਤੇ ਉਧਾਰੇ ਨਾਮ"
(ਗਉ. ਛੰਤ. ਮ. ੫)

**ਤਮੱਸਕ**, [ਅਰ. ਤਮੱਸੁਕ تمسک √ਮਸਕ مسک
=ਚੰਗੀ ਤਰ੍ਹਾਂ ਫੜਨਾ] ਪੁ.
੧. ਉਹ ਲਿਖਤ ਜੋ ਕਰਜ਼ਦਾਰ ਮਹਾਜਨ ਨੂੰ ਲਿਖਕੇ ਦੇਂਦਾ ਹੈ; ੨. ਦਸਤਾਵੇਜ਼, ਟੋਂਬੂ; ੩. ਰਸੀਦ (ਬਿ.)

**ਤਮਸੀਲ**, [ਅਰ. ਤਮਸੀਲ تمثیل √ਮਸਲ مثل
=ਕਿਸੇ ਵਰਗਾ ਹੋਣਾ] ਇ. ਦ੍ਰਿਸ਼ਟਾਂਤ :
"ਕਰ ਤਮਸੀਲ ਵਿਚਾਰ ਜਗਤ ਦਾ ਬਾਤ ਹਮੇਸ਼ ਚਲਾਵਨ" (ਸੱਸੀ ਪੁੰਨੂੰ)

–ਤਮਸੀਲੀ, ਵਿ. ਤਮਸੀਲ ਸਬੰਧੀ, ਮਿਲਦਾ ਜੁਲਦਾ, ਦ੍ਰਿਸ਼ਟਾਂਤੀ (L)

**ਤਮਹੀਸ**, [ਅਰ. ਤਮਹੀਸ تمحیص √ਹਮਸ=ਸਬੂਤ ਦੇਣਾ] ਇ. ੧. ਬਹਿਸ, (੨) ਕਿਸੇ ਗਲ ਨੂੰ ਸਿੱਧ ਕਰਨ ਦਾ ਭਾਵ

**ਤਮਹੀਦ**, [ਅਰ. ਤਮਹੀਦ تمہید √ਮਹਦ مہد
=ਵਿਛਾਉਣਾ] ਇ. ਭੂਮਿਕਾ, ਪ੍ਰਸਤਾਵਨਾ

–ਤਮਹੀਦ ਬੰਨ੍ਹਣਾ, ਮੁਹਾ. ਭੂਮਿਕਾ ਬੰਨ੍ਹਣਾ :
"ਕਲਮਾ ਬਾਦ ਸਲਾਮ ਦੇ ਫੇਰ ਪੜ੍ਹੇ ਤਮਹੀਦ,
ਦਰੂਦ ਰਸੂਲ ਕਰੀਮ ਨੂੰ ਪੰਦਰਾਂ ਵਾਰ ਸਈਦ"
(ਜੰਗ ਹਾਮਿਦ)

**ਤਮਕ¹**, [ਹਿੰ. ਤਮਕ∠ਤਮਤਮਾਨਾ=ਚਿਹਰੇ ਦਾ ਲਾਲ ਹੋਣਾ] ਇ. ਗੁੱਸਾ, ਕ੍ਰੋਧ, ਭੜਕ (ਬਿ.)
(ਲਾ. ਕ੍ਰਿ. ਖਾਣਾ, ਲੱਗਣਾ)

**ਤਮਕ**², [ਸੰ. ਤਮਕ=ਦਮਾ) ਪੁ. ਦਮੇ ਰੋਗ ਦਾ ਇਕ ਭੇਦ ਜਿਸ ਤੋਂ ਬਹੁਤ ਪਿਆਸ ਲਗਦੀ ਹੈ ਤੇ ਮੁੜ੍ਹਕਾ ਆਉਂਦਾ ਹੈ (ਕਾ.)

**ਤਮਕਣ**, [ਤਮਕਣਾ] ਕ੍ਰਿ. ਅਕ. ੧. ਜੋਸ਼ ਵਿਚ ਆਉਣਾ, ਭੜਕਣਾ; ੨. (ਕਬੂਤਰ ਦਾ) ਬੇਚੈਨ ਹੋਣਾ (ਜਟਕੀ)

**ਤਮਕਣਾ**, [ਤਮਕ¹ ਤੋਂ ਨਾਮ ਧਾਤੂ] ਕ੍ਰਿ. ਅਕ. ਗੁੱਸੇ ਵਿਚ ਆਉਣਾ, ਰੋਹ ਚੜ੍ਹਨਾ, ਲੋਹਾ ਲਾਖਾ ਹੋਣਾ

**ਤਮਕਾਉਣਾ**, [ਤਮਕਣਾ] ਕ੍ਰਿ. ਸਕ. ਗੁੱਸੇ ਕਰਨਾ, ਰੋਹ ਚੜ੍ਹਾਉਣਾ (L)

**ਤਮਗਾ**, [ਤੁਰ. ਤਮਗ਼ਾ تمغا ] ਪੁ. ਤਕਮਾ

**ਤਮੰਚਾ**, [ਫ਼ਾ. ਤਪਾਂਚਾ طپانچه ] ਪੁ.
੧. ਪਿਸਤੌਲ (ਬਿ.);
੨. ਇਕ ਕਿਸਮ ਦਾ ਕਾਗ਼ਜ਼ ਦਾ ਥੱਪੜ ਜਿਸ ਨੂੰ ਨਕਲੀਏ ਵਰਤਦੇ ਹਨ



ਤਮੰਚਾ

–ਤਮੰਚਾ ਛੱਡਣਾ, ਮੁਹਾ. ਪਿਸਤੌਲ ਚਲਾਉਣਾ

–ਤਮੰਚਾ ਮਾਰਨਾ, ਮੁਹਾ. ਪਿਸਤੌਲ ਚਲਾਉਣਾ

**ਤਮਚੁਰ**, [ਹਿੰ. ਤਮਚੁਰ=ਕੁੱਕੜ∠ਸੰ. ਤਾਮ੍ਰਚੂੜ] ਪੁ. ਤਾਂਬੇ ਰੰਗੀ ਕਲਗ਼ੀਵਾਲਾ ਮੁਰਗਾ :
"ਕੁੱਕੜ ਤਮਚੁਰ ਉਡਤਨ ਪਹੁਚੈ ਅਕਾਸ਼ ਬਾਜ਼"
(ਕਬਿੱਤ ਸਵੈ. ਭਾ. ਗੁ.)

**ਤਮਣਯਾ**, [ਤ=ਤਿੰਨ+ਮਣ (ੀ)+ਯਾ] ਪੁ. ਸੋਨੇ ਦਾ ਇਕ ਜ਼ੇਵਰ ਜਿਹੜਾ ਗਲ ਵਿਚ ਪਾਇਆ ਜਾਂਦਾ ਹੈ (ਲੁ. ਕੋ.)

**ਤਮਤਮਾਉਣਾ**, [ਹਿੰ. ਤਮਤਮਾਨਾ] ਕ੍ਰਿ. ਅਕ. ਗੁੱਸੇ ਵਿਚ ਆਉਣਾ (ਬਿ.)

–ਤਮਤਮਾ ਉੱਠਣਾ, ਮੁਹਾ. ਗੁੱਸੇ ਵਿਚ ਆ ਜਾਣਾ

**ਤਮਤਰਾ**, (ਮੁਲ.) ਪੁ. ਇਕ ਪੰਛੀ ਦਾ ਨਾਉਂ (ਮ. ਸਿੰ.)

**ਤਮਤਰਾਕ**⁰, [ਫ਼ਾ. ਤੁਮਤ੍ਰਾਕ਼, طمطراق ਤੁਮ= ਉਰਾਈ+ਤੁਰਾਕ=ਖ਼ੁਸ਼ੀ ਦਾ ਨ੍ਹਾਰਾ; ਟ. ਕਾ. ਧੂਮ-ਧੜੱਕਾ] ਪੁ. ਠਾਠ ਬਾਠ, ਸ਼ਾਨ ਬਾਨ, ਰੋਹਬ ਦਾਬ

**ਤਮੱਦਨ**⁰, [ਅਰ. ਤਮੱਦਨ تمدن √ਮਦੀਨ: مدين : =ਸ਼ਹਿਰ] ਪੁ. ਸਭਿਅਤਾ

–ਤੱਮਦਨੀ, ਵਿ. ਤਮੱਦਨ ਸਬੰਧੀ (ਹੱਕ ਅਲਾਹਾ)

**ਤਮਨ**, ਪੁ. ਵੇਖੋ ਤੁੰਮਨ :
"ਜਿਉਂ ਹੂਰ ਅਕਾਸ਼ੋਂ ਉਤਰੇ ਤਮਨ ਵਿਚ ਰਲੀ"
(ਮਿਰਜ਼ਾ ਹਾਫ਼ਿਜ਼)

–ਤਮਨ ਤੁਦੇ ਚਾੜ੍ਹਨਾ, ਮੁਹਾ. ਤੁਮਾਰ ਲਾਉਣਾ, ਢੇਰ ਲਾਉਣਾ (ਪੋਠੋ. ਕੋ.)

**ਤਮੱਨਾ, ਤਮੰਨਾ**, [ਫ਼ਾ. ਤਮੰਨਾ تمنا ∠ਅਰ. ਤਮੰਨਾ تمنى ਮੁਨੀਤ : منية =ਖ਼ਾਹਿਸ਼] ਇ. ਇੱਛਾ, ਆਰਜ਼ੂ, ਖ਼ਾਹਿਸ਼

–ਤਮੰਨਾ ਪੂਰੀ ਹੋਣਾ, ਮੁਹਾ. ਇੱਛਾ ਪੂਰਨ ਹੋਣਾ

**ਤਮਬਚੀ**, ਇ. ਵੇਖੋ ਤੰਬਚੀ (ਮ. ਸਿੰ.)

**ਤਮਬਾ**, ਪੁ. ਵੇਖੋ ਤੰਬਾ, (ਲੁ. ਕੋ.)

**ਤਮਬੀ**, ਇ. ਵੇਖੋ ਤੰਬੀ, (ਲੁ. ਕੋ.)

**ਤਮਬੂ**, ਪੁ. ਵੇਖੋ ਤੰਬੂ (ਲੁ. ਕੋ.)

**ਤਮਬੂਰ**, ਪੁ. ਵੇਖੋ ਤੰਬੂਰ

**ਤਮਬੂਰਚਣ**, ਇ. ਵੇਖੋ ਤੰਬੂਰਚਣ (ਲੁ. ਕੋ.)

**ਪਮਬੂਰਚੀ**, ਪੁ. ਵੇਖੋ ਤੰਬੂਰਚੀ (ਲੁ. ਕੋ.)

**ਤਮਬੂਰਾ**, ਪੁ. ਵੇਖੋ ਤੰਬੂਰਾ (ਲੁ. ਕੋ.)

**ਤਮਬੋਟੀ**, ਇ. ਵੇਖੋ ਤੰਬੋਟੀ (ਲੁ. ਕੋ.)

**ਤਮਬੋਲ**, ਪੁ. ਵੇਖੋ ਤਮਬੋਲ², (ਲੁ. ਕੋ.)

**ਤਮਬੋਲਣ**, ਇ. ਵੇਖੋ ਤੰਬੋਲਣ (ਮ. ਸਿੰ)

**ਤਮਬੋਲੀ**, ਪੁ. ਤੰਬੋਲੀ (ਮ. ਸਿੰ.)

**ਤਮਭੜ**, ਪੁ. ਵੇਖੋ ਤੰਭੜ (ਲੁ.ਕੋ.)

**ਤਮਰ**, ਪੁ. ਪੁੰਨੂੰ ਦੇ ਭਰਾ ਦਾ ਨਾਂ:
"ਉਮਰ ਤਮਰ ਦੋਨੋਂ ਪੁੰਨੂੰ ਦੇ ਭਾਈ"
(ਸੱਸੀ ਗੁਲਾਮ ਰਸੂਲ)

**ਤਮਰ**, [ਅਰ. ਤਮਰ تمر ] ਪੁ. ਖਜੂਰ, ਢੱਜੀ

–ਤਮਰ ਹਿੰਦੀ, ਪੁ. ੧. ਇਮਲੀ ਦਾ ਫਲ;
੨. ਇਮਲੀ ਦਾ ਰੁੱਖ (ਬਿ.)

**ਤੱਮਾ, ਤੰਮਾ**, ਪੁ. ਅਹਿਸਾਨ (ਪੋਠੋ. ਕੋ.)

**ਤੰਮਾ**, (ਜਾਂਗਲੀ) ਪੁ. ਵੇਖੋ ਤਮਾ :
"ਇਕ ਵਾਰੀ ਜੀਉਂਦਿਆਂ ਓਹਰਾਂ ਪਰਤੀਂ
ਓਦੇ ਕੋੜੇ ਪੈ ਗਏ ਨੀਂ ਤੰਮੇ"
(ਬਾ. ਢੋ.)

**ਤਮੂਾਂ**, [ਤਮਅ طمع ] ਪੁ. ਤਮਾ :
"ਅਸੀਂ ਤਮੂਾਂ ਦੁਆ ਦਾ ਕਰੇ ਰਜ਼ਾ ਖ਼ੁਦਾ"
(ਪੰਜਾਬ ਦੇ. ਹੀਰੇ)

**ਤਮਾ, ਤਮਾਂ,** [ਤਮਅ طمع =ਉਮੈਦ ਕਰਨਾ] ਪੁ. ਇ.
੧. ਲੋਭ ਲਾਲਚ, ਹਿਰਸ; ੨. ਭਿੱਤੀ (ਬਿ.)
"ਟੁਕਰ ਸੰਦਾ ਤਮਾਂ ਕੀਤੋਸੇ,
ਬਹਿ ਕਰ ਮਤਾ ਪਕਾਇਆ"
(ਹੀਰ ਦਮੋਦਰ)

**ਤਮਾਸਾ**, ਪੁ. ਵੇਖੋ ਤਮਾਸ਼ਾ (ਲੁ. ਕੋ.)

ਤਮਾਸਬੀਨ, ਪੁ. ਵੇਖੋ ਤਮਾਸ਼ਬੀਨ (ਲੁ. ਕੋ.)

–ਤਮਾਸਬੀਨੀ, ਇ. ਵੇਖੋ ਤਮਾਸ਼ਬੀਨੀ (ਲੁ. ਕੋ.)

**ਤਮਾਸ਼ਾ**, [ਫ਼ਾ. ਤਮਾਸ਼ਾ تماشا ਅਰ ਤਮਾਸ਼ੀ تماشی √ਮਸ਼ੀ مشی =ਸੈਰ ਲਈ ਜਾਣਾ] ਪੁ.
੧. ਉਹ ਕਰਤਬ ਜਿਸ ਦੇ ਵੇਖਣ ਨਾਲ ਜੀ ਪਰਚਾਵਾ ਹੋਵੇ, ਖੇਡ੍ਹ; ੨. ਥੇਟਰ, ਸਿਨਮਾ; ੩. ਹਾਸਾ, ਠੱਠਾ

–ਤਮਾਸ਼ਗੀਰ, ਪੁ. ਤਮਾਸ਼ਾ ਵੇਖਣ ਵਾਲਾ (ਬਿ.)

–ਤਮਾਸ਼ਬੀਣ, ਵਿ. ਪੁ. ਵੇਖੋ ਤਮਾਸ਼ਬੀਨ (ਬਿ.)

–ਪਮਾਸ਼ਬੀਣੀ, ਵੇਖੋ ਤਸਾਸ਼ਬੀਨੀ (ਬਿ.)

ਤਮਾਸ਼ਬੀਨ, ਵਿ. ਪੁ. ੧. ਤਮਾਸ਼ਾ ਵੇਖਣ ਵਾਲਾ; ੨. ਅਯਾਸ਼, ਬਦਕਾਰ, ਰੰਡੀਬਾਜ਼

–ਤਮਾਸ਼ਬੀਨੀ, ਇ. ੧. ਤਮਾਸ਼ਾ ਵੇਖਣ ਦਾ ਭਾਵ; ੨. ਅਯਾਸ਼ੀ. ਬਦਕਾਰੀ, ਰੰਡੀਬਾਜ਼ੀ

–ਤਮਾਸ਼ੜਾ, ਪੁ. ਵੇਖੋ ਤਮਸ਼ਾ :
"ਅਲੀ ਹੈਦਰ ਬੈਠ ਤਮਾਸ਼ੜਾ ਵੇਖੇ
ਅਤੇ ਰੁਠੜਾ ਯਾਰ ਮਨਾ ਰਾਂਝਾ"
(ਪੰਜਾਬ ਦੇ ਹੀਰੇ)

–ਤਮਾਸ਼ਾਈ, ਪੁ. ਤਮਾਸ਼ਾ ਵੇਖਣ ਵਾਲਾ

–ਤਮਾਸ਼ਾ ਹੋਣਾ, ਮੁਹਾ. ਅਨੋਖੀ ਜਾਂ ਅਜੀਬ ਗੱਲ ਵਾਪਰਨਾ

–ਤਮਾਸ਼ਾ ਕਰ ਵਿਖਾਉਣਾ, ਮੁਹਾ. ਕੋਈ ਅਨੋਖੀ ਗੱਲ ਕਰ ਦੱਸਣਾ

–ਤਮਾਸ਼ਾ ਖ਼ਤਮ ਪੈਸਾ ਹਜ਼ਮ, ਅਖੌ. ਕਿਸੇ ਕੰਮ ਦੀ ਸਮਾਪਤੀ ਤੇ ਹਾਸੇ ਮਖ਼ੌਲ ਵਜੋਂ ਕਿਹਾ ਜਾਂਦਾ ਹੈ

–ਤਮਾਸ਼ਾਗਰ, ਪੁ. ਤਮਾਸ਼ਾ ਕਰਨ ਵਾਲਾ, ਮਦਾਰੀ

–ਤਮਾਸ਼ਾਗਾਹ, ਇ. ਤਮਾਸ਼ਾ ਕਰਨ ਦੀ ਥਾਂ, ਥੇਟਰ, ਮੰਡੂਆ

–ਤਮਾਸ਼ਾ ਬਣਨਾ, ਮੁਹਾ. ਹਾਸੇ ਮਜ਼ਾਕ ਦਾ ਪਾਤਰ ਬਣਨਾ

–ਤਮਾਸ਼ਾ ਲਾਉਣਾ, ਮੁਹਾ. ਖੇਡ ਰਚਣਾ

–ਤਮਾਸ਼ਾ ਵਿਖਾਉਣਾ, ਮੁਹਾ. ਸੁਆਦ ਦਖਾਉਣਾ

–ਤਮਾਸ਼ਾ ਵੇਖਣਾ, ਮੁਹਾ. ਸੁਆਦ ਚੱਖਣਾ

–ਤਮਾਸ਼ੇ ਦੀ ਗੱਲ, ਇ. ਹਾਸੇ ਖੇਡ ਦੀ ਗੱਲ, ਅਜੀਬ ਗੱਲ, ਹੈਰਾਨ ਕਰਨ ਵਾਲੀ ਗੱਲ

–ਖੇਡ ਤਮਾਸ਼ਾ, ਪੁ. ਰੌਣਕ ਮੇਲਾ

–ਘਰ ਫੂਕ ਤਮਾਸ਼ਾ ਵੇਖਣਾ, ਮੁਹਾ. ਮਾਮੂਲੀ ਜਿਹੀ ਖ਼ੁਸ਼ੀ ਪਿੱਛੇ ਮੂਰਖਤਾ ਵਜੋਂ ਆਪਣਾ ਵਧੇਰੇ ਨੁਕਸਾਨ ਕਰ ਲੈਣਾ

**ਤਮਾਹੀ**, ਇ. ਤਿਮਾਹੀ

**ਤਮਾਕੂ**, [ਅਮਰੀਕੀ ਆਦਿਵਾਸੀ Tupi tahaca =ਨਲਕੀ ਜਿਸ ਰਾਹੀਂ ਤਮਾਕੂ ਪੀਂਦੇ ਸਨ ∠ਸਪੇਨ Tabaco ∠ਅੰਗ. Tobacco] ਪੁ.
ਨਸ਼ੇ ਵਾਲੀ ਇਕ ਬੂਟੀ ਅਤੇ ਉਸਦੇ ਪੱਤਰ ਆਦਿ ਜੋ ਸਿਗਰਟ, ਸਿਗਾਰ ਜਾਂ ਹੁੱਕੇ ਆਦਿ ਵਿਚ ਪੀਤੇ ਜਾਂਦੇ ਹਨ ਅਤੇ ਨਸਵਾਰ ਵੱਜੋਂ ਸੁੰਘੇ ਜਾਂਦੇ ਹਨ, ਪਹਿਲੇ ਪਹਿਲ ੧੪੯੨ ਵਿਚ ਕੋਲੰਬਸ ਨੇ ਅਮਰੀਕਾ ਵਿਚ ਇਸ ਦੀ ਵਰਤੋਂ ਵੇਖੀ। ਸਨ ੧੫੫੯ ਵਿਚ ਸਪੇਨ ਦੇ ਇਕ ਡਾਕਟਰ ਨੇ ਇਸ ਦਾ ਪ੍ਰਯੋਗ ਚਾਲੂ ਕੀਤਾ। ੧੫੮੬ ਵਿਚ ਵਿਰਜੀਨੀਆ ਦਾ ਪਹਿਲਾ ਗਵਰਨਰ ਲੇਨ ਅਤੇ ਸਰ ਫ਼ਰਾਂਸਿਸ ਡਰੇਕ ਇਸ ਨੂੰ ਇੰਗਲੈਂਡ ਲਿਆਏ, ਵਾਲਟਰ ਰੈਲੇ ਨੇ ਇਸ ਦਾ ਪੀਣਾ ਪਿਲਾਉਣਾ ਆਮ ਕੀਤਾ। ੧੬੦੩ ਵਿਚ ਪੁਰਤਗਾਲੀ ਵਪਾਰੀ ਇਸ ਨੂੰ ਹਿੰਦੁਸਤਾਨ ਲਿਆਏ

–ਤਮਾਕੂ ਪੀਣਾ, ਮੁਹਾ. ਤਮਾਕੂ ਦਾ ਧੂੰਆਂ ਅੰਦਰ ਖਿੱਚਣਾ, ਹੁੱਕਾ ਜਾਂ ਸਿਗਰਟ ਪੀਣਾ

–ਤਮਾਕੂ-ਫ਼ਰੋਸ਼, ਪੁ. ਤਾਮਾਕੂ ਵੇਚਣ ਵਾਲਾ (L)

–ਤਮਾਕੂ ਭਰਨਾ, ਮੁਹਾ. ਚਿਲਮ ਭਰਨਾ, ਚਿਲਮ ਵਿਚ ਤਮਾਕੂ ਧਰਕੇ ਅਤੇ ਉਤੇ ਅੱਗ ਰੱਖਕੇ ਪੀਣ ਲਈ ਤਿਆਰ ਕਰਨਾ

–ਸਾਦਾ ਤਮਾਕੂ, ਪੁ. ਉਹ ਖ਼ਾਲਿਸ ਤਮਾਕੂ ਜਿਸ ਵਿਚ ਸੱਜੀ, ਲਾਟ ਅਤੇ ਗੁਲ (ਚਿਲਮ ਦੀ ਕੇਰੀ) ਆਦਿ ਮਿਲੇ ਹੁੰਦੇ ਹਨ (ਮ. ਸਿੰ.)

ਸੂਰਤੀ ਤਮਾਕੂ, ਪੁ. ਇਕ ਪ੍ਰਕਾਰ ਦਾ ਤਮਾਕੂ ਜੋ ਸੂਰਤ ਅਤੇ ਬੰਬਈ ਵਲੋਂ ਆਉਂਦਾ ਹੈ, ਇਹ ਕੱਕੜ ਤਮਾਕੂ ਵਾਂਗ ਤੇਜ਼ ਅਤੇ ਕੌੜਾ ਹੁੰਦਾ ਹੈ (ਮ. ਸਿੰ.)

–ਕਸ਼ਮੀਰੀ ਤਮਾਕੂ, ਪੁ. ਇਕ ਬੂਟਾ ਜਿਹੜਾ ਕਿ ਪੰਜਾਬ ਦਿਆਂ ਪਹਾੜਾਂ ਵਿਚ ਘਟ ਵਧ ਮਿਲਦਾ ਹੈ। ਇਹਨੂੰ ਮਈ–ਜੁਲਾਈ ਵਿਚ ਚਿੱਟੇ ਫੁੱਲ ਲਗਦੇ ਹਨ ਤੇ ਬੀਜ ਅਕਤੂਬਰ ਵਿਚ ਪੱਕ ਜਾਂਦੇ ਹਨ। ਕਈ ਵਾਰੀ ਇਸ ਦੇ ਪੱਠੇ ਖਾਣ ਨਾਲ ਬਕਰੀਆਂ ਨੂੰ ਜ਼ਹਿਰ ਚੜ੍ਹ ਜਾਂਦੀ ਹੈ (ਮ. ਸਿੰ.)

–ਕੱਕੜ ਤਮਾਕੂ, ਪੁ. ਇਕ ਪਰਕਾਰ ਦਾ ਤਮਾਕੂ ਜਿਸ ਦੀਆਂ ਕਈ ਕਿਸਮਾਂ ਹਨ ਜਿਨ੍ਹਾਂ ਵਿਚੋਂ ਕੰਧਾਰੀ, ਲਾਹੌਰੀ, ਸ਼ਿਕਾਰਪੁਰੀ, ਚਲਾਸੀ, ਕਲਕੱਤੀ ਅਤੇ ਪੰਜਾਬ ਵਿਚ ਉੱਗਣ ਵਾਲੀਆਂ ਹੋਰ ਵੰਨਗੀਆਂ ਵੀ ਪਰਸਿਧ ਹਨ (ਮ. ਸਿੰ.)

ਕਥੜ ਤਮਾਕੂ, ਪੁ. ਉਹ ਤਮਾਕੂ ਜਿਸ ਦੇ ਨਿਰੇ ਪੱਤੇ ਹੀ ਸੁਕਾ ਕੇ ਰੱਖੇ ਜਾਂਦੇ ਹਨ। ਇਹ ਤਮਾਕੂ ਆਮ ਤੌਰ ਤੇ ਸਭ ਨਾਲੋਂ ਤੇਜ਼ ਹੁੰਦਾ ਹੈ

–ਕੌੜਾ ਤਮਾਕੂ, ਪੁ. ਉਹ ਤਮਾਕੂ ਜੋ ਪੀਣ ਵਿਚ ਕੌੜਾ, ਵਧੀਆ ਅਤੇ ਤੇਜ਼ ਬੂ ਵਾਲਾ ਹੁੰਦਾ ਹੈ (ਮ. ਸਿੰ.)

–ਖ਼ਮੀਰਾ ਤਮਾਕੂ, ਪੁ. ਉਹ ਤਮਾਕੂ ਜਿਸ ਨੂੰ ਅਮੀਰ ਆਦਮੀ ਪੀਂਦੇ ਹਨ। ਇਹ ਤਮਾਕੂ ਦੇ ਪੱਤੇ, ਸਿਉ ਦਾ ਮੁਰੱਬਾ, ਮੁਸ਼ਕਬਲਾ, ਸੰਦਲ, ਇਲਾਇਚੀ, ਖੀਰਾ, ਗੁਲਕੰਦ, ਸੁਕੇ ਪਾਨ ਦੇ ਪੱਤੇ ਮਿਲਾ ਕੇ ਤਿਆਰ ਕੀਤਾ ਜਾਂਦਾ ਹੈ (ਮ. ਸਿੰ.)

–ਗਿੱਦੜ ਤਮਾਕੂ, ਪੁ. ਇਕ ਬੂਟਾ ਜੋ ਪੰਜਾਬ ਦੇ ਮੈਦਾਨਾਂ ਵਿਚ ਆਮ ਮਿਲਦਾ ਹੈ ਇਸ ਨੂੰ ਊਠ ਅਤੇ ਬਕਰੀਆਂ ਖਾਂਦੀਆਂ ਹਨ, ਫ਼ਸਰੂਕ (ਮ. ਸਿੰ.)

–ਜ਼ਰਦਾ ਤਮਾਕੂ, ਪੁ. ਸਭ ਤੋਂ ਵਧੀਆ ਕਿਸਮ ਦਾ ਤਮਾਕੂ (ਮ. ਸਿੰ.)

–ਨੇਕੀ ਤਮਾਕੂ, ਪੁ. ਇਕ ਕਿਸਮ ਦਾ ਤਮਾਕੂ ਜੋ ਨਸਵਾਰ ਲਈ ਵਰਤਿਆ ਜਾਂਦਾ ਹੈ (ਮ. ਸਿੰ.)

–ਪੂਰਬੀ ਤਮਾਕੂ, ਪੁ. ਇਕ ਪ੍ਰਕਾਰ ਦਾ ਤਮਾਕੂ ਜਿਸ ਨੂੰ ਪਾਨ ਦੇ ਪੱਤੇ ਵਿਚ ਪਾ ਕੇ ਖਾਂਦੇ ਹਨ (ਮ. ਸਿੰ.)

–ਫਿੱਕਾ ਤਮਾਕੂ, ਪੁ. ਉਹ ਤਮਾਕੂ ਜੋ ਪੀਣ ਵਿਚ ਘੱਟ ਨਸ਼ੇ ਵਾਲਾ ਹੁੰਦਾ ਹੈ (ਮ. ਸਿੰ.)

–ਬਗ਼ਦਾਦੀ ਤਮਾਕੂ, ਪੁ. ਤਮਾਕੂ ਦੀ ਇਕ ਕਿਸਮ ਜਿਸ ਦੇ ਪੱਤੇ ਬਹੁਤ ਜ਼ਿਆਦਾ ਹੁੰਦੇ ਹਨ (ਮ. ਸਿੰ.)

–ਬਨ ਤਮਾਕੂ, ਪੁ. ਫ਼ਸਰੂਕ, ਗਿੱਦੜ ਤਮਾਕੂ (ਮ. ਸਿੰ.)

–ਬੈਂਗਣੀ ਤਮਾਕੂ, ਪੁ. ਇਕ ਪ੍ਰਕਾਰ ਦਾ ਤਮਾਕੂ ਜਿਸ ਦੇ ਪੱਤੇ ਬੈਂਗਣ ਵਰਗੇ ਹੁੰਦੇ ਹਨ (ਮ. ਸਿੰ.)

**ਤਮਾਖੂ,** ਪੁ. ਵੇਖੋ ਤਮਾਕੂ

**ਤਮਾਚਾ[1],** [<ਫ਼ਾ. ਤਪਾਂਚ: تپانچہ ,ਤੁਪਾਂਚ: طپانچہ ] ਪੁ. ਚਪੇੜ, ਲੱਪੜ, ਥੱਪੜ :

"ਕਿਉਂ ਗੁਲਬਦਨ ਮੇਰੇ ਦੇ ਤਾਈਂ
ਖਿਜ਼ਾਂ ਤਮਾਚਾ ਲਾਇਆ"

(ਲਾ. ਕ੍ਰਿ. ਜੜਨਾ, ਮਾਰਨਾ, ਲਾਉਣਾ)

–ਤਮਾਚਾ ਫੇਰਨਾ, ਮੁਹਾ. ਮਾਰਨਾ (ਬਿ.)

**ਤਮਾਚਾ[2],** ਪੁ. ਵੇਖੋ ਤਮੰਚਾ (ਲੁ. ਕੋ.)

**ਤੰਮਾਦਾਰੀ,** [ਤੰਮਾ=ਲਾਲਚ+ਦਾਰੀ] ਇ. ਤਮ੍ਹਾ, ਲਾਲਚ ਲਾਲਚੀ ਬਿਰਤੀ (ਸ਼ਾਹਪੁਰੀ)

**ਤਮਾਮ,** [ਅਰ. ਤਮਾਮ تمام √ਤੰਮ تم =ਪੂਰਾ ਹੋਣਾ] ਵਿ.

੧. ਸਾਰਾ, ਕੁਲ, ਪੂਰਾ :

"ਕੁਫ਼ਲ ਜੜਾਊ, ਹੋਰ ਤਮਾਮ ਯਾਕੂਤੀ"

(ਕਾਦਰਯਾਰ ਮਹਿਰਾਜ ਨਾਮ)

੨. ਸਮਾਪਤ, ਖ਼ਤਮ

–ਤਮਾਮੀ, ਵਿ. ਤਮਾਮ, ਸਾਰਾ, ਪੂਰਾ :

"ਰੋਵਨ ਲਗਾ ਸ਼ਹਿਰ ਤਮਾਮੀ" (ਸ਼ਾਹ ਬਹਿਰਾਮ)

–ਕੰਮ ਤਮਾਮ ਹੋਣਾ, ਮੁਹਾ. ਮਰ ਜਾਣਾ

**ਤਮ੍ਹਾਰਾ,** [ਹਿੰ. ਤੁਮ੍ਹਾਰਾ] ਪੜ. ਤੁਹਾਡਾ :

"ਕੌਣ ਤਮ੍ਹਾਰਾ ਜਾਤ ਵਰਣ ਹੈ
ਕਹਾਂ ਜਨਮ ਤੈਂ ਪਾਇਆ"

(ਰੂਪ ਬਸੰਤ, ਦੌਲਤਰਾਮ)

**ਤਮਾਲ,** [ਸੰ. ਤਮਾਲ] ਪੁ. ੧. ਇਕ ਸਦਾ ਬਹਾਰ ਸੁੰਦਰ ਰੁੱਖ ਜੋ ਆਮ ਕਰ ਕੇ ਪਹਾੜਾਂ ਉੱਤੇ ਅਤੇ ਕਿਧਰੇ ਕਿਧਰੇ ਜਮਨਾ ਦੇ ਕੰਢੇ ਵੀ ਹੁੰਦਾ ਹੈ; ੨. ਤੇਜ-ਪੱਤਰ

–ਤਮਾਲ-ਪੱਤਰ, ਪੁ. ੧. ਤਮਾਲ ਬ੍ਰਿਛ ਦਾ ਪੱਤਾ; ੨. ਤੇਜ-ਪੱਤਰ, ਤੇਜ ਪਾਤ

**ਤਮਾੜ,** ਪੁ. ਤੇਜ਼ ਧੁਪ, ਕੜਾਕਾ

**ਤਮੀਜ਼,** [ਫ਼ਾ. ਤਮੀਜ਼ تمیز ∠ਅਰ. ਤਮਈਜ਼ تمیز √ਮੈਜ਼ میز =ਨਿਖੇੜਨਾ] ਇ.

੧. ਪਛਾਣ; ੨. ਸ਼ਹੂਰ : "ਤਮੀਜ਼ੁਲ ਤਮਾਮੈ" (ਜਾਪੁ); ੩. ਨਿਖੇੜਾ : "ਉਸ ਦੇ ਹੁਕਮ ਵਿਚ ਹੋਰ ਕਿਸੇ ਦੀ ਸਲਾਹ ਨਹੀਂ ਚੱਲਦੀ ਨਾ ਹੀ ਉੱਥੇ ਧਨੀ ਜਾਂ ਕੰਗਾਲ ਦੀ ਤਮੀਜ਼ ਹੈ" (ਗੁਰਮਤਿ ਨਿਰਣਯ)

–ਤਮੀਜ਼ਦਾਰ, ਵਿ. ਸ਼ਰੀਫ਼, ਸਾਊ (ਪੰਜਾਬੀ ਪੰਜਾਬੀ ਕੋਸ਼)

–ਬਦਤਮੀਜ਼, ਵਿ. ਉਜੱਡ, ਅੱਖੜ, ਅਸੱਭ, ਬੇਸ਼ਹੂਰ

–ਬਦਤਮੀਜ਼ੀ, ਇ. ਉਜੱਡ ਪੁਣਾ, ਬੇਸ਼ਹੂਰੀ

–ਬਾਤਮੀਜ਼, ਵਿ. ਸ਼ਊਰ ਵਾਲਾ, ਤਮੀਜ਼ ਵਾਲਾ, ਸੁੱਘੜ
–ਬੇਤਮੀਜ਼, ਵਿ. ਬਦਤਮੀਜ਼
–ਬੇਤਮੀਜ਼ੀ, ਇ. ਬਦਤਮੀਜ਼ੀ

**ਤਮੀਮ,** [ਅਰ. تمیم ] ਪੁ. ਇਕ ਅਰਬ ਕਬੀਲੇ ਦਾ ਨਾਂ
–ਤਮੀਮ ਅਨਸਾਰੀ, ਪੁ. ਕਾਦਰਯਾਰ ਦੀ ਇਕ ਰਚਨਾਂ ਦਾ ਨਾਂ

**ਤਮੂਤੂ,** [ਅਰ. ਮੂਤੂ ਕਬਲ ਅਨ ਤਮੂਤੂ موتو قبل ان تموتو ] ਮੂਤੂ ਕਬਲ ਅਨ ਤਮੂਤੂ, ਮਰਨ ਤੋਂ ਪਹਿਲਾਂ ਮਰ ਜਾਉ

**ਤਮੂਰਾ,** ਪੁ. ਵੇਖੋ ਤੰਬੂਰਾ (ਕਾ.)

**ਤਮੇਸਰ,** [ਸੰ. ताम्रेश्वर] ਪੁ. ਤਾਂਬੇ ਦਾ ਕੁਸ਼ਤਾ

**ਤਮੋਗੁਣ,** [ਸੰ. तमोगुण] ਪੁ.
ਮਾਇਆ ਦੇ ਸਤੋ, ਰਜੋ, ਤਮੋ ਤਿੰਨਾਂ ਗੁਣਾਂ ਵਿਚੋਂ ਤੀਜਾ ਅੰਧਕਾਰ ਰੂਪ ਗੁਣ ਜੋ ਮੰਦਭਾਵਾਂ ਦਾ ਸੂਚਕ ਹੈ
ਵਿ. ਤਮੋਗੁਣ ਸਬੰਧੀ
–ਤਮੋਗੁਣੀ, ਪੁ. ੧. ਤੱਤੇ ਸੁਭਾ ਵਾਲਾ; ੨. ਤਮੋਗੁਣ
"ਜਿੰਨ੍ਹਾਂ ਵਿਚ ਹੈ ਕਪਟ ਕ੍ਰੋਧ ਭਾਰੀ,
ਤਮੋਗੁਣੀ ਦੇ ਨਾਲ ਤੰਦੂਰ ਹੋ ਗਏ"
(ਫ਼ਨਾਹ ਦਾ ਮਕਾਨ)

**ਤਮੋਲ,** ਪੁ. ਵੇਖੋ ਤੰਬੋਲ[1]

**ਤੰਮੋਲ,** ਪੁ. ਵੇਖੋ ਤੰਬੋਲ[2] (ਲੁ. ਕੋ.)

**ਤਮੋਲੀ,** ਪੁ. ਵੇਖੋ ਤੰਬੋਲੀ

**ਤਯੱਮਮ,** [ਅਰ. ਤਯੱਮੁਮ تیمم √ਮੀਮ یمم =ਸਮੁੰਦਰ ਵਿਚ ਸੁਟਿਆ ਜਾਣਾ] ਪੁ.
ਮਿੱਟੀ ਨਾਲ ਵਜ਼ੂ ਕਰਨ ਦਾ ਭਾਵ :
"ਨਾਲ ਤਯੱਮਮ ਆਪਣੀ ਕਰਦਾ ਨਫ਼ਲ ਸ਼ੁਰੂਅ,
ਸੌ ਰਿਕਅਤ ਪੜ੍ਹਦਾ ਬੈਠ ਕਰਕੇ ਜਿਉਂ ਰੁਜੂਹ"
(ਜੰਗ ਨਾਮਾ ਹਾਮਿਦ)

**ਤਯਾਗ,** ਪੁ. ਵੇਖੋ ਤਿਆਗ
–ਤਯਾਗੀ, ਵਿ. ਵੇਖੋ ਤਿਆਗੀ

**ਤਯਾਰ,** ਵਿ. ਵੇਖੋ ਤਿਆਰ :
"ਜੋ ਸ਼੍ਰੀ ਸ਼੍ਰੀ ਡਾਕਟਰ ਸਾਹਿਬ ਜੀ ਤਯਾਰ ਕੀਤੀ ਸੋ ਲਿਖੀ ਗਈ" (ਗੁਰਮਤਿ ਨਿਰਣਯ)
–ਤਯਾਰ ਬਰ ਤਯਾਰ, ਵਿ. ਤਿਆਰ ਬਰ ਤਿਆਰ (ਕਾ.)

**ਤਯਾਰਾ**[1], ਪੁ. ਹਵਾਈ ਜਹਾਜ਼

**ਤਯਾਰਾ**[2], ਪੁ. ਵੇਖੋ ਤਿਆਰਾ ; "ਹੈ ਸਬਨ ਕੇ ਤਯਾਰਾ" (ਵਿਚਾਰ ਸਾਗਰ)

**ਤਯਾਰੀ,** ਇ. ਵੇਖੋ ਤਿਆਰੀ (ਕਾ.)

**ਤਯੂਰ,** [ਅਰ. ਤੁੱਯੂਰ طیور ਤਾਇਰ=ਪੰਛੀ ਦਾ ਬਹੁਵਚਨ] ਪੁ. ਬਹੁਤ ਸਾਰੇ ਪੰਛੀ :
"ਵਹਿਸ਼ ਤਯੂਰ ਜਨਾਯਤ ਆਦਮ ਹਰ ਇਕ ਸੀਸ ਨਵਾਵੇ" (ਸੱਸੀ ਹਾਸ਼ਮ)

**ਤਰ**[1], [ਸੰ. तरु] ਪੁ. ਰੁੱਖ, ਦਰੱਖਤ, ਬ੍ਰਿੱਛ :
"ਤਰ ਤਾਰਿ ਅਪਵਿੱਤਰ ਕਰਿ ਮਾਨੀਐ ਰੇ"
(ਮਲਾ-ਰਵਿਦਾਸ)

**ਤਰ**[2], [ਫ਼ਾ. ਤਰ تر ਸੰ. तर] ਪਿਛੇ. ਫ਼ਾਰਸੀ ਤੇ ਸੰਸਕ੍ਰਿਤ ਦੇ ਗੁਣ-ਵਾਚਕ ਸ਼ਬਦਾਂ ਦੇ ਪਿੱਛੇ ਜੁੜਨ ਵਾਲਾ ਉੱਤਰ ਅਵਸਥਾ ਦਾ ਸੂਚਕ ਪਿਛੇਤਰ ਜਿਵੇਂ ਖ਼ੁਸ਼ਤਰ, ਬਿਹਤਰ, ਅਧਿਕਤਰ

**ਤਰ**[3], [ਸ਼ਾਇਦ ਫ਼ਾ. تر =ਗਿੱਲਾ, ਤਾਜ਼ਾ, ਹਰਾ, ਨਰਮ]
ਇ. ਖੀਰੇ ਦੀ ਜਾਤ ਦਾ ਇਕ ਲੰਮਾ ਪਤਲਾ ਫਲ ਜਿਸ ਦੀ ਵੇਲ ਹੁੰਦੀ ਹੈ

**ਤਰ**[4], [ਫ਼ਾ. ਤਰ. تر =ਗਿੱਲਾ, ਤਾਜ਼ਾ, ਹਰਾ ਨਰਮ] ਵਿ.
੧. ਗਿੱਲਾ, ਭਿੱਜਿਆ ਹੋਇਆ
(ਲਾ. ਕ੍ਰਿ. ਕਰਨਾ, ਰੱਖਣਾ)
੨. ਤਾਜ਼ਾ, ਜੋ ਸੁਕਿਆ ਹੋਇਆ ਨਹੀਂ;
੩. ਥਿੰਧਾ, ਘਿਆਲਾ
–ਤਰ ਆਸਾਮੀ, ਇ. ਮੋਟੀ ਅਸਾਮੀ
–ਤਰ ਖਾਂਸੀ, ਇ. ਉਹ ਖਾਂਸੀ ਜਿਸ ਨਾਲ ਬਲਗ਼ਮ ਆਵੇ
–ਤਰ ਤਰਕਾਰੀ, ਇ. ਸਬਜ਼ੀ ਭਾਜੀ (ਲੁ. ਕੋ.)
–ਤਰ ਦਮਾਗ਼, ਵਿ. ਸਿਆਣਾ
–ਤਰ-ਬਤਰ, ਕ੍ਰਿ. ਵਿ. ਤਰੋ ਤਰ, ਬਿਲਕੁਲ ਤਰ
–ਤਰ ਮਾਲ, ਪੁ. ਚੰਗਾ ਗੱਫਾ
–ਤਰਾਰੇਜ਼, ਕ੍ਰਿ. ਵਿ. ਚੋਂਦਾ ਚੋਂਦਾ
–ਤਰੋ ਤਰ, ਕ੍ਰਿ. ਵਿ. ਬਿਲਕੁਲ ਤਰ, ਤਰਾਰੇਜ਼
–ਤਰੋ ਤਾਜ਼ਾ, ਵਿ. ਹਰਿਆ ਭਰਿਆ

**ਤ੍ਰਉਦਸ਼ੀ,** ਇ. ਵੇਖੋ ਤ੍ਰੌਦਸ਼ੀ :
"ਤ੍ਰਉਦਸੀ ਤੀਨ ਤਾਪ ਸੰਸਾਰ"
(ਗਉ. ਮ. ੫ ਤਿਥੀ)

**ਤਰਉੜ,** ਪੁ. ਵੇਖੋ ਤ੍ਰਿਉੜ (L)

**ਤਰਈਆ,** [ਸੰ. त्रै=ਤਿੰਨ] ਪੁ. ਤਿੰਨ ਕੌਡੀਆਂ ਜੋ ਜੂਆ ਖੇਡਦੇ ਸਮੇਂ ਭਰੀ ਮੁੱਠੀ 'ਚੋਂ ਚਾਰ ਚਾਰ ਦੇ ਗੀਡੇ ਬਣਨ ਪਿੱਛੋਂ ਬਚ ਰਹਿਣ

**ਤੁਈਆਂ**, (ਪੋਠੋ.) ਵਿ. ਵੇਖੋ ਤੇਈਵਾਂ

**ਤਰਸ**, [ਹਿੰ. तरस ∠ਸੰ. त्रास √त्रस्=ਡਰਨਾ, ਕੰਬਣਾ [ਟ. ਕ. ਫ਼ਾ ਤਰਸ ترس =ਡਰਨਾ; ਪਹਿਲ. ਤਰਸ; ਜ਼ੰਦ ਤਰਸ] ਪੁ.
੧. ਡਰ, ਭੈ, ਖ਼ੌਫ਼ (ਲੁ. ਕੋ.)
੨. ਰਹਿਮ, ਦਇਆ (ਲਾ. ਕ੍ਰਿ. ਖਾਣਾ ਆਉਣਾ)

–ਤਰਸ ਕਮਾਉਣਾ, ਮੁਹਾ. ਤਰਸ ਖਾਣਾ, ਦਇਆ ਕਰਨਾ

–ਤਰਸ ਕਰਨਾ, ਮੁਹਾ. ੧. ਰਹਿਮ ਖਾਣਾ ੨. ਡਰਨਾ

–ਤਰਸ-ਭਾਵ, ਪੁ. ਤਰਸ ਦਾ ਜਜ਼ਬਾ, ਰਹਿਮ

–ਤਰਸ-ਯੋਗ, ਵਿ. ਤਰਸ ਦਾ ਪਾਤਰ, ਕਾਬਲਿ-ਰਹਿਮ

–ਤਰਸਵੰਤ, ਵਿ. ਤਰਸਵਾਨ (ਪੰਜ ਦਰਿਆ-ਲਾਹੌਰ)

–ਤਰਸਵਾਨ, ਵਿ. ਤਰਸ ਖਾਣ ਵਾਲਾ, ਰਹਿਮ ਦਿਲ, ਦਿਆਲੂ (ਲੁ. ਕੋ.)

–ਤਰਸਵਾਨੀ, ਇ. ਤਰਸ, ਰਹਿਮ-ਦਿਲੀ, ਦਿਆਲਤਾ

–ਬੇਤਰਸ, ਵਿ. ਬੇਰਹਿਮ, ਨਿਰਦਈ

**ਤਰਸਣਾ**, [ਸੰ. तर्ष √तृष्=ਚਾਹੁਣਾ] ਕ੍ਰਿ. ਅਕ. ਲੋਚਣਾ, ਭਟਕਣਾ

**ਤਰਸਨਾ**, ਕ੍ਰਿ. ਅਕ. ਵੇਖੋ ਤਰਸਣਾ :
"ਉਮਗ ਹੀਉ ਤਰਸਨਾ" (ਕਾਨ ਮ. ੫)

**ਤਰੱਸਲਾ**, ਇ. ਵੇਖੋ ਤਸੱਲਾ

**ਤਰਸਾਉਣਾ**, ਕ੍ਰਿ. ਸਕ. ੧. ਭਟਕਾਉਣਾ, ਲਾਰਾ ਦੇਣਾ; ੨. ਤਸੀਹਾ ਦੇਣਾ (ਲੁ. ਕੋ.)

–ਤਰਸਾ ਤਰਸਾ ਮਾਰਨਾ, ਮੁਹਾ. ੧. ਤਸੀਹੇ ਦੇ ਦੇ ਕੇ ਜਾਨ ਕੱਢਣਾ; ੨. ਭਟਕਾਉਣਾ

**ਤਰਸੂਲ**, [ਸੰ. त्रिशूल] ਪੁ.
੧. ਇਕ ਹਥਿਆਰ ਜਿਸ ਉਤੇ ਸਲੰਗ ਵਾਂਗੂ ਤਿੰਨ ਤਿਖੀਆਂ ਨੋਕਾਂ ਹੁੰਦੀਆਂ ਹਨ;
੨. ਮਹਾਦੇਵ ਜੀ ਦਾ ਸ਼ਸਤ੍ਰ,
੩. ਕੰਘੀ-ਘਾੜਿਆਂ ਦੀ ਪਰੀਭਾਸ਼ਾ ਵਿਚ ਟਕੋਰੇ ਨੂੰ ਤਰਸ਼ੂਲ ਆਖਦੇ ਹਨ



ਤਰਸੂਲ

–ਤਰਸੂਲ-ਧਰ,
–ਤਰਸੂਲ-ਧਾਰੀ, } ਪੁ. ਸ਼ਿਵ ਜੀ, ਮਹਾਦੇਵ

**ਤਰਸੇਮ**, [ਤਰਸਣਾ] ਵਿ. ਤਰਸੇਵੇਂ ਨਾਲ ਮਿਲਿਆ ਹੋਇਆ, ਤਰਸਦਿਆਂ ਲੱਭਾ (ਪੁਆ. ਕੋ.)

**ਤਰਸੇਮਾਂ**, ਪੁ. ਵੇਖੋ ਤਰਸੇਵਾਂ (ਪੁਆ. ਕੋ.)

**ਤਰਸੇਵਾਂ**, [ਤਰਸ+ਏਵਾਂ] ਪੁ. ੧. ਚਾਹ, ਸਿੱਕ, ਖ਼ਾਹਿਸ਼; ੨. ਤਰਸ, ਰਹਿਮ :
"ਉਹ ਉਸ ਦੇ ਗ਼ਰੀਬ ਜਜ਼ਬਿਆਂ ਤੇ ਤਰਸੇਵਾਂ ਖਾਂਦੀ" (ਸਵੇਰਸਾਰ, ਦੁਗਲ)

**ਤਰਸੋਂ**, [ਹਿੰ. अतरसों] ਕ੍ਰਿ. ਵਿ.
੧. ਪਰਸੋਂ ਤੋਂ ਇਕ ਦਿਨ ਪਹਿਲਾਂ;
੨. ਪਰਸੋਂ ਤੋਂ ਇਕ ਦਿਨ ਪਿੱਛੋਂ (ਲੁ. ਕੋ.)

**ਤਰਹ**[1], ਅਵ. ਵੇਖੋ ਤਰ੍ਹਾਂ

–ਤਰਹ ਤਰਹ ਦਾ, ਵਿ. ਵੇਖੋ ਤਰ੍ਹਾਂ ਤਰ੍ਹਾਂ ਦਾ: "ਉਹ ਤਰਹ ਤਰਹ ਦੇ ਸੁਖ ਮਾਣਨਗੀਆਂ" (ਗੁਰਮਤਿ ਨਿਰਯ)

**ਤਰਹ**[2],[ਅਰ. ਤ਼ਰਹ طرح =ਨੀਂਹ ਰੱਖਣਾ ਅਲਿਮ ਆਦਿ ਗਣ] ਇ.
੧. ਕਵਿਤਾ ਦੀ ਪੂਰਤੀ ਲਈ ਦਿੱਤਾ ਹੋਇਆ ਮਿਸਰਾ, ਸਮੱਸਿਆ

–ਤਰਹ ਮਿਸਰਾ, ਪੁ. ਉਹ ਮਿਸਰਾ ਜੋ ਸਮੱਸਿਆ ਪੂਰਤੀ ਲਈ ਨੀਅਤ ਕੀਤਾ ਜਾਂਦਾ ਹੈ

**ਤਰਹੜ**, [ਤਰਹਿ (ਣਾ)+ੜ) ਵਿ. ਡਰਨ ਵਾਲਾ, ਡਰਾਕਲ (ਜਟਕੀ)

**ਤਰਹਣ**, ਕ੍ਰਿ. ਅਕ, ਵੇਖੋ ਤ੍ਰਹਿਣਾ (ਜਟਕੀ)

**ਤ੍ਰਹਾਂ**, ਵਿ. ਵੇਖੋ ਤ੍ਰਿਹਾਇਆ (ਕੁਲੂ ਦੇ ਲੋਕ ਗੀਤ)

**ਤ੍ਰਹਾਂਕੜਾ**, ਪੁ. ਵੇਖੋ ਤਿਹਾਕੜਾ (ਪੋਠੋ. ਕੋ.)

**ਤ੍ਰਹਿ**, [ਤਰਾਹ] ਪੁ. ਡਰ, ਤਰਾਸ, ਭੈ

**ਤ੍ਰਹਿਕ**, [ਤ੍ਰਹਿਕਣਾ] ਪੁ. ਤ੍ਰਹਿਕਣ ਦਾ ਭਾਵ

**ਤ੍ਰਹਿਕਣਾ**, [ਤ੍ਰਹਿਣਾ] ਕ੍ਰਿ. ਅਕ. ਵੇਖੋ ਤ੍ਰਹਿਣਾ

**ਤ੍ਰਹਿਣਾ**, [ਤ੍ਰਹਿ=ਤਰਾਹ ∠ਸੰ. त्रास √त्रस्=ਡਰਨਾ, +ਣਾ] ਕ੍ਰਿ. ਅਕ. ਡਰਨਾ, ਸਹਿਮਣਾ: "ਪਹਾੜੇ ਸ਼ੇਰ ਜੰਗਲ ਦੇ ਸੁਣਕੇ ਨਾਹਰਾ ਸਭ ਤ੍ਰੁਹੇ" (ਸੈਫ਼)

–ਤ੍ਰਹਿ ਜਾਣਾ, ਕ੍ਰਿ. ਸਮਾ. ਡਰ ਜਾਣਾ, ਸਹਿਮ ਜਾਣਾ

**ਤ੍ਰਹੁ**, ਪੁ. ਵੇਖੋ ਤਰਾਹ

**ਤਰਕ**[1],[ਸੰ. तर्क] ਇ. ੧.ਦਲੀਲ, ਉਕਤੀ, ਜੁਗਤੀ,ਵਿਚਾਰ;
੨. ਹੁੱਜਤ, ਨੁਕਤਾ-ਚੀਨੀ, ਇਤਰਾਜ਼;
੩. ਨਿਆਇ-ਸ਼ਾਸਤਰ, ਮੰਤਕ

–ਤਰਕ ਉਠਾਉਣਾ, ਮੁਹਾ. ਹੁੱਜਤ ਕਰਨਾ, ਇਤਰਾਜ਼ ਕਰਨਾ

–ਤਰਕ ਸ਼ਾਸਤਰ, } ਪੁ. ਨਿਆਇ ਸ਼ਾਸਤਰ, ਮੰਤਕ
–ਤਰਕ ਸ਼ਾਸਤ੍ਰ,

–ਤਰਕਬਾਦ, ਪੁ. ਵੇਖੋ ਤਰਕਵਾਦ

–ਤਰਕਬਾਦੀ, ਪੁ. ਵੇਖੋ ਤਰਕਵਾਦੀ: "ਗੁਰਬਖ਼ਸ਼ ਸਿੰਘ ਇਕ ਤਰਕਬਾਦੀ ਹੈ" (ਪੰਜ ਦਰਿਆ)

–ਤਰਕਵਾਦ, ਪੁ. ਯੁਕਤੀਵਾਦ (L)

–ਤਰਕਵਾਦੀ, ਪੁ. ਯੁਕਤੀਵਾਦੀ

–ਤਰਕਵਿਤਰਕ, ਇ. ਬਹਿਸ ਮੁਬਾਹਸਾ, ਹੁੱਜਤ ਬਾਜ਼ੀ, ਦਲੀਲਬਾਜ਼ੀ

–ਤਰਕਵਿਦਯਾ, } ਇ. ਤਰਕ ਸ਼ਾਸਤਰ, ਮੰਤਕ (ਕਾ.)
ਤਰਕਵਿਦਿਆ,

**ਤਰਕ**$^{2}$**,** [ਸੰ. ਤਰਕ੍ਸ਼ੁ] ਪੁ. ਤਰਖ, ਇਕ ਜੰਗਲੀ ਜਾਨਵਰ, ਲਗੜਬੱਘਾ

**ਤਰਕ**$^{3}$**,** [ਅਰ. ترک =ਛੱਡਣਾ] ਪੁ.

੧. ਤਿਆਗ, ਛੱਡ ਦੇਣ ਦਾ ਭਾਵ; ੨. ਵੈਰਾਗ, ਉਪਰਾਮਤਾ: "ਉਪਜੀ ਤਰਕ ਦਿਗੰਬਰ ਹੋਆ" (ਬਿਲਾ. ਅ. ਮ.੪)

**ਤਰੱਕ,** ] (ਪੋਠੋ.) [ਤਰੱਕਣਾ] ਪੁ.
**ਤ੍ਰੁਕ,**

੧. ਕਿਸੇ ਚੀਜ਼ ਦੇ ਝੁੱਸ ਜਾਂ ਸੜ ਜਾਣ ਦਾ ਭਾਵ; ੨. ਕਿਸੇ ਚੀਜ਼ ਦਾ ਆਮ ਹੋ ਜਾਣਾ; ੩. ਗੰਦ

**ਤਰਕਸ,** ਪੁ. ਵੇਖੋ ਤਰਕਸ਼ :

"ਤਰਕਸ ਤੀਰ ਕਮਾਣ ਸਾਂਗ" (ਸ੍ਰੀ ਮ. ੧)

**ਤਰਕਸ਼,** [ਫ਼ਾ. ਤਰਕਸ਼ ترکش =ਤੀਰ تیر +ਕਸ਼ کش ] ਪੁ.

ਤੀਰ ਰੱਖਣ ਵਾਲਾ ਡੱਬਾ, ਭੱਥਾ (ਬਿ.)



**ਤਰਕਸ਼**

–ਤਰਕਸਬੰਦ, ਪੁ. ਵੇਖੋ ਤਰਕਸ਼ਬੰਦ (ਕਾ.)

–ਤਰਕਸ਼ ਬੰਦ, ਪੁ. ਜਿਸ ਨੇ ਤਰਕਸ਼ ਲਾਇਆ ਹੋਵੇ (ਬਿ.)

**ਤਰੱਕਹਾਣ,** (ਤਰੱਕਣਾ) ਇ. ਚੀਜ਼ਾਂ ਦੇ ਗਲਣ ਸੜਨ ਦੀ ਬੋ

**ਤਰੱਕਣ,** ਕ੍ਰਿ. ਅਕ. ਵੇਖੋ ਤਰੱਕਣਾ (ਜਟਕੀ)

**ਤਰਕਣਾ,** ] ਟ. ਕ. ਫ਼ਾ. ਤਰਕੀਦਨ ترکیدن
**ਤਰੱਕਣਾ,**

=ਪਾਟਣਾ] ਕ੍ਰਿ. ਅਕ.

ਗਲਣਾ, ਸੜਨਾ, ਬੁੱਸਣਾ, ਬੋ ਛੱਡਣਾ

–ਸੜਿਆ ਤਰੱਕਿਆ, ਵਿ. ਬਦਮਿਜ਼ਾਜ

**ਤ੍ਰੁਕਣਾ,** ਕ੍ਰਿ. ਅਕ. ਵੇਖੋ ਤਰੱਕਣਾ (ਕਾ.)

–ਤ੍ਰੁੱਕੀ ਹੋਈ ਜ਼ਬਾਨ ਵਾਲਾ, ਪੁ. ਜਿਸ ਨੂੰ ਗੰਦੀਆਂ ਗਾਲ੍ਹਾਂ ਕੱਢਣ ਦੀ ਆਦਤ ਹੋਵੇ

**ਤਰੱਕਨਾ,** ਕ੍ਰਿ. ਅਕ. ਵੇਖੋ ਤਰੱਕਣਾ (ਸੈਲ-ਪੱਥਰ)

**ਤਰਕੰਬਾ,** ਪੁ. ਵੇਖੋ ਥਰਕੰਬਾ :

"ਹੱਥਾਂ ਨੂੰ ਤਰਕੰਬਾ ਲੱਗਾ ਝੋਲਾ ਤੁਧ ਬਣਾਇਆ"
( ਸੈਫ਼ )

**ਤਰੱਕਲ,** ਪੁ. ਮੱਖੀਆਂ ਮਾਰਨ ਵਾਲਾ ਹਰੇ ਰੰਗ ਦਾ ਨੋਕਦਾਰ ਪੂੱਛੜ ਵਾਲਾ ਇਕ ਪੰਛੀ (ਜਟਕੀ)



ਤਰੱਕਲ

**ਤਰੱਕਲਾ,** ਪੁ. ਤੱਕਲਾ :

"ਸਿੱਧਾ ਤਰੱਕਲਾ ਜੋ ਗਰਤ ਪਿਤਾ ਵਾਲਾ
ਵਲ ਨਹੀਂ ਰਖੀ ਯਾਦ ਧੀਆ"
(ਦਿਲ ਖੁਰਸ਼ੀਦ, ਬਰਕਤਰਾਮ)

–ਤਰੱਕਲਾ ਡਿੰਗਾ ਹੋਣਾ, (ਪੋਠੋ), ਮੁਹਾ. ਰੁੱਸਿਆ ਹੋਇਆ ਹੋਣਾ

**ਤਰੱਕੜ,** ਪੁ. ਤੱਕੜ :

"ਮੈਂਨੇ ਅਦਲ ਕੀਆ ਇਨਸਾਫ਼ ਤੋਲ ਤਰੱਕੜੇ"
(ਹਕੀਕਤ-ਕਾਲੀਦਾਸ)

–ਤਰੱਕੜ ਤੇ ਤੁਲ ਜਾਣਾ, ਮੁਹਾ. ਹਾੜਿਆ ਜਾਣਾ, ਮੁਲਾਂਕਣ ਹੋਣਾ :

"ਆਂਦਾ ਗੁਰਮੁਖ ਸਿੰਘ ਇਕ ਦਿਹਾੜੇ
ਤਰੱਕੜ ਤੇ ਤੁਲ ਜਾਸਾਂ, ਮਾਲਮ
ਰੱਬ ਨੂੰ ਵੱਟੇ ਕੈਂਦੇ ਲਾਂਦੇ ਨੇ ਭਾਰੇ
(ਬਾ. ਢੇ.)

–ਤਰੱਕੜ ਤੇ ਧਰਨਾ, ਮੁਹਾ. ਜਾਂਚਣਾ, ਤੋਲਣਾ :

"ਖੜਕ ਸਿੰਘ ਹੰਜਰਾ ਤੇ ਗਾਮੂੰ ਨੂੰ
ਤਰੱਕੜ ਤੇ ਧਰ ਕੇ ਵੇਖਣਾ ਏ" (ਬਾ. ਢੇ.)

**ਤਰਕੜਾ**, (ਮੁਲ.) [=ਤਰੱਕਲਾ] ਪੁ. ਮੋਰੀਆਂ ਕੱਢਣ ਵਾਲਾ ਇਕ ਸੰਦ, ਵਰਮਾ (ਮ. ਸਿੰ.)

**ਤ੍ਰਕੜਾ**, ਵਿ. ਵੇਖੋ ਤਕੜਾ (ਸ਼ਾਹਪੁਰੀ)

**ਤਰਕੜੀ**, ਇ. ਵੇਖੋ ਤੱਕੜੀ (ਜਟਕੀ)

**ਤਰੱਕੜੀ**, (ਮੁਲ.) ਇ. ਵੇਖੋ ਤੱਕੜੀ (ਮ. ਸਿੰ.)

**ਤਰਕਾ**[1], [ਅਰ. ਤਰਕ+ਆ ترک =ਛੱਡਣਾ] ਪੁ.

੧. ਉਹ ਧਨ ਦੌਲਤ, ਜਾਇਦਾਦ ਆਦਿ ਜੋ ਮਰਨ ਵਾਲਾ ਪਿੱਛੇ ਛਡ ਜਾਂਦਾ ਹੈ :

"ਸੁਣਕੇ ਓਸ ਬਜ਼ੁਰਗ ਬਤਾਇਆ, ਦੇਸਾਂ ਤਰਕਾ ਸਾਰਾ" (ਗੁ. ਘੁ.)

੨. ਧਨ, ਦੌਲਤ, ਜਾਇਦਾਦ (ਜਟਕੀ)

–ਤਰਕਾ ਹਿਕ ਘੋੜੀ ਤੇ ਪਾਰਾ ਲਹੌਰ ਤੋੜੀ, ਅਖੌ. ਜਦੋਂ ਕੋਈ ਮਾਮੂਲੀ ਹੈਸੀਅਤ ਵਾਲਾ ਬਹੁਤਾ ਘਮੰਡ ਕਰੇ ਤਾਂ ਕਹਿੰਦੇ ਹਨ

**ਤਰਕਾਉਣਾ**, **ਤਰਕਾਣਾ**, [ਤਰੱਕਣਾ] ਕਿ. ਸਕ. ਗਾਲਣਾ, ਸਾੜਨਾ, ਬੁਸਾਉਣਾ,

**ਤਰਕਾਣੂ**, ਇ. ਵੇਖੋ ਤਰਕਾਹਣ (ਪੋਠੋ.)

**ਤਕਕਾਹਣ**, [ਤਰੱਕਣਾ] ਇ. ਚੀਜ਼ਾਂ ਦੇ ਗਲਣ ਸੜਨ ਦੀ ਬਦਬੂ

**ਤਰਕਾਹਣੂ**, [ਤਰਕ=ਧਰੇਕ+ਆਹਣੂ] ਪੁ. ਧਰੇਕ ਦਾ ਫਲ, ਧਰਕੋਨਾ

**ਤਰਕਾਰੀ**, [ਸੰ. ਤਰਕਾਰਿ,ਤਰਕਾਰੀ ਟ.ਕ. ਫ਼ਾ.ਤਰ: ترہ =ਸਬਜ਼ੀ] ਇ. ੧. ਸਬਜ਼ੀ ਭਾਜੀ

੨. ਰਿਧਾ ਹੋਇਆ ਮਾਸ :

"ਜਿਨ੍ਹਾਂ ਆਪਣੇ ਜਿਗਰ ਨੂੰ ਭੁੰਨ ਖਾਧਾ,
ਨਹੀਂ ਖਾਂਵਦੇ ਮਾਸ ਤਰਕਾਰੀਆਂ ਨੂੰ"
(ਪੂਰਨ ਭਗਤ, ਕਾਲੀਦਾਸ)

–ਤਰਕਾਰੀ ਭਾਜੀ, ਇ. ਸੱਬਜ਼ੀ

–ਸਬਜ਼ੀ ਤਰਕਾਰੀ, ਇ. ਸਬਜ਼ੀ

–ਦਾਲ ਤਰਕਾਰੀ, ਇ. ਸਬਜ਼ੀ ਭਾਜੀ

–ਭਾਜੀ ਤਰਕਾਰੀ, ਇ. ਸਬਜ਼ੀ

**ਤਰਕਾਲ**, ਇ. ਵੇਖੋ ਤਰਕਾਲਾਂ

**ਤਰਕਾਲਾਂ**, **ਤ੍ਰਕਾਲਾਂ**, [ਸੰ. ਤ੍ਰਿਕਾਲ+ਆਂ] ਇ. ਸ਼ਾਮ, ਸੰਝ, ਆਥਣ :

"ਜਾ ਦਿਹੁ ਗੁਜ਼ਰਿਆ ਤ੍ਰਕਾਲਾਂ ਪਈਆਂ, ਮਨ ਮਹਿ ਫ਼ਿਕਰ ਹੰਢਾਇਆ" (ਹੀਰ ਦਮੋਦਰ) (L)

**ਤ੍ਰਕਿਆਹਣ**, ਇ. ਵੇਖੋ ਤਰਕਾਹਣ

**ਤਰਕੀ**[1], (ਮੁਲ.) [ਤਰਨਾ] ਪੁ. ਪੁੱਠੇ ਘੜਿਆਂ ਤੇ ਟਿਕਿਆ ਕਾਨਿਆਂ ਦਾ ਤਿਕੋਣਾ ਤੁਲ੍ਹਾ, ਜਿਸ ਉਤੇ ਮਛੇਰੇ ਜਾਲ ਸੁੱਟਦੇ ਹਨ (ਮ. ਸਿੰ.)

**ਤਰੱਕੀ**[2], **ਤ੍ਰੱਕੀ**, [ਸ਼ਾਇਦ ਅਰ. ਤਰਕੀਬ ترکیب ] ਵਿ. ਕਈ ਹਿੱਸਿਆਂ ਦਾ ਜੁੜਕੇ ਬਣਿਆ ਹੋਇਆ

**ਤਰੱਕੀ**, [ਅਰ. ਤਰੱਕੀ رقی ترقی √ رقی — رقی —ਪੌੜੀ ਚੜ੍ਹਨਾ] ਇ.

ਉੱਨਤੀ, ਵਿਰਧੀ, ਵਾਧਾ, ਪ੍ਰਗਤੀ (ਲਾ. ਕ੍ਰਿ. ਕਰਨਾ, ਦੇਣਾ, ਪਾਉਣਾ)

–ਤਰੱਕੀ ਤੇ ਹੋਣਾ, ਮੁਹਾ. ਚੜ੍ਹਦੀਆਂ ਕਲਾਂ ਵਿਚ ਹੋਣਾ

–ਤਰੱਕੀ ਪਸੰਦ, ਵਿ. ਅਗਾਹਾਂ-ਵੱਧੂ

–ਤਰੱਕੀ ਯਾਫ਼ਤਾ, ਵਿ. ਵਧਿਆ ਫੁੱਲਿਆ

–ਤਰੱਕੀ ਰੁਕਣਾ, ਕ੍ਰਿ. ਸਮਾ. ਕਿਸੇ ਕਾਰਨ ਤਰੱਕੀ ਨਾ ਮਿਲਣਾ

–ਸਾਲਾਨਾ ਤਰੱਕੀ, ਇ. ਤਨਖ਼ਾਹ ਵਿਚ ਵਾਰਸ਼ਕ ਵਾਧਾ

**ਤਰਕੀਬ**, [ਅਰ. ਤਰਕੀਬ ترکیب √ਰਕਬ رکب =ਸਵਾਰੀ ਕਰਨਾ] ਇ.

੧. ਢੰਗ, ਜੁਗਤੀ (ਲਾ. ਕ੍ਰਿ. ਸੁੱਝਣਾ, ਸੋਚਣਾ, ਲੱਭਣਾ)

੨. ਸਮਾਸ :

"ਉਰਦੂ ਤਰਕੀਬਾਂ ਨਾਲ ਸਾਡੀਆਂ ਗ਼ਜ਼ਲਾਂ ਬੋਝਲ ਹੋਈਆਂ ਹੁੰਦੀਆਂ ਹਨ"
(ਸਾਹਿਤ ਸਮਾਚਾਰ, ਮਾਰਚ, ੧੯੫੯)

–ਤਰਕੀਬ ਕੱਢਣਾ, ਮੁਹਾ. ਕੋਈ ਜੁਗਤ ਬਣਾਉਣਾ

–ਤਰਕੀਬ ਘੜਨਾ, ਮੁਹਾ. ਵਿਉਂਤ ਬਣਾਉਣਾ

ਤਰਕੀਬ ਬੰਦ, ਪੁ. ਇਕ ਪ੍ਰਕਾਰ ਦਾ ਫ਼ਾਰਸੀ ਛੰਦ ਭੇਦ ਜਿਸ ਵਿਚ ਹਰ ਬੰਦ ਪਿੱਛੋਂ ਇਕ ਵਖਰਾ ਸ਼ਿਅਰ ਕੱੜੇ ਵੱਜੋਂ ਰਖਿਆ ਜਾਂਦਾ ਹੈ

–ਤਰਕੀਬੀ, (ਲਹਿੰ.)

ਪੁ. ਢੰਗੀ, ਜੁੱਗਤੀ

ਵਿ. ਤਰਕੀਬ ਅਨੁਸਾਰ ਬਣਿਆ ਹੋਇਆ

**ਤਰਕੀਰਾ**, [ਤਰੱਕਣਾ] ਪੁ. ਗੰਦ, ਤਰੱਕ :

"ਸੀਂਢ ਖੰਘਾਰ ਚਫੇਰੇ ਕਰਦੇ ਹਰ ਜਾਈ ਤਰਕੀਰਾ" (ਸੈਫ਼)

**ਤਰੱਕੁਲ**, (ਮੁਲ.) ਪੁ. ਵੇਖੋ ਤੱਕਲਾ (ਮ. ਸਿੰ.)

**ਤ੍ਰਕੁਲਾ**, ਪੁ. ਵੇਖੋ ਤੱਕਲਾ (ਕਾ.)

**ਤਰਖ**, ਪੁ. ਵੇਖੋ ਤਰਕ[2]

**ਤਰਖਾਣ,** [ਪ੍ਰਾ. तक्खाण; ਸੰ. तक्षन् √तक्ष्=ਤੱਛਣਾ]
ਪੁ. ਤਖਾਣ, ਲੱਕੜ ਦਾ ਕੰਮ ਕਰਨ ਵਾਲਾ ਕਾਰੀਗਰ

–ਤਰਖਾਣਾ, ਵਿ. ਤਰਖਾਣਾਂ ਦਾ, ਤਰਖਾਣਾਂ ਸਬੰਧੀ
ਪੁ. ਤਰਖਾਣ ਦਾ ਕੰਮ

–ਤਰਖਾਣੀ, ਵਿ. ਤਰਖਾਣ ਨਾਲ ਸਬੰਧਤ, ਤਰਖਾਣਾ
ਇ. ੧. ਤਰਖਾਣ ਦੀ ਇਸਤਰੀ;
੨. ਤਰਖਾਣ ਦਾ ਕੰਮ;
੩. ਤਰਖਾਣ ਜਾਤੀ

**ਤ੍ਰਖਿ,** [ਸੰ. तृषा] ਵਿ. ਤ੍ਰਿਹਾਇਆ, ਪਿਆਸਾ :
"ਹਮ ਕਉ ਸ੍ਰਿਸ਼ਟਿ ਪਰੈ ਤ੍ਰਖਿ ਡਾਇਣ"
(ਗੌਂਡ ਕਬੀਰ) (ਕਾ.)

**ਤ੍ਰੱਗ,** [ਤ੍ਰਹਿਣਾ] ਵਿ. ਡਰਿਆ ਹੋਇਆ, ਸਹਿਮਿਆ ਹੋਇਆ
ਤਰੱਭਕਿਆ ਹੋਇਆ

**ਤਰੰਗ,** [ਸੰ. तरङ्ग] ਇ.
੧. ਲਹਿਰ, ਪਾਣੀ ਦੀ ਮੌਜ, ਛੱਲ; (ਲਾ. ਕ੍ਰਿ. ਉੱਠਣਾ)
੨. ਉਮੰਗ, ਮਨ ਦੀ ਮੌਜ, ਲੋਰ;
੩. ਵਿਚਾਰ, ਭਾਵ, ਕਲਪਨਾ;
੪. ਜੋਸ਼, ਗੁੱਸਾ, ਤੈਸ਼ (ਲਾ. ਕ੍ਰਿ. ਉੱਠਣਾ, ਆਉਣਾ)

–ਤਰੰਗ ਚੜ੍ਹ ਜਾਣਾ, ਮੁਹਾ. ਅਯੋਗ ਜਿਹਾ ਗੁੱਸਾ ਆ ਜਾਣਾ,
ਤੈਸ਼ ਆ ਜਾਣਾ

–ਤਰੰਗਿਤ, ਵਿ. ਚੰਚਲ :
"ਕਈ ਤਰੰਗਿਤ ਅੱਖਾਂ ਜੰਝ ਵੇਖਣ ਲਈ ਆ ਗਈਆਂ"
(ਇਕ ਚਾ. ਅੱਧੋ.)

–ਜਲ ਤਰੰਗ, ਪੁ. ਪਾਣੀ ਨਾਲ ਭਰੀਆਂ ਪਿਆਲੀਆਂ ਜਿਨ੍ਹਾਂ
ਨੂੰ ਸਾਜ਼ ਵਜੋਂ ਵਜਾਇਆ ਜਾਂਦਾ ਹੈ

**ਤ੍ਰੰਗ,** (ਲਹਿੰ.) ਪੁ. ਗੋਹ, ਭੀੜ

**ਤਰਗਸ,** ਪੁ. ਵੇਖੋ ਤਰਕਸ਼ :
"ਤੀਰ ਅੰਦਾਜ਼ੀਆਂ ਹੱਥ ਕਮਾਨ ਦਿੰਦੇ ਦੇਸਨ
ਤਰਗਸ ਤੀਰ ਚਲਾਵਣੇ ਨੂੰ"
(ਪੂਰਨ ਭਗਤ, ਕਾਦਰਯਾਰ)

**ਤ੍ਰੰਗਲੀ,** ਇ. ਵੇਖੋ ਤੰਗਲੀ (ਸ਼ਾਹਪੁਰੀ)

**ਤਰੰਗੜ,**
**ਤੰਗੜ,** ] ਇ. ਵੇਖੋ ਤੰਗੜ (ਜਟਕੀ)

**ਤਰੰਗੜੀ,**
**ਤਰਾਂਗੜੀ,** ] ਇ. ਛੋਟਾ ਤਰੰਗੜ

**ਤ੍ਰੱਗਾ**[1], ਪੁ. ਵੇਖੋ ਤੱਗਾ (ਲਹਿੰ.)

**ਤ੍ਰੱਗਾ**[2], ਪੁ. ਵੇਖੋ ਤੜਾਗੀ

**ਤਰੰਗਾ,**
**ਤਿਰੰਗਾ,** } [ਤਰ=ਤ੍ਰੈ+ਰੰਗ+ਆ]
ਵਿ. ਤਿੰਨ ਰੰਗਾਂ ਵਾਲਾ (ਕਾ.)
ਪੁ. ਤਰੰਗਾ ਜੋ ਭਾਰਤ ਦਾ ਕੌਮੀ ਨਿਸ਼ਾਨ ਹੈ



ਤਿਰੰਗਾ

**ਤਰੰਗੀ,** [ਤਰੰਗ+ਈ] ਪੁ. ਮਨ ਮੌਜੀ, ਲਹਿਰੀ
"ਸਕਲ ਜਪਹਿ ਤਰੰਗੀ" (ਕਲਿ. ਮ. ੫)

**ਤਰਗੀਦ ਕਰਨਾ,** ਕ੍ਰਿ. ਸਕ. ਤਾਕੀਦ ਕਰਨਾ, ਜ਼ੋਰ ਪਾਉਣਾ
(ਲੁ. ਕੋ.)

**ਤਰਗ਼ੀਬ,** [ਅਰ. ਤਰਗ਼ੀਬ ترغیب ∠ رغبت
ਰਗ਼ਬਤ=ਰੁੱਚੀ] ਇ. ੧. ਪਰੇਰਨਾ;
੨. ਉਕਸਾਉ, ਚੁੱਕ :
"ਇਹ ਸਾਨੂੰ ਆਪਣੇ ਨਾਲ ਸਿੱਧਾ ਸਮਝੌਤਾ ਕਰਨ ਲਈ
ਅਨੇਕਾਂ ਤਰਗ਼ੀਬਾਂ ਦੇਂਦੀ ਹੈ" (ਸਾਂਵੀ ਪੱਧਰੀ ਜ਼ਿੰਦਗੀ)

**ਤ੍ਰਗੁ,** ਪੁ. ਵੇਖੋ ਤੱਗਾ :
"ਰਾਜੀ ਥੀ ਸੋਨਾ ਹੱਥ ਲੀਤਾ,
ਤਾਂ ਬਹਿ ਤ੍ਰੰਗੁ ਘੜਾਇਆ"
(ਹੀਰ ਦਮੋਦਰ)

**ਤਰੰਗੁ,** [ਸੰ. तरङ्ग] ਪੁ. ੧. ਤਰੰਗ; ੨. ਸਮੁੰਦਰ:
"ਤੂ ਮੇਰਾ ਤਰੰਗੁ, ਹਮ ਮੀਨ ਤੁਮਾਰੇ"
(ਆਸਾ ਮ. ੫)

**ਤਰਗੁੱਠਾ,** [ਹਿੰ. तिरखूँटा] ਪੁ. ਦਾਲ ਪਾਕੇ ਬਣਾਇਆ
ਹੋਇਆ ਸਮੋਸਾ (ਜਟਕੀ)

**ਤ੍ਰਗੁਣੀ,** [ਤ੍ਰ=ਤ੍ਰੈ+ਗੁਣ+ਈ] ਇ. ਤ੍ਰੈ ਗੁਣਾਂ ਵਾਲੀ

**ਤਰੱਘਲਾ,** [ਧੱਰਕਾ, ਧੱਕਾ+ਲਾ] ਪੁ.
ਧੱਕਾ, ਧੱਕਣ ਦੀ ਕਿਰਿਆ:
"ਸੱਜਣ ਦੁਸ਼ਮਣ ਦੰਗੇ ਮੰਦੇ, ਦੇਂਦਾ ਨਾ ਤਰੱਘਲਾ"
(ਸੈ.ਫ)

**ਤਰਛ,** ਇ. ਵੇਖੋ ਤਰਛ

**ਤਰਛੱਤਾ**, [ਤਰ=ਤ੍ਰਿ ∠ਸੰ. ਤ੍ਰਿ+ਛੱਤ+ਆ) ਪੁ.
ਤ੍ਰਿੰਨ ਛੱਤਾਂ ਵਾਲਾ ਮਕਾਨ
"ਸ਼ੀਰੀਂ ਵਾਂਗ ਫ਼ਰਹਾਦ ਦੇ ਸ਼ੌਕ ਪਿੱਛੇ,
ਮਰੋ ਮਾਰ ਕੇ ਛਾਲ ਤਰਛੱਤਿਉਂ ਜੀ।"
(ਰਾਜਾ ਭਰਥਰੀ, ਕਾਲੀ ਦਾਸ)

**ਤਰੰਜ**, [ਫ਼ਾ. ਤੁਰੰਜ ترنج ] ਪੁ.
ਇਕ ਕਿਸਮ ਦਾ ਵੱਡਾ ਨਿੰਬੂ :
"ਗਲਗਲ ਤਰੰਜਾਂ ਬਦਲੇ
ਹੱਥਾਂ ਨੂੰ ਉਹ ਕਟਦੇ ਕਰਨ ਨਿਵਾਲਾ"
(ਗੁਲ. ਯੂਸ.)

**ਤਰੰਜੀ**, ਵਿ. ੧. ਤਰੰਜ ਸਬੰਧੀ;
੨. ਬਸੰਤੀ ਰੰਗ ਦਾ, ਖੱਟੇ ਰੰਗ ਦਾ

**ਤਰਜ**, ਇ. ਵੇਖੋ ਤਰਜ਼

**ਤਰਜ਼**, [ਅ. ਤਰਜ਼ طرز =ਸ਼ਕਲ, ਤਰੀਕਾ]
ਇ. ੧. ਢੰਗ; ੨. ਗਾਉਣ ਦਾ ਢੰਗ ਜਾਂ ਲੈ, ਧਾਰਨਾ
(ਲਾ. ਕ੍ਰਿ. ਕੱਢਣਾ);
੩. ਸ਼ੈਲੀ; ੪. ਫੈਸ਼ਨ

-ਤਰਜ਼ ਕੱਟਣਾ, ਮੁਹਾ. ਕਿਸੇ ਦੇ ਗਾਉਣ-ਢੰਗ ਨੂੰ ਅਪਨਾਉਣਾ

-ਤਰਜ ਕੱਢਣਾ,
-ਤਰਜ਼ ਕੱਢਣਾ, ] ਮੁਹਾ. ਕਿਸੇ ਗੀਤ ਦੀ ਲੈ ਬਣਾਉਣਾ, ਨਵੀਂ ਧੁਨ ਕੱਢਣਾ

-ਤਰਜ਼ਿ ਬਿਆਨ, ਪੁ. ਬਿਆਨ ਕਰਨ ਦਾ ਤਰੀਕਾ ਜਾਂ ਢੰਗ, ਬਿਆਨੀਆ ਸ਼ੈਲੀ:
"ਨਵੇਂ ਤਰਜ਼ਿ ਬਿਆਨ ਨਵੀਆਂ ਉਪਮਾਵਾਂ"
(ਸੁਨਹਿਰੀ ਕਲੀਆਂ)

**ਤਰਜਨੀ**, [ਸੰ. ਤਰਜਨੀ∠ ਤਰਜਨ√ਤਰਜ੍=ਧਮਕਾਉਣਾ]
ਇ. ਅੰਗੂਠੇ ਦੇ ਨਾਲ ਦੀ ਉਂਗਲ (ਕਾ.)

**ਤਰੰਜਬੀਂ**, [ਫ਼ਾ. ਤਰੰਗਬੀਨ ترنگبین <ਅਰ. ਤਰੰਜਬੀਨ ترنجبین ] ਇ. ਮਿਸ਼ਰੀ ਦੇ ਭੋਰਿਆਂ ਵਾਂਗ ਉੱਟ ਕਟਾਰੇ ਦੇ ਪੱਤਿਆਂ ਉੱਤੇ ਜੰਮੀਂ ਹੋਈ ਤ੍ਰੇਲ ਜੋ ਖੁਰਾਸਾਨ, ਤੁਰਕਿਸਤਾਨ ਅਤੇ ਗੁਰਜਸਤਾਨ ਆਦਿ ਦੇਸ਼ਾਂ ਵਿੱਚ ਮਿਲਦੀ ਹੈ।

**ਤਰੰਜਬੀਨ**[1], [ਫ਼ਾ. ਤਰੰਜ=ਨਾਰੰਗੀ] ਪੁ.
ਅਨਾਰ ਜਾਂ ਨਿੰਬੂ ਦੀ ਸ਼ਕੰਜਵੀ (ਜਟਕੀ)

**ਤਰੰਜਬੀਨ**[2], ਪੁ. ਵੇਖੋ ਤਰੰਜਬੀਂ (ਜਟਕੀ)

**ਤਰਜਮਾ**, [ਫ਼ਾ ਤਰਜਮ: ترجمہ ਅਰ. ਤਰਜਮਤ ترجمة √ਰਜਮ رجم =ਅਨੁਮਾਨ ਨਾਲ ਕਹਿਣਾ] ਪੁ. ਇਕ ਬੋਲੀ ਦੂਜੀ ਵਿਚ ਬਦਲਣ ਦਾ ਭਾਵ, ਉਲੱਥਾ, ਅਨੁਵਾਦ

**ਤਰਜਮਾਉਣਾ**, [ਤਰਜਮਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਅਨੁਵਾਦ ਕਰਨਾ, ਉਲਥਾਉਣਾ;
੨. ਤਰਜਮਾਨੀ ਕਰਨਾ

**ਤਰਜਮਾਨ**, [ਫ਼ਾ ਤਰਜ਼ੁਬਾਨ ترزبان ∠ਅਰ. ਤਰਜਮਾਨ ترجمان ] ਪੁ.
੧. ਦੁਭਾਸ਼ੀਆ; ੨. ਤਰਜਮਾਨੀ ਕਰਨ ਵਾਲਾ

-ਤਰਜਮਾਨੀ, ਇ. ਕਿਸੇ ਦੂਜੀ ਭਾਸ਼ਾ ਜਾਂ ਕਿਸੇ ਹੋਰ ਆਦਮੀ ਦੇ ਵਿਚਾਰਾਂ ਨੂੰ ਉਲਥਾਉਣ ਜਾਂ ਪ੍ਰਗਟਾਉਣ ਦਾ ਭਾਵ

**ਤਰਜੀਹ**, [ਅਰ. ਤਰਜੀਹ ترجیح =ਪੱਲੜੇ ਦਾ ਝੁਕਣਾ] ਇ. ਪਹਿਲ ਜਾਂ ਬਹੁਤਰੀ ਦੇਣ ਦਾ ਭਾਵ
(ਲਾ. ਕ੍ਰਿ. ਦੇਣਾ)

**ਤਰੱਟੀ**,
**ਤ੍ਰੱਟੀ**, ] [=ਟੱਟੀ] ਇ. ਪਰਦਾ, ਫੂਹੜ ਦੀ ਚਿਕ (ਬਿ.)

-ਤਰੱਟੀ ਗਾਲਣਾ, ਮੁਹਾ. ਤ੍ਰੱਟੀ ਚੌੜ ਕਰਨਾ, ਬਰਬਾਦ ਕਰਨਾ, ਤਬਾਹ ਕਰਨਾ :
"ਐਂਵੇ ਰਲ ਕੇ ਖ਼ੇਸ਼ ਕਬੀਲਿਆਂ ਉਸਦੀ ਤਰੱਟੀ ਗਾਲੀ"
(ਗੁਲ. ਯੂਸ.)

-ਤਰੱਟੀ ਚੌੜ,
-ਤ੍ਰੱਟੀ ਚੌੜ, ] (ਪੋਠੋ.) ਇ. ਘਰ ਦੀ ਤਬਾਹੀ, ਬਰਬਾਦੀ, ਦਿਵਾਲਾ (ਮ. ਸਿੰ.) :
"ਸਾਹਿਬਾਂ ਨੂੰ ਜੱਟ ਲੈ ਗਿਆ, ਕਰ ਗਿਆ ਤ੍ਰੱਟੀ ਚੌੜ"
(ਮਿਰਜ਼ਾ ਭਗਵਾਨ ਸਿੰਘ)

-ਤਰੱਟੀ ਚੌੜ ਹੋਣਾ, ਮੁਹਾ. ਤਬਾਹ ਹੋਣਾ, ਬਰਬਾਦ ਹੋਣਾ

-ਤਰੱਟੀ ਚੌੜ ਕਰਨਾ, ਮੁਹਾ. ਤਬਾਹ ਕਰਨਾ, ਬਰਬਾਦ ਕਰਨਾ

**ਤ੍ਰੁੱਠਣਾ**[1], (ਤ੍ਰਹਿਣਾ) ਕ੍ਰਿ. ਅਕ. ਡਰਨਾ, ਸਹਿਮਣਾ
(ਪੋਠੋ. ਕੋ.)

**ਤ੍ਰੁੱਠਣਾ**[2], ਕ੍ਰਿ. ਅਕ. ਨਠਣਾ, ਭੱਜਣਾ :
"ਘਰ ਘਰ ਨੂੰ ਤ੍ਰੁਠੇ" (ਭਾਗੂ)

**ਤਰੱਡਣਾ**, ਕ੍ਰਿ. ਸਕ. ਗੱਡਣਾ :
"ਉਹਨੂੰ ਡੂੰਘੜ ਥੋੜ ਵਿਚ ਥੋੜ ਸੁੱਟੇ,
ਡੂੰਘਾ ਵਿਚ ਜ਼ਮੀਨ ਦੇ ਤਰੱਡ ਦਿਓ" (ਹੀ. ਵਾ.)

**ਤਰੰਡਣਾ**, [ਤ੍ਰੁੰਡਣਾ] ਕ੍ਰਿ. ਸਕ. ਮਰੁੰਡਣਾ

**ਤਰੱਡਾ,**
**ਤ੍ਰੱਡਾ,** ] ਪੁ. ਟੱਡਾ

**ਤਰੰਡਾ,**
**ਤ੍ਰੰਡਾ,** ] ਪੁ. ਗ੍ਰੋਹ, ਭੀੜ

"ਰੰਨਾਂ ਦਾ ਤ੍ਰੰਡਾ ਨਾਲ ਲਿਆਈਏ" (ਪੋਠੋ. ਕੋ.)

–ਤਰੰਡੀ, (ਲਹਿੰ.) ਇ. ਗਊਆਂ ਜਾਂ ਮਹੀਆਂ ਦਾ ਚੋਣਾ (ਜਟਕੀ)

**ਤਰਣਾ,** ਕ੍ਰਿ. ਅਕ. ਵੇਖੋ ਤਰਨਾ

**ਤਰਣਾਪਾ,** [ਤਰਣ∠ਸੰ. तरुण+ਆਪਾ] ਪੁ. ਤਰੁਣ ਅਵਸਥਾ, ਜਵਾਨੀ

**ਤਰਣੀ,** [ਸੰ. तरणी] ਇ. ਕਿਸ਼ਤੀ (ਕਾ.)

**ਤਰਣੀ,** ਇ. ਵੇਖੋ ਤਰੁਣੀ (ਕਾ.)

**ਤਰ-ਤਰੰਦਾ,** ਪੁ. ਦਿਨ ਦੀ ਉਹ ਅਵਸਥਾ, ਜਦੋਂ ਸੂਰਜ ਛਿਪਣ ਹੀ ਵਾਲਾ ਹੋਵੇ (ਪੋਠੋ. ਕੋ.)

**ਤਰਤਰਕਾਰੀ,** [ਤਰ+ਤਰਕਾਰੀ] ਇ. ਸਬਜ਼ੀ, ਖਾਣ ਯੋਗ ਸਬਜ਼ੀ (ਲੁ. ਕੋ.)

**ਤਰਤਰਾ,** ਪੁ. ਦੁੱਤ ਅੱਖਰ 'ਤ੍ਰ' ਦਾ ਉੱਚਾਰਨ

**ਤਰਤਰਾ,** [∠ਫ਼ਾ. ਤਰਹ ترہ =ਸਾਗ] ਪੁ. ਇਕ ਕਿਸਮ ਦਾ ਸਾਗ, ਤਾਂਦਲਾ (ਬਿ.)

**ਤਰਤਰੀਟ,** ਕ੍ਰਿ. ਵਿ. ਵੇਖੋ ਤਰਬਤਰ

"ਪਸੀਨੇ ਨਾਲ ਉਸਦਾ ਪਿੰਡਾ ਤਰਤਰੀਟ ਹੋ ਗਿਆ" (ਪਿੱਪਲ ਪੱਤੀਆਂ, ਦੁੱਗਲ)

**ਤਰਤਾਲੀ,** [ਟ. ਕ. ਹਿੰ. तेतालीस∠ਪ੍ਰਾ. तेयालिस ਸੰ. त्रयश्चत्वारिंशत् ; ਸਿੰ. ਟ੍ਰੈਤਾਲੀਹ; ਗੁ. ਤੇਂਤਾਲੀਸ; ਮਰਾ. ਤਿਤਾਲੀਸ; ਨੇਪਾ. ਤੇਂਤਾਲਿਸ] ਵਿ. ਤੈਤਾਲੀ, ਚਾਲੀ ਅਤੇ ਤਿੰਨ

ਇ. ਤਿੰਨ ਉਤੇ ਚਾਲੀ ਦੀ ਸੰਖਿਆ, ੪੩

–ਤਰਤਾਲੀਆਂ,
–ਤਰਤਾਲੀਵਾਂ, ] ਪੁ. ਸੰਨ ਤਰਤਾਲੀ ਦਾ ਬੋਧਕ ਸਾਲ ਜਿਵੇਂ :—੧੯੪੩

ਵਿ. ਤਰਤਾਲੀ ਦੀ ਗਿਣਤੀ ਪੂਰੀ ਕਰਨ ਵਾਲਾ

–ਤਰਤਾਲ੍ਹੀਆਂ, ਵਿ. ਵੇਖੋ ਤਰਤਾਲੀਵਾਂ

**ਤਰਤੀਬ,** [ਅਰ. ਤਰਤੀਬ ترتیب √ਰਤਬ - رتب =ਗੱਡਿਆ ਜਾਣਾ] ਇ. ਚਿਣਨ ਦੀ ਕਿਰਿਆ, ਕ੍ਰਮ, ਸਿਲਸਲਾ

–ਤਰਤੀਬ ਸਿਰ, ਕ੍ਰਿ. ਵਿ. ਸਿਲਸਲੇ ਵਾਰ, ਕ੍ਰਮ ਅਨੁਸਾਰ, ਥਾਂ ਸਿਰ, ਟਿਕਾਣੇ ਸਿਰ, ਵਿਉਂਤ ਸਿਰ

–ਤਰਤੀਬਣਾ, ਕ੍ਰਿ. ਸਕ. ਤਰਤੀਬ ਦੇਣਾ

–ਤਰਤੀਬਵਾਰ, ਕ੍ਰਿ. ਵਿ, ਸਿਲਸਿਲੇਵਾਰ, ਕ੍ਰਮ ਅਨੁਸਾਰ

**ਤਰਤੋਲਾ,**
**ਤਰਥੋਲਾ,** ] ਪੁ. ਤਰਥੱਲਾ (ਪੁਆ ਕੋ.)

**ਤਰਥੱਲ,** [ਤਰ<ਸੰ. उत्तर= ਉਤਲਾ+ਥਲ= ਹੇਠਲਾ] ਪੁ. ਹੇਠਲੀ ਉੱਤੇ, ਉੱਥਲ ਪੁੱਥਲ, ਉੱਧੜ ਧੁੰਮ, ਹਲ ਚਲ,

(ਲਾ. ਕ੍ਰਿ. ਪਾਉਣਾ, ਮਚਾਉਣਾ, ਲਿਆਉਣਾ)

–ਤਰਥੱਲਣਾ, ਕ੍ਰਿ. ਸਕ. ਤਰਥੱਲੀ ਪਾ ਦੇਣਾ, ਹੇਠਲੀ ਉੱਤੇ ਲਿਆਉਣਾ

–ਤਰਥੱਲ ਪਥੱਲੀ, ਇ. ਉੱਥਲ ਪੁੱਥਲ, ਉੱਧੜ-ਧੁੰਮੀ :

"ਇਸ ਤਰਥੱਲ ਪਥੱਲੀ ਪਾਰੋਂ ਟੱਲਾ ਵੀ ਡੁੱਬ ਪੌਂਦਾ" (ਸੈਫ਼. )

**ਤਰਥੱਲਾ,** [ਤਰਥੱਲ+ਆ] ਪੁ. ਉੱਥਲ ਪੁੱਥਲ

**ਤਰਥੱਲੀ,** [ਤਰਥੱਲ+ਈ] ਇ. ਉੱਥਲ ਪੁੱਥਲ, ਉੱਧੜ ਧੁੰਮੀ, ਹਲਚਲ, ਹਫੜਾ ਦਫੜੀ, ਖਲਬਲੀ

(ਲਾ. ਕ੍ਰਿ. ਪਾਉਣਾ, ਮਚਾਉਣਾ, ਲਿਆਉਣਾ)

–ਤਰਥੱਲੀ ਚਾਣਾ (ਚੁਕਣਾ), ਮੁਹਾ. ਭੜਥੂ ਪਾਉਣਾ :

"ਨਾ ਡਿੱਠੀ ਉਸ ਪਗ ਦਾਹੜੀ ਉਸਦੀ,
ਇਸ ਤਰਥੱਲੀ ਚਾਈ" (ਸੈਫ਼.)

ਤਰਥੱਲੀ ਚੁਕੀ ਰਖਣਾ, ਮੁਹਾ. ਭੜਥੂ ਪਾਈ ਰਖਣਾ :

"ਇਸ਼ਕ ਅਮਨ ਦੇ ਨਾਲ ਨਹੀਂ ਬਹਿਨ ਦੇਂਦਾ,
ਚੁਕੀ ਰੱਖਦਾ ਸਦਾ ਤਰੱਥਲੀਏ ਜੀ" (ਰਾਜਾ ਭਰਥਰੀ, ਕਾਲੀ ਦਾਸ)

**ਤਰੱਦਦ**[1], [ਅਰ. ਤਰੱਦੁਦ تردُّد √ਰੱਦ رد =ਵਾਪਸ ਕਰਨਾ] ਪੁ.

੧. ਸੋਚ, ਫ਼ਿਕਰ; ੨. ਉੱਦਮ, ਯਤਨ, ਹੀਲਾ; ੩. ਉਦੇਰ, ਖੇਚਲ

**ਤਰੱਦਦ**[2], (ਮੁਲ.) [ਹਿੰਦੁਸਤਾਨੀ, ਫ਼ਾ. ਤੱਰਦੁਦ تردُّد =ਖੇਤੀ] ਪੁ.

ਜ਼ਮੀਨ ਵਟਾਈ ਤੇ ਦੇਣ ਦਾ ਇਕ ਤਰੀਕਾ, ਜਿਸ ਦੇ ਅਨੁਸਾਰ ਜ਼ਿਮੀਦਾਰ ਮੁਜ਼ਾਰੇ ਨੂੰ ਵਗਦਾ ਖੂਹ ਚਲਦੀ ਹਾਲਤ ਵਿਚ ਦਿੰਦਾ ਹੈ ਅਤੇ ਨਾਲ ਜ਼ਮੀਨ ਵੀ ਦਿੰਦਾ ਹੈ। ਸ਼ਰਤ ਇਹ ਹੁੰਦੀ ਹੈ ਕਿ ਮੁਜ਼ਾਰਾ ਜ਼ਿਮੀਦਾਰ ਨੂੰ ਉਹਦੀ ਮਾਲਕੀ ਦਾ ਹਿੱਸਾ ਦਿੰਦਾ ਰਹੇਗਾ ਤੇ ਮਾਮਲਾ ਵੀ ਅੱਧਾ ਜ਼ਿਮੀਦਾਰ ਤੇ ਅੱਧਾ ਮੁਜ਼ਾਰਾ ਦੇਵੇਗਾ ਅਤੇ

ਇਸੇ ਤਰ੍ਹਾਂ ਫ਼ਸਲ ਵੀ ਅੱਧੋ ਅਧ ਵੰਡੀ ਜਾਵੇਗੀ। ਇਸ ਤਰ੍ਹਾਂ ਦੇ ਮੁਜ਼ਾਰੇ ਨੂੰ ਜ਼ਿਮੀਦਾਰ ਬੇਦਖ਼ਲ ਨਹੀਂ ਕਰ ਸਕਦਾ (ਮ. ਸਿੰ.)

–ਤਰੱਦਦਕਾਰ, ਪੁ. ਉਹ ਮੁਜ਼ਾਰਾ ਜੋ ਤਰੱਦਦ ਅਨੁਸਾਰ ਭੋਇੰ ਵਾਹੁੰਦਾ ਹੈ (ਮ. ਸਿੰ.)

–ਤਰੱਦਦਕਾਰੀ, ਇ. ਤਰੱਦਦ ਅਨੁਸਾਰ ਭੋਂ ਵਾਹੁਣ ਵਾਲੇ ਮੁਜ਼ਾਰੇ ਦਾ ਕੰਮ, ਤਰੱਦਦ ਅਨੁਸਾਰ ਮੁਜ਼ਾਰਗੀ (ਮ.ਸਿੰ.)

(Solanum gracilipes, Solanacea)

**ਤਰਦੀ,** ਪੁ. ਇਕ ਪ੍ਰਕਾਰ ਦੀ ਬੂਟੀ (ਮ. ਸਿੰ.)

**ਤਰਦੀਦ,** [ਅਰ. ਤਰਦੀਦ ترديد √ਰੱਦ رد =ਫੇਰਨਾ] ਇ. ਰੱਦ ਕਰਨ ਦੀ ਕਿਰਿਆ, ਖੰਡਨ

**ਤਰਦੋਈ,** ਇ. ਭੇਡਾਂ ਦਾ ਇਕ ਰੋਗ (ਮ. ਸਿੰ.)

**ਤਰਨ,** [ਸੰ. ਤਰੁਣ=ਜੁਆਨ] ਇ. ਜੁਆਨੀ, ਜੋਬਨ

–ਤਰਨਾਪਾ, ਪੁ. ਜੁਆਨੀ, ਜੋਬਨ

**ਤਰਨਤਾਰਨ,** ਪੁ. ਜ਼ਿਲਾ ਅੰਮ੍ਰਿਤਸਰ ਵਿਚ ਇੱਕ ਨਗਰ ਜੋ ਸਿੱਖਾਂ ਦਾ ਪ੍ਰਸਿੱਧ ਤੀਰਥ ਹੈ

**ਤਰੱਨਮ,** [ਅਰ. ਤਰੱਨੁਮ ترنّم √ਰਨਮ رنم =ਗਾਉਣਾ] ਪੁ. ਲੈ, ਅਲਾਪ

**ਤਰਨ¹,** [ਪ੍ਰਾ.ਤਰਣ; ਸੰ. ਤਰਣ;√ਤ੍ਰ=ਤੈਰਨਾ] ਕ੍ਰਿ.ਅਕ. ੧. ਕਿਸੇ ਜੀਵ ਦਾ ਆਪਣੇ ਅੰਗ ਹਿਲਾਉਂਦੇ ਪਾਣੀ ਦੀ ਸਤ੍ਹਾ ਉੱਤੇ ਚੱਲਣਾ, ਤੈਰਨਾ; ੨. ਕਿਸੇ ਚੀਜ਼ ਦਾ ਪਾਣੀ ਦੀ ਸਤ੍ਹਾ ਉੱਤੇ ਰਹਿਣਾ ਤੇ ਨਾ ਡੁੱਬਣਾ; ੩. ਪਾਰ ਹੋਣਾ; ੪. ਵਸੂਲ ਹੋਣਾ (ਰਕਮ); ੫. (ਪੋਠੋ.) ਕੰਢਿਆਂ ਤਕ ਭਰਿਆ ਜਾਣਾ :

"ਹੌਜ਼ ਕੌਸਰ ਦੇ ਚਸ਼ਮੇ ਵਾਂਗੂ, ਦੰਦਿਆਂ ਤਾਈਂ ਤਰਨਾ"

( ਸੈਫ਼. )

–ਤਰ ਜਾਣਾ, ਮੁਹਾ. ੧. ਬਹੁਤ ਲਾਭ ਪਹੁੰਚਣਾ, ੨. ਮੁਕਤ ਹੋਣਾ, ਮੁਕਤੀ ਦੀ ਪ੍ਰਾਪਤੀ ਹੋਣਾ

–ਤਰਦਾ ਤਰਦਾ ਮਾਲ, ਪੁ. ੧. ਵੱਡਮੁੱਲਾ ਪਦਾਰਥ, ਤਰ ਮਾਲ (ਲੁ, ਕੋ.); ੨. ਚੰਗਾ ਚੋਸਾ, ਸੁਆਦਲਾ ਭੋਜਨ (ਮ. ਸਿੰ.)

–ਤਰਨਹਾਰ, ਪੁ. ਤਰਨ ਵਾਲਾ

–ਅਸਾਮੀ (ਸਾਮੀ) ਤਰਨਾ, ਮੁਹਾ. ਦੇਣਦਾਰ ਵਲੋਂ ਕਰਜ਼ੇ ਦੀ ਵਸੂਲੀ ਹੋਣਾ

–ਅਗਲੇ ਪਿਛਲੇ ਤਰਨਾ, ਮੁਹਾ. ਸਹੁਰਿਆਂ ਤੇ ਪੇਕਿਆਂ ਦੇ ਬਜ਼ੁਰਗਾਂ ਦਾ ਉੱਧਾਰ ਹੋਣਾ

–ਸੱਤੇ ਕੁਲਾਂ ਤਰਨਾ, ਮੁਹਾ. ਸੱਤਾਂ ਪੁਸ਼ਤਾਂ ਦਾ ਉੱਧਾਰ ਹੋਣਾ

–ਕਿਸਮਤ ਤਰਨਾ, ਮੁਹਾ. ਭਾਗ ਜਾਗਣਾ, ਚੰਗੀ ਕਿਸਮਤ ਹੋਣਾ

–ਤਨਖ਼ਾਹ ਤਰਨਾ, ਮੁਹਾ. ਤਨਖ਼ਾਹ ਵਸੂਲ ਹੋਣਾ

–ਨਾਵਾਂ ਤਰਨਾ, ਮੁਹਾ. ਰਕਮ ਵਸੂਲ ਹੋਣਾ

–ਬੇੜਾ ਤਰਨਾ, ਮੁਹਾ. ਮਹਾਨ ਕੰਮ ਵਿਚ ਸਫਲਤਾ ਪ੍ਰਾਪਤ ਹੋਣਾ

–ਮਾਮਲਾ ਤਰਨਾ, ਮੁਹਾ. ਸਰਕਾਰੀ ਢਾਲ ਦਾ ਖ਼ਜ਼ਾਨੇ ਵਿਚ ਜਮ੍ਹਾਂ ਹੋਣਾ

–ਰਕਮ ਤਰਨਾ, ਮੁਹਾ. ਰਕਮ ਵਸੂਲ ਹੋਣਾ

–ਲੇਖ ਤਰਨਾ, ਮੁਹਾ. ਕਿਸਮਤ ਜਾਗਣਾ

–ਤਰਨਾ (ਤਰ ਕੇ ਲੰਘ ਜਾਣਾ) ਮੁਹਾ. ਬਿਨਾਂ ਧਿਆਨ ਦਿੱਤੇ ਛੇਤੀ ਛੇਤੀ ਪੜ੍ਹ ਜਾਣਾ, ਗਹੁ ਕੀਤੇ ਬਿਨਾ ਕਾਹਲੀ ਕਾਹਲੀ ਪੜ੍ਹ ਜਾਣਾ

-ਤਰ ਕੇ ਲੰਘ ਜਾਣਾ, ਮੁਹਾ. ਬਿਨਾ ਧਿਆਨ ਦਿੱਤੇ ਛੇਤੀ ਛੇਤੀ ਪੜ੍ਹ ਜਾਣਾ, ਗਹੁ ਕੀਤੇ ਬਿਨਾ ਕਾਹਲੀ ਕਾਹਲੀ ਪੜ੍ਹ ਜਾਣਾ

**ਤਰੱਨਾ,** (ਲਹਿੰ.) ਪੁ. ਇਕ ਬੂਟਾ ਜੋ ਪੱਛਮੀ ਪੰਜਾਬ ਦੇ ਉੱਪਰ ਹਿਮਾਲੀਆ ਪਹਾੜ ਵਿਚ ਮਿਲਦਾ ਹੈ

Vincetoxicum—canescens

(ਮ. ਸਿੰ.)

**ਤਰਨਾਪਾ,** ਪੁ. ਵੇਖੋ ਤਰਣਾਪਾ

**ਤਰਨੀ,** [ਸੰ. ਤਰਣੀ] ਇ. ਨੌਕਾ, ਕਿਸ਼ਤੀ, ਬੇੜੀ

**ਤ੍ਰੁੱਪ,** (ਟੱਪਣਾ) ਪੁ. ਛਲਾਂਗ, ਛਾਲ (ਸ਼ਾਹਪੁਰੀ)

–ਤਰੱਪ ਖਲੋਣਾ, } ਕ੍ਰਿ. ਸਮਾ. ਦੁੱਧ ਚੋਣ ਸਮੇਂ ਗਾਂ ਮਹਿੰ
–ਤ੍ਰੁੱਪ ਖਲੋਣਾ, } ਦਾ ਛੜਾਂ ਮਾਰਨਾ, ਟੱਪ ਪੈਣਾ

**ਤਰਪਣ,** } **ਤਰਪਨ,** } [ਸੰ. ਤਰ੍ਪਣ√ਤ੍ਰਿਪ੍=ਪ੍ਰਸੰਨ ਕਰਨਾ] ਪੁ. ਕਰਮ ਕਾਂਡ ਦੀ ਇਕ ਕ੍ਰਿਰਿਆ ਜਿਸ ਵਿਚ ਦੇਵਤਿਆਂ, ਰਿਸ਼ੀਆਂ, ਪਿਤਰਾਂ ਦੀ ਤ੍ਰਿਪਤੀ ਲਈ ਹੱਥ ਜਾਂ ਅਰਘੇ ਨਾਲ ਪਾਣੀ ਦਿੰਦੇ ਹਨ

**ਤਰੱਪਣਾ,** } **ਤ੍ਰੁੱਪਣਾ,** } ਕ੍ਰਿ. ਅਰ. ਵੇਖੋ ਟੱਪਣਾ:

"ਘੋੜਾ ਨੱਚਣ ਤਰੱਪਣ ਲੱਗਾ ਖ਼ੁਸ਼ ਅਵਾਜ਼ੇ ਕਰਦਾ

(ਗੁਲ. ਯੂਸ)

**ਤਰਪੱਲੀ,** (ਪੋਠੋ.) [ਤਰੱਪਣਾ) ਇ, ਟਪੂਸੀ

(ਲਾ. ਕ੍ਰਿ. ਮਾਰਨਾ)

**ਤਰਪੜ,** (ਮੁਲ.) [ਤੱਪੜ] ਪੁ. ਬੱਕਰੀਆਂ ਦੇ ਵਾਲਾਂ ਦਾ ਬਣਿਆ ਹੋਇਆ ਟਾਟ, ਇਸ ਨੂੰ ਗੱਧਿਆਂ ਤੇ ਪਾਉਣ ਲਈ ਵਰਤਿਆ ਜਾਂਦਾ ਹੈ (ਮ. ਸਿੰ.)

**ਤਰੱਪੜ,**
**ਤ੍ਰਪੜ,** (ਪੋਠੋ.) ਪੁ. ਟੁੱਟੀ ਹੋਈ ਜੁੱਤੀ, ਛਿੱਤਰ

–ਤਰੱਪੜ ਘਸੀਟਣਾ, ਮੁਹਾ. ਬਹੁਤ ਗ਼ਰੀਬੀ ਦੀ ਅਵਸਥਾ ਵਿਚ ਦਿਨ ਕੱਟਣਾ

ਤ੍ਰੱਪੜ ਬੋਹਰ, (ਪੋਠੋ.) ਇ. ਬੋਹਰ ਦੀ ਇਕ ਕਿਸਮ ਜਿਸ ਦੇ ਕੰਡਿਆਲੇ ਮੋਟੇ ਪੱਤੇ ਜੁੱਤੀ ਦੇ ਤਲੇ ਵਰਗੇ ਹੁੰਦੇ ਹਨ, ਛਿੱਤਰ ਬੋਹਰ



ਤ੍ਰੱਪੜ - ਬੋਹਰ

**ਤ੍ਰੱਪਾ,** [ਤ੍ਰੱਪ+ਆ] ਪੁ. ਛੜਪਾ (ਜਟਕੀ)

**ਤਰਪਾਈ[1],** [ਤੁਰਪਣਾ] ਇ. ਟੇਢੇ ਤੋਪੇ ਦੀ ਸਿਲਾਈ, ਜੋ ਹੱਥ ਨਾਲ ਕੀਤੀ ਜਾਂਦੀ ਹੈ

–ਤਰਪਾਈ ਕਰਨਾ⁰, ਮੁਹਾ. ਕੁਟਾਈ ਕਰਨਾ, ਮਾਰਨਾ, ਕੁਟਾਪਾ ਚਾੜ੍ਹਨਾ

**ਤਰਪਾਈ[2],** [ਹਿੰ. ਤਿਰਪਾਈ; ਸੰ. ਤ੍ਰਿਪਾਦ] ਇ. ਤਿੰਨਾਂ ਲੱਤਾਂ ਵਾਲੀ ਮੇਜ਼, ਤਿਪਾਈ

**ਤਰਪਾਲ,** [ਅੰਗ. Tarpaulin] ਇ. ਇੱਕ ਕਿਸਮ ਦਾ ਮੋਮਜ਼ਾਮਾ, ਜੋ ਮੀਂਹ ਤੋਂ ਬਚਾਉਣ ਲਈ ਚੀਜ਼ਾਂ ਉੱਤੇ ਤਾਣਿਆ ਜਾਂਦਾ ਹੈ ਅਤੇ ਜਿਸਦੇ ਵਿਚੋਂ ਪਾਣੀ ਨਹੀਂ ਲੰਘ ਸਕਦਾ

**ਤਰਪਾਵਣ,** ਕ੍ਰਿ. ਸਕ. ਟਪਾਉਣਾ (ਜਟਕੀ)

**ਤਰਪੁੱਲ੍ਹੀ,** ਇ. ਵੇਖੋ ਤਰਪੱਲ੍ਹੀ (ਪੋਠੋ. ਕੋ.)

–ਤਰਪੁੱਲ੍ਹੀਆਂ ਮਾਰਨਾ, ਮੁਹਾ.
ਬਚਾਉ ਲਈ ਇੱਧਰ ਉੱਧਰ ਦੀਆਂ ਝੱਖਾਂ ਮਾਰਨਾ :
"ਸਿਰ ਮੇਰਾ ਖਪਿਆ ਝੁੰਝਲਾਇਆ,
ਮਾਰ ਮਾਰ ਤਰਪੁੱਲ੍ਹੀਆਂ" (ਕਸੁੰਭੜਾ)

**ਤਰਪੈਲ,** ਇ. ਵੇਖੋ ਤਰਪਾਲ (L)

**ਤਰਫ਼,** [ਅਰ. ਤਰਫ਼ طرف =ਅੱਖ ਝਪਕਣਾ]
ਇ. ਪਾਸਾ, ਦਿਸ਼ਾ, ਕਿਨਾਰਾ
ਅਵ. ਵੱਲ, ਵੰਨੇ

–ਤਰਫ਼ਦਾਰ, ਵਿ. ਪੱਖ ਪੂਰਨ ਵਾਲਾ, ਹਮਾਇਤੀ, ਪੱਖੀ

–ਤਰਫ਼ਦਾਰੀ, ਇ. ਪੱਖ, ਹਮਾਇਤ, ਰਈ

–ਕਿਸੇ ਦੀ ਤਰਫ਼ ਹੋਣਾ, ਮੁਹਾ. ਕਿਸੇ ਦੇ ਪੱਖ ਤੇ ਹੋਣਾ

–ਯਕ (ਇਕ) ਤਰਫ਼ਾ, ਵਿ. ਇਕ ਪਾਸੇ ਦਾ

–ਯਕ (ਇਕ) ਤਰਫ਼ਾ ਡਿਗਰੀ, ਇ. ਉਹ ਡਿਗਰੀ ਜੋ ਦੂਸਰੀ ਧਿਰ ਦੀ ਅਦਮ ਪੈਰਵੀ ਵਿਚ ਦਿੱਤੀ ਜਾਂਦੀ ਹੈ

–ਯਕ (ਇਕ) ਤਰਫ਼ਾ ਫ਼ੈਸਲਾ, ਪੁ. ਉਹ ਫ਼ੈਸਲਾ ਜੋ ਦੂਸਰੀ ਧਿਰ ਦੀ ਅਦਮ ਪੈਰਵੀ ਵਿਚ ਸੁਣਾਇਆ ਜਾਂਦਾ ਹੈ

**ਤਰਫੱਕਾ,** ਪੁ. ਵੇਖੋ ਤੜਰਕਾ (ਜਟਕੀ)

**ਤਰਫਾ,** [ਤਰਫ+ਆ] ਕ੍ਰਿ. ਵਿ. ਤਰਫੋਂ, ਵੱਲੋਂ :
"ਮੁੱਖ ਉਜਲ ਗੁਰਮੁਖ ਤਰਫਾ" (ਪ੍ਰਭਾ. ਮ. ੪)

**ਤਰਫੇਣ,** [ਤਰਫੈਨ] ਵਿ. ਤੀਜਾ, ਤ੍ਰਿਆਕਲ, ਲਾਂਭੇ ਦਾ (ਪੁਆ. ਕੋ.)

**ਤਰਫੈਣ,** ਪੁ. ਵੇਖੋ ਤਰਫੈਨ (ਮ. ਸਿੰ.)

**ਤਰਫ਼ੈਨ,** [ਅਰ. ਤਰਫ਼ੈਨ طرفین =ਤਰਫ ਤੋਂ ਦੁਈਵਚਨ] ਪੁ. ੧. ਦੋਵੇਂ ਧਿਰਾਂ, ਮੁਦੱਈ ਤੇ ਮੁਦੈਲਾ
੨. ਗੈਰ, ਓਪਰਾ, ਬੇਗਾਨ੍ਹਾ :
"ਲੱਗੋ ਘੁੱਟ ਕਲੇਜੜੇ ਨਾਲ ਮੇਰੇ,
ਚੱਲੀ ਅੱਜ ਮੈਂ ਹੋ ਤਰਫ਼ੈਨ ਵੀਰੋ"
(ਦਿਲ ਖੁਰਸ਼ੀਦ ਬਰਕਤ ਰਾਮ)
੩. ਬੰਦੂਕ ਦਾ ਗਜ਼

**ਤਰਫੈਨੀ,** [ਤਰਫ+ਐਨੀ]
ਵਿ. ਪਰਾਇਆ;
ਇ. ਸਰੰਗੀ ਆਦਿ ਦੀ ਉਹ ਤਾਰ ਜੋ ਮੂਲ ਤਾਰਾਂ ਦੀ ਸਹਾਇਤਾ ਲਈ ਵਾਧੂ ਲੱਗੀ ਹੁੰਦੀ ਹੈ

**ਤਰਫੋਣ,** ਵਿ. ਵੇਖੋ ਤਰਫੇਣ (ਪੁਆ. ਕੋ.)

**ਤਰਬ[1],** [ਹਿੰ. ਤਰਬ] ਪੁ. ਸਾਰੰਗੀ ਆਦਿ ਵਿਚ ਲੱਗੇ ਉਹ ਸਹਾਇਕ ਤਾਰ ਜੋ ਤੰਦ ਦੇ ਹੇਠ ਇਕ ਖ਼ਾਸ ਕ੍ਰਮ ਵਿਚ ਹੁੰਦੇ ਹਨ ਅਤੇ ਗੂੰਜਦੇ ਹਨ :
"ਕਹੋਂ ਤਾਂ ਦਿਲ ਦੀਆਂ ਬੇਸੁਰਤ ਤਰਬਾ ਨੂੰ ਜਗਾ ਦੇਵਾਂ"
(ਅਵਾਰਾ)

**ਤਰਬ[2],** [ਅਰ. ਤਰਬ طرب ] ਇ. ਖ਼ੁਸ਼ੀ
"ਰੋਣ ਧੋਣ ਦਾ ਕਾਜ਼ੀਆ ਫ਼ਖ਼ਰ ਸਾਡਾ
ਮਾਨ ਖੇੜਿਆ ਐਸ਼ ਤਰਬ ਦਾ ਈ"
(ਹੀਰ ਕਾਦਰੀ)

**ਤ੍ਰੁੱਬਕਣਾ,** ਕ੍ਰਿ. ਅਕ. ਵੇਖੋ ਤ੍ਰੁੱਭਕਣਾ

**ਤਰਬਤਰ,** ਕ੍ਰਿ. ਵਿ. ਬਿਲਕੁਲ ਗਿੱਲਾ

**ਤਰਬੀਅਤ,** [ਅਰ. ਤਰਬੀਤ تربیت ✓ਰਬਤ ربت =ਪਾਲਣਾ] ਇ.
ਪਾਲਣ ਪੋਸ਼ਣ, ਪਰਵਰਸ਼; ੨. ਸਿੱਖਿਆ :
"ਇਸ ਤਰ੍ਹਾਂ ਬੱਚਿਆਂ ਦੀ ਤਰਬੀਅਤ ਵੱਲ ਜ਼ਿਆਦਾ ਜ਼ੋਰ ਦਿੱਤਾ ਜਾਏਗਾ" (ਸੁਖਾਵੀਂ ਸੁੱਧਰੀ ਜ਼ਿੰਦਗੀ)

**ਤਰਬੁੱਡ**, [<ਫ਼ਾ. ਤਰ تر +ਬੁੱਡ=ਬੁੱਡਣਾ] ਵਿ. ਹੰਝੂ ਭਰੀ

**ਤਰਬੂਜ਼**, [ਫ਼ਾ. ਤਰਬੁਜ਼ تربز ,ਤਰਬੂਜ਼ تربوز <ਸੰ. ਤਰਸ੍ਬੁਜ] ਪੁ. ਹਦਵਾਣਾ, ਮਤੀਰਾ

**ਤਰਬੂਜ਼ੀ**, [ਤਰਬੂਜ਼+ਈ] ਵਿ. ਤਰਬੂਜ਼ ਦੇ ਗੁੱਦੇ ਦੇ ਰੰਗ ਵਰਗਾ

**ਤਰਬੂਜ਼ੀਆ**, ਵਿ. ਵੇਖੋ ਤਰਬੂਜ਼ੀ

**ਤਰਵੇਣੀ**, [ਸੰ. ਤ੍ਰਿਵੇਣੀ] ਇ.
੧. ਗੰਗਾ ਜਮਨਾ ਅਤੇ ਸੁਰਸਤੀ ਦਾ ਸੰਗਮ;
੨. ਉਹ ਥਾਂ ਜਿੱਥੇ ਬੋਹੜ, ਪਿੱਪਲ ਅਤੇ ਨਿੰਮ ਇਕੱਠੇ ਹੀ ਉਗੇ ਹੋਏ ਹੋਣ;
੩. ਇਲਾਹਾਬਾਦ ਵਿਚ ਉਹ ਥਾਂ ਜਿੱਥੇ ਗੰਗਾ ਜਮਨਾ ਅਤੇ ਸੁਰਸਤੀ ਤਿੰਨ ਨਦੀਆਂ ਮਿਲਦੀਆਂ ਹਨ

**ਤਰਬੋਲ**, (ਲਹਿੰ. ਤ੍ਰੂਵਣ=ਤ੍ਰੂਣਾ) ਪੁ. ਤ੍ਰੂ ਜਾਣ ਵਾਲਾ ਪਸ਼ੂ

**ਤ੍ਰੁੱਭਕਣਾ**, [ਤ੍ਰਹਿਕਣਾ] ਕ੍ਰਿ. ਅਕ. ਡਰਨਾ
–ਤ੍ਰਭਕ ਜਾਣਾ, ਕ੍ਰਿ. ਸਮਾ. ਚੌਂਕ ਪੈਣਾ

**ਤ੍ਰੂਭੜ**, ਪੁ. ਵੇਖੋ ਤੰਭੜ :
"ਇੱਕ ਇੱਕ ਰੋੜੀ ਦੇਹ ਅਸਾਨੂੰ ਤਾਂ ਇਸ ਗਲੀਉਂ ਲੰਘੇ ਨਹੀਂ ਪੱਲੇ ਤਾਂ ਤ੍ਰੂਭੜ ਖਾਮੇਂ,
ਹੈਗਾ ਤਾਂ ਕਿਉਂ ਸੰਗੇ" (ਸੈਫ਼.)

**ਤਰਭੂੜੀ**, ਇ. ਵੇਖੋ ਧਮੂੜੀ (ਪੋਠੋ. ਕੋ.)

**ਤ੍ਰਮਕਣਾ**, ਕ੍ਰਿ. ਸਕ. ਵੇਖੋ ਤ੍ਰੂੰਕਣਾ (ਪੋਠੋ. ਕੋ.)

**ਤ੍ਰਮਕਾ**, ਪੁ. ਵੇਖੋ ਤ੍ਰੂੰਕਾ (ਪੋਠੋ. ਕੋ.)

**ਤਰਮਛਲੀ ਲੱਗੀ ਗੱਛਣਾ**, ਮੁਹਾ. ਤੱਲੋ ਮੱਛੀ ਲੱਗੀ ਹੋਣਾ (ਪੋਠੋ. ਕੋ.)

**ਤ੍ਰਮਣਾ**, [ਟ. ਕ. ਹਿੰ. ਤੁਰੁਪਨਾ] ਕ੍ਰਿ. ਸਕ. ਸਿਉਣਾ, ਜੋੜਨਾ, ਤੋਪੇ ਲਾਉਣਾ, ਟਾਕੀਆਂ ਲਾਉਣਾ

**ਤਰਮਾਲ**, [ਫ਼ਾ. ਤਰ تر +ਮਾਲ] ਪੁ. ਵੱਡ-ਮੁੱਲੀ ਸ਼ੈ, ਧਨ ਦੌਲਤ; ੨. ਖੀਰ ਪੂੜੇ ਆਦਿ, ਘਿਉਲੇ ਪਦਾਰਥ

**ਤਰਮੀਮ**, [ਅਰ. ਤਰਮੀਮ ترمیم √ਰਮ رم =ਮੁਰੰਮਤ ਕਰਨਾ] ਇ. ਸੋਧ, ਸੰਸ਼ੋਧਨ
–ਤਰਮੀਮ ਸ਼ੁਦਾ, ਵਿ. ਸੋਧਿਆ ਹੋਇਆ, ਸੰਸ਼ੋਧਤ

**ਤਰਯਾਕ**, [ਅਰ. ਤਰਯਾਕ ترياق ] ਪੁ. ਜ਼ਹਿਰ ਦੇ ਅਸਰ ਨੂੰ ਦੂਰ ਕਰਨ ਵਾਲੀ ਦਵਾਈ, ਜ਼ਹਿਰ-ਮੁਹਰਾ, ਜ਼ਹਿਰ ਦਾ ਤੋੜ :
"ਓੜਕ ਨਫ਼ਾ ਅਜੇਹਾ ਕਰਦਾ ਜਿਉਂ ਤਰਯਾਕ ਪਿਆਰਾ" (ਸੈਫ਼.)

**ਤ੍ਰਯੋਦਸ਼ੀ**, ਇ. ਵੇਖੋ ਤ੍ਰੌਦਸ਼ੀ

**ਤਰਰ**, (ਮੁਲ.) ਪੁ. ਬਰਸਾਤਾਂ ਵਿਚ ਉਗਿਆ ਘਾਹ ਜਿਸ ਨੂੰ ਘੋੜੇ ਬਹੁਤ ਪਸੰਦ ਕਰਦੇ ਹਨ (ਮ. ਸਿੰ.)

**ਤਰਰ ਪਟਵੇ**, ਪੁ. ਇਕ ਜੰਗਲੀ ਰੁੱਖ,ਇਹ ਸਤਲੁਜ ਜਿਹਲਮ ਝਨਾਂ ਦੇ ਬੇਟ ਵਿਚ ਉੱਗਦਾ ਹੈ; ਵੱਢਿਆਂ ਇਹ ਬਹੁਤ ਨਿੱਸਰਦਾ ਹੈ। ਇਹਦੀ ਲਕੜੀ ਚਿੱਟੀ ਅਤੇ ਕੂਲੀ ਹੁੰਦੀ ਹੈ ਪਰ ਸਖ਼ਤ ਨਹੀਂ, ਇਸ ਲਈ ਇਹਦਾ ਕੋਈ ਮੁੱਲ ਨਹੀਂ ਪੈਂਦਾ, ਪਰਸਤੀ (ਮ. ਸਿੰ.)

**ਤਰਰ ਫਰਰ**, ਇ. ਵੇਖੋ ਤਰੜ ਫਰੜ

**ਤਰਲ**, [ਸੰ. ਤਰਲ] ਵਿ. ੧. ਚੰਚਲ, ਹਿਲਦਾ ਹੋਇਆ, ਅਸਥਿਰ; ੨. ਪਾਣੀ ਵਾਂਗ ਵਗਣ ਵਾਲਾ (ਦ੍ਰਵ ਪਦਾਰਥ)
–ਤਰਲ ਜੁਆਣੀ, (ਜੁਆਨੀ) ਇ. ਚਮਕਦੀ ਜਵਾਨੀ, ਚੰਚਲ ਜੋਬਨ :
"ਕੁਹਕਨਿ ਕੋਕਿਲਾ ਤਰਲ ਜੁਆਣੀ" (ਵਡ ਛੰਤ ਮ. ੧.)
–ਤਰਲਤਾ, ਇ. ਤਰਲ ਹੋਣ ਦਾ ਭਾਵ (L)

**ਤਰਲਾ**[1], ਪੁ. ੧. ਵਿਅਰਥ ਜਤਨ (ਲੁ. ਕੋ.);
੨. ਮਿੰਨਤ, ਬੇਨਤੀ, ਵਾਸਤਾ, ਹਾੜ੍ਹਾ
–ਤਰਲਾ ਮਿੰਨਤ, ਇ. ਵਾਸਤਾ, ਹਾੜ੍ਹਾ
–ਤਰਲੇ ਕਢਣਾ, } ਮੁਹਾ. ਮਿੰਨਤਾਂ ਕਰਨਾ, ਵਾਸਤੇ ਪਾਉਣਾ,
–ਤਰਲੇ ਕਰਨਾ, } ਹਾੜ੍ਹੇ ਕਢਣਾ
–ਤਰਲੇ ਪਾਉਣਾ, ਮੁਹਾ. ਹਾੜ੍ਹੇ ਕਢਣਾ
–ਤਰਲੇ ਭਰਨਾ, ਮੁਹਾ. ਵਿਅਰਥ ਜਤਨ ਕਰਨਾ
–ਤਰਲੇ ਮਾਰਨਾ, ਮੁਹਾ. ਵਿਅਰਥ ਜਤਨ ਕਰਨਾ
–ਤਰਲੇ ਲੈਣਾ, ਮੁਹਾ. ੧. ਮਿੰਨਤਾਂ ਕਰਨਾ, ਤਰਲੇ ਕਰਨਾ, ਵਾਸਤੇ ਪਾਉਣਾ; ੨. ਨਿਰਾਸ਼ ਹੁੰਦਿਆਂ ਹੋਇਆਂ ਵੀ ਬਰਾਬਰ ਜਤਨ ਕਰਨਾ

**ਤਰਲਾ**[2], [ਤਰ=ਤਲ+ਲਾ] ਵਿ. ਤਲਵਾਂ, ਹੇਠਲਾ, ਥੱਲੇ ਦਾ (ਪੋਠੋ. ਕੋ.)

**ਤਰਲੀ**, (ਮੁਲ.) ਇ. ਕੱਦੂ (ਬਿ.)

**ਤਰਲੋਕੀ**, [ਸੰ. ਤ੍ਰਿਲੋਕੀ) ਇ. ੧. ਤਿੰਨਾਂ ਲੋਕਾਂ ਦਾ ਸਮੂਹ, ਤਿੰਨੇ ਲੋਕ; ੨. ਤਿੰਨਾਂ ਲੋਕਾਂ ਦੇ ਵਸਨੀਕ

–ਤਰਲੋਕੀ ਨਾਥ, ਵਿ. ਪੁ. ਤਿੰਨਾਂ ਲੋਕਾਂ ਦਾ ਮਾਲਕ, ਰੱਬ, ਪਰਮਾਤਮਾ

**ਤਰਲੋਚਨ,** [ਸੰ. त्रिलोचन] ਪੁ. ੧. ਤਿੰਨ ਅੱਖਾਂ ਵਾਲਾ, ਸ਼ਿਵ ਜੀ, ਮਹਾਦੇਵ; ੨. ਇਕ ਭਗਤ ਜਿਸ ਦੀ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਹੈ, ਇਨ੍ਹਾਂ ਦਾ ਜਨਮ ਅਸਥਾਨ ਜ਼ਿਲਾ ਸ਼ੋਲਾਪੁਰ (ਦੱਖਣ) ਸੀ

**ਤਰਲੋਮੱਛੀ,** ਇ. ਵਿਆਕੁਲ, ਬੇਚੈਨ, ਵੇਖੋ ਤੱਲੋਮੱਛੀ

–ਤਰਲੋ ਮੱਛੀ ਹੋਣਾ, ਮੁਹਾ. ਤੱਲੋ ਮੱਛੀ ਹੋਣਾ, ਵਿਆਕੁਲ ਹੋਣਾ,

**ਤਰਵੰਜਾ,** [ਤਰ<ਸੰ. ਤ੍ਰਿ+ਵੰਜਾ=ਪੰਜਾਹ<ਸੰ, ਪਞ੍ਚਾਸ਼ਤ] ਵਿ. ਪੰਜਾਹ ਉੱਤੇ ਤਿੰਨ, ਪ੩

–ਤਰਵੰਜਵਾਂ, ਵਿ. ਤਰਵੰਜਾ ਦੀ ਗਿਣਤੀ ਪੂਰੀ ਕਰਨ ਵਾਲਾ

**ਤਰਵਰ**[1], [ਮੁਲ. ਤਰ=ਤਾਲ=ਤਲਾਉ+ਵਰ=ਵਾਲਾ]ਪੁ. ਪਾਣੀ ਵਿੱਚ ਰਹਿਣ ਵਾਲੇ ਜੀਵ ਜੰਤੂ :
"ਪਸ਼ੂ ਪੰਛੀ ਸੈਲ ਤਰਵਰ ਏਨ ਨਾ ਬੂਝੈ ਕੋਇ"
(ਮ. ਸਿੰ.)

**ਤਰਵਰ**[2], [ਸੰ. तरुवर=ਵਧੀਆ ਰੁੱਖ] ਪੁ. ਬਿਰਛ, ਦਰਖ਼ਤ, ਰੁੱਖ :
"ਤਰਵਰ ਫੂਲੇ ਬਨ ਰਹੇ" (ਬਸੰ. ਅ. ਮ. ੧)

**ਤਰਵਰਯਾ,** ਪੁ. ਵੇਖੋ ਤਲਵਰੀਆ (ਲੁ. ਕੋ.)

**ਤਰਵਾਰ,** ਇ. ਵੇਖੋ ਤਲਵਾਰ (ਬਿ.)

–ਤਰਵਾਰੀ, ਵਿ. ਤਲਵਾਰ ਨਾਲ
"ਰਾਕਸ ਆਏ ਰੋਹਲੇ, ਤਰਵਾਰੀ ਬਖਤਰ ਸੱਜੇ"
(ਚੰਡੀ ਦੀ ਵਾਰ)

**ਤਰਵਾਰਯਾ,** ਪੁ. ਵੇਖੋ ਤਲਵਾਰੀਆ (ਮ. ਸਿੰ.)

**ਤਰਵਾਰੀਆ,** ਪੁ. ਵੇਖੋ ਤਲਵਾਰੀਆ (ਬਿ.)

**ਤਰਵਿੰਦਾ**[1], [ਤਰ∠ਸੰ. ਤ੍ਰਿ+ਵਿੱਢ+ਆ] ਵਿ. ਤਿੰਨਾਂ ਵਿੱਢਾਂ ਵਾਲਾ, ਵੇਖੋ ਤਵਿਢਾ, ਤੀਹਰਾ

**ਤਰਵਿੱਢਾ**[2], ਵਿ. ਪੁ. ਵੇਖੋ ਤੀਹਰਾ

–ਤਰਵਿੱਢਾ ਸਾਕ, ਪੁ. ਤੀਹਰਾ ਰਿਸ਼ਤਾ, ਤੀਹਰਾ ਰਿਸ਼ਤੇਦਾਰ

**ਤਰਵੇਂਧਾ,** ਪੁ. ਵਿਆਹ ਪਿਛੋਂ ਕੁੜੀ ਦੀ ਤੀਜੀ ਵਾਰ ਸਹੁਰੇ ਜਾਣ ਦੀ ਰਸਮ

**ਤਰਵੈਣੀ,** [ਸੰ. त्रिवेणी] ਇ. ੧. ਤਿੰਨ ਨਦੀਆਂ ਦਾ ਸੰਗਮ; ੨. ਤਿੰਨਾਂ ਨਦੀਆਂ ਦੀ ਮਿਲੀ ਹੋਈ ਧਾਰਾ; ੩. ਗੰਗਾ ਜਮਨਾ ਅਤੇ ਸੁਰਸਤੀ ਦਾ ਸੰਗਮ ਅਸਥਾਨ ਜੋ ਪ੍ਰਯਾਗ ਵਿਚ ਹੈ; ੪. ਹਠ ਯੋਗ ਅਨੁਸਾਰ ਇੜਾ, ਪਿੰਗਲਾ ਅਤੇ ਸੁਸ਼ਮਨਾ ਇਨ੍ਹਾਂ ਤਿੰਨਾਂ ਨਾੜੀਆਂ ਦਾ ਸੰਗਮ ਸਥਾਨ

**ਤਰੜ,** [ਮੁਲ. ਤਰਰ] ਪੁ. ਬਰਸਾਤ ਵਿਚ ਉੱਗਿਆ ਘਾਹ ਜਿਸ ਨੂੰ ਘੋੜੇ ਬਹੁਤ ਪਸੰਦ ਕਰਦੇ ਹਨ; ੨. ਇਕ ਤਰ ਜੜ (ਬਿ.)

**ਤਰੜ ਫਰੜ,** (ਸ਼ਬਦਾਨੁ.) ਇ. ਆਕੜ, ਘੁਮੰਡ; ਖੰਭਾਂ ਦੇ ਫੜਫੜਾਉਣ ਦਾ ਭਾਵ

**ਤਰੜੀ,** [ਤਰੜ+ਈ] ਇ. ਇਕ ਤਰ ਜੜ, ਰਤਾਲੂ

**ਤਰਾ,** / **ਤਰਾਂ,** / **ਤਰ੍ਹਾ**[1], / **ਤਰ੍ਹਾਂ,** [ਅਰ. ਤਰਹ طرح ] ਅਵ. ੧. ਵਾਂਙ, ਵਾਂਙੂ; ੨. ਢੰਗ ਨਾਲ, ਤਰੀਕੇ ਨਾਲ

–ਤਰ੍ਹਾਂ ਤਰ੍ਹਾਂ ਦਾ, ਵਿ. ਭਾਂਤ ਭਾਂਤ ਦਾ, ਕਈ ਕਿਸਮ ਦਾ

**ਤਰ੍ਹਾ**[2], [ਤਰਹ[2]] ਇ. ਕਵਿਤਾ ਦੀ ਸਮਸਿੱਆ, ਤਰਹ

–ਤਰ੍ਹਾ ਮਿਸਰਾ, ਪੁ. ਵੇਖੋ ਤਰਹ ਮਿਸਰਾ

**ਤਰਾਉਤ,** [ਅਰ. ਤਰਾਵਤ طراوت √ਤਰੂ طرو ਤਰੀ طری =ਤਾਜ਼ਾ ਹੋਣਾ] ਇ. ੧. ਤਰੀ; ੨. ਠੰਢ; ੩. ਠੰਢਕ; ੪. ਹਰਿਆਵਲ; ੫. ਤਾਜ਼ਗੀ; ੬. ਥਿੰਧਿਆਈ

–ਤਰਾਉਤ ਪਹੁੰਚਣਾ, ਮੁਹਾ. ਤਾਜ਼ਗੀ ਮਿਲਣਾ

**ਤਰਾਉੜੀ,** ਇ. ਤਰਾਵੜੀ

**ਤਰਾਈ**[1], [ਹਿੰ. तराई] ਇ. ੧. ਪਹਾੜ ਦਾ ਦਾਮਨ; ੨. ਕਛਾਰ; ੩. ਹਿਮਾਲੀਆ ਦੀ ਕੰਢੀ ਵਿੱਚ ਇੱਕ ਮੈਦਾਨ ਜੋ ਜਮਨਾ ਤੋਂ ਬ੍ਰਹਮਪੁੱਤਰ ਤੱਕ ਫੈਲਿਆ ਹੋਇਆ ਹੈ; ੪. ਜੂਹ, ਚਰਾਂਦ (ਲੁ. ਕੋ.); ੫. ਦਲਦਲ (ਬਿ.)

**ਤਰਾਈ**[2], [ਤਰਨਾ] ਇ. ਤਰਾਉਣ ਦਾ ਕੰਮ ਜਾਂ ਮਜ਼ੂਰੀ

**ਤਰਾਏ,** ਵਿ. ਵੇਖੋ ਤ੍ਰੈ (ਸ਼ਾਹ ਪੁਰੀ)

**ਤਰਾਸ**[1], / **ਤ੍ਰਾਸ,** [ਸੰ. त्रास√त्रस्=ਡਰਨਾ] ਪੁ. ੧. ਡਰ, ਸਹਿਮ, ਭੈ :
"ਯਮ ਕਾ ਤ੍ਰਾਸ ਨਿਕਟ ਨਹੀਂ ਆਵੇ
ਨਾਮ ਜਪੇ ਜੋ ਤੇਰਾ" (ਪੂਰਨ ਭਗਤ-ਕਾਲੀ ਦਾਸ)
੨. ਹੈਰਾਨੀ (ਬਿ.);
੩. ਕਸ਼ਟ, ਤਕਲੀਫ਼, ਦੁੱਖ (ਕਾ.)

–ਤ੍ਰਾਸ ਤ੍ਰਾਸ ਕਰ ਉਠਣਾ, ਮੁਹਾ. ਭੈ ਭੀਤ ਹੋ ਜਾਣਾ; ਹਾਹਾਕਾਰ ਮਚਾ ਦੇਣਾ,

**ਤਰਾਸ**[2], [ਸੰ. तरास=ਬੇੜਾ] ਪੁ. ਬੇੜਾ:
"ਸਤਸੰਗਤਿ ਮਿਲਿ ਤਰੇ ਤਰਾਸ" (ਕਾਨ ਮ: ੪)

**ਤਰਾਸ**[3], ਇ. ਤਰਾਸ਼ (ਕਾ.)

**ਤਰਾਸ਼**, ਫ਼ਾ. ਤਰਾਸ਼, تراش ∠ਤਰਾਸ਼ੀਦਨ تراشیدن =ਛਿਲਣਾ; ਜ਼ੰਦ ਥ੍ਰੇਸ਼∠ਥਖਸ਼ ਟ. ਕ. ਸੰ. ਤ੍ਵਕ੍ਸ਼=ਛਿੱਲਣਾ] ਇ.
੧. ਤਰਾਸ਼ਣ ਦੀ ਕਿਰਿਆ, ਕਾਟ, ਛਿਲਾਈ;
੨. ਬਨਾਵਟ, ਘਾੜਤ;
ਪੁ. ਉਹ ਔਜ਼ਾਰ ਜਿਸ ਨਾਲ ਹਰਫ਼ਾਂ ਨੂੰ ਛਿਲਕੇ ਮਿਟਾਇਆ ਜਾਂਦਾ ਹੈ, ਤਰਾਸ਼ਾ :
"ਤਖ਼ਤੀ ਉੱਤੇ ਨਾਵਾਂ ਉਸ ਦਾ ਨਾਲ ਤਰਾਸ਼ ਕਟਾਵਾਂ"
(ਕਾਦਰ ਯਾਰ, ਮਹਿਰਾਜ ਨਾਮਾ)



ਤਰਾਸ਼ਾ

–ਸੰਗ ਤਰਾਸ਼, ਪੁ. ਬੁੱਤ-ਘਾੜਾ

–ਕਲਮ ਤਰਾਸ਼, ਪੁ. ਚਾਕੂ

–ਪੈਂਸਲ ਤਰਾਸ਼, ਪੁ. ਸਲੋਲਾਈਟ ਜਾਂ ਧਾਤ ਆਦਿ ਦਾ ਬਣਿਆ ਇਕ ਕਿਸਮ ਦਾ ਖੋਲ ਜਿਸ ਵਿਚ ਬਲੇਡ ਲਗਾ ਹੁੰਦਾ ਹੈ, ਇਹ ਪੈਂਸਲ ਘੜਨ ਲਈ ਵਰਤਿਆ ਜਾਂਦਾ ਹੈ

**ਤਰਾਸ਼ਣਾ**, [ਤਰਾਸ਼ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਘੜਨਾ; ੨. ਛਿੱਲਣਾ; ੧. ਕਾਂਟ ਛਾਂਟ ਕਰਨਾ

**ਤਰਾਸੀ**, ਵਿ. ਵੇਖੋ ਤਰਿਆਸੀ

**ਤਰਾਹ**, **ਤ੍ਰਾਹ**, [ਸੰ. ਤ੍ਰਾਸ√ਤ੍ਰਸ੍=ਡਰਨਾ] ਪੁ.
੧. ਡਰ, ਤਰਾਸ, ਭੈ, ਸਹਿਮ; ੨. ਸ਼ੋਰ, ਫ਼ਰਿਆਦ, ਪੁਕਾਰ; ੩. ਹੈਰਾਨੀ (ਬਿ.)
੪. ਦੁਹਾਈ (ਲੁ. ਕੋ.);
੫. ਭਾਜੜ, ਹਫੜਾ ਦਫੜੀ (ਜਟਕੀ)

–ਤਰਾਹ ਕਢਣਾ,
–ਤਰਾਹ ਕਢ ਦੇਣਾ, ] ਮੁਹਾ. ਡਰਾ ਦੇਣਾ

–ਤਰਾਹ ਕੱਢ ਲੈਣਾ, ਮੁਹਾ. ਬਹੁਤ ਡਰਾ ਦੇਣਾ (ਖ.)

–ਤਰਾਹ ਤਰਾਹ, ਅਵ. ਬਚਾਉ ! ਰਹਿਮ ਕਰੋ, ਰਖਿਆ ਕਰੋ ! (ਬਿ.)

–ਤਰਾਹ ਤਰਾਹ ਹੋਣਾ, ਮੁਹਾ. ਦੁਹਾਈ ਮੱਚਣਾ

–ਤਰਾਹ ਤਰਾਹ ਕਰਨਾ, ਮੁਹਾ. ਦੁਹਾਈ ਪਾਉਣਾ

–ਤਰਾਹ ਤਰਾਹ ਮੱਚਣਾ, ਮੁਹਾ. ਦੁਹਾਈ ਪੈਣਾ

–ਤਰਾਹ (ਤ੍ਰਾਹ) ਨਿਕਲਣਾ, ਮੁਹਾ. ਅਚਾਨਕ ਡਰ ਜਾਣਾ, ਸਹਿਮ ਜਾਣਾ

**ਤਰਾਹਣ**, [ਤ੍ਰਹਿਣਾ] ਕ੍ਰਿ. ਅਕ. ਡਰਨਾ, ਸਹਿਮਣਾ (ਜਟਕੀ)

**ਤਰਾਹਣਾ**, (ਪੋਠੋ.) ਕ੍ਰਿ. ਸਕ. ਵੇਖੋ ਤਰਾਹੁਣਾ

**ਤਰਾਹਿ ਤਰਾਹਿ**,
**ਤ੍ਰਾਹਿ ਤ੍ਰਾਹਿ**, ] ਅਵ. ਬਚਾਉ ! ਰਹਿਮ ਕਰੋ ! ਰਖਿਆ ਕਰੋ ! "ਤ੍ਰਾਹਿ ਤ੍ਰਾਹਿ ਕਰ ਸਰਨੀ ਆਏ"
(ਮਲਾ. ਮ. ੫)

**ਤਰਾਹਿ ਮਾਂ**,
**ਤ੍ਰਾਹਿ ਮਾਂ**,
**ਤਰਾਹਿਮਾਨ**,
**ਤ੍ਰਾਹਿਮਾਨ**, } ਅਵ. ਮੇਰੀ ਰੱਖਿਆ ਕਰੋ, ਮੇਰੀ ਰੱਖਿਆ ਕਰੋ, ਮੈਨੂੰ ਬਚਾਉ :
"ਗੁਰੂ ਨਾਨਕ ਮੈਨੂੰ ਰਖ ਲੈ ਤ੍ਰਾਹਿ ਮਾਂ, ਤ੍ਰਾਹਿ ਮਾਂ"
(ਬਾਬਾ ਨੌਧ ਸਿੰਘ)

**ਤਰਾਹੁਣਾ**, [ਤਰਾਹ+ਣਾ] ਕ੍ਰਿ. ਸਕ, ਡਰਾਉਣਾ, ਸਹਿਮ ਪਾਉਣਾ, ਪਿੱਛੇ ਹਟਾਉਣਾ, ਬਾਹਰ ਕੱਢਣਾ, ਖਿੱਚਣਾ, ਖਦੇੜਨਾ

–ਤਰਾਹ ਦੇਣਾ, ਮੁਹਾ. ਬਾਹਰ ਕਢਣਾ, ਖਦੇੜਨਾ (ਬਿ.)

**ਤਰਾਕ**, ਵਿ. ਤੈਰਾਕ :
"ਕਈ ਵਾਰੀ ਚੰਗੇ ਚੰਗੇ ਤਰਾਕ ਤੇ ਸੁਹਾਂਦੇ ਕੰਢੇ ਤੇ ਸਾਰਾ ਸਾਰਾ ਦਿਨ ਕੁੱਦਣ ਵਾਲੇ ਆਜੜੀ ਫੱਸ ਜਾਂਦੇ ਹਨ"
(ਆਂਦਰਾਂ, ਦੁਗਲ)

–ਤਰਾਕ ਹੀ ਡੁੱਬਦਾ ਹੈ, ਅਖੌ.
ਬਹੁਤਾ ਹੁਸ਼ਿਆਰ ਹੀ ਧੋਖਾ ਖਾਂਦਾ ਹੈ,
ਬਹੁਤਾ ਚਤਰ ਹੀ ਨੁਕਸਾਨ ਉਠਾਉਂਦਾ ਹੈ

**ਤਰਾਕਲ**, (ਮੁਲ.) ਪੁ. ਵੇਖੋ ਤਰਿਆਕਲ (ਮ. ਸਿੰ.)

**ਤਰਾਕਲ**, ਵਿ. ਤੈਰਾਕ (ਪੁਆ. ਕੋ.)

**ਤਰਾਕਾ**, ਵਿ. ਤੈਰਾਕ (ਪੁਆ. ਕੋ.)

**ਤਰਾਕੀ**, ਇ. ਤੈਰਾਕੀ
ਵਿ. ਵੇਖੋ ਤੈਰਾਕ :
"ਹਰਿ ਜਪਿਓ ਤਰੈ ਤਰਾਕੀ"
(ਧਨਾ. ਮ. ੪.)

**ਤਰਾਂਗਲ**,
**ਤ੍ਰਾਂਗਲ**, } (ਮੁਲ.) ਪੁ. ਵੇਖੋ ਤ੍ਰੰਗਲੀ (ਮ. ਸਿੰ.)

**ਤ੍ਰਾਂਘਣਾ**, ਕ੍ਰਿ. ਅਕ. ਵੇਖੋ ਤਾਂਘਣਾ :
"ਅਗਾਹਾਂ ਕੂ ਤ੍ਰਾਂਘਿ" (ਵਾਰ ਮਾਰੂ ੨ ਮ. ੫)

**ਤਰਾਜਵਾਂ**, ਪੁ. ਤਰੌਜਾ (ਮ. ਸਿੰ.)

**ਤਰਾਜੀ**, ਪੁ. ਵੇਖੋ ਤਰਾਜੂ :
"ਕਵਣੁ ਤਰਾਜੀ ਕਵਣ ਤੁਲਾ" (ਮ. ੧)

**ਤਰਾਜ਼ੀ,** [ਅਰ. ਤਰਾਜ਼ੀ ترضی √ਰਜ਼ਾ رضا =ਖ਼ੁਸ਼ ਹੋਣਾ] ਇ. ਖ਼ੁਸ਼ ਹੋਣ ਦਾ ਭਾਵ:
"ਸ਼ਾਦੀ ਵਿਚ ਮੁਬਾਰਕ ਬੱਦੀ, ਖੇੜੇ ਝਲਨ ਤਰਾਜ਼ੀ"
(ਪੰ. ਦੇ ਹੀਰੇ)

**ਤਰਾਜ਼ੂ,** [ਫ਼ਾ. ਤਰਾਜ਼ੂ ترازو ] ਪੁ. ਤੱਕੜੀ, ਤੁਲਾ

**ਤਰਾਟ, ਤ੍ਰਾਟ,** [ਸ਼ਾਇਦ ਹਿੰ. ਦਰਾਰ∠ਸੰ.ਦਰ√ਦ੍ਰ=ਫਟਣਾ] ਇ. ਸਿਰ ਜਾਂ ਅੱਖਾਂ ਦੀ ਚੁਭਵੀਂ ਪੀੜ, ਚੀਸ, ਰਸਕ (ਲਾ. ਕ੍ਰਿ. ਪੈਣਾ, ਵੱਜਣਾ)

**ਤ੍ਰਾਟਕ,** [ਸੰ. त्राटक] ਪੁ. ਨੇਤਰਾਂ ਦੀ ਟਕ ਕਿਸੇ ਖ਼ਾਸ ਚਿੰਨ੍ਹ ਉਤੇ ਲਾ ਕੇ ਉਸ ਵੇਲੇ ਤੱਕ ਲਗਾਤਾਰ ਵੇਖਦੇ ਰਹਿਣਾ ਜਦੋਂ ਤੱਕ ਕਿ ਨੇਤਰਾਂ ਵਿਚ ਜਲ ਆ ਕੇ ਨੱਜ਼ਰ ਥੱਕ ਨਾ ਜਾਵੇ (ਕਾ.)

**ਤਰਾਟਕਾ,** ਪੁ. ਵੇਖੋ ਟਾਟਕਾ

**ਤਰਾਟੀ,** [ਤਰਾਟ+ਈ] ਇ. ਸੋਟੀ ਮਾਰਿਆਂ ਪਸ਼ੂ ਦੇ ਪਿੰਡੇ ਤੇ ਪਈ ਲਾਸ (ਲਾ. ਕ੍ਰਿ. ਪਾਉਣਾ)

**ਤਰਾੜ,** [ਟ. ਕ. ਦਹਾੜ=ਸ਼ੇਰ ਦੀ ਗਰਜ] ਇ. ਸਾਨ੍ਹ ਜਾਂ ਝੋਟੇ ਦੀ ਬੜ੍ਹਕ (ਮ. ਸਿੰ.)

–ਤਰਾੜਾਂ ਵੱਡੀਆਂ ਵਿਚ ਖ਼ੈਰ, ਅਖੌ. ਉੱਚੀ ਦੁਕਾਨ ਤੇ ਫਿੱਕਾ ਪਕਵਾਨ (ਮ. ਸਿੰ.)

**ਤਰਾਂਡ,** (ਮੁਲ.) [ਤਰਾਟ] ਇ. ਸਿਰ ਜਾਂ ਅੱਖ ਦੀ ਚੁਭਵੀਂ ਪੀੜ, ਉੱਲ (ਮ. ਸਿੰ.)

**ਤਰਾਣ, ਤ੍ਰਾਣ,** [ਤਾਣ] ਪੁ. ਤਾਣ, ਸ਼ਕਤੀ, ਬਲ (ਲਾ. ਕ੍ਰਿ. ਲਾਉਣਾ)

**ਤਰਾਣਮਾਂ, ਤਰਾਣਵਾਂ,** ਵਿ. ਤਰਿਆਨਵਾਂ (ਬ.)

**ਤਰਾਣਮੇਂ, ਤਰਾਣਵੇਂ,** ਵਿ. ਵੇਖੋ ਤਰਿਆਨਵੇ

**ਤਰਾਤ,** (ਮੁਲ.) ਇ. ੧. ਪਰਾਣੀ, ਆਰ ਵਾਲਾ ਛਾਂਟਾ; ੨. ਮੁੰਜ ਜਾਂ ਸਣ ਦਾ ਵੱਡਾ ਛਾਂਟਾ ਜਿਸ ਨਾਲ ਪਟਾਕਾ ਵਜਾ ਕੇ ਫਸਲਾਂ ਤੋਂ ਪੰਛੀਆਂ ਨੂੰ ਉਡਾਉਂਦੇ ਹਨ (ਮ. ਸਿੰ.)



ਤਰਾਤ

**ਤਰਾਤੇਜ਼ਕ,** [ਫ਼ਾ. ਤਰਹ ਤੇਜ਼ਕ ترہ تیزک ] ਪੁ. ਤਾਰਾ ਮੀਰਾ, ਹਾਲਿਉਂ, ਹਾਲੋਂ (ਬ.)

**ਤਰ੍ਹਾਦਾਰ,** [ਅਰ. ਤਰਹ طرح +ਦਾਰ] ਵਿ. ਫ਼ੈਸ਼ਨਦਾਰ, ਬਾਂਕਾ

–ਤਰ੍ਹਾਦਾਰੀ, ਇ. ਖ਼ੂਬਸੂਰਤੀ, ਬਾਂਕਪਨ

**ਤਰਾਨਣਾ,** [ਅਰ. ਤਅ਼ਨ: طعنہ =ਨੇਜ਼ਾ ਮਾਰਨਾ] ਕ੍ਰਿ. ਸਕ. ੧. ਤਾਨ੍ਹਾ ਦੇਣਾ, ਮਿਹਣਾ ਮਾਰਨਾ, ਮੰਦਾ ਚੰਗਾ ਆਖਣਾ; ੨. ਝਿੜਕਣਾ, ਫਿਟਕਾਰਨਾ; ੩. ਇਲਜ਼ਾਮ ਲਾਉਣਾ, ਦੂਸ਼ਨ ਲਾਉਣਾ (ਲੁ. ਕੋ.)

**ਤਰਾਨਵੇਂ,** [ਤਰਾ=ਤ੍ਰੈ+ਨੱਵੇ] ਵਿ. ਨੌਂ ਉਤੇ ਤਿੰਨ, ੯੩

**ਤਰਾਨਵਾਂ,** ਵਿ. ਤਰਾਨਵੇਂ ਦੀ ਗਿਣਤੀ ਪੂਰੀ ਕਰਨ ਵਾਲਾ

**ਤਰਾਨਾ*,** [ਫ਼ਾ. ਤਰਾਨ: ترانہ ] ਪੁ. ਗੀਤ, ਨਗ਼ਮਾ:
"ਅੰਬ ਤੇ ਕੋਇਲ ਛੋਹੇ ਤਰਾਨੇ"
(ਲਾ. ਕ੍ਰਿ. ਅਲਾਪਣਾ, ਗਾਉਣਾ, ਛੇੜਨਾ)

–ਕੌਮੀ ਤਰਾਨਾ, ਪੁ. ਕੌਮੀ ਗੀਤ, ਰਾਸ਼ਟਰੀ ਗਾਨ

–ਜੰਗੀ ਤਰਾਨਾ, ਪੁ. ਉਹ ਗੀਤ ਜੋ ਜੰਗ ਸਮੇਂ ਫ਼ੌਜੀਆਂ ਨੂੰ ਉਤਸਾਹ ਦੇਣ ਲਈ ਗਾਇਆ ਜਾਂਦਾ ਹੈ

**ਤਰਾਪ,** (ਮੁਲ.) [ਫ਼ਾ. ਤਰ تر +ਆਪ= ਆਬ آب =ਪਾਣੀ] ਪੁ. ਸਲ੍ਹਾਬੇ ਵਾਲੀ ਭੋਂ (ਮ. ਸਿੰ.)

**ਤਰਾਫ਼ੂ,** [ਅਰ. ਤਰਫ਼ੈਨ طرفین =ਓਪਰਾ ਬੰਦਾ] ਪੁ. ਗ਼ੈਰ ਆਦਮੀ, ਓਪਰਾ ਬੰਦਾ, ਤਰਿਆਕਲ (ਲੁ. ਕੋ.)

**ਤਰਾਂਬਾ,** ਪੁ. ਵੇਖੋ ਤਾਂਬਾ:
"ਪਾਰਸ ਕਰੇ ਤਰਾਂਬਾ ਸੋਨਾ ਅਪਨੇ ਜਿਹਾ ਨਾ ਕੀਤਾ"
(ਹਕੀਕਤ ਰਾਏ, ਕਾਲੀਦਾਸ)

**ਤਰਾਬੀਆਂ,** [ਅਰ. ਤਰਾਵੀਹ تراویح ਬ. ਵ. ਤਰਵੀਹ ترویحہ ਦਾ <ਰਾਹੱਤ راحت =ਅਰਾਮ ਕਰਨਾ] ਇ. ਨਮਾਜ਼ ਦੀਆਂ ਵੀਹ ਰਿਕਾਤਾਂ ਜੋ ਰਮਜ਼ਾਨ ਦੇ ਮਹੀਨੇ ਰਾਤ ਦੀਨ ਮਾਜ਼ ਪਿੱਛੋਂ ਪੜ੍ਹਦੇ ਹਨ, ਤਰਾਬੀਆਂ ਵਿਚ ਚਾਰ ਰਿਕਾਤਾਂ ਪਿੱਛੋਂ ਠਹਿਰ ਕੇ ਅਰਾਮ ਕਰਦੇ ਹਨ (ਬ.)

**ਤਰਾਬੋਰ,** [ਫ਼ਾ. ਤਰ تر +ਆ+ਬੋਰ<ਹਿੰ. ਬੋਰਨ =ਬੋੜਨਾ=ਡੋਬਣਾ] ਵਿ. ਚੰਗੀ ਤਰ੍ਹਾਂ ਭਿੱਜਿਆ ਹੋਇਆ, ਗੜੁੱਚ

**ਤ੍ਰਾਮ,** ਇ. ਵੇਖੋ ਤੜਾਂਵ (ਹੀਰ ਕਾਨ੍ਹ ਸਿੰਘ) (ਬਿ.)

**ਤਰਾਮਾ,**
**ਤ੍ਰਾਮਾ,** ] ਪੁ. ਤਾਂਬਾ[1] (ਜਟਕੀ):

"ਸਾਰਾ ਬਦਨ ਹੋਇਆ ਇਸਦਾ ਤਪਦੇ ਵਾਂਗ ਤਰਾਮੇ"
(ਕਾਦਰ ਯਾਰ ਮਹਿਰਾਜ ਨਾਮਾ)

–ਤਰਾਮੀ, ਇ. ਪਿੱਤਲ ਦਾ ਡੂੰਘਾ ਤੇ ਵੱਡਾ ਥਾਲ ਜਿਸ ਵਿਚ ਆਟਾ ਗੁੰਨ੍ਹਦੇ ਹਨ, ਪਰਾਤ (ਜਟਕੀ)

**ਤਰਾਰ,** [ਤਰ <ਤ੍ਰੈ+ਆਰ] ਕ੍ਰਿ. ਵਿ. ਤੀਜੇ ਸਾਲ ਨੂੰ
ਪੁ. ਤੀਜਾ ਸਾਲ (ਪੁਆ. ਕੋ.)

**ਤੱਰਾਰ,** [ਅਰ. ਤੱਰਾਰ طرار ਤੇਜ਼ ਕਰਨਾ] ਵਿ.

੧. ਚਲਾਕ;
੨. ਗਾਲੜੀ, ਗਾਲੜੂ (ਮ. ਸਿੰ.)

–ਤੇਜ਼ ਤੱਰਾਰ, ਵਿ. ਛੁਹਲਾ, ਫੁਰਤੀਲਾ

**ਤਰਾਰਾ,** [ਤਰਾਰ+ਆ] ਪੁ. ੧. ਤੇਜ਼ੀ, ਫੁਰਤੀ, ਹੱਲਾ (ਬਿ.);
੨. ਸਰੂਰ, ਨਸ਼ਾ, ਤਰੰਗ (ਕਾ);
੩. ਛਲਾਂਗ, ਛਾਲ

–ਤਰਾਰਾ ਆਉਣ, ਮੁਹਾ. ਨਸ਼ਾ ਖਿੜਨਾ, ਸਰੂਰ ਆਉਣਾ

–ਤਰਾਰਾ ਭਰਨਾ, ਮੁਹਾ. ੧. ਛਾਲ ਮਾਰਨਾ, ਉੱਛਲਣਾ;
੨. ਜਿੰਨੀ ਛੇਤੀ ਹੋ ਸਕੇ ਚੱਲਣਾ (ਬਿ.)

–ਤਰਾਰਾ ਵਿਖਾਲਣਾ, ਮੁਹਾ. ਸਰੂਰ ਦੇਣਾ

**ਤੱਰਾਰੀ,** [ਤਰਾਰ+ਈ] ਇ. ਫੁਰਤੀ, ਤੇਜ਼ੀ, ਚਲਾਕੀ, ਸ਼ੋਖ਼ੀ

–ਤੇਜ਼ੀ ਤਰ ਰੀ, ਇ. ਫੁਰਤੀ;

–ਤਰਾਰੀਆਂ ਲੈਣਾ, ਮੁਹਾ. ਕੁਦਾੜੀਆਂ ਮਾਰਨਾ:

"ਮੱਝੀ ਵਿਰਤ੍ਰਾ ਦੀਆਂ ਭਿਖੀਉਂ ਛਿੜੀਆਂ
ਅੱਗਾਂ ਡੇਕੀ ਲੈਣ ਤਰਾਰੀਆਂ"
(ਬਾ. ਢੋ.)

**ਤਰਾਰੇਜ਼,** [ਫ਼ਾ ਤਰ تر +ਆ+ਫ਼ਾ. ਰੇਜ਼ ریز
∠ਰੇਖ਼ਤਨ ریختن =ਸੁੱਟਣਾ] ਵਿ.
ਤਰਾਵਟ ਵਾਲਾ, ਤਰ (ਪੁਆ. ਕੋ.)

**ਤਰਾਂਵ,** (ਮੁਲ.) ਪੁ. ਤੜਾਂਵ (ਮ. ਸਿੰ.

**ਤਰਾਵਟ,** ਇ. ਵੇਖੋ ਤਰਾਵਤ :

"ਮੋਤੀ ਤ੍ਰੇਲ ਦੇ ਖਿਲਰੇਆ ਉਤੇ,
ਅੱਖਾਂ ਵਿਚ ਤਰਾਵਟਾਂ ਛਾ ਰਹੀਆਂ"
(ਨਲ ਦਮਯੰਤੀ-ਵਿ. ਸਿੰ. ਤੀਰ)

**ਤਰਾਵਤ,** [ਅਰ. ਤਰਾਵਤ طراوت √ਤਰੂਤਰੀ طروطری =ਤਾਜ਼ਾ ਹੋਣਾ] ਇ.

੧. ਤਰੀ; ੨. ਠੰਢਕ; ੩. ਤਾਜ਼ਗੀ; ੪. ਥਿੰਧਾਪਨ, ਥਿੰਧਿਆਈ :

"ਨਾਲ ਤਰਾਵਤ ਮਤਦੇ ਹੋਈ ਗਲਿਉਂ ਹੋਰ ਸਫ਼ਾਈ"
(ਸੈਫ਼.)

**ਤ੍ਰਾਵਤ,** ਇ. ਵੇਖੋ ਤਰਾਵਤ

**ਤਰਾਵੜੀ,** ਇ. ਜ਼ਿਲਾ ਕਰਨਾਲ ਵਿਚ ਇੱਕ ਪ੍ਰਸਿਧ ਅਸਥਾਨ ਜਿੱਥੇ ਕਿ ੧੧੯੧ ਵਿਚ ਪ੍ਰਿਥਵੀ ਰਾਜ ਚੌਹਾਨ ਅਤੇ ਮੁਹੰਮਦ ਗ਼ੌਰੀ ਦੀ ਲੜਾਈ ਹੋਈ ਸੀ

**ਤਰਾੜ[1],** (ਪੋਠੋ.) ਇ. ਵੱਡੀ ਸਾਰੀ ਸਿੱਲ,
ਛੋਟੀ ਢੀਮ : "ਲੱਤਾਂ ਮੁੱਕੀ ਮਾਰ ਤਮਾਚੇ ਨਾਲ
ਤਰਾੜਾਂ ਵੱਟੀਆਂ" (ਸੈਫ਼.)

*
**ਤਰਾੜ[2],** [ਹਿੰ. तरारा] ਇ. ਪਾਣੀ ਦੀ ਧਾਰ

**ਤਰਾਂੜਾ,** (ਲਹਿੰ.) ਪੁ. ਹੋਲਾਂ

**ਤ੍ਰਿਉੜ,** ਪੁ. ਵੇਖੋ ਤਿਉੜ

**ਤ੍ਰਿਉੜਾ,** [ਤੀਹਰਾ] ਵਿ. ਤੀਹਰਾ, ਤਿੱਗੁਣਾ (ਜਟਕੀ)

**ਤ੍ਰਿਅ[1],** ਵਿ. ਵੇਖੋ ਤ੍ਰੈ;

"ਤ੍ਰਿਅ ਅਸਥਾਨ ਤੀਨ ਤ੍ਰਿਅ ਖੰਡਾ"
(ਭੈਰ. ਆ. ਕਬੀਰ)

**ਤ੍ਰਿਅ[2],** ਇ. ਵੇਖੋ ਤ੍ਰਿਆ :

"ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ" (ਸੁਖਮਨੀ)

–ਤ੍ਰਿਅ-ਜਿਤ, ਵਿ. ਇਸਤ੍ਰੀ ਦਾ ਜਿਤਿਆ ਹੋਇਆ :

"ਜਗੁ ਤ੍ਰਿਅਜਿਤ ਕਾਮਣਿ ਹਿਤਕਾਰੀ"
(ਆ. ਮ. ੧)

**ਤ੍ਰਿਆ,** [ਹਿੰ. त्रिया, ਪ੍ਰਾ. तिरिया∠ਸੰ. स्त्री] ਇ. ਔਰਤ, ਇਸਤਰੀ

–ਤ੍ਰਿਆ ਚਰਿਤ੍ਰ,
–ਤ੍ਰਿਆ ਚਲਿੱਤ੍ਰ, ] ਪੁ. ਔਰਤਾਂ ਦੇ ਮਕਰ ਫ਼ਰੇਬ ਜਾਂ ਛਲ ਕਪਟ

**ਤਰਿਆਸੀ,** [ਪ੍ਰਾ. तिआसी; ਸੰ. त्र्यशीति] ਵਿ. ਤਿੰਨ ਉੱਤੇ ਅੱਸੀ, ੮੩

–ਤਰਿਆਸੀਵਾਂ, ਵਿ. ਗਿਣਤੀ ਵਿਚ ਬਿਆਸੀ ਤੋਂ ਅਗਲਾ

**ਤ੍ਰਿਆਸੀਆਂ,** (ਪੋਠੋ.) ਵਿ. ਵੇਖੋ ਤਰਿਆਸੀਵਾਂ

**ਤਰਿਆਹਾ,** ਵਿ. ਵੇਖੋ ਤਿਹਾਇਆ :

"ਭੁਖੇ ਤੇ ਤਰਿਆਹੇ ਦਿਸਨ ਸਖਤੀ ਹਾਲ ਬਰਹਨਾਂ"
(ਕਾਦਰਯਾਰ-ਮਹਿਰਾਜ ਨਾਮਾ)

**ਤਰਿਆਕ[1],** ਵਿ. ਵੇਖੋ ਤੈਰਾਕ

**ਤਰਿਆਕ[2],** ਪੁ. ਵੇਖੋ ਤਰਯਾਕ

**ਤ੍ਰਿਆਕਲ,**
**ਤਰਿਆਕਲ,** ] [ਸੰ. ਤ੍ਰਿ.] ਪੁ.

੧. ਗ਼ੈਰ, ਓਪਰਾ ਬੰਦਾ; ੨. ਵਿਚੋਲਾ, ਪੈਂਚ

**ਤ੍ਰਿਆਕਲੀ,**
**ਤਰਿਆਕਲੀ,** ] ਇ. ਤਰਿਆਕਲ ਹੋਣ ਦਾ ਭਾਵ ਜਾਂ ਕਿਰਿਆ

**ਤਰਿਆਨਵੇ,** [ਤਰ∠ਸੰ. त्रि+ਇਆ+ਨੱਵੇ] ਵਿ. ਤਿੰਨ ਉੱਤੇ ਨੱਵੇ, ੯੩, ਤਿਰਾਨਵੇ

–ਤਰਿਆਨਵਾ, ਵਿ. ਬਾਨਵੇ ਤੋਂ ਅਗਲਾ

**ਤ੍ਰਿਸਕਾਰ,** [ਸੰ. तिरस्कार] ਪੁ. ਨਿਰਾਦਰ, ਬੇਇੱਜ਼ਤੀ, ਅਪਮਾਨ, ਨਿਰਾਦਰ ਪੂਰਬਕ ਤਿਆਗ :
"ਮੈਂ ਤੁਹਾਡੇ ਪ੍ਰੇਮ ਦਾ ਤ੍ਰਿਸਕਾਰ ਕਰਨ ਵਿਚ ਮਜਬੂਰ ਹਾਂ" (ਪਿਆਰ ਦੀ ਜਿੱਤ)

-ਤ੍ਰਿਸਕਾਰਨਾ, ਕ੍ਰਿ. ਸਕ. ਘਿਰਨਾ ਜਾਂ ਨਫ਼ਰਤ ਕਰਨਾ, ਦੁਰਕਾਰਨਾ : ਤ੍ਰਿਸਕਾਰੀ ਹੋਈ ਮਾਂ ਦੀ ਪੁਕਾਰ ਰੱਬ ਨੇ ਸੁਣੀ ਹੈ" (ਲੋਕ ਸਾਹਿਤ-ਮਈ ੧੯੫੬)

**ਤ੍ਰਿਸ਼ੰਕੂ,** [ਸੰ. त्रिशङ्कु] ਪੁ. ਇਕ ਸੂਰਜਵੰਸ਼ੀ ਰਾਜੇ ਦਾ ਨਾਉਂ ਜਿਸਨੂੰ ਵਿਸ਼ਵਾ ਮਿੱਤਰ ਨੇ ਸਰੀਰ ਸਹਿਤ ਸੁਰਗ ਭੇਜਣ ਦਾ ਯਤਨ ਕੀਤਾ ਸੀ

**ਤ੍ਰਿਸਨ,** ਇ. ਵੇਖੋ ਤ੍ਰਿਸ਼ਨਾ :
"ਹਉ ਹਉ ਕਰਤ ਨਾ ਤ੍ਰਿਸਨ ਬੂਝੈ"
(ਬਿਹਾ. ਛੰਤ ਮ. ੫)

**ਤ੍ਰਿਸਨਾ,** ਇ. ਵੇਖੋ ਤ੍ਰਿਸ਼ਨਾ :
"ਤ੍ਰਿਸਨਾ ਬਿਰਲੇ ਹੀ ਕੀ ਬੁਝੀਹੇ"
(ਗਉ. ਮ. ੫)

**ਤਰਿਸ਼ਨਾ,** ਇ. ਵੇਖੋ ਤ੍ਰਿਸ਼ਨਾ

**ਤ੍ਰਿਸ਼ਨਾ,** [ਸੰ. तृष्णा√तृष्=ਪਿਆਸਾ ਹੋਣਾ ਟ. ਕ. ਫ਼ਾ. ਤਿਸ਼ਨ : تشنہ =ਪਿਆਸਾ] ਇ. ੧. ਤ੍ਰੇਹ, ਪਿਆਸ; ੨. ਇੱਛਿਆ, ਚਾਹਨਾ

-ਤ੍ਰਿਸ਼ਨਾਲੂ, ਵਿ. ਬਹੁਤ ਤ੍ਰਿਸ਼ਨਾ ਵਾਲਾ, ਲਾਲਚੀ

-ਤ੍ਰਿਸ਼ਨਾਵਾਨ, ਵਿ. ਚਾਹਵਾਨ

**ਤ੍ਰਿਸਾ,** (ਪੋਠੋ.) [ਸੰ. ਤ੍ਰਿ=ਤਿੰਨ+ਸਾ=ਸੌ] ਪੁ. ਖੱਡੀ ਦਾ ਬੁਣਿਆ ਹੋਇਆ ਉਹ ਕਪੜਾ ਜਿਸ ਦੇ ਤਾਣੇ ਦੀਆਂ ਤਿੰਨ ਸੌ ਤੰਦਾਂ ਹੋਣ

**ਤਰਿਸਿਆ, ਤ੍ਰਿਸਿਆ,** (ਪੋਠੋ.) ਪੁ. ਤ੍ਰਿਸਾ

**ਤ੍ਰਿਸਿਖ,** [ਸੰ. त्रिशिख] ਪੁ. ਰਾਵਣ ਦੇ ਇਕ ਪੁੱਤਰ ਦਾ ਨਾਉਂ (ਕਾ.)

**ਤ੍ਰਿਸਿਰਾ,** [ਸੰ. त्रिशिरस्] ਪੁ. ੧. ਇਕ ਰਾਖਸ਼, ਜਿਸਦਾ ਜ਼ਿਕਰ ਮਹਾਂਭਾਰਤ ਵਿਚ ਹੈ;
੨. ਰਾਵਣ ਦਾ ਇਕ ਭਰਾ ਜਿਸ ਨੂੰ ਸ੍ਰੀ ਰਾਮ ਚੰਦਰ ਜੀ ਨੇ ਮਾਰਿਆ ਸੀ

**ਤ੍ਰਿਸੂਲ,** [ਸੰ. त्रिशूल] ਪੁ. ਤਿੰਨ ਫਲਾਂ ਵਾਲਾ ਇਕ ਸ਼ਸੱਤਰ ਜਿਸਨੂੰ ਖ਼ਾਸ ਕਰ ਕੇ ਸ਼ਿਵਜੀ ਆਪਣੇ ਪਾਸ ਰਖਦੇ ਹਨ



ਤ੍ਰਿਸੂਲ

-ਤ੍ਰਿਸੂਲੀ, ਪੁ. ਤ੍ਰਿਸੂਲ ਰਖਣ ਵਾਲਾ, ਸ਼ਿਵਜੀ, ਮਹਾਦੇਵ

**ਤ੍ਰਿਹਰਾ,** ਵਿ. ਵੇਖੋ ਤੀਹਰਾ (L)

**ਤ੍ਰਿਹਾਂ,** [ਤ੍ਰਿ ∠ਸੰ. ਤ੍ਰਿ+ਹਾਂ=ਹਾਣ<ਸੰ. हायन=ਸਾਲ] ਪੁ. ਤਿੰਨ ਕੁ ਸਾਲਾਂ ਦਾ ਨਰ ਊਠ (ਜਟਕੀ)
ਵਿ. ਵੇਖੋ ਤਿਹਾਂ

**ਤਰਿਹਾਇਆ,** ਇ. ਵੇਖੋ ਤਿਹਾਇਆ:
"ਪਰ ਉਹ ਮੈਂ ਥੀਂ ਸੁਸਤੀ ਹੋਈ,
ਪੀ ਗਿਆ ਤਰਿਹਾਇਆ"
(ਗੁਲ. ਯੂਸ.)

**ਤ੍ਰਿਹਾਇਆ,** ਵਿ. ਵੇਖੋ ਤਰਿਹਾਇਆ (ਜਟਕੀ)

**ਤ੍ਰਿਹਾਈ,** ਇ. ਵੇਖੋ ਤਰਿਹਾਈ (ਜਟਕੀ)

**ਤਰਿਹਾਣਾ,** [ਤ੍ਰਿ ∠ਸੰ. ਤ੍ਰਿ+ਹਾਣ<ਸੰ. हायन=ਸਾਲ+ਆ] ਵਿ. ਤਿੰਨਾਂ ਵਰ੍ਹਿਆਂ ਦਾ (ਬਿ.)

**ਤ੍ਰਿਹਾਰਾ[1],** [ਤ੍ਰਿਹ=ਤ੍ਰੀਹ+ਹਾਰਾ=ਵਾਲਾ] ਵਿ. ਲਗਪਗ ਤੀਹ ਸਾਲ ਦਾ (ਜਟਕੀ)

**ਤ੍ਰਿਹਾਰਾ[2],** ਵਿ. ਵੇਖੋ ਤਰਿਹਾਇਆ (ਸ਼ਾਹਪੁਰੀ)

**ਤ੍ਰਿਹਾਵਲ,** ਪੁ. ਵੇਖੋ ਤਿਹਾਵਲ (ਕਾ.)

**ਤ੍ਰਿਹੁਦਸ,** [ਸੰ. त्रयोदश] ਪੁ. ਤੇਰ੍ਹਾਂ, ੧੩;
"ਤ੍ਰਿਹੁਦਸ ਮਾਲ ਰਖੈ ਜੇ ਨਾਨਕ
ਮੋਖ ਮੁਕਤੀ ਸੋ ਪਾਵੈ"
(ਗੂਜ. ਅ. ਮ. ੧)

**ਤਰਿਕ, ਤ੍ਰਿਕ,** ਪੁ. ਵੇਖੋ ਤ੍ਰਿੱਕ (ਪੋਠੋ. ਕੇ.)

**ਤ੍ਰਿਕ,** ਵਿ. ਤੀਜਾ, ਤੀਸਰਾ

**ਤਰਿਕਣ,** ਕ੍ਰਿ. ਸਕ. ਅੱਖਾਂ ਝਮਕਣਾ (ਜਟਕੀ))

**ਤ੍ਰਿਕਲ,** [ਸੰ. त्रिकल] ਪੁ. ਛਗਣ ਗਣ ਜਿਸ ਦੀਆਂ ਤਿੰਨ ਮਾਤ੍ਰਾਂ ਹੁੰਦੀਆਂ ਹਨ

**ਤ੍ਰਿੱਕਲ[1],** [ਤ੍ਰਿਕ+ਲ] ਇ. ਲੱਕ, ਕਮਰ (ਸ਼ਾਹਪੁਰੀ)

ਤ੍ਰਿਕਲ[2], [ਪੋਠੋ.] ਵਿ. ਤੇਲੜ

ਤ੍ਰਿਕੜ, ਪੁ. ਵੇਖੋ ਤਿੱਕੜ

–ਤ੍ਰਿਕੜੀ, ਵਿ. ਵੇਖੋ ਤਿੱਕੜੀ

ਤ੍ਰਿਕਾਲ, [ਸੰ. त्रिकाल] ਪੁ. ਭੂਤ, ਭਵਿੱਖ ਅਤੇ ਵਰਤਮਾਨ ਤਿੰਨੋਂ ਕਾਲ, ਹਮੇਸ਼ਾਂ

–ਤ੍ਰਿਕਾਲ ਸੰਧਿਆ, ਇ.
੧. ਤਿੰਨ ਵੇਲੇ ਦੀ ਸੰਧਿਆ ਵਿਧੀ (ਕਾ.);
੨. ਸ਼ਾਮ ਦਾ ਵੇਲਾ, ਆਥਣ

ਤ੍ਰਿਕਾਲਦਰਸ਼ੀ, ਵਿ. ਪੁ. ਭੂਤ, ਵਰਤਮਾਨ ਅਤੇ ਭਵਿੱਖਤ ਦੀ ਗੱਲ ਜਾਣਨ ਵਾਲਾ, ਸਰਬੱਗ (ਕਾ.)

ਤ੍ਰਿਕਾਲੱਗ, [ਸੰ. त्रिकालज्ञ] ਪੁ. ਭੂਤ ਵਰਤਮਾਨ ਅਤੇ ਭਵਿੱਖਤ ਦੀਆਂ ਗੱਲਾਂ ਜਾਣਨ ਵਾਲਾ

–ਤ੍ਰਿਕਾਲੱਗਤਾ, ਇ. ਤਿੰਨਾਂ ਕਾਲਾਂ ਦੀਆਂ ਗੱਲਾਂ ਜਾਣਨ ਦਾ ਭਾਵ

ਤ੍ਰਿਕਾਲਾਂ, ਇ. ਵੇਖੋ ਤਰਕਾਲਾਂ

ਤ੍ਰਿਕੀ, ਇ. ਵੇਖੋ ਤਿੱਕੀ

ਤ੍ਰਿਕੁਟਾ, ਪੁ. ੧. ਸੁੰਢ, ਮਘਾ ਅਤੇ ਕਾਲੀ ਮਿਰਚ ਦਾ ਮੇਲ; ਇਨ੍ਹਾਂ ਤਿੰਨਾਂ ਚੀਜ਼ਾਂ ਦਾ ਦਵਾ ਦੇ ਰੂਪ ਵਿਚ ਬਣਿਆ ਚੂਰਨ

ਤ੍ਰਿਕੁਟੀ, [ਸੰ. त्रिकुटी] ਇ. ੧. ਯੋਗ ਅਨੁਸਾਰ ਕਲਪਤ ਚੱਕਰਾਂ ਵਿਚੋਂ ਮੱਥੇ ਵਿਚਲਾ ਚੱਕਰ ਜਿਸ ਦਾ ਅਸਥਾਨ ਦੋਹਾਂ ਭਵਾਂ ਵਿਚਕਾਰ ਜ਼ਰਾ ਕੁ ਉਤਾਂਹ ਨੂੰ ਮੰਨਿਆ ਜਾਂਦਾ ਹੈ, ੨. ਤਿਊੜੀ, ਮੱਥੇ ਪਏ ਤਿੰਨ ਵਲ:
"ਮਥੈ ਤ੍ਰਿਕੁਟੀ ਦ੍ਰਿਸ਼ਟਿ ਕਰੂਰ" (ਆਸਾ ਮ: ੫)
੩. ਤਿੰਨ ਗੁਣਾਂ ਦੀ ਗੁੰਝਲ:
"ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ" (ਦੇਵ ਗੰ. ਮ. ੫)
੪. ਤਿੰਨ ਦੇਵਤਿਆਂ ਦੀ ਉਪਾਸਨਾ:
"ਬ੍ਰਹਮ ਬਿਸਨੁ ਮਹੇਸ ਤ੍ਰੈ ਮੂਰਤਿ
ਗੁਰ ਪਰਸਾਦੀ ਤ੍ਰਿਕੁਟੀ ਛੂਟੈ"
(ਰਾਮ. ਆਸਾ. ਮ. ੩)

ਤ੍ਰਿਕੋਣ, ਇ. ਵੇਖੋ ਤਿਕੋਣ

ਤ੍ਰਿਕੋਣ ਮਿਤੀ, [ਤ੍ਰਿਕੋਣ+ਮਿਤੀ=ਮਿਣਤੀ] ਇ. ਗਣਿਤ ਵਿਗਿਆਨ ਦੀ ਉਹ ਸ਼ਾਖਾ ਜਿਸ ਵਿਚ ਤਿਕੋਣਾਂ ਦੀਆਂ ਬਾਹੀਆਂ ਅਤੇ ਕੋਣਾਂ ਵਿਚਕਾਰਲੇ ਸਬੰਧਾਂ ਬਾਬਤ ਬਹਿਸ ਕੀਤੀ ਹੁੰਦੀ ਹੈ
(Trigonometry)

ਤ੍ਰਿਕੋਣਾ, ਵਿ. ਵੇਖੋ ਤਿਕੋਣਾ

ਤਰੱਖ, ਤ੍ਰਿਖ, (ਪੋਠੋ.) ਇ. ਛੇਤੀ, ਕਾਹਲ, ਜਲਦੀ

ਤਰਿਖੜਾ, ਤ੍ਰਿਖੜਾ, ਵਿ. ਵੇਖੋ ਤਿੱਖਾ:
"ਕੋਈ ਇਸ਼ਕ ਦਾ ਤਰਿਖੜਾ ਤਾਲ ਵਲੇ"
(ਕਾਫ਼ੀ ਬੁਲ੍ਹੇ ਸ਼ਾਹ)

ਤਰਿਖਾ, ਤ੍ਰਿਖਾ, [ਸੰ. तृषा <तृष्=ਪਿਆਸਾ ਹੋਣਾ] ਇ. ਪਿਆਸ, ਤਰੇਹ

–ਤ੍ਰਿਖਾਈ, ਵਿ. ਪਿਆਸਾ: "ਤੇ ਨਰ ਤ੍ਰਿਸਨ ਤ੍ਰਿਖਾਈ"
(ਸੋਰ. ਮ: ੫)

ਤ੍ਰਿਖਾਪਣ, ਪੁ. ਤੇਜ਼ ਹੋਣ ਦਾ ਭਾਵ

–ਤ੍ਰਿਖਾਵੰਤ, ਵਿ. ਪਿਆਸਾ, ਤਿਹਾਇਆ:
"ਤ੍ਰਿਖਾਵੰਤ ਜਲ ਪੀਵਤ ਠੰਡਾ"
(ਮਾਝ ਮ: ੫)

ਤਰਿੱਖਾ, ਤ੍ਰਿਖਾ, (ਪੋਠੋ.) ਵਿ. ਵੇਖੋ ਤਿੱਖਾ

ਤ੍ਰਿੱਖੀ, [ਤ੍ਰਿਖ+ਈ] ਕ੍ਰਿ. ਵਿ. ਛੇਤੀ ਛੇਤੀ, ਝਟ ਦੇ ਕੇ
(ਜਟਕੀ)

ਤ੍ਰਿਗਦ ਜੋਨਿ, [ਸੰ. तिर्यग्योनि] ਇ. ਪਸ਼ੂ-ਪੰਛੀ ਆਦਿ ਜੂਨੀ :
"ਪਸੂ ਪੰਖੀ ਤ੍ਰਿਗਦ ਜੋਨਿ ਤੇ ਮੰਦਾ"
(ਗਉ. ਮ: ੫)

ਤਰਿੰਗਲ, (ਮੁਲ.) ਪੁ. ਵੇਖੋ ਤਰਾਂਗਲ (ਮ. ਸਿੰ.)

ਤ੍ਰਿਗਲ, ਪੁ. ਵੇਖੋ ਤਰਾਂਗਲ (ਪੋਠੋ. ਕੋ.)

ਤ੍ਰਿਗੜ, ਪੁ. ਵੇਖੋ ਤਿੱਕੜ :
"ਇਸ ਰਾਜਸੀ ਤ੍ਰਿਗੜ ਨੂੰ ਤੱਕ ਰਿਹਾ ਸੀ"
(ਰਾਮ ਕਥਾ)

ਤ੍ਰਿਗੁੱਠਾ, [त्रि=ਤ੍ਰੈ+ਗੁੱਠ+ਆ] ਵਿ. ਤਿਨਾਂ ਗੁੱਠਾਂ ਵਾਲਾ, ਤਿਕੋਣਾ

ਤ੍ਰਿਗੁਣ, [ਸੰ. त्रिगुण] ਪੁ. ਰਜੋਗੁਣ, ਤਮੋਗੁਣ ਅਤੇ ਸਤੋਗੁਣ ਤਿੰਨਾਂ ਗੁਣਾਂ ਦਾ ਸਮੂਹ

ਤ੍ਰਿੰਜਣ, ਤ੍ਰਿੰਜਨ, [ਤ੍ਰਿ<ਸੰ. स्त्री+ਜਨ∠ਪ੍ਰਾ. जन=ਸਮੂਹ] ਪੁ. ਕੱਤਣ ਵਾਲੀਆਂ ਕੁੜੀਆਂ ਜਾਂ ਤੀਵੀਆਂ ਦਾ ਇਕੱਠ

ਤਰਿਜਯਾ, ਤ੍ਰਿਜਯਾ, ਇ. ਅਰਧ ਵਿਆਸ

ਤ੍ਰਿੰਞਣ, ਪੁ. ਵੇਖੋ ਤ੍ਰਿੰਜਣ

ਤ੍ਰਿੱਡਾ, ਪੁ. ਵੇਖੋ ਟਿੱਡਾ (ਪੋਠੋ. ਕੋ.)

–ਤ੍ਰਿੱਡੀ, ਇ. ਵੇਖੋ ਟਿੱਡੀ (ਪੋਠੋ. ਕੋ.)

–ਤ੍ਰਿੰਡੀਆਂ ਕੀ ਮੰਮੇ ਲੱਗੀ ਜਾਣੇ, (ਪੋਠੋ.) ਮੁਹਾ. ਕਮੀਨਿਆਂ ਨੂੰ ਆਕੜ ਆ ਜਾਣਾ (ਪੋਠ. ਕੋ.)

**ਤਰਿਣ,** **ਤ੍ਰਿਣ,** [ਸੰ. ਤ੍ਰਿਣ] ਪੁ. ਘਾਹ, ਕੱਖ:
"ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ" (ਸੁਖਮਨੀ)
ਵਿ. ਥੋੜਾ, ਤਨਿਕ :
"ਤੁਧ ਲੇਪ ਨ ਲਗੈ ਤ੍ਰਿਣ" (ਵਾਰ ਮਾਰੂ ੨ ਮ. ੫)

**ਤਰਿਣੀ,** [ਸੰ. ਤਰਣੀ=ਬੇੜੀ] ਇ. ਬੇੜੀ, ਨੌਕਾ, ਕਿਸ਼ਤੀ (ਕਾ.)

**ਤ੍ਰਿਤਾਲੀ,** ਵਿ. ਵੇਖੋ ਤਰਤਾਲੀ

**ਤ੍ਰਿਤਾਲੀਆਂ,** ਵਿ. ਵੇਖੋ ਤਰਤਾਲੀਆਂ
**ਤ੍ਰਿਤਾਲੀਵਾਂ,** ਵਿ. ਵੇਖੋ ਤਰਤਾਲੀਵਾਂ

**ਤਰਿਤੀਆ,** **ਤ੍ਰਿਤੀਆ,** [ਸੰ. तृतीया] ਇ. ਪੱਖ ਦੀ ਤੀਸਰੀ ਤਿੱਥ, ਤੀਜ

**ਤਰਿੰਦ,** ਪੁ. ਘੋੜੇ ਦੀ ਗਿੱਚੀ ਦੇ ਵਾਲ, ਯਾਲ (ਮ. ਸਿੰ.)

**ਤ੍ਰਿਦੋਖ,** [ਸੰ. त्रिदोष] ਪੁ. ਆਯੁਰਵੇਦ ਵਿਚ ਵਾਤ, ਪਿੱਤ, ਕਫ ਤਿੰਨਾਂ ਦੇ ਵਿਕਾਰ ਨੂੰ ਤ੍ਰਿਦੋਖ ਕਹਿੰਦੇ ਹਨ

**ਤ੍ਰਿਨ,** ਪੁ. ਤ੍ਰੈਣ (ਜਟਕੀ)

**ਤ੍ਰਿਨੁੱਕਰਾ,** [ਤ੍ਰਿ+ਨੁੱਕਰ+ਆ] ਵਿ. ਤਿੰਨ ਨੁਕਰਾਂ ਵਾਲਾ (L)

**ਤ੍ਰਿਨੇਤ੍ਰ,*** [ਸੰ. त्रिनेत्र] ਪੁ. ਸ਼ਿਵ ਜੀ, ਮਹਾਦੇਵ

**ਤ੍ਰਿਪ,** [ਸ਼ਬਦਾਨੁ] ਇ. ਬੂੰਦ, ਤੁਬਕਾ

–ਤ੍ਰਿਪ ਤ੍ਰਿਪ, ਕ੍ਰਿ. ਵਿ. ਤੁਬਕਾ ਤੁਬਕਾ ਕਰਕੇ;
ਇ. ਤੁਬਕਾ ਤੁਬਕਾ ਪਾਣੀ ਦੇ ਡਿੱਗਣ ਦੀ ਅਵਾਜ਼

**ਤ੍ਰਿਪਹਿਰਾ,** (ਪੋਠੋ.) ਪੁ. ਤੀਜੇ ਪਹਿਰ ਵੱਜਣ ਵਾਲੀ ਘੜਿਆਲ ਦੀ ਅਵਾਜ਼
"ਤ੍ਰਿਪਹਿਰਾ ਵਜੇ ਨੂੰ ਚਿਰ ਹੋ ਚੁੱਕਾ ਹੈ" (ਕਾਗੋਂ ਚਿੜੀਆਂ)

**ਤ੍ਰਿਪਤ,** [ਸੰ. ਤ੍ਰਿਪਤ√ਤ੍ਰਿਪ੍=ਸੰਤੁਸ਼ਟ ਹੋਣਾ] ਵਿ. ਸੰਤੁਸ਼ਟ, ਰੱਜਿਆ ਹੋਇਆ, ਪਰਸੰਨ

–ਤ੍ਰਿਪਤਵੰਤ, ਵਿ. ਭੋਜਨ ਨਾਲ ਰੱਜਿਆ ਹੋਇਆ, ਤ੍ਰਿਪਤ

**ਤ੍ਰਿਪਤਣਾ,** [ਤ੍ਰਿਪਤ ਤੋਂ ਨਾਮਧਾਤੂ] ਕ੍ਰਿ. ਅਕ. ਸੰਤੁਸ਼ਟ ਹੋਣਾ

**ਤ੍ਰਿਪਤਾਉਣਾ,** [ਤ੍ਰਿਪਤਣਾ ਤੋਂ ਨਾਮਧਾਤੂ] ਕ੍ਰਿ. ਸਕ. ਸੰਤੁਸ਼ਟ ਕਰਨਾ

**ਤ੍ਰਿਪਤਾ,** ਇ. ਗੁਰੂ ਨਾਨਕ ਦੇਵ ਜੀ ਦੇ ਮਾਤਾ ਜੀ

**ਤ੍ਰਿਪਤਾਇਣੁ,** ਪੁ. ਤ੍ਰਿਪਤ ਹੋਣ ਦਾ ਭਾਵ, ਤ੍ਰਿਪਤੀ :
"ਨਾਮ ਰਸਾਇਣੁ ਮਨੁ ਤ੍ਰਿਪਤਾਇਣੁ" (ਮਾਝ ਮ. ੫)
ਵਿ. ਤ੍ਰਿਪਤੀ ਦੇਣ ਵਾਲਾ (ਕਾ.)

–ਤ੍ਰਿਪਤਾਸ, ਪੁ. ਤ੍ਰਿਪਤੀ :
"ਜੋ ਪੀਵੈ ਤਿਸ ਹੀ ਤ੍ਰਿਪਤਾਸ" (ਸਾਰ. ਮ. ੫)

–ਤ੍ਰਿਪਤਾਸਣਾ, ਕ੍ਰਿ. ਅਕ. ਤ੍ਰਿਪਤ ਹੋਣਾ :
"ਪੀ ਅੰਮ੍ਰਿਤ ਤ੍ਰਿਪਤਾਸਿਆ" (ਬਿਲਾ. ਮ. ੫)

**ਤ੍ਰਿਪਤਾਣਾ,** ਕ੍ਰਿ. ਸਕ. ਵੇਖੋ ਤ੍ਰਿਪਤਾਉਣਾ :
"ਠੀਕ ਤਾਮ ਜੇਹੜਾ ਤ੍ਰਿਪਤਾਣ ਵਾਲਾ ਸੋਈ ਮਿਲ੍ਹਆ ਸੰਤ ਭੰਡਾਰ ਵਿਚੋਂ" (ਫ਼ਨਾਹ ਦਾ ਮਕਾਨ)

**ਤ੍ਰਿਪਤੀ,** [ਸੰ. ਤ੍ਰਿਪ੍ਤਿ√ਤ੍ਰਿਪ੍=ਸੰਤੁਸ਼ਟ ਹੋਣਾ] ਇ. ਨਿਸ਼ਾ, ਰੱਜ, ਸੰਤੋਖ

**ਤ੍ਰਿਪਤੀਵਣਾ,** **ਤ੍ਰਿਪਤੀਵਨਾ,** [ਤ੍ਰਿਪਤ<ਸੰ. ਤ੍ਰਿਪ੍ਤਿ ਤੋਂ ਨਾਮ ਧਾਤੂ]
ਕ੍ਰਿ. ਅਕ. ਤ੍ਰਿਪਤ ਹੋਣਾ :
"ਸੰਤੋਖ ਸਦਾ ਤ੍ਰਿਪਤੀਵਣਾ" (ਮਾਰੂ ਅ. ਮ. ੫)

**ਤ੍ਰਿਪਾਠੀ,** [ਸੰ. त्रिपाठी] ਪੁ. ੧. ਤਿੰਨ ਵੇਦਾਂ ਦੇ ਪੜ੍ਹਨ ਵਾਲਾ; ੨. ਬ੍ਰਹਿਮਣਾਂ ਦੀ ਇਕ ਜਾਤੀ

**ਤ੍ਰਿਪੁੰਡ,** [ਪ੍ਰਾ. तिपुंड, ਸੰ. त्रिपुण्ड] ਪੁ. ਭਸਮ ਦੀਆਂ ਤਿੰਨ ਟੇਢੀਆਂ ਲਕੀਰਾਂ ਦਾ ਤਿਲਕ ਜਿਸਨੂੰ ਸ਼ੈਵ ਲੋਕ ਮੱਥੇ ਤੇ ਲਾਉਂਦੇ ਹਨ

**ਤ੍ਰਿਪੁਰਾਰੀ,*** [ਸੰ. त्रिपुरारि] ਪੁ. ਸ਼ਿਵ, ਮਹਾਂਦੇਵ :
"ਸੁੰਦਰ ਰੂਪ ਅਨੂਪ ਮੂਰਤੀ, ਘੜੀ ਆਪ ਤ੍ਰਿਪੁਰਾਰੀ" (ਵਿਸ਼ਵ ਲਿਖਾਰੀ)

**ਤ੍ਰਿਪੋਤ,** (ਸ਼ਾਹਪੁਰੀ) [ਸੰ.ਤ੍ਰਿ+ਪੋਤ∠ਸੰ. पोत=ਕਪੜਾ] ਵਿ. ਤਿੰਨ ਪੱਟਾ, ਤਿੰਨ ਪੱਗਾਂ ਵਾਲਾ

**ਤ੍ਰਿਫਲਾ,** [ਸੰ. त्रिफल] ਪੁ. ੧. ਹਰੜ ਬਹੇੜੇ ਅਤੇ ਆਉਲੇ ਦਾ ਸਮੂਹ; ੨. ਹਰੜ ਬਹੇੜੇ ਆਉਲੇ ਦਾ ਸਫ਼ੂਫ਼ ਜਾਂ ਮਾਜੂਨ

**ਤ੍ਰਿਬਿਧ,** **ਤ੍ਰਿਬਿਧਿ,** [ਸੰ. त्रिविध] ਵਿ. ਤਿੰਨ ਤਰ੍ਹਾਂ ਦਾ

–ਤ੍ਰਿਬਿਧਿ ਕਰਮ, ਪੁ. ੧. ਮਨ, ਬਾਣੀ ਅਤੇ ਸਰੀਰ ਸਬੰਧੀ ਕਰਮ; ਤਿੰਨ ਕਿਸਮ ਦੇ ਕਰਮ, ਕਾਇਕ, ਵਾਚਿਕ, ਮਾਨਸਿਕ ਕਰਮ; ੨. ਉੱਤਮ ਮੱਧਮ ਅਤੇ ਨੀਚ ਕਰਮ :
"ਤ੍ਰਿਬਿਧਿ ਕਰਮ ਕਮਾਈਐ" (ਸ੍ਰੀ. ਮ. ੧)

–ਤ੍ਰਿਬਿਧਿ ਜੋਗ, ਪੁ. ਤਿੰਨ ਕਿਸਮ ਦੇ ਜੋਗ ਅਰਥਾਤ ਹਠਯੋਗ, ਕਰਮ ਯੋਗ, ਸਹਜ ਯੋਗ :
"ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ" (ਰਾਮ. ਅ. ਮ. ੧)

–ਤ੍ਰਿਬਿਧਿ ਬੰਧਨ, ਪੁ. ੧. ਸਤੋ, ਰਜੋ, ਤਮੋ ਤਿੰਨੇ ਗੁਣਾਂ ਦੇ ਬੰਧਨ : "ਤ੍ਰਿਬਿਧਿ ਬੰਧਨ ਤੁਟਹਿ ਗੁਰ ਸ਼ਬਦੀ" (ਮਾਝ. ਅ. ਮ. ੩)

੨. ਸੰਚਿਤ, ਪ੍ਰਾਰਬਧ, ਕ੍ਰਿਆਮਾਣ ਤਿੰਨ ਕਰਮਾਂ ਦੇ ਬੰਧਨ

–ਤ੍ਰਿਬਿਧਿ ਮਨਸਾ,
–ਤ੍ਰਿਬਿਧਿ ਮਾਇਆ, } ਇ. ਸਤੋ ਰਜੋ ਤਮੋ ਰੂਪ ਮਨ ਦੀ ਬ੍ਰਿੱਤੀ, ਸਤੋ ਰਜੋ ਤਮੋ ਰੂਪ ਮਾਇਆ :
"ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ"
(ਮਾਝ. ਅ. ਮ. ੩)

**ਤ੍ਰਿਬੁੱਡ,** ਵਿ. ਵੇਖੋ ਤਰਬੁੱਡ

**ਤ੍ਰਿਬੇਣੀ,** ਇ. ਵੇਖੋ ਤਰਬੇਣੀ

**ਤ੍ਰਿਭਕਣਾ,** ਕ੍ਰਿ. ਅਕ. ਵੇਖੋ ਤ੍ਰੁੱਭਕਣਾ

**ਤ੍ਰਿਭਵਣ,** [ਸੰ. ਤ੍ਰਿਭੁਵਨ] ਪੁ. ਤਿੰਨ ਲੋਕ ਅਰਥਾਤ ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ :
"ਤ੍ਰਿਭਵਣ ਤਾਰਣ ਹਾਰ ਸੁਆਮੀ" (ਗਉ. ਮ: ੧)

–ਤ੍ਰਿਭਵਣ ਨਾਥ, ਪੁ. ੧. ਕਰਤਾਰ, ਪਾਰ-ਬ੍ਰਹਮ;
੨. ਸ਼ਿਵ, ਮਹਾਂਦੇਵ :
"ਅਨਿਕ ਪਾਤਕ ਹਰਤਾ ਤ੍ਰਿਭਵਣ ਨਾਥ ਰੀ"
(ਧਨਾ. ਤ੍ਰਿਲੋਚਨ)

**ਤ੍ਰਿੱਮਣ,** ਕ੍ਰਿ. ਅਕ. ਵੇਖੋ ਤ੍ਰਿਮਣਾ (ਜਟਕੀ)

**ਤ੍ਰਿਮਣਾ,** [ਤ੍ਰਿਮ=ਤ੍ਰਿਪ+ਣਾ] ਕ੍ਰਿ. ਅਕ. ਚੋਣਾ, ਤ੍ਰਿਪ ਤ੍ਰਿਪ ਕਰਕੇ ਡਿਗਣਾ, ਟਪਕਣਾ :
"ਅਕਹਿ ਪੀੜਾਂ ਦੇ ਵਿਸ ਤ੍ਰਿਮਦੇ ਨੇ ਨੈਣੋਂ ਕਿਤੇ ਚੰਗੀ ਏ ਮੌਤ ਇਸ ਜ਼ਿੰਦਗੀ ਤੋਂ" (ਹੰਭਲੇ)

–ਤਰਿਮ ਤਰਿਮ,
–ਤ੍ਰਿਮ ਤ੍ਰਿਮ, ] ਇ. ਵੇਖੋ ਤ੍ਰਿਪ ਤ੍ਰਿਪ (ਪੋਠੋ. ਕੋ.)

**ਤ੍ਰਿਮਤਾਵਾਂ,** [ਤ੍ਰੀਮਤ+ਆਵਾਂ] ਵਿ. ਤੀਵੀਆਂ ਨਾਲ ਸਬੰਧਤ ਜ਼ਨਾਨਾ (ਜਟਕੀ)

**ਤ੍ਰਿਮਾਸਕ,** ਵਿ. ਵੇਖੋ ਤ੍ਰੈਮਾਸਕ

**ਤ੍ਰਿਮਾਲ,** ਇ. ਤਿੰਨ ਲੜੀਆਂ ਵਾਲੀ ਮਾਲਾ (ਗੁਲ. ਯੂ.)

**ਤ੍ਰਿਮੂਹ,** [ਤ੍ਰਿ=ਤਿੰਨ+ਮੂਹ=ਮੂਹਰਨਾ=ਦਹਾਨਾ] ਪੁ. ਉਹ ਥਾਂ ਜਿੱਥੇ ਪੰਜਾਬ ਦੇ ਤਿੰਨ ਦਰਿਆ ਅਰਥਾਤ ਜਿਹਲਮ, ਝਨਾਂ ਤੇ ਰਾਵੀ ਮਿਲਦੇ ਹਨ ਇਸਨੂੰ ਤ੍ਰਿਮੂਹ ਘਾਟ ਵੀ ਆਖਦੇ ਹਨ :
"ਕੂਕੜਾਂ ਦਿੱਤੀਆਂ ਬਾਂਗਾਂ-ਜਿੱਥੇ ਪੱਤੁਣ ਤ੍ਰਿਮੂਹ ਦਾ ਏ"
(ਨੈ. ਝਨਾਂ)

**ਤ੍ਰਿਮੂਰਤੀ,** [ਸੰ. ਤ੍ਰਿਮੂਰ੍ਤਿ] ਪੁ. ੧. ਪੁਰਾਣਾਂ ਅਨੁਸਾਰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ; ੨. ਭਾਰਤ ਗਣਤੰਤਰ ਦਾ ਰਾਜ-ਚਿੰਨ੍ਹ



ਤ੍ਰਿਮੂਰਤੀ

**ਤ੍ਰਿਮੋ,** [ਤ੍ਰਿੱਮਣਾ] ਇ. ੧. ਅਰਕ ਕੱਢਣ ਦੀ ਕਿਰਿਆ
੨. ਛੱਤ ਦੇ ਚੋਣ ਦਾ ਭਾਵ (ਜਟਕੀ)

**ਤ੍ਰਿਯਾ,** ਇ. ਵੇਖੋ ਤ੍ਰਿਆ

**ਤਰਿਲ,** (ਮੁਲ.) [ਸ਼ਾਇਦ ਸੰ. ਤ੍ਰਿ=ਤਿੰਨ+ਹਲ=ਵਾਹੀ] ਇ. ਭੋਂ ਨੂੰ ਤੀਜੀ ਵਾਰ ਵਾਹੁਣ ਦਾ ਭਾਵ (ਮ. ਸਿੰ.)

**ਤ੍ਰਿਲੋਕ,** [ਸੰ. ਤ੍ਰਿਲੋਕ] ਪੁ. ਤਿੰਨ ਲੋਕ ਅਰਥਾਤ ਸਵਰਗ ਲੋਕ, ਮਾਤ ਲੋਕ, ਪਤਾਲ

–ਤ੍ਰਿਲੋਕੀ, ਇ. ਤਿੰਨੇ ਲੋਕ, ਸਾਰਾ ਸੰਸਾਰ, ਦੁਨੀਆ

**ਤ੍ਰਿਲੋਚਨ,** [ਸੰ. ਤ੍ਰਿਲੋਚਨ] ਵਿ. ਤਿੰਨ ਅਖਾਂ ਵਾਲਾ; ਪੁ. ੧. ਸ਼ਿਵ ਜੀ, ਮਹਾਂਦੇਵ; ੨. ਇਕ ਭਗਤ ਦਾ ਨਾਂ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ

**ਤ੍ਰਿਵੰਜਾ,** ਵਿ. ਵੇਖੋ ਤਰਵੰਜਾ (ਪੋਠੋ. ਕੋ.)

–ਤ੍ਰਿਵੰਜਵਾਂ, ਵਿ. ਵੇਖੋ ਤਰਵੰਜਵਾਂ

**ਤ੍ਰਿਵਿਧ,** ਵਿ. ਵੇਖੋ ਤ੍ਰਿਬਿਧ

–ਤ੍ਰਿਵਿਧ ਸਮੀਰ,
–ਤ੍ਰਿਵਿਧ ਪਵਨ, } ਪੁ. ਤਿੰਨ ਪ੍ਰਕਾਰ ਦੀ ਹਵਾ

**ਤ੍ਰਿਵੇਣੀ,** ਇ. ਵੇਖੋ ਤਰਬੈਣੀ

**ਤ੍ਰਿਵੇਦੀ,** [ਸੰ. ਤ੍ਰਿਵੇਦੀ] ਪੁ. ੧. ਤਿੰਨਾਂ ਵੇਦਾਂ ਅਰਥਾਤ ਰਿਗ, ਯਜੁਰ ਅਤੇ ਸਾਮਵੇਦ ਦਾ ਗਿਆਤਾ: ੨. ਬ੍ਰਾਹਮਣਾਂ ਦੀ ਇਕ ਜਾਤੀ

**ਤ੍ਰਿੜ,** [ਤਿੜ[1]] ਇ. ਖੱਬਲ ਜਾਂ ਘਾਹ ਦਾ ਲੰਮਾ ਤੀਲਾ

**ਤ੍ਰਿੜਣ,** ਕ੍ਰਿ. ਅਕ. ਖਿੜਨਾ, ਫੁੱਲਣਾ (ਜਟਕੀ)

**ਤ੍ਰਿੜ ਤ੍ਰਿੜ,** ਇ. ਵੇਖੋ ਤਿੜ ਤਿੜ (ਜਟਕੀ)

**ਤ੍ਰੀ,** [ਸੰ. ਤ੍ਰਿ] ਵਿ. ਤੀਜੀ, ਤੀਸਰੀ (ਪੋਠੋ. ਕੋ.)

**ਤਰੀ[1],** (ਲਹਿੰ.) ਇ. ਘਮੰਡ, ਹੰਕਾਰ, ਮਾਣ, ਗੁਮਾਨ (ਜਟਕੀ)

–ਤਰੀ ਆਵਣ, ਮੁਹਾ. ਹੰਕਾਰ ਹੋ ਜਾਣਾ (ਜਟਕੀ)

**ਤਰੀ**[2], [ਫ਼ਾ. ਤਰ تر +ਈ] ਇ.
੧. ਗਿੱਲ, ਨਮੀ; ੨. ਤਰਾਵਤ, ਤਾਜ਼ਗੀ;
੩. ਰਸਾ, ਸ਼ੋਰਵਾ; ੪. ਸ਼ੋਰਵੇ ਦੇ ਉੱਪਰ ਆਈ ਥਿੰਧਿਆਈ; ੫. ਖੁਸ਼ਕੀ ਦਾ ਉਲਟ, ਸਮੁੰਦਰ

**ਤਰੀ**[3], [ਤ੍ਰੀ] ਇ. ੧. ਪੁਸ਼ਪ-ਪਰਾਗ, ਪੁਸ਼ਪ ਧੂੜਾ (ਲੁ.ਕੋ.) ੨. ਸ਼ੋਰੇ ਆਦਿ ਦੀ ਕਲਮ

**ਤ੍ਰੀਉਣਾ**, ਵਿ. ਵੇਖੋ ਤਿਗੁੱਣਾ :
"ਦੂਣਾ ਛਡ ਕੇ ਤ੍ਰੀਉਣਾ ਭੀ ਇਹ
ਚਾ ਜਰਮਾਨਾ ਭਰਸਣ" (ਗੁਲ. ਯੂਸ.)

**ਤ੍ਰੀਅ,**
**ਤ੍ਰੀਆ,** ਇ. ਤਿਰੀਆ :
"ਤਬ ਇਹ ਤ੍ਰੀਆ ਉਹ ਕੰਤੁ ਕਹਾਵਾ"
(ਗਉ. ਕਬੀਰ. ਬਾਵਨ)

**ਤ੍ਰੀਆ**, ਵਿ. ਤੀਜਾ (ਪੋਠੋ. ਕੋ.)

**ਤ੍ਰੀਆਇਠ**, ਇ. ਤ੍ਰੇਹਟ, ੬੩ (ਜਟਕੀ)

**ਤ੍ਰੀਆਕਲ**, [ਤਰਿਆਕਲ] ਪੁ. ਸਾਲਸ, ਮਧਿਅਸਥ (ਜਟਕੀ)

**ਤ੍ਰੀਆਨਵੇ**, ਵਿ. ਵੇਖੋ ਤਰਿਆਨਵੇ (ਜਟਕੀ)

**ਤ੍ਰੀਇਣ**, ਇ. ਵੇਖੋ ਤਰੀਜਣ (ਜਟਕੀ)

**ਤਰੀਹ,**
**ਤ੍ਰੀਹ,** } ਵਿ. ਵੇਖੋ ਤੀਹ

**–ਤੀਹਆਂ,**
**–ਤ੍ਰੀਹਵਾਂ,** ਵਿ. ਵੇਖੋ ਤੀਹਵਾਂ

**ਤਰੀਕ**[1], (ਅਰ. ਤ਼ਰੀਕ طریق =ਰਸਤਾ] ਪੁ.
ਰਾਹ, ਰਸਤਾ :
"ਹਰ ਹਿੱਕੀ ਨੂੰ ਵੱਖੋ ਵਖਰਾ
ਨੇਕ ਤਰੀਕ ਦਿਖਾਇਆ" (ਗੁਲ. ਯੂਸ)

**ਤਰੀਕ**[2], [ਅਰ. ਤਾਰੀਖ਼√ ارخ =ਸਮਾਂ ਪੈਦਾ ਕਰਨਾ] ਇ.
੧. ਥਿਤੀ, ਮਿਤੀ, ਨਿਸਚਿਤ ਦਿਨ :
"ਅੱਗੇ ਮਾਹੀਆ ਨਿਤ ਮਿਲਦਾ
ਹੁਣ ਮਿਲਦਾ ਤਰੀਕਾਂ ਤੇ"
੨. ਮੁਕੱਦਮਾ ਪੇਸ਼ ਹੋਣ ਦਾ ਦਿਨ (ਲਾ. ਕ੍ਰਿ. ਪੈਣਾ)

–ਤਰੀਕ ਤੇ ਜਾਣਾ, ਮੁਹਾ. ਅਦਾਲਤ ਵਿਚ ਪੇਸ਼ੀ ਤੇ ਜਾਣਾ

–ਤਰੀਕ ਦੇਣਾ, ਮੁਹਾ. ਮੁਕਦਮੇ ਦੀ ਸੁਣਾਈ ਕਿਸੇ ਹੋਰ ਤਰੀਕ ਤੇ ਮੁਲਤਵੀ ਕਰਨਾ

–ਤਰੀਕ ਪਾਉਣਾ, ਮੁਹਾ. ਤਰੀਕ ਲਿਖਣਾ

–ਤਰੀਕ ਭੁਗਤਣਾ, ਮੁਹਾ. ਮੁਕਦਮੇ ਦੀ ਪੇਸ਼ੀ ਤੇ ਹਾਜ਼ਰ ਹੋਣਾ :

–ਤਰੀਕਵਾਰ, ਕ੍ਰਿ. ਵਿ. ਮਿਤੀ-ਕ੍ਰਮ ਅਨੁਸਾਰ

**ਤਰੀਕਤ**, [ਅਰ. ਤ਼ਰੀਕ਼ਤ طریقت =ਰਸਤਾ] ਇ.
੧. ਅੰਤਹ-ਕਰਣ ਦੀ ਸ਼ੁੱਧੀ ਦਾ ਤਰੀਕਾ; ੨. ਸੂਫ਼ੀ ਮਤ ਅਨੁਸਾਰ ਜਿਗਿਆਸੂ ਦੀਆਂ ਚਾਰ ਮੰਜ਼ਲਾਂ ਅਰਥਾਤ ਸ਼ਰੀਅਤ, ਤਰੀਕ਼ਤ, ਮਾਰਫ਼ਤ ਅਤੇ ਹਕ਼ੀਕ਼ਤ ਵਿਚੋਂ ਦੂਜੀ ਦਾ ਨਾਂ :
"ਖੁਲਸਣ ਰਾਹ ਤਰੀਕ਼ਤ ਵਾਲੇ
ਹਰ ਕੋਈ ਅੰਦਰ ਵੜਸੀ" (ਸੈਫ਼.)

**ਤਰੀਕਾ**, [ਅਰ. ਤ਼ਰੀਕ਼ਤ طریقت =ਰਸਤਾ] ਪੁ.
੧. ਰਾਹ, ਰਸਤਾ; ੨. ਢੰਗ, ਰੀਤੀ;
੩. ਕਾਇਦਾ, ਵਿਧੀ; ੪. ਚਲਨ, ਵਿਹਾਰ;
੫. ਜੁਗਤੀ, ਉਪਾਉ, ਤਦਬੀਰ; ੬. ਮਤ, ਪੰਥ (ਬਿ.)

–ਤੌਰ ਤਰੀਕਾ, ਪੁ. ਚਲਨ, ਵਿਹਾਰ

**ਤਰੀਂਗਲ,**
**ਤ੍ਰੀਂਗਲ,** } ਪੁ. ਤੰਗਲ (ਪੋਠੋ. ਕੋ.)


ਤ੍ਰੀਂਗਲ

**ਤਰੀਜ,**
**ਤ੍ਰੀਜ,** } (ਪੋਠੋ.) ਇ. ਖੇਡ ਵਿਚ ਤੀਜੀ ਮੀਟੀ, ਤੀਜੀ ਵਾਰੀ

**ਤਰੀਜ਼**, [ਫ਼ਾ. ਤਰੀਜ਼; ਜ਼ੰਦ. ਤਿਰਸ਼ਚ; ਟ. ਕ. ਸੰ. ਤਿਣਚੀ] ਇ. ੧. ਕਪੜੇ ਜਾਂ ਕਾਗ਼ਜ਼ ਦੀ ਕਾਤਰ (ਜਟਕੀ);
੨. ਕਪੜੇ ਦਾ ਤਿਕੋਣਾ ਟੁਕੜਾ ਜੋ ਕਪੜੇ ਦਾ ਦਾਮਨ ਚੌੜਾ ਕਰਨ ਲਈ ਜਾਂ ਦੌਬਗਲੇ ਦੇ ਹੇਠ ਪਾਇਆ ਜਾਂਦਾ ਹੈ, ਕਲੀ (ਜਟਕੀ)

–ਤਰੀਜ਼ ਕਪੜੇ ਦੀ ਸਿਰ ਤੇ,
ਤੇ ਨਾਂ ਸਰਫ਼ਰਾਜ਼ ਖ਼ਾਂ, ] ਅਖੋ.
ਜਦੋਂ ਕੋਈ ਥੋੜੀ ਪੂੰਜੀ ਤੇ ਬਹੁਤਾ ਵਡਪੱਣ ਵਿਖਾਵੇ ਤਾਂ ਕਹਿੰਦੇ ਹਨ, ਢਾਈ ਬੂਟੀਆਂ ਫੱਤੂ ਬਾਗ਼ਵਾਨ (ਮ. ਸਿੰ.)

**ਤਰੀਜਣ,**
**ਤ੍ਰੀਜਣ,** [ਤਰੀਜ=ਤੀਜਾ+ਣ] ਇ. ਤੀਜੇ ਸੂਏ ਵਾਲੀ ਮਹਿੰ, ਗਾਂ ਆਦਿ

**ਤਰੀਜਨ,**
**ਤ੍ਰੀਜਨ,** ਇ. ਵੇਖੋ ਤਰੀਜਣ

**ਤਰੀਜਾ,**
**ਤ੍ਰੀਜਾ,** ਵਿ. ਤੀਜਾ (ਜਟਕੀ)

**ਤ੍ਰੀਜਿਣ,** ਇ. ਵੇਖੋ ਤਰੀਜਣ (ਸ਼ਾਹਪੁਰੀ)

**ਤਰੀਝਿਣ,** ਇ. ਵੇਖੋ ਤਰੀਜਣ (ਜਟਕੀ)

**ਤਰੀਣ,** ਇ. ਵੇਖੋ ਤਣੀਨ

**ਤ੍ਰੀਣਾ,** (ਪੋਠੋ.) ਵਿ. ਵੇਖੋ ਤੀਣਾ

**ਤਰੀਤ,** [ਫ਼ਾ. ਤਰੀ ترى +ਤ] ਇ. ਸ਼ੋਰਵੇ ਦੇ ਉਪਰ ਆਈ ਥਿੰਧਿਆਈ (ਲੁ. ਕੋ.)

**ਤਰੀਨ,** [ਫ਼ਾ ترين] ਪਛੇ. ਪਛੇਤਰ ਜੋ ਉੱਤਮ ਅਵਸਥਾ ਦਰਸਾਉਣ ਲਈ ਵਰਤਿਆ ਜਾਂਦਾ ਹੈ ਜਿਵੇਂ:—ਬਿਹਤਰੀਨ, ਕਮਤਰੀਨ

**ਤਰੀਨਾਕ,** ਵਿ. ਚਲਾਕ (ਪੋਠੋ. ਕੋ.)

**ਤਰੀਨੀ,** (ਮੁਲ.) ਇ. ਫੋਗ ਨਾਂ ਦੀ ਝਾੜੀ ਦੀ ਜੜ੍ਹ, ਇਹ ਝਾੜੀ ਥਲ ਦੇ ਇਲਾਕੇ ਵਿਚ ਹੁੰਦੀ ਹੈ (ਮ. ਸਿੰ.)

**ਤਰੀਫ਼,** [ਅ਼ਰ. ਤਅ਼ਰੀਫ਼ تعريف =ਜਾਣਨਾ] ਪੁ. ੧. ਵਡਿਆਈ, ਜੱਸ, ਉਪਮਾ;
"ਹਾਸ਼ਮ ਆਖ ਜ਼ਬਾਨ ਨਾ ਸਕਦੀ,
ਕਉਣ ਤਰੀਫ਼ ਸੁਣਾਵੇ" (ਹਾਸ਼ਮ)
੨. ਤਾਰੀਫ਼

**ਤ੍ਰੀਫ਼ਲ,** [ਅਰ. ਤ੍ਰੀਫ਼ਲ, ਤ੍ਰਿਰੀਫਲ; ਸੰ. त्रिफल] ਪੁ. ਹਰੜ, ਆਉਲੇ, ਬਹੇੜੇ ਨੂੰ ਕੁੱਟ ਕੇ ਸ਼ਹਿਦ ਵਿਚ ਮਿਲਾ ਕੇ ਬਣਾਇਆ ਮਜੂਨ ਜਿਸਨੂੰ ਕਬਜ਼ ਦੂਰ ਕਰਨ ਲਈ ਵਰਤਦੇ ਹਨ

–**ਤ੍ਰੀਫ਼ਲ ਜ਼ਮਾਨੀ,** ਪੁ. ਪਰਸਿਧ ਕਬਜ਼-ਕੁਸ਼ਾ ਮਜੂਨ ਜੋ ਤ੍ਰਿਫਲੇ ਨਾਲ ਬਹੁਤ ਸਾਰੀਆਂ ਦਵਾਈਆਂ ਮਿਲਾ ਕੇ ਤਿਆਰ ਕੀਤਾ ਜਾਂਦਾ ਹੈ

**ਤਰੀਮਤ,**
**ਤ੍ਰੀਮਤ,** [ਟ. ਕ. ਮੁਲ. ਤਰੀਮਿਤ, ਤਰੇਮਿਤ; ਤਾਲੀ. ਤਰੀਮਤ; ਦਾਨੀ. ਤਰੀਮਤ; ਸਿਰੇਪੁਰੀਆ ਤਰੀਮਾਤ; ਕਾਂਗ. ਤਰੀਮਤ] ਇ. ਤੀਵੀਂ, ਔਰਤ

**ਤ੍ਰੀਮਬਲ,** ਪੁ. ਇਕ ਰੁਖ ਦਾ ਨਾਂ (ਮ. ਸਿੰ.)

**ਤ੍ਰੀਮਬੁਲ,** ਪੁ. ਵੇਖੋ ਤਰੀਮਲ

**ਤਰੀਮਲ,** ਪੁ. ਇਕ ਛੋਟਾ ਜਿਹਾ ਰੁਖ ਜਿਸਦੀ ਲਕੜੀ ਕਾਰਆਮਦ ਨਹੀਂ ਹੁੰਦੀ, ਸਤਲੁਜ ਦੇ ਕੰਢੇ ਦੇ ਲੋਗ ਇਸ ਦੇ ਛਿਲਕੇ ਦੇ ਰੱਸੇ ਵੱਟਦੇ ਹਨ; ਇਸਦਾ ਫਲ ਸੁਆਦੀ ਅਤੇ ਮਿਠਾ ਹੋਣ ਕਰਕੇ ਖਾਇਆ ਜਾਂਦਾ ਹੈ, ਉਰਬੁਲ, ਉਰਮੁਲ (ਮ. ਸਿੰ.)

**ਤ੍ਰੀਯਾ,** ਇ. ਵੇਖੋ ਤ੍ਰਿਆ

**ਤਰੀਰੀ,** [ਤਤੀਹਰੀ] ਇ. ਲਹੂ ਦੀ ਧਾਰ
"ਤੇਰਾ ਵਾਰ ਤੇ ਸਹਿ ਅਸਾਂ ਐਪਰ ਛੁਟ ਪਈਆਂ ਤਰੀਰੀਆਂ ਲਹੂ ਦੀਆਂ (ਕੁਸ਼ਤਾ)

**ਤਰੁੱਸਣਾ,** ਕ੍ਰਿ. ਸਕ. ਤਰੁਠਣਾ
"ਸਾਥੋਂ ਮੰਗ ਮੁਰਾਦ ਜੋ ਮੰਗਨੀਆ,
ਜੋਗੀ ਸਿਵਾਂ ਦਾ ਰੂਪ ਤਰੁੱਸਿਆ ਨੀ"
(ਰਾਜਾ ਭਰਥਰੀ, ਕਾਲੀਦਾਸ)

**ਤਰੁੰਜਣਾ,** ਕ੍ਰਿ. ਸਕ. ਵੇਖੋ ਤਰੁੰਡਣਾ (ਪੋਠੋ. ਕੋ.)

**ਤ੍ਰੁਟਣ,** ਕ੍ਰਿ. ਅਕ. ਵੇਖੋ ਟੁੱਟਣਾ (ਜਟਕੀ)

**ਤਰੁੱਟਣਾ,**
**ਤ੍ਰੁੱਟਣਾ,** ਕ੍ਰਿ. ਅਕ. ਵੇਖੋ ਟੁੱਟਣਾ:
"ਅਲਵਿਦਾਹ ਚਲੇ ਹੁਣ ਸਾਥੀ
ਤ੍ਰੁਟੀ ਕੂੰਜ ਉਡਾਰੋਂ" (ਸੇਫ਼.)

–**ਤਰੁੱਟਾ,** ਵਿ. ੧. ਟੁੱਟਾ ਭੱਜਾ (ਬਿ.);
੨. ਵਿਛੜਿਆ ਹੋਇਆ:
"ਮੈਂ ਮਿਲੂੰ ਤਰੁਟੇ ਸਾਹਿਬਾ
ਜਿਉਂ ਧੰਨੇ ਸੰਗ ਵਹੀਰ" (ਮਿਰਜ਼ਾ ਹਾਫ਼ਜ਼)

**ਤਰੁੱਟੀ,**
**ਤ੍ਰੁਟੀ,** [ਸੰ. त्रुटि, त्रुटी] ਇ. ਘਾਟ, ਊਣ,ਊਣਤਾਈ

**ਤ੍ਰੁੱਠਣਾ,** ਕ੍ਰਿ. ਅਕ. ਵੇਖੋ 'ਤ੍ਰੁੱਠਣਾ'

**ਤ੍ਰੁੰਡਣ,** ਕ੍ਰਿ. ਸਕ. ਵੇਖੋ ਤਰੁੰਡਣਾ (ਜਟਕੀ)

**ਤਰੁੰਡਣਾ,**
**ਤ੍ਰੁੰਡਣਾ,** [ਤਰੁੰਡ=ਟੁੰਡ=ਣਾ] ਕ੍ਰਿ. ਸਮਾ. ਮਰੁੰਡਣਾ, ਮੁੱਛਣਾ, ਨੋਚਣਾ; ਚੁੰਡਣਾ (ਕੋਈ ਫੁੱਲ ਜਾਂ ਟਾਹਣੀ ਆਦਿ ਦਾ ਨਾਜ਼ੁਕ ਹਿੱਸਾ)

–**ਤ੍ਰੁੰਡੀ ਡੰਡੀ ਖਾਣਾ,** ਮੁਹਾ. ਚੂੰਡ ਚੂੰਡ ਕੇ ਖਾਣਾ (ਪੋਠੋ. ਕੋ.)

**ਤਰੁਡਨਾ,** (ਮੁਲ.) ਕ੍ਰਿ. ਸਕ. ਵੇਖੋ ਤਰੁੰਡਣਾ (ਮ. ਸਿੰ.)

**ਤਰੁੰਢੀ,**
**ਤ੍ਰੁੰਢੀ,** ਇ. ਨੀਲ ਦਾ ਤਿੰਨ ਕੁ ਸਾਲ ਦਾ ਬੂਟਾ (ਜਟਕੀ)

**ਤਰੁਣ,** [ਸੰ. तरुण] ਪੁ. ਗਭਰੂ, ਜਵਾਨ;
ਵਿ. ਨਵਾਂ ਤਾਜ਼ਾ, ਨਵੀਨ

**ਤਰੁਣਿ,**
**ਤਰੁਣੀ,** [ਤਰੁਣ+ਈ] ਇ. ਮੁਟਿਆਰ, ਜੁਆਨ ਔਰਤ

**ਤਰੁਤਸਾ,** ਪੁ. ਇਕ ਬੂਟਾ ਜਿਸ ਦੀ ਲਕੜ ਅਤੇ ਪੱਤੇ ਅੱਗ ਬਾਲਣ ਲਈ ਕੰਮ ਆਉਂਦੇ ਹਨ (ਮ. ਸਿੰ.)

**ਤਰੁਨਿ,** ਇ. ਵੇਖੋ ਤਰੁਣੀ :
"ਜਿਉ ਤਰੁਨਿ ਭਗਤ ਪਰਾਨ"
(ਬਿਲਾ. ਆ. ਮ. ੫)

**ਤਰੁੱਪ,**
**ਤ੍ਰੁੱਪ,** ਪੁ. ਵੇਖੋ ਤੁੱਪ[1]

-ਗੰਢ ਤਰੁੱਪ,
-ਗੰਢ ਤ੍ਰੁਪ, ਪੁ. ਗੰਢ ਤੁੱਪ

**ਤਰੁੱਪਣਾ,**
**ਤ੍ਰੁੱਪਣਾ,** [ਤਰੋਪਾ ਤੋਂ ਨਾਮ ਧਾਤੂ] ਕ੍ਰਿ. ਸਕ. ਤ੍ਰੋਪੇ ਲਾਉਣਾ, ਸੀਉਣਾ;
ਕ੍ਰਿ. ਅਕ. ਛੇਕ ਹੋਣਾ, ਸੁਰਾਖ ਹੋਣਾ (ਪੋਠੋ. ਕੋ.)

**ਤਰੁਪਾ,** ਪੁ. ਵੇਖੋ ਤਰੋਪਾ (L)

**ਤ੍ਰੂੰ ਤ੍ਰੂੰ ਕਰਨਾ,** ਮੁਹਾ. ਡਰਨਾ, ਸਹਿਮਣਾ (ਪੋਠੋ. ਕੋ.)

**ਤਰੁੰਬਣਾ,**
**ਤ੍ਰੁੰਬਣਾ,** (ਪੋਠੋ.) [ਟ. ਕ. ਟੁੰਬਣ] ਕ੍ਰਿ. ਸਕ.
ਸੂਈ ਜਾਂ ਨੇਜ਼ੇ ਜਾਂ ਕਿਸੇ ਨੋਕਦਾਰ ਚੀਜ਼ ਨਾਲ ਛੇਕ ਕਰਨਾ, ਵਿੰਨ੍ਹਣਾ

**ਤਰੁੰਬਣਾ,**
**ਤ੍ਰੁਬਣਾ,** ਕ੍ਰਿ. ਸਕ. ਵੇਖੋ ਤੁੰਬਣਾ

**ਤਰੁਬਨ,** [ਮੁਲ.] ਕ੍ਰਿ. ਅਕ. ਵੇਖੋ ਤੁਣਾ

**ਤਰੂ,**
**ਤਰੂਅ,** ਸੰ. [तरु] ਪੁ. ਦਰਖ਼ਤ, ਬਿਛ :
"ਸੈਲ ਤਰੂਅ ਫਲ ਫੂਲ ਦੀਅਉ"
(ਸਵੈ. ਮ. ੪ ਕੇ)

**ਤਰੂਆ[1],** (ਮੁਲ.) ਪੁ. ਸਰ ਦੀ ਫੂਹੜੀ (ਮ. ਸਿੰ.)
-ਈਂ ਕੂੰ ਲਿਖ ਤਰੂਏ ਦੀ ਵਟ ਤੇ, ਅਖੋ.
ਜਦੋਂ ਕੋਈ ਉਧਾਰ ਦਿੱਤੀ ਰਕਮ ਵਾਪਸ ਮਿਲਣ ਦੀ ਆਸ ਨਾ ਹੋਵੇ ਤਾਂ ਆਖਦੇ ਹਨ (ਮ. ਸਿੰ.)

**ਤ੍ਰੂਆ,** ਪੁ. ਵੇਖੋ ਤਰੂਆ (ਜਟਕੀ)

**ਤਰੂਆ[2],** [ਤਰਨਾ] ਵਿ. ਤਰਨ ਵਾਲਾ, ਤੈਰਾਕ, ਤਾਰੂ

**ਤ੍ਰੂਹਾ,** ਪੁ. ਵੇਖੋ ਤਰੂਆ[1] (ਜਟਕੀ)

**ਤਰੂਕਲ,** [ਤ੍ਰੁਣਾ] ਵਿ, ਤ੍ਰੁਣ ਵਾਲੀ (ਗਾਂ, ਮੱਝ ਆਦਿ)

**ਤਰੂਣਾ,** ਕ੍ਰਿ. ਸਕ. ਵੇਖੋ ਤੂਣਾ (ਮ. ਸਿੰ.)

**ਤਰੂਮਬਲ,** ਪੁ. ਇਕ ਨਿੱਕਾ ਜਿਹਾ ਦਰਖ਼ਤ (Ficus-Cunia) ਜੋ ਕਿਤੇ ਕਿਤੇ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਮਿਲਦਾ ਹੈ। ਇਸ ਦਾ ਫਲ ਖਾਣ-ਯੋਗ ਨਹੀਂ ਹੁੰਦਾ, ਪਰ ਹਿੰਦੁਸਤਾਨ ਦੇ ਕਈ ਹਿੱਸਿਆਂ ਵਿਚ ਇਸਨੂੰ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ ਅਤੇ ਇਸ ਦੇ ਖੁਰਦਰੇ ਪੱਤੇ ਪਾਲਸ਼ ਕਰਨ ਦੇ ਕੰਮ ਆਉਂਦੇ ਹਨ (ਮ. ਸਿੰ.)

**ਤਰੇਉੜ,** ਇ. ਵੇਖੋ ਤਿਉੜ (ਬਿ.)

**ਤ੍ਰਿਉੜ,** (ਲਹਿੰ.) ਵਿ. ਵੇਖੋ ਤੀਹਰਾ (ਜਟਕੀ)

**ਤ੍ਰੇਅਰ,** ਪੁ. ਵੇਖੋ ਤਿਉਰ[1] (ਜਟਕੀ)

**ਤਰੇਇਨਗੁਲ,** (ਮੁਲ.) ਪੁ. ਵੇਖੋ ਤਰੇਗਲ (ਮ. ਸਿੰ.)

**ਤਰੇਈ,** (ਪੋਠੋ.) ਵਿ. ਵੇਖੋ ਤੇਈ

**ਤ੍ਰੇਹਟ,**
**ਤ੍ਰੇਹਠ,** ਵਿ. ਵੇਖੋ ਤ੍ਰੀਆਇਠ

**ਤ੍ਰੇਵਰ,** ਪੁ. ਤਿੰਨ ਕਪੜੇ :
"ਹਿਕਾ ਛਿਪਰੀ ਪੇਕਿਆਂ ਵਾਲੀ,
ਅਸਾਂ ਤ੍ਰੇਵਰ ਨਾ ਕੋਈ ਹੰਡਾਇਆ"
(ਹੀਰ ਦਮੋਦਰ)

**ਤਰੋਸਤੀ,**
**ਤ੍ਰੋਸਤੀ,** (ਪੋਠੋ.) ਇ. ਵੇਖੋ ਤ੍ਰੋਦਸੀ

**ਤਰੇਹ,**
**ਤ੍ਰੇਹ,** ਇ. ਵੇਖੋ ਤੇਹ[2]

**ਤਰੇਹਗੜਾ,** (ਪੋਠੋ.) ਪੁ. ਵੇਖੋ ਤ੍ਰੇਘੜਾ

**ਤਰੇਹਟ,**
**ਤ੍ਰੇਹਟ,** [ਤ੍ਰੇ<ਸੰ. ਤ੍ਰਿ+ਹਟ=ਸੱਠ] ਵਿ.
ਸੱਠ ਉਪਰ ਤਿੰਨ, ੬੩

**ਤ੍ਰੇਹਣ,**
**ਤ੍ਰਿਹਣ,** ਪੁ. ਖੱਤਰੀਆਂ ਦੀ ਇਕ ਜ਼ਾਤ

**ਤ੍ਰੇਹਰ[1],** ਇ. ਵੇਖੋ ਤ੍ਰੇਲ[2] (ਜਟਕੀ)

**ਤ੍ਰੇਹਰ[2],** ਇ. ਵੇਖੋ ਤੀਹਰ

**ਤ੍ਰੇਹਰਾ,** ਇ. ਵੇਖੋ ਤੀਹਰਾ

**ਤਰੇਹਵੜੀ,**
**ਤ੍ਰੇਹਵੜੀ,** ਇ. ਵੇਖੋ ਤਿਉੜੀ (ਪੋਠੋ. ਕੋ.)

**ਤਰੇਹੜ**, (ਮੁਲ.) ਇ. ਵੇਖੋ ਤ੍ਰੇਹਰ[1] (ਜਟਕੀ)

**ਤਰੇਕਰੇ**, (ਮੁਲ.) ਕ੍ਰਿ. ਵਿ. ਨਜ਼ਦੀਕ (ਮ. ਸਿੰ.)

**ਤ੍ਰੇਕਰੇ**, ਕ੍ਰਿ. ਵਿ. ਵੇਖੋ ਤਰੇਕਰੇ (ਜਟਕੀ)

**ਤ੍ਰੇਕੋਰਾ**, [ਤ੍ਰੇ=ਤ੍ਰਿ+ਕੋਰ+ਆ] ਪੁ. ਤਖਾਣਾਂ ਦੀ ਤਿੰਨਾਂ ਕੋਨਿਆਂ ਵਾਲੀ ਰੇਤੀ, ਟਕੋਰਾ

**ਤਰੇਖਣ**, ਪੁ. ਇਕ ਕਿਸਮ ਦਾ ਦਰਖ਼ਤ, ਮੰਦਾਲ (ਮ. ਸਿੰ.)

**ਤਰੇਖਨਾ**, ਪੁ. ਇਕ ਕਿਸਮ ਦਾ ਰੁਖ, ਮੰਦਾਲ (ਮ. ਸਿੰ.)

**ਤਰੇਂਗਲ***, ਪੁ. ਵੇਖੋ ਤਰੀਂਗਲ

**ਤ੍ਰੇਗੜ**, ਪੁ. ਵੇਖੋ ਤ੍ਰੇਘੜ

**ਤ੍ਰੇਗਲ**, ਪੁ. ਵੇਖੋ ਤ੍ਰਾਂਗਲ (ਜਟਕੀ)

**ਤਰੇਘੜ**, **ਤ੍ਰੇਘੜ**, [ਤ੍ਰੇ∠ਸੰ. ਤ੍ਰਯ+ਘੜ=ਗੱਠ] ਪੁ. ਤਿੰਨਾਂ ਚੀਜ਼ਾਂ ਦਾ ਸਮੂਹ, ਤਿਗੜੀ

**ਤਰੇਘੜਾ**, **ਤ੍ਰੇਘੜਾ**, ਪੁ. ਵੇਖੋ ਤਰੇਘੜ

**ਤ੍ਰੇਢ**, ਇ. ੧. ਵਲ ਵਿੰਗ, ਕੱਬ, ੨. ਅੜੀ, ੩. ਰਾਹ ਭੁਲ ਜਾਣ ਪੁਰ ਪਿੱਛੇ ਵਲ ਮੁੜਕੇ ਵੇਖਣ ਦਾ ਭਾਵ (ਜਟਕੀ)

**ਤ੍ਰੇਢਾ**, [ਤ੍ਰੇਢ+ਾ] ਵਿ. ਵਿੰਗਾ, ਟੇਢਾ, ਵਲਦਾਰ ਖੋਟਾ (ਜਟਕੀ)

–ਤ੍ਰੇਂਢਾ ਡੇਖਣ, ਕ੍ਰਿ. ਸਮਾ. ਭੈਂਗਾ ਦੇਖਣਾ, ਟੇਢਾ ਦੇਖਣਾ

**ਤ੍ਰੇਣ**, [ਸਿੰ. ਥੇਣ ٿيڻ ] ਇ.

੧. ਸਿੰਧ ਜਾਂ ਬਹਾਵਲਪੁਰ ਤੋਂ ਪੰਜਾਬ ਵਿਚ ਲਿਆਂਦੀਆਂ ਮਹੀਆਂ ਜਾਂ ਬਲਦਾਂ ਦੀ ਹੇੜ;

੨. ਬਾਹਰੋਂ ਆਉਣ ਵਾਲੇ ਪਸ਼ੂਆਂ ਤੇ ਲੱਗਾ ਟੈਕਸ (ਜਟਕੀ)

**ਤ੍ਰੇਣੀ**, ਇ. ਵੇਖੋ ਤ੍ਰੇਣ (ਜਟਕੀ)

**ਤਰੇਤ**, ਇ. ਭੇਡਾਂ ਦਾ ਇਕ ਰੋਗ (ਬਿ.)

**ਤ੍ਰੇਤਾ**, [ਸੰ. ਤ੍ਰੇਤਾ] ਪੁ. ਦੂਜਾ ਜੁਗ, ਸਤਿਜੁਗ ਤੋਂ ਮਗਰੋਂ ਆਉਣ ਵਾਲਾ

**ਤਰੇਨ**, (ਕਾਂਗੜਾ) ਪੁ. ਉੱਚਾ ਸਟੂਲ ਜਿਸ ਤੇ ਖੜੋ ਕੇ ਅਨਾਜ ਛੱਟਿਆ ਜਾਂ ਉਡਾਇਆ ਜਾਂਦਾ ਹੈ (ਮ. ਸਿੰ.)

**ਤਰੇਭੁਜ**, **ਤ੍ਰੇਭੁਜ**, ਪੁ. ਤ੍ਰੈਭੁਜ (ਮ. ਸਿੰ.)

**ਤ੍ਰੇਮਿਤ**, ਇ. ਵੇਖੋ ਤ੍ਰੀਮਤ (ਜਟਕੀ)

**ਤ੍ਰੇਮੁੰਦੀ**, ਇ. ਨੀਲ ਦੀ ਤੀਜੇ ਸਾਲ ਦੀ ਫ਼ਸਲ (ਜਟਕੀ)

**ਤਰੇਰ**, ਇ. ਵੇਖੋ ਤਰੇੜ (ਬਿ.)

**ਤ੍ਰੇਰ**, ਇ. ਵੇਖੋ ਤਰੇੜ (ਲੁ. ਕੋ.)

**ਤ੍ਰੇਰਾਹ**, **ਤ੍ਰੇਰਾਹਾ**, [ਤ੍ਰੇ∠ਸੰ. ਤ੍ਰਯ+ਰਾਹ, ਰਾਹਾ] ਪੁ. ਤਿੰਨਾਂ ਰਸਤਿਆਂ ਦੇ ਮਿਲਣ ਦੀ ਥਾਂ (ਜਟਕੀ)

**ਤਰੇਰੂ**, ਪੁ. ਵੇਖੋ ਤੇਰੂ (ਬਿ.)

**ਤ੍ਰੇਰੂ**, ਪੁ. ਵੇਖੋ ਤੇਰੂ (ਲੁ. ਕੋ.)

**ਤਰੇਲ**, ਇ. ਵੇਖੋ ਤ੍ਰੇਲ[1] (ਬਿ.)

**ਤ੍ਰੇਲ[1]**, [ਤ੍ਰੇਲ] ਇ. ਸ਼ਬਨਮ, ਓਸ (ਲੁ. ਕੋ.)

–ਤ੍ਰੇਲ ਚੱਟਿਆਂ ਤ੍ਰੇਹ ਨਹੀਂ ਮਿਟਦੀ, ਅਖੌ. ਜਦੋਂ ਕਿਸੇ ਛੋਟੀ ਜਿਹੀ ਚੀਜ਼ ਤੋਂ ਬਹੁਤ ਵਡੀ ਆਸ ਰਖੀ ਜਾਵੇ ਤਾਂ ਆਖਦੇ ਹਨ,
ਗੰਢ ਖਾਧਿਆਂ ਕਾਲ ਨਹੀਂ ਕਟਿਆ ਜਾਂਦਾ

**ਤ੍ਰੇਲ[2]**, (ਲਹਿੰ.) [ਤ੍ਰੇ∠ਸੰ. ਤ੍ਰਿ+ਲੀ] ਇ. ਭੋਂ ਨੂੰ ਤੀਜੀ ਵਾਰੀ ਵਾਹੁਣ ਦੀ ਕਿਰਿਆ

**ਤ੍ਰੇਲੀ**, [ਤ੍ਰੇਲ+ਈ] ਇ. ਘਬਰਾਹਟ ਕਾਰਣ ਮੱਥੇ ਤੇ ਆਇਆ ਪਸੀਨਾ

–ਤ੍ਰੇਲੀ ਛੁੱਟਣਾ, ਮੁਹਾ. ਮਰਨ ਸਮੇਂ ਮੱਥੇ ਤੇ ਪਸੀਨਾ ਆਉਣਾ: "ਤ੍ਰੇਲੀ ਤੇ ਤ੍ਰੇਲੀ ਛੁਟਦੀ ਹੈ ਤਨ ਠੰਢਾ ਹੁੰਦਾ ਜਾਂਦਾ ਹੈ" (ਚੰਦਨਵਾੜੀ)

–ਤ੍ਰੇਲੀਓ ਤ੍ਰੇਲੀ ਹੋਣਾ, –ਤ੍ਰੇਲੀ ਤ੍ਰੇਲੀ ਹੋਣਾ, ਮੁਹਾ. ਕਿਸੇ ਔਕੜ ਵਿਚ ਘਬਰਾਉਣਾ, ਸ਼ਰਮਿੰਦਗੀ ਵਿਚ ਪਸੀਨਾ ਆਉਣਾ

–ਤ੍ਰੇਲੀਆਂ ਛੁਟ ਪੈਣਾ, ਮੁਹਾ. ਸਹਿਮ ਜਾਣਾ, ਬਹੁਤ ਡਰ ਜਾਣਾ

–ਤ੍ਰੇਲੀ ਤੇ ਤ੍ਰੇਲੀ ਆਉਣਾ, ਮੁਹਾ. ਬਹੁਤ ਘਬਰਾਉਣਾ, ਬਹੁਤ ਡਰਨਾ

**ਤ੍ਰੇਵੜਾ**, (ਲਹਿੰ.) [ਤ੍ਰੇ=ਫ਼ਾ. ਤਰ تر +ਵੜਾ =ਵਾਲਾ] ਪੁ. ਤਿਰਵਰਾ (ਜਟਕੀ)

**ਤ੍ਰੇਵੀ**, (ਸ਼ਾਹ.) ਇ. ਤੇਈ (ਜਟਕੀ)

**ਤਰੇੜ[1]**, [ਤ੍ਰੇੜ] ਇ. ਦਰਜ਼, ਤੇੜ (ਲੁ.ਕੋ.)

–ਤ੍ਰੇੜਾਂ ਵੇਖਣਾ, ਮੁਹਾ. ਨੁਕਸ ਛਾਂਟਣਾ : "ਉਹ ਪ੍ਰਚੱਲਤ ਕੀਮਤਾਂ ਵਿੱਚ ਤ੍ਰੇੜਾਂ ਵੇਖਣੀਆਂ ਸ਼ੁਰੂ ਕਰ ਦਿੰਦੀ ਹੈ" (ਅੰਮ੍ਰਿਤਾ ਪ੍ਰੀਤਮ ਦੀ ਕਾਵਿ ਕਲਾ)

**ਤਰੇੜ[2]**, ਇ. ਵੇਖੋ ਤਿੜ੍ਹ

**ਤ੍ਰੇੜ[1]**, [ਤ੍ਰੇੜ] ਇ. ਦਰਜ਼, ਸ਼ਿਗਾਫ਼ (ਜਟਕੀ)

–ਤ੍ਰੇੜੋ ਤ੍ਰੇੜ, ਵਿ. ਸਾਰਾ ਫੁੱਟਿਆ ਹੋਇਆ, ਤੇੜੋ ਤੇੜ ਹੋਇਆ ਹੋਇਆ, ਖ਼ਸਤਾ-ਹਾਲ

**ਤ੍ਰੇੜ[2]**, ਇ. ਵੇਖੋ ਤ੍ਰੇਲ[1] (ਜਟਕੀ)

**ਤ੍ਰੇੜ[3]**, ਇ. ਵੇਖੋ ਤ੍ਰੇਲ[2] (ਜਟਕੀ)

**ਤਰੇਲੀ,** [ਤ੍ਰੇਲੀ] ਇ. ਕਮਜ਼ੋਰੀ ਕਰਕੇ ਆਇਆ ਪਸੀਨਾ :
"ਗੋਰੀ ਵੇਖ ਕੇ ਹੋ ਗਿਆ ਦੁਧ ਪਾਣੀ,
ਉਨ੍ਹੂੰ ਕਈ ਤਰੇਲੀਆਂ ਆਈਆਂ ਨੇ"
(ਨਲ ਦਮਯੰਤੀ ਵਿ. ਸਿੰ. ਤੀਰ)

–ਤਰੇਲੀਆਂ ਛੁੱਟਣਾ, ਮੁਹਾ. ਜੁਰਮ, ਡਰ ਜਾਂ ਹੈਰਾਨੀ ਕਰਕੇ ਮੁੜ੍ਹਕੇ ਨਾਲ ਤਰ ਹੋ ਜਾਣਾ

–ਤ੍ਰੇਲੀਉ ਤ੍ਰੇਲੀ ਹੋ ਜਾਣਾ, ਮੁਹਾ. ਸ਼ਰਮ, ਡਰ ਜਾਂ ਰੋਗ ਦੇ ਕਾਰਨ ਸਰੀਰ ਦਾ ਮੁੜ੍ਹਕੋ ਮੁੜ੍ਹਕੀ ਹੋ ਜਾਣਾ

–ਠੰਢੀ ਤ੍ਰੇਲੀ, ਇ. ਕਮਜ਼ੋਰੀ ਕਾਰਨ ਬਿਨਾਂ ਕਿਸੇ ਰੋਗ ਤੋਂ ਆਇਆ ਪਸੀਨਾ (ਲਾ. ਕ੍ਰਿ. ਆਉਣਾ)

**ਤਰੇਲੀ,** [ਤ੍ਰੇਲ² + ਈ] ਇ. ਤ੍ਰੇਲ, ਸ਼ਬਨਮ

**ਤ੍ਰੇਵਰ,** ਪੁ. ਤਿਉਰ¹ (ਜਟਕੀ)

**ਤਰੇੜਾ,** [ਹਿੰ. ਤਰਾਰਾ] ਪੁ. ਸਰੀਰ ਉਤੇ ਪਾਈ ਹੋਈ ਗਰਮ ਪਾਣੀ ਦੀ ਧਾਰ (ਲਾ. ਕ੍ਰਿ. ਦੇਣਾ)

**ਤ੍ਰੇੜੀ,** (ਲਹਿੰ.) ਇ. ਵੇਖੋ ਤਿਊੜੀ

**ਤਰੇੜ੍ਹੀ,** (ਮੁਲ.) ਇ. ਵੇਖੋ ਤਿਊੜੀ :
ਰੁੱਸ ਨਾ ਸੱਜਣ ਮੱਥੇ ਪਾ ਨਾ ਤਰੇੜ੍ਹੀ ਤੂੰ ਰੁਠੋਂ ਕੇਹੜੀ ਗੱਲੋਂ" (ਮ. ਸਿੰ.)

**ਤਰੈਫ਼ੂ,** ਪੁ. ਇਕ ਕਿਸਮ ਦਾ ਗੀਨਾ :
ਅੱਗੇ ਰੱਖਦੀ ਰਹੋ ਦੀ ਟਿੰਡ ਭਰਕੇ,
ਨੱਢਾ ਚੁਪੇ ਤਰੇਫ਼ੂ ਦੇ ਨਿੱਤ ਗੱਨੇ"
(ਰਾਜਾ ਭਰਥੀ, ਕਾਲੀਦਾਸ)

**ਤ੍ਰੈ,** [ਸੰ. ਤ੍ਰਯ:] ਵਿ. ਤਿੰਨ, ੩

–ਤ੍ਰੈਕਾਂਡ, ਪੁ. ਤਿੰਨ ਕਾਂਡ ਅਰਥਾਤ ਕਰਮ ਕਾਂਡ, ਉਪਾਸਨਾ ਕਾਂਡ ਅਤੇ ਗਿਆਨ ਕਾਂਡ :
"ਆਪ ਭੁਲੇ ਫਾਥੇ ਤ੍ਰੈ ਕਾਂਡੀਂ, ਸਾਰੀ ਖ਼ਲਕ ਭੁਲਾਈ ਉਲਟ ਭੜਾਈ" (ਬਾ. ਮ. ਪਾਲ ਸਿੰਘ)

–ਤ੍ਰੈ ਕਾਣੇ, ਪੁ. ਵੇਖੋ ਤਿੰਨ ਕਾਣੇ

–ਤ੍ਰੈਕਾਲ, ਪੁ. ਵੇਖੋ ਤ੍ਰਿਕਾਲ

–ਤ੍ਰੈਕਾਲਦਰਸੀ, ਵਿ. ਵੇਖੋ ਤ੍ਰਿਕਾਲਦਰਸੀ :
"ਕ੍ਰਿਪਾਸਿੰਧੁ ਕਾਲ ਤ੍ਰੈਦਰਸੀ" (ਕਾ.)

–ਤ੍ਰੈਕੋਨ, ਵਿ. ਤਿੰਨ ਕੋਨਿਆਂ ਵਾਲਾ, ਤਿਕੋਣ

–ਤ੍ਰੈਗੁਣ, ਪੁ. ਮਾਇਆ ਦੇ ਤਿੰਨ ਗੁਣ, ਰਜੋ, ਸਤੋ, ਤਮੋ

–ਤ੍ਰੈਗੁਨ, ਪੁ. ਵੇਖੋ ਤ੍ਰੈਗੁਣ :
"ਤ੍ਰੈਗੁਨ ਮਾਈ ਮੋਹਿਆ ਈ, ਕਹਉਂ ਬੇਦਨ ਕਾਹਿ"
(ਮਲਾ. ਮ. ੫)

–ਤ੍ਰੈਦਰਾ, ਵਿ. ਤਿੰਨਾਂ ਦਰਵਾਜ਼ਿਆਂ ਵਾਲਾ ਕਮਰਾ

–ਤ੍ਰੈਪੱਤੀ, ਇ. ਤਾਸ਼ ਦੀ ਇਕ ਖੇਡ ਜਿਸ ਦੇ ਵਿਚ ਤਿੰਨ ਆਦਮੀ ਖੇਡ ਸਕਦੇ ਹਨ

–ਤ੍ਰੈਪਾਲ, ਪੁ. ਤਿੰਨ ਲੋਕਾਂ ਦਾ ਪ੍ਰਤਿਪਾਲਕ, ਵਾਹਿਗੁਰੂ
ਵਿ. ਤਿੰਨ ਪਾਲਾਂ (ਤੁਕਾਂ) ਵਾਲਾ, ਤ੍ਰਿਪਦਾ :
"ਤ੍ਰੈਪਾਲ ਤਿਹਾਲ ਬਿਚਾਰ" (ਵਾਰ ਆਸਾ)

–ਤ੍ਰੈਬਰਸੀ, ਵਿ. ਤਿਵਾਰਸਿਕ, ਹਰ ਤੀਸਰੇ ਸਾਲ ਕੀਤਾ ਜਾਣ ਵਾਲਾ

–ਤ੍ਰੈਮਾਸਕ, ਵਿ. ਤਿੰਨਾਂ ਮਹੀਨਿਆਂ ਪਿੱਛੋਂ ਹੋਣ ਵਾਲਾ, ਤਿਮਾਹੀ

–ਤ੍ਰੈਰੰਗਾ, ਵਿ. ਤਿੰਨ ਰੰਗਾਂ ਵਾਲਾ, ਤਿਰੰਗਾ

–ਤ੍ਰੈਲੜਾ, ਵਿ. ਤਿੰਨ ਲੜਾਂ ਵਾਲਾ

–ਤ੍ਰੈ ਲੋਕ, ਪੁ. ਤਿੰਨ ਲੋਕ, ਅਰਥਾਤ ਸੁਰਗ ਲੋਕ, ਮਾਤ ਲੋਕ ਤੇ ਪਤਾਲ ਲੋਕ

**ਤ੍ਰੈਹ,** ਪੁ. ਵੇਖੋ ਤ੍ਰਹਿ

**ਤ੍ਰੈਹਕ,** ਪੁ. ਵੇਖੋ ਤ੍ਰਹਿਕ

**ਤ੍ਰੈਹਣਾ,** ਕ੍ਰਿ. ਅਕ. ਵੇਖੋ ਤ੍ਰਹਿਣਾ

**ਤ੍ਰੋਕਡ,** (ਤੋਕੜ) ਇ. ਉਹ ਗਾਂ ਜਿਹੜੀ ਬੜੀ ਮੁਸ਼ਕਲ ਨਾਲ ਦੁੱਧ ਦੇਵੇ ਜਾਂ ਕਦੇ ਦੇਵੇ ਕਦੇ ਨਾ ਦੇਵੇ, ਜਾਂ ਜਦੋਂ ਉਸਦਾ ਦੁੱਧ ਘਟਣਾ ਸ਼ੁਰੂ ਹੋ ਜਾਵੇ (ਜਟਕੀ)

**ਤ੍ਰੋਕੜ,** ਇ. ਵੇਖੋ ਤੋਕੜ (ਸ਼ਾਹ ਪੁਰੀ)

**ਤਰੋਕੜ,** (ਮੁਲ.) ਇ. ਵੇਖੋ ਤ੍ਰੋਕੜ (ਮ. ਸਿੰ.)

**ਤਰੋਟ, ਤ੍ਰੋਟ,** [ਸ਼ਾਹ.] ਇ. ੧. ਤੋਟ, ਟੋਟ, ਘਾਟਾ, ਨੁਕਸਾਨ; ੨. ਨਸ਼ੇ ਦੀ ਤੋੜ :
"ਸੋਹਣੀ ਬਾਝੋਂ ਪਿਆਰਿਆਂ
ਆਈ ਜਾਨ ਤਰੋਟ"
(ਸੋਹਣੀ ਕਾਦਰ ਯਾਰ)

–ਤ੍ਰੋਟ ਭਰਣ, ਮੁਹਾ. ਘਾਟਾ ਪੂਰਾ ਕਰਨਾ, ਹਾਨ-ਪੂਰਤੀ ਕਰਨਾ (ਜਟਕੀ)

**ਤ੍ਰੋਟਕ,** ਇ. ਤੋੜ¹,
"ਨਸ਼ੇ ਦੀ ਤ੍ਰੋਟਕ ਨਾ ਆਵੇ" (ਅਵਾਰਾ)

**ਤਰੋਟਾ¹,** [ਤ੍ਰੁਟਣਾ] ਪੁ. ਟੋਟਾ, ਘਾਟਾ, ਨੁਕਸਾਨ (ਜਟਕੀ)

**ਤਰੋਟਾ²,** (ਕਾਂਗੜੀ) [ਤ੍ਰੁਟਣਾ] ਪੁ. ਜ਼ਮੀਨ ਵਿਚ ਜਾਂ ਤਲਾ ਆਦਿ ਦੇ ਕੰਢੇ ਵਿਚ ਹੋਈ ਮੋਰੀ ਜਿਥੋਂ ਦੀ ਕਿ ਪਾਣੀ ਨੇ ਬਦੋਬਦੀ ਰਾਹ ਬਣਾ ਲਿਆ ਹੋਵੇ (ਮ. ਸਿੰ.)

**ਤ੍ਰੋਟੀ,** [ਤ੍ਰੁਟਣਾ] ਇ. ਤੋੜਨ ਦਾ ਭਾਵ (ਪੋਠੋ. ਕੋ.)

–ਖੋਹੀ ਤ੍ਰੋਟੀ, ਇ. ਮਿੱਤਰਤਾ ਟੁੱਟ ਜਾਣ ਦਾ ਭਾਵ, ਨਾਚਾਕੀ (ਪੋਠੋ. ਕੋ.)

**ਤਰੋਟੀ,** ਇ. ਮਿੱਤਰਤਾ (ਪੋਠੋ. ਕੋ.)

**ਤਰੋਤਕ,** ਇ. ਨੜੀ (ਮ. ਸਿੰ.)

**ਤਰੋਤਰ,** [ਤਰ + ਓ + ਤਰ] ਕ੍ਰਿ. ਵਿ. ਤਰ ਬਤਰ

–ਤਰੋਤਰੀ, ਕ੍ਰਿ. ਵਿ. ਤਰ ਬਤਰ

**ਤਰੋਦਸੀ,** ਇ. ਵੇਖੋ ਤਰੋਦਸ਼ੀ

**ਤਰੋਪ,** (ਮੁਲ) ਇ. ਪਿੜ ਵਿਚ ਸਿੱਟਿਆਂ, ਡੱਡਿਆਂ ਜਾਂ ਬੱਲੀਆਂ ਆਦਿ ਨੂੰ ਗਾਹ ਦੇ ਥੱਲਿਉਂ ਕੱਢ ਕੇ ਉਤੇ ਕਰਨ ਦੀ ਕਿਰਿਆ (ਜਟਕੀ)

**ਤੋਪਣ,** ਕ੍ਰਿ. ਸਕ. ਵੇਖੋ ਤੁਪਣਾ (ਜਟਕੀ)

**ਤ੍ਰੂਪਣਾ,** ਕ੍ਰਿ. ਸਕ. ਤ੍ਰੂਪਣਾ, ਗੰਢਣਾ (ਏਠੋ. ਕੇ.)

**ਤਰੋਪਾ, ਤ੍ਰੂਪਾ,** } [ਟ. ਕ. ਹਿੰ. ਤੁਰੁਪਨਾ<ਸੰ.√ਤ੍ਰੁਪ੍=ਛੇਦਣਾ; ਸਿੰ. ਟੋਪੋ ... ਕਾਸ਼-ਤ੍ਰੂਪੋ, ਮਰਾ. ਤੁਰਪਣੇਂ; ਬੰਗ. ਤੁਰਪਾ=ਸੀਉਣਾ, ਛੇਦਣਾ] ਪੁ. ਸੂਈ ਜਾਂ ਸੂਏ ਆਦਿ ਨਾਲ ਲਾਇਆ ਟਾਂਕਾ, ਤੋਪਾ

**ਤਰੋਫਲਾ,** (ਮੁਲ.) ਵਿ. ਸੰਘਣਾ, ਗਾੜ੍ਹਾ, ਰਲਿਆ ਮਿਲਿਆ (ਇਹ ਸ਼ਬਦ ਉਦੋਂ ਵਰਤਿਆ ਜਾਂਦਾ ਹੈ ਜਦੋਂ ਜ਼ਮੀਨ ਵੰਡਣ ਸਮੇਂ ਹਰ ਇਕ ਹਿੱਸੇਦਾਰ ਨੂੰ ਹਰ ਇਕ ਪੈਲੀ ਚੋਂ ਹਿੱਸਾ ਮਿਲਦਾ ਹੈ, ਤਾਂ ਜੋ ਆਪਸ ਵਿਚ ਰਲੇ ਮਿਲੇ ਰਹਿਣ) (ਮ. ਸਿੰ.)

**ਤ੍ਰੂਫਲਾ,** ਵਿ. ਵੇਖੋ ਤਰੋਫਲਾ (ਜਟਕੀ)

**ਤ੍ਰੂਬਲ,** [ਤ੍ਰੁਣਾ] ਇ. ਤ੍ਰੁ ਜਾਣ ਵਾਲਾ ਪਸ਼ੂ, ਤ੍ਰੂਕਲ (ਜਟਕੀ)

**ਤਰੋਬਲ,** [ਤ੍ਰੁਣਾ] ਇ. ਉਹ ਪਸ਼ੂ ਜੋ ਹਰ ਵਾਰੀ ਤ੍ਰੁ ਜਾਵੇ (ਮ. ਸਿੰ.)

**ਤਰੋਰ,** ਪੁ. ਇਕ ਲੰਮਾ ਜਿਹਾ ਬੂਟਾ Polygonum polystachyum (ਮ. ਸਿੰ.)

**ਤਰੋਵਰ,** ਪੁ. ਵੇਖੋ ਤਰਵਰ[2] :

"ਤੂੰ ਵਡ ਪੁਰਖ ਅਗੰਮ ਤਰੋਵਰ
ਹਮ ਪੰਖੀ ਤੁਝ ਮਾਹੀ" (ਗੂਜ. ਅ. ਮ. ੧)

**ਤਰੋੜ,** [ਪ੍ਰਾ. ਤੋਡ=ਛੇਕ ਕਰਨਾ; ਸੰ. ਤੁਡ੍=ਤੋੜਨਾ] ਪੁ. ਮੁੱਢੇ ਅਟੇਰਨ ਵਾਲੀ ਸਲਾਈ, ਤੋੜ (ਪੋਠੋ.)

**ਤ੍ਰੂੜਣ,** (ਲਹਿੰ.) ਕ੍ਰਿ. ਸਕ. ਤੋੜਨਾ

**ਤਰੋੜਨ,** ਕ੍ਰਿ. ਸਕ. ਵੇਖੋ ਤੋੜਨਾ

**ਤਰੋੜਨਾ,** (ਪੋਠੋ.) ਕ੍ਰਿ. ਸਕ. ਤੋੜਨਾ

**ਤਰੋੜਾ[1],** ਪੁ. ਅਧੀਆ ਬੋਰੀ, ਕੱਟਾ, ਤੋੜਾ

**ਤਰੋੜਾ[2],** ਪੁ. ਵੇਖੋ ਤੋੜਾ[2]

**ਤਰੋੜਾ[3],** [ਪ੍ਰਾ. ਤੁਡ੍ਡ: ਸੰ. ਤ੍ਰੁਟ੍=ਟੁੱਟਣਾ ਟ. ਕ. ਮਰਾ. ਤੋਟਾ, ਗੁ. ਸਿੰ. ਟੋਟੋ ਬੰਗ. ਹਿੰ. ਟੋਟਾ] ਪੁ. ਘਾਟਾ, ਕਮੀ, ਥੁੜ, ਤੋੜਾ, ਟੋਟਾ

**ਤਰੋੜਾ[4],** [ਤਰੋੜਨਾ, ਤੋੜਨਾ] ਪੁ. ਤੋੜਨ ਦਾ ਭਾਵ

**ਤਰੋੜਾ[5],** [ਤੋੜਾ] ਪੁ. ਬੰਦੂਕ ਦਾ ਤੋੜਾ

**ਤ੍ਰੂੜੇ,** ਪੁ. ਪਹਾੜੀ ਨਦੀ ਚੋਂ ਨਿਕਲਿਆ ਰਜਵਾਹਾ ਜੋ ਉਦੋਂ ਤੱਕ ਨਹੀਂ ਵਗਦਾ ਜਦੋਂ ਤਕ ਕਿ ਉਤਲਾ ਬੰਨ੍ਹ ਨਹੀਂ ਟੁੱਟਦਾ (ਜਟਕੀ)

**ਤ੍ਰੂਸਤੀ,** (ਮੁਲ.) ਇ. ਤ੍ਰੂਦਸ਼ੀ, ਤੀਜ

**ਤਰੌਂਕਣਾ, ਤ੍ਰੂੰਕਣਾ,** } ਕ੍ਰਿ. ਸਕ. ਛਿੜਕਣਾ, ਛਿੱਟਾ ਦੇਣਾ

**ਤਰੌਂਕਾ, ਤ੍ਰੂੰਕਾ,** } [ਤਰੌਂਕਣਾ] ਪੁ. ਛਿੜਕਾਉ, ਛਿਣਕਾਰ, ਛੱਟਾ

**ਤਰੌਜਾ,** [ਤਰੌ=ਤ੍ਰੈ+ਜਾ=ਜਾਣਾ] ਪੁ.
੧. ਵਿਆਹ ਦੇ ਪਿਛੋਂ ਲਾੜੀ ਦਾ ਸਹੁਰੇ ਘਰ ਤੀਜਾ ਫੇਰਾ; ੨. ਉਹ ਕਪੜਾ ਲੱਤਾ ਜੋ ਵਿਆਹੀ ਲੜਕੀ ਨੂੰ ਤਰੌਜੇ ਜਾਣ ਲੱਗਿਆਂ ਦਿੱਤਾ ਜਾਂਦਾ ਹੈ

**ਤਰੌਟ,** ਇ. ਵੇਖੋ ਤਰਾਵਤ :

"ਭੁਲ੍ਹੋ ਪਈ ਤਰੌਟ ਤ੍ਰਹਾਰਿਆਂ ਤੋਂ,
ਮੋਤੀ ਰੂਪ ਲੜੀਆਂ ਹੋ ਸੁਹਾਣ ਪਈਆਂ"
(ਨਲ ਦਮਯੰਤੀ ਵਿ. ਸਿੰ. ਤੀਰ)

**ਤਰੌਣਾ,** ਪੁ. ਵੇਖੋ ਤਰੌਨਾ

**ਤਰੌਤ,** (ਪੁਆ.) ਇ. ਵੇਖੋ ਤਰਾਵਤ

–ਤਰੌਤੀ, ਇ. ਤਰਾਵਤ, ਚਿਕਨਾਈ

**ਤਰੌਦਸ਼ੀ, ਤ੍ਰੂਦਸ਼ੀ,** } [ਸੰ. ਤ੍ਰਯੋਦਸ਼ੀ] ਇ. ਤੇਰ੍ਹਵੀਂ ਤਿਥ

**ਤਰੌਨਾ,** [ਹਿੰ. ਤਰੌਨਾ ਸ਼ਾਇਦ ਸੰ. ਦ੍ਰੋਣ=ਖੋਂਚਾ] ਪੁ. ਉਹ ਮੂਹੜਾ ਜਿਸ ਉਤੇ ਮਿਠਾਈ ਆਦਿ ਦਾ ਥਾਲ ਰੱਖਿਆ ਜਾਂਦਾ ਹੈ



ਤਰੌਨਾ

**ਤਲ[1],** [ਪ੍ਰਾ. ਤਲ, ਸੰ. ਤਲ] ਪੁ. ੧. ਸਤਹ, ਪੱਧਰ; ੨. ਪਾਣੀ ਦੇ ਹੇਠਾਂ ਦੀ ਧਰਤੀ, ਤਹਿ;

੩. ਪੇਂਦਾ, ਥੱਲਾ; ੪. ਪੈਰ ਦਾ ਤਲਾ :
"ਮੇਰਾ ਸਿਰ ਤਿਨ ਵਿਟਹੁ ਤਲ ਰੋਲੀਆ"
(ਵਾਰ. ਗਉ ੧ ਮ: ੪);
੫. ਕਾਠੀ ਦਾ ਨਮਦਾ (ਸ਼ਾਹਪੁਰੀ);
੬. ਸੱਤਾਂ ਪਤਾਲਾਂ ਵਿਚੋਂ ਪਹਿਲਾ ਪਤਾਲ;
੭. (ਪੋਠੋ.) ਕਪੜੇ ਦੀ ਜ਼ਮੀਨ

–ਤਲ ਨਾਲ, ਕ੍ਰਿ. ਵਿ. ਜ਼ਮੀਨ ਉਤੇ (ਜਟਕੀ)

–ਤਲਬਾਰ, ਪੁ. ਪਿੜ ਵਿਚ ਸਰਕਾਰੀ ਮਹਿਸੂਲ, ਰਾਹਕਾਸ (ਗਾਹਕਾਂ ਦਾ ਹਿੱਸਾ) ਅਤੇ ਕਿੱਛ (ਮੌਰੂਸੀਆਂ ਦਾ ਹਿੱਸਾ) ਵਖਰਾ ਕੱਢਣ ਤੋਂ ਮਗਰੋਂ ਅਨਾਜ ਦਾ ਬਚਿਆ ਹਿੱਸਾ ਜੋ ਲਾਗੀਆਂ ਆਦਿ ਨੂੰ ਦਿੱਤਾ ਜਾਂਦਾ ਹੈ (ਜਟਕੀ)

–ਤਲਬੇੜੀ ਲਗਣਾ, (ਪੋਠੋ.) ਮੁਹਾ. ਕਿਸੇ ਟਿਕਾਣੇ ਪਹੁੰਚਣਾ, ਢੋਈ ਮਿਲਣਾ

**ਤਲ**[2], (ਮੁਲ. [ਤਅਲਕਾ] ਪੁ. ਆਲੇ ਦੁਆਲੇ ਦਾ ਇਲਾਕਾ, ਗਵਾਂਢ (ਜਟਕੀ)

**ਤਲ**[3], **ਤੱਲ**, [ਸੰ. ਤਲ੍ਲ=ਤਲਾਉ] ਪੁ. ਤਲ੍ਹਾ, ਤਾਲ ਤਲਾਉ :
"ਚਲਿ ਚਲਿ ਗਈਆਂ ਪੰਖੀਆਂ
ਜਿਨੀ ਵਸਾਏ ਤਲ" (ਸ਼. ਫਰੀਦ)

**ਤਲ੍ਹ**, (ਲਹਿੰ.) [ਤਲ[1]] ਪੁ. ੧. ਹੇਠਲਾ ਹਿੱਸਾ, ਪੇਂਦਾ; ੨. ਕਾਠੀ ਹੇਠ ਪਾਉਣ ਵਾਲਾ ਨਮਦਾ; ਤਾਰੂ

**ਤਲਹੰਗ**, ਇ. ਨਾਗ ਦੌਣ (ਮ. ਸਿੰ.)

**ਤਲਹਟੀ**, ਇ, ਪਹਾੜ ਦੇ ਜੜ ਦੀ ਧਰਤੀ

**ਤਲਹਾ**, [ਅਰ. طلحہ ] ਪੁ. ਅਸ਼ਰਾ ਮੁਬਸ਼ਰਾ ਵਿਚੋਂ ਇਕ ਸਹਾਬੀ ਦਾ ਨਾਂ । ਇੰਨ੍ਹਾਂ ਨੂੰ ਅਸ਼ਰਾ ਮੁਬਸ਼ਰਾ ਇਸ ਲਈ ਆਖਦੇ ਹਨ ਕਿ ਇਨ੍ਹਾਂ ਦਸ ਬੰਦਿਆਂ ਨੂੰ ਦੁਨੀਆ ਵਿਚ ਹੀ ਬਹਿਸ਼ਤ ਵਿਚ ਜਾਣ ਦੀ ਖ਼ੁਸ਼-ਖ਼ਬਰੀ ਦਿਤੀ ਗਈ ਸੀ:
"ਅਬੂ ਉਬੈਦਾ ਸਾਅਦ ਸੀ,
ਤਲਹਾ ਅਤੇ ਜ਼ੁਬੈਰ"
(ਜੰਗ ਨਾਮਾ ਹਾਮਦ, ਉਰਦੂ)

**ਤਲਹਾਂ**, **ਤਲ੍ਹਾਂ**, [ਸ਼ਾਹ] [ਹਿੰ. ਤਲੇ] ਕ੍ਰਿ. ਵਿ. ਹੇਠਾਂ, ਤਲੇ (ਸ਼ਾਹ ਪੁਰੀ)

**ਤਲਹਾਣਾ**, ਇ. ਨਾਗ ਦੌਣ (ਮ. ਸਿੰ.)

**ਤਲਕ**, [ਪ੍ਰਾ. ਤਾ=ਸੰ. ਤਾਵਤ੍+ਲਗ ਟ. ਕ. ਤਲਕ] ਅਵ. ਤਕ, ਤੀਕਰ :
"ਖ਼ਤ ਮੇਰਾ ਯਾਰ ਤਲਕ ਕਾਸਦਾ ਲੈਜਾ ਝਟ ਪਟ"
(ਦੀਵਾਨੇ ਕੁਸ਼ਤਾ"

**ਤੱਲਕ**, [ਅਰ. ਤਅੱਲੁਕ, تعلق √ਅਲਕ علق =ਲਟਕਣਾ] ਪੁ.
ਸਬੰਧ, ਸਾਂਝ, ਵਾਸਤਾ, ਲਗਾਉ, ਰਿਸ਼ਤਾ

–ਤੱਲਕਦਾਰ, ਪੁ. ਰਿਸ਼ਤੇਦਾਰ, ਸਬੰਧੀ, ਸਾਕ

–ਤੱਲਕਦਾਰੀ, ਇ. ਸਬੰਧ, ਰਿਸ਼ਤਾ

–ਤੱਲਕਾਤ, ਪੁ. ਤੱਲਕ ਦਾ ਬਹੁਵਚਨ

–ਨਜਾਇਜ਼ ਤੱਲਕ (ਤੱਲਕਾਤ), ਪੁ. ਅਯੋਗ ਸਬੰਧ (ਲਾ. ਕ੍ਰਿ. ਰਖਣਾ)

**ਤਲਕਣਾ**, [ਤਲਖ਼ੀ ਤੋਂ ਨਾਮ ਧਾਤੂ] ਕ੍ਰਿ. ਸਕ.
ਪਿਆਸਾ ਹੋਣਾ, ਇੱਛਾ ਕਰਨਾ, ਚਾਹਵਾਨ ਹੋਣਾ (ਲੁ.ਕੋ.)

**ਤਲਕਾ**, **ਤੱਲਕਾ**, [ਤੱਲਕ+ਆ] ਪੁ. ੧. ਇਲਾਕਾ, ਪਰਗਣਾ, ਜ਼ਿਲਾ; ੨. ਜਗੀਰ, ਜਾਇਦਾਦ, ਮਲਕੀਅਤ

–ਤਲਕਾਦਾਰ, ਪੁ. ਤਲਕੇ ਦਾ ਮਾਲਕ, ਜਗੀਰਦਾਰ

–ਤੱਲਕਾਦਾਰ, ਪੁ. ਤੱਲਕੇ ਦਾ ਮਾਲਿਕ, ਭੂਮੀਦਾਰ, ਜ਼ਿਮੀਦਾਰ;
੨. (ਮੁਲ.) ਅਸਲ ਮਾਲਿਕ; ੩. (ਝੰਗ) ਉਹ ਕਾਸ਼ਤਕਾਰ ਜੋ ਦੀਵਾਨ ਸਾਵਣ ਮੱਲ ਦੇ ਸਮੇਂ ਵਿਚ ਮਾਲਿਕ ਬਣ ਗਿਆ ਸੀ, ਅਤੇ ਪਹਿਲੇ ਬੰਦੋਬਸਤ ਵਿਚ ਉਸ ਨੂੰ ਮਾਲਿਕਾਨਾ ਅਦਾ ਕਰਨ ਦੀ ਸ਼ਰਤ ਤੇ ਮਾਲਿਕ ਕਰਾਰ ਦਿੱਤਾ ਗਿਆ ਸੀ

–ਤੱਲਕਾਦਾਰੀ, ਇ. ਜਾਇਦਾਦ, ਮਲਕੀਅਤ

**ਤਲਕਾਉਣਾ**[1], [ਤਿਲਕਾਉਣਾ] ਕ੍ਰਿ. ਸਕ.
੧. ਖਿਸਕਾਉਣਾ, ੨. ਕਢ ਕੇ ਲੈ ਜਾਣਾ :
"ਕਾਲੀ ਦਾਸ ਤਲਕਾਇ ਕੇ ਟੱਨ ਕੋਈ,
ਪਿਛੋਂ ਵਾਰਣਾ ਏਸ ਨੇ ਪਤਰਾ ਨੀ।"
(ਤਾਜਾ ਭਰਤਤੀ, ਕਾਲੀਦਾਸ)

**ਤਲਕਾਉਣਾ**[2], [ਤਲਕਣਾ] ਕ੍ਰਿ. ਸਕ. ਤ੍ਰੇਹ ਲਾਉਣਾ, ਤਰਸਾਉਣਾ, ਚਾਹਵਾਨ ਬਣਾਉਣਾ

**ਤਲਕਾਈ**, ਇ. ਤੇਜ਼ੀ (ਪੁਆ. ਕੋ.)

**ਤਲਕੀ**[1], [ਤੱਲਕ+ਈ] ਇ. ਅਧੀਨਤਾ, ਤਾਬੇਦਾਰੀ :
"ਤਿਸ ਕਉ ਤਲਕੀ ਕਿਸੈ ਕੀ ਨਾਹੀ"
(ਵਾਰ ਵਡ. ਮ. ੪)

**ਤਲਕੀ**[2], ਇ. ੧. ਤਲਖ਼ੀ; ੨. ਈਰਖਾ, ਜਲਨ (ਕਾ.)

**ਤਲਕੀਨ**, [ਅਰ. ਤਲ਼ਕੀਨ تلقین √ਲਕ਼ਨ لقن =ਸਮਝਣਾ] ਇ.
ਸਿਖਿਆ, ਨਸੀਹਤ :
"ਸ਼ਾਹਜ਼ਾਦਾ ਫੜ ਤਖ਼ਤ ਬਹਾਇਆ,
ਦੇ ਪੰਦਾਂ ਤਲਕੀਨਾਂ" (ਸੈਫ. ਮ. ੩)

**ਤਲਖ਼,** [ਫ਼ਾ ਤਲਖ਼ تلخ ] ਵਿ.

੧. ਕੌੜਾ; ੨. ਤੱਤਾ, ਗਰਮ :
"ਰੋ ਰੋ ਨੀਰ ਅਖੀਂ ਦਾ ਸੁਕਿਆ,
ਤਲਖ਼ ਹੋਈ ਜ਼ਿੰਦਗਾਨੀ" (ਮੋ.ਫ਼.)

–ਤਲਖ਼ ਸਚਾਈ, ਇ. ਅਣ ਸੁਖਾਵੀਂ ਸੱਚੀ ਗੱਲ

–ਤਲਖ਼ ਹੋਣਾ, ਮੁਹਾ. ਤੱਤਾ ਹੋਣਾ

–ਤਲਖ਼ ਜ਼ਬਾਨ, ਵਿ. ਕੌੜਾ ਬੋਲਣ ਵਾਲਾ

–ਤਲਖ਼ ਜ਼ਬਾਨੀ, ਇ. ਕੌੜਾ ਬਚਨ ਬੋਲਣ ਦਾ ਭਾਵ

–ਤਲਖ਼ ਤਜਰਬਾ, ਪੁ. ਉਹ ਤਜਰਬਾ ਜਿਸ ਦਾ ਸਿੱਟਾ ਤਬੀਅਤ ਦੇ ਅਨੁਕੂਲ ਨਾ ਨਿਕਲਿਆ ਹੋਵੇ

–ਤਲਖ਼ ਬਦਾਮ, ਪੁ. ਕੌੜਾ ਬਦਾਮ (ਮ. ਸਿੰ.)

–ਤਲਖ਼ ਮਿਜ਼ਾਜ, ਵਿ. ਬਦ-ਮਿਜ਼ਾਜ, ਤੇਜ਼ ਤਬੀਅਤ ਵਾਲਾ

–ਤਲਖ਼ ਮਿਜ਼ਾਜੀ, ਇ. ਬਦ-ਮਿਜ਼ਾਜੀ

–ਕੁਸਤ ਤਲਖ਼, ਇ. ਕੁੱਠ ਨਾਂ ਦੀ ਦਵਾ ਜਿਸ ਦਾ ਸੁਆਦ ਕੌੜਾ ਹੁੰਦਾ ਹੈ

**ਤਲਖ਼ਾਈ,** ਇ. ਵੇਖੋ ਤਲਖ਼ੀ

**ਤਲਖ਼ੀ,** [ਤਲਖ਼+ਈ] ਇ. ੧. ਕੁੜੱਤਣ :
"ਤਲਖ਼ੀ ਮੌਤ ਦੀ ਜਿਸ ਅੱਵਲ ਚੱਖ ਲਈ,
ਪੀਤਾ ਆਬ ਹਯਾਤ ਮੁੜ ਉਮਰ ਸਾਰੀ"
(ਚੰਦਰ ਬਦਨ);
੨. ਗਰਮੀ; ੩. ਗੁੱਸਾ (ਲੁ. ਕੋ.)

–ਤਲਖ਼ੀ ਤੁਰਸ਼ੀ, ਇ. ਠੰਡਾ ਤੱਤਾ, ਦੁੱਖ ਸੁੱਖ

**ਤਲੰਗ,** ਪੁ. ਵੇਖੋ ਤਿਲੰਗ

**ਤਲੰਗ,** [ਤਿਲੰਗਾਨਾ=ਦਖਣ ਵਿਚ ਪੂਰਬੀ ਤਟ ਤੇ ਇਕ ਦੇਸ ਜੋ ਉੜੀਸਾ ਤੋਂ ਲੈਕੇ ਮਦਰਾਸ ਤਕ ਫੈਲਿਆ ਹੋਇਆ ਸੀ] ਪੁ. ਫ਼ੌਜੀ ਸਿਪਾਹੀ (ਆਮ ਤੌਰ ਤੇ ਇਹ ਪਹਿਲੋਂ ਪਹਿਲ ਈਸਟ ਇੰਡੀਆ ਕੰਪਨੀ ਨੇ ਮਦਰਾਸ ਵਿਚ ਕਿਲਾ ਬਣਾ ਕੇ ਤਲੰਗਾਨਾ ਦੇ ਲੋਕਾਂ ਨੂੰ ਆਪਣੀਆਂ ਫ਼ੌਜਾਂ ਵਿਚ ਭਰਤੀ ਕੀਤਾ ਸੀ)

**ਤਲਚੱਟ,** [ਤਲ+ਚੱਟ<ਚੱਟਣਾ] ਵਿ.

੧. ਉਡਾਊ, ਸ਼ਾਹ ਖ਼ਰਚ;
੨. ਬਹੁਤ, ਵਾਫ਼ਰ (ਬਿ.)

**ਤਲਛਟ,** [ਤਲ+ਛਟ<ਛਟਣਾ] ਇ.

੧. ਗਾਰ ਜੋ ਦ੍ਰਵ ਪਦਾਰਥਾਂ ਵਿੱਚ ਹੇਠਾਂ ਤਹਿ ਤੇ ਬੈਠ ਜਾਂਦੀ ਹੈ, ਮੈਲ; ੨. ਰਹਿੰਦ ਖੂਹੰਦ

**ਤੱਲਣ,** ਇ. ਛੱਤ ਜਾਂ ਫ਼ਰਸ਼ ਦੀ ਲਿਪਾਈ ਦੀ ਮੋਟੀ ਤਹਿ ਚਿੱਲ (ਲਾ. ਕ੍ਰਿ. ਦੇਣਾ)

**ਤਲਣਾ,** [ਪ੍ਰਾ. ਤਲਈ=ਤਲਦਾ ਹੈ; ਸੰ. ਤਲਿਤ:=ਤਲਿਆ ਹੋਇਆ; ਟ. ਕ. ਹਿੰ. ਤਲਨਾ, ਸਿੰ. ਤਰਣ; ਗੁ. ਤਲਵੁੰ; ਮਰਾ. ਤਲਣੇਂ; ਨੇਪਾ. ਤਾਰਨੁ] ਕ੍ਰਿ. ਸਕ. ਗਰਮ ਘਿਉ ਜਾਂ ਤੇਲ ਵਿਚ ਪਕਾਉਣਾ

**ਤਲਨਾ,** ਕ੍ਰਿ. ਅਕ. ਵੇਖੋ ਤਲਣਾ (ਕਾ.)

**ਤਲ ਤੋਪ,** ਇ. ਤਰਥੱਲੀ (ਲਾ. ਕ੍ਰਿ. ਆਣਨਾ, ਚਾਣਾ
(ਪੋਠੋ. ਕੋ.)

**ਤਲਪੱਟ¹,** [ਤਲ+ਪੱਟ<ਪੱਟਣਾ] ਪੁ. ਜੜ੍ਹੋਂ ਪੁਟ ਸੁਟਣ ਦਾ ਭਾਵ ਜਾਂ ਕਿਰਿਆ, ਉਧੜਧੁੰਮੀ (ਲੁ. ਕੋ.)

ਤਲਪੱਟਪੁਣਾ, ਪੁ. ਸ਼ਰਾਰਤ, ਉਧੱਮੂਲ (ਲੁ. ਕੋ.)

**ਤਰਪੱਟ²,** [ਤਲ+ਪਟ<ਸੰ. ਪਟ=ਕਪੜਾ] ਪੁ. ਫ਼ਰਸ਼ੀ ਕਪੜਾ (ਲੁ. ਕੋ.)

**ਤਲਪਟਾ,** ਪੁ. ਤਰਲਾ :
"ਲੈਂਦੀ ਫਿਰੇ ਤਲਪਟੇ ਸਤ ਮਾਯਾ ਦੀ ਦੁਖੀ"
(ਭਗਤ ਜੱਲਣ)

**ਤਲਪਟੀ¹,** [ਤਲਪੱਟ²+ਈ] ਇ. ਫ਼ਰਸ਼ ਉਪਰ ਜਾਂ ਕੰਬਲ ਆਦਿ ਹੇਠ ਵਿਛਾਇਆ ਜਾਣ ਵਾਲਾ ਸਾਦਾ ਜਿਹਾ ਕਪੜਾ (ਲੁ. ਕੋ.)

**ਤਲਪਟੀ²,** [=ਅਲਪਟੀ=ਖ਼ਰੀਤੀ] ਇ. ਬੰਦੂਕ ਦੀਆਂ ਗੋਲੀਆਂ ਪਾਉਣ ਵਾਲੀ ਥੈਲੀ (ਲੁ. ਕੋ.)

**ਤਲਪੱਟੀ,** [ਤਲਪੱਟ+ਈ] ਵਿ. ੧. ਉੱਧੜਧੁਮੀ ਮਚਾਉਣ ਵਾਲਾ; ੨. ਨਵੀਂ ਗੱਲ ਕੱਢਣ ਵਾਲਾ (ਬਿ.)

**ਤਲਫ਼,** [ਅਰ. ਤਲਫ਼ تلف ] ਵਿ.

ਬਰਬਾਦ, ਤਬਾਹ, ਨਸ਼ਟ :
"ਤੂੰ ਰਾਤੀਂ ਘੱਤੀ ਘੇਰਾ
ਛਕੜ ਤਲਫ਼ ਕਰ" (ਬੰ. ਬੋ.)

**ਤਲੱਫ਼ਜ਼,** [ਅਰ. ਤਲੱਫ਼ੁਜ਼ تلفّظ √ ਲਫ਼ਜ਼ لفظ =ਥੁੱਕਣਾ] ਪੁ. ਉੱਚਾਰਨ :
"ਮੁਰਾਦ ਦਾ ਤਲੱਫ਼ਜ਼ ਕੁਝ ਠੀਕ ਹੋ ਗਿਆ"
(ਮੁਰਾਦ)

**ਤਲਫਣਾ,** ਕ੍ਰਿ. ਅਕ. ਵੇਖੋ ਤੜਫਣਾ :
"ਪਾਨੀਆ ਬਿਨੁ ਮੀਨੁ ਤਲਫੈ" (ਗੋਂਡ ਨਾਮਦੇਵ)

**ਤਲਬ,** [ਅਰ. ਤੁਲਬ طلب √ ਤੁਲਬ طلب =ਢੂੰਡਣਾ] ਇ.

੧. ਖੋਜ, ਢੂੰਡ :
"ਚਾਈ ਵਾਗ ਮੁਹੱਬਤ ਵਾਲੀ
ਫੜਿਆ ਰਾਹ ਤਲਬ ਦਾ" (ਮੋ.ਫ਼. ਮ)

੨. ਮੰਗ, ਚਾਹ, ਇਛਿਆ :
"ਜੀਵਨ ਤਲਬ ਨਿਵਾਰਿ ਸੁਆਮੀ"
(ਰਾਮ ਕਲੀ ਮ: ੧);

੩. ਤਨਖ਼ਾਹ, ਮਜੂਰੀ; ੪. ਸੱਦਾ, ਬੁਲਾਵਾ :
"ਤਲਬਾਂ ਪਉਸਨਿ ਆਕੀਆਂ"
(ਵਾਰ ਰਾਮ. ੧ ਮ. ੧)

–ਤਲਬ ਕਰਨਾ, ਮੁਹਾ. ਪੇਸ਼ ਹੋਣ ਲਈ ਕਹਿਣਾ, ਸੱਦਣਾ

–ਤਲਬਗਾਰ, ਵਿ. ਲੋੜਵੰਦ, ਇੱਛਾਵਾਨ :
"ਅਮਾਮ ਬਖ਼ਸ਼ ਜਹੇ ਤਲਬਗਾਰ ਤਾਈਂ,
ਰਾਜ਼ੀ ਹੋਏ ਕੇ ਦੇਹ ਦੀਦਾਰ ਰਾਣੀ"
(ਚੰਦਰ ਬਦਨ)

–ਤਲਬਗਾਰੀ, ਇ. ਇਛਿਆ, ਚਾਹਨਾ, ਚਾਹ

–ਤਲਬ ਤਾਰਣਾ, –ਤਲਬਾਂ ਤਾਰਨਾ, ] ਮੁਹਾ. ਤਨਖ਼ਾਹ ਦੇਣਾ :
"ਨਾ ਦੇਂਦਾ ਛੁੱਟੀਆਂ
ਤੇ ਨਾ ਤਲਬਾਂ ਤਾਰੇ" (ਪੰਜਾਬ ਦੇ ਹੀਰੇ)

–ਤਬਲਦਾਰ, ਵਿ. ੧. ਲੋੜਵੰਦ, ਇਛਿਵਾਨ; ੨. ਤਲਬ ਲੈਣ ਵਾਲਾ

–ਤਲਬਦਾਰੀ, ਇ. ਢੂੰਡ, ਭਾਲ

–ਤਲਬ ਨਾਮਾ, ਪੁ. ਬੁਲਾਵੇ ਲਈ ਅਦਾਲਤ ਵਲੋਂ ਭੇਜੀ ਗਈ ਚਿੱਠੀ, ਸੰਮਨ

–ਤਲਬੀ, ਇ. ਬੁਲਾਵਾ

–ਤਲਬੀ ਕਰਜ਼ਾ, ਪੁ. ਉਹ ਕਰਜ਼ਾ ਜੋ ਕਿਸੇ ਵੇਲੇ ਵੀ ਮੰਗਣ ਤੇ ਵਾਪਸ ਲਿਆ ਜਾ ਸਕਦਾ ਹੈ (L)

**ਤਲਬ,** [ਫ਼ਾ. ਤਲਬੀਦਨ طلبیدن ] ਪਛੇ. ਨਾਉਂ ਦੇ ਪਿਛੇ ਲਗ ਕੇ ਮੰਗਣ ਵਾਲਾ ਦੇ ਅਰਥ ਦੇਂਦਾ ਹੈ

–ਆਰਾਮ ਤਲਬ, ਵਿ. ਜੋ ਸੌਖ ਵਿਚ ਜੀਵਨ ਬਤੀਤ ਕਰਨ ਦਾ ਆਦੀ ਹੋਵੇ

–ਆਰਾਮ ਤਲਬੀ, ਇ. ਸੁਖ ਲੈਣ ਦੀ ਇੱਛਿਆ, ਅਰਾਮ ਚਾਹੁਣ ਦਾ ਭਾਵ

**ਤਲਬਣਾ,** [ਤਲਬ ਤੋਂ ਨਾਮ ਧਾਤੁ] ਕ੍ਰਿ. ਸਕ. ਬੁਲਾਉਣਾ, ਸੱਦਣਾ, ਤਲਬ ਕਰਨਾ

**ਤਲਬਾਜ,** ਪੁ. ਤਬਲ ਬਾਜ਼ ਨਾਂ ਦਾ ਭਾਂਡਾ (ਪੋਠੋ. ਕੋ.)

**ਤਲਬਾਨਾ,** [ਫ਼ਾ. ਤਲਬਾਨ: طلبان ; ਅ਼ਰ. ਤ਼ਲਬ طلب +ਫ਼ਾ. ਆਨ: ان ] ਪੁ. ਉਹ ਖ਼ਰਚਾ ਜੋ ਗਵਾਹਾਂ ਨੂੰ ਤਲਬ ਕਰਨ ਲਈ ਅਦਾਲਤ ਵਿਚ ਜਮ੍ਹਾਂ ਕੀਤਾ ਜਾਂਦਾ ਹੈ

**ਤਲਮੱਛਣੀ,** ਇ. ਤੱਲੋਮੱਛੀ (ਪੁਆ. ਕੋ.)

**ਤਲ ਮੱਛੀ,** [ਤਲ+ਮੱਛੀ] ਇ. ਬੇਚੈਨੀ, ਘਬਰਾਹਟ, ਛਟਪਟੀ

–ਤਲਮੱਛੀ ਲਗਣਾ, (ਪੁਆ.) ਮੁਹਾ. ਤਲੋ ਮੱਛੀ ਹੋਣਾ, ਬੇਚੈਨੀ ਜਾਂ ਬੇਕਰਾਰੀ ਹੋਣਾ

**ਤਲਮਲਾਉਣਾ,** [ਟ. ਕ. ਹਿੰ. तिलमिलाना] ਕ੍ਰਿ. ਅਕ. ਦਿਲ ਧੜਕਣਾ, ਘਾਬਰਨਾ

**ਤਲਮਲਾਹਟ,** [ਤਲਮਲਾਉਣਾ] ਇ. ਬੇਕਰਾਰੀ, ਤੜਪ, ਘਬਰਾਹਟ, ਬੇਚੈਨੀ

**ਤਲਮਲਾਣਾ,** ਕ੍ਰਿ. ਅਕ. ਵੇਖੋ ਤਲਮਲਾਉਣਾ

**ਤਲਮਲੀ,** ਇ. ਵੇਖੋ ਤਲਮਲਾਹਟ (ਲਾ. ਕ੍ਰਿ. ਲਗਣਾ) (ਲੁ. ਕੋ.)

**ਤਲਮੀਹ,** [ਅਰ. ਤਲਮੀਹ تلمیح √ਲਮਹ਼ لمح =ਅੱਖ ਚੁਰਾ ਕੇ ਵੇਖਣਾ] ਇ. ਸਾਹਿਤ ਵਿਚ ਕਿਸੇ ਕਥਾ ਕਹਾਣੀ ਵਲ ਸੰਕੇਤ

**ਤਲੱਯਾ,** [ਤਾਲ ਦਾ ਲਘੁਤਾ ਵਾਚੀ] ਪੁ. ਛੋਟਾ ਤਲ੍ਹਾ, ਨਿੱਕਾ ਸਰੋਵਰ (ਲੁ. ਕੋ.)

**ਤਲ ਯਾਬ,** (ਮੁਲ.) ਪੁ. ਖੂਹ ਦੇ ਝੱਲਣ ਅਤੇ ਬੈੜ ਦੇ ਵਿਚਕਾਰ ਦੀ ਲੱਠ ਜਿਹੜੀ ਕਿ ਝੱਲਣ ਦੇ ਮੁਤਵਾਜ਼ੀ ਹੁੰਦੀ ਹੈ ਤਾਂ ਜੋ ਖੂਹ ਵਿਚ ਕੁਝ ਨਾ ਡਿੱਗੇ (ਮ. ਸਿੰ.)



ਤਲਯਾਬ

**ਤਲਯਾਬੀਆਂ,** (ਮੁਲ.) ਪੁ. ਖੂਹ ਦੀ ਲੱਠ ਨੂੰ ਲਗੇ ਹੋਏ ਲੱਕੜ ਦੇ ਦੋ ਸਿੱਧੇ ਟੋਟੇ, ਇਹ ਇਕ ਇਕ ਕਰਕੇ ਚਰਲੀ ਦੇ ਦੋਵੇਂ ਪਾਸੇ ਹੁੰਦੇ ਹਨ ਜਿਸ ਕਰਕੇ ਸਾਰਾ ਕੁਝ ਇਕ ਇਕਾਈ ਵਿਚ ਬੱਝ ਜਾਂਦਾ ਹੈ ਤੇ ਤਾਂ ਇਹ ਢਾਂਚਾ ਕੰਮ ਕਰਦਾ ਹੈ (ਮ. ਸਿੰ.)

**ਤਲਲਾ,** (ਪੁਆ.) ਪੁ. ਵੇਖੋ ਤਰਲਾ[2]

–ਤਲਲੇ ਮਾਰਨਾ, ਮੁਹਾ. ਤਰਲੇ ਮਾਰਨਾ (ਪੁਆ. ਕੋ.)

**ਤਲਵੱਟੀ,** ਇ. ਪੰਜਾਲੀ ਦਾ ਹੇਠਲਾ ਹਿੱਸਾ



ਤਲਵੱਟੀ

**ਤਲਵਰਯਾ,** [ਤਲਵਰ=ਤਲਵਾਰ+ਯਾ=ਇਆ] ਪੁ.
ਤਲਵਾਰ ਚਲਾਉਣ ਦੇ ਕਸਬ ਵਿਚ ਮਾਹਰ (ਮ. ਸਿੰ.)

**ਤਲਵਰੀਆ,** [ਤਲਵਰ=ਤਲਵਾਰ+ਈਆ] ਪੁ.
ਤਲਵਾਰ ਦਾ ਧਨੀ (ਬਿ.)
ਤਲਵਾਰ ਧਾਰਨ ਵਾਲਾ (ਕਾ.)

**ਤਲਵਲੀ,** ਇ. ਤਲਮਲੀ :
"ਠਲਕ ਠਲਕ ਵਹਿੰਦੇ ਜਲ ਅੰਦਰ,
ਸੁਰਕ ਮੁਰਕ ਤਲਵਲੀਆਂ ਖਾਵੇ" (ਵੰਗਾਰ)

**ਤਲਵਾ,** [ਹਿੰ. ਤਲਵਾ=ਤਲਾ∠ਸੰ. ਤਲ] ਪੁ.
੧. ਤਲਾ, ਜੁੱਤੀ ਦਾ ਤਲਾ; ੨. ਪਾਤਲੀ (L)

**ਤਲਵਾਂ[1],** [ਤਲ+ਵਾਂ] ਵਿ. ਹੇਠ ਵਾਲਾ, ਤਲੇ ਵਾਲਾ (ਸ਼ਾਹਪੁਰੀ)

**ਤਲਵਾਂ[2],** [ਤਲਣਾ] ਵਿ. ਤਲਿਆ ਹੋਇਆ

**ਤਲਵਾਂ[3],** ਪੁ. ਨਹਿਰ ਦੇ ਹੈਡ ਤੇ ਉਹ ਖ਼ੁਸ਼ਕ ਥਾਂ ਜਿਸ ਨਾਲ ਪਾਣੀ ਦਾ ਰੁਖ ਮੁੜਦਾ ਹੈ (ਜਟਕੀ)

**ਤਲਵਾਇਆ,** [ਤਲਵਾ=ਤਲਵਾਂ+ਇਆ] ਵਿ.
ਹੇਠਾਂ ਨੂੰ ਝੁਕਿਆ ਹੋਇਆ, ਉਲਟਾ, ਮੂਧਾ
"ਸਿਰ ਤਲਵਾਇਆ ਜੰਮਿਆ ਹੋਇ ਅਚਲ ਨਾ ਚਲਿਆ" (ਭਾ. ਗੁ)

**ਤਲਵਾਈ,** [ਤਲਣਾ] ਇ. ਤਲਾਉਣ ਦਾ ਕੰਮ ਜਾਂ ਮਜ਼ੂਰੀ (ਬਿ.)

**ਤਲਵਾਰ,** [ਸੰ. ਤਲਵਾਰਿ, ਤਰਵਾਰਿ, ਸਿੰ. ਤਰਾਰੀ; ਗੁ. ਮਰਾ. ਤਰਵਾਰ, ਬੰਗ. ਤਲੋਯਾਰ; ਉੜੀ. ਤਲਬਾਰੁ; ਨੇਪਾ. ਤਰੁਵਾਰ] ਇ. ਇਕ ਪ੍ਰਸਿੱਧ ਧਾਰਦਾਰ ਹਥਿਆਰ

–ਤਲਵਾਰ ਉਠਾਉਣਾ, ਮੁਹਾ. ਤਲਵਾਰ ਚੁਕਣਾ,
ਲੜਾਈ ਲਈ ਤਿਆਰ ਹੋਣਾ

–ਤਲਵਾਰ ਸੂਤਣਾ, ਮੁਹਾ.
੧. ਤਲਵਾਰ ਮਿਆਨੋਂ ਕੱਢਣਾ;
੨. ਲੜਨ ਲਈ ਤਿਆਰ ਹੋਣਾ

–ਤਲਵਾਰ ਗਾਤਰੇ ਕਰਨਾ, (ਪਾਉਣਾ) ਮੁਹਾ.
ਤਲਵਾਰ ਮਿਆਨ ਵਿਚ ਪਾਉਣਾ

–ਤਲਵਾਰ ਚੱਲਣਾ, ਮੁਹਾ. ਤਲਵਾਰਾਂ ਨਾਲ ਲੜਨਾ, ਯੁੱਧ ਹੋਣਾ (ਮ. ਸਿੰ.)

–ਤਲਵਾਰ ਚਲਾਉਣਾ (ਮਾਰਨਾ), ਕ੍ਰਿ. ਸਮਾ.
ਤਲਵਾਰ ਨਾਲ ਯੁੱਧ ਕਰਨਾ, ਤੇਗ਼ ਵਾਹੁਣਾ (ਮ. ਸਿੰ.)

–ਤਲਵਾਰ ਚੁੱਕਣਾ, ਮੁਹਾ. ਲੜਾਈ ਲਈ ਤਿਆਰ ਹੋਣਾ

–ਤਲਵਾਰ ਤੇ ਹੱਥ ਰਖਣਾ, ਕ੍ਰਿ. ਸਮਾ. ਵਾਰ ਕਰਨ ਲਈ ਤਿਆਰ ਹੋਣਾ

–ਤਲਵਾਰ ਤੋਲਣਾ, ਮੁਹਾ. ਵਾਰ ਕਰਨ ਤੋਂ ਪਹਿਲਾਂ ਤਲਵਾਰ ਨੂੰ ਚੰਗੀ ਤਰ੍ਹਾਂ ਸੰਭਾਲਣਾ (ਦੀਵਾਨੇ ਕੁਸ਼ਤਾ)

–ਤਲਵਾਰ ਦਾ ਖੇਤ, ਪੁ, ਮੈਦਾਨੇ ਜੰਗ, ਰਣ ਭੂਮੀ

–ਤਲਵਾਰ ਦਾ ਘਾਉ ਤਾਂ ਭਰ ਜਾਂਦਾ ਹੈ,
ਪਰ ਜ਼ਬਾਨ ਦਾ ਨਹੀਂ ਭਰਦਾ ] ਅਖੌ.
ਕੌੜੇ ਬੋਲ ਕਦੇ ਨਹੀਂ ਭੁੱਲਦੇ

–ਤਲਵਾਰ ਦਾ ਧਨੀ, ਵਿ. ਪੁ. ਯੋਧਾ, ਬਹਾਦਰ, ਸੂਰਮਾ

–ਤਲਵਾਰ ਦੀ ਧਾਰ ਤੇ ਨੱਚਣਾ, ਮੁਹਾ.
ਖ਼ਤਰੇ ਦਾ ਕੰਮ ਕਰਨਾ, ਜਾਨ ਹੂਲ ਕੇ ਕੋਈ ਔਖਾ ਕੰਮ ਕਰਨਾ

–ਤਲਵਾਰ ਦੀ ਛਾਂ ਵਿਚ (ਹੇਠ), ਕ੍ਰਿ. ਵਿ.
੧. ਰਣਭੂਮੀ ਵਿਚ, ਮੈਦਾਨੇ ਜੰਗ ਵਿਚ;
੨. ਸੰਕਟਾਂ ਵਿਚ

–ਤਲਵਾਰ ਦੇ ਘਾਟ ਉਤਾਰਨਾ, ਮੁਹਾ. ਕਤਲ ਕਰ ਦੇਣਾ, ਮਾਰ ਮੁਕਾਉਣਾ

–ਤਲਵਾਰ ਦੇ ਜ਼ੋਰ ਨਾਲ, ਕ੍ਰਿ. ਵਿ. ਜ਼ਬਰਦਸਤੀ, ਤਾਕਤ ਨਾਲ ਹਿੱਕ ਦੇ ਜ਼ੋਰ ਨਾਰ

–ਰਲਵਾਰ ਨਾਟੀ, ਇ. ਕੁੱਲੂ ਦੇ ਲੋਕਾਂ ਦਾ ਨਾਚ ਹੈ, ਜਿਸ ਵਿਚ ਸਾਜ਼ਿੰਦੇ ਢੋਲ, ਨਰਸਿੰਘੇ ਅਤੇ ਨਗਾਰਿਆਂ ਆਦਿ ਨਾਲ ਲੜਾਈ ਦੀ ਸੁਰ ਵਜਾਉਂਦੇ ਹਨ ਤੇ ਨੱਚਣ ਵਾਲੇ ਇਕ ਹੱਥ ਤਲਵਾਰ ਤੇ ਦੂਜੇ ਹੱਥ ਮਿਆਨ ਲੈ ਕੇ ਨੱਚਦੇ ਹਨ (ਪੰਜਾਬ)

–ਤਲਵਾਰ ਫੜਨਾ, ਮੁਹਾ. ਲੜਾਈ ਲਈ ਤਿਆਰ ਹੋਣਾ

–ਤਲਵਾਰ ਬਾਜ਼, ਪੁ. ਤਲਵਾਰੀਆ (L]

–ਤਲਵਾਰ ਮਾਰਨਾ, ਮੁਹਾ. ਤਲਵਾਰ ਚਲਾਉਣਾ

–ਤਲਵਾਰ ਮਿਆਨ 'ਚ ਕਰਨਾ, ਮੁਹਾ. ਲੜਨ ਤੋਂ ਬਾਜ਼ ਰਹਿਣਾ, ਲੜਾਈ ਤੋਂ ਹੱਟਣਾ

–ਤਲਵਾਰ ਮਿਆਨ ਵਿਚ ਪਾਉਣਾ, ਮੁਹਾ.
ਲੜਾਈ ਬੰਦ ਕਰਨਾ

–ਤਲਵਾਰ ਲਾਉਣਾ, ਮੁਹਾ. ਤਲਵਾਰ ਤਿੱਖੀ ਕਰਨਾ

–ਤਲਵਾਰ ਵੱਗਣਾ, ਮੁਹਾ. ਤਲਵਾਰ ਚੱਲਣਾ

–ਤਲਵਾਰ-ਵਿਦਿਆ, ਇ. ਤਲਵਾਰ ਚਲਾਉਣ ਦਾ ਹੁਨਰ

- ਤਲਵਾਰ ਖਿੱਚੀ ਰਖਣਾ, ਮੁਹਾ. ਲੜਾਈ ਝਗੜੇ ਲਈ ਤਿਆਰ ਰਹਿਣਾ, ਗੁੱਸੇ ਰਹਿਣਾ, ਨਾਰਾਜ਼ ਰਹਿਣਾ;

–ਤਲਵਾਰਾਂ ਤੇ ਆਉਣਾ, ਮੁਹਾ. ਲੜਾਈ ਕਰਨ ਤੇ ਤੁੱਲਣਾ;
"ਇਹ ਜਿਹੜੇ ਭਿਆਰ ਨੇ ਤਲਵਾਰੀ ਤੇ ਆਏ ਹੋਏ ਨੇ"
(ਬਾ. ਵੇ.)

–ਇਕ ਮਿਆਨ 'ਚ ਦੋ ਤਲਵਾਰਾਂ ਨਹੀਂ ਸਮਾਉਂਦੀਆਂ, ਅਖੌ. ਦੋ ਵਿਰੋਧੀ ਬੰਦਿਆਂ ਦੀ ਆਪਸ ਵਿਚ ਨਹੀਂ ਨਿੱਭਦੀ

**ਤਲਵਿੰਡ**, ਪੁ. ਇਕ ਪਰਕਾਰ ਦੀ ਮਠਿਆਈ (ਜਟਕੀ)

**ਤਲਵੀਨ**, [ਅਰ. ਤਲਵੀਨ تلوین √ਲੌਨ لون =ਰੰਗ] ਇ. ਰੰਗਣ ਦਾ ਭਾਵ, ਰੰਗ ਚਾੜ੍ਹਨ ਦਾ ਭਾਵ;
"ਅੰਦਰ ਸ਼ਾਨ ਕੁਰਾਨ ਪਹਿਚਾਨ ਅੱਲਾ, ਤਬਈਨ, ਤਲਵੀਨ, ਤਹਿਸੀਨ ਕੀਤੇ" (ਰੋੜਾ ਜਲਾਲੀ)

**ਤਲਾ**[1], [ਸੰ. ਤਲ+ਆ] ਪੁ.
੧. ਜੁੱਤੀ ਦਾ ਹੇਠਲਾ ਹਿੱਸਾ;
੨. ਥੱਲਾ (ਕਾ.);
੩. ਧਰਤੀ ਦੀ ਸਤਹ

–ਤਲੇ ਚੱਟਣਾ, ਮੁਹਾ. ਖ਼ੁਸ਼ਾਮਦ ਕਰਨਾ

–ਤਲੇ ਝਾੜ ਹੋਣਾ, ਮੁਹਾ. ਬੇਇੱਜ਼ਤੀ ਹੋਣਾ, ਬੇਪਤੀ ਹੋਣਾ
(ਅਖਾਣ ਭੰਡਾਰ)

**ਤਲਾ**[2], [ਤਲ[3]+ਆ] ਪੁ. ਤਲਾਉ, ਸਰੋਵਰ

**ਤੱਲਾ**[1], ਪੁ. ਇਕ ਪਰਕਾਰ ਦਾ ਘਾਹ ਜੋ ਬਹੁਤ ਵਧੀਆ ਚਾਰਾ ਗਿਣਿਆ ਜਾਂਦਾ ਹੈ
(Cynodomdactylon) (ਜਟਕੀ)

–ਅੰਧੀ ਗਡ੍ਹਾ ਤਲੇਬੱਧੀ, (ਮੁਲ.) ਅਖੌ. ਬਾਂਦਰਾਂ ਨੂੰ ਬਨਾਤ ਦੀਆਂ ਟੋਪੀਆਂ, ਅੰਨ੍ਹੀ ਕੁੱਕੜੀ ਖਸ ਖਸ ਦਾ ਚੋਗਾ

**ਤੱਲਾ**[2], [ਤਲ] ਪੁ. ੧. ਤਲਾ; ੨. ਮਲਦੁਆਰ, ਗੁਦਾ;
੩. ਕੰਮੀਆਂ ਨੂੰ ਦੇਣ ਲਈ ਵਖਰਾ ਕੱਢਿਆ ਅਨਾਜ
(ਜਟਕੀ)

**ਤੱਲਾ**[3], [ਤੱਲ=ਤਲ+ਆ] ਪੁ. ਨੀਵੀਂ ਥਾਂ, ਪਹਾੜ ਦੀ ਕੰਢੀ (ਬਿ.) (ਲੂ. ਕੋ.)

**ਤੱਲਾ**[4], ਇ. ਹਥੇਲੀ:
"ਤੱਲੇ ਉਤੇ ਕੋਈ ਲਿਖ ਵਿਖਾਵੇ ਸੂਰਤ ਯੂਸਫ਼ ਸੰਦੀ"

**ਤਲ੍ਹਾਂ**, ਕ੍ਰਿ. ਵਿ. ਹੇਠਾਂ, ਥੱਲੇ (ਜਟਕੀ)

**ਤਲਾਉ**, (ਤਲਾ[2]+ਉ) ਪੁ. ਤਾਲ, ਤਲ੍ਹਾ, ਸਰੋਵਰ

**ਤਲਾਇਆ**, [ਫ਼ਾ ਤਲਾਯ: طلایه ∠ਅਰ. ਤਲਾਇਅ ਬ. ਵ. ਤਲੀਅ: طلیعه ਦਾ √ਤਲਅ طلع =ਚੜ੍ਹਨਾ] ਪੁ. ੧. ਰਾਤ ਨੂੰ ਫਿਰ ਤੁਰ ਕੇ ਪਹਿਰਾ ਦੇਣ ਵਾਲਾ ਫ਼ੌਜੀ ਦਸਤਾ; ੨. ਗਸ਼ਤ, ਰੌਂਦ
"ਦੋਹਾਂ ਦਲਾਂ ਥੀਂ ਚੜ੍ਹੇ ਤਲਾਈਏ,
ਖ਼ਬਰਾਂ ਰੱਖਣ ਦੂਰੋਂ"
(ਸੈ.ਫ.)

**ਤਲਾਈ**[1], [ਤਲਾ=ਤਲ੍ਹਾ=ਤਾਲ+ਈ] ਇ. ਛੋਟਾ ਤਲਾਉ

–ਰਾਮ ਤਲਾਈ, ਇ. ਇਕ ਪਵਿੱਤਰ ਛੋਟਾ ਤਲਾਉ

**ਤਲਾਈ**[2], [ਤਲਣਾ] ਇ. ਤਲਣ ਦਾ ਕੰਮ ਜਾਂ ਮਜ਼ੂਰੀ

**ਤਲਾਈ**[3], [ਫ਼ਾ ਤਿਲਾਈ ∠ਅਰ. ਤਿਲਾ ਈ] ਵਿ. ਸੋਨੇ ਦਾ, ਸੁਨਹਿਰੀ:
"ਇਕ ਔਰਤ ਦੇ ਪਾਸ ਤਲਾਈ ਕੜਿਆਂ ਦੀ ਸੀ ਜੋੜੀ"
(ਗੁਲ. ਯੂਸ.)

**ਤਲਾਈ**[4], [ਤੁਲਾਈ] ਇ. ੧. ਤੁਲਾਈ, ਵਿਛਾਉਣਾ,ਗਦੇਲਾ;
੨. ਹਲਕੀ ਰਜ਼ਾਈ

–ਲੇਫ਼ ਤਲਾਈ, ਰਜ਼ਾਈ ਗਦੇਲਾ

**ਤਲਾਸ਼**, [ਤੁਰ. ਤਾਲਾਸ਼ تلاش ] ਇ.
ਢੂੰਡ, ਭਾਲ, ਖੋਜ

**ਤਲਾਸ਼ਣਾ**, [ਤਲਾਸ਼ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਲਭਣਾ, ਭਾਲਣਾ (ਪੰਜਾਬੀ ਦੁਨੀਆ)

**ਤਲਾਸ਼ੀ**, [ਤਲਾਸ਼+ਈ] ਇ.
ਟੋਹਣ ਦਾ ਭਾਵ, ਢੂੰਡ, ਭਾਲ, ਖੋਜ

–ਤਲਾਸ਼ੀ ਲੈਣਾ, ਮੁਹਾ. ਖੋਈ ਜਾਂ ਛੁਪਾਈ ਹੋਈ ਚੀਜ਼ ਦੇ ਢੂੰਡਣ ਲਈ ਸ਼ੱਕੀ ਥੰਦੇ ਨੂੰ ਟੋਹਣਾ

–ਖ਼ਾਨਾ ਤਲਾਸ਼ੀ, ਇ. ਕਿਸੇ ਚੀਜ਼ ਜਾਂ ਮਨੁੱਖ ਦੀ ਭਾਲ ਲਈ ਮਕਾਨ ਦੀ ਤਲਾਸ਼ੀ ਲੈਣਾ, ਟੋਲ ਟੁਲਾਈ

–ਜਾਮਾ ਤਲਾਸ਼ੀ, ਕਿਸੇ ਚੀਜ਼ ਦੀ ਭਾਲ ਲਈ ਕਿਸੇ ਮਨੁੱਖ ਦੇ ਪਹਿਨੇ ਕਪੜਿਆਂ ਦੀ ਫੋਲਾ ਫਾਲੀ, ਟੋਹ ਟੁਹਾਈ

**ਤਲਾਹ**, ਇ. ਵੇਖੋ ਇਤਲਾਹ ਇ.

–ਤਲਾਹ ਦੇਣਾ, ਮੁਹਾ. ਇਤਲਾਹ ਦੇਣਾ

**ਤਲਾਂਹ**, (ਸ਼ਾਹ.) [ਤਲ] ਕ੍ਰਿ. ਵਿ. ਹੇਠਾਂ

**ਤਲਾਕ**, [ਅਰ. ਤਲਾਕ਼ طلاق ] ਪੁ. ਮੁਸਲਮਾਨਾਂ ਦੀ ਸ਼ਰ੍ਹਾ ਅਨੁਸਾਰ ਪਤੀ ਪਤਨੀ ਦਾ ਸੰਬੰਧ-ਤਿਆਗ ਅਰਥਾਤ ਛਡ-ਛਡਾਈ (ਲਾ. ਕ੍ਰਿ. ਦੇਣਾ, ਲੈਣਾ)

–ਤਲਾਕ ਨਾਮਾ, ਪੁ. ਉਹ ਦਸਤਾਵੇਜ਼ ਜਿਸ ਵਿਚ ਤਲਾਕ ਦੀਆਂ ਸ਼ਰਤਾਂ ਦਰਜ ਹੋਣ

–ਤਲਾਕਣ, ਇ. ਜਿਸ ਇਸਤਰੀ ਨੂੰ ਤਲਾਕ ਦਿੱਤਾ ਗਿਆ ਹੋਵੇ

–ਤਲਾਕਣਾ, ਕ੍ਰਿ. ਸਕ. ਤਲਾਕ ਦੇਣਾ

–ਤਲਾਕੀ, ਵਿ. ੧. ਜਿਸ ਮਰਦ ਨੂੰ ਤਲਾਕ ਮਿਲਿਆ ਹੋਵੇ, ਤਲਾਕ ਦੇਣ ਦੇ ਲਾਇਕ; ੨. ਦੁਸ਼ਟ (ਬਿ.)

–ਤਲਾਕੋ ਤਲਾਕੀ, ਇ.
 ਪਤੀ ਪਤਨੀ ਦੀ ਪਰਸਪਰ ਛਡ ਛਡਾਈ

**ਤਲਾਂਜਲੀ,** ਇ. ਵੇਖੋ ਤਿਲਾਂਜਲੀ

–ਤਲਾਂਜਲੀ ਦੇਣਾ, ਕ੍ਰਿ. ਸਕ. ਤਿਲਾਂਜਲੀ ਦੇਣਾ

**ਤਲਾਜ਼ਮਾ,** [ਅਰ. ਤਲਾਜ਼ੁਮ تلازم √ਲਜ਼ਮ لزم =ਜੁੜਨਾ, ਚਿਮਟਣਾ] ਪੁ.
 ਲੇਖ ਦੇ ਲਿਹਾਜ਼ ਨਾਲ ਸ਼ਬਦਾਂ ਦੀ ਯੋਗ ਵਰਤੋਂ:
 "ਕਲਮਾ ਹਰਫ਼ ਬਹੁੰ ਕੁਝ ਲਫ਼ਜ਼ੀ,
 ਨਾਲ ਤਲਾਜ਼ਮਿਆਂ ਦੇ"
 (ਸੈਫ਼)

**ਤਲਾਂਵਣੀ,** ਇ. ਵੇਖੋ ਤਿਲਾਂਜਲੀ:
 "ਅਰੋੜਿਆਂ, ਜੁਲਾਹਿਆਂ ਤੇ ਅਰਾਈਆਂ ਨੇ ਵੀ ਪੰਜਾਬ ਨੂੰ ਤਲਾਂਵਣੀ ਦਿਤੀ" (ਹੰਸ ਚੋਗ]

**ਤਲਾਠੀ,** ਇ. ਤਿਲ ਕੱਢਣ ਤੋਂ ਮਗਰੋਂ ਰਹੇ ਤਿਲਾਂ ਦੇ ਛਿਲਕੇ (ਜਟਕੀ)

**ਤਲਾਣਾ,** [ਤਣਾਵਾਂ] ਪੁ. ਡੋਰ, ਵਾਗ (ਪੁਆ. ਕੋ.)

–ਤਲਾਣੇ ਖਿੱਚਣਾ, ਮੁਹਾ. ਜ਼ਬਤ ਵਿਚ ਰੱਖਣਾ (ਪੁਆ. ਕੋ.)

**ਤਲਾਤਲ,** [ਸੰ. तलातल] ਪੁ.
 ਸੱਤ ਪਤਾਲਾਂ ਵਿੱਚੋਂ ਪੰਜਵਾਂ ਪਤਾਲ

**ਤਲਾਫ਼ੀ,** [ਅਰ. ਤਲਾਫ਼ੀ تلافی √ਲਫ਼ਵ لفو] ਇ. ਨੁਕਸਾਨ ਦਾ ਇਵਜ਼ਾਨਾ ਜੋ ਆਪਣੀ ਮਰਜ਼ੀ ਨਾਲ ਦਿਤਾ ਜਾਵੇ, ਹਾਨ ਪੂਰਤੀ

**ਤਲਾਵਤ,** [ਅਰ. ਤਿਲਾਵਤ تلاوت =ਭਰਨਾ, ਪੜ੍ਹਨਾ √ਅਰ. ਤਲਵ تلو =ਪਿੱਛੇ ਪਿਛੇ ਜਾਣਾ] ਇ.
 ਕੁਰਾਨ ਦਾ ਪਾਠ:
 "ਹਿਕ ਦਰਜਾ ਕੁਰਆਨ ਤਲਾਵਤ,
 ਦੂਜਾ ਇਹ ਉਹ ਪਾਵੇ"
 (ਗੁਲ. ਯੂਸ)

**ਤਲਾਵੜਾ,** (ਤਲ) ਪੁ. ਉਹ ਕੱਪੜਾ ਜੋ ਤਖ਼ਤੇ ਉਤੇ ਮੁਰਦੇ ਦੇ ਹੇਠਾਂ ਪਾਇਆ ਜਾਂਦਾ ਹੈ

**ਤਲਾਵਾ,** ਪੁ. ੧. ਰਾਤ ਨੂੰ ਫਿਰ ਟੁਰ ਕੇ ਪਹਿਰਾ ਦੇਣ ਵਾਲਾ ਅਤੇ ਰੱਖਿਆ ਕਰਨ ਵਾਲਾ ਫ਼ੌਜੀ ਦਸਤਾ; ੨. ਗਸ਼ਤ, ਰੌਂਦ; ੩. ਰਾਤ ਦਾ ਪਹਿਰਾ
 (ਲਾ. ਕ੍ਰਿ. ਦੇਣਾ, ਫੇਰਨਾ) (ਬਿ.)

**ਤਲਿਸਮ,** ਪੁ. ੧. ਜਾਦੂ, ਇੰਦਰ ਜਾਲ; ੨. ਅਨੋਖੀ ਗੱਲ:
 "ਇਹੋ ਜਹੀ ਤਲਿਸਮ ਛੋਹ ਹੈ ਉਹਦੀ ਕਲਾ ਵਿਚ"

–ਤਲਿਸਮ ਟੁੱਟਣਾ, ਮੁਹਾ. ਬਣਾਵਟੀ ਅਸਰ ਖ਼ਤਮ ਹੋਣਾ

–ਤਲਸਮਾਤ, (ਤਲਿਸਮ ਦਾ ਬ.ਵ.) ਪੁ. ਜਾਦੂ

–ਤਲਿਸਮਾਤੀ, ਵਿ. ਜਾਦੂ ਵਾਲੀ, ਜਾਦੂ ਭਰੀ

–ਤਲਿਸਮੀ, ਵਿ. ਜਾਦੂ ਵਾਲੀ, ਹੈਰਾਨ ਕਰਨ ਵਾਲੀ

**ਤਲਿਹਾਰਾ[1],** [ਤਲ+ਇ+ਹਾਰਾ=ਵਾਲਾ] ਪੁ.
 ਵੇਖੋ ਤਲਛਟ (L)

**ਤਲਿਹਾਰਾ[2],** ਪੁ. ਰੱਸਾ, ਮੁਹਰੀ

**ਤਲੀ[1],** [ਤਲਾ[2]=ਥੱਲਾ] ਇ. ਰਕਮ ਜੋ ਸ਼ਾਹੂਕਾਰ ਮੂਲ ਧਨ ਵਿਚੋਂ ਪਹਿਲਾਂ ਹੀ ਕੱਟ ਲੈਂਦਾ ਹੈ; ਲਾਗਾ
 (ਲਾ. ਕ੍ਰਿ. ਕੱਟਣਾ) (ਪੁਆ. ਕੋ.)
 [ਇਹ ਸ਼ਬਦ ਆਮ ਤੌਰ ਤੇ ਬਹੁਵਚਨ ਵਰਤਿਆ ਜਾਂਦਾ ਹੈ]

**ਤਲੀ[2],** [ਤਲ+ਈ] ਇ. ਕਿਸੇ ਚੀਜ਼ ਦੀ ਤਹਿ,ਤਲਾ (ਬਿ.)
 ੨. ਪਾਤਲੀ; ੩. ਹਥੇਲੀ; ੪. ਪਹਾੜ ਦਾ ਦਾਮਨ, ਕੰਢੀ; ੫. ਲੇਂਬੀ, ਪੋਚਾ (ਲਾ. ਕ੍ਰਿ. ਦੇਣਾ, ਫੇਰਨਾ);
 ੬. ਕਿਸੇ ਚੀਜ਼ ਦੀ ਉਤਨੀ ਮਾਤਰਾ ਜਿੰਨੀ ਹਥੇਲੀ ਦੀ ਡੂੰਘ ਵਿਚ ਆ ਜਾਵੇ; ੭. ਫੱਕੀ

–ਤਲੀ ਉੱਤੇ ਸੀਸ ਟਿਕਾਉਣਾ, ਮੁਹਾ. ਜਾਨ ਕੁਰਬਾਨ ਕਰਨ ਲਈ ਤਿਆਰ ਹੋਣਾ

–ਤਲੀ ਉਤੇ ਵੀ ਨਾ ਥੁਕਣਾ, ਮੁਹਾ. ਉੱਕਾ ਹੀ ਕੋਈ ਸਹਾਇਤਾ ਨਾ ਦੇਣੀ

–ਤਲੀ ਅੱਡਣਾ, ਮੁਹਾ. ਹੱਥ ਅੱਡਣਾ, ਮੰਗਣਾ

–ਤਲੀਆਂ ਹੇਠੋਂ ਮਿੱਟੀ ਨਿੱਕਲਣਾ, ਮੁਹਾ. ਘਾਬਰ ਜਾਣਾ, ਪੈਰਾਂ ਹੇਠੋਂ ਮਿੱਟੀ ਨਿੱਕਲਣਾ (ਬਾਬਾ ਨੌਧ ਸਿੰਘ)

–ਤਲੀਆਂ ਖੇਡਣਾ, ਮੁਹਾ. ਸੌਂਚੀ ਪਕੀ ਖੇਡਣਾ

–ਤਲੀਆਂ ਘਸਾਉਣਾ, ਮੁਹਾ. ਕਿਸੇ ਕੰਮ ਲਈ ਬਾਰ ਬਾਰ ਚੱਕਰ ਕੱਟਣਾ

–ਤਲੀਆਂ ਝੱਸਣਾ, ਕ੍ਰਿ. ਸਮਾ. ਹੱਥਾਂ ਜਾਂ ਪੈਰਾਂ ਦੀਆਂ ਤਲੀਆਂ ਦੀ ਮਾਲਿਸ਼ ਕਰਨਾ

–ਤਲੀਆਂ ਟੇਕਣਾ, ਮੁਹਾ. ਹਥਿਆਰ ਸੁੱਟ ਦੇਣਾ, ਹਾਰ ਮੰਨਣਾ

–ਤਲੀਆਂ ਧੋ ਧੋ ਪੀਣਾ, ਮੁਹਾ. ਬਹੁਤ ਸਤਿਕਾਰ ਕਰਨਾ, ਬਹੁਤ ਆਉ ਭਗਤ ਕਰਨਾ, ਪੈਰ ਧੋ ਧੋ ਪੀਣਾ:
 "ਯੂਸਫ਼ ਥੀਂ ਕੁਰਬਾਨੀ ਹੋ ਕੇ ਧੋ ਧੋ ਪੀਵਣ ਤਲੀਆਂ"
 (ਗੁਲ ਯੂਸ)

–ਤਲੀਆਂ ਨਾ ਲੱਗਣ ਦੇਣਾ, ਮੁਹਾ. ਅਰਾਮ ਨਾ ਕਰਨ ਦੇਣਾ

–ਤਲੀਆਂ ਫਾਟਣਾ, (ਲਹਿੰ.) ਮੁਹਾ. ਤਲੀਆਂ ਮਲਣਾ:
 "ਤਲੀਆਂ ਫਾਟਾਂ ਹੱਥ ਮਰੋੜਾਂ, ਹੋਇ ਹੈਰਾਨ ਨਿਮਾਣੀ"
 (ਸੈਫ਼)

–ਤਲੀਆਂ ਮਲਣਾ, ਮੁਹਾ. ਅਫ਼ਸੋਸ ਕਰਨਾ, ਪਸ਼ੇਮਾਨ ਹੋਣਾ, ਪਛਤਾਉਣਾ

–ਤਲੀ ਹੇਠ ਅੰਗਿਆਰ ਰੱਖਣਾ, ਮਹਾ. ਬਹੁਤ ਦੁਖੀ ਕਰਨਾ :
"ਤਲੀ ਹੇਠ ਅੰਗਿਆਰ ਰਖਵਾਂਦੀ ਹੈ,
ਉੱਤੋਂ ਬਹੁਤ ਪਿਆਰ ਕਰਾਂਵਦੀ ਹੈ"
(ਹੀਰ ਵਾਰਿਸ)

ਤਲੀ ਗਰਮ ਹੋਣਾ, ਮੁਹਾ. ਪੈਸੇ ਮਿਲਣਾ, ਰਿਸ਼ਵਤ ਮਿਲਣਾ, ਮੁੱਠੀ ਗਰਮ ਹੋਣਾ

–ਤਲੀ ਤੇ, ਕ੍ਰਿ. ਵਿ. ਤੁਰੰਤ, ਝਟਪਟ :
"ਜਿਹੜੇ ਆਹ ਲਾਲੂ ਗਿਲ ਤੇ ਸੰਮੂ ਲੱਗੇ ਫਿਰਦੇ ਨੇ,
ਤੈਥੋਂ ਟਹਿਲਿਆ ਤਲੀ ਤੇ ਲੈਸਨ ਮੋੜ ਮੁੜਾਕੇ"
(ਬਾ. ਢੋ.)

–ਤਲੀ ਤੇ ਆਇਆ, ਗਲੀ 'ਚ ਮੁਕਾਇਆ,
–ਤਲੀ ਤੇ ਘਿੱਦਾ ਗਲੀ ਤੇ ਖਾਦਾ, } ਅਖੋ.
ਇਧਰੋਂ ਕੋਈ ਚੀਜ਼ ਆਈ ਤੇ ਉਧਰੋਂ ਖ਼ਰਚ ਕਰ ਦਿੱਤੀ

–ਤਲੀ ਤੇ ਸਰ੍ਹੋਂ ਜਮਾਉਣਾ, ਮੁਹਾ. ਕੋਈ ਕਰਾਮਾਤ ਦਿਖਾਉਣਾ

–ਤਲੀ ਤੇ ਜਾਨ ਰਖਣਾ, ਮੁਹਾ. ਜਾਨ ਦੀ ਪਰਵਾਹ ਨਾ ਕਰਨਾ, ਕੁਰਬਾਨੀ ਲਈ ਤਿਆਰ ਹੋਣਾ

–ਤਲੀ ਤੇ ਧਰਨਾ, ਮੁਹਾ. ਦੇਣਾ (ਨਕਦ)

–ਤਲੀ ਨਾ ਟਿਗਣਾ, (ਪੋਠੋ.) ਮੁਹਾ. ਨਿਚੱਲੇ ਹੋ ਕੇ ਨਾ ਬੈਠਣਾ

–ਤਲੀ ਨਾ ਲਗਣਾ, ਮੁਹਾ. ਟਿਕ ਕੇ ਨਾ ਬੈਠਣਾ, ਨਾ ਟਿਕਣਾ

–ਤਲੀ ਰਕਾਬੀ ਚੱਟਣਾ, ਮੁਹਾ. ਨਕਦ ਅਤੇ ਜਮਾਂ ਸਰਮਾਇਆ ਖ਼ਤਮ ਕਰਨਾ :
"ਜੋ ਕੁਝ ਆਇਆ ਸੋ ਮੂੰਹ ਪਾਇਆ, ਤਲੀ ਰਕਾਬੀ ਚੱਟੀ" (ਸੈਫ)

**ਤੱਲੀ**, ਇ. ਤਲੀ[2] (ਹੱਥ ਜਾਂ ਪੈਰ ਦੀ) (ਸ਼ਾਹਪੁਰੀ)

**ਤਲੀਸ**, ਪੁ. ਵੇਖੋ ਤਾਲੀਸ :
"ਨਹੀਂ ਤਲੀਸ ਤਮਾਲੇਹ ਪਾਵੈ" (ਮੇ. ਬਿ.)

–ਤਲੀਸ ਪੱਤਰ,
–ਤਲੀਸ ਪੱਤ, ] ਪੁ. ਤਾਲੀਸ ਪੱਤਰ (ਮੇ. ਬਿ.)

**ਤਲੀਸਫਰ**, ਪੁ. ਵੇਖੋ ਤਾਲੀਸ (ਮ. ਸਿੰ.)

**ਤਲੀਸਰੀ**, ਪੁ. ਵੇਖੋ ਤਾਲੀਸ (ਮ. ਸਿੰ.)

**ਤਲੀਸਾ**, ਪੁ. ਵੇਖੋ ਤਾਲੀਸ (ਮ. ਸਿੰ.)

**ਤਲੀਝਾੜ**, ਵਿ. ਸਭ ਕੁਝ ਦਾਨ ਕਰ ਦੇਣ ਵਾਲਾ

**ਤਲੀਣਾ**, (ਲਹਿੰ.) [ਤਲਣਾ] ਕ੍ਰਿ. ਅਕ. ਤਲਿਆ ਜਾਣਾ, ਸੜਨਾ : "ਸਾਰੀ ਰਾਤ ਹਿਜਰ ਦੇ ਅੰਦਰ ਹਜ਼ਰਤ ਰਹੇ ਤਲੀਂਦੇ" (ਗੁਲ ਖੁਸ)

**ਤਲੀਤੋਪ**,
**ਤਲੀਤੋਫ**, ] ਇ. ਵੇਖੋ ਤਲਤੋਪ (ਪੋਠੋ. ਕੋ.)

–ਤਲੀਂਦਿਆਂ ਰਾਤ ਲੰਘਣੀ, (ਲਹਿੰ.) ਮੁਹਾ. ਬੜੀ ਔਖੀ ਤਰ੍ਹਾਂ ਰਾਤ ਬੀਤਣੀ :
"ਲੰਘੀ ਰਾਤ ਤਲੀਂਦਿਆਂ ਉਸਦੀ,
ਜਿਉਂ ਕਰ ਹੁਕਮ ਰਬਾਨਾ" (ਗੁ. ਖੁ.)

**ਤਲੀਨ**, [∠ਸੰ. तल्लीन] ਵਿ. ਲੀਨ, ਮਗਨ, ਮਸਤ (ਪੰਜ. ਦੁ.)

–ਤਲੀਨਤਾ, ਇ. ਤਲੀਨ ਹੋਣ ਦਾ ਭਾਵ

**ਤਲੀਮ**, ਇ. ਵੇਖੋ "ਤਾਲੀਮ"

**ਤਲੰਗ**, ਪੁ. ਇਕ ਪਰਕਾਰ ਦਾ ਰੁੱਖ The Populus Saliata (ਮ. ਸਿੰ.)

**ਤਲੂਆ**, (ਤਲਾ[1]) ਪੁ. ੧. ਜੁੱਤੀ ਦਾ ਹੇਠਲਾ ਪਾਸਾ; ੨. ਜੁੱਤੀ ਦਾ ਹੇਠਲਾ ਹਿੱਸਾ (ਲੁ. ਕੋ.)

**ਤਲੂਆਂ**,
**ਤਲੂੰਆਂ**, } [ਤਿਲ] ਪੁ. ਭੁੰਨੇ ਤਿਲਾਂ ਨੂੰ ਗੁੜ ਦੀ ਪੱਤ ਵਿਚ ਰਲਾ ਕੇ ਵੱਟਿਆ ਲੱਡੂ, ਤਲੋਆ

**ਤਲੂਟੀ**, [ਤੇਲ[1]] ਇ. ਤੇਲ ਪਾਉਣ ਵਾਲਾ ਮਿੱਟੀ ਦਾ ਭਾਂਡਾ

**ਤਲੂਨਾਂ**, ਪੁ. ਵੇਖੋ ਤਲੂਆਂ

**ਤਲੂਰ**, [ਸਿੰ. ਤਲੂਰ تلور ] ਇ.
ਤਿੱਤਰ ਦੀ ਕਿਸਮ ਦਾ ਇਕ ਪੰਛੀ, ਤਿਲਹੁਰ, ਤੁਗਦਾਰੀ, ਤਲੋਰ (ਫ਼ਾਰਸੀ ਵਿਚ ਇਸ ਨੂੰ ਚਰਜ਼ ਕਹਿੰਦੇ ਹਨ
(ਜਟਕੀ)

**ਤਲੇ**, [ਹਿੰ. तले<ਸੰ. तल] ਕ੍ਰਿ. ਵਿ. ਥੱਲੇ, ਹੇਠਾਂ, ਨੀਚੇ

**ਤਲੇ ਝਾੜ**, ਵਿ. ਵੇਖੋ ਤਲੀ ਝਾੜ

**ਤਲੇਟੀ**, ਇ. ਵੇਖੋ ਤਲਹਟੀ

**ਤਲੈਟੀ**, ਇ. ਵੇਖੋ ਤਲਹਟੀ

**ਤਲੇਟੂ**, (ਤਲੇਡੂ) ਪੁ. ਅਧੀਨ, ਦਬੈਲ (ਲਾ. ਕ੍ਰਿ. ਹੋਣਾ) ( L )

**ਤਲੇਡੂ**,
**ਤਲਹੇਡੂ**, } ਹਿੰ. तलिहडू] ਪੁ.
੧. ਅਹਸਾਨ-ਮੰਦ; ੨. ਕਰਜ਼ਈ, ਦੇਣਦਾਰ; ੩. ਅਧੀਨ; ੪. ਅਦਨਾ ਕੰਮ ਕਰਨ ਵਾਲਾ (ਲੁ. ਕੋ.)

–ਤਲੇ ਤਲੇ, ਅਵ. ਥੱਲੇ ਥੱਲੇ, ਹੇਠਾਂ ਹੇਠਾਂ

**ਤਲੇਣਾ**, ਇ. ਨਾਗ ਦੌਣ (ਮ. ਸਿੰ.)

**ਤੱਲੇ ਬੱਧੀ**, [ਲਹਿੰ.] ਇ. ਇਕ ਪ੍ਰਕਾਰ ਦੀ ਮਠਿਆਈ (ਜਟਕੀ)

**ਤਲੇਰਾ,** ਵਿ. ਤਿਖਾ:

"ਆਖ ਦਮੋਦਰ ਤੀਰ ਵਾਹ ਤਲੇਰੇ,
ਪੱਤਣ ਕੋਲੂੰ ਆਈਆਂ"
(ਹੀਰ ਦਮੋਦਰ)

**ਤਲੇਰੇ,** ਕ੍ਰਿ. ਵਿ. ਥੱਲੇ ਨੂੰ, ਹੇਠਾਂ ਵਲ (L)

**ਤਲੇਵਰਾ,** (ਮੁਲ.) ਪੁ. ਤਲਬਾਰ (ਮ. ਸਿੰ.)

**ਤਲੋ,** [ਤਲ²] ਪੁ. ਪਤਾਲ, ਹੇਠਲਾ ਲੋਕ (ਬਿ.)

**ਤੱਲੋ,** ਪੁ. ਪੰਜਾਬ ਦੇ ਪਹਾੜਾਂ ਵਿਚ ਹੋਣ ਵਾਲਾ ਇੱਕ ਦਰਖ਼ਤ (Populus Gliata) ਕਾਂਗੜੀ ਵਿਚ ਇਸ ਨੂੰ ਦੂਦ ਫਰਸ ਕਹਿੰਦੇ ਹਨ (ਮ. ਸਿੰ.)

**ਤਲੋਂ,** [ਤਲ¹ +ਓਂ] ਕ੍ਰਿ. ਵਿ. ੧. ਹੇਠੋਂ, ਥੱਲਿਉਂ; ੨. ਹੇਠਾਂ ਵਲ, ਥੱਲੇ ਨੂੰ :

"ਜ਼ਿਮੀ ਖੁਦੇਂਦਾ ਤਲੋਂ ਕਰੇਂਦਾ,
ਧਰਤੀ ਨਜ਼ਰ ਲਗਾਈ" (ਹੀਰ ਦਮੋਦਰ)

**ਤਲੋਆ,** ਪੁ. ਵੇਖੋ ਤਲੋਆਂ

**ਤਲੋਂਚਾ,** ਪੁ. ਵੇਖੋ ਤਲੋਂਚਾ (ਪੁਆ. ਕੋ.)

**ਤੱਲੋ ਮੱਛੀ,** ਇ. ਤਲਮੱਛੀ, ਬੇਚੈਨੀ, ਤਲਮਲਾਹਟ, ਤੜਫਾਹਟ (ਲਾ. ਕ੍ਰਿ. ਹੋਣਾ) (ਬਿ,)

**ਤਲੋਲਾ,** (ਲਹਿੰ.) [ਤਿਲ=ਤਿਣ] ਪੁ, ਮਹੁਕਾ

**ਤਲੋਂਚਾ,** ਪੁ. ੧. ਇਕ ਕਿਸਮ ਦੀ ਸੀਰੇ ਵਾਲੀ ਖੰਡ ( ਬਿ. ); ੨. ਮੈਲੀ ਖੰਡ (ਪੁਆ. ਕੋ.)

**ਤਲੋਣਾ,** ਪੁ. ਵੇਖੋ ਤਰੋਣਾ (ਪੁਆ. ਕੋ.)

**ਤਲੋਰ,** ਇ. ਤਲੂਰ (ਕਾ.)

**ਤਵਕ,** ਪੁ. ਵੇਖੋ ਤੋਕ

**ਤਵੱਕਉ,** ਇ. ਵੇਖੋ ਤਵੱਕਾ

**ਤਵੱਕਲ,** [ਅਰ. ਤਵੱਕੁਲ تَوَکُّل . √ਵਕੁਲ وَکُل =ਹਵਾਲੇ ਕਰਨਾ] ਪੁ. ੧. ਰੱਬ ਤੇ ਭਰੋਸਾ, ਸਿਦਕ:

"ਸਬਰ ਤਵੱਕਲ ਕਰਕੇ ਰੱਬ ਤੇ,
ਉਮਰ ਅਜ਼ੀਜ਼ ਲੰਘਾਈ"
(ਗੁਲ. ਯੂਸ)

–**ਤਵੱਕਲੀ,** [ਤਵੱਕਲ+ਈ] ਪੁ. ਇ. ਰੱਬ ਵਿਚ ਟੇਕ ਰੱਖਣ ਵਾਲਾ (ਲੁ. ਕੋ.)

–**ਰੱਬ ਤਵੱਕਲੀ,** ਕ੍ਰਿ. ਵਿ. ਇਤਫ਼ਾਕ ਨਾਲ, ਅਚਣਚੇਤੀ,

**ਤਵੱਕਾ,** [ਅਰ. ਤਵੱਕੋ تَوَقُّع , √ਵਕਅ਼ وَقَع ] ਇ. ੧. ਆਸ, ਉਮੀਦ; ੨. ਭਰੋਸਾ

**ਤਵੱਕੁਹ,** ਵੇਖੋ ਤਵੱਕਾ :

"ਹੈ ਤਵੱਕੁਹ ਬਹੁਤੀ ਸਾਰੀ,
ਆਖ ਨਹੀਂ ਕੁਝ ਸਕਦੀ" (ਸੈਫ.)

**ਤਵੱਕੁਲ,** ਪੁ. ਵੇਖੋ ਤਵੱਕਲ

**ਤਵੰਗਰ,** [ਤਵੰ=ਫ਼ਾ ਤਵਾਂ تواں ∠ਤਵਾਨਿਸਤਨ توانستن + گر ] ਇ. ਪੁ. ਵੇਖੋ ਤਵਾਂਗਰ:

"ਜਿੱਥੇ ਹੋਵਣ ਦੁਨੀਆ ਵਾਲੇ
ਬਹੁਤ ਤਵੰਗਰ ਭਾਰੇ" (ਗੁਲ. ਯੂਸ.)

–**ਤਵੰਗਰੀ,** ਇ. ਵੇਖੋ ਤਵਾਂਗਰੀ

**ਤ੍ਵਚਾ,** ਇ. ਵੇਖੋ ਤੁਚਾ (ਕਾ.)

**ਤਵਜਾ,** [ਅਰ. ਤਵਜੁੱਹ تَوَجُّه <ਵਜਹ وجه ਇ. ੧. ਖ਼ਿਆਲ; ੨. ਕਿਰਪਾ, ਖ਼ਾਤਰ, ਧਿਆਨ

**ਤਵੱਜਾਹ,** ਇ. ਵੇਖੋ ਤਵੱਜਾ :

"ਅਜੇ ਤਵੱਜਾਹ ਕੁਲ ਵਲੀਆਂ ਨੂੰ
ਉਸ ਆਰਫ਼ ਸਾਂਝੇ ਦੀ" (ਬੰ. ਬੋ.)

**ਤਵੱਜਿਆ,** ਇ. ਵੇਖੋ ਤਵੱਜਾ

**ਤਵਜੁਹ,** ਇ. ਵੇਖੋ ਤਵੱਜਾ

**ਤਵੱਜੋ,** ਇ. ਵੇਖੋ ਤਵੱਜਾ

**ਤਵ ਪ੍ਰਸਾਦਿ,** ਕ੍ਰਿ. ਵਿ. ਤੇਰੀ ਕਿਰਪਾ ਨਾਲ

**ਤਵਰ,** ਪੁ. ਵੇਖੋ ਤਬਰ (ਲੁ. ਕੋ.)

**ਤਵਰਗ,** [ਤ+ਵਰਗ] ਪੁ. ਗੁਰਮੁਖੀ ਲਿਪੀ ਵਿਚ 'ਤੱਤਾ' ਪਾਲ ਵਾਲੇ ਅੱਖਰ, ਤਪਾਲ

**ਤਵੱਲਦ,** [ਅਰ. ਤਵੱਲੁਦ تَوَلُّد √ਵਲਦ وَلَد =ਲੜਕਾ] ਪੁ. ਪੈਦਾ ਹੋਣ ਦਾ ਭਾਵ, ਪੈਦਾਇਸ਼, ਜਨਮ:

"ਹਾਸ਼ਮ ਦੇਖ ਤਵੱਲਦ ਹੁੰਦੀ,
ਆਨ ਦੁਖਾਂ ਲੜ ਫੜਿਆ"
(ਸੱਸੀ ਹਾਸ਼ਮ)
(ਲਾ. ਕ੍ਰਿ. ਹੋਣਾ)

–**ਤਵੱਲਦ ਪਾਉਣਾ,** ਮੁਹਾ. ਜਨਮ ਲੈਣਾ, ਜਨਮ ਧਾਰਨਾ :

"ਕਰਨ ਰਵਾਇਤ ਖ਼ਤਮ ਨਬੀਆਂ
ਜਦੋਂ ਤਵੱਲਦ ਪਾਇਆ"
(ਗੁਲ. ਯੂਸ.)

**ਤਵੱਲੁਦ,** ਪੁ. ਵੇਖੋ ਤਵੱਲਦ:

"ਪਰ ਜਿਸ ਦਿਨ ਨਬੀ ਤਵੱਲੁਦ ਹੋਇਆ"
(ਯੂਸਫ਼ ਜ਼ੁਲੇਖਾ)

**ਤਵਾ**, [ਪ੍ਰਾ. ਤਕਯ, ਤਵਿਅ; ਸੰ. ਤਾਪਕ ਟ. ਕ. ਹਿੰ. ਤਵਾ; ਨੇਪਾ. ਤਾਵਾ; ਮਰਾ. ਤਵਾ; ਗੁ.ਤਾਵੀ, ਤਵੇ; ਕਾ. ਤਾਓ; ਫ਼ਾ. ਤਾਬਾ تابہ <ਫ਼ਾ. ਤਾਬਾ: تابیہ ਤਾਬ<ਤਾਫ਼ਤਨ تافتن =ਸੇਕਣਾ+ਹ= ਹਥਿਆਰ ਵਾਚੀ ਪਛੇਤਰ] ਪੁ.
੧. ਲੋਹੇ ਦਾ ਗੋਲ ਭਾਂਡਾ ਜਿਸ ਤੇ ਰੋਟੀਆਂ ਪਕਾਈਆਂ ਜਾਂਦੀਆਂ ਹਨ; ੨. ਗ੍ਰਾਮੋਫੋਨ ਦਾ ਰੀਕਾਰਡ;
੩. ਹਾਥੀ ਦੇ ਮੱਥੇ ਤੇ ਰੱਖਿਆ ਲਈ ਬੰਨ੍ਹਿਆਂ ਲੋਹੇ ਦਾ ਗੋਲ ਟੁਕੜਾ

–ਤਵਾ ਹੱਸਣਾ, ਮੁਹਾ. ਤਵੇ ਦੀ ਕਾਲਸ ਦਾ ਅੱਗ ਨਾਲ ਚੰਗਿਆੜੀਆਂ ਦੇ ਰੂਪ ਵਿਚ ਮੱਚ ਉਠਣਾ ਜਿਸ ਬਾਰੇ ਇਹ ਪ੍ਰਸਿੱਧ ਹੈ ਕਿ ਘਰ ਵਾਲਿਆਂ ਦੀਆਂ ਚੁਗਲੀਆਂ ਕਰਦਾ ਹੈ

–ਤਵੇ ਸੁਹਾਗੇ ਇੱਕੋ ਵੱਤ, ਅਖੌ. ਜਦੋਂ ਦੋ ਜ਼ਰੂਰੀ ਕੰਮ ਇਕ ਵਕਤ ਸਿਰ ਆ ਪੈਣ, ਤਦੋਂ ਕਹਿੰਦੇ ਹਨ

–ਤਵੇ ਤੇ ਆਕੇ ਰੱਬ ਦੀ ਮਾਰ, ਅਖੌ.
ਜਦ ਕੋਈ ਮਨੁਖ ਵੇਲੇ ਸਿਰ ਕੰਮ ਨਾ ਕਰੇ ਤੇ ਲਾਰਾ ਲਾਈ ਰਖੇ ਉਸ ਤੇ ਘਟਾਉਂਦੇ ਹਨ

–ਜਿਥੇ ਦੇਖਾਂ ਤਵਾ ਪਰਾਤ,
ਉਥੇ ਗਾਵਾਂ ਸਾਰੀ ਰਾਤ, } ਅਖੌ.
ਜਿਥੇ ਖਾਣ ਪੀਣ ਨੂੰ ਮਿਲੇ ਉਥੇ ਹੀ ਡੇਰਾ ਲਾ ਲੈਣਾ

–ਮਿੱਟੀ ਦੇ ਤਵੇ ਚਾੜ੍ਹਨਾ, ਮੁਹਾ. ਤਬਾਹੀ ਮਚਾਉਣਾ

**ਤਵਾਉਣਾ**, ਕ੍ਰਿ. ਸਕ. ਵੇਖੋ ਤਪਾਉਣਾ

**ਤਵਾਇਫ਼**, [ਅਰ. طوائف ਬ. ਵ. ਅਰ. ਤਾਇਫ਼ਾ طائفہ =ਗਰੋਹ, ਖਾਸ ਕਰਕੇ ਨਾਚੀਆਂ ਦਾ]ਇ. ਨੱਚਣ ਵਾਲੀ ਔਰਤ, ਵੇਸਵਾ, ਨਾਚੀ, ਰੰਡੀ, ਕੰਜਰੀ

**ਤਵਾਈ**, ਇ. ਵੇਖੋ ਤਬਾਹੀ, (ਲੁ. ਕੋ.)

**ਤ੍ਵਾਹਾ**, ਇ. ਵੇਖੋ ਤ੍ਵਾਹਾ ਯਾਸੀਨ

**ਤ੍ਵਾਹਾ ਯਾਸੀਨ**, [ਅਰ. طٰیٰس ਤੋਏ ਤੇ ਹੇ ਯੇ ਤੇ ਸੀਨ] ਇ. ਤ੍ਵਾਹਾ ਤੇ ਯਾਸੀਨ ਕੁਰਾਨ ਦੀਆਂ ਦੋ ਸੂਰਤਾਂ ਦੇ ਨਾਂ ਹਨ। ਇਹ ਦੋਵੇਂ ਸ਼ਬਦ ਮੁਹੰਮਦ ਸਾਹਿਬ ਦੇ ਨਾਂ ਸਨ ط ਤ੍ਵਾਹਾ ਦਾ ਅਰਥ ਹੈ ਯਾ ਤਾਹਿਰ ਤੇ ਯਾਸੀਨ ਯਾ ਸ਼ੱਬਦ ਦਾ ਸੰਕੇਤ ਹੈ:
"ਤ੍ਵਾਹਾ ਅਤੇ ਯਾਸੀਨ ਰਬ ਲਿਖੇ ਜਿਸਦੀ ਸ਼ਾਨ,
ਵਲ ਸ਼ਮਸ ਅਤੇ ਵਲ ਕਮਰ ਭੀ ਸਿਫਤ ਰਸੂਲ ਪਛਾਨ"
(ਜੰਗ ਹਾਮਿਦ)

**ਤਵਾਸ਼ੀਰ**, ਇ. ਵੇਖੋ ਤਬਾਸ਼ੀਰ (ਕਾ.)

**ਤਵਾਹੀ**, ਇ. ਵੇਖੋ ਤਬਾਹੀ
(ਲਾ. ਕ੍ਰਿ. ਆਉਣਾ, ਪੈਣਾ, ਮਚਾਉਣਾ)

–ਤਵਾਹੇ ਲਾਹੁਣੇ, (ਪੋਠੋ.) ਇ. ਬਹੁਤ ਜ਼ਿਆਦਾ ਮਾਰ ਕੁਟਾਈ ਕਰਨਾ, ਤੋਹੇ ਲਾਹ ਛੱਡਣਾ

**ਤਵਾਕ**, ਪੁ. ਵੇਖੋ ਤਬਾਖ਼

**ਤਵਾਖ**, ਪੁ. ਵੇਖੋ ਤਬਾਖ਼ (ਪੋਠੋ. ਕੋ.)

**ਤਵਾਖੜੀ**, ਇ. ਵੇਖੋ ਤਬਾਖੜੀ (ਪੋਠੋ. ਕੋ.)

**ਤਵਾਂਗਰ**, [ਫ਼ਾ ਤਵਾਂਗਰ توانگر =ਅਮੀਰ∠ਤਵਾਂ توان =ਤਾਕਤ ∠ਤਵਾਨਿਸਤਨ توانستن +ਗਰ] ਵਿ. ਪੁ. ਅਮੀਰ, ਧਨਵਾਨ, ਦੌਲਤ ਮੰਦ

**ਤਵਾਂਗਰੀ**, ਇ. ਧਨਵਾਨ ਹੋਣ ਦਾ ਭਾਵ, ਅਮੀਰੀ

**ਤਵਾਜ਼ਉ**, ਇ. ਵੇਖੋ ਤਵਾਜ਼ੁਹ:
"ਤਵਾਜ਼ਉ ਕਰੋ ਉਸਦੀ, ਲਿਆਇਆ ਹੈ ਉਹ ਖੁਸ਼ਖ਼ਬਰੀ" (ਮੈਕਬਥ)

**ਤਵਾਜ਼ਨ**, [ਅਰ. ਤਵਾਜ਼ੁਨ توازن √ਵਜ਼ਨ وزن =ਤੋਲਣਾ] ਵਿ. ਪੁ. ਸੰਤੁਲਨ
(ਸਕੂਲ ਸੰਕੇਤਾਵਲੀ)

**ਤਵਾਜ਼ਾ**, ਇ. ਵੇਖੋ ਤਵਾਜ਼ੇ

**ਤਵਾਜਿਆ**, ਇ, ਵੇਖੋ ਤਵੱਜੋ:
"ਘਰ ਦੀ ਕੁਲ ਤਵਾਜਿਆ, ਚੁੱਕੀ ਓਸ ਦਲੇਰ"
(ਸੋਹਣੀ ਕਾਦਰਯਾਰ)

**ਤਵਾਜ਼ੁਹ**, ਇ. ਟਹਿਲ ਸੇਵਾ, ਤਵਾਜ਼ੇ:
"ਘਰ ਆਏ ਦੀ ਕਰਾਂ ਤਵਾਜ਼ੁਹ, ਸਮਝਾਂ ਦੋਸਤ ਐਨੀ"
(ਸੈਫ਼)

**ਤਵਾਜ਼ੋ**, [ਅਰ. ਤਵਾਜ਼ੁਅ਼ تواضع √ਵਜ਼ਅ਼ وضع =ਬਣਾਉਣਾ] ਇ. ੧. ਨਿੰਮਰਤਾ (ਲੁ.ਕੋ.)
੨. ਖ਼ਾਤਰ, ਸੇਵਾ, ਟਹਿਲ;
"ਹਿਲਮ ਸਖ਼ਾਵਤ ਅਕਲ ਤਵਾਜ਼ੋ, ਹੋਸੀ ਖ਼ੁਏ ਕਰੀਮੀ"
(ਸੈਫ਼)

**ਤਵਾਡਾ**, ਪੜ. ਵੇਖੋ ਤੁਹਾਡਾ

**ਤਵਾਡੀ**, ਪੜ. ਵੇਖੋ ਤੁਹਾਡੀ

**ਤਵਾਤਰ**, [ਅਰ. تواتر √ਵਾਤਰ وتر =ਜੁਦਾ ਕਰਨਾ] ਵਿ. ਪੁ. ਲਗਾਤਾਰ ਹੋਣ ਦਾ ਭਾਵ;
"ਬਹੁਤਾ ਤਾਪ ਨਬਜ਼ ਤਵਾਤਰ, ਏਹੋ ਉਸਦੀ ਗਾਲ"
(ਦਾਰੂੰ ਸਿਫ਼ਾ)

**ਤਵਾਨਾ**, [ਫ਼ਾ. ਤੁਵਾਨਾ توانا =ਫ਼ਾ. ਤਵਾਨ توان ∠ਤੁਾਨਿਸਤਨ توانستن +ਆ] ਵਿ. ਤਕੜਾ, ਤਾਕਤਵਰ :
"ਨਾਲੇ ਲਾਗ਼ਰ ਲਿੱਸਾ ਹੋਸੈਂ, ਨਾਲੇ ਜ਼ੋਰ ਤਵਾਨਾ" (ਸੈਫ਼)

**ਤਵਾਫ਼**, [ਅਰ.ਤਵਾਫ਼ طواف √ਤੌਫ਼ طوف =] ਪੁ. ਪਰਕਰਮਾ :
"ਤ੍ਰੈਵਾਰੀ ਚੌਗਿਰਦੇ ਫਿਰਕੇ, ਤਵਾਫ਼ ਕਰੇ ਜਿੰਦ ਘੋਲੇ" (ਸੈਫ਼)

**ਤਵਾਫ਼ਕ**, [ਅਰ. ਤਵਾਫ਼ੁਕ توافق √ਵਫ਼ਕ਼ وفق ਮੁਆਫ਼ਕ ਹੋਣਾ] ਪੁ. ਮੁਆਫ਼ਕ ਹੋਣ ਦਾ ਭਾਵ

**ਤਵਾਰ**, ਇ. ਵੇਖੋ ਤਲਵਾਰ

**ਤੰਵਾਰ**, (ਲਹਿੰ.) ਇ. ਖ਼ਬਰ (ਕਵਿਤਾ ਵਿਚ) (ਜਟਕੀ)

**ਤਵਾਰਸਿਕ** [ਸੰ. ਤ੍ਰੈਵਾਰ੍ਸ਼ਿਕ] ਵਿ. ਤਿੰਨਾਂ ਸਾਲਾਂ ਵਾਲਾ, ਤਿੰਨ ਸਾਲਾਂ ਪਿਛੋਂ ਹੋਣ ਵਾਲਾ

–ਤਵਾਰਸਿਕੀ, ਪੁ. ਵਿ. ਤਿੰਨ-ਸਾਲਾ ਉਤਸਵ, ਤ੍ਰੈਵਰਸੀ ਸਮਾਗਮ (L)

**ਤਵਾਰੀਖ਼**, [ਅਰ. ਤਵਾਰੀਖ਼ تواریخ ਤਾਰੀਖ਼ تاریخ ਦਾ ਬ. ਵ.] ਇ. ਇਤਿਹਾਸ, ਉਹ ਕਥਾ ਜਿਸ ਵਿਚ ਤਾਰੀਖ਼ਵਾਰ ਹਾਲ ਲਿਖਿਆ ਹੋਵੇ, ਬੀਤੇ ਸਮੇਂ ਦੀ ਵਾਰਤਾ

**ਤਵਾੜ**, ਪੁ. ਤਮਾੜ :
"ਚੜ੍ਹੇ ਵਿਸਾਖ ਧੁੱਪਾਂ ਲਗਣ, ਤਵਾੜਾਂ ਵੇ" (ਬਾਰਾਂ ਮਾਹ ਮੌਲੇਸ਼ਾਹ)

**ਤਵ੍ਹਾੜਾ**, (ਪੋਠੋ.) ਪੜ. ਤੁਹਾਡਾ, ਆਪਦਾ

**ਤਵਿੱਢਾ**, ਵਿ. ਪੁ. ਤਿੰਨਾਂ ਵਿੱਢਾਂ ਵਾਲਾ (ਖੂਹ)

**ਤੱਵਿਣ**, (ਲਹਿੰ.) ਇ. ਵੇਖੋ ਤੌਣ (ਆਟੇ ਦੀ) (ਜਟਕੀ)

**ਤਵਿੱਨ**, (ਮੁਲ.) [ਅਰ. طحن =ਆਟਾ ਪੀਹਣਾ] ਇ. ਉਹ ਆਟਾ ਜੋ ਸਵੇਰੇ ਸਵੇਰੇ ਘਰ ਦੇ ਇਕ ਵੇਲੇ ਦੇ ਜਾਂ ਸਾਰੇ ਦਿਨ ਦੇ ਖ਼ਰਚ ਲਈ ਪੀਸਿਆ ਗਿਆ ਹੋਵੇ (ਮ. ਸਿੰ.)

**ਤਵੀ**[1], [ਤਵ (ਾ)+ਈ] ਇ. ੧. ਇਕ ਪਰਕਾਰ ਦਾ ਵੱਡਾ ਤਵਾ ਜਿਸ ਨੂੰ ਚੁਲ੍ਹੇ ਤੇ ਰੱਖ ਕੇ ਰੋਟੀਆਂ ਲਾਹੁੰਦੇ ਹਨ; ੨. ਲੋਹੇ ਦੀ ਚਪੇਤਲੀ ਕੜਾਹੀ ਜਿਸ ਵਿਚ ਜਲੇਬੀਆਂ ਆਦਿ ਤਲੀਆਂ ਜਾਂਦੀਆਂ ਹਨ


ਤਵੀ


ਤਵੀ ਜਲੇਬੀਆ

–ਤਵੀ ਦੀ ਮਿਸਰੀ, ਇ. ਉਹ ਮਿਸਰੀ ਜੋ ਲੋਹੇ ਦੇ ਵੱਡੇ ਥਾਲਾਂ ਵਿਚ ਰੱਖ ਕੇ ਜਮਾਈ ਜਾਂਦੀ ਹੈ

**ਤਵੀ**[2], ਇ. ਜੰਮੂ ਦੇ ਇਲਾਕੇ ਦੀ ਇਕ ਨਦੀ (ਬਿ.)

**ਤਵੀ**[3], ਇ. ਵਲਾਇਤੀ ਹਲ ਜਾਂ ਸੁਹਾਗੇ ਵਿਚ ਵਰਤੀ ਜਾਣ ਵਾਲੀ ਚਕਰੀ ਜਿਸ ਨਾਲ ਭੋਂ ਤੋੜੀ ਜਾਂਦੀ ਹੈ

**ਤਵੀਜ**, ਇ. ਵੇਖੋ ਤਜਵੀਜ਼

**ਤਵੀਜ**, ਪੁ. ਵੇਖੋ ਤਵੀਤ[2] (ਪੁਆ. ਕੋ.)

**ਤਵੀਜੀ**, [ਤਵੀਜ+ਈ] ਵਿ. ਹੁਨਰਮੰਦ, ਕਲਾਕਾਰ

**ਤਵੀਤ**[1], ਇ. ਵੇਖੋ ਤਬੀਅਤ

**ਤਵੀਤ**[2], [ਅਰ. ਤਾਅਵੀਜ਼ تعویذ √ਓਜ਼ عوذ =ਪਨਾਹ ਮੰਗਣਾ] ਪੁ. ੧. ਕਾਗਜ਼ ਤੇ ਲਿਖਿਆ ਜੰਤਰ; ੨. ਤਾਂਬੇ ਜਾਂ ਚਾਂਦੀ ਆਦਿ ਦੀ ਬਣਾਈ ਨਿਕੀ ਜਿਹੀ ਡੱਬੀ ਜਿਸ ਵਿਚ ਕੋਈ ਜੰਤਰ ਲਿਖ ਕੇ ਪਾਇਆ ਹੁੰਦਾ ਹੈ; ੩. ਸੋਨੇ ਜਾਂ ਚਾਂਦੀ ਦਾ ਇਕ ਛੋਟਾ ਗਹਿਣਾ

–ਤਵੀਤ ਘੋਲ ਪਿਲਾਣਾ, (ਪਿਵਾਣਾ) (ਲਹਿੰ.) ਮੁਹਾ. ਜਾਦੂ ਟੂਣਾ ਕਰਨਾ, ਕਿਸੇ ਤੇ ਅਸਰ ਪਾਉਣਾ :
"ਜਾਦੂ ਘਤ ਕੇ ਮੋਹ ਲਿਆ ਈ,
ਪਿਵਾਇਆ ਈ ਘੋਲ ਤਵੀਤ ਨੂੰ" (ਬਾ.ਵੇ)

–ਤਵੀਤ ਧਾਗਾ, –ਧਾਗਾ ਤਵੀਤ, ] ਪੁ. ਟੂਣੇ ਵਜੋਂ ਪਾਇਆ ਤਵੀਜ਼ ਜਾਂ ਗੰਡਾ

–ਸੁੱਕ ਕੇ ਤਵੀਤ ਹੋ ਜਾਣਾ, ਮੁਹਾ. ਬਹੁਤ ਲਿੱਸਾ ਹੋ ਜਾਣਾ

**ਤਵੀਤੀ,** ਇ. ਛੋਟਾ ਤਵੀਤ

**ਤਵੀਤੀਆ,** [ਤਵੀਤ² + ਈਆ] ਪੁ. ਤਵੀਤ ਬਣਾਉਣ ਵਾਲਾ

**ਤਵੀਤੜੀ,** [ਤਵੀਤ² + ੜੀ] (ਲਹਿੰ.) ਇ. ਛੋਟਾ ਤਵੀਤ :

"ਗਲ ਦੇ ਵਿਚ ਤਵੀਤੜੀਆਂ ਪਾ,
ਸੀਨਾ ਕੱਢ ਵਿਖਾਵਣ" (ਗੁਲ. ਯੂਸ)

**ਤਵੀਲ,** [ਅਰ. ਤਵੀਲ طويل √ਤੂਲ طول = ਲੰਮਾ ਹੋਣਾ] ਵਿ. ਲੰਮਾ

–ਤੂਲ ਤਵੀਲ, ਵਿ. ਲੰਮਾ ਚੌੜਾ

–ਬਹਿਰ ਤਵੀਲ, ਪੁ. ਇਹ ਅਰਬੀ ਬਹਿਰ ਹੈ ਜੋ ਫ਼ਾਰਸੀ ਵਿਚ ਘੱਟ ਵਰਤੀ ਜਾਂਦੀ ਹੈ। ਇਸ ਨੂੰ ਤਵੀਲ ਇਸ ਲਈ ਕਹਿੰਦੇ ਹਨ ਕਿ ਅਰੂਜ਼ ਦੀਆਂ ਦੂਜੀਆਂ ਬਹਿਰਾਂ ਮੁਸੱਦਸ ਜਾਂ ਛੇ ਪਦੀਆਂ ਵਰਤੀਆਂ ਜਾਂਦੀਆ ਹਨ ਪਰ ਇਹ ਮੁਸੱਮਨ ਜਾਂ ਅਸ਼ਟਪਦੀ ਦੇ ਰੂਪ ਵਿਚ ਹੀ ਵਰਤੀ ਜਾਂਦੀ ਹੈ, ਇਸ ਦਾ ਵਜ਼ਨ ਇਹ ਹੈ–
ਫ਼ਊਲਨ, ਮਫ਼ਾਇਲਨ, ਫ਼ਊਲਨ, ਮਫ਼ਾਇਲਨ; ਫ਼ਾਰਸੀ ਅਤੇ ਪਸ਼ਤੋ ਵਿਚ ਤਿਲੰਗ ਰਾਗ, ਲੰਮੇ ਗੀਤ ਵੀ ਇਸ ਨਾਮ ਤੇ ਪ੍ਰਸਿੱਧ ਹਨ

**ਤਵੀਲ,** ਇ. ਰੀਲ (ਲੁ. ਕੋ.)

**ਤਵੇਲੜਾ,** ਪੁ. ਵੇਖੋ ਤਵੇਲਾ :

ਬੱਘੀ ਵਿਚ ਤਵੇਲੜੇ ਖੜੀ ਰਹਿਣੀ"
(ਦਯਾ ਸਿੰਘ ਆਰਿਫ਼)

**ਤਵੇਲਾ,** [ਅਰ. ਤਵੀਲਾ طويله ਤੁਵੀਲ طويل ਦਾ ਇਸਤ੍ਰੀਲਿੰਗ, ਉਹ ਲੰਮੀ ਰੱਸੀ ਜਿਸ ਨਾਲ ਘੋੜੇ ਬੰਨ੍ਹੇ ਜਾਂਦੇ ਹਨ, ਟ. ਟ. ਅਰ. ਅਸਤਬਲ اصطبل ] ਪੁ. ਘੋੜੇ ਆਦਿ ਬੰਨ੍ਹਣ ਦੀ ਥਾਂ, ਅਸਤਬਲ

–ਤਵੇਲੇ ਦੀ ਬਲਾ ਬਾਂਦਰ ਦੇ ਸਿਰ, ਅਖੋ. ਜਦੋਂ ਕੋਈ ਮਨੁੱਖ ਕਿਸੇ ਦੇ ਦੁੱਖ ਆਦਿਕ ਨੂੰ ਦੂਰ ਕਰਨ ਵਾਸਤੇ ਉਤੋਂ ਬੜੀ ਕੋਸ਼ਸ਼ ਕਰੇ, ਤਾਂ ਉਹ ਆਖਦਾ ਹੈ, ਜਦੋਂ ਕਿਸੇ ਦੀ ਮੁਸੀਬਤ ਕਿਸੇ ਦੇ ਗਲ ਪੈ ਜਾਵੇ
(ਪੰਜਾਬੀ ਸੋਹਜ ਪ੍ਰਕਾਸ਼)

**ਤੜ,** [ਤਿੜਨਾ] ਇ. ੧. ਸ਼ੇਖ਼ੀ, ਡੀਂਗ ਮਾਰਨ ਦਾ ਭਾਵ, ਫੜ੍ਹ; ੨. ਤਤਕਾਲ, ਜਲਦੀ, ਤੁਰੰਤ :

"ਤੜ ਸੁਣਿਆ ਸਭ੍ਤੁ ਜਗਤ ਵਿਚ"
(ਵਾ. ਗਉ. ੧. ਮ. ੪)

–ਤੜ ਤੜ ਬੋਲਣਾ, ਮੁਹਾ. ਫ਼ਟਾ ਫ਼ੱਟ ਜੁਆਬ ਦੇਣਾ, ਨਿਰਝੱਕ ਹੋ ਕੇ ਬੋਲਣਾ।

**ਤੜੱਕ,** [ਸ਼ਬਦਾਨੁ] ਕ੍ਰਿ. ਵਿ. ੧. ਤੜਾਕ ਦੀ ਅਵਾਜ਼ ਨਾਲ; ੨. ਝਟਾ-ਪੱਟ, ਫ਼ੌਰਨ, ਇਕ ਦਮ

–ਤੜੱਕ ਕਰਕੇ, ਕ੍ਰਿ. ਵਿ. ਤੁਰੰਤ, ਝਟ ਪੱਟ

–ਤੜੱਕ ਦੇ ਕੇ, ਕ੍ਰਿ. ਵਿ. ਇਕ ਦਮ, ਝਟ ਪੱਟ

–ਤੜੱਕ ਫੜੱਕ, ਕ੍ਰਿ. ਵਿ. ਝਟ ਪਟ, ਤੁਰੰਤ (ਬਿ.)

**ਤੜਕ ਭੜਕ,** ਇ. ਬਣ ਠਣ, ਸਜਾਵਟ
(ਪੰਜਾਬੀ ਪੰਜਾਬੀ ਕੋਸ਼)

–ਤੜਕ ਭੜਕਦਾਰ, ਵਿ. ਬਹੁਤ ਸ਼ੋਖ਼ (ਪੰਜਾਬੀ ਦੁਨੀਆ)

**ਤੜਕਸਾਰ,** [ਤੜਕ (¹) + ਸਾਰ] ਕ੍ਰਿ. ਵਿ. ਤੜਕੇ, ਅੰਮ੍ਰਿਤ ਵੇਲੇ, ਮੂੰਹ ਅੰਨ੍ਹੇਰੇ

**ਤੜਕਣਾ,** [ਸ਼ਬਦਾਨੁ] ਕ੍ਰਿ. ਸਕ. ਕੜਕੜਾਉਂਦੇ ਘਿਉ ਜਾਂ ਤੇਲ ਵਿਚ ਪਿਆਜ਼ ਆਦਿ ਭੁੰਨ ਕੇ ਦਾਲ ਭਾਜੀ ਵਿਚ ਪਾਉਣਾ, ਤੜਕਾ ਲਾਉਣਾ, ਛੌਂਕਣਾ

**ਤੜਕਣੀ,** [ਤੜਕਣਾ¹] ਇ. ਉਹ ਭਾਂਡਾ ਜਿਸ ਵਿਚ ਤੜਕਾ ਲਾਇਆ ਜਾਂਦਾ ਹੈ

**ਤੜਕ ਤੜਾਕ,** ਕ੍ਰਿ. ਵਿ. ਵੇਖੋ ਤੜਾਕ :

"ਘੋੜੇ ਟੁਰਨ ਨਾ ਅਗ੍ਹਾਂ ਨੂੰ ਕਮਚੀ ਤੜਕ ਤੜਾਕ,
ਮਾਰਨ ਉਪਰ ਘੋੜਿਆਂ ਹੋਵਨ ਨਾਂਹੀ ਆਕ਼"
(ਜੰਗ ਹਾਮਿਦ)

**ਤੜਕਨਾ,** ਕ੍ਰਿ. ਸਕ. ਵੇਖੋ ਤੜਕਣਾ

**ਤੜਕਾ¹,** [ਹਿੰ. तड़का ਸਵੇਰਾ ∠ ਪ੍ਰਾ. तड़क्कार = ਚਮਕਾਰਾ] ਪੁ. ਸਵੇਰ ਵੇਲਾ, ਅੰਮ੍ਰਿਤ ਵੇਲਾ, ਪਰਭਾਤ, ਮੂੰਹ ਹਨ੍ਹੇਰਾ

–ਤੜਕੇ, ਕ੍ਰਿ. ਵਿ. ਸਵੇਰੇ, ਝਲਾਂਗੇ (ਬਿ.)

–ਤੜਕੇ ਤੜਕੇ, ਕ੍ਰਿ. ਵਿ. ਸਵੇਰੇ ਸਵੇਰੇ, ਸਾਝਰੇ

**ਤੜਕਾ²,** [ਤੜਕ (ਣਾ) + ਆ] ਪੁ.
੧. ਤੜਕਣ ਦੀ ਕਿਰਿਆ ਜਾਂ ਭਾਵ;
੨. ਘਿਉ ਜਾਂ ਤੇਲ ਵਿਚ ਭੁੰਨਿਆਂ ਮਸਾਲਾ (ਬਿ.)

**ਤੜਫ,** [= ਸ਼ਾਇਦ ਤੜਫ < ਤੜਫਣਾ] ਇ. ਔਖਵੀ, ਬੇਚੈਨੀ, (ਲਾ. ਕ੍ਰਿ. ਲੱਗਣਾ] (ਲੁ. ਕੋ.)

**ਤੜਣ,** ਕ੍ਰਿ. ਅਕ. ਵੇਖੋ ਤੜਨਾ (ਜਟਕੀ)

**ਤੜਣਾ,** ਕ੍ਰਿ. ਅਕ. ਵੇਖੋ ਤੜਨਾ, ¹,²,³,⁴ (ਬਿ.)

**ਤੜ ਤੜ,** [ਸ਼ਬਦਾਨੁ.] ਇ. ਲਗਾਤਾਰ ਗੋਲੀ ਚੱਲਣ, ਦਾਣੇ ਭੁੱਜਣ, ਸਰਕੜਾ ਜਲਣ ਆਦਿ ਤੋਂ ਉਪਜੀ ਆਵਾਜ਼

**ਤੜ ਤੜ,** [ਸ਼ਬਦਾਨੁ.] ਕ੍ਰਿ. ਵਿ. ਤਾੜ ਤਾੜ ਕਰਕੇ, ਤੜਾਕ ਤੜਾਕ

ਤੜਤੜਾਉਣਾ, [ਤੜ ਤੜ]
ਕ੍ਰਿ. ਸਕ. ਤਿੜ ਤਿੜ ਕਰਨਾ
ਕ੍ਰਿ. ਅਕ. ੧. ਅਵਾਜ਼ ਨਾਲ ਟੁੱਟਣਾ (ਬਿ.)
੨. ਤੜ ਤੜ ਦੀ ਆਵਾਜ਼ ਹੋਣਾ;
੩. ਖਿੜਨਾ (ਭੱਠੀ ਵਿਚ ਦਾਣਿਆਂ ਦਾ) (ਲੁ. ਕੋ.)

–ਤੜਤੜਾਟ, –ਤੜਤੜਾਹਟ, } ਇ. ਤੜ ਤੜ ਦੀ ਆਵਾਜ਼, ਤੜ ਤੜ

ਤੜਥੱਲ, [ਤਰਥੱਲ] ਪੁ. ਇ. ਤਰਥੱਲ, ਸ਼ੋਰ, ਰੌਲਾ, ਉੱਥਲ ਪੁੱਥਲ : "ਸਾਰੇ ਆਤਣ ਵਿਚ ਤੜਥੱਲ ਪੈ ਗਈ" (ਲਾ. ਕ੍ਰਿ. ਆਉਣਾ, ਪੈਣਾ, ਮੱਚਣਾ)

ਤੜਨਾ[1], [ਪੋਠੋ.) ਕ੍ਰਿ. ਅਕ. ਰੁੱਸ ਕੇ ਲੰਮਾ ਪੈ ਰਹਿਣਾ

ਤੜਨਾ[2], [ਤਣਨਾ] ਕ੍ਰਿ. ਅਕ. ਕਸਿਆ ਜਾਣਾ, ਤਣਿਆ ਜਾਣਾ, ਖਿੱਚਿਆ ਅਤੇ ਖਲੇਰਿਆ ਜਾਣਾ (ਬਿ.)

ਤੜਨਾ[3], [ਸ਼ਬਦਾਨੁ.] ਕ੍ਰਿ. ਅਕ. ਤਪਣਾ, ਬਹੁਤ ਗਰਮ ਹੋਣਾ (ਘਿਉ ਤੇਲ ਦਾ) (ਮ. ਸਿੰ.)

ਤੜਨਾ[4], [ਸੰ. ताड़न√तड्=ਅਘਾਤ ਕਰਨਾ] ਕ੍ਰਿ. ਸਕ. ਰੂੰ ਨੂੰ ਕੰਘੀ ਨਾਲ ਸਾਫ਼ ਕਰਨਾ (ਬਿ.)

ਤੜਨਾ[5], [ਤਾੜਨਾ ਤੋਂ ਅਕਰਮਕ] ਕ੍ਰਿ. ਅਕ. ਤਾੜਿਆ ਜਾਂ ਡੱਕਿਆ ਜਾਣਾ (ਕੁੱਕੜਾਂ ਦਾ) (ਬਿ.)

ਤੜਪ, [ਤੜਪ=ਤੜਫ∠ਪ੍ਰਾ. तड़फड; ਟ.ਕ. ਹਿੰ. तड़प] ਇ. ਬੇਕਰਾਰੀ, ਬੇਚੈਨੀ :
"ਤੜਪ ਗੋਪੀਆਂ ਕ੍ਰਿਸ਼ਨ ਮਜ਼ਾਰ ਜੋ ਲੋਕ੍ਰੀ ਪਏ ਸੁਣਾਸਨ"
(ਕਿਜਲੀਆਂ ਦੇ ਹਾਰ ਭਾ. ਵੀਰ. ਸਿੰ.)

ਤੜਪਣਾ, [ਤੜਪ+ਣਾ] ਕ੍ਰਿ. ਅਕ. ਵੇਖੋ ਤੜਫਣਾ

ਤੜਪਣਾ, ਤੜਪਣੀ, ] [ਤੜਪ] ਇ. ਤੜਪ, ਵਿਆਕੁਲਤਾ, ਬੇਚੈਨੀ

–ਤੜਪਣੀਆਂ ਲੈਣਾ, ਮੁਹਾ. ਤਰਲੇ ਲੈਣਾ, ਬਹੁਤ ਬੇਚੈਨ ਹੋਣਾ:
"ਇਸ ਪਿੰਜਰੇ ਵਿਚ ਡੱਕੀ ਉਹ ਕਿਵੇਂ ਤੜਪਣੀਆਂ ਲੈਂਦੀ ਹੈ" (ਅੰਮ੍ਰਿਤਾ ਪ੍ਰੀਤਮ ਦੀ ਕਾਵ ਕਲਾ)

ਤੜਪਾਉਣਾ, [ਤੜਪਣਾ] ਕ੍ਰਿ. ਸਕ. ਬੇਚੈਨ ਕਰਨਾ, ਸਤਾਉਣਾ, ਦੁਖਾਉਣਾ

ਤੜਫ, [ਪ੍ਰਾ. तड़फड; ਟ. ਕ. ਹਿੰ. तड़प] ਇ. ਤੜਪ, ਬੇਕਰਾਰੀ, ਬੇਚੈਨੀ

ਤੜਫਣਾ, [ਤੜਫ+ਣਾ] ਕ੍ਰਿ. ਅਕ.
੧. ਤਲੋ ਮੱਛੀ ਹੋਣਾ, ਵਿਆਕੁਲ ਹੋਣਾ, ਬੇਚੈਨ ਹੋਣਾ, ਜਾਨ ਤੋੜਨਾ, ਫੜਕਣਾ;
੨. ਤੀਬਰ ਇੱਛਾ ਹੋਣਾ, ਤਰਸਣਾ;
੩. ਉੱਛਲਣਾ, ਭੜਕਣਾ (ਬਿ.)

ਤੜਫਣਾ, ਤੜਫਣੀ, ] ਇ. ਬੇਚੈਨ ਹੋਣ ਦਾ ਭਾਵ, ਵਿਆਕੁਲਤਾ (ਲਾ. ਕ੍ਰਿ. ਲਗਣਾ, ਲਾਉਣਾ)

–ਤੜਫਣਾ ਲਗਣਾ, (ਪੁਆ.) ਮੁਹਾ. ਦੁੱਖੀ ਹੋਣਾ

–ਤੜਫਣਾ ਲਾਉਣਾ, (ਪੁਆ.) ਮੁਹਾ. ਦੁਖੀ ਕਰਨਾ

ਤੜਫੜਨਾ, ਕ੍ਰਿ. ਅਕ. ਵੇਖੋ ਤੜਫਣਾ :
"ਮਛਲੀ ਵਾਂਗ ਪਈ ਤੜਫੜੀਏ"
(ਪੰ. ਬਾਰਾ ਮਾਹਾ, ਸਾਹਿਬ ਸਿੰਘ)

ਤੜਫ਼ਵਾਂ, [ਤੜਫ਼ਣਾ] ਵਿ. ਤੜਫ਼ਾਉਣ ਵਾਲਾ

ਤੜਫੜਾਉਣਾ, [ਫੜਫਣਾ] ਕ੍ਰਿ. ਸਕ. ਵਿਆਕੁਲ ਹੋਣਾ, ਤੜਫਣਾ, ਛਟਪਟਾਉਣਾ :
"ਜਲ ਬਾਝ ਮਛੁਲੀ ਪੜਫੜਾਵੈ"
(ਰਾਮ. ਮ. ੫)

ਤੜਫੜਾਟ, [ਤੜਫੜ=ਤੜਫਣ+ਆਟ] ਇ. ਘਬਰਾਹਟ ਵਿਆਕੁਲਤਾ, ਬੇਚੈਨੀ :
"ਤੜਫੜਾਟ ਪਿਆ ਵਿਚ ਖਲਕਤ,
ਕਿਆ ਨੇੜੇ ਕਿਆ ਦੂਰੋਂ" (ਸੋਫ.)

ਤੜਫਾ, [ਤੜਫਣਾ] ਪੁ. ਤੜਪ (ਜਟਕੀ)

ਤੜਫਾਉਣਾ, [ਤੜਫਣਾ] ਕ੍ਰਿ. ਸਕ. ੧. ਵਿਆਕੁਲ ਕਰਨਾ, ਦੁਖੀ ਕਰਨਾ; ੨. ਬੇਕਰਾਰ ਕਰਨਾ

ਤੜਫਾਊ, [ਤੜਫ+ਆਊ] ਵਿ. ਤੜਫਾਉਣ ਵਾਲਾ

ਤੜਫਾਟ[1], [ਤੜਫ+ਆਟ] ਪੁ. ਤੜਪ, ਤੜਫ, ਕੁਰਲਾਹਟ, (ਲਾ. ਕ੍ਰਿ. ਪੈਣਾ, ਮੱਚਣਾ, ਲੈ ਆਉਣਾ)

ਤੜਫਾਟ[2], ਇ. ਵੇਖੋ ਤੜਫੇਵਾਂ

ਤੜਫੀਲਾ, [ਤੜਫ+ਈਲਾ] ਵਿ. ਤੜਫਣ ਵਾਲਾ, ਫੜਕਣ ਵਾਲਾ (ਲੁ. ਕੋ.)

ਤੜਫੇਮਾਂ, (ਮੁਲ.) ਪੁ. ਵੇਖੋ ਤੜਫੇਵਾਂ (L)

ਤੜਫੇਵਾਂ, [ਤੜਫ+ਏਵਾਂ] ਪੁ. ਤੜਫ, ਘਬਰਾਹਟ, ਬੇਚੈਨੀ

ਤੜਾ, ਪੁ. ਸ਼ਤੀਰ, ਮੋਛਾ :
"ਤੜੇ ਅਰਗਾ ਹੋਊ ਮੇਰਾ ਬਾਂਕਾ"
(ਸਿਟਿਆਂ ਦੀ ਛਾਂ, ਧੀਰ)

ਤੜਾ, (ਸ਼ਾਹਪੁਰੀ) ਵਿ. ੧. ਮੋਟਾ; ੨. ਸੁਸਤ, ਆਲਸੀ (ਜਟਕੀ)

ਤੜਾਉਣਾ, ਕ੍ਰਿ. ਅਕ. ੧. ਰੁਚਿਤ ਹੋਣਾ, ਖਾਸ ਮੰਤਵ ਵੱਲ ਝੁਕਿਆ ਹੋਣਾ (ਲੁ. ਕੋ.)
੨. ਤਾਂਘ ਰਖਣਾ; ਅੱਗੇ ਵਧਣਾ (ਬਿ.)

ਤੜਾਸ ਤੜਾਸ, (ਪੋਠੋ.) ਕ੍ਰਿ. ਵਿ. 'ਤਾੜ ਤਾੜ'

ਤੜਾਕ, (ਸ਼ਬਦਾਨੁ] ਇ. ਤੜਾਕੇ ਦੀ ਆਵਾਜ਼

–ਤੜਾਕ ਤੜਾਕ, ਇ. ਤੜਾਕੇ ਦੀ ਆਵਾਜ਼, ਲਗਾਤਾਰ ਖੜਕਾ

ਕ੍ਰਿ. ਵਿ. ਲਗਾਤਾਰ, ਦਬਾਦਬ

–ਤੜਾਕ ਦੇ ਕੇ, ਕ੍ਰਿ. ਵਿ. ਤੜਾਕੇ ਦੀ ਆਵਾਜ਼ ਨਾਲ

–ਤੜਾਕ ਪੜਾਕ, ਇ. ਵੇਖੋ ਤੜਾਕ ਤੜਾਕ

**ਤੜਾਕਾ[1]**, ਪੁ. ਹੁਝਕਾ (ਪੁਆ. ਕੋ.)

**ਤੜਾਕਾ[2]**, ਪੁ. ਵੇਖੋ ਤੜਕਾ[2] (ਪੁਆ. ਕੋ.)

**ਤੜਾਕਾ[3]**, [ਸ਼ਬਦਾਨੁ] ਪੁ. ਤੜ ਤੜ ਕਰ ਕੇ ਟੁੱਟਣ ਦੀ ਆਵਾਜ਼ (ਲਾ. ਕ੍ਰਿ. ਖਾਣਾ, ਲਗਣਾ)

–ਤੜਾਕਾ ਖਾ ਜਾਣਾ, ਮੁਹਾ. ੧. ਤੜਕ ਤੜਕ ਕਰਨਾ, ਕਿੜ ਕਿੜ ਕਰਨਾ; ੨. ਟੁੱਟ ਜਾਣਾ (ਲੁ. ਕੋ.)

–ਤੜਾਕਾ ਲਗਣਾ, ਮੁਹਾ. ਬਹੁਤ ਤੇਜ਼ ਧੁੱਪ ਲੱਗਣਾ

–ਤੜਾਕੇਦਾਰ, ਵਿ. ਤੜਾਕੇਦਾਰ

**ਤੜਾਖਾ[1]**, ਪੁ. ਵੇਖੋ ਤੜਾਕਾ[3]

**ਤੜਾਖਾ[2]**, [ਹਿੰ. तड़का] ਪੁ. ਤਿਖੀ ਧੁੱਪ ਦਾ ਤਾਉ (ਲਾ. ਕ੍ਰਿ. ਲਗਣਾ)

–ਤੜਾਖਾ ਖਾ ਜਾਣਾ, ਮੁਹਾ. ਗਰਮੀ ਖਾ ਜਾਣਾ (L)

–ਤੜਾਖਾ ਲਗਣਾ, ਮੁਹਾ. ਤੜਾਕਾ ਲਗਣਾ (ਲੁ. ਕੋ.)

**ਤੜਾਗੜੀ**, ਇ. ਵੇਖੋ ਤੜਾਗੀ (ਬਿ.)

**ਤੜਾਗੀ**, [<ਪ੍ਰਾ. ताग=ਸੋਨੇ ਦਾ ਧਾਗਾ; ਟ. ਕ. ਹਿੰ. ताग; ਕਾਸ਼. ਤੋਂਗੁਰੁ=ਔਰਤਾਂ ਦੀ ਤੜਾਗੀ,ਕੁਮਾ. ਤਾਗੋ =ਧਾਗਾ ਬੰਨ੍ਹਣ ਦੀ ਰਸਮ; ਬੰਗ. ਤਾਗਾ, ਉੜੀ. ਤਾਗ; ਗ. ਤ੍ਰਾਗਡੋ, ਤ੍ਰਾਗਡੋ; ਮਰਾ. ਤਾਗ=ਪੌਦੇ ਦੀ ਇਕ ਕਿਸਮ] ਇ. ੧. ਬੱਚੇ ਦੇ ਲੱਕ ਦੁਆਲੇ ਬੰਨ੍ਹੀ ਜਾਣ ਵਾਲੀ ਡੋਰੀ ਜਾਂ ਚਾਂਦੀ ਆਦਿ ਦੀ ਜ਼ੰਜੀਰੀ (ਮਾਰਵਾੜੀ ਲੋਕਾਂ ਵਿਚ ਬੱਚੇ ਅਤੇ ਵੱਡੇ ਵੀ ਇਸ ਨੂੰ ਪਹਿਨਦੇ ਹਨ); ੨. ਲੱਕ ਦੁਆਲੇ ਬੰਨ੍ਹੀ ਜਾਣ ਵਾਲੀ ਡੋਰੀ ਜਿਸ ਵਿਚ ਨ੍ਹਾਉਣ ਸਮੇਂ ਕਪੜਾ ਟੁੰਗ ਲਿਆ ਜਾਂਦਾ ਹੈ; ੩. ਮੰਜਾ ਬੁਨਣ ਤੋਂ ਮਗਰੋਂ ਆਲੇ ਪਾਈ ਗਈ ਜ਼ੰਜੀਰੀ ਵਰਗੀ ਰੱਸੀ

–ਤੜਾਗੀ ਤੋੜ ਸੁੱਟਣਾ, ਮੁਹਾ.

੧. ਬੰਨ੍ਹੇ ਹੋਏ ਤਾਗੇ ਨੂੰ ਢਿੱਲਾ ਕਰ ਦੇਣਾ;

੨. ਆਚਾਰ ਹੀਨ ਹੋ ਜਾਣਾ (ਲੁ. ਕੋ.)

–ਤੜਾਗੀ ਬੰਨ੍ਹ ਨਿਉਂਦਾ, ਪੁ. ਕੇਵਲ ਆਦਮੀਆਂ ਲਈ ਦਿੱਤਾ ਗਿਆ ਸੱਦਾ (ਪੁਆ. ਕੋ.)

**ਤੜਾਤੜ**, ਕ੍ਰਿ. ਵਿ. ਵੇਖੋ ਤਾੜ ਤਾੜ

**ਤੜਾਮੂੜੀ**, ਪੁ. ਤੜੀ ਮੁੜੀ (L)

**ਤੜਾਂਵ**, ਇ.''ਪਤੰਗ ਵਿਚ ਪਾਈਆਂ ਜਾਣ ਵਾਲੀਆਂ ਤਣੀਆਂ ਜਿਸ ਨਾਲ ਡੋਰ ਬੰਨ੍ਹ ਕੇ ਉਡਾਇਆ ਜਾਂਦਾ ਹੈ

**ਤੜਿੰਗ**, ਵਿ. ਨਾਰਾਜ਼, ਗੁੱਸੇ

–ਤੜਿੰਗ ਹੋਈ ਫਿਰਨਾ,<br>–ਤੜਿੰਗ ਹੋਣਾ, ] ਮੁਹਾ. ਰੁਸ ਜਾਣਾ (ਪੰਜਾਬੀ ਕੋਸ਼)

**ਤੜੀ**, [ਤੜੀ=ਤਾੜ<ਤਾੜਨਾ] ਇ.

੧. ਧੌਂਸ, ਫੋਕਾ ਰੋਹਬ; ੨. ਝਾੜ, ਤਾੜਨਾ;

੩. ਝਪਟ

–ਤੜੀਆਂ ਦੇਣਾ, ਕ੍ਰਿ. ਸਮਾ. ਰੋਅਬ ਛਾਂਟਣਾ

–ਤੜੀ ਜਮਾਉਣਾ, ਮੁਹਾ. ਰੁਹਬ ਬਿਠਾਉਣਾ, ਦਬਕਾ ਬਿਠਾਉਣਾ

ਤੜੀ ਦੇਣਾ, ਕ੍ਰਿ. ਸਮਾ. ਤਾੜਨਾ, ਝਾੜ ਝੰਬ ਕਰਨਾ

ਤੜੀ ਨਾ ਝੱਲਣਾ, ਮੁਹਾ. ਦਬਾਉ ਨਾ ਮੰਨਣਾ

–ਤੜੀ ਫੜੀ, ਇ. ਵੇਖੋ ਤੜੀ

–ਤੜੀ ਮਾਰਨਾ, ਮੁਹਾ. ਡਰਾਵਾ ਦੇਣਾ

**ਤੜੀ ਮੂੜੀ**, ਇ. ਲਾਗਤ, ਲਾਈ ਰਕਮ

**ਤਾ[1]**, [ਪ੍ਰਾ. ताअ ताव; ਸੰ. ताप; ਫ਼ਾ. ਤਾਬ تاب =ਗਰਮੀ] ਪੁ. ੧. ਸੇਕ, ਆਂਚ, ਗਰਮੀ;

੨. ਗੁੱਸਾ, ਤੈਸ਼

–ਤਾ ਆਉਣਾ, ਮੁਹਾ. ੧. ਮੁਨਾਸਬ ਗਰਮ ਹੋਣਾ;

੨. ਗੁੱਸਾ ਆਉਣਾ

–ਤਾ ਸਹਾਰਨਾ, ਮੁਹਾ. ਗੁੱਸਾ ਬਰਦਾਸ਼ਤ ਕਰਨਾ

–ਤਾ ਸੁਲਾਕ ਕੇ ਦੇਖਣਾ,<br>–ਤਾ ਦੇ ਕੇ ਵੇਖਣਾ, } ਮੁਹਾ. ਪਰਖਣਾ, ਜਾਂਚਣਾ (ਬਿ.)

–ਤਾ ਕੇ ਦੇਖਣਾ, (ਵੇਖਣਾ) ਮੁਹਾ. ਅਜ਼ਮਾਉਣਾ, ਪਰਖਣਾ

–ਤਾ ਖਾ ਜਾਣਾ, ਮੁਹਾ. ੧. ਸੇਕ ਵਜੋਂ ਵਧੇਰੇ ਗਰਮੀ ਹੋਣ ਕਾਰਨ ਕਿਸੇ ਚੀਜ਼ ਦਾ ਖ਼ਰਾਬ ਹੋ ਜਾਣਾ;

੨. ਗੁੱਸੇ ਵਿੱਚ ਆ ਜਾਣਾ;

੩. ਕਲੇਜੇ ਤੇ ਗਰਮੀ ਦਾ ਅਸਰ ਹੋ ਜਾਣਾ

–ਤਾ ਖਾਣਾ, ਮੁਹਾ. ੧. ਗਰਮ ਹੋਣਾ; ੨. ਗੁੱਸਾ ਖਾਣਾ

–ਤਾ ਖੁੰਝਣਾ, ਮੁਹਾ. ਯੋਗ ਸਮਾਂ ਲੰਘ ਜਾਣਾ

–ਤਾ ਚੜ੍ਹਨਾ, ਕ੍ਰਿ. ਸਮਾ. ਸੇਕ ਵ੍ਹ ਜਾਣਾ

–ਤਾ ਡੇਵਣ, ਮੁਹਾ. ਤਾ ਦੇਣਾ (ਜਟਕੀ)

–ਤਾ ਤੇ ਆਉਣਾ, ਮੁਹਾ. ਮੁਨਾਸਬ ਗਰਮ ਹੋਣਾ

–ਤਾ ਦੇਣਾ, ਮੁਹਾ. ੧. ਗਰਮ ਕਰਨਾ;

੨. ਵੱਟ ਦੇਣਾ (ਮੁੱਛਾਂ ਨੂੰ)

–ਤਾ ਪਾਉਣਾ, ਮੁਹਾ. ੧. ਜ਼ੋਰ ਪਾਉਣਾ, ਜ਼ਬਰਦਸਤ ਪ੍ਰੇਰਨਾ ਦੇਣਾ, ਉਕਸਾਉਣਾ;

''ਇਹ ਭੀ ਮਕਰ ਫ਼ਰੇਬ ਕਮਾਲ ਤੇਰਾ<br>ਜਿਹੜਾ ਹੋਣ ਉਤੇ ਪਾਇਆ ਤਾ ਧੀਆ''

(ਸੋ. ਫ. ਸ਼ਾ)

੨ ਦੱਬ ਕੇ ਕੰਮ ਕਰਨਾ (ਬਿ.);

–ਤਾ ਭਾ, ਵਿ. ਬਹੁਤ ਥੋੜਾ, ਮਾਮੂਲੀ

–ਤਾ ਮੱਠਾ ਹੋਣਾ, ਮੁਹਾ. ੧. ਸੇਕ ਘਟਣਾ; ੨. ਗੁੱਸਾ ਢਲਣਾ

–ਤਾ ਮਾਰਣਾ, ਮੁਹਾ. ੧. ਠੰਢਾ ਕਰਨਾ; ੨. ਲੋਹੇ ਦੇ ਤਪੇ ਟੋਟਿਆਂ ਨੂੰ ਜੋੜ ਲਾਉਣਾ (ਜਟਕੀ)

–ਤੱਤੇ ਤਾ, ਕ੍ਰਿ. ਵਿ. ਤੁਰੰਤ, ਤਤਫੱਟ, ਇਕਦਮ, ਤੱਤੇ ਘਾ

**ਤਾ$^{2}$**, ਪਛੇ. ਭਾਵ ਵਾਚਕ ਸੰਗਿਆ ਬਣਾਉਣ ਲਈ ਸ਼ਬਦ ਪਿੱਛੇ ਲੱਗਦਾ ਹੈ :—
ਜਿਵੇਂ:-ਵੀਰਤਾ, ਸੁੰਦਰਤਾ

**ਤਾ$^{3}$**, [ਫ਼ਾ. ਤਾ. تا =ਤਕ; ਟ. ਕ: ਪ੍ਰਾ. ਤਾ, ਸੰ. ਤਾਵਤ] ਅਵ. ਤੀਕ, ਤਕ

–ਤਾਹਮ, ਅਵ. ਤਾਂ ਵੀ, ਫੇਰ ਵੀ

ਤਾ ਕਿ, ਅਵ. ਤਾਂ ਜੋ

ਤਾ ਜ਼ਿੰਦਗੀ, ਤਾ ਦਮ. ] ਕ੍ਰਿ. ਵਿ.
ਜ਼ਿੰਦਗੀ ਭਰ, ਜੀਵਨ ਭਰ, ਉਮਰ ਭਰ

–ਤਾ ਵਕਤੇ ਕਿ, ਅਵ. ਜਦੋਂ ਤਕ ਕਿ

**ਤਾ$^{4}$**, [ਪ੍ਰਾ. ਤਾ, ਸੰ. ਤਦਾ=ਉਸ ਵੇਲੇ] ਅਵ. ਤਦ, ਤਦੋਂ :
"ਤਾ ਮੁਖ ਹੋਵੈ ਉਜਲਾ" (ਸ੍ਰੀ ਮ: ੧)

**ਤਾ$^{5}$**, [ਪ੍ਰਾ. ਤਾ; ਸੰ. ਤਦ੍] ਪੜ. ਤਿਸ, ਉਸ :
"ਤਾ ਸਿਉ ਟੂਟੀ ਕਿਉਂ ਬਨੈ" (ਸ. ਕਬੀਰ)

–ਤਾ ਪਰ, ਕ੍ਰਿ. ਵਿ. ਤਦ ਹੀ :
"ਸਚੁ ਤਾ ਪਰੁ ਜਾਣੀਐ
ਜਾ ਰਿਦੈ ਸਚਾ ਹੋਇ" (ਵਾਰ ਆਸਾ)

**ਤਾ$^{6}$**, ਕ੍ਰਿ. ਵਿ. ਸੱਚ ਮੁੱਚ, ਠੀਕ ਹੀ, ਅਸਲ ਵਿਚ (ਲੁ. ਕੋ.)

**ਤਾ$^{7}$**, (ਮੁਲ.) ਕ੍ਰਿ. ਅਪੂ. ਭੂਤ ਕਾਲਿਕ ਰੂਪ 'ਥਾ' ਦੀ ਥਾਂ ਤੇ ਵਰਤਿਆ ਜਾਣ ਵਾਲਾ ਕ੍ਰਿਆ ਦਾ ਇਕ ਰੂਪ

**ਤਾ$^{8}$**, [ਫ਼ਾ. ਤਾ تا ] ਪੁ. ਕਾਗ਼ਜ਼ ਦਾ ਪੂਰਾ ਵਰਕਾ

**ਤਾ$^{9}$**, [ਤਾ=ਤਾਉਲ=ਉਤਾਵਲ] ਪੁ. ਉਤਾਵਲ, ਕਾਹਲੀ :
"ਇਹ ਭੀ ਮਕਰ ਫਰੇਬ ਕਮਾਲ ਤੇਰਾ,
ਜਿਹੜਾ ਰੋਣ ਉਤੇ ਪਾਇਆ ਤਾ ਧੀਆ"
(ਸੋਹਣੀ ਫਜ਼ਲ ਸ਼ਾਹ)

**ਤਾ$^{10}$**, ਪੁ. ਪਿੱਛੇ ਪੈਣ ਦਾ ਭਾਵ (ਬਿ.)

**ਤਾ$^{11}$**, ਪੁ. ਮੁੱਲ ਘਟਾਉਣ ਦਾ ਭਾਵ (ਬਿ.)

**ਤਾਂ**, [ਪ੍ਰਾ. ਤਾ, ਸੰ. ਤਤ੍, ਤਹਿ=ਤਦ ਟ. ਕ. ਮਗ. ਤਾਂ=ਤਦ] ਅਵ.
੧. ਤਦ; ੨. ਫਿਰ, ਇਸ ਵਾਸਤੇ, ਕਿ (ਬਿ.)

–ਤਾਂ ਹੀ, ਅਵ. ਤਦ ਹੀ, ਇਸੇ ਲਈ

–ਤਾਂ ਕਰਕੇ, ਅਵ. ਇਸ ਕਰਕੇ, ਇਸ ਲਈ, ਇਸ ਕਾਰਨ

–ਤਾਂ ਜੁ, –ਤਾਂ ਜੋ, ] ਅਵ. ਇਸ ਲਈ, ਕਿ

–ਤਾਂ ਤਾਂ, ਅਵ. ਤਾਂ ਤੇ, ਫੇਰ ਤਾਂ, ਤਦੋਂ ਤੀਕ :
"ਜਾਂ ਜਾਂ ਇਸ਼ਕ ਨਾ ਸਾੜੇ ਤੈਨੂੰ,
ਤਾਂ ਤਾਂ ਬਣੇ ਨਾ ਯਾਰੀ" (ਸੈਫ਼.)

–ਤਾਂ ਤੇ, ਅਵ. ਇਸ ਲਈ, ਇਸ ਕਾਰਣ

**ਤਾਊ$^{1}$**, [ਫ਼ਾ. ਤਾ تا =ਕਾਗ਼ਜ਼ ਦਾ ਵਰਕਾ] ਪੁ. ਕਾਗ਼ਜ਼ ਦਾ ਤਖ਼ਤਾ (ਲੁ. ਕੋ.)

**ਤਾਉ$^{2}$**, [ਪ੍ਰਾ. ਤਾਅ, ਤਾਵ; ਸੰ. ਤਾਪ√ਤਪ੍=ਤਪਣਾ ਫ਼ਾ. ਤਾਬ تاب = ਗਰਮੀ] ਪੁ.
੧ ਤਾਪ, ਸੇਕ, ਗਰਮੀ :
"ਭਉ ਖਲਾ ਅਗਨਿ ਤਪ ਤਾਉ" (ਜਪੁ.);
੨. ਤਪਨ, ਤਪ ਕਰਨ ਦੀ ਕ੍ਰਿਆ :
"ਅਸੰਖ ਤਪ ਤਾਉ" (ਜਪੁ.);
੩. ਗੁੱਸਾ

–ਤਾਉ ਖਾਣਾ, ਮੁਹਾ. ੧. ਤਪਸ਼ ਨਾਲ ਲਾਲ ਹੋਣਾ; ੨. ਪੰਘਰਨਾ, ਸੜਨਾ; ੩. ਗੁੱਸਾ ਖਾਣਾ

–ਤਾਉ ਪਾਉਣਾ, ਮੁਹਾ. ਵੇਖੋ ਤਾ ਪਾਉਣਾ

**ਤਾਉ$^{3}$**, [ਤਾਉ=ਤਾਉਲ] ਪੁ. ੧. ਰਫ਼ਤਾਰ, ਤੇਜ਼ੀ; ੨. ਚੀਜ਼ਾਂ ਦਾ ਮੁੱਲ ਘਟਾਉਣ ਦਾ ਭਾਵ (ਲੁ. ਕੋ.)

–ਤਾਉ ਵਿਚ ਆਉਣਾ, ਮੁਹਾ. ਗੁੱਸੇ ਵਿਚ ਆਉਣਾ, ਨਾਰਾਜ਼ ਹੋਣਾ, ਖਫ਼ਾ ਹੋਣਾ

**ਤਾਉ$^{4}$**, (ਮੁਲ.) ਪੁ. ਡੰਗਰਾਂ ਦੀ ਇਕ ਬੀਮਾਰੀ ਜਿਸ ਵਿਚ ਪਸੂ ਮੂੰਹ ਅੱਡ ਕੇ ਹੌਂਕਦਾ ਰਹਿੰਦਾ ਹੈ (ਮ. ਸਿੰ.)

**ਤਾਉ$^{5}$**, ਫ਼ਾ. ਤਾਬ تاب =ਚਮਕ] ਪੁ. ਤੇਜ, ਜਲਾਲ

**ਤਾਉਣ**, ਵਿ. ਵੇਖੋ ਤੌਣ :
"ਘਰ ਬਾਰਨਾ ਢੱਕੀਆਂ ਝੋਤੀਆਂ ਨੀ,
ਜਿਨ੍ਹਾਂ ਤਾਉਣਾ ਗੰਨ੍ਹ ਪਕਾਣੀਆਂ ਨੀ"
(ਹੀ. ਵਾ.)

**ਤਾਉਣਾ**, (ਤਾਉ$^{2}$+ਨਾ] ਕ੍ਰਿ. ਸਕ.
੧. ਤਾਉ ਦੇਣਾ, ਤਪਾਉਣਾ, ਗਰਮ ਕਰਨਾ;

੨. ਤਪਾ ਕੇ ਜਾਂਚ ਕਰਨਾ, ਅਜ਼ਮਾਉਣਾ, ਜਾਂਚਣਾ

੩. ਦੁੱਖੀ ਕਰਨਾ, ਤੰਗ ਕਰਨਾ

**ਤਾਉਣੀ,** [ਤਾਉਣ (੧)+ਈ] ਇ.

੧. ਸੇਕ, ਟਕੋਰ (ਬਿ.)

੨. ਗਰਮੀ, ਪਸੀਨਾ; (ਪੁਆ. ਕੋ.)

੩. ਮਾਰ ਕੁੱਟ, ਕੁੱਟ ਮਾਰ

–ਤਾਉਣੀ ਚੜ੍ਹਨਾ, ਮੁਹਾ. ਸਖ਼ਤ ਮਾਰ ਪੈਣਾ

–ਤਾਉਣੀ ਚਾੜ੍ਹਨਾ, ਮੁਹਾ. ਮਾਰ ਕੁਟਾਈ ਕਰਨਾ

–ਤਾਉਣੀ ਦੇਣਾ, ਕ੍ਰਿ. ਸਮਾ. ਸੱਟ ਜਾਂ ਫੋੜੇ ਨੂੰ ਸੇਕ ਦੇਣਾ (ਬਿ.)

–ਤਾਉਣੀ ਲਾਉਣਾ, ਕ੍ਰਿ. ਸਮਾ. ਮਾਰ ਕੁਟਾਈ ਕਰਨਾ

–ਤਾਉਣੀ ਲਹਿਣਾ, ਮੁਹਾ. ਸਖ਼ਤ ਮਾਰ ਪੈਣਾ

–ਤਾਉਣੀ ਲਾਹੁਣਾ, ਮੁਹਾ. ਮਾਰ ਕੁਟਾਈ ਕਰਨਾ

**ਤਾਉਨ,** ਇ. ਵੇਖੋ ਤੌਣ

**ਤਾਉਲ,** [ਉਤਾਉਲ] ਇ. ਕਾਹਲੀ, ਉਤਾਵਲਾ-ਪਨ

**ਤਾਉਲਾ,** [ਤਾਉਲ+ਆ] (ਕਾਂਗੜੀ)

ਕ੍ਰਿ. ਵਿ. ਤੁਰਤ, ਛੇਤੀ ਛੇਤੀ (ਮ. ਸਿੰ.)

ਵਿ. ਉਤਾਵਲਾ

**ਤਾਉਲੀ,** [ਤਾਉਲ+ਈ] ਇ. ਕਾਹਲੀ, ਉਤਾਵਲੀ, ਛੇਤੀ

**ਤਾਉੜਾ,** ਪੁ. ਵੇਖੋ ਤੌੜਾ

**ਤਾਉੜੀ**[1]**,** ਇ. ਤੌੜੀ[1]

**ਤਾਉੜੀ**[2]**,** ਇ. ਵੇਖੋ ਤੌੜੀ[2]

–ਤਾਉੜੀ ਬਜਾਉਣਾ, ਮੁਹਾ. ਵੇਖੋ ਤਾੜੀ ਵਜਾਉਣਾ (ਲੁ. ਕੋ.)

–ਤਾਉੜੀ ਮਾਰਨਾ, ਮੁਹਾ. ਵੇਖੋ ਤਾੜੀ ਮਾਰਨਾ (ਲੁ. ਕੋ.)

–ਤਾਉੜੀ ਲਾਉਣਾ, ਮੁਹਾ. ਖਿੱਲੀ ਉਡਾਉਣਾ, ਠੱਠਾ ਕਰਕੇ ਸ਼ਰਮਿੰਦਾ ਕਰਨਾ

**ਤਾਊ**[1]**,** [ਪ੍ਰਾ. ਤਾਅ; ਸੰ. ਤਾਤ=ਪਿਤਾ] ਪੁ. ਤਾਇਆ

**ਤਾਊ**[2]**,** [∠ਪ੍ਰਾ. ਤਾਵ, ਤਾਪ] ਪੁ. ੧. ਤਾਪ, ਗਰਮੀ :

"ਪਾਲਾ ਤਾਊ ਕਛੂ ਨ ਬਿਆਪੈ" (ਆਸ. ਮ. ੫)

**ਤਾਊਸ,** [ਅਰ. ਤਾਊਸ طاؤس =ਮੋਰ] ਪੁ. ਇਕ ਤੰਤੀ ਸਾਜ਼ ਜਿਸ ਦਾ ਮੂਹਰਲਾ ਹਿੱਸਾ ਮੋਰ ਵਰਗਾ ਬਣਿਆ ਹੁੰਦਾ ਹੈ ਜੋ ਘੋੜੇ ਦੀ ਪੂਛ ਦੇ ਵਾਲਾਂ ਨਾਲ ਬਣਾਏ ਗਜ਼ ਨਾਲ ਬਜਾਇਆ ਜਾਂਦਾ ਹੈ



ਤਾਊਸ

–ਤਾਊਸ ਤਖ਼ਤ, ਪੁ. ਵੇਖੋ ਤਖ਼ਤ ਤਾਊਸ

–ਤਖ਼ਤ ਤਾਊਸ, ਪੁ. ਸ਼ਾਹ ਜਹਾਨ ਦਾ ਬਣਵਾਇਆ ਹੋਇਆ ਸਿੰਘਾਸਨ, ਇਸ ਉੱਤੇ ਰਤਨਾਂ ਨਾਲ ਜੜਿਆ ਹੋਇਆ ਮੋਰ ਖੰਭ ਖਿਲਾਰੀ ਬਾਦਸ਼ਾਹ ਦੇ ਸਿਰ ਤੇ ਛਾਂ ਕਰਦਾ ਸੀ। ਨਾਦਰ ਸ਼ਾਹ ਇਸ ਤਖ਼ਤ ਨੂੰ ਚੁੱਕ ਕੇ ਈਰਾਨ ਲੈ ਗਿਆ।

**ਤਾਊਨ,** [ਅਰ. ਤਾਊਨ طاعون √ਤਅਨ طعن =ਬਰਛੇ ਨਾਲ ਜ਼ਖ਼ਮੀ ਕਰਨਾ] ਪੁ. ਇਕ ਛੂਤ ਰੋਗ ਜੋ ਚੂਹਿਆਂ ਤੋਂ ਪੈਦਾ ਹੁੰਦਾ ਹੈ। ਇਸ ਦੇ ਕਾਰਨ ਚੱਡਿਆਂ ਅਤੇ ਕੱਛਾਂ ਵਿਚ ਗਿਲਟੀਆਂ ਨਿਕਲ ਆਉਂਦੀਆਂ ਹਨ ਅਤੇ ਬਹੁਤ ਤੇਜ਼ ਬੁਖ਼ਾਰ ਆਉਂਦਾ ਹੈ, ਪਲੇਗ:

"ਕੋਈ ਪੁਰਸ਼ ਤਾਊਨ ਦੇ ਨਾਲ ਮਰਿਆ,
ਕਿਸੇ ਪੁਰਸ਼ ਨੂੰ ਮਾਰਗੀ ਡਾਲ ਭਾਈ"
(ਜ਼ਿੰਦਗੀ ਬਿਲਾਪ, ਦੇਜਾ ਸਿੰਘ 'ਆਰਫ')

ਤਾਊਨੀ, (ਤਾਊਨ+ਈ) ਵਿ. ਤਾਊਨ ਸਬੰਧੀ (L)

**ਤਾਅ,** [੧. ਪ੍ਰਾ. ਤਾਅ, ਸੰ. ਤਾਪ √ਤਪ੍=ਤਪਣਾ ੨. ਉਤਾਵਲ ਜਾਂ ਤਾਉਲ] ਪੁ. ਤਾਉ

**ਤਾਅਤ,** [ਅਰ. ਤਾਅ਼ਤ طاعت √ਤੌਅ਼ طوع =ਤਾਬੇਦਾਰ ਹੋਣਾ] ਇ. ਬੰਦਗੀ :

"ਜ਼ਰਾ ਨਫ਼ਾ ਤੁਸਾਂ ਨੂੰ ਨਾਹੀਂ ਮੇਰੀ ਤਾਅ਼ਤ ਕੋਲੋਂ"
(ਯੂਸਫ਼ ਜ਼ੁਲੈਖ਼ਾ)

**ਤਾਅਨ,** [ਅਰ. ਤਅ਼ਨ طعن √ਤਅ਼ਨ ਬਰਛੇ ਨਾਲ ਜ਼ਖ਼ਮੀ ਕਰਨਾ] ਇ. ਲਾਹਨਤ, ਮਿਹਣਾ

"ਤਾਅਨ ਦੁਸ਼ਮਣ ਦੀ ਸਹੀ ਜਾਂਦੀ ਨਹੀਂ"
(ਕੁਸ਼ਤਾ)

**ਤਾਅਨਾ,** ਪੁ. ਵੇਖੋ ਤਾਹਨਾ

**ਤਾਇਆ,** [ਟ. ਕ. ਹਿੰ. ताया] ਪੁ. ਪਿਤਾ ਦਾ ਵੱਡਾ ਭਾਈ

–ਤਾਏ ਦੀ ਧੀ ਚੱਲੀ ਤੇ ਮੈਂ ਕਿਉਂ ਰਹਾਂ ਇਕੱਲੀ, ਅਖੌ. ਜਦੋਂ ਕਿਸੇ ਨੂੰ ਵੇਖਕੇ ਕਿਸੇ ਕੰਮ ਦੇ ਕਰਨ ਤੇ ਜੀ ਆਵੇ ਤਾਂ ਆਖਦੇ ਹਨ

–ਤਾਈ, ਇ. ਤਾਏ ਦੀ ਵਹੁਟੀ

–ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ, ਅਖੌ. ਜਦੋਂ ਕੋਈ ਬਿਨ ਸੱਦੇ ਹੀ ਆ ਜਾਵੇ ਤਾਂ ਕਹਿੰਦੇ ਹਨ

**ਤਾਇਤ,** [ਅਰ. ਤ਼ਾਅ਼ਤ طاعت √ਤੌਅ਼ طوع =ਹੁਕਮ ਮੰਨਣਾ] ਇ. ਤਾਬੇਦਾਰੀ, ਅਧੀਨਗੀ, ਫ਼ਰਮਾਂਬਰਦਾਰੀ :

"ਤਕਵਾ ਤਾਇਤ ਜ਼ੋਹਦ ਇਬਾਦਤ ਸੋਮ ਸਲਾਤ ਵਿਹਾਏ" (ਕਾਫ਼ੀਆਂ ਬੁਲ੍ਹੇ ਸ਼ਾਹ)

**ਤਾਇਫ਼ਾ,** [∠ਅਰ. ਤਾਇਫ਼ طائف √ਤੌਫ਼ طوف =ਚਕਰ ਕੱਟਣਾ] ਪੁ. ੧. ਜੁੰਡੀ, ਟੋਲੀ, ਦਲ; ੨. ਨੱਚਣ ਤੇ ਗਾਵਣ ਵਾਲਿਆਂ ਦੀ ਟੋਲੀ ;

"ਗਏ ਤਾਇਫ਼ੇ ਖੇਲੀਆਂ ਗੋਲੀਆ ਦੇ,
ਪਾਸ ਓਸ ਦੇ ਲਿਆ ਬਹਾਂਵਦੇ ਨੇ"

**ਤਾਇਬ,** [ਅਰ. ਤਾਇਬ تائب √ਤੌਬ توب =ਪ੍ਰਾਸ਼ਚਿਤ ਕਰਨਾ] ਵਿ. ਤੋਬਾ ਕਰਨ ਵਾਲਾ, ਪ੍ਰਾਸ਼ਚਿਤ ਕਰਨ ਵਾਲਾ :

"ਯਾ ਦਸ ਜ਼ੋਰ ਤਬੀਅਤ ਵਾਲਾ,
ਯਾ ਮੁੜ ਤਾਇਬ ਹੋ ਖਾਂ" (ਸੈਫ਼)

**ਤਾਇਰ,** [ਅਰ. ਤ਼ਾਇਰ طائر √ਤੈਰ طیر =ਉੱਡਣਾ] ਇ. ਪੰਖੇਰੂ, ਪੰਛੀ :

"ਤਾਇਰ ਰੂਹ ਨੂੰ ਪਿੰਜਰੇ ਜਿਸਮ ਵਿਚੋਂ"
ਵੇ ਤੂੰ ਟੁਟਕੀਆਂ ਮਾਰ ਉਡਾਨ ਲੱਗੋਂ"
(ਹਕੀਕਤ ਰਾਏ ਕਾਲੀਦਾਸ)

**ਤਾਈ¹,** ਪਛੇ. ਭਾਵ ਵਾਚਕ ਬਣਾਉਣ ਲਈ ਮੰਗਿਆ ਅਤੇ ਵਿਸ਼ੇਸ਼ਣ ਦੇ ਪਿੱਛੇ ਆਉਣ ਵਾਲੀ ਪਛੇਤਰ ਜਿਵੇਂ :— ਸੂਰਮਤਾਈ

**ਤਾਈ²,** ਅਵ. ਵੇਖੋ ਤਾਈਂ :

"ਭਰਿਆ ਗਲ ਤਾਈ" (ਗਉ. ਛੰਤ ਮ. ੩);
"ਕੀਓ ਸੀਗਾਰ ਮਿਲਨ ਕੈ ਤਾਈ"
(ਬਿਲਾ. ਅ. ਮ. ੪);
"ਜੀਵਣ ਮਰਣਾ ਸਭੁ ਤੁਧੈ ਤਾਈ"
(ਮਾਝ. ਅ. ਮ. ੩)

**ਤਾਈਂ,** [ਟ. ਕ. ਹਿੰ. ताइं; ਪ੍ਰਾ. ता, ताव; ਸੰ. तावत् =ਤੱਕ] ਅਵ. ੧. ਤੱਕ, ਤੋੜੀ, ਤੀਕ; ੨. ਲਈ, ਵਾਸਤੇ; ੩. ਨੂੰ

**ਤਾਈਦ,** [ਅਰ. ਤਾਈਦ تائید √ਐਦ اید =ਮਜ਼ਬੂਤ ਹੋਣਾ] ਇ. ਕਿਸੇ ਰਾਏ ਜਾਂ ਵਿਚਾਰ ਦੀ ਹਮਾਇਤ, ਸਮਰਥਨ, ਪਰੋੜ੍ਹਤਾ, ਪੁਸ਼ਟੀ,

–ਤਾਈਦ ਮਜ਼ੀਦ, ਇ. ਦੂਜੀ ਵਾਰੀ ਪਰੋੜ੍ਹਤਾ ਕਰਨ ਦਾ ਭਾਵ, ਪੁਨਰ-ਸਮਰਥਨ

–ਤਾਈਦੀ, ਵਿ. ਸਮਰਥਕ (L)

**ਤਾਈਨਾਤ,** [ਅਰ. ਤਾਈਨਾਤ تعینات ਤਅ਼ਈਨ تعین ਇਕ ਵਚਨ √ਅ਼ੈਨ عین =ਝਾਕਣਾ] ਦੁਲਿੰ. ਨਿਯੁਕਤੀ, ਥਾਪਣਾ, ਤਕਰਰੀ

–ਤਾਈਨਾਤ ਸ਼ੁਦਾ, ਵਿ. ਨਿਯੁਕਤ ਕੀਤਾ ਹੋਇਆ, ਮੁਕਰਰ, ਠਹਿਰਾਇਆ ਹੋਇਆ (ਬਿ.)

–ਤਾਈਨਾਤੀ, ਇ. ਸਥਾਪਣਾ, ਨਿਯੁਕਤੀ, ਤਕਰਰੀ

**ਤਾਏਂ,** ਅਵ. ਵੇਖੋ ਤਾਈਂ (ਜਟਕੀ)

**ਤਾਏਰ,** [ਤਾ=ਤਾਇਆ+ਏਰ=ਦਾ] ਵਿ. ਤਾਏ ਦੇ, ਤਾਏ ਦੇ ਪੁੱਤਰ ਆਦਿ (ਕਾ.)

**ਤਾਂਸ,** ਪੁ. ਵੇਖੋ ਤਾਸ¹

**ਤਾਸ¹,** ਪੁ. ਸੁਆਮੀ, ਮਾਲਿਕ :

**ਤਾਸ²,** [ਅਰ. ਤ਼ਾਸ طاس ] ਪੁ. ੧. ਧਾਤ ਦੀ ਥਾਲੀ; ੨. ਥਾਲ ਚਿਲਮਚੀ

**ਤਾਸ³,** [ਹਿੰ. ताश=ਜ਼ਰਦੋਜ਼ੀ ਕੱਪੜਾ] ਪੁ. ਜ਼ਰੀ ਨਾਲ ਬੁਣਿਆ ਕਪੜਾ, ਜ਼ਰਬਫ਼ਤ

**ਤਾਸ⁴,** [ਪ੍ਰਾ. तास; ਸੰ. त्रास,√त्रस्] ਵਿ. ਭਿਅੰਕਰ, ਡਰਾਉਣਾ :

"ਤਾਸ ਨੇਜੇ ਢੁਲੈਂ ਘੋਰ ਬਾਜੇ ਬਜੈਂ ਰਾਮ ਲੀਨੇ ਦਲੈਂ ਆਨ ਢੂਕੇ" (ਰਾਮਾ. ਵ.)

**ਤਾਸ਼¹,** [ਫ਼ਾ. ਤਾਸ਼ تاش ] ਇ. ੧. ਇਕ ਪ੍ਰਕਾਰ ਦੇ ਖੇਡਣ ਵਾਲੇ ਪਰ ਪੱਤੇ; ੨. ਪੱਤਿਆਂ ਦੀ ਇਕ ਖੇਡ ਜਿਸ ਵਿਚ ਚਾਰ ਰੰਗ ਦੇ ਪਰ ਪੱਤੇ ਹੁੰਦੇ ਹਨ

**ਤਾਸ਼²,** ਪੁ. ਜੇਬ ਨੂੰ ਬੰਦ ਕਰਨ ਲਈ ਕੱਪੜੇ ਦੀ ਪੱਟੀ ਜਿਸ ਵਿਚ ਕਾਜ ਹੁੰਦਾ ਹੈ

**ਤਾਸ਼ਕੰਦ,** ਪੁ. ਰੂਸੀ ਤੁਰਕਸਤਾਨਿ ਦਾ ਇਕ ਪਰਸਿੱਧ ਸ਼ਹਿਰ

**ਤਾਸਰ,** [ਅਰ. ਤਾਸੁਰ تأثر √ਅਸਰ اثر ] ਪੁ. ਅਸਰ, ਪ੍ਰਭਾਵ (ਹੱਕ ਅੱਲਾ)

**ਤਾਸਲਾ,** ਪੁ. ਵੇਖੋ ਤਸਲਾ (ਜਟਕੀ)

**ਤਾਸਾ[1],** [ਤਾਸ[3]+ਆ] ਪੁ. ਖੀਨ. ਖ਼ਾਬ, ਜ਼ਰੀ

**ਤਾਸਾ[2],** [ਅਰ. طاس =ਇਕ ਤਰ੍ਹਾਂ ਦਾ ਢੋਲ ਟ. ਕ. ਹਿੰ. ताशा; ਮਰਾ. ताशा] ਪੁ. ੧. ਥਾਲ, ਵੱਡੀ ਥਾਲੀ; ੨. ਇਕ ਤਰ੍ਹਾਂ ਦਾ ਢੋਲ (ਬਿ.) ੩. ਛੋਟਾ ਤਸਲਾ, ਚਿਲਮਚੀ

**ਤਾਸੀ[1],** [ਤਾਸ[2]+ਈ] ਇ. ੧. ਬਹੁਤ ਛੋਟੀ ਥਾਲੀ, ਰਕੇਬੀ; ੨. ਛੋਟਾ ਤਸਲਾ, ਚਿਲਮਚੀ

**ਤਾਸੀ[2],** ਪੁ. ਇਕ ਮਤ :

"ਅਤੇ ਸ਼ਾਹ ਮਦਾਰ ਮਦਾਰੀਆਂ ਦਾ,
ਅਨਸਾਰ ਅਨਸਾਰੀਆਂ ਤਾਸੀਆਂ ਦਾ"
(ਹੀਰ ਵਾਰਿਸ)

**ਤਾਸੀਸੀ,** [ਫ਼ਾ. ਤਾਸੀਸੀ تأسيسى ਅਰ ਤਾਸੀਸ+ ਫ਼ਾ. ਈ] ਵਿ. ਮੁਢਲੀ, ਆਰੰਭਕ

**ਤਾਸੀਰ,** [ਅਰ. ਤਾਸੀਰ تأثير √ਅਸਰ اثر =ਨਿਸ਼ਾਨ] ਇ. ੧. ਅਸਰ, ਪ੍ਰਭਾਵ; ੨. ਗੁਣ, ਪਲ (ਬਿ.) (ਲਾ. ਕ੍ਰਿ. ਵਿਖਾਉਣਾ)

**ਤਾਸੁ[1],** [<ਸੰ. तृषा] ਇ. ਤੇਹ, ਪਿਆਸ :

"ਜਪਿ ਹਰਿਚਰਨ ਮਿਟੀ ਖੁਧ ਤਾਸੁ"
(ਗਉ. ਅ. ਪ.)

**ਤਾਸੁ[2],** [ਪ੍ਰਾ. ਤਾਸ. ਸੰ. त्रास] ਪੁ. ਡਰ, ਭੈ :

"ਜਨ ਨਾਨਕ ਨਾਮ ਧਿਆਇ ਤੂ ਸਭ ਕਿਲ ਵਿਖ ਕਟਹਿ ਤਾਸੁ" (ਵਾਰ ਗਉ. ਮ. ੪)

–**ਤਾਸੁ ਤਾਸੁ,** ਪੁ. ਵੇਖੋ ਤ੍ਰਾਹਿ ਤ੍ਰਾਹਿ

**ਤਾਸੁ[3],** [<ਸੰ. तस्य] ਪੜ.
੧. ਉਸਦਾ : "ਤਾਸੁ ਚਰਨ ਲੇ ਰਿਦੈ ਬਸਾਵਉ" (ਸਵੈਯੇ ਮ. ੧. ਕੇ);
੨. ਉਹ : "ਤਾਸੁ ਗੁਰੂ ਮੈ ਦਾਸ" (ਸ. ਕਬੀਰ ;
੩. ਉਸਨੂੰ : "ਪੁੰਨ ਦਾਨ ਚੰਗਿਆਈਆਂ ਬਿਨ ਸਾਚੇ ਕਿਆ ਤਾਸੁ?" (ਸ੍ਰੀ ਅ. ਮ. ੧)

**ਤਸੁਬ,** ਪੁ. ਵੇਖੋ ਤਅੱਸੁਬ

**ਤਾਹ[1],** ਇ. ਤਹਿ (ਕਾਗਜ਼ ਜਾਂ ਕਪੜੇ ਦੀ) (ਪੋਠੋ. ਕੋ.)

–**ਤਾਹ ਦਰਜ,** ਵਿ. ਤਹਿਬੰਦ, ਸਰਬੰਦ (ਪੋਠੋ. ਕੋ.)

**ਤਾਹ[2],** ਪੜ. ਵੇਖੋ ਤਾਹਿ (ਲੁ. ਕੋ.)

**ਤਾਂਹ[1],** ਅਵ. ਉਤਾਂਹ

**ਤਾਂਹ[2],** (ਕੋਹਸਤਾਨ ਨਮਕ) [∠ਸੰ.त्वम्] ਪੜ. ਤੈਨੂੰ (ਜਟਕੀ)

**ਤਾਂਹ[3],** ਅਵ. ੧. ਤਾਂ; ੨. ਦੋ ਨਾਵਾਂ ਨੂੰ ਜੋੜਨ ਵਾਲਾ ਸ਼ਬਦ ਜਿਵੇ : ਖਬਰ ਤਾਂਹ ਖਬਰ (ਜਟਕੀ)

–**ਤਾਂਹ ਜੋ,** ਅਵ. ਤਾਂ ਜੋ (ਜਟਕੀ)

–**ਤਾਂਹ ਵੀ,** ਅਵ. ਤਾਂ ਵੀ (ਜਟਕੀ)

**ਤਾਹਣਾ[1],** ਪੁ. ਲੈਣ ਯੋਗ, ਦੇਣ ਯੋਗ, ਵਸੂਲੀ ਯੋਗ (ਸ਼ਾਹਪੁਰੀ)

**ਤਾਹਣਾ[2],** [ਤ੍ਰਾਹੁਣਾ] ਕ੍ਰਿ. ਸਕ. ੧. ਟਾਹੁਣਾ. ਧੱਕਣਾ, ਕੱਢ ਦੇਣਾ :

"ਢੋਰਾਂ ਵਾਂਗ ਘਰੋਂ ਧੁਕ ਤਾਹਿਆ,
ਜਾਹ ਮੀਆਂ ਹੋ ਤੁਰਦਾ"
(ਹਾਸ਼ਮ)

**ਤਾਹ ਤਾਹ,** [ਤਾਹ=ਤਾਂਹ, ਉਤਾਹਾਂ] ਅਵ. ਹਲ ਵਾਹੁਣ ਵੇਲੇ ਜੱਟ ਲੋਕ ਆਪਣੇ ਬਲਦਾਂ ਨੂੰ ਸੱਜੇ ਪਾਸੇ ਮੋੜਨ ਲਈ ਇਹ ਸ਼ਬਦ ਵਰਤਦੇ ਹਨ (ਜਟਕੀ)

**ਤਾਹਤੀਲ,** ਇ. ਵੇਖੋ ਤਾਤੀਲ :

"ਕਰ ਦੇਵਾਂ ਤਾਹਤੀਲ ਉਨ੍ਹਾਂ ਦੀ
ਹੋ ਕੇ ਆਜਜ਼ ਬਰਦਾ" (ਗੁਲ. ਯੂਸ.)

**ਤਾਹਨ,** ਪੁ. ਵੇਖੋ ਤਾਹਨਾ :

"ਮਤ ਕੇ ਆਖੇ ਖਬਰ ਨਾ ਹੋਈ
ਤਾਹਨ ਕਿਸੇ ਤੇ ਧਰਿਉ" (ਗੁਲ. ਯੂਸ)

**ਤਾਹਨਾ,** [ਫ਼ਾ. ਤਅ਼ਨ: طعنه √ਤ਼ਅ਼ਨ طعن =ਨੇਜ਼ਾ ਚੋਭਣਾ] ਪੁ. ਮਿਹਣਾ, ਬੋਲੀ, ਚੁਭਵੀਂ ਗੱਲ, ਟਕੋਰ (ਲਾ. ਕ੍ਰਿ. ਦੇਣਾ, ਮਾਰਨਾ)

–**ਤਾਹਨਾ ਜ਼ਨੀ,** ਇ. ਤਾਹਨਾ ਦੇਣ ਦਾ ਭਾਵ

–**ਤਾਹਨਾ ਤਨੋੜਾ,**
–**ਤਾਹਨਾ ਤੋੜਾ,** } ਪੁ. ਤਾਹਨਾ ਮਿਹਣਾ

–**ਤਾਹਨੇ ਕਸਣਾ,** ਮੁਹਾ. ਮਿਹਣਾ ਮਾਰਨਾ, ਬੋਲੀਆਂ ਮਾਰਨਾ

–**ਤਾਹਨਿਆਂ ਨਾਲ ਮਾਰ ਲਾਹੁਣਾ,** ਮੁਹਾ. ਤਾਹਨੇ ਮਾਰ ਮਾਰ ਕੇ ਜ਼ਿੰਦਗੀ ਅਜੀਰਨ ਕਰ ਦੇਣਾ

"ਸਾਰੀ ਗਲੀ ਦੇਂਦੀ ਸਾਨੂੰ ਛਿੱਬੀਆਂ ਨੀ,
ਲੋਕਾਂ ਮਾਰ ਲਾਹਿਆ ਨਾਲ ਤਾਹਨਿਆਂ ਦੇ"
(ਰਾਜਾ ਭਰਥਰੀ, ਕਾਲੀ ਦਾਸ)

–ਤਾਹਨੇ ਬਾਜ਼, ਵਿ. ਬਹੁਤ ਤਾਹਨੇ ਦੇਣ ਵਾਲਾ

–ਤਾਹਨਾ ਮਿਹਣਾ, ਪੁ. ਦੁਭਵੀਂ ਗੱਲ ਕਹਿਕੇ ਮਿਹਣਾ ਦੇਣ ਦਾ ਭਾਵ

–ਤਾਹਨੇ ਬਾਜ਼ੀ, ਇ. ਤਾਹਨਾ ਦੇਣ ਦਾ ਭਾਵ

**ਤਾਹਮਤ,** ਇ. ਵੇਖੋ ਤਹਿਮਤ

–ਤਾਹਮਤੀ, ਇ. ਛੋਟੀ ਤਹਿਮਤ

**ਤਾਹਰੀ,** [∠ਅਰ. ਤਹਰੀਤ تہریت =ਗੋਸ਼ਤ ਨੂੰ ਚੰਗੀ ਤਰਾਂ ਪਕਾਉਣ ਦੀ ਕਿਰਿਆ ਗ਼ਾਲਿਬਨ طاہر ਨਾਮੀ ਇਸ ਦੇ ਮੂਜਦ ਵਲ ਮਨਸੂਬ ਹੈ]ਇ. ਚੌਲਾਂ ਦਾ ਪਕਵਾਨ (ਬਿ.)

**ਤਾਹਰੂ,** ਪੁ. ਕਾਠੀ ਦੇ ਥੱਲੇ ਵਿਛਾਉਣ ਵਾਲਾ ਨਮਦਾ, ਤਹਿਰੂ

**ਤਾਹਾ,** ਕ੍ਰਿ. ਵਿ. ਵੇਖੋ ਤਹਾਂ[1] :

"ਜਨਮ ਮਰਨ ਨਾ ਤਾਹਾ (ਬਿਲਾ. ਛੰਤ. ਮ. ੫)

**ਤਾਹਾ,** [ਅਰ. طٰہٰ ਤੁਆ+ਹਾ] ਪੁ. ਕੁਰਾਨ ਸ਼ਰੀਫ਼ ਦੀ ਇਕ ਸੂਰਤ; ਪੈਗੰਬਰ ਸਲਅਮ

**ਤਾਹਾਂ,** ਕ੍ਰਿ. ਵਿ. ਉਤਾਹਾਂ

–ਤਾਹਾਂ ਹੀ ਤਾਹਾਂ, (ਪੁਆ.) ਕ੍ਰਿ. ਵਿ. ਉਤੇ ਹੀ ਉਤੇ

–ਤਾਹਾਂ ਤਾਹਾਂ, ਕ੍ਰਿ. ਵਿ. ਉਤਾਹਾਂ ਉਤਾਹਾਂ (ਪੁਆ. ਕੋ.)

**ਤਾਹਿ, ਤਾਂਹਿ,** [<ਸੰ. ਤਦ੍] ਪੜ, ਉਸਨੂੰ :

"ਤਾਹਿ ਕਹਾ ਪਰਵਾਹ ਕਾਹੂ ਕੀ,
ਜਾਕੈ ਬਸੀਸ ਧਰਿਉ ਗੁਰਿ ਹਥੁ"
(ਸਵੈਯੇ ਮ. ੪. ਕੇ)

**ਤਾਹਿਰ,** [ਅ਼ਰ. ਤਾਹਿਰ طاہر √ਤਹਰ طہر ਪਵਿੱਤਰ ਹੋਣਾ] ਵਿ. ਪਾਕ, ਸਾਫ਼, ਪਵਿੱਤਰ :

"ਉੱਚੇ, ਸੁੱਚੇ, ਪਾਕ, ਤਾਹਿਰ. ਤੈਬ ਤੇ ਸੁਹਣੇ ਰਸੂਲ"
(ਹੱਕ ਅਲਹ)

**ਤਾਹੀਏਂ,** ਅਵ. ਤਾਂ ਹੀ, ਤਦ ਹੀ :

"ਰੱਬ ਮਿਲਾਸੀ ਤਾਹੀਏਂ ਮਿਲੀਏ,
ਲਭਦਾ ਨਹੀਂ ਲੁੜਾਇਆ" (ਸੈਫ)

**ਤਾਹੀਂ, ਤਾਹੀਉਂ,** [ਤਾ+ਹੀਂ] ਕ੍ਰਿ. ਵਿ. ਇਸੇ ਕਰਕੇ, ਇਸੇ ਵਾਸਤੇ, ਇਸੇ ਕਾਰਣ ਕਰਕੇ, ਤਦੇ ਹੀ

**ਤਾਹੁਣਾ,** ਕ੍ਰਿ. ਸਕ. ਵੇਖੋ ਤਾਹਣਾ[2]

**ਤਾਹੂ[1],** [ਤਾ∠ਸੰ. ਤਦ੍+ਹੁ=ਹੀ] ਪੜ. ਉਹੀ :

"ਤਾਹੂ ਖਰੇ ਸੁਜਾਣ" (ਸਵਾ. ਮ. ੧)

**ਤਾਹੂ[2],** [ਤਾਹ=ਤਾਂਹ=ਤਾਂ+ਹੁ=ਊ] ਅਵ. ਫੇਰ ਵੀ, ਤਾਂ ਵੀ, ਤਾਹਮ :

"ਜੇ ਤੂ ਤਾਰੂ ਪਾਣਿ, ਤਾਹੂ ਪੁਛੁ ਤਿੜੰਨ ਕਲ"
(ਸਵਾ. ਮ. ੧.)

**ਤਾਹੇ,** ਅਵ. ਜਦ (ਜਟਕੀ)

**ਤਾਕ[1],** [ਅਰ. ਤ਼ਾਕ; طاق ∠ਫ਼ਾ. ਤਾਕ تاک =ਡਾਟ] ਪੁ.

੧. ਕੰਧ ਵਿਚ ਬਣਿਆ ਹੋਇਆ ਡਾਟਦਾਰ ਆਲਾ;
੨. ਖਿੜਕੀ; ੩. ਬੂਹਾ, ਦਰਵਾਜ਼ਾ (ਬਿ.)
੪. ਦਰਵਾਜ਼ੇ ਦਾ ਪੱਟ, ਭਿੱਤ (ਬਿ.)

**ਤਾਕ[2],** [∠ਅਰ. ਤ਼ਾਕ਼ طاق ∠ਫ਼ਾ. ਤਾਕ تاک =ਨਗ, ਅਦਦ] ਪੁ. ਟਾਂਕ[1] :

"ਪ੍ਰਾਲਬਧ ਨੇ ਮੁੱਠ ਨੂੰ ਮੀਟਿਆ ਏ,
ਭਾਵੇਂ ਜੁਫਤ ਨਿਕਲੇ ਭਾਵੇਂ ਤਾਕ ਨਿਕਲੇ"
(ਹਕੀਕਤ ਰਾਏ)

ਵਿ. ਮਾਹਰ, ਨਿਪੁੰਨ, ਚਤੁਰ

–ਤਾਕ ਹੋ ਜਾਣਾ, ਕ੍ਰਿ. ਸਮਾ. ਗੁਣ ਪਰਬੀਨ ਹੋ ਜਾਣਾ, ਚੰਗੀ ਤਰ੍ਹਾਂ ਸਿਖਿਆ ਪਾ ਲੈਣਾ, ਮਾਹਿਰ ਹੋਣਾ

–ਜਿਸਤ ਤਾਕ, (ਪੋਠੋ.) ਪੁ. ਟਾਂਕ ਜਿਸਤ

**ਤਾਕ[3],** [ਤੱਕਣਾ] ਇ. ੧. ਤੱਕ, ਝਾਕ, ਉਡੀਕ, ਆਸ;
੨. ਨਜ਼ਰ (ਬਿ.)
੩. ਮੌਕੇ ਦੀ ਤਾੜ, ਘਾਤ (ਲਾ. ਕ੍ਰਿ. ਲਾਉਣਾ)
੪. ਸ਼ਿਸਤ

–ਤਾਕ 'ਚ ਰਹਿਣਾ, ਮੁਹਾ. ਤਾੜ ਵਿਚ ਰਹਿਣਾ, ਉਡੀਕ ਵਿਚ ਰਹਿਣਾ, ਦਾਅ ਲਾਉਣ ਨੂੰ ਤਿਆਰ ਰਹਿਣਾ

–ਤਾਕ ਵਿਚ ਰੱਖਣਾ, ਮੁਹਾ. ਧਿਆਨ ਵਿਚ ਰੱਖਣਾ, ਤੱਕ ਵਿਚ ਰੱਖਣਾ

**ਤਾਂਕ[1],** (ਕਾਂਗ.) ਪੁ. ਇਕ ਪ੍ਰਕਾਰ ਦਾ ਜੰਗਲੀ ਅਨਾਜ ਜੋ ਭੂਰੇ ਰੰਗ ਦਾ ਹੁੰਦਾ ਹੈ (ਮ. ਸਿੰ.)

**ਤਾਂਕ[2],** ਇ. ਵੇਖੋ ਟਾਂਕ (ਲੁ. ਕੋ.)

**ਤਾਂਕ[3],** [ਤਾਂਕ[1]] ਪੁ. ਆਲਾ

**ਤਾਕਚਾ**, [ਫ਼ਾ. ਤਾਕਚ :=ਤਾਕ¹+ਚ:] ਪੁ. ਛੋਟਾ ਤਾਕ, ਆਲਾ, ਖਿੜਕੀ, ਤਾਕੀ (ਬਿ.)

–ਤਾਕਚੀ, ਇ. ਛੋਟਾ ਤਾਕ

**ਤਾਕਤ**, [<ਫ਼ਾ. ਤਾਕਤ طاقت ، ਅਰ. ਤਾਕ਼ਤ طاقة √ਤੌਕ طوق =ਕਿਸੇ ਕੰਮ ਕਰਨ ਵਿਚ ਸਮਰੱਥ ਹੋਣਾ] ਇ. ੧. ਜ਼ੋਰ, ਬਲ, ਸ਼ਕਤੀ; ੨. ਸਮਰੱਥਾ; (ਲੁ. ਕੋ.)

–ਤਾਕਤ ਅਜ਼ਮਾਉਣਾ, ਮੁਹਾ. ੧. ਜ਼ੋਰ ਲਾਉਣਾ; ੨. ਆਪਣੇ ਜ਼ੋਰ ਦਾ ਪਰਤਾਵਾ ਕਰਨਾ

–ਤਾਕਤ ਅਜ਼ਮਾਈ, ਇ. ਜ਼ੋਰ ਅਜ਼ਮਾਈ

–ਤਾਕਤਵਰ, ਵਿ. ਜ਼ੋਰਾਵਰ, ਜ਼ੋਰ ਵਾਲਾ, ਤਕੜਾ, ਬਲਵਾਨ

–ਤਾਕਤਵਰੀ, ਇ. ਬਲ, ਤਾਕਤ

–ਨਤਾਕਤ, –ਨਤਾਕਤਾ, } ਵਿ. ਜਿਸ ਵਿਚ ਤਾਕਤ ਨਾ ਹੋਵੇ, ਲਿੱਸਾ, ਕਮਜ਼ੋਰ

–ਨਤਾਕਤੀ, ਇ. ਤਾਕਤ ਨਾ ਹੋਣ ਦਾ ਭਾਵ, ਲਿੱਸਾਪਨ, ਕਮਜ਼ੋਰੀ

–ਬੇਤਾਕਤ, ਵਿ. ਨਤਾਕਤ

–ਬੇਤਾਕਤੀ, ਇ. ਨਤਾਕਤੀ

**ਤਾਕਰ**, ਅਵ. ਵੇਖੋ ਤੀਕਰ

**ਤਾਕੜੀ**, [ਤਾਕ¹+ੜੀ] ਇ. ਤਾਕੀ ਦਾ ਚੌਖਟਾ (ਜਟਕੀ)

**ਤਾਕਾ¹**, [ਤਾਕ¹] ਪੁ. ਚਕੋਨੀ ਡੱਬੀ ਜੋ ਚਰਖੇ ਉੱਤੇ ਸਜਾਵਟ ਲਈ ਲਾਈ ਜਾਂਦੀ ਹੈ :

"ਘੂਕ ਵੇ ਚਰਖਾ ਘੂਕ, ਤੈਨੂੰ ਜੋੜ ਲਵੈਨੀਆਂ ਤਾਕੇ"
(ਨੈਂ ਝਨਾਂ)

**ਤਾਕਾ²**, [ਫਾਰਸੀ ਤ੍ਰਾਕ਼:=ਥਾਨ, ، تا . =ਅਦਦ ਅਰ. ਤਾਕ طاق =ਥਾਨ] ਪੁ. ਕਪੜੇ ਦਾ ਥਾਨ

**ਤਾਕਿ**, [ਫ਼ਾ. ਤਾਕਿ تاکه =ਤਾ+ਕਿ] ਅਵ. ਤਾਂ ਜੋ, ਇਸ ਲਈ ਕਿ

**ਤਾਕੀ**, [ਤਾਕ¹+ਈ] ਇ. ੧. ਬਾਰੀ, ਛੋਟਾ ਦਰਵਾਜ਼ਾ, ਖਿੜਕੀ; ੨. ਅਲਮਾਰੀ, ਪਿੰਜਰੇ ਦੀ ਖਿੜਕੀ

**ਤਾਕੀਦ**, [ਅਰ. ਤਾਕੀਦ تاکید √ਅਕਦ اکد =ਪੱਕਾ ਕਰਨਾ] ਇ. ਵਾਰ ਵਾਰ ਕਹਿਕੇ ਜ਼ੋਰ ਦੇਣ ਦਾ ਭਾਵ

–ਤਾਕੀਦ ਕਰਨਾ, ਮੁਹਾ. ਪੱਕੀ ਕਰਨਾ

**ਤਾਕੀਦੀ**, [ਤਾਕੀਦ+ਈ] ਵਿ. ੧. ਤਾਕੀਦ ਭਰਿਆ, ਜਿਸ ਵਿਚ ਤਾਕੀਦ ਕੀਤੀ ਗਈ ਹੋਵੇ; ੨. ਆਦੇਸ਼ਕ, ਹੁਕਮੀ, ਆਗਿਆ ਸੂਚਕ

**ਤਾਕੋ ਤਾਕੁ**, [ਤਾਕ²] ਵਿ. ੧. ਤਾਕ, ਨਿਪੁੰਨ; ੨. ਪੂਰਾ, ਅਢੁੱਤੀ, ਇਕੋ ਇਕ : "ਵਰਤੈ ਤਾਕੋ ਤਾਕ"
(ਵਾਰ. ਆਸਾ.)

**ਤਾਖ਼¹**, **ਤਾਖ**, ] [ਤਾਖ=ਤਾਕ¹=ਨਿਪੁੰਨ] ਵਿ. ਤਿੱਖਾ, ਚੁਸਤ, ਚਲਾਕ, ਹੁਸ਼ਿਆਰ (ਜਟਕੀ)

**ਤਾਖ਼²**, (ਸ਼ਾਹ) [ਫ਼ਾ. ਖ਼ਾਤ خات ਦਾ ਵਰਣ ਵਿਪਰਜ] ਇ. ਗਿੱਧ (ਜਟਕੀ);

"ਬਣ ਕੇ ਤਾਖ਼ਾਂ ਕਢ ਕਲਿਆ ਲੈਂਦੀਆਂ,
ਤਤੀਆਂ ਖਲੀਆਂ ਨੇ ਖੋਟ ਕਮਾਂਦੀਆਂ"
(ਨੈਂ ਝਨਾਂ)

**ਤਾਖ਼ੀਰ**, [ਅਰ. ਤਾਖ਼ੀਰ، تاخیر √ਅਖ਼ਰ اخر =ਪਿੱਛੇ ਰਖਣਾ] ਇ. ਦੇਰ, ਦੇਰੀ, ਢਿੱਲ :

"ਵਿਚ ਅਜ਼ਾਬ ਤਾਖ਼ੀਰ ਨਾ ਕਰਸਣ,
ਘੜੀ ਨਾ ਪੌਣੇ ਦੇਸਣ" (ਗੁਲ. ਯੂਸ)

**ਤਾਖ਼ੂ**, (ਮੁਲ.) [ਸ਼ਾਇਦ ਤਾਖ਼=ਗਿੱਧ] ਪੁ. ਬਹੁਤਾ ਖਾਣ ਵਾਲਾ, ਪੇਟੂ (ਮ. ਸਿੰ.)

**ਤਾਗ¹**, ਪੁ. ਵੇਖੋ ਤਾਕ¹ (ਪੁਆ. ਕੋ.)

**ਤਾਗ²**, [ਤਾਗਾ] ਪੁ. ੧. ਧਾਗਾ; ਜਨੇਊ :

ਛੁਰੀ ਵਗਾਇਨ ਤਿਨ ਗਲਿ ਤਾਗ"
(ਵਾਰ ਆਸਾ)

**ਤਾਂਗ**, ਇ. ਵੇਖੋ ਤਾਂਘ (ਜਟਕੀ)

**ਤਾਗਚਾ**, ਪੁ. ਵੇਖੋ ਤਾਕਚਾ (ਬਿ.)

**ਤਾਗਤ**, ਇ. ਵੇਖੋ ਤਾਕਤ

**ਤਾਗੜਾ**, [ਤਾਗਾ+ੜਾ] ਪੁ. ੧. ਧਾਗਾ; ੨. ਰੱਸੀ
(ਪੁਆ. ਕੋ.)

**ਤਾਗਾ**, ਪੁ. ਵੇਖੋ ਧਾਗਾ:

"ਖਿੰਥਾ ਜਲ ਕੋਇਲਾ ਭਈ
ਤਾਗੇ ਆਂਚ ਨ ਲਾਗ" (ਸ. ਕਬੀਰ)

–ਤਾਗਾ ਸੂਤਾ, (ਪੁਆ.) ਪੁ. ਤਵੀਤ, ਧਾਗਾ, ਉਹ ਧਾਗਾ ਜੋ ਟੂਣਾ ਕਰਾ ਕੇ ਪਾਇਆ ਜਾਵੇ

–ਤਾਗਾ ਤਬੀਤ, ਪੁ. ਧਾਗਾ ਤਵੀਤ

**ਤਾਗਾ**, [ਸੰ. ਤਤ੍ਵਗ੍ਯ] ਵਿ. ਤੱਤ੍ਵ ਦੇ ਜਾਣਨ ਵਾਲਾ, ਗਿਆਨੀ :

"ਧਿਆਇਆ ਪਾਰਬ੍ਰਹਮ ਸੋ ਕਲ ਮਹਿ ਤਾਗਾ"
(ਵਾਰ ਰਾਮ. ਮ. ੫)
(ਕਾ.)

**ਤਾਂਗਾ**, ਪੁ. ਵੇਖੋ ਟਾਂਗਾ



ਤਾਂਗਾ

**ਤਾਗੀਦ**, ਇ. ਵੇਖੋ ਤਾਕੀਦ (ਬਿ.)

**ਤਾਗੀਦੀ**, ਵਿ. ਵੇਖੋ ਤਾਕੀਦੀ (ਬਿ.)

**ਤਾਗੂ**, [ਤਾਗਾ] ਪੁ. ਅਜਿਹਾ ਚੋਰ ਜਿਸਦੇ ਪਾਸ ਕਿਸੇ ਚੀਜ਼ ਨੂੰ ਕੱਟਣ ਲਈ ਕੱਚ ਦੀ ਲਾਗ ਵਾਲਾ ਧਾਗਾ ਹੁੰਦਾ ਹੈ (L)

**ਤਾਂਘ**, [<ਪ੍ਰਾ. ਤਣਹਾ; ਸੰ. ਤ੍ਰਿਸ਼ਣਾ ਟ. ਕ. ਮਰਾ. ਤਹਾਨ, ਤਾਨ੍ਹ] ਇ. ੧. ਚਾਹ, ਇੱਛਾ; ੨. ਖਿੱਚ, ਪ੍ਰੇਮ (ਲੁ. ਕੋ.); ੩. ਉਡੀਕ (ਬਿ.) (ਲਾ. ਕ੍ਰਿ. ਲਾਉਣਾ, ਲਾਣਾ)

–ਤਾਂਘ ਲਾਹਵਣ, ਕ੍ਰਿ. ਸਮਾ. ਆਸ ਮੁਕਾ ਬਹਿਣਾ, ਆਸ ਛੱਡ ਬਹਿਣਾ

–ਤਾਂਘਵਾਨ, ਪੁ. ਚਾਹਵਾਨ, ਇਛੁੱਕ

**ਤਾਂਘਣ**, ਕ੍ਰਿ. ਸਕ. ਵੇਖੋ ਤਾਂਘਣਾ (ਜਟਕੀ)

**ਤਾਂਘਣਾ**, [ਤਾਂਘ+ਣਾ] ਕ੍ਰਿ. ਅਕ.
੧. ਚਾਹੁਣਾ, ਇੱਛਾ ਕਰਨਾ;
੨. ਉਡੀਕਣਾ, ਇੰਤਜ਼ਾਰ ਕਰਨਾ

–ਤਾਂਘੀ, ਪੁ. ਤਾਂਘਵਾਨ

**ਤਾਂਘੜਣਾ**, ਕ੍ਰਿ. ਅਕ. ਵੇਖੋ ਤਾਂਘੜਨਾ2 (ਮ. ਸਿੰ.)

**ਤਾਂਘੜਨਾ1**, ਕ੍ਰਿ. ਅਕ. ਵੇਖੋ ਤਾਂਘਣਾ

**ਤਾਂਘੜਨਾ2**, ਕ੍ਰਿ. ਅਕ. ਆਕੜਨਾ, ਹੈਂਕੜ ਦੱਸਣਾ, ਤਿੰਘੜਨਾ (ਪੁਆ. ਕੋ.)

–ਕਿੱਲੇ ਦੇ ਜ਼ੋਰ ਤੇ ਤਾਂਘੜਨਾ, ਮੁਹਾ. ਕਿਸੇ ਦੀ ਸ਼ਹਿ ਤੇ ਆਕੜਨਾ

**ਤਾਘਾ**, ਪੁ. ਵੇਖੋ ਧਾਗਾ

–ਤਾਘਾ ਤਬੀਤ, (ਪੁਆ.] ਪੁ. ਵੇਖੋ ਧਾਗਾ ਤਵੀਤ

**ਤਾਚੀ**, [ਤਾ<ਸੰ. ਤਦ੍+ਚੀ=ਦੀ] ਪੜ. ਉਸਦੀ:
"ਕਹਿਤ ਨਾਮ ਦੇਉ ਤਾਚੀ ਆਣਿ"
(ਸਾਰ)

**ਤਾਚੋ**, [ਤਾ ∠ਸੰ. ਤਦ੍+ਚੋ) ਪੜ.
੧. ਉਸਦਾ; ੨. ਉਸਨੂੰ:
"ਤਾਚੋ ਮਾਰਗ ਨਾਹੀ"
(ਆਸਾ. ਧੰਨਾ)

**ਤਾਜ**, [ਅਰ. ਤਾਜ تاج ] ਪੁ. ਸ਼ਾਹੀ ਮੁਕਟ

–ਤਾਜ ਤਖ਼ਤ, ਪੁ. ੧. ਰਾਜ ਭਾਗ, ੨. ਰਾਜ ਗੱਦੀ

–ਤਾਜਦਾਰ, ਪੁ. ਤਾਜ ਪਹਿਨਣ ਵਾਲਾ (ਬਾਦਸ਼ਾਹ)

–ਤਾਜਦਾਰੀ, ਇ. ਬਾਦਸ਼ਾਹ ਕੀ ਪਦਵੀ, ਬਾਦਸ਼ਾਹਤ

–ਤਾਜ ਪੋਸ਼, ਪੁ. ਬਾਦਸ਼ਾਹ, ਤਾਜਦਾਰ

–ਤਾਜ ਪੋਸ਼ੀ, ਇ. ਰਾਜ ਗੱਦੀ ਉਤੇ ਬੈਠਣ ਦਾ ਭਾਵ

–ਤਾਜ ਬਖ਼ਸ਼ੀ, ਇ. ਤਾਜ ਜਾਂ ਸਲਤਨਤ ਦੇਣ ਦਾ ਭਾਵ

**ਤਾਜ਼ਕ, ਤਾਜਕ,** [ਫ਼ਾ. ਤਾਜਕ= تاجک ] ਪੁ. ਈਰਾਨ ਵਿਚ ਵੱਸਣ ਵਾਲਾ ਅਰਬੀ ਬੰਦਾ

**ਤਾਜਕਸਤਾਨ**, ਪੁ. ੧. ਸੋਵੀਅਤ ਰੂਸ ਦਾ ਇਕ ਪ੍ਰਾਂਤ; ੨. ਤਾਜਕ ਲੋਕਾਂ ਦੇ ਰਹਿਣ ਦੀ ਥਾਂ

**ਤਾਜਕੀ**, ਇ. ਤਾਜਕ ਲੋਕਾਂ ਦੀ ਬੋਲੀ

**ਤਾਜ਼ਗੀ**, [ਫ਼ਾ. ਤਾਜ਼ਃ تازه +ਗੀ] ਇ. ਤਾਜ਼ਾ ਹੋਣ ਦਾ ਗੁਣ ਤੇ ਹਾਲਤ, ਸੱਜਰਾਪਣ

–ਤਰੋ-ਤਾਜ਼ਗੀ, ਇ. ਤਾਜ਼ਾਪਣ, ਤਾਜ਼ਗੀ, ਸੱਜਰਾਪਣ

**ਤਾਜਨ**, ਇ. ਘੋੜੀ
"ਤਾਜਨਿ ਤੁਰੀ ਚੰਗੇਰੀ"
(ਧਨਾ. ਧੰਨਾ)

**ਤਾਜ਼ ਬਤਾਜ਼**, ਵਿ. ਵੇਖੋ ਤਾਜ਼ਾ ਬਤਾਜ਼ਾ:
"ਹਰ ਕੋਈ ਤੇਰਾ ਦਿੱਤਾ ਖਾਵੇ,
ਤਾਜ਼ ਬਤਾਜ਼ ਸਵਾਇਆ"
(ਗੁਲ. ਯੂਸ)

**ਤਾਜ ਮਹਿਲ**, ਪੁ. ਮੁਮਤਾਜ਼ ਮਹਿਲ ਦਾ ਰੋਜ਼ਾ ਜੋ ਆਗਰੇ ਦੇ ਨੇੜੇ ਜਮਨਾ ਦਰਿਆ ਦੇ ਕਿਨਾਰੇ ਬਣਿਆ ਹੋਇਆ ਹੈ ਇਹ (੧੬੩੨ ਇ. ਤੋਂ ੧੬੫੦ ਈ.) ਵੀਹ ਸਾਲ ਵਿਚ ਤਿਆਰ ਹੋਇਆ ਸੀ ਅਤੇ ਇਸਨੂੰ ਸ਼ਾਹ ਜਹਾਨ ਨੇ ਆਪਣੀ ਪਿਆਰੀ ਬੇਗਮ ਮੁਮਤਾਜ਼-ਮਹਿਲ ਦੀ ਯਾਦ ਵਿਚ ਤਿਆਰ ਕਰਵਾਇਆ ਸੀ

**ਤਾਜਰ**, [ਅਰ. ਤਾਜਿਰ تاجر √ تجارت = ਵਪਾਰ ਕਰਨਾ] ਪੁ. ਤਜਾਰਤ ਕਰਨ ਵਾਲਾ, ਵਿਉਪਾਰੀ, ਸੁਦਾਗਰ:
"ਇਤਨੇ ਤੀਕਰ ਉਹ ਤਾਜਰ ਭੀ
ਆਇਆ ਸ਼ੁਤਰ ਦੌੜਾਈ"
(ਗੁਲ. ਯੂਸ)

**ਤਾਜ਼ਾ**, [ਫ਼ਾ. ਤਾਜ਼: تازہ ] ਵਿ.

੧. ਸੱਜਰਾ, ਹਰਾ ਭਰਾ;

੨. ਜੋ ਹੁਣੇ ਹੀ ਤਿਆਰ ਹੋਇਆ ਹੋਵੇ

-ਤਾਜ਼ਾ ਤਾਜ਼ਾ, ਵਿ. ਬਿਲਕੁਲ ਸੱਜਰਾ, ਤਾਜ਼ਾ ਬਤਾਜ਼ਾ

-ਤਾਜ਼ਾ ਦਮ, ਵਿ. ਥਕਾਨ ਉਤਰਿਆ ਹੋਇਆ, ਥਕਾਵਟ ਰਹਿਤ

-ਤਾਜ਼ਾ ਬਤਾਜ਼ਾ, ਵਿ. ਬਿਲਕੁਲ ਸੱਜਰਾ

-ਹੁੱਕਾ ਤਾਜ਼ਾ ਕਰਨਾ, ਮੁਹਾ. ਹੁੱਕੇ ਦਾ ਪਾਣੀ ਬਦਲਾ ਕੇ ਨਵੇਂ ਸਿਰਿਉਂ ਚਿਲਮ ਭਰਨਾ

-ਤਰੋ ਤਾਜ਼ਾ, ਵਿ. ਤਾਜ਼ਾ, ਸੱਜਰਾ

-ਦਿਮਾਗ ਤਾਜ਼ਾ ਹੋਣਾ, ਮੁਹਾ. ਦਿਮਾਗ਼ੀ ਥਕਾਵਟ ਦੂਰ ਹੋਣਾ

ਮਟਾ ਤਾਜ਼ਾ, ਵਿ. ਰਿਸ਼ਟ ਪੁਸ਼ਟ, ਹੱਟਾ ਕੱਟਾ

**ਤਾਜ਼ਿਆਨਾ**, [ਫ਼ਾ ਤਾਜ਼ੀ=ਅਰਬੀ ਘੋੜਾ∠ਤਾਖ਼ਤਨ تاختن =ਦੌੜਨਾ+ਆਨ: آنہ ] ਪੁ.

ਕੋਰੜਾ, ਛਾਂਟਾ, ਚਾਬੁਕ:

"ਵਾਰਸ ਸ਼ਾਹ ਨਮਾਜ਼ ਦੇ ਤਾਰਕਾਂ ਨੂੰ,
ਤਾਜ਼ਿਆਨਿਆਂ, ਦੁੱਰਿਆਂ ਮਾਰਨਾ ਈ"
(ਹੀ. ਵਾ.)

**ਤਾਜ਼ੀ**, [ਫ਼ਾ. ਤਾਜ਼ੀ تازی ∠ਤਾਜ਼ تاز ∠ਤਾਖ਼ਤਨ تاختن =ਦੌੜਨਾ]

ਵਿ. ੧. ਤੇਜ਼ ਦੌੜਨ ਵਾਲਾ (ਕੁੱਤਾ, ਘੋੜਾ ਆਦਿ)

੨. ਅਰਬੀ, ਅਰਬ ਦਾ :

"ਹੇ ਅਸਵਾਰ ਅਰਾਕੀ ਮੁਸ਼ਕੀ ਘੋੜੇ ਤੁਰਕੀ ਤਾਜ਼ੀ
ਬਹਿੰਦਾ ਰਾਜ਼ੀ" (ਪੂਰਨ ਭਗਤ)

ਪੁ. ੧. ਅਰਬ ਦਾ ਵਸਨੀਕ; ੨. ਅਰਬੀ ਨਸਲ ਦਾ ਘੋੜਾ; ੩. ਸ਼ਿਕਾਰੀ ਕੁੱਤਾ ਜਿਸ ਦਾ ਲੱਕ ਪਤਲਾ ਹੁੰਦਾ ਹੈ;

ਇ. ਅਰਬੀ ਜ਼ਬਾਨ :

"ਅਜਮੀ ਤਾਜੀ ਤੇ ਹੱਜਾਜ਼ੀ,
ਹਿੰਦੀ ਰਹੀ ਨਾ ਬਾਕੀ" (ਸੈਫ਼.)

-ਤਾਜਿਨ, ਇ. ਤਾਜੀ ਦਾ ਇਸਤ੍ਰੀ ਲਿੰਗ ਰੂਪ :

"ਤਾਜਨਿ ਤੁਰੀ ਚੰਗੇਰੀ" (ਧਨਾ. ਧੰਨਾ)

**ਤਾਜ਼ੀਅਤੀ**, [ਫ਼ਾ. ਤਾਜ਼ੀਅਤੀ تعزیتی ਅਰ. ਤਾਜ਼ੀਅਤ+ਫ਼ਾ.ਈ] ਵਿ.ਮਾਤਮੀ, ਸੋਗੀ (ਪੰਜਾਬੀ ਅਦਬ)

**ਤਾਜ਼ੀਆ**, [ਅਰ. ਤਅਜ਼ੀਯ تعزیہ √ عزا =ਭਾਣਾ ਮੰਨਣਾ, ਮੁਸੀਬਤ ਤੇ ਸਬਰ ਕਰਨਾ] ਪੁ.

੧. ਮਾਤਮ, ਸ਼ੋਕ (ਕਾ.)

੨. ਇਮਾਮ ਹਸਨ ਤੇ ਹੁਸੈਨ ਦੀ ਸ਼ਹੀਦੀ ਦੇ ਸ਼ੋਕ ਵਿਚ ਕਢਿਆ ਤੰਬੂਤ ਜੋ ਉਨ੍ਹਾਂ ਦੇ ਮਕਬਰੇ ਦੀ ਸ਼ਕਲ ਦਾ ਬਣਿਆ ਹੁੰਦਾ ਹੈ (ਲਾ. ਕ੍ਰਿ. ਕੱਢਣਾ);

੩. ਢੇਡਾ, ਦਹਿਆ (ਬਿ.)

**ਤਾਜ਼ੀਆਨਾ**, ਪੁ. ਵੇਖੋ ਤਾਜ਼ਿਆਨਾ :

"ਦਸਤ ਮੁਬਾਰਕ ਵਾਗ ਲਇਉਨੇ
ਹੱਥ ਦੂਜੇ ਤਾਜ਼ੀਆਨਾ"
(ਮਹਿਰਾਜ ਨਾਮਾ, ਕਾਦਰਯਾਰ)

**ਤਾਜ਼ੀਮ**, [ਅਰ. ਤਅਜ਼ੀਮ تعظیم √ਅਜ਼ਮ عظم =ਵੱਡਾ ਹੋਣਾ] ਇ.

ਅਦਬ, ਆਦਰ ਸਤਿਕਾਰ, ਇੱਜ਼ਤ, ਵਡਿਆਈ :

"ਰੁਖ਼ਸਤ ਹੋਏ ਘਰਾਂ ਨੂੰ ਚੱਲੇ,
ਕਰ ਤਾਜ਼ੀਮ ਤਮਾਮੀ"

-ਤਾਜ਼ੀਮੀ, ਵਿ. ਪਤਵੰਤਾ, ਜਿਸ ਦਾ ਵਿਸ਼ੇਸ਼ ਤੌਰ ਤੇ ਸਤਿਕਾਰ ਹੋਵੇ

-ਤਾਜ਼ੀਮੀ ਸਰਦਾਰ, ਪੁ. ਉਹ ਸਰਦਾਰ, ਜਿਸ ਦੀ ਦਰਬਾਰ ਵਿੱਚ ਮਹਾਰਾਜਾ ਖਲੋ ਕੇ ਨਜ਼ਰ ਲਵੇ (ਕਾ.)

**ਤਾਜ਼ੀਰ**, [ਅਰ. ਤਅਜ਼ੀਰ تعزیر √ਅਜ਼ਰ عزر =ਸਜ਼ਾ ਦੇਣਾ] ਇ.

ਸਜ਼ਾ, ਦੰਡ

"ਸਹਿਤੀ ਆਖਦੀ ਅੰਬੜੀਏ ਮੇਰੀਏ ਨੀ,
ਗੁਨਹਾਗਾਰ ਹਾਂ ਦੇਹ ਤਾਜ਼ੀਰ ਮੈਨੂੰ"
(ਹੀਰ, ਮੁਕਬਲ)

-ਤਾਜ਼ੀਰ ਕਰਨਾ, ਕ੍ਰਿ. ਸਕ. ਦੁਖ ਦੇਣਾ

-ਤਾਜ਼ੀਰੀ ਚੌਕੀ, ਇ. ਪੁਲਸ ਦੀ ਉਹ ਚੌਕੀ ਜਿਹੜੀ ਕਿਸੇ ਇਲਾਕੇ ਵਿਚ ਉਸ ਇਲਾਕੇ ਦੇ ਖ਼ਰਚੇ ਤੇ ਸਜ਼ਾ ਵਜੋਂ ਬਣਾਈ ਗਈ ਹੋਵੇ

-ਤਾਜ਼ੀਰੀ ਪੁਲਸ, ਇ. ਕਿਸੇ ਇਲਾਕੇ ਦੇ ਖ਼ਰਚੇ ਤੇ ਬੈਠੀ ਹੋਈ ਪੁਲਸ

**ਤਾਜ਼ੀਰਾਤ**, [ਤਅਜ਼ੀਰ تعزیر ਦਾ ਬਹੁਵਚਨ√ਅੱਜ਼ਰ عزر =ਸਜ਼ਾ ਦੇਣਾ] ਇ.

੧. ਡੰਡਾਵਲੀ, ਡੰਨ-ਵਿਧਾਨ;

੨. ਫ਼ੌਜਦਾਰੀ ਕਾਨੂੰਨਾਂ ਦੀ ਪੁਸਤਕ

-ਤਾਜ਼ੀਰਾਤ-ਹਿੰਦ, ਇ. ਹਿੰਦੁਸਤਾਨ ਦੀ ਫ਼ੌਜਦਾਰੀ ਕਾਨੂੰਨ ਦੀ ਕਿਤਾਬ

**ਤਾਜੁਬ,** ਪੁ. ਵੇਖੋ ਤਅੱਜੁਬ (ਕਾ.)

**ਤਾਟੰਕ,** [ਸੰ. ਤਾਟङ्क=ਕੰਨਾਂ ਦਾ ਇਕ ਗਹਿਣਾ] ਪੁ. ਇਕ ਪ੍ਰਕਾਰ ਦਾ ਛੰਦ ਜਿਸ ਵਿਚ ਚਾਰ ਚਰਣ, ਪ੍ਰਤੀ ਚਰਣ ੩੦ ਮਾਤ੍ਰਾ ਅਤੇ ੧੬, ੧੪ ਤੇ ਵਿਸਰਾਮ ਹੁੰਦਾ ਹੈ ਅਤੇ ਅੰਤ ਵਿਚ ਮਗਣ (S S S) ਹੁੰਦਾ ਹੈ

**ਤਾਡ,** ਇ. ਵੇਖੋ ਟਾਡ :

"ਅੱਗੇ ਕੰਗੁਣ ਪੀਡੇ ਉਤੂ ਭੀੜ ਚਾ
ਦਿਤੀ ਏ ਤਾਡਾਂ" (ਨੈ. ਝਨਾਂ)

**ਤਾਂਡਵ,** [ਸੰ. ਤਾਣ्डव=ਤੰਡੁ ਰਿਸ਼ੀ ਦੀ ਚਲਾਈ ਨਾਚ ਰੀਤੀ] ਪੁ. ੧. ਉਹ ਨਾਚ ਜਿਸ ਵਿੱਚ ਉੱਛਲ ਕੁੱਦ ਬਹੁਤੀ ਹੋਵੇ, ਤ੍ਰਿੱਖਾ ਨਾਚ; ੨. ਭਗਵਾਨ ਸ਼ਿਵ ਜੀ ਦਾ ਨਾਚ

**ਤਾਣ¹,** [ਤਣਨਾ=ਆਕੜਨਾ] ਪੁ. ੧. ਬਲ, ਤਾਕਤ;

੨. ਬਰੈਕਟ ਜਾਂ ਸ਼ਤੀਰ ਦੇ ਹੇਠ ਲੱਗੀ ਤਣੀ ਹੋਈ ਲੱਕੜ ਜਾਂ ਲੋਹਾ ਜੋ ਇਨ੍ਹਾ ਨੂੰ ਝੁਕਣ ਤੋਂ ਰੋਕਦੀ ਹੈ;

੩. ਉਹ ਰੱਸੀ ਜਾਂ ਬਾਂਸ ਜਿਸ ਉੱਤੇ ਕੱਪੜੇ ਟੰਗੇ ਜਾਂਦੇ ਹਨ, ਟੰਗਣਾ



ਤਾਣ

–ਤਾਣ ਤਰਾਣ, ਪੁ. ਬਲ, ਤਾਕਤ, ਜ਼ੋਰ (ਲਾ. ਕ੍ਰਿ. ਲਾਉਣਾ)

**ਤਾਣ²,** ਇ. ਵੇਖੋ ਤਾਨ²

**ਤਾਣਨ,** ਕ੍ਰਿ. ਸਕ. ਵੇਖੋ ਤਾਣਨਾ (ਜਟਕੀ)

**ਤਾਣਨਾ,** [ਤਣਨਾ] ਕ੍ਰਿ. ਸਕ. ੧. ਖਿੱਚ ਕੇ ਪਸਾਰਨਾ, ਫੈਲਾਉਣਾ (ਚਾਦਰ, ਤੰਬੂ ਆਦਿ);

੨. ਖਿੱਚਣਾ, ਕਸਣਾ

–ਚਾਦਰ ਤਾਣ ਕੇ ਸੌਣਾ, ਮੁਹਾ. ਨਿਸਚਿੰਤ ਹੋਣਾ, ਬੇਫ਼ਿਕਰ ਹੋਣਾ

–ਤੰਬੂ ਤਾਣਨਾ, ਮੁਹਾ. ਬਹੁਤ ਪਸਾਰੇ ਪਸਾਰਨਾ

**ਤਾਣਾ,** ਕ੍ਰਿ. ਸਕ. ਵੇਖੋ ਤਾਉਣਾ

**ਤਾਣਾ,** [ਸੰ. ਤਾਨ=ਸੂਤ√ਤਨ੍ =ਫੈਲਣਾ+ਆ] ਪੁ. ਕੱਪੜਾ ਉਨਣ ਵਿੱਚ ਲੰਬਾਈ ਵਾਲੇ ਪਾਸੇ ਦੇ ਧਾਗਿਆਂ ਦਾ ਸਮੂਹ, ਤਣੇ ਹੋਏ ਤੰਦਾਂ ਦਾ ਸਮੁਦਾਇ

–ਤਾਣਾ ਉਲਝਣਾ, ਮੁਹਾ. ਕਿਸੇ ਮਾਮਲੇ ਦਾ ਪੇਚੀਦਾ ਹੋ ਜਾਣਾ

–ਤਾਣਾ ਤਣਨਾ, ਮੁਹਾ. ੧. ਬਹੁਤਾ ਫਿਰਨਾ, ਬਾਰ ਬਾਰ ਚੱਕਰ ਲਾਉਣਾ; ੨. ਪਸਾਰਾ ਪਸਾਰਨਾ

–ਤਾਣਾ ਪੇਟਾ, ਪੁ. ੧. ਕੱਪੜੇ ਦੀ ਬੁਣਾਈ ਵਿਚ ਲੰਮੇ ਅਤੇ ਚੌੜੇ ਦਾਅ ਵਗਾਇਆ ਸੂਤ, ਤਾਣਾ ਬਾਣਾ

੨. ਪੂਰੇ ਦਾ ਪੂਰਾ ਹਾਲ, ਸਾਰੀ ਵਾਰਤਾ :

"ਪਾਸ ਨਬੀ ਸੁਲੇਮਾਨ ਅਜਾਇਬ
ਦਸਿਆ ਤਾਣਾ ਪੇਟਾ" (ਸੈਫ਼.)

–ਤਾਣਾ ਪੇਟਾ ਉਣਨਾ, ਮੁਹਾ. ਸਾਰੀ ਬਣਤਰ ਬਣਾਉਣਾ

–ਤਾਣਾ ਬਾਣਾ, ਪੁ. ੧. ਕਪੜੇ ਦੀ ਬੁਣਾਈ ਵਿਚ ਲੰਮੇ ਅਤੇ ਚੌੜੇ ਦਾਅ ਵਗਾਇਆ ਸੂਤ; ਤਾਣਾ ਪੇਟਾ

੨. ਘੜੀ ਮੁੜੀ ਦੀ ਆਵਾਜਾਈ; ੩. ਅਡੰਬਰ

–ਤਾਣਾ ਮਸ਼ੀਨ, ਇ. ਇਕ ਪਰਕਾਰ ਦੀ ਮਸ਼ੀਨ ਜਿਸ ਉਤੇ ਤਾਣਾ ਤਣਿਆ ਜਾਂਦਾ ਹੈ



ਤਾਣਾ ਮਸ਼ੀਨ

–ਤਾਣਾ ਵਾਣਾ, ਪੁ. ਵੇਖੋ ਤਾਣਾ ਬਾਣਾ :

"ਇਕ ਸੂਤ ਕਰ ਤਾਣਾ ਵਾਣਾ" (ਭਾਗੁ.)

–ਤੰਦ ਨਾ ਤਾਣਾ (ਤਾਣੀ)

ਜੁਲਾਹੇ ਨਾਲ ਡਾਂਗੋ ਡਾਂਗ (ਡਾਂਗੋ ਡਾਂਗੀ), ਅਖੌ. ਜਦੋਂ ਕੋਈ ਅਕਾਰਣ ਜਾਂ ਫ਼ਜ਼ੂਲ ਝਗੜਾ ਕਰੇ ਤਾਂ ਕਹਿੰਦੇ ਹਨ :

ਸੂਤ ਨਾ ਪਤਾਣ ਜੁਲਾਹੇ ਨਾਲ ਠੈਂਗਾ ਠੈਂਗੀ

**ਤਾਣੀ,** [ਤਾਣ (ਾ)+ਈ] ਇ. ੧. ਕੱਪੜੇ ਬੁਣਨ ਲਈ ਲੰਮੇ ਰੁਖ ਤਣਿਆ ਹੋਇਆਂ ਸੂਤ, ਤਾਣਾ (ਕਾ.);

੨. ਲੰਮੀਆਂ ਧਾਰੀਆਂ ਵਾਲਾ ਇਕ ਕਿਸਮ ਦਾ ਕੰਬਲ (ਮ. ਸਿੰ.);

੩. ਉਣਿਆ ਹੋਇਆ ਰੇਸ਼ਮੀ ਨਾਲਾ;
੪. (ਮੁਲ.) ਘੋਪਿਆਂ ਤੇ ਮਖੇਰਨੇ ਦੀ ਵਧਰੀ ਜੋ ਬਲਦ ਦੇ ਸਿੰਗਾਂ ਉਤੋਂ ਦੀ ਬੰਨ੍ਹੀ ਜਾਂਦੀ ਹੈ





ਤਾਣੀ

–ਤਾਣੀ ਉਲਝਣਾ, ਮੁਹਾ. ਮਾਮਲੇ ਦਾ ਗੁੰਝਲਦਾਰ ਹੋ ਜਾਣਾ

–ਤਾਣੀ ਸੁਲਝਣਾ, ਮੁਹਾ. ਮਾਮਲੇ ਦਾ ਹੱਲ ਹੋਣਾ, ਝਗੜਾ ਨਜਿੱਠਿਆ ਜਾਣਾ

–ਤਾਣੀ ਪਲਚਣਾ, ਮੁਹਾ. ਕੰਮ ਵਿੱਚ ਗੁੰਝਲ ਪੈਦਾ ਹੋਣਾ, ਚਲਦੇ ਕੰਮ ਵਿਚ ਵਿਘਨ ਪੈਣਾ

–ਤਾਣੀ ਵਿਚ ਗੱਢਾਂ, ਅਖੌ. ਜਦੋਂ ਕੋਈ ਘਟੀਆ ਬੰਦਾ ਚੰਗੀ ਥਾਂ ਸਾਂਭ ਲਵੇ ਤਾਂ ਕਹਿੰਦੇ ਹਨ (ਜਟਕੀ)

–ਹੱਟੀ ਵਿਚ ਕਪਾਹ,<br>ਤੇ ਮੇਰੀਂ ਤਾਣੀਂ ਦਾ ਲਾਹ, } ਅਖੌ.

ਸੂਤ ਨਾ ਪਤਾਣ ਤੇ
ਜੁਲਾਹੇ ਨਾਲ ਠੈਂਗਾ ਠੈਂਗੀ

–ਤੰਦ ਨਹੀਂ ਤਾਣੀ ਹੀ ਵਿਗੜੀ ਹੋਈ ਹੈ, ਅਖੌ. ਆਵਾ ਹੀ ਊਤਿਆ ਹੋਇਆ ਹੈ

**ਤਾਣੀ**[1], ਕ੍ਰਿ. ਵਿ. ਤਾਈਂ, ਤੀਕ

**ਤਾਣੀ**[2], ਇ. ਵੇਖੋ ਤਾਣੀ (ਜਟਕੀ)

**ਤਾਣੁ**, ਪੁ. ਵੇਖੋ ਤਾਣਾ :

"ਕੂੜੇ ਕਤਿਐ ਕੂੜਾ ਤਣੀਐ ਤਾਣੁ"
(ਵਾਰ ਸੂਹੀ ਮ. ੫)

**ਤਾਤ**[1], [ਸੰ. ਤਾਤਪਰਯ] ਪੁ. ਖ਼ਿਆਲ (ਮ. ਸਿੰ.)

**ਤਾਤ**[2], [ਸੰ. ਤਾਤ] ਪੁ. ੧. ਪਿਤਾ, ਬਾਪ;
੨. ਆਦਰ ਵਾਚਕ ਸੰਬੋਧਨ; ੩. ਪੁੱਤਰ, ਬੇਟਾ
ਵਿ. ਪਿਆਰਾ (ਕਾ.)
ਇ. ਰੁਚੀ, ਪ੍ਰੀਤ :

"ਮੋਹਿ ਨਾਹਿ ਇਨ ਸਿਉ ਤਾਤ" (ਕਾਨ. ਮ. ੫)

–ਤਾਤ ਮਾਤ, ਪੁ. ਮਾਂ ਬਾਪ, ਮਾਤਾ ਪਿਤਾ

**ਤਾਤ**, [ਹਿੰ. ਤਾਁਤ<ਸੰ. ਤਨ੍ਤੁ] ਇ.
੧. ਤੰਦ, ਧਾਗਾ, ਡੋਰਾ (ਕਾ.);
੨. ਆਂਦਰ ਦੀ ਵੱਟੀ ਹੋਈ ਤੰਦ, ਤੰਦੀ;
੩. ਵਾਜੇ ਦੀ ਤਾਰ (ਬਿ.)

**ਤਾਤਕਾਲ**, ਕ੍ਰਿ. ਵਿ. ਵੇਖੋ ਤਤਕਾਲ :

"ਕਰ ਮਨਜ਼ੂਰ ਅੱਲਾ ਅਜਰਾਇਲ ਤਾਈਂ
ਆਖੇ ਜਾ ਜਲਦੀ ਤਤਕਾਲ ਯਾਰਾ"
(ਦਿਲ ਖੁਰਸ਼ੀਦ, ਬਰਕਤ ਰਾਮ)

**ਤਾਤਪਰਜ**,<br>**ਤਾਤਪਰਯ**, } [ਸੰ. ਤਾਤ੍ਪਰ੍ਯ] ਪੁ.
੧. ਆਸ਼ਾ, ਮਤਲਬ, ਭਾਵ; ੨. ਖੁਲਾਸਾ, ਸਾਰ, ਨਿਚੋੜ

–ਤਾਤ ਮਰੰਗ, ਤਾਤ ਪਲੰਗ, ਪੁ. ਇਕ ਰੁੱਖ ਦਾ ਨਾਂ (ਮ. ਸਿੰ.)

**ਤਾਂਤਰਿਕ**, [ਸੰ. ਤਾਨ੍ਤ੍ਰਿਕ] ਵਿ. ਤੰਤਰ ਸਬੰਧੀ (ਕਾ.)
ਪੁ. ਤੰਤਰ ਦੇ ਜਾਣਨ ਵਾਲਾ, ਤੰਤਰੀ (ਕਾ.)

**ਤਾਂਤਰੀ**, ਪੁ. ਵੇਖੋ ਤੰਤਰੀ (ਕਾ.)

**ਤਾਂਤਾ**, [ਟ. ਕ. ਹਿੰ. ਤਾਁਤਾ∠ਸੰ. ਤਤਿ=ਕਤਾਰ] ਪੁ. ਕਤਾਰ, ਪੰਗਤ, ਲੜੀ, ਲਾਮ ਡੋਰੀ
(ਲਾ. ਕ੍ਰਿ. ਬੱਝਣਾ. ਲੱਗਣਾ)

**ਤਾਤਾ ਥਈਯਾ**, [ਸ਼ਬਦਾਨੁ.] ਇ. ਇਹ ਸ਼ਬਦ ਨੱਚਣ ਵਾਲੇ ਤਾਲ ਤੇ ਆਉਣ ਲਈ ਮੂੰਹੋਂ ਬੋਲਦੇ ਹਨ

**ਤਾਤਾਰ**, ਪੁ. ੧. ਮੱਧ ਏਸ਼ੀਆ ਦਾ ਇਕ ਦੇਸ਼, ਤੁਰਕਿਸਤਾਨ ਦਾ ਦੂਜਾ ਨਾਉਂ (ਕਾ.);
੨. ਤਾਤਾਰ ਦੇਸ਼ ਦਾ ਵਸਨੀਕ; ੩. ਤਾਤਾਰ ਵਿੱਚ ਵਸਣ ਵਾਲੀ ਕੌਮ (ਕਾ.)

**ਤਾਤਾਰੀ**, [ਤਾਤਾਰ+ਈ] ਪੁ. ਤਾਤਾਰ ਦੇਸ਼ ਦਾ, ਤਾਤਾਰ ਦਾ ਵਸਨੀਕ;
ਇ. ਤਾਤਾਰ ਦੇਸ਼ ਦੀ ਬੋਲੀ

**ਤਾਤਿ**, [ਤਾਤਾ=ਤੱਤਾ<ਸੰ. ਤਜ+ਇ] ਪੁ. ਤਪਤ ਹੋਣ ਦਾ ਭਾਵ, ਜਲਨ, ਈਰਖਾ :

"ਬਿਸਰਿ ਗਈ ਸਭ ਤਾਤਿ ਪਰਾਈ"
(ਕਾਨ. ਮ. ੫)

"ਜਿਸ ਅੰਦਰ ਤਾਤਿ ਪਰਾਈ ਹੋਵੈ,
ਤਿਸ ਦਾ ਕਦੇ ਨਾ ਹੋਵੀ ਭਲਾ"
(ਵਾਰ ਗਉ. ੧. ਮ. ੪)

**ਤਾਂਤੀ**, [ਤਾਂਤ∠ਸੰ. ਤਨ੍ਤੁ+ਈ] ਪੁ. ੧. ਕਿੰਗ, ਇਕਤਾਰਾ:

"ਤਾਂਤੀ ਗਹੁ ਆਤਮ ਬਸ
ਕਰ ਕੀ ਭਿਛਾ ਨਾਮ ਅਧਾਰੰ"
(ਦਸਮ ਗ੍ਰੰਥ)

੨. ਜੁਲਾਹਾ :

"ਤਹਿ ਤਾਂਤੀ ਮਨ ਮਾਨਿਆ" (ਆਸਾ ਕਬੀਰ)

**ਤਾਤੀ**, ਵਿ. ਵੇਖੋ ਤੱਤੀ :
"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ"
(ਬਿਲਾ. ਮ. ੫.)

**ਤਾਤੀਲ**, [ਅਰ. ਤਅ਼ਤੀਲ تعطیل
√ਅੱਤ਼ਲ عطل =ਬੇਕਾਰ ਹੋਣਾ] ਇ. ਛੁਟੀ

**ਤਾਂਥੀ**, (ਪੁਆ.) ਕ੍ਰਿ. ਵਿ. ਉਸ ਨੂੰ
(ਸਤਿਗੁਰਾਂ ਦੀਆਂ ਕਹਾਣੀਆਂ)

**ਤਾਂਦਲਾ**, [<ਹਿੰ. तन्दुल ਸ਼ਾਇਦ<ਸੰ. तण्डुल] ਪੁ. ਸਈ ਬੂਟੀ ਜੋ ਸਾਉਣੀ ਦੀ ਫ਼ਸਲ ਵਿਚ ਹੁੰਦੀ ਹੈ, ਇਸ ਦੇ ਪੱਤਰਾਂ ਦਾ ਸਾਗ ਬਣਦਾ ਹੈ ਅਤੇ ਚਾਰੇ ਵਜੋਂ ਪਸ਼ੂਆਂ ਨੂੰ ਵੀ ਪਾਉਂਦੇ ਹਨ

–ਜਿਥੇ ਜਾਏ ਤੱਤ ਭਲੱਤੀ,
ਤਾਂਦਲਾ ਨਹੀਂ ਉਸੇ ਹੱਟੀ, } ਅਖੋ.
ਬਦਕਿਸਮਤ ਜਿਥੇ ਵੀ ਜਾਂਦਾ ਹੈ ਉਥੇ ਹੀ ਲੋੜੀਂਦੀ ਸ਼ੈ ਦੀ ਪ੍ਰਾਪਤੀ ਨਹੀਂ ਹੁੰਦੀ

**ਤਾਦਾਤਮ**, [ਸੰ< तादात्म्य] ਪੁ. ਦੋ ਚੀਜ਼ਾਂ ਦੇ ਇਕ ਮਿੱਕ ਹੋਣ ਦਾ ਭਾਵ, ਅਭਿੰਨਤਾ

**ਤਾਦਾਦ**, [ਅਰ. ਤਅ਼ਦਾਦ تعداد
√ਅੱਦ عد =ਗਿਣਤੀ ਕਰਨਾ] ਇ.
ਗਿਣਤੀ, ਸੰਖਿਆ, ਸ਼ੁਮਾਰ

**ਤਾਦੀ**, [ਅਰ. ਤਅ਼ਦੀ تعدّی ∠ਅ਼ਦੂ عدو
=ਦੁਸ਼ਮਨ] ਇ.
ਸਖ਼ਤੀ, ਦਬਾਉ, ਜਬਰ, ਜ਼ੁਲਮ;
'ਜਾਇ ਸੁਣਾਇਆ ਖਿਜਮਤਗਾਰਾਂ,
ਤਾਦੀ ਕੀਤੀ ਬਾਗ ਸਵਾਰਾਂ,
(ਬਾ.ਮਾ. ਮੁਨਸਫ ਮਹਿਣੀ)

**ਤਾਧਾ**, ਪੁ. ੧. ਹੌਸਲਾ, ਹੱਲਾਸ਼ੇਰੀ
(ਲਾ ਕ੍ਰਿ. ਦੇਣਾ) (ਪੋਠੋ. ਕੋ)

**ਤਾਨ[1]**, ਪੁ. ਵੇਖੋ ਤਾਣ[1]

**ਤਾਨ[2]**, [ਸੰ. तान] ਇ. ੧. ਸੁਰ, ਗੱਤ, (ਬਿ.);
੨. ਸੰਗੀਤ ਵਿਚ ਸੁਰ ਦਾ ਉਤਾਰ ਚੜ੍ਹਾਉ;
੩. ਗਾਉਣ ਵਿਚ ਲਾਈ ਲੰਮੀ ਹੇਕ

–ਤਾਨ ਟੁੱਟਣਾ, ਮੁਹਾ. ਸਿੱਟਾ ਨਿਕਲਣਾ, ਨਤੀਜਾ ਨਿਕਲਣਾ

–ਤਾਨ ਤੇ ਤਾਨ ਮਾਰਨਾ, ਮੁਹਾ. ਸੁਰਾਂ ਦਾ ਲਗਾਤਾਰ ਉਤਾਰ ਚੜ੍ਹਾਉ ਕਰਕੇ ਗਾਉਣਾ

–ਤਾਨ ਤੋੜਨਾ, ਮੁਹਾ.
੧. ਗੀਤ ਦਾ ਸੁਰ ਉਤੇ ਲਿਆ ਕੇ ਖ਼ਤਮ ਕਰਨਾ;
੨. ਗੱਲ ਮੁਕਾਉਣਾ; ੩. ਸਿੱਟਾ ਕੱਢਣਾ

–ਤਾਨ ਪਲਟਾ, ਪੁ. ਗਾਉਂਦਿਆ ਹੋਇਆਂ ਤਾਨ ਮਾਰਨ ਅਤੇ ਉਸ ਨੂੰ ਬਦਲ ਦੇਣ ਦਾ ਭਾਵ (ਲਾ. ਕ੍ਰਿ. ਮਾਰਨਾ)

–ਤਾਨ ਪੂਰਨਾ, ਮੁਹਾ. ਸੁਰ ਕੱਢਣਾ, ਤਾਨ ਛੇੜਨਾ :
"ਨੱਚ ੨ ਤਾਨ ਪੂਰੇਂਦੇ ਤਾਜ਼ੀ,
ਮਖ਼ਮਲ ਹੰਨੇ ਪਾਏ" (ਹੀਰ ਦਮੋਦਰ)

–ਤਾਨ ਮਾਰਨਾ, ਮੁਹਾ.
ਗਾਉਣ ਵਿਚ ਲੈ ਨਾਲ ਸੁਰਾਂ ਨੂੰ ਖਿੱਚਣਾ

–ਤਾਨ ਲੈਣਾ, ਮੁਹਾ. ਵੇਖੋ ਤਾਨ ਮਾਰਨਾ (ਲੁ. ਕੋ.)

**ਤਾਨਸਲਾ**, ਪੁ. ਧੂਏਂ ਰੰਗਾ ਇਕ ਪੱਥਰ, ਪੁਖਰਾਜ (ਬਿ.)

**ਤਾਨਸੈਨ**, ਪੁ. ੧. ਭਾਰਤ ਦਾ ਇਕ ਉੱਘਾ ਗਵਈਆ ਜੋ ਅਕਬਰ ਦੇ ਦਰਬਾਰ ਦੇ ਨੌਂ ਰਤਨਾਂ ਵਿਚੋਂ ਇਕ ਸੀ;
੨. ਬੰਦਾ ਜੋ ਚੰਗੀ ਤਰ੍ਹਾਂ ਨਾ ਗਾ ਸਕਦਾ ਹੋਵੇ
(ਵਿਅੰਗ ਨਾਲ)

**ਤਾਨਣਾ**, ਕ੍ਰਿ. ਸਕ. ਵੇਖੋ "ਤਾਣਨਾ"

**ਤਾਨ ਪੂਰਾ**, [ਤਾਨ+ਪੂਰਾ] ਪੁ.ਸਿਤਾਰ ਦੀ ਸ਼ਕਲ ਦਾ ਇਕ ਸਾਜ਼ ਜੋ ਅਲਾਪ ਵਿਚ ਗਵਈਆਂ ਨੂੰ ਸੁਰ ਦਾ ਸਹਾਰਾ ਦੇਣ ਲਈ ਵਜਾਇਆ ਜਾਂਦਾ ਹੈ, ਤੰਬੂਰਾ



ਤਾਨਪੂਰਾ

**ਤਾਨਾ**, ਪੁ. ਵੇਖੋ ਤਾਣਾ

–ਤਾਨਾ ਬਾਨਾ,
–ਤਾਨਾ ਵਾਨਾ, } ਪੁ. ਤਾਣਾ ਬਾਣਾ :
"ਤਾਨਾ ਬਾਨਾ ਕਛੂ ਨਾ ਸੂਝੈ" (ਬਿਲਾ. ਕਬੀਰ)

**ਤਾਨਾ**,
**ਤਾਨ੍ਹਾ**, ] ਪੁ. ਵੇਖੋ ਤਾਹਨਾ (ਲਾ. ਕ੍ਰਿ. ਦੇਣਾ, ਮਾਰਨਾ)

–ਤਾਨ੍ਹਾ ਤਨੌਂੜਾ, ਪੁ. ਵੇਖੋ ਤਾਹਨਾ ਮਿਹਣਾ

**ਤਾਨਾ ਸ਼ਾਹ**,
**ਤਾਨ੍ਹਾ ਸ਼ਾਹ**, ] ਪੁ. ਮਨ ਮਰਜ਼ੀ ਦੀ ਹਕੂਮਤ ਚਲਾਉਣ ਵਾਲਾ, ਡਿਕਟੇਟਰ

–ਤਾਨਾਸ਼ਾਹੀ,
–ਤਾਨੂਸ਼ਾਹੀ, } ਇ. ੧. ਧੱਕੇਸ਼ਾਹੀ;
੨. ਇੱਕ-ਪੁਰਖੀ ਰਾਜ ਜਿਸ ਵਿਚ ਧੱਕੇਸ਼ਾਹੀ ਹੁੰਦੀ ਹੋਵੇ

**ਤਾਨੀ,** ਇ. ਵੇਖੋ ਤਾਣੀ (ਜਟਕੀ)

**ਤਾਪ,** [ਸੰ ਤਾਪ√ਤਪ੍=ਤਪਣਾ] ਪੁ.
੧. ਗਰਮੀ, ਹਰਾਰਤ; ੨. ਬੁਖ਼ਾਰ, ਕੱਸ;
੩. ਸਰੀਰਕ ਅਤੇ ਮਾਨਸਿਕ ਕਸ਼ਟ ਜਿਵੇਂ :—
ਆਧਿਆਤਮਕ, ਅਧੀਦੈਵਕ, ਆਧੀਭੌਤਕ ਇਹ ਤਿੰਨ ਤਾਪ ਹਨ

–ਤਾਪ ਉਤਾਰਨਾ, ਮੁਹਾ. ਦੁੱਖ ਦੂਰ ਕਰਨਾ, ਨਿਚਿੰਤ ਕਰਨਾ

–ਤਾਪ ਅੰਸ਼, ਪੁ. ਦਰਜਾ ਹਰਾਰਤ, ਗਰਮੀ ਦਾ ਦਰਜਾ, ਤਾਪ ਕ੍ਰਮ

–ਤਾਪ ਸੜੀ, ਇ. ਇਕ ਕਿਸਮ ਦੀ ਗਾਲ੍ਹ

–ਤਾਪ ਕ੍ਰਮ, ਪੁ. ਕਿਸੇ ਵਿਸ਼ੇਸ਼ ਥਾਂ ਜਾਂ ਪਦਾਰਥ ਦਾ ਉਹ ਦਰਜਾ ਹਰਾਰਤ ਜੋ ਖ਼ਾਸ ਹਾਲਤਾਂ ਵਿਚ ਘਟਦਾ ਵਧਦਾ ਰਹਿੰਦਾ ਹੈ

ਤਾਪ ਚੜ੍ਹਨਾ, ਮੁਹਾ. ਡਾਢੇ ਫ਼ਿਕਰ ਵਿਚ ਹੋਣਾ, ਬਹੁਤ ਫ਼ਿਕਰਮੰਦ ਹੋਣਾ

**ਤਾਪ ਤਿਲੀ,**
**ਤਾਪ ਤਿੱਲੀ,** ] ਇ. ਉਹ ਬੁਖ਼ਾਰ ਜੋ ਤਿੱਲੀ ਦੇ ਵਧ ਜਾਣ ਕਾਰਣ ਹੁੰਦਾ ਹੈ

–ਤਾਪ ਰੋਕ, ਵਿ. ਬੁਖ਼ਾਰ ਨੂੰ ਰੋਕਣ ਵਾਲੀ (ਦਵਾ)

–ਤਾਪ ਵਿਹਾਝਣਾ, ਮੁਹਾ. ਆਪਣੇ ਲਈ ਮੁਸੀਬਤ ਸਹੇੜਨਾ

–ਅਠਵਾੜਾ ਤਾਪ, ਪੁ. ਉਹ ਤਾਪ ਜੋ ਇਕ ਦਿਨ ਜ਼ੋਰ ਦਾ ਅਤੇ ਛੇ ਦਿਨ ਬੇਮਲੂਮ ਰਹਿੰਦਾ ਹੈ ਅਤੇ ਕਦੇ ਕਦੇ ਛੇ ਦਿਨ ਜ਼ੋਰ ਦਾ ਤੇ ਇਕ ਦਿਨ ਬੇਮਲੂਮ ਰਹਿੰਦਾ ਹੈ

–ਖੰਘ ਤਾਪ, ਪੁ. ਤਪਦਿੱਕ

–ਗੁੱਤੀ ਤਾਪ, ਪੁ. ਇਕ ਪਰਕਾਰ ਦਾ ਬੁਖ਼ਾਰ ਜੋ ਗੁੱਤੀ ਨਾਂ ਦੀ ਮੱਖੀ ਦੇ ਕੱਟਣ ਤੋਂ ਹੁੰਦਾ ਹੈ ਅਤੇ ਇਸ ਨਾਲ ਹੱਡ ਭੰਨਣੀ ਬਹੁਤ ਹੋ ਜਾਂਦੀ ਹੈ

–ਚੁਥਈਆ ਤਾਪ, ਪੁ. ਉਹ ਤਾਪ ਜੋ ਇਕ ਦਿਨ ਹੋ ਕੇ ਦੋ ਦਿਨ ਗੁਪਤ ਹੋ ਜਾਂਦਾ ਹੈ; ਤੇ ਫੇਰ ਚੌਥੇ ਦਿਨ ਹੋ ਜਾਂਦਾ ਹੈ, ਕਦੀ ਕਦੀ ਦੋ ਦਿਨ ਹੋ ਕੇ ਚੌਥੇ ਦਿਨ ਗੁਪਤ ਹੋ ਜਾਂਦਾ ਹੈ

–ਤੇਈਆ (ਤ੍ਰੇਈਆ) ਤਾਪ, ਪੁ. ਤੀਸਰੇ ਦਿਨ ਚੜ੍ਹਨ ਵਾਲਾ ਤਾਪ

–ਨਿੱਕਾ ਤਾਪ, ਪੁ. ਤਪਦਿੱਕ

–ਨੇਤਕੀ ਤਾਪ, ਪੁ. ਰੋਜ਼ ਚੜ੍ਹਨ ਵਾਲਾ ਤਾਪ

–ਬਰੀਕ ਤਾਪ, ਪੁ. ਤਪਦਿੱਕ

–ਬਰੀਕੀ ਤਾਪ, ਪੁ. ਵੇਖੋ ਬਰੀਕ ਤਾਪ

–ਮਲੇਰੀਆ ਤਾਪ, ਪੁ. ਉਹ ਤਾਪ ਜੋ ਮੱਛਰ ਆਦਿ ਦੇ ਕੱਟਣ ਨਾਲ ਚੜ੍ਹਦਾ ਹੈ

–ਮਿਆਦੀ ਤਾਪ, ਪੁ. ਨਿਸ਼ਚਿਤ ਦਿਨਾਂ ਤੋਂ ਮਗਰੋਂ ਉਤਰਨ ਵਾਲਾ ਬੁਖ਼ਾਰ, ਫੁਲ ਮਾਤਾ, ਮੁਹਰਕਾ

–ਮੁਹਰਕਾ ਤਾਪ, ਪੁ. ਵੇਖੋ ਮਿਆਦੀ ਬੁਖ਼ਾਰ

–ਮੁਨਿਆਦੀ ਤਾਪ, ਪੁ. ਵੇਖੋ ਮਿਆਦੀ ਬੁਖ਼ਾਰ

–ਵਾਰੀ ਦਾ ਤਾਪ, ਪੁ. ਉਹ ਬੁਖ਼ਾਰ ਜੋ ਕਿਸੇ ਖ਼ਾਸ ਸਮੇਂ ਪਿਛੋਂ ਉਤਰਦਾ ਤੇ ਚੜ੍ਹਦਾ ਰਹੇ

**ਤਾਪਸ਼,** ਇ. ਵੇਖੋ ਤਪਸ਼ (ਪੋਠੋ. ਕੋ.)

**ਤਾਪਣਾ,** [ਤਾਪ] ਕ੍ਰਿ. ਸਕ. ਗਰਮ ਕਰਨਾ, ਤਪਾਉਣਾ

–ਤਪ ਤਾਪਣਾ, ਮੁਹਾ. ਤਪ ਕਰਨਾ, ਤਪੱਸਿਆ ਸਾਧਣਾ

–ਧੂਣਾ ਤਾਪਣਾ,
–ਧੂਣੀ ਤਾਪਣਾ,
–ਧੂਣੀਆਂ ਤਾਪਣਾ, } ਮੁਹਾ. ਸਾਧੂ ਸੰਤ ਦਾ ਆਪਣੇ ਚਵ੍ਹੀਂ ਪਾਸੀਂ ਅਗ ਬਾਲ ਕੇ ਤਪੱਸਿਆ ਕਰਨਾ

**ਤਾਪਮਾਨ,** [ਸੰ. ਤਾਪਮਾਨ] ਪੁ. ਤਾਪ ਅੰਸ਼, ਦਰਜਾ ਹਰਾਰਤ. ਟੈਂਪਰੇਚਰ

**ਤਾਪੜਾ,** ਪੁ. ਢਿੱਡ, ਪੇਟ ਦੀ ਖ਼ੱਲ, ਪੇਟ ਦਾ ਉਤਲਾ ਤਲ

**ਤਾਪੀ,** [ਤਾਪ+ਈ] ਪੁ. ਉਹ ਪੁਰਸ਼ ਜਿਸ ਨੂੰ ਤਾਪ ਚੜ੍ਹਿਆ ਹੋਵੇ (ਬਿ.)

–ਤਾਪਣ, ਇ. ਉਹ ਇਸਤ੍ਰੀ ਜਿਸ ਨੂੰ ਤਾਪ ਚੜ੍ਹਿਆ ਹੋਵੇ (ਬਿ.)

**ਤਾਫ਼ਤਾ,** [ਫ਼ਾ. ਤਾਫ਼ਤਾ تافتہ ∠ਤਾਫ਼ਤਨ تافتن =ਵੱਟਣਾ ਟ. ਕ. ਪੁਰਾ. ਫ੍ਰਾਂ. Taffetas; ਅੰਗ. Taffeta] ਪੁ.
ਇਕ ਪ੍ਰਕਾਰ ਦਾ ਰੇਸ਼ਮੀ ਕਪੜਾ, ਟਾਫ਼ਟਾ (ਲ. ਕੋ.)

–ਤਾਫ਼ਤਾ ਬਾਫ਼ਤਾ, ਪੁ. ਇਕ ਤਰ੍ਹਾਂ ਦਾ ਰੇਸ਼ਮੀ ਕਪੜਾ
ਉਨ੍ਹਾਂ ਤਾਫ਼ਤੇ ਬਾਫ਼ਤੇ ਸਾੜ ਸੁੱਟੇ,
ਜਿਨ੍ਹਾਂ ਇਸ਼ਕ ਦੀਆਂ ਲਈਆਂ ਜੁਲੀਆਂ ਨੀ
(ਪੰਜ ਦਰਿਆ)

**ਤਾਫ਼ੀਕ,** ਇ. ਤੌਫ਼ੀਕ :
"ਭੇਟਾ ਗੁਰਾਂ ਦੀ ਰੱਖ ਤਾਫ਼ੀਕ ਮੂਜਬ
ਹੱਥ ਜੋੜ ਪ੍ਰਣਾਮ ਬੁਲਾਂਵਦੇ ਨੀ"
(ਰੂਪ ਬਸੰਤ, ਦੌ: ਰਾਮ)

**ਤਾਬ,** [ਫ਼ਾ. ਤਾਬ, تاب ∠ਤਾਬੀਦਨ تابیدن ਟ. ਕ. ਪਹਿਲ. ਤਾਪ; ਜ਼ੰਦ, ਤਾਪਾ; ਸੰ. ਤਾਪ√ਤਪ੍ ] ਇ. ਚਮਕ, ਆਭਾ, ਜਲਾਲ, ਨੂਰ

–ਤਾਬ ਆਉਣਾ, ਮੁਹਾ. ੧. ਸਰੀਰ ਦੀ ਅਵਸਥਾ ਠੀਕ ਹੋਣਾ; ੨. ਸਾਵੀਂ ਅਵਸਥਾ ਵਿਚ ਆਉਣਾ

–ਤਾਬਦਾਰ, ਵਿ. ਚਮਕੀਲਾ, ਨੂਰਾਨੀ

–ਤਾਬ ਨਾ ਆਉਣਾ, ਮੁਹਾ. ੧. ਸਿਹਤ ਠੀਕ ਨਾ ਹੋਣਾ, ਸਿਹਤ ਮੰਦ ਨਾ ਹੋਣਾ; ੨. ਸਾਵੀਂ ਅਵਸਥਾ ਵਿਚ ਨਾ ਆਉਣਾ :

"ਹੁਣ ਤਕ ਉਸ ਦੇ ਦਰਦ ਫ਼ਿਰਾਕੋਂ,
ਬਾਬਲ ਤਾਬ ਨਾ ਆਇਆ"
(ਗੁਲ. ਯੂਸ)

–ਤਾਬਨਾਕ, ਵਿ. ਚਮਕੀਲਾ, ਰੌਸ਼ਨ, ਆਭਾ ਵਾਲਾ (ਕਾ.)

–ਤਾਬ ਨਾ ਝੱਲਣਾ, ਮੁਹਾ. ਤੇਜ ਪਰਤਾਪ ਸਹਿਣ ਨਾ ਕਰ ਸਕਣਾ :

"ਝੱਲੀ ਗਈ ਨਾ ਤਾਬ ਹੁਸਨ ਦੀ,
ਰੂਹ ਨਿਕਲਣ ਤੇ ਆਇਆ" (ਸੈਫ਼.)

–ਤਾਬ ਨਾ ਲਿਆਉਣਾ, ਮੁਹਾ. ਬਰਦਾਸ਼ਤ ਨਾ ਕਰਨਾ, ਝਾਲ ਨਾ ਝੱਲ ਸਕਣਾ

–ਤਾਬਰੇਜ਼, ਵਿ. ਨੂਰੀ, ਚਮਕਦਾਰ
(ਲੈਲਾ ਮਜਨੂੰ, ਦਾਇਮ ਕਾਦਰੀ)

–ਤਾਬ ਲੈਣਾ, ਮੁਹਾ. ਬਰਦਾਸ਼ਤ ਕਰਨ ਦੇ ਸਮਰੱਥ ਹੋਣਾ

–ਪੇਚ ਤਾਬ ਖ਼ਾਣਾ, ਮੁਹਾ. ਉੱਸਲਵੱਟ ਭੰਨਣਾ, ਕਚੀਚੀਆਂ ਵੱਟਣਾ :

"ਕੁੰਡਲੀਆਂ ਮਾਰੇ ਵਲ ਪਾਏ ਪੇਚ ਤਾਬ ਖਾਵੇ"
(ਸ਼ਹਿਨਸ਼ਾਹੀਆਂ ਸ਼ਹੀਦ)

**ਤਾਬਸ਼,** [ਫ਼ਾ. ਤਾਬਿਸ਼ تابش <ਤਾਬੀਦਨ تابیدن =ਚਮਕਣਾ] ਇ.
੧. ਤਪਸ਼, ਸੇਕ, ਤਾਉ; ੨. ਗਰਮੀ, ਚਮਕ, ਤਾਬ, ਆਭਾ, ਜਲਾਲ :

"ਵਾਂਗ ਪਤੰਗਾਂ ਦਹਿਣ ਨਾ ਝੱਲਣ,
ਤਾਬਸ਼ ਸੀਮਬਦਨ ਦੀ" (ਸੈਫ਼.)

–ਤਾਬਸ਼ਦਾਰ, ਵਿ. ਚਮਕੀਲਾ, ਚਮਕਦਾਰ, ਆਭਾ ਵਾਲਾ :

"ਗੌਹਰ ਤਾਬਸ਼ਦਾਰ ਘਰੇ ਦੇ
ਗਏ ਚੁਫੇਰ ਬਣਦੇ" (ਸੈਫ਼.)

–ਤਾਬਸੀ, ਵਿ. ਵੇਖੋ "ਤਾਮਸੀ" (ਬਿ.)

**ਤਾਂਬੂ,** [ਸੰ. ਤਾਮ੍ਰ] ਪੁ. ਤਾਂਬਾ, ਤ੍ਰਾਮਾ

–ਤਾਂਬੂ ਪੱਤਰ, ਪੁ. ਤਾਂਬੇ ਦਾ ਪਤਰਾ (ਜਿਸ ਪੁਰ ਪੁਰਾਣੇ ਜ਼ਮਾਨੇ ਵਿੱਚ ਦਾਨ ਪੱਤਰ ਆਦਿ ਲਿਖੇ ਜਾਂਦੇ ਸਨ)

**ਤਾਂਬੜ,** [ਤਾਂਬ∠ਫ਼ਾ. ਤਾਬ=ਜਲਣਾ ਟ. ਕਾ. ਸੰ. ਤਾਪ+ੜ] ਪੁ.
ਚੁਆਤਾ, ਚੁਆਤੀ, ਮਚਦੀ ਮਸ਼ਾਲ (ਬਿ.)
(ਲਾ. ਕ੍ਰਿ. ਬਾਲਣਾ)

**ਤਾਬੜ ਤੋੜ,** [ਟਾ. ਕਾ. ਹਿੰ. ਤਾਬੜਤੋੜ] ਕ੍ਰਿ. ਵਿ.
੧. ਉਪਰੋਥਲੀ, ਲਗਾਤਾਰ;
੨. ਝਟ ਪਟ, ਤੁਰੰਤ (ਬਿ.)

**ਤਾਂਬੜਾ,** [ਤਾਂਬ∠ਸੰ. ਤਾਮ੍ਰ+ੜਾ] ਪੁ.
੧. ਥੋੜ੍ਹੇ ਮੁੱਲ ਦਾ ਇੱਕ ਤਾਂਬੇ ਰੰਗਾ ਜਵਾਹਰ (ਲੁ. ਕੋ.);
੨. ਚੌੜੇ ਮੂੰਹ ਵਾਲਾ ਤਾਂਬੇ ਦਾ ਭਾਂਡਾ (ਲੁ. ਕੋ.);
੩. ਚੌਥੇ ਵਾਲੇ ਦਿਨ ਨਾਇਣ ਨੂੰ ਦਿੱਤਾ ਜਾਣ ਵਾਲਾ ਲਾਗ (ਲੁ. ਕੋ.).
੪. ਇੱਕ ਪਰਕਾਰ ਦਾ ਰੰਗ

**ਤਾਂਬਾ**[1], [ਪ੍ਰਾ. ਤਮ੍ਬ; ਸੰ. ਤਾਮ੍ਰ] ਪੁ. ਲਾਲ ਜਿਹੇ ਰੰਗ ਦੀ ਇੱਕ ਧਾਤ, ਤਰਾਮਾ

–ਤਾਂਬਾ ਜੁਗ, ਪੁ. ਇਤਿਹਾਸ ਵਿਚ ਪੱਥਰ ਅਤੇ ਲੋਹੇ ਦੇ ਜ਼ਮਾਨੇ ਵਿਚਕਾਰਲਾ ਉਹ ਸਮਾਂ ਜਿਸ ਵਿਚ ਮਨੁੱਖ ਤਾਂਬੇ ਦੀ ਕਈ ਤਰ੍ਹਾਂ ਦੀ ਵਰਤੋਂ ਕਰਦਾ ਸੀ
(Copper age)

**ਤਾਂਬਾ**[2], ਪੁ. ਵੇਖੋ ਤਾਮਾ[2]

**ਤਾਬਾਂ,**
**ਤਾਬਾਨ,** [<ਫ਼ਾ. ਤਾਬਾਨ تابان ਟ. ਕ. ਪਹਿਲ. ਤਾਪ; ਜ਼ੰਦ ਤਾਪ; ਸੰ. ਤਾਪ√ਤਪ੍=ਤਪਣਾ]
ਵਿ. ਰੌਸ਼ਨ, ਚਮਕਵਾਲਾ

**ਤਾਬਿਅ,** ਇ. ਵੇਖੋ ਤਾਬਿਆ :

"ਫੌਜਾਂ ਲਸ਼ਕਰ ਤਾਬੇ ਕੀਤੇ,
ਦਿਤੇ ਸੌਂਪ ਖ਼ਜ਼ਾਨੇ" (ਸੈਫ਼. ਮ.)

**ਤਾਬਿਆ,** [ਅਰ. ਤਾਬਿਅ਼ تابع √ਤਬਅ਼ تبع =ਪਿੱਛੇ ਲੱਗਣਾ]
ਵਿ. ਜ਼ੇਰ, ਅਧੀਨ, ਆਗਿਆ ਵਿਚ ਰਹਿਣ ਵਾਲਾ
ਪੁ. ਨੌਕਰ, ਅਨੁਯਾਈ, ਮਾਤਹਿਤ (ਮ. ਸਿੰ.)
ਇ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਚੌਰ ਲੈ ਕੇ ਬੈਠਣ ਦੀ ਕਿਰਿਆ (ਲਾ. ਕ੍ਰਿ. ਬੈਠਣਾ)

–ਤਾਬਿਆਦਾਰ, ਵਿ. ਆਗਿਆਕਾਰ, ਫ਼ਰਮਾਂ-ਬਰਦਾਰ, ਹੁਕਮ ਮੰਨਣ ਵਾਲਾ
ਪੁ. ਨੌਕਰ, ਗੋਲਾ :

"ਤੇਰੇ ਹੁਕਮ ਦਾ ਤਾਬਿਆਦਾਰ ਹਾ ਮੈਂ,
ਚਾਹੇ ਖੂਹ ਦੇ ਵਿਚ ਨਘਾਰ ਦੇਹੋ"
(ਰੂਪ ਬਸੰਤ, ਦੌਲਤ ਰਾਮ)

–ਤਾਬਿਆਦਾਰੀ, ਇ. ਤਾਬੇ ਵਿਚ ਰਹਿਣ ਦਾ ਭਾਵ, ਆਗਿਆ ਪਾਲਣ ਦੀ ਕਿਰਿਆ, ਅਧੀਨਗੀ

–ਤਾਬਿਆਦਾਰੀ ਚਾਣਾ, ਮੁਹਾ. ਸੇਵਾ ਕਰਨ ਦੀ ਜ਼ੁੰਮੇਵਾਰੀ ਲੈਣੀ :

"ਜੋ ਕੋਈ ਤਾਬਿਆਦਾਰੀ ਚਾਸੀ
ਸੋ ਮਕਬੂਲ ਹੋਵੇਗਾ" (ਸੈਫ਼.)

**ਤਾਂਬੀਆ,** [ਤਾਂਬਾ[1]+ਈਆ] ਪੁ. ਪਤੀਲਾ, ਚੌੜੇ ਮੂੰਹ ਵਾਲਾ ਦੇਗਚਾ

**ਤਾਬੀਰ,** [ਅਰ. ਤਅ਼ਬੀਰ تعبیر √ਇੱਬਰ عبر =ਬਿਰਤੀ ਲਾਉਣਾ] ਇ. ਸੁਫ਼ਨੇ ਦਾ ਫਲ ਦੱਸਣ ਦਾ ਭਾਵ :

"ਕਾਹਨੂੰ ਮੈਂ ਸ਼ਾਹ ਮੁਹਰੇ ਦੱਸੇ,
ਕਾਹਨੂੰ ਉਸ ਤਾਬੀਰ" (ਸੈਫ਼.)

**ਤਾਬੂ,** ਇ. ਤਾਬੂਤ, ਲਾਸ਼, ਮਾਸ :

"ਜੋ ਤਾਬੂ ਦੇਖ ਕਸਾਬ ਤੋਂ
ਇੱਲ ਮਰੇਂਦੀ ਝਾਤ (ਝਾਟ)"
(ਮਿਰਜ਼ਾ ਹਾਫ਼ਜ਼)

**ਤਾਬੂਤ,** [ਅਰ. ਤਾਬੂਤ تابوت ] ਪੁ.

੧. ਲੱਕੜੀ ਦਾ ਉਹ ਸੰਦੂਕ ਜਿਸ ਵਿਚ ਮੁਸਲਮਾਨ ਮਿਰਤਕ ਸਰੀਰ ਰੱਖ ਕੇ ਲੈ ਜਾਂਦੇ ਹਨ ਜਾਂ ਅਮਾਨਤ ਵਜੋਂ ਬੰਦ ਕਰ ਦਿੰਦੇ ਹਨ :

"ਕੁਦਰਤ ਰੱਬ ਦੀ ਵੇਖ ਤਬੂਤ ਉਸਦਾ
ਤਰਫ ਕਬਰ ਦੀ ਮੂਲ ਨਾ ਚਲਦਾ ਏ"
(ਚੰਦਰ ਬਦਨ);

੨. ਲੱਕੜੀ ਦਾ ਖੋਲ ਜਿਸ ਨੂੰ ਕਬਰ ਉਤੇ ਚੜ੍ਹਾਉਂਦੇ ਹਨ; ੩. ਤਾਜ਼ੀਆ

**ਤਾਬੇ,** ਵਿ. ਵੇਖੋ ਤਾਬਿਆ

–ਤਾਬੇਦਾਰ, ਵਿ. ਵੇਖੋ ਤਾਬਿਆਦਾਰ

–ਤਾਬੇਦਾਰੀ, ਇ. ਵੇਖੋ ਤਾਬਿਆਦਾਰੀ

–ਤਾਬੇ ਬੈਠਣਾ, ਮੁਹਾ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਚੌਰ ਲੈ ਕੇ ਬੈਠਣਾ

**ਤਾਂ ਭਰ,** ਵਿ. ਵੇਖੋ ਤਾ ਭਾ (L)

**ਤਾ ਭਾ,** [ਹਿੰ. ਤਾਵ ਭਾਵ] ਵਿ. ਰਤਾ ਜਿੰਨਾ, ਬਹੁਤ ਥੋੜ੍ਹਾ

**ਤਾਮ[1],** ਅਰ. ਤਆਮ طعام √ਤੁਅਮ طعم =ਖਾਣਾ] ਪੁ. ਖਾਣਾ, ਭੋਜਨ, ਰੋਟੀ:

"ਦੁ-ਲ਼ੂ ਨਾਲੋਂ ਚੁੱਲ੍ਹਾ ਚੰਗਾ ਜਿੱਥੇ ਤਾਮ ਪਕਾਈਦਾ"
(ਕਾਫ਼ੀਆ ਬੁਲ੍ਹੇ ਸ਼ਾਹ)

**ਤਾਮ[2],** ਪੁ. ਤਮੋਗੁਣ:

"ਰਾਜ ਬਿਨਾਸੀ ਤਾਮ ਬਿਨਾਸੀ"
(ਸਾਰ. ਮ. ੫.)

**ਤਾਮਸ,** [ਸੰ. ਤਮਸ੍ √ਤਮ੍=ਮਨ ਵਿੱਚ ਦੁੱਖੀ ਹੋਣਾ] ਦੁਲਿੰ.

੧. ਤਮੋਗੁਣ; ੨. ਕ੍ਰੋਧ, ਗੁੱਸਾ, ਤੇਜ਼, ਤਲਖੀ

–ਤਾਮਸਿਕ, ਵਿ. ਤਾਮਸੀ

–ਤਾਮਸੀ, ਵਿ. ਤਮੋਗੁਣੀ:

"ਆਪ ਨ ਚੀਨਹਿ ਤਾਮਸੀ"
(ਆਸਾ. ਅ. ਮ. ੧)

**ਤਾਮ ਝਾਮ,** ਇ. ਕੁਰਸੀ ਦੀ ਸ਼ਕਲ ਦੀ ਪਾਲਕੀ

**ਤਾਮਣਾ,** ਕ੍ਰਿ. ਸਕ. ਖਾਣਾ:

"ਕਾਲੀਦਾਸ ਨਾ ਨੂਰ ਫ਼ਕੀਰ ਹੁੰਦੇ,
ਜਿੰਨ੍ਹਾਂ ਤਾਮਿਆ ਸੱਜਰਾ ਬਹਿਆ ਜੇ ਜੀ"
(ਪੂਰਨ ਭਗਤ-ਕਾਲੀਦਾਸ)

**ਤਾਮਨ,** ਪੁ. ਵੇਖੋ ਧਾਮਣ (ਬਿ.)

**ਤਾਮਰ,**
**ਤਾਮ੍ਰ,** } ਪੁ. ਵੇਖੋ ਤਾਂਬਾ[1]

**ਤਾਮਰਾ,** [ਤਾਮੜਾ] ਵਿ. ਤਾਂਬੇ ਦੇ ਰੰਗ ਦਾ, ਤਾਂਬੇ ਰੰਗਾ (ਕਬੂਤਰ) (ਜਟਕੀ)

**ਤਾਮਲ,** ਇ. ਵੇਖੋ ਤਾਮਿਲ

–ਤਾਮਲਨਾਦ, ਪੁ. ਦੱਖਣੀ ਭਾਰਤ ਦਾ ਇੱਕ ਇਲਾਕਾ, ਤਾਮਿਲ

**ਤਾਮੜਾ,** [ਤਾਮ∠ਸੰ. ਤਾਮ੍ਰ+ੜਾ] ਵਿ. ਤਾਂਬੇ ਦਾ ਸਿੱਕਾ (ਪੈਸਾ ਪਾਈ ਆਦਿ)

**ਤਾਮਾ[1],** ਪੁ. ਵੇਖੋ ਤਾਂਬਾ[1]

**ਤਾਮਾ[2],** [ਅਰ. ਤੁਅਮ: طعمہ √ਤੁਅਮ طعم = ਖਾਣਾ] ਪੁ. ੧. ਮਾਸ ਦਾ ਉਹ ਟੁਕੜਾ ਜੋ ਬਾਜ਼ ਨੂੰ ਖੁਆਉਂਦੇ ਹਨ ਜਾਂ ਮੱਛੀ ਫੜਨ ਲਈ ਕੁੰਡੀ ਨੂੰ ਲਾਉਂਦੇ ਹਨ:

"ਤਾਮ ਲੋੜੇ ਮਾਸ ਨਾ ਛੋੜੇ, ਆਬਿਆ ਜ਼ਾਲਮ ਭੁੱਖ ਤੋਂ"
(ਸੈਫ਼.)

੨. ਚੋਗ, ਦਾਣਾ

–ਤਾਮਾ ਸੁੱਟਣਾ, ਮੁਹਾ. ੧. ਦੋਗਾ ਸੁੱਟਣਾ, ਲਾਲਚ ਦੇਣਾ; ੨. ਭਰਮਾਉਣਾ, ਫਸਾਉਣਾ

–ਤਾਮਾ ਦੇਣਾ,
–ਤਾਮੇ ਲਾਉਣਾ, } ਮੁਹਾ. ਬਾਜ਼ ਆਦਿ ਸ਼ਿਕਾਰੀ ਪੰਛੀ ਨੂੰ ਤਿੱਤਰ ਆਦਿ ਦੇ ਸ਼ਿਕਾਰ ਤੇ ਲਾਣ ਲਈ ਖ਼ਾਸ ਵਿਧੀ ਨਾਲ ਜਾਰ ਸਿਖਾਉਣਾ

**ਤਾਮਿ,** [ਸੰ. ਤਾਵਤ] ਕ੍ਰਿ. ਵਿ. ਤਾਂ, ਤਦ ਹੀ:

"ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ"
(ਵਡ. ਛੰਤ ਮ. ੧)

**ਤਾਮਿਲ,** ਪੁ. ਦੱਖਣੀ ਭਾਰਤ ਦਾ ਇੱਕ ਇਲਾਕਾ ਅਤੇ ਉਸ ਦਾ ਵਸਨੀਕ

ਇ. ਤਾਮਿਲ ਦੇਸ਼ ਦੇ ਵਸਨੀਕਾਂ ਦੀ ਭਾਸ਼ਾ

–ਤਾਮਿਲਨਾਦ, ਪੁ. ਵੇਖੋ ਤਾਮਲਨਾਦ

**ਤਾਮੀਰ**, [ਅਰ ਤਅਮੀਰ تعمیر √ਅਮਰ عمر =ਜੀਵਨ ਦੇਣਾ] ਇ. ਉਸਾਰਨ ਦੀ ਕਿਰਿਆ, ਉਸਾਰੀ
–ਤਾਮੀਰੀ, ਵਿ. ਉਸਾਰੂ, ਉਸਾਰੀ ਸਬੰਧੀ

**ਤਾਮੀਲ**, [ਅਰ. ਤਅਮੀਲ تعمیل √ਅਮਲ عمل =ਕੰਮ ਕਰਨਾ] ਇ.
੧. ਹੁਕਮ ਅਨੁਸਾਰ ਕਾਰਵਾਈ ਕਰਨ ਦਾ ਭਾਵ;
੨. ਅਮਲ ਕਰਨ ਦੀ ਕਿਰਿਆ, ਆਗਿਆ ਪਾਲਣ ਦੀ ਕਿਰਿਆ (ਲਾ. ਕ੍ਰਿ. ਹੋਣਾ, ਕਰਨਾ, ਕਰਾਉਣਾ)
–ਤਾਮੀਲ ਕੁਨਿੰਦਾ, ਪੁ. ਤਾਮੀਲ ਕਰਨ ਵਾਲਾ

**ਤਾਮੇਸਰ**, [ਸੰ. ताम्रेश्वर] ਪੁ. ਤਾਂਬੇ ਦਾ ਕੁਸ਼ਤਾ, ਤਮੇਸਰ

**ਤਾਯਾ**, ਪੁ. ਵੇਖੋ ਤਾਇਆ

**ਤਾਰ**[1], [ਫ਼ਾ. تار ] ਇ. ੧. ਤੰਦ, ਧਾਗਾ;
੨. ਧਾਤ ਨੂੰ ਖਿੱਚ ਕੇ ਬਣਾਈ ਤੰਦ;
੩. ਟੈਲੀਗਰਾਫ਼ ਰਾਹੀਂ ਆਈ ਜਾਂ ਭੇਜੀ ਖ਼ਬਰ; ਟੈਲੀਗ੍ਰਾਮ; ੪. ਉਹ ਤੰਦ ਜੋ ਪੱਕ ਕੇ ਤਿਆਰ ਹੋਈ ਚਾਸ ਦੀ ਪੱਤ ਪਰਖਣ ਲਈ ਦੋ ਉਂਗਲਾਂ ਨੂੰ ਚਿਪਕਾਉਣ ਤੇ ਪੈਦਾ ਹੁੰਦੀ ਹੈ; ੫. ਤਕ, ਨੀਝ:
"ਮੱਛੀ ਕੋ ਤਾਰ ਲਾਵੈ"
(ਵਾਰ ਰਾਮ. ੨ ਮ. ੫.)
੬. ਉਹ ਜ਼ੰਜੀਰ ਜੋ ਗੱਡੀ ਨੂੰ ਰੋਕਣ ਲਈ ਖਿੱਚੀ ਜਾਂਦੀ ਹੈ
ਵਿ, ਕ੍ਰਿ. ਵਿ. ਅਖੰਡ, ਇਕ ਰਸ, ਲਗਾਤਾਰ:
"ਜੇ ਲਾਇ ਰਹਾ ਲਿਵ ਤਾਰ,'
(ਜਪੁ.)
–ਤਾਰ ਹਿਲਾਉਣਾ, ਮੁਹਾ. ਪ੍ਰੇਰਨਾ ਕਰਨਾ
–ਤਾਰ ਕਸ਼, ਪੁ. ਤਾਰ ਖਿੱਚਣ ਵਾਲਾ, ਤਾਰ ਬਣਾਉਣ ਵਾਲਾ
–ਤਾਰ-ਕਸ਼ੀ, ਇ. ੧. ਤਾਰ ਖਿੱਚਣ ਦਾ ਕੰਮ;
੨. ਝੂਲਣ ਵਾਲਾ ਪੰਘੂੜਾ, ਝੂਲਾ;
੩. ਕੱਪੜੇ ਦੇ ਤਾਰ ਖਿੱਚ ਕੇ ਬੇਲ ਬੂਟੇ ਬਣਾਉਣ ਦਾ ਕੰਮ
–ਤਾਰ ਕੱਢਣਾ, ਮੁਹਾ. ਸੂਤ ਕੱਤਣਾ
–ਤਾਰ ਕਮਾਣੀ, ਇ. ਧਨੁਸ਼ ਦੀ ਸ਼ਕਲ ਦਾ ਇਕ ਔਜ਼ਾਰ ਜਿਸ ਵਿਚ ਡੋਰੀ ਦੀ ਥਾਂ ਤੇ ਲੋਹੇ ਦੀ ਤਾਰ ਲਗੀ ਹੁੰਦੀ ਹੈ
–ਤਾਰਕਮਾਣੀ, ਇ. ਉਹ ਤਾਰ ਦਾ ਪੁਰਜ਼ਾ ਜੋ ਛਤਰੀ ਨੂੰ ਖੋਲ੍ਹਕੇ ਅਟਕਾਉਂਦਾ ਹੈ
–ਤਾਰ ਖੜਕਣਾ, ਮੁਹਾ. ੧. ਕਿਸੇ ਖਬਰ ਦਾ ਇਕਦਮ ਫੈਲ ਜਾਣਾ;
੨. ਖੜਕਣਾ, ਦਿਲ ਵਿਚ ਮਹਿਸੂਸ ਹੋਣਾ
"ਢੁੱਪ ਚਾਪ ਅਖ਼ੀਰ ਦੀ ਖ਼ਬਰ ਆ ਗਈ,
ਜੇੜ੍ਹੀ ਖੜਕਦੀ ਸੀ ਰੋਜ਼ ਤਾਰ ਸਿਰ ਤੇ"
(ਰਾਜਾ ਭਰਥਰੀ, ਕਾਲੀ ਦਾਸ)
–ਤਾਰ ਘਰ, ਪੁ. ਤਾਰ ਰਾਹੀਂ ਖ਼ਬਰ ਭੇਜਣ ਵਾਲਾ ਦਫਤਰ
–ਤਾਰ ਟੁੱਟਣਾ, ਮੁਹਾ. ਸਮਾਧੀ ਖੁਲ੍ਹਣਾ, ਧਿਆਨ ਇਕਾਗਰ ਨਾ ਰਹਿਣਾ
–ਤਾਰ ਢਿੱਲੀ ਪੈਣਾ, ਮੁਹਾ. ਜ਼ੋਰ ਘਟ ਜਾਣਾ, ਅਸਰ ਘਟ ਜਾਣਾ
–ਤਾਰ ਤਾਰ, ਕ੍ਰਿ. ਵਿ. ਟੁਕੜੇ ਟੁਕੜੇ, ਰੇਜ਼ਾ ਰੇਜ਼ਾ ਫਟਿਆ ਹੋਇਆ, ਲੀਰ ਲੀਰ
(ਲਾ. ਕ੍ਰਿ. ਹੋਣਾ, ਕਰਨਾ)
–ਤਾਰ ਦੇਖਣਾ, ਮੁਹਾ. ਚਾਸ਼ਨੀ ਪੱਕਣ ਦਾ ਪਤਾ ਕਰਨਾ
–ਤਾਰ ਬੱਜਣਾ, ਮੁਹਾ. ਤਾਰ ਵੱਜਣਾ
–ਤਾਰ ਬੱਝਣਾ, ਮੁਹਾ. ੧. ਬਿਰਤੀ ਜਾਂ ਸੁਰਤੀ ਦਾ ਲੱਗਣਾ;
੨. ਚਾਸ਼ਨੀ ਦਾ ਪੱਕ ਕੇ ਤਿਆਰ ਹੋਣਾ
–ਤਾਰ ਬੰਨ੍ਹਣਾ, ਮੁਹਾ. ੧. ਇਕੋ ਅਵਸਥਾ ਵਿਚ ਜਾਰੀ ਰਹਿਣਾ, ਇਕੋ ਖਿਆਲ ਦੇ ਹੋਣਾ,
੨. ਇਕਠਿਆਂ ਗੋਂਦ ਗੁੰਦਣਾ
(ਮ. ਸਿੰ.)
–ਤਾਰ ਬਰਕੀ, ਇ. ਉਹ ਤਾਰ ਜਿਸ ਰਾਹੀਂ ਖ਼ਬਰ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਬਿਜਲੀ ਰਾਹੀਂ ਪੁਚਾਈ ਜਾਵੇ
–ਤਾਰ ਬਾਬੂ, ਪੁ. ਤਾਰ ਦਾ ਕੰਮ ਕਰਨ ਵਾਲਾ ਬਾਬੂ
–ਤਾਰ ਲੱਗਣਾ, ਮੁਹਾ. ਮਹਿੰਗਾ ਹੋਣਾ (ਬਿ.)
ਮਹਿੰਗਾ ਕਰਨਾ (ਬਿ.)
–ਤਾਰ ਵੱਜਣਾ, ਮੁਹਾ. ੧. ਖੁੜਣਾ, ਅਨੁਭਵ ਹੋ ਜਾਣਾ;
੨. ਇਕੋ ਤਰ੍ਹਾਂ ਦੀ ਅਵਾਜ਼ ਦਾ ਬਰਾਬਰ ਨਿਕਲਦੇ ਜਾਣਾ, ਇਕੋ ਖ਼ਿਆਲ ਦੇ ਹੋਣਾ
–ਤਾਰ ਵਿਭਾਗ, ਪੁ. ਉਹ ਮਹਿਕਮਾ ਜਿਸ ਦਾ ਕੰਮ ਤਾਰਾਂ ਭੇਜਣਾ ਤੇ ਤਾਰਾਂ ਵਸੂਲਣਾ ਹੈ
–ਤਾਰਾਂ ਖੜਕਣਾ, ਮੁਹਾ. ਕਿਸੇ ਖ਼ਬਰ ਦਾ ਇਕਦਮ ਫੈਲ ਜਾਣਾ
–ਤਾਰਾਂ ਛੜਣਾ, ਮੁਹਾ. ਵੇਖੋ ਤਾਰਾਂ ਦੇਣਾ
–ਤਾਰਾਂ ਛੋਡਣਾ, ਮੁਹਾ. ਕਿਸੇ ਚੀਜ਼ ਦੇ ਬੁੱਸ ਜਾਣ ਤੋਂ ਮਗਰੋਂ ਉਸ ਵਿਚ ਲੇਸ ਪੈਦਾ ਹੋਣਾ
–ਤਾਰਾਂ ਦੇਣਾ, ਮੁਹਾ. ਨਵੇਂ ਦੁੱਧ ਹੋਣ ਤੋਂ ਪਹਿਲਾਂ ਪਸ਼ੂ ਦੀ ਭਗ ਵਿਚੋਂ ਜਾਲੇ ਜਿਹੇ ਆਉਣਾ
–ਤਾਰਾਂ ਬੁੱਝਣਾ, ਮੁਹਾ. ਰਮਜ਼ ਪਛਾਨਣਾ
-ਤਾਰੋਤਾਰ, ਕ੍ਰਿ. ਵਿ. ਤਾਰਤਾਰ
–ਸਮੁੰਦਰੀ ਤਾਰ, ਇ. ਉਹ ਤਾਰ ਜਿਸ ਰਾਹੀਂ ਸਮੁੰਦਰੀ ਸਫਰ ਕਰਦਿਆਂ ਵੀ ਖ਼ਬਰ ਘੱਲੀ ਜਾਂਦੀ ਹੈ
–ਬੇਤਾਰ ਬਰਕੀ, ਇ. ਵਾਇਰਲੈੱਸ
–ਮਹਿਕਮਾ ਤਾਰ, ਪੁ. ਤਾਰ ਵਿਭਾਗ

**ਤਾਰ**[2], ਪੁ. ਸੰਗੀਤ ਅਨੁਸਾਰ ਠਾਟ ਦੀ ਇਕ ਸਪਤਕ, ਸੱਤ ਸੁਰਾਂ ਦਾ ਸਮੁਦਾਇ (ਕਾ.)
–ਤਾਰ ਸਪਤਕ, ਪੁ. ਸੰਗੀਤ ਵਿਚ ਇਕ ਸਪਤਕ ਦਾ ਨਾਂ
–ਤਾਰ ਛੇੜਨਾ, ਮੁਹਾ. ੧. ਤੰਤੀ ਸਾਜ਼ ਵਜਾਉਣਾ ਸ਼ੁਰੂ ਕਰਨਾ;
੨. ਵਲਵਲਾ ਜਗਾਉਣਾ

**ਤਾਰ**[3], [ਸੰ. ਤਾਰ] ਪੁ. ਉੱਚਾ ਸੁਰ :
"ਤਾਰ ਘੋਰ ਬਾਜਿੰਤ੍ਰ ਤਹਿ" (ਵਾਰ ਮਲਾ. ਮ. ੧)

**ਤਾਰ**[4], (ਲਹਿੰ.) [ਤਰਨਾ] ਵਿ. ਡੂੰਘਾ (ਪਾਣੀ), ਤਾਰੂ

**ਤਾਰ**[5], (ਲਹਿੰ.) ਕ੍ਰਿ. ਵਿ. ਨੱਕੋ ਨੱਕ, ਲਬਾਲਬ :
"ਦਰਿਆ ਦਾ ਪਾਣੀ ਤਾਰ ਹੈ"

**ਤਾਰ**[6], ਪੁ. ਐਤਵਾਰ (ਪੋਠੋ. ਕੋ.)

**ਤਾਰ**[7], ਪੁ. ਵੇਖੋ ਤਾਲ[1]

**ਤਾਰਕ**[1], [ਸੰ. तारक√तृ=ਤੈਰਨਾ] ਪੁ. ਤਾਰਨ ਵਾਲਾ, ਤਾਰਨਹਾਰ

–ਤਾਰਕ ਤੀਰਥ, ਪੁ. ਗਇਆ ਨਾਂ ਦਾ ਤੀਰਥ

**ਤਾਰਕ**[2], [ਅਰ. ਤਰਕ ترک =ਤਿਆਗਣਾ] ਪੁ. ਤਿਆਗੀ :
"ਦੁਨੀਆ ਤਰਕ ਕਰਕੇ ਤਾਰਕ ਰਹੁ ਬੈਠੀ
ਕੋਈ ਦੁੱਖ ਨਾ ਜਾਨ ਤੇ ਲਾ ਤੂੰ ਤੇ"
(ਦਿਲ ਖੁਰਸ਼ੀਦ, ਬਰਕਤ ਰਾਮ)

**ਤਾਰਕ**, ਵਿ. ਉੱਚੀ :
"ਤਾਰਕ ਖੁਸ਼ੀ ਸੁਆਰਥੀ ਪੜਦੇ ਰਬ ਕਜੇ"
(ਕਾਦਰ ਯਾਰ-ਸੋਹਣੀ ਮਹੀਵਾਲ)

**ਤਾਰਕਾ**[1], ਇ. ਵੇਖੋ ਤਾੜਕਾ (ਕਾ.)

**ਤਾਰਕਾ**[2], [ਸੰ. तारका] ਇ. ੧. ਨਛੱਤ੍ਰ, ਤਾਰਾ; ੨. ਫ਼ਿਲਮ ਵਿੱਚ ਕੰਮ ਕਰਨ ਵਾਲੀ ਇਸਤ੍ਰੀ ਪਾਤਰ

–ਤਾਰਕਾ ਮੰਡਲ, ਪੁ. ਤਾਰਿਆਂ ਦਾ ਸਮੂਹ

**ਤਾਰਕਾਸੁਰ**, ਪੁ. ਰਾਖਸ਼ ਦਾ ਨਾਂ ਜਿਸ ਦਾ ਵਰਣਨ ਸ਼ਿਵ ਪੁਰਾਣ ਵਿਚ ਆਉਂਦਾ ਹੈ

**ਤਾਰਕਿਕ**, [ਸੰ. तार्किक√तर्क्= ਵਾਦ ਵਿਵਾਦ ਕਰਨਾ] ਵਿ. ਤਰਕ ਸਬੰਧੀ
ਪੁ. ੧. ਤਰਕਸ਼ਾਸਤਰ (ਨਿਆਇ) ਦੇ ਜਾਣਨ ਵਾਲਾ : ੨. ਮੰਤਕੀ

**ਤਾਰਕੋਲ**, [ਅੰਗ. ਕੋਲਤਾਰ Coal tar] ਪੁ. ਪੱਥਰ ਦੇ ਕੋਲਿਆਂ ਤੋਂ ਬਣੀ ਇੱਕ ਵਸਤੂ ਜੋ ਸੜਕਾਂ ਲਈ ਵਰਤੀ ਜਾਂਦੀ ਹੈ; ਲੁੱਕ

**ਤਾਰਣ**, ਕ੍ਰਿ. ਸਕ. ਵੇਖੋ ਤਾਰਨਾ[1]

–ਤਾਰਣਹਾਰ, ਵਿ. ਪਾਰ ਕਰਨ ਵਾਲਾ

–ਤਾਰਣ ਤਰਣ, ਵਿ. ਤਾਰਣ ਲਈ ਜਹਾਜ਼ ਰੂਪ :
"ਪਾਰਬ੍ਰਹਮ ਮੇਰੇ ਤਾਰਣ ਤਰਣ"
(ਬਿਲਾ. ਮ. ੫)

–ਤਾਰਣਾ, ਕ੍ਰਿ. ਸਕ. ਵੇਖੋ ਤਾਰਨਾ

**ਤਾਰਣੀ**, ਵਿ. ਇ. ਵੇਖੋ ਤਾਰਨੀ

**ਤਾਰ ਤੇਜਕ**, ਪੁ. ਇੱਕ ਪ੍ਰਕਾਰ ਦੇ ਬੀਜ ਜੋ ਦਵਾਈ ਵਜੋਂ ਵਰਤੇ ਜਾਂਦੇ ਹਨ ਅਤੇ ਕਬਜ਼-ਕੁਸ਼ਾ ਹੁੰਦੇ ਹਨ (Lepidum Sativum Cruciferae)
(ਮ. ਸਿੰ.)

**ਤਾਰਨ**, [ਤਾਰਨਾ] ਵਿ. ਤਾਰਨ ਵਾਲਾ

–ਤਾਰਨ ਤਰਨ, ਵਿ. ਵੇਖੋ ਤਾਰਣ ਤਰਣ

–ਤਾਰਨੀ, ਵਿ. ਇ. ਤਾਰਨ ਵਾਲੀ

**ਤਾਰਨਾ**[1], [∠ਪ੍ਰਾ. तारण; ਸੰ. तारण√तृ=ਪਾਰ ਕਰਨਾ] ਕ੍ਰਿ. ਸਕ. ੧. ਪਾਰ ਕਰਨਾ; ੨. ਤੈਰਾਉਣਾ ੩. ਉੱਧਾਰ ਕਰਨਾ; ੪. ਉਬਾਰਨਾ

–ਤਾਰ ਦੇਣਾ, ਮੁਹਾ. ਸਮੂਹ ਲੋੜਾਂ ਪੂਰੀਆਂ ਕਰਨਾ ਅਤੇ ਔਕੜਾਂ ਤੋਂ ਪਾਰ ਲੰਘਾ ਦੇਣਾ

–ਤਾਰਨਹਾਰ, ਪੁ. ੧. ਪਾਰ ਕਰਨ ਵਾਲਾ, ਉੱਧਾਰਕ

**ਤਾਰਨਾ**[2], [ਉਤਾਰਨਾ] ਕ੍ਰਿ. ਸਕ.
੧. ਮਾਮਲਾ ਜਾਂ ਕਰਜ਼ਾ ਆਦਿ ਚੁਕਾਉਣਾ, ਅਦਾ ਕਰਨਾ; ੨. ਪੇਸ਼ ਕਰਨਾ, ਭੇਟਾ ਕਰਨਾ :
"ਜਾਂ ਉਹ ਨਬੀ ਸੁਲੇਮਾਂ ਅੱਗੇ,
ਇਹ ਸ਼ਾਹ ਮੁਹਰੇ ਤਾਰੇ" (ਸੈਫ਼.)

–ਤਾਰ ਬੰਨੇ ਲਾਉਣਾ, ਮੁਹਾ. ਪੂਰੀਆਂ ਪਾਉਣਾ

**ਤਾਰ ਪੀਡੋ**, [ਅੰਗ. Torpedo ਲਾਤ. Torpidus] ਪੁ. ਇੱਕ ਤਰ੍ਹਾਂ ਦਾ ਲੰਮਾ ਗੋਲਾ ਜੋ ਪਾਣੀ ਦੇ ਅੰਦਰੋ ਅੰਦਰੀਂ ਚੱਲਣ ਵਾਲੀ ਕਿਸ਼ਤੀ ਵਿਚੋਂ ਦੁਸ਼ਮਨ ਦੇ ਜਹਾਜ਼ ਨੂੰ ਨੁਕਸਾਨ ਪੁਚਾਉਣ ਲਈ ਮਾਰਿਆ ਜਾਂਦਾ ਹੈ



ਤਾਰ ਪੀਡੋ

–ਤਾਰਪੀਡੋ ਕਰਨਾ, ਮੁਹਾ. ਕਿਸੇ ਕੰਮ ਵਿੱਚ ਗੁਪਤ ਢੰਗ ਨਾਲ ਵਿਘਨ ਪਾਉਣਾ, ਬਣਦੇ ਕੰਮ ਨੂੰ ਗੁਪਤ ਢੰਗ ਨਾਲ ਰੋਕਣਾ

**ਤਾਰਪੀਨ**, [ਅੰਗ. Turpentine; ਪੁਰਾ. ਫ਼੍ਰਾਂ. Terbentine. ਲਾਤ. Terbhinthina]ਇ. ਇੱਕ ਪਰਕਾਰ ਦੀ ਗੋਂਦ ਜੋ ਚੀਲ ਦੇ ਦਰਖ਼ਤਾਂ ਵਿਚੋਂ

ਨਿਕਲਦੀ ਹੈ ਜਿਸਨੂੰ ਗੰਦਾ ਬਰੋਜ਼ਾ ਆਖਦੇ ਹਨ, ਇਸ ਚੋਂ ਭਭਕੇ ਰਾਹੀਂ ਤੇਲ ਕੱਢਿਆ ਜਾਂਦਾ ਹੈ

–ਤਾਰਪੀਨ ਦਾ ਤੇਲ, ਪੁ. ਇੱਕ ਪ੍ਰਕਾਰ ਦਾ ਤੇਲ ਜੋ ਤਾਰਪੀਨ ਤੋਂ ਬਣਾਇਆ ਜਾਂਦਾ ਹੈ

**ਤਾਰਪੇਡੂ**, ਪੁ. ਵੇਖੋ ਤਾਰਪੀਡੋ :

"ਵੈਰੀ ਜਾਜ਼ ਨੂੰ ਤਾਰਪੇਡੂ ਨੇ ਵਰਮੇ ਸੀ ਜਾ ਮਾਰੇ"
(ਢੋਲ ਨਿਸ਼ਾਨੀ-ਪ੍ਰੀਤਮ ਸਿੰਘ)

**ਤਾਰਾ**[1], [ਤਾਰਨਾ] ਵਿ. ਪੁ. ਤਾਰਨ ਵਾਲਾ, ਤਾਰਕ; ਮਲਾਹ:

"ਹਰਿ ਆਪੇ ਬੇੜੀ ਤੁਲਹਾ ਤਾਰਾ"
(ਗਉ. ਮ. ੪)

**ਤਾਰਾ**[2], [ਸੰ. तारा; ਸੰ. तार] ਪੁ. ੧. ਆਕਾਸ਼ ਵਿੱਚ ਚਮਕਣ ਵਾਲਾ ਸਿਤਾਰਾ, ਨਛੱਤਰ;

੨. ਚਮਕੀਲੇ ਪੱਤਰ ਦੀ ਛੋਟੀ ਗੋਲ ਬਿੰਦੀ ਜੋ ਸਜਾਵਟ ਲਈ ਕੱਪੜੇ ਆਦਿ ਤੇ ਲਾਈ ਜਾਂਦੀ ਹੈ;

੩. ਸਿਤਾਰੇ ਦੀ ਸ਼ਕਲ ਦਾ ਇਸਤਰੀਆਂ ਦਾ ਇਕ ਗਹਿਣਾ

–ਤਾਰਾ ਸਾਹਮਣਾ ਹੋਣਾ, ਮੁਹਾ. ਬੁਰੇ ਦਿਨ ਹੋਣਾ :

"ਵੇ ਦੱਸ ਤੂੰ ਮੈਨੂੰ ਬਾਹਮਣਾ,
ਕਿਤੋਂ ਤਾਰਾ ਹੋਇਆ ਸਾਹਮਣਾ"

–ਤਾਰਾ ਗਣ, ਪੁ. ਤਾਰਿਆਂ ਦਾ ਸਮੂਹ, ਤਾਰਾ ਮੰਡਲ

–ਤਾਰਾ ਚਮਕਣਾ, ਮੁਹਾ. ਕਿਸਮਤ ਜਾਗਣਾ

–ਤਾਰਾ ਚਾੜ੍ਹ ਕੇ ਰਹਿਣਾ, ਮੁਹਾ. ਕੋਈ ਨਾ ਕੋਈ ਭੈੜਾ ਕੰਮ ਕਰਨਾ

ਜੇੜ੍ਹੇ ਪੈਂਤੜੇ ਨੂੰ ਪਿਆ ਕਸੱਦਾ ਏ,
ਕੋਈ ਚਾੜ੍ਹਕੇ ਰਹੇਂ ਜ਼ਰੂਰ ਤਾਰਾ"
(ਰਾਜਾ ਭਰਥਰੀ, ਕਾਲੀ ਦਾਸ)

–ਤਾਰਾ ਟੁੱਟਣਾ, ਕ੍ਰਿ. ਸਮਾ. ਤਾਰੇ ਦਾ ਅਸਮਾਨ ਚੋਂ ਟੁੱਟ, ਚਮਕਦਿਆਂ ਹੇਠਾਂ ਨੂੰ ਆਉਣਾ ਜਿਸ ਨੂੰ ਵੇਖਣਾ ਬੁਰਾ ਸਮਝਿਆ ਜਾਦਾ ਹੈ

–ਤਾਰਾ ਡੁੱਬਣਾ, ਮੁਹਾ. ੧. ਬ੍ਰਿਹਸਪਤੀ ਅਤੇ ਸ਼ੁਕਰ ਤਾਰੇ ਦਾ ਅਸਤ ਹੋਣਾ (ਇਸ ਸਮੇਂ ਵਿੱਚ ਕੋਈ ਸ਼ੁਭ ਕਾਰਜ ਕਰਨਾ ਚੰਗਾ ਨਹੀਂ ਸਮਝਿਆ ਜਾਂਦਾ);

੨. ਮੰਦੇ ਭਾਗ ਹੋਣਾ; ੩. ਇਕ ਰਸਮ ਜਿਸ ਵਿਚ ਤਾਰਾ ਡੁਬੇ ਰਹਿਣ ਦੇ ਸਮੇਂ ਵਿੱਚ ਵਿਆਹੀ ਲੜਕੀ ਜਾ ਕੇ ਛੇਤੀ ਹੀ ਸਹੁਰੀਂ ਪਰਤ ਆਉਂਦੀ ਹੈ ਕਿਉਂ ਜੋ ਤਾਰੇ ਦੇ ਉਦੇ ਹੋਣ ਮਗਰੋਂ ਮੁੜਨਾ ਕੁਸਗਨ ਮੰਨਿਆ ਜਾਂਦਾ ਹੈ

–ਤਾਰਾ ਦਿਖਾਉਣਾ, ਮੁਹਾ. ਮੁਸਲਮਾਨਾਂ ਵਿੱਚ ਇਕ ਰਸਮ ਜਿਸ ਵਿੱਚ ਜ਼ੱਚਾ ਨੂੰ ਛਠੀ ਵਾਲੇ ਦਿਨ ਨੁਹਾ ਧੁਆਕੇ ਅਤੇ ਬੱਚਾ ਗੋਦ ਵਿੱਚ ਦੇ ਕੇ ਰੋਸ਼ਨੀ ਵਿਖਾਉਂਦੇ ਹਨ ਅਤੇ ਸਿਰ ਤੇ ਕੁਰਾਨ ਰੱਖਦੇ ਹਨ

–ਤਾਰਾ ਪਸ਼ਾਨੀ, (ਮੁਲ) ਪੁ. ਘੋੜੇ ਦੇ ਮੱਥੇ ਤੇ ਚਿੱਟਾ ਤਾਰਾ ਜਾਂ ਨਿਸ਼ਾਨ ਜਿਹਨੂੰ ਕਿ ਬੜਾ ਭੈੜਾ ਖ਼ਿਆਲ ਕੀਤਾ ਜਾਂਦਾ ਹੈ। ਜੇ ਕਰ ਘੋੜੇ ਦਾ ਮੂੰਹ ਵੀ ਚਿੱਟਾ ਹੋਵੇ ਤਾਂ ਇਹਨੂੰ ਚੰਗਾ ਸਮਝਿਆ ਜਾਂਦਾ ਹੈ।

–ਤਾਰਾ ਮੰਡਲ, ਪੁ. ਤਾਰਿਆਂ ਦਾ ਸਮੂਹ, ਤਾਰਿਆਂ ਦਾ ਇਕਠ, ਅਕਾਸ ਵਿਚਲੇ ਚੰਨ, ਸੂਰਜ, ਸਿਤਾਰੇ ਆਦਿ

–ਤਾਰਾ ਵਟਾਉਣਾ, ਮੁਹਾ.

ਕਿਸੇ ਜਗ੍ਹਾ ਜਾ ਕੇ ਉਥੇ ਬਹੁਤਾ ਚਿਰ ਨਾ ਠਹਿਰਨਾ, ਥਾਂ ਬਦਲੀ ਕਰਦੇ ਫਿਰਨਾ, ਟਿਕ ਕੇ ਨਾ ਬਹਿਣਾ

–ਤਾਰਾਵੰਤੀ, ਇ. ਚੰਦਰ ਬਦਨ ਦੀ ਮਾਂ ਦਾ ਨਾ :

"ਤਾਰਾ ਵੰਤੀ ਜੋ ਮਾਤਾ ਨੂੰ ਆਖਦੀ ਹੈ,
ਮੇਰੇ ਵਲ ਤੂੰ ਕਰੀਂ ਖ਼ਿਆਲ ਮਾਤਾ"
(ਰੂਪ ਬਸੰਤ, ਦੌਲਤ ਰਾਮ)

–ਤਾਰਾ ਵਿਗਿਆਨ, ਪੁ. ਖਗੋਲ ਵਿਦਿਆ, ਤਾਰਿਆਂ ਦਾ ਗਿਆਨ

–ਤਾਰਾ ਵਿਗਿਆਨੀ, ਵਿ. ਪੁ. ਖਗੋਲ ਵਿਦਿਆ ਦਾ ਜਾਣੂ

–ਤਾਰਿਆਂ ਦੀ ਛਾਵੇਂ, ਕ੍ਰਿ. ਵਿ. ਬਹੁਤ ਸਵੇਰੇ, ਤੜਕੇ

–ਤਾਰੇ ਆਲਾ, (ਪੋਠੋ.) ਵਿ. ਮਨਹੂਸ, ਨਹਿਸ

–ਤਾਰੇ ਗਣਣ, ਮੁਹਾ. ਵੇਖੋ ਤਾਰੇ ਗਿਣਨਾ (ਜਟਕੀ)

–ਤਾਰੇ ਗਿਣ ਗਿਣ ਰਾਤ ਲੰਘਾਉਣਾ, ਮੁਹਾ.

ਉਡੀਕ ਵਿਚ ਰਾਤ ਕਟਣਾ

–ਤਾਰੇ ਗਿਣਨਾ, ਮੁਹਾ.

੧. ਚਿੰਤਾ, ਵਿਛੋੜੇ ਜਾਂ ਉਡੀਕ ਵਿਚ ਰਾਤ ਭਰ ਜਾਗਣਾ;
੨. ਨੀਂਦ ਨਾ ਆਉਣਾ

–ਤਾਰੇ ਤੋੜਨਾ, ਮੁਹਾ. ਅਣਹੋਣਾ ਕੰਮ ਕਰਨਾ, ਅਲੌਕਿਕ ਕੰਮ ਕਰਨਾ

–ਤਾਰੇ ਤੋੜ ਲਿਆਉਣਾ, ਮੁਹਾ. ਕੋਈ ਬਹੁਤ ਹੀ ਔਖਾ ਜਾਂ ਅਨੋਖਾ ਕੰਮ ਕਰ ਵਿਖਾਉਣਾ

–ਤਾਰੇ ਦਿਖਾਉਣਾ, ਮੁਹਾ.

੧. ਕਬੂਤਰਬਾਜ਼ਾਂ ਦਾ ਕਬੂਤਰ ਨੂੰ ਰਾਤ ਨੂੰ ਉੱਡਣ ਲਈ ਸਿਧਾਉਣਾ; ੨. ਪਰੇਸ਼ਾਨ ਕਰਕੇ ਹੋਸ਼ ਠਿਕਾਣੇ ਲਿਆਉਣਾ; ਨਾਨੀ ਯਾਦ ਕਰਾਉਣਾ

–ਤਾਰੇ ਵਾਲਾ, ਵਿ. ਮਨਹੂਸ, ਨਹਿਸ

–ਡੁੱਲਾ ਤਾਰਾ, (ਲਹਿੰ.) ਪੁ. ਸ਼ਾਮ ਦਾ ਤਾਰਾ

–ਦਿਨੇ (ਦਿਨ 'ਚ) ਤਾਰੇ ਵਿਖਾਉਣਾ, ਮੁਹਾ.

੧. ਤਾਰੇ ਦਿਖਾਉਣਾ; ੨. ਬਦਹਵਾਜ ਕਰਨਾ

–ਦੁਮਦਾਰ ਤਾਰਾ, ਪੁ. ਪੂੱਛਲ ਤਾਰਾ

–ਪੁੱਛਲ ਤਾਰਾ, ਪੁ. ਇਕ ਕਿਸਮ ਦਾ ਤਾਰਾ ਜਿਸਦੇ ਪਿੱਛੇ ਰੋਸ਼ਨੀ ਦੀ ਪੂਛਲ ਜਿਹੀ ਵਿਖਾਈ ਦਿੰਦੀ ਹੈ

–ਬੋਦੀ ਆਲਾ ਤਾਰਾ, ਪੁ. ਪੁੱਛਲ ਤਾਰਾ

–ਭੰਬੂ ਤਾਰੇ,
–ਭੰਬਰ ਤਾਰੇ, } ਪੁ. ਦਿਮਾਗ਼ ਦੇ ਚਕਰਾ ਜਾਣ ਕਾਰਣ ਅੱਖਾਂ ਅੱਗੇ ਅਨ੍ਹੇਰਾ ਜਿਹਾ ਛਾ ਜਾਣ ਤੇ ਵਿਖਾਈ ਦੇਣ ਵਾਲੇ ਤਾਰੇ ਜਿਹੇ

–ਲੰਮਾ ਤਾਰਾ, ਪੁ. ਬੋਦੀ ਆਲਾ ਤਾਰਾ (ਕਾ.) :
"ਤਾਰਾ ਚੜ੍ਹਿਆ ਲੰਮਾ" (ਤੁਖਾ. ਛੰਤ. ਮ. ੧.)

**ਤਾਰਾ³**, [ਤਰਨਾ] ਪੁ. ਤਰਾਕ, ਤਾਰੂ (ਮ. ਸਿੰ.)

–ਤਾਰਾ ਹਮੇਸ਼ ਦਰਿਆ ਦੀ ਮੌਤ ਮਰਦਾ ਹੈ, ਅਖੌ. ਤਾਰੂ ਹਮੇਸ਼ਾ ਹੀ ਡੁੱਬਕੇ ਮਰਦੇ ਹਨ (ਮ. ਸਿੰ.)

**ਤਾਰਾ⁴**, [ਉਤਾਰਾ] (ਪੁਆ.) ਪੁ. ਉਤਰਨ ਦੀ ਕਿਰਿਆ ਜਾਂ ਭਾਵ, ਡੇਰਾ

**ਤਾਰਾਜ**, [ ਫ਼ਾ. ਤਾਰਾਜ تاراج =ਲੁੱਟ] ਪੁ. ਲੁੱਟ, ਗ਼ਾਰਤ :
"ਰਾਜ ਭਾਗ ਸੁਹਾਗ ਤਾਰਾਜ ਕਰਕੇ"
(ਲੈਲਾ ਮਜਨੂੰ, ਦਾਇਮ ਕਾਦਰੀ)

**ਤਾਰਾਜੀ**, ਪੁ. ਤਰਾਜ਼ੂ :
"ਧਰਿ ਤਾਰਾਜੀ ਅੰਬਰੁ ਤੋਲੀ"
(ਵਾਰ. ਮਾਝ. ਮ. ੧)

**ਤਾਰਾਜ਼ੂ**, ਪੁ. ਵੇਖੋ ਤਰਾਜ਼ੂ :
"ਧਰਿ ਤਾਰਾਜ਼ੂ ਤੋਲੀਐ" (ਵਾਰ. ਆਸਾ.)

**ਤਾਰਾ ਮੀਰਾ**, ਪੁ. ਇਕ ਕਿਸਮ ਦੀ ਬੂਟੀ ਜਿਸਦੇ ਛੋਟੇ ਛੋਟੇ ਬੀਜਾਂ ਵਿਚੋਂ ਤੇਲ ਕੱਢਿਆ ਜਾਂਦਾ ਹੈ

**ਤਾਰੀ¹**, [ਤਾਰ²(਼)+ਈ] ਇ. ਅੱਖਾਂ ਦੀ ਪੁਤਲੀ ਦੇ ਅੰਦਰ ਦੀ ਕਾਲੀ ਧਾਰੀ (ਮੋ. ਬਿ.)

**ਤਾਰੀ²**, [ਤਰਨਾ] ਇ. ੧. ਤਰਨ ਦੀ ਕਿਰਿਆ; ੨. ਇਕਸਾਰ ਉਡਾਰੀ :
"ਬੁੱਤ ਮੰਜੀ ਤੇ ਤੜਫਦਾ ਰਹਿ ਗਿਆ ਏ,
ਰੂਹ ਬੰਨ੍ਹ ਗਿਆ ਏ ਤਾਰੀ" (ਬਾ. ਢੋ.)

–ਤਾਰੀ ਬੰਨ੍ਹ ਜਾਣਾ, ਮੁਹਾ. ਉੱਡ ਜਾਣਾ, ਉਡਾਰੀ ਲਾ ਜਾਣਾ

–ਤਾਰੀ ਬੰਨ੍ਹਣਾ, ਮੁਹਾ. ਅਡੋਲ ਅਤੇ ਪੱਧਰਾ ਉੱਡਣਾ :
"ਬਾਜ਼ਾਂ ਵਾਂਗਰ ਉੱਡਣ ਲਗੇ ਤੀਰ ਤੱਤੇ ਬੰਨ੍ਹ ਤਾਰੀ"
(ਸੈਫ਼)

–ਪੱਠੀ ਤਾਰੀ, ਇ. ਪਾਣੀ ਨਾਲ ਪਿੱਠ ਲਾ ਕੇ ਤਰਨ ਦੀ ਕਿਰਿਆ

–ਮੁਰਦਾ ਤਾਰੀ, ਇ. ਸਾਰੇ ਅੰਗ ਢਿੱਲੇ ਛੱਡ ਕੇ ਇਸ ਤਰ੍ਹਾਂ ਤਰਨਾ ਜਿਵੇਂ ਕੋਈ ਮੁਰਦਾ ਤਰ ਰਿਹਾ ਹੋਵੇ

**ਤਾਰੀ³**, ਇ. ਵੇਖੋ ਤਾੜੀ :
"ਹੋਇ ਅਉਧੂਤ ਬੈਠੇ ਲਾਇ ਤਾਰੀ"
(ਮਾਰੂ. ਮ. ੫.)

**ਤਾਰੀ**, [ਅਰ. ਤਾਰੀ طاری ] ਵਿ. ਛਾ ਜਾਣ ਵਾਲਾ, ਗ਼ਲਬਾ ਪਾ ਜਾਣ ਵਾਲਾ
(ਲੈਲਾ ਮਜਨੂੰ, ਦਾਇਮ ਕਾਦਰੀ)

**ਤਾਰੀਕ**, [ਫ਼ਾ. ਤਾਰੀਕ تاریک ਪਹਿ. ਤਾਰੀਕ; ਜ਼ੰਦ : tathra] ਵਿ. ੧. ਅਨ੍ਹੇਰਾ; ੨. ਕਾਲਾ, ਸਿਆਹ

**ਤਾਰੀਕੀ**, [ਤਾਰੀਕ+ਈ] ਇ. ਸਿਆਹੀ, ਅੰਧਕਾਰ, ਅੰਨ੍ਹੇਰਾ,

**ਤਾਰੀਖ਼**, [ਅਰ. ਤਾਰੀਖ਼ تاریخ √ਅਰੱਖ ارخ =ਸਮਾ ਦਸਣਾ, ਮਿਤੀ ਪਾਉਣਾ] ਇ.
੧. ਮਹੀਨੇ ਦਾ ਇਕ ਦਿਨ, ਤਿਥ, ਮਿੱਤੀ;
੨. ਉਹ ਦਿਨ ਜੋ ਕਿਸੇ ਕੰਮ ਜਾਂ ਕਿਸੇ ਮੁਕੱਦਮੇ ਦੇ ਸੁਣਨ ਲਈ ਨਿਯਤ ਹੋਵੇ;
੩. ਬੀਤੀਆਂ ਹੋਈਆਂ ਪ੍ਰਸਿੱਧ ਘਟਨਾਵਾਂ ਅਤੇ ਉਨ੍ਹਾਂ ਨਾਲ ਸਬੰਧਤ ਵਿਅਕਤੀਆਂ ਦਾ ਕਾਲ ਕ੍ਰਮ ਅਨੁਸਾਰ ਵਰਣਨ, ਇਤਿਹਾਸ, ਤਵਾਰੀਖ਼;
੪. ਉਹ ਕਿਤਾਬ ਜਿਸ ਵਿਚ ਇਤਿਹਾਸ ਵਰਣਤ ਹੋਵੇ

–ਤਾਰੀਖ਼ ਕਹਿਣਾ, ਮੁਹਾ. ਕੋਈ ਅਜਿਹਾ ਸ਼ਿਅਰ ਕਹਿਣਾ ਜਿਸ ਤੋਂ ਅਬਜਦ ਦੇ ਹਿਸਾਬ ਨਾਲ ਕਿਸੇ ਘਟਨਾ ਦੀ ਤਾਰੀਖ਼ ਨਿਕਲੇ

–ਤਾਰੀਖ਼ਦਾਨ, ਪੁ. ਤਾਰੀਖ਼ ਲਿਖਣ ਵਾਲਾ, ਇਤਿਹਾਸਕਾਰ

–ਤਾਰੀਖ਼ ਦੇਣਾ, ਮੁਹਾ. ਮੁਕੱਦਮੇ ਦੀ ਸੁਣਵਾਈ ਦਾ ਦਿਨ ਨਿਸ਼ਚਿਤ ਕਰ ਕੇ ਦੱਸਣਾ, ਪੇਸ਼ੀ ਦੇਣਾ

–ਤਾਰੀਖ਼ ਪਾਣਾ, ਮੁਹਾ. ਮੁਕੱਦਮੇ ਦੀ ਕਾਰਵਾਈ ਨਾ ਕਰਕੇ ਅੱਗੇ ਲਈ ਤਾਰੀਖ ਦੇ ਦੇਣਾ

–ਤਾਰੀਖ਼ ਪੈਣਾ, ਮੁਹਾ. ਮੁਕੱਦਮੇ ਦੀ ਅਗਲੀ ਪੇਸ਼ੀ ਲਈ ਦਿਨ ਨਿਯਤ ਹੋਣਾ

–ਤਾਰੀਖ਼ਵਾਰ, ਕ੍ਰਿ. ਵਿ. ਤਾਰੀਖ਼ਾਂ ਦੇ ਹਿਸਾਬ ਨਾਲ

–ਤਾਰੀਖ਼ੀ, ਵਿ. ਤਾਰੀਖ ਸਬੰਧੀ, ਇਤਹਾਸਕ

**ਤਾਰੀਫ਼**, [ਅਰ. ਤਅ਼ਰੀਫ਼√ਅ਼ਰਫ਼ عرف = ਜਾਣਨਾ] ਇ. ੧. ਉਪਮਾ, ਉਸਤਤ, ਪਰਸ਼ੰਸਾ;
੨. ਗਣ, ਸਿਫ਼ਤ; ੩. ਕਿਸੇ ਸ਼ਬਦ ਜਾਂ ਪਦ ਦਾ ਅਰਥ

ਜਾਂ ਭਾਵ ਪਰਗਟ ਕਰਨ ਵਾਲਾ ਸਪਸ਼ਟ ਕਥਨ, ਲੱਛਣ, ਪਰੀਭਾਸ਼ਾ, ੪. ਵਾਕਫ਼ੀਅਤ, ਜਾਣ ਪਛਾਣ

–ਤਾਰੀਫ਼ ਕਰਦਿਆਂ ਮੂੰਹ ਸੁਕਣਾ, ਮੁਹਾ. ਬਹੁਤ ਜ਼ਿਆਦਾ ਤਾਰੀਫ਼ ਕਰਨਾ
"ਪਈ ਤਾਰੀਫ਼ ਕਰਦਿਆਂ ਮੂੰਹ ਸੁਕਦਾ ਏ"
(ਪੰਜ ਦਰਿਆ)

–ਤਾਰੀਫ਼ੀ, ਵਿ. ਤਾਰੀਫ਼ ਵਾਲਾ, ਜਿਸ ਵਿਚ ਤਾਰੀਫ਼ ਹੋਵੇ, ਤਾਰੀਫ਼ ਸਬੰਧੀ

**ਤਾਰੂ**, [ਤਰਨਾ] ਵਿ. ਪੁ. ੧. ਤੈਰਾਕ, ਜੋ ਤਰ ਸਕੇ, ਤਰਨ ਵਾਲਾ; ੨. ਤਾਰਨ ਵਾਲਾ; ੩. ਉਹ ਆਦਮੀ ਜੋ ਦਰਿਆਵਾਂ ਵਿਚ ਰੁੜ੍ਹਦੀਆਂ ਆ ਰਹੀਆਂ ਇਮਾਰਤੀ ਲਕੜੀ ਦੀਆਂ ਗੇਲੀਆਂ ਨੂੰ ਟੱਲੇ ਬਣਾ ਬਣਾ ਕੇ ਮੰਡੀਆਂ ਵਿਚ ਪੁਚਾਉਂਦੇ ਹਨ;
੪. ਅਥਾਹ, ਜੋ ਤਰੇ ਬਿਨਾਂ ਪੈਰਾਂ ਨਾਲ ਲੰਘਿਆ ਨਹੀਂ ਜਾਂਦਾ :
"ਤਤੈ ਤਾਰੂ ਭਵ ਜਲ ਹੋਆ, ਤਾ ਕਾ ਅੰਤੁ ਨ ਪਾਇਆ"
(ਆਸਾ. ਪਦੀ ਮ: ੧)



ਤਾਰੂ

–ਤਾਰੂ ਹੀ ਡੁੱਬਦੇ ਹਨ, ਅਖੌ. ਜਦੋਂ ਕੋਈ ਕਿਸੇ ਕੰਮ ਦਾ ਮਾਹਰ ਆਦਮੀ ਆਪਣੇ ਕੰਮ ਵਿਚ ਨੁਕਸਾਨ ਉਠਾਵੇ ਤਾਂ ਕਹਿੰਦੇ ਹਨ

**ਤਾਰੂ ਸਿੰਘ**, ਪੁ. ਪਿੰਡ ਪੂਲ੍ਹਾ ਦਾ ਰਹਿਣ ਵਾਲਾ ਇਕ ਸਿੱਖ ਜਿਸ ਨੂੰ ੨੩ ਅੱਸੂ ਸੰਬਤ ੧੮੦੨ ਨੂੰ ਲਾਹੌਰ ਵਿਚ ਰੰਬੀ ਨਾਲ ਖੋਪਰੀ ਲਾਹ ਕੇ ਸ਼ਹੀਦ ਕੀਤਾ ਗਿਆ ਸੀ

**ਤਾਰੇਦੜੋ**, [ਤਰਨਾ] ਵਿ. ਪੁ. ੧. ਤਾਰਨ ਵਾਲਾ;
੨. ਤਰਨ ਵਿਚ ਮਾਹਰ :
"ਤਾਰੇਦੜੋ ਭੀ ਤਾਰ" (ਵਾਰ ਮਾਰੂ ੨ ਮ: ੫)

**ਤਾਲ**[1], [ਹਿੰ. ਤਾਲ ∠ ਪ੍ਰਾ. ਤਲਲ; ਸੰ. ਤਲਲ] ਪੁ.
੧. ਸਰ, ਤਲਾਉ, ਤਾਲਾਬ, ੨. ਛੰਭ

**ਤਾਲ**[2], [ਪ੍ਰਾ. ਤਾਲ; ਸੰ. ਤਾਲ] ਪੁ.
੧. ਦੋਹਾਂ ਹਥੇਲੀਆਂ ਨੂੰ ਵਜਾਉਣ ਤੇ ਪੈਦਾ ਹੋਈ ਅਵਾਜ਼;
੨. ਸੰਗੀਤ ਅਨੁਸਾਰ ਸਮੇਂ ਤੇ ਲੈ ਵੰਡ ਕਰਨ ਲਈ ਹਥੇਲੀਆਂ ਦੀ ਧੁਨੀ (ਲਾ. ਕ੍ਰਿ. ਪੂਰਨਾ);
੩. ਝਾਂਝਰ, ਛੈਣੇ :
"ਭਗਤਿ ਕਰਤ ਮੇਰੇ ਤਾਲ ਛਿਨਾਏ" (ਭੈਰ. ਨਾਮ);
੪. ਕੁਸ਼ਤੀ ਸਮੇਂ ਪਹਿਲਵਾਨਾਂ ਦਾ ਦਰਸ਼ਕਾਂ ਦੇ ਘੇਰੇ ਅਗੇ ਗੇੜੇ ਕੱਢਣ ਦੀ ਕਿਰਿਆ

–ਤਾਲ ਦੇਣਾ, ਮੁਹਾ. ਗਾਉਣ ਜਾਂ ਨਾਚ ਦੇ ਤਾਲ ਨੂੰ ਕਾਇਮ ਰਖਣ ਲਈ ਹੱਥਾਂ ਜਾਂ ਜੋੜੀ (ਤਬਲੇ) ਆਦਿ ਨਾਲ ਤਾਲ ਦੀ ਸੋਝੀ ਕਰਾਉਣਾ

–ਤਾਲਧਾਰੀ, ਵਿ. ਜੋ ਰਾਗ ਤਾਲ ਤੋਂ ਵਾਕਫ਼ ਹੋਵੇ

–ਤਾਲ ਪੂਰਨਾ, ਮੁਹਾ. ਕਿਸੇ ਮਨੋਰਥ ਦੀ ਸਿੱਧੀ ਲਈ ਕਈ ਤਰ੍ਹਾਂ ਦਾ ਜਤਨ ਕਰਨਾ

–ਤਾਲ ਬਜਾਉਣਾ, ਮੁਹਾ. ਵੇਖੋ ਤਾਲ ਪੂਰਨਾ :
"ਦਯਾ ਸਿੰਘ ਨਾ ਧਰਮ ਦਾ ਕੰਮ ਕੋਈ,
ਪੇਟ ਕਾਰਨੇ ਤਾਲ ਬਜਾਉਂਦੇ ਨੀ"
(ਫਕੀਰ ਦਾ ਮਕਾਨ)

–ਤਾਲ ਬਤਾਲ ਮਾਰਨਾ, ਮੁਹਾ. ਬੇਥਵ੍ਹੀ ਗੱਲ ਕਰਨਾ

–ਤਾਲ ਬੱਧ ਕਰਨਾ, ਮੁਹਾ. ਤਾਲ ਵਿਚ ਲਿਆਉਣਾ

–ਤਾਲੋਂ ਖੁੰਝਣਾ, ਮੁਹਾ. ਬੇਸੁਰ ਹੋ ਜਾਣਾ

–ਤਾਲੋਂ ਘੁੱਥਾ, ਵਿ. ਭੁੱਲੜ, ਕੁਰਾਹੀਆ, ਬਦਰਾਹਿਆ; ਪੁੱਠਾ ਚੱਲਣ ਵਾਲਾ

–ਤਾਲੋਂ ਘੁੱਥੀ ਡੂੰਮਣੀ, ਗਾਵੇ ਤਾਲ ਬੇਤਾਲ, ਅਖੌ. ਇਹ ਉਦੋਂ ਕਹਿੰਦੇ ਹਨ ਜਦੋਂ ਕੋਈ ਮਨੁੱਖ ਠੀਕ ਮੌਕਾ ਹਥੋਂ ਗਵਾ ਕੇ ਬੇਥਵ੍ਹੀਆਂ ਮਾਰਦਾ ਫਿਰੇ

–ਤਾਲੋਂ ਬੇਤਾਲ ਹੋਣਾ, ਮੁਹਾ. ੧. ਗਾਉਣ ਲਗਿਆਂ ਤਾਲੋਂ ਉਖੜ ਜਾਣਾ, ਅਸਲੀਅਤ ਤੋਂ ਥਿੜਕ ਜਾਣਾ;
੨. ਕੁਰਾਹੇ ਪੈ ਜਾਣਾ

–ਗਾਲ੍ਹ ਦਾ ਮੱਖਣ ਤਾਲ, (ਮੁਲ.) ਅਖੌ. ਸਾਫ਼ ਸਾਫ਼ ਗੱਲ ਕਰ (ਮ. ਸਿੰ.)

**ਤਾਲ**[3], [ਪ੍ਰਾ. ਤਲ; ਸੰ. ਤਲ] ਪੁ.
੧. ਤਲਾ; ਥੱਲਾ (ਸ਼ਾਹਪੁਰੀ);
੨. ਢੋਲ ਜਾਂ ਡ੍ਰਮ ਦਾ ਥੱਲਾ (ਜਟਕੀ)

**ਤਾਲ ਸਰ**, ਪੁ. ਇਕ ਰੁੱਖ ਜਿਸ ਦੇ ਪੱਤਰਾਂ ਦੀ ਨਸਵਾਰ ਬਣਦੀ ਹੈ (ਬਿ.)

**ਤਾਲਕ**, ਪੁ. ਵੇਖੋ ਤਅੱਲੁਕ

**ਤਾਲਣ**, [ਸਿੰ. ترالن ਥਰ ਲਾਹਣ] ਕ੍ਰਿ. ਸਕ.
੧. ਮਲਾਈ ਮੱਖਣ ਆਦਿ ਲਾਹੁਣਾ;
੨. ਦਾਣਿਆਂ ਨੂੰ ਰੋਲ ਕੇ ਮਿੱਟੀ ਘੱਟੇ ਤੋਂ ਵੱਖ ਕਰਨਾ, ਰੋਲਣਾ; ੩. ਕਿਸੇ ਚੀਜ਼ ਦੇ ਉਪਰੋਂ ਕੋਈ ਚੀਜ਼ ਉਤਾਰਨਾ (ਜਟਕੀ)

ਤਾਲਨ, (ਮੁਲ.) [ਤਾਲਣ] ਕ੍ਰਿ. ਸਕ.
੧. ਮਲਾਈ ਮੱਖਣ ਆਦਿ ਉਤੋਂ ਲਾਹੁਣਾ;
੨. ਦੂਸਰੇ ਦੇ ਉਪਰੋਂ ਕੋਈ ਚੀਜ਼ ਲਾਹੁਣਾ (ਮ. ਸਿੰ.)

ਤਾਲਨਾ, (ਕਾਂਗ.) [ਸਿੰ. ਥਰ ਲਾਹਣ ترلاهن ] ਕ੍ਰਿ. ਅਕ. ਦੁਗਣਾ (ਜਿਵੇਂ ਕਦੀਣ–) (ਮ. ਸਿੰ.)

ਤਾਲਬ, [ਅਰ. ਤਾਲਿਬ طالب √ਤ੍ਲਬ طلب =ਟੋਲਣਾ] ਵਿ. ਪੁ.
੧. ਤਲਬ ਕਰਨ ਵਾਲਾ, ਟੋਲਣ ਵਾਲਾ;
੨. ਚਾਹੁਣ ਵਾਲਾ, ਇਛਾਵਾਨ :
"ਰੋਜ਼ ਹਸ਼ਰ ਦੇ ਪੀਰ ਦੇ ਤਾਲਬਾਂ ਨੂੰ ਹੱਥ ਸੱਜੜੇ ਮਿਲਣਗੀਆਂ ਚੀਰੀਆਂ ਨੀ" (ਹੀ. ਵਾ.);
੩. ਜਗਿਆਸੂ :
ਚਾਰੇ ਮੰਜ਼ਲਾਂ ਤਾਲਬੋਂ ਕਤਾ ਕਰਕੇ,
ਹੋਵੇ ਇਸ਼ਕ ਦੇ ਵਿਚ ਕਮਾਲ ਕੋਈ" (ਜ਼ਿੰਦਗੀ ਬਿਲਾਸ)

–ਤਾਲਬ ਇਲਮ, ਪੁ. ਵਿਦਿਆਰਥੀ

ਤਾਲਮਖਾਣਾ, ਤਾਲਮਖਾਨਾ, } ਪੁ. ਇਕ ਕਿਸਮ ਦੀ ਬੂਟੀ ਜਿਸ ਦੇ ਬੀਜ ਦਵਾਈ ਵਿਚ ਵਰਤੇ ਜਾਂਦੇ ਹਨ

ਤਾਲਮੇਲ, [ਤਾਲ+ਮੇਲ] ਪੁ. ਸਬੰਧ, ਤਅੱਲਕ, ਰਾਬਤਾ,

ਤਾਲਵਾਂ, (ਪੋਠੋ.) [ਤਲਣਾ] ਵਿ. ਤਲਿਆ ਹੋਇਆ, ਤਲਵਾਂ

ਤਾਲਵੀ, [∠ਸੰ. ਤਾਲਵ੍ਯ] ਵਿ. ਜਿਸ ਦਾ ਸਬੰਧ ਤਾਲੂ ਨਾਲ ਹੋਵੇ

–ਤਾਲਵੀ ਅੱਖਰ, ਪੁ. ਉਹ ਅੱਖਰ ਜਿਨ੍ਹਾਂ ਦਾ ਉੱਚਾਰਣ ਤਾਲੂ ਤੋਂ ਹੁੰਦਾ ਹੈ ਜਿਵੇਂ ਇ, ਚ, ਛ, ਜ, ਝ, ਞ, ਯ, ਸ਼. ਹਨ

ਤਾਲਾ[1], [ਟ. ਕ. ਹਿੰ. ਤਾਲਾ<ਪ੍ਰਾ. ਤਾਲ; ਸੰ. ਤਾਲ ਤਾਲਕ=ਜੰਦਰਾ] ਪੁ. ਜੰਦਰਾ, ਜੰਦਾ

–ਤਾਲਾ ਲੱਗਣਾ, ਮੁਹਾ. ਸ਼ਕ ਕਾਰਣ ਕਿਸੇ ਘਰ ਦੀ ਤਲਾਸ਼ੀ ਲਈ ਪੁਲਸ ਵਲੋਂ ਦਰਬੰਦੀ ਹੋਣਾ

ਤਾਲਾ[2], [ਅਰ. ਤਅ਼ਲ : تعالیٰ √ਅੱਲਾਅ علی علا =ਉੱਚਾ ਹੋਣਾ] ਵਿ.
ਸਰਬ ਸ੍ਰੇਸ਼ਠ, ਮਹਾਨ, ਬਜ਼ੁਰਗ

–ਤਾਲਾਮੰਦ, ਪੁ. ਵੇਖੋ ਤਾਲਿਆਮੰਦ

–ਅੱਲਾ ਤਾਲਾ, ਪੁ. ਸਰਬ ਸ੍ਰੇਸ਼ਠ, ਪਰਮਾਤਮਾ

–ਖ਼ੁਦਾ ਤਾਲਾ, ਪੁ. ਪਰਮੇਸ਼ਵਰ, ਪਰਮਾਤਮਾ, ਰੱਬ

ਤਾਲਾਬ, ਪੁ. ਵੇਖੋ ਤਲਾਬ

ਤਾਲਿਆ, [ਅਰ. ਤਾਲਿਅ਼ طالع √ਤ੍ਲਅ਼ طلع =ਜ਼ਾਹਰ ਹੋਣਾ, ਦਿਸਣਾ] ਪੁ.
ਭਾਗ, ਨਸੀਬ :
"ਮੇਰਾ ਤਾਲਿਆ ਦੇਖ ਨਜੂਮੀਏਂ ਨੇ" (ਸ਼ਰਫ਼ ਨਿਸ਼ਾਨੀ)

ਤਾਲਿਆ ਖੁਲ੍ਹਣਾ, ਮੁਹਾ. ਭਾਗ ਜਾਗਣੇ

–ਤਾਲਿਆ ਮੰਦ, ਪੁ. ਭਾਗਾਂ ਵਾਲਾ, ਬਖ਼ਤਾਵਰ

–ਤਾਲਿਆ ਮੰਦੀ, ਇ. ਬਖਤਾਵਰੀ, ਖ਼ੁਸ਼ਕਿਸਮਤੀ

–ਤਾਲਿਆਵੰਦ, ਪੁ. ਵੇਖੋ ਤਾਲਿਆਮੰਦ

ਤਾਲਿਬ, ਵਿ. ਪੁ. ਵੇਖੋ ਤਾਲਬ

–ਤਾਲਿਬ ਇਲਮ, ਪੁ. ਵਿਦਿਆਰਥੀ

ਤਾਲੀ[1], [ਤਾਲ[2] (੧)+ਈ] ਇ. ਕੁੰਜੀ, ਚਾਬੀ

ਤਾਲੀ[2], ਇ. ਵੇਖੋ ਤਾੜੀ[1]

ਤਾਲੀਸ, ਤਾਲੀਸ ਪੱਤਰ, ] [ਹਿੰ. ਤਾਲੀਸਪਤ੍ਰ, ਸੰ. ਤਾਲੀਸ਼ਪਤ੍ਰ] ਪੁ.
ਇਕ ਬੂਟੀ ਜਿਸ ਦੇ ਪੱਤਰ ਦਵਾਈਆਂ ਵਿਚ ਵਰਤੇ ਜਾਂਦੇ ਹਨ

ਤਾਲੀਸਾਰ, ਪੁ. ਤਾਲੀਸ ਪੱਤਰ (ਜਟਕੀ)

ਤਾਲੀਫ਼, [ਅਰ. ਤਾਲੀਫ਼ تالیف √ਅਲ਼ਫ਼ الف =ਰੁਚੀ ਹੋਣਾ] ਇ.
ਕਿਸੇ ਇਕ ਜਾਂ ਬਹੁਤਿਆਂ ਦੀ ਰਚਨਾਵਾਂ ਦਾ ਸੰਗ੍ਰਹਿ ਕਰਨ ਦੀ ਕਿਰਿਆ, ਸੰਕਲਨ

ਤਾਲੀਮ, [ਅਰ. ਤਅ਼ਲੀਮ تعلیم √ਇਲਮ علم =ਜਾਣਨਾ] ਇ.
੧. ਵਿਦਿਆ, ਪੜ੍ਹਾਈ, ਸ਼ਿਕਸ਼ਾ;
੨. ਸਿੱਖਿਆ, ਉਪਦੇਸ਼

–ਤਾਲੀਮ ਯਾਫ਼ਤਾ, ਵਿ. ਪੜ੍ਹਿਆ ਲਿਖਿਆ, ਸੁਸਿੱਖਿਅਤ

–ਤਾਲੀਮੀ, ਵਿ. ਤਾਲੀਮ ਸਬੰਧੀ, ਵਿਦਿਅਕ

–ਤਾਲੀਮੋ-ਤਰਬੀਅਤ, ਇ. ਪੜ੍ਹਾਈ ਤੇ ਪਾਲਣ ਪੋਸ਼ਣ

–ਆਲ੍ਹਾ ਤਾਲੀਮ, ਇ. ਉੱਚ ਵਿਦਿਆ

**ਤਾਲੀਲ**, [ਅਰ. ਤਅ਼ਲੀਲ تعلیل √ਅ਼ਲ عل =ਕਾਰਨ ਦੱਸਣਾ] ਇ.
ਕਿਤਾਬੁਤਾਲੀਲ ਇਸਮਾਈਲ ਬਿਨ ਅਲੀ ਬਿਨ ਇਸਹਾਕ ਦਾ ਲਿਖਿਆ ਰਿਸਾਲਾ ਜਿਸ ਦੇ ਤਿੰਨ ਭਾਗ ਹਨ ਪਹਿਲਾ ਭਾਗ ਕ੍ਰਿਆ ਬਾਰੇ, ਦੂਸਰਾ ਸੰਗਿਆ ਬਾਰੇ ਅਤੇ ਤੀਸਰਾ ਅਵਯ ਬਾਰੇ ਹੈ (ਹੀ. ਵਾ.)

**ਤਾਲੁਵੀ**, ਵਿ. ਵੇਖੋ ਤਾਲਵੀ (L)

**ਤਾਲੂ**, [ਪ੍ਰਾ. ਪਾ. ਤਾਲੁ; ਸੰ. ਤਾਲੁ] ਪੁ.
੧. ਮੂੰਹ ਦੇ ਅੰਦਰਲੀ ਛੱਤ;
੨. ਸਿਰ ਦੇ ਵਿਚਕਾਰ ਵਾਲਾ ਨਰਮ ਸਥਾਨ;
੩. ਬਾਲ ਦੇ ਜਨਮ ਸਮੇਂ ਪਰਵਾਰ ਵਲੋਂ ਦਿੱਤਾ ਗਿਆ ਇਨਾਮ ਆਦਿ; ੪. ਮਸਤੀ ਸਮੇਂ ਊਠ ਦੇ ਮੂੰਹ ਵਿਚੋਂ ਨਿਕਲਣ ਵਾਲਾ ਮਾਸ ਦਾ ਲੋਥੜਾ ਜਿਹਾ, ਮੱਘਾ;
੫. ਬੱਚਿਆਂ ਦੀ ਇਕ ਬੀਮਾਰੀ

–ਤਾਲੂ ਨਾਲ ਜੀਭ ਨਾ ਲਗਣਾ, ਮੁਹਾ. ਚੁੱਪ ਨਾ ਹੋਣਾ, ਬਕਵਾਸ ਕਰਨਾ

–ਤਾਲੂ ਨਾਲ ਜੀਭ ਲੱਗਣਾ, ਮੁਹਾ. ੧. ਚੁਪ ਕਰ ਰਹਿਣਾ; ੨. ਬਹੁਤ ਪਿਆਸ ਲੱਗਣਾ

**ਤਾਲੂੰ**, (ਲਹਿੰ.) ਪੁ. ਵੇਖੋ ਤਾਲੂ (ਜਟਕੀ)

**ਤਾਲੂਆ**, ਪੁ, ਵੇਖੋ ਤਾਲੂ

–ਤਾਲੂਆ ਸੁੱਕਣਾ, ਮੁਹਾ. ਪਿਆਸ ਨਾਲ ਮੂੰਹ ਸੁੱਕਣਾ

–ਤਾਲੂਆ ਸੇਕਣਾ, ਮੁਹਾ. ਤਾਲੂ ਸੇਕਣਾ

–ਤਾਲੂਆ ਗੰਜਾ ਕਰਨਾ, ਮੁਹਾ. ਟਿੰਡ ਗੰਜੀ ਕਰਨਾ

–ਤਾਲੂਆ ਚੱਕਣਾ, (ਪੁਆ.) ਮੁਹਾ. ਛੋਟੀ ਉਮਰ ਦੇ ਬੱਚੇ ਦੇ ਕਾਂ ਨੂੰ ਥਾਂ ਸਿਰ ਕਰਨਾ

–ਤਾਲੂਆ ਡਿੱਗਣਾ, ਮੁਹਾ. ਕਿਸੇ ਬੀਮਾਰੀ ਨਾਲ ਬੱਚੇ ਦੇ ਕਾਂ ਦਾ ਥਾਂ ਸਿਰ ਨਾ ਰਹਿਣਾ

–ਤਾਲੂਏ ਨਾਲ ਜੀਭ ਨਾ ਲੱਗਣਾ, ਮੁਹਾ. ਚੁਪਚਾਪ ਨਾ ਰਹਿਣਾ, ਬਕਵਾਸ ਕਰਨਾ

**ਤਾਲ੍ਹੇਂ**, ਪੁ. ਵੇਖੋ ਤਾਲ੍ਹਿਆ (ਜਟਕੀ)

**ਤਾਵ**, ਪੁ. ਵੇਖੋ ਤਾ[1]

**ਤਾਵ[2]**, (ਪੋਠੋ.) ਪੁ. ਵੇਖੋ ਤਾਬ

**ਤਾਵਣ[1]**, ਕ੍ਰਿ. ਸਕ. ਵੇਖੋ ਤਾਉਣਾ (ਜਟਕੀ)

**ਤਾਵਣ[2]**, ਕ੍ਰਿ. ਅਕ. ਅਫ਼ਸੋਸ ਕਰਨਾ, ਪਛਤਾਉਣਾ (ਜਟਕੀ)

**ਤਾਵਣਾ**, ਕ੍ਰਿ. ਸਕ. ਵੇਖੋ ਤਾਉਣਾ

**ਤਾਵਣੀ**, ਇ. ਵੇਖੋ ਤਾਉਣੀ (ਪੋਠੋ. ਕੋ.)

**ਤਾਵਲ**, [ਉਤਾਵਲ] ਇ. ਕਾਹਲੀ. ਛੇਤੀ :
"ਰੋਜ਼ੇਦਾਰ ਆਰਾਮ ਨਾ ਕਰਦੇ ਤਲਖ਼ੀ ਤਾਵਲ ਪਾਏ"
(ਸੈਫ਼.)

**ਤਾਵਲਾ**, (ਪੁਆ.) ਵਿ. ਉਤਾਵਲਾ

–ਤੱਤਾ ਤਾਵਲਾ, ਵਿ. ਬਹੁਤ ਕਾਹਲਾ

–ਤਾਵਲਾ ਹਾਵਲਾ, ਕ੍ਰਿ. ਵਿ. ਕਾਹਲਾ ਕਾਹਲਾ

**ਤਾਵਲੀ**, [ਤਾਵਲ+ਈ] ਇ. ਉਤਾਵਲੀ, ਛੇਤੀ, ਕਾਹਲੀ

–ਤਾਵਲੀ ਅੱਗੇ ਟੋਏ,
ਤਾਵਲ ਕਿਕਣ ਹੋਏ,
–ਤਾਵਲੈ ਅਗੈ ਟੋਏ,
ਤੈ ਤਾਵਲ ਕਦੈ ਨਾ ਹੋਏ,
} ਅਖੌ. ਕਾਹਲੀ ਅੱਗੇ ਟੋਏ (ਪੋਠੋ. ਕੋ.)

**ਤਾਵੀਲ**, [ਅਰ. ਤਵੀਲ تاویل √ਅੱਵਲ اول =ਪਹਿਲਾਂ ਹੋਣਾ] ਇ.
੨. ਸੁਫਨੇ ਦੀ ਵਿਆਖਿਆ ਕਰਨਾ;
੨. ਪਹਿਲਾਂ ਦਸਣਾ, ਪੇਸ਼ੀਨਗੋਈ ਕਰਨਾ;
੩. ਵਿਆਖਿਆ ਕਰਨਾ

**ਤਾਵੜਾ**, ਪੁ. ਵੇਖੋ ਤੌੜਾ :
"ਉਹਨਾਂ ਦੇ ਨੱਕ ਫੀਨੇ ਸਿਰ ਤਾਵੜੇ,
ਢਿੱਡ ਵਾਂਗ ਢਮੱਕੇ"
(ਵਾਰ ਨਾਦਿਰ ਸ਼ਾਹ)

**ਤਾਵੜੀ**, ਇ. ਤੌੜੀ[1] (ਜਟਕੀ)

**ਤਾਵਾਨ**, [ਫ਼ਾ. ਤਾਵਾਨ تاوان =ਜੁਰਮਾਨਾ] ਪੁ.
੧. ਕਿਸੇ ਨੁਕਸਾਨ ਦੀ ਪੂਰਤੀ ਲਈ ਦਿੱਤਾ ਜਾਣ ਵਾਲਾ ਧਨ, ਜੁਰਮਾਨਾ; ੨. ਉਹ ਰਕਮ ਜੋ ਹਾਰਿਆ ਹੋਇਆ ਰਾਜਾ ਜੇਤੂ ਰਾਜੇ ਨੂੰ ਬਤੌਰ ਜੁਰਮਾਨੇ ਦੇ ਦੇਂਦਾ ਹੈ

**ਤਾਵੀ**, [ਕਾਂਗ.] ਇ. ਸ਼ਿਵਾਲਕ ਦੀਆਂ ਪਹਾੜੀਆਂ ਵਿਚ ਆਮ ਉੱਗਣ ਵਾਲੀ ਇਕ ਬੂਟੀ ਜਿਸ ਨਾਲ ਫੁੱਲ ਲਗਦੇ ਹਨ ਜੋ ਰੰਗਾਈ ਅਤੇ ਦਵਾਈ ਲਈ ਵਰਤੇ ਜਾਂਦੇ ਹਨ ਨਾਲ ਹੀ ਸਿਰ-ਪੀੜ ਵਿਚ ਲੇਪ ਕਰਨ ਦੇ ਕੰਮ ਆਉਂਦੇ ਹਨ, ਇਸ ਦੀ ਲੱਕੜੀ ਬਾਲਣ ਦੇ ਕੰਮ ਆਉਂਦੀ ਹੈ (ਮ. ਸਿੰ.)

**ਤਾਵੀਜ਼**, [ਅਰ. ਤਅ਼ਵੀਜ਼ تعویز √ਅ਼ਜ਼ عوز =ਪਨਾਹ ਮੰਗਣਾ] ਪੁ.
੧. ਧਾਤ ਵਿਚ ਮੜ੍ਹ ਕੇ ਜਾਂ ਕਪੜੇ ਆਦਿ ਵਿਚ ਲਪੇਟਕੇ ਕਿਸੇ ਅੰਗ ਨਾਲ ਬੱਧਾ ਜੰਤ੍ਰ ਜਿਸ ਤੋਂ ਲੋਕਾਂ ਦੇ ਖਿਆਲ

ਅਨੁਸਾਰ ਦੁਖਾਂ ਕਲੇਸ਼ਾਂ ਤੋਂ ਪਨਾਹ ਮਿਲਦੀ ਹੈ, ਤਵੀਤ:

"ਹਾਸ਼ਮ ਵੇਖ ਤਾਵੀਜ਼ ਹਕੀਕਤ
ਹਰਫ ਸੱਸੀ ਗਲ ਡਾਲੇ"
(ਸੱਸੀ ਪੁੰਨੂੰ, ਹਾਸ਼ਮ)

੨. ਧਾਤ ਦਾ ਉਹ ਸੰਪੁਟ ਜਿਸ ਨੂੰ ਲਿਖੇ ਹੋਏ ਜੰਤਰ ਨਾਲ ਭਰਕੇ ਗਲ ਵਿਚ ਜਾਂ ਬਾਂਹ ਵਿਚ ਪਹਿਣਿਆਂ ਜਾਵੇ, ਜੰਤਰ; ੩. ਕਬਰ ਤੇ ਬਣਿਆ ਇੱਟਾਂ ਤੇ ਪੱਥਰ ਦਾ ਨਿਸ਼ਾਨ

**ਤਾੜ**[1], [ਪ੍ਰਾ. ताड; ਪਾ. ताल; ਸੰ. ताल] ਪੁ.
੧. ਖਜੂਰ ਦੀ ਜਾਤੀ ਦਾ ਇਕ ਰੁੱਖ ਜਿਸ ਦੇ ਰਸ ਨੂੰ ਤਾੜੀ ਸਦਦੇ ਹਨ



ਤਾੜ ਦਰਖਤ

**ਤਾੜ**[2], [ਸ਼ਾਇਦ ਤਾੜਨਾ[1]] ਇ. ਮੁਰਗ਼ੇ ਦੇ ਪੰਜੇ ਦੇ ਉਪਰ ਨਿਕਲੀ ਇਕ ਨਹੁੰਦਰ, ਮੁਰਗ਼ੇ ਦੀ ਲੱਤ ਦਾ ਕੰਡਾ
(ਲਾ. ਕ੍ਰਿ. ਮਾਰਨਾ)



ਤਾੜ ਕੁੱਕੜ

–ਤਾੜ ਮਾਰਨਾ, ਮੁਹਾ. (ਘੋੜੇ ਨੂੰ) ਅੱਡੀ ਲਾਉਣਾ
(ਮ. ਸਿੰ.)

**ਤਾੜ**[3], ਇ. ਇਕ ਲੱਕੜੀ ਜਿਸ ਨਾਲ ਤੁਲ ਲਾ ਕੇ ਕੋਈ ਭਾਰੀ ਚੀਜ਼ ਉਕਾਸੀ ਜਾਵੇ



ਤਾੜ

**ਤਾੜ**[4], [ਸ਼ਾਇਦ ਅੰਗ. Tie Rod) ਇ.
ਕਿਸੇ ਬ੍ਰੈਕਟ ਜਾਂ ਛੱਤ ਦੀ ਕੈਂਚੀ ਦ ਖਿਚਾਉ ਲਈ ਲਕੜੀ ਜਾਂ ਲੋਹਾ ਜਿਸ ਨੂੰ ਅੰਗਰੇਜ਼ੀ ਵਿਚ ਟਾਈਰਾਡ ਕਹਿੰਦੇ ਹਨ



ਤਾੜ

**ਤਾੜ**[5], [ਤਾੜਨਾ[1]] ਇ. ੧. ਸਮਝ; ੨. ਝਪਟਣ ਲਈ ਛਹਿ ਲਾ ਕੇ ਬੈਠਣ ਦੀ ਕਿਰਿਆ, ਨੀਝ, ਨਜ਼ਰ, ਟਿਕਟਿਕੀ; ੩. ਟੋਲ; ਭਾਲ; ੪. ਧਿਆਨ, ਖ਼ਿਆਲ

–ਤਾੜ ਜਾਣਾ, ਮੁਹਾ. ਅਨੁਮਾਨ ਲਾ ਲੈਣਾ

–ਤਾੜ-ਬਾਜ਼, ਵਿ. ੧. ਤਾੜ ਵਿਚ ਰਹਿਣ ਵਾਲਾ; ੨. ਹੁਸ਼ਿਆਰ, ਸਿਆਣਾ; ੩. ਖੋਜੀ; ੪. ਜ਼ਨਾਨੀਆਂ ਨੂੰ ਬੁਰੀਆਂ ਨਜ਼ਰਾਂ ਨਾਲ ਵੇਖਣ ਵਾਲਾ
ਪੁ. ਟਾਂਗੁ (ਜਟਕੀ)

–ਤਾੜਬਾਜ਼ੀ, ਇ. ੧. ਹੁਸ਼ਿਆਰੀ;
੨. ਸਮਝ ਦੀ ਤੀਖਣਤਾ (ਲੁ. ਕੋ.);
੩. ਕਿਸੇ ਇਸਤ੍ਰੀ ਵਲ ਬੁਰੀ ਨਜ਼ਰ ਨਾਲ ਵੇਖਣ ਦੀ ਕਿਰਿਆ; ੪. ਸੂਹ ਲੈਣ ਦਾ ਭਾਵ (ਜਟਕੀ)

**ਤਾੜ**[6], [ਤਾੜਨਾ[1]] ਇ. ਤਾੜਨ ਦਾ ਭਾਵ, ਝਿੜਕ ਝੰਬ

–ਤਾੜ ਫਾੜ, ਇ. ਝਾੜ ਝੰਬ, ਘੂਰ ਘਪ

–ਤਾੜਾਂ ਖਾਣਾ, ਮੁਹਾ. ਘੂਰਾਂ ਸਹਿਣਾ, ਧਮਕੀਆਂ ਝੱਲਣਾ
(ਪੁਆ. ਕੋ.)

ਤਾੜਾਂ ਦੇਣਾ, ਮੁਹਾ. ਡਰਾਵਾ ਦੇਣਾ, ਧਮਕਾਉਣਾ
(ਪੁਆ. ਕੋ.)

**ਤਾੜ**[7], ਪੁ. ਕੰਮ ਦਾ ਜ਼ੋਰ, ਗਾਹੜ :

"ਨੂਰੀ ਆਂਹਦਾ ਅਗਲਿਆਂ ਪੱਠੇ ਨਹੀਂ ਘੱਤੇ ਜਾਂਦੇ
ਉੱਤੋਂ ਚੇਤਰ ਦੇ ਹਲਾਂ ਦਾ ਆ ਗਿਆ ਏ ਤਾੜ"
(ਬਾ. ਵੇ.)

ਤਾੜ, [ਸ਼ਬਦਾਨੁ.] ਕ੍ਰਿ. ਵਿ. ਤੜਾਕ ਦੇ ਕੇ; ਅਵਾਜ਼ ਨਾਲ

–ਤਾੜ ਡਿੱਗਣਾ, ਮੁਹਾ. ਅਜਿਹਾ ਡਿਗਣਾ ਕਿ ਅਵਾਜ਼ ਆਵੇ

**ਤਾੜਕਾ**[1], [ਟ. ਕ. ਹਿੰ. तड़ाका] ਪੁ. ਬਹੁਤ ਤੇਜ਼ ਧੁੱਪ (ਲਾ. ਕ੍ਰਿ. ਲਗਣਾ) (ਪੋਠੋ. ਕੋ.)

**ਤਾੜਕਾ**[2], ਇ. ਇਕ ਰਾਖਸ਼ਣੀ ਜਿਸ ਨੂੰ ਸ਼੍ਰੀ ਰਾਮ ਚੰਦਰ ਜੀ ਨੇ ਮਾਰਿਆ ਸੀ

"ਅਤੇ ਕ੍ਰੋਧ ਜੋ ਬਾਲੀ ਤੇ ਰਾਮ ਕੀਤਾ,
ਅਤੇ ਤਾੜਕਾ ਪਕੜ ਚਿਰਵਾਇਆ ਈ"
(ਹੀਰ ਵਾਰਿਸ)

**ਤਾੜਣ**[1], ਕ੍ਰਿ. ਸਕ. ੧. ਵੇਖੋ ਤਾੜਨਾ[1]; ੨. ਅਵਾਰਾ ਗਰਦੀ ਕਰਨਾ (ਜਟਕੀ)

**ਤਾੜਣ**[2], ਕ੍ਰਿ. ਸਕ. ਵੇਖੋ ਤਾੜਨਾ[2] (ਜਟਕੀ)

**ਤਾੜ ਤਾੜ**, [ਸ਼ਬਦਾਨੁ.] ਕ੍ਰਿ. ਵਿ. ੧. ਫਟਾਫਟ, ਜਲਦੀ ਜਲਦੀ; ੨. ਤੜਾਕ ਤੜਾਕ ਦੀ ਆਵਾਜ਼ ਨਾਲ

**ਤਾੜਨਾ**[1], [ਹਿੰ. ताड़ना; ਪ੍ਰਾ. ताड़ण; ਸੰ. ताडन √तड् =ਮਾਰਨਾ] ਇ.
ਰੋਹ ਭਰੀ ਚੇਤਾਵਨੀ ਜਿਸ ਦੇ ਪਿਛੇ ਧਮਕੀ ਵੀ ਹੋਵੇ (ਲਾ. ਕ੍ਰਿ. ਕਰਨਾ)
ਕ੍ਰਿ. ਸਕ. ੧. ਡਾਂਟਣਾ, ਧਮਕਾਉਣਾ, ਝਿੜਕਣਾ; ੨. ਡੱਕਣਾ, ਬੰਦ ਕਰਨਾ; ੩. ਮੱਥੇ ਵਟ ਪਾਉਣਾ (ਬਿ.) ੪. ਡੰਨ ਦੇਣਾ (ਬਿ.)

**ਤਾੜਨਾ**[2], [<ਸੰ. तर्कण√तर्क् =ਅਨੁਮਾਨਣਾ ਟ.ਕ. ਹਿੰ. ताड़ना ਸ਼ਾਇਦ <ਸੰ. ताडयति (ਪਲੈਟ); ਮਰਾ. ਤਾਡਣੇਂ ਨੇਪਾ. ਤਾਡਨੁ (ਟਰਨਰ)] ਕ੍ਰਿ. ਸਕ.
੧. ਨੀਝ ਲਾ ਕੇ ਤਕਣਾ;
੨. ਭਾਂਪਣਾ, ਸਮਝਣਾ;
੩. ਵੇਖਣਾ, ਭਾਲਣਾ (ਬਿ.)

**ਤਾੜਨਾ**[3], [ਤਾਉਣਾ] ਕ੍ਰਿ. ਸਕ.
ਘਿਉ ਕੱਢਣ ਲਈ ਮੱਖਣ ਗਰਮ ਕਰਨਾ

**ਤਾੜਾ**, [ਤਾੜ<ताडना+ਆ] ਪੁ.
੧. ਰੂੰ ਪਿੰਜਣ ਦਾ ਜੰਤਰ, ਤੁਲਚਾ;
੨. ਧੁਣਖੀ ਦੀ ਡੋਰੀ ਨੂੰ ਮਾਰਨ ਵਾਲੀ ਲਕੜੀ ਦੀ ਮੋਹਲੀ
੩. ਬਾਂਸ ਦਾ ਇਕ ਟੋਟਾ ਜੋ ਰੱਸੀ ਨਾਲ ਰੁੱਖ ਉਤੇ ਬੱਧਾ ਹੁੰਦਾ ਹੈ ਅਤੇ ਰੱਸੀ ਖਿੱਚਣ ਨਾਲ ਰੁੱਖ ਦੇ ਕਿਸੇ ਟਾਹਣੇ ਨਾਲ ਲੱਗ ਕੇ ਅਵਾਜ਼ ਪੈਦਾ ਕਰਦਾ ਹੈ


ਤਾੜਾ

**ਤਾੜੀ**[1], [ਤਾੜ<ਸੰ. ताल+ਈ] ਇ.
੧. ਆਵਾਜ਼ ਪੈਦਾ ਕਰਨ ਲਈ ਦੋਹਾਂ ਹੱਥਾਂ ਨੂੰ ਟਕਰਾਉਣ ਦੀ ਕਿਰਿਆ (ਲਾ.ਕ੍ਰਿ. ਮਾਰਨਾ, ਵਜਾਉਣਾ)
੨. ਇਕ ਤਰ੍ਹਾਂ ਦੀ ਛੋਟੀ ਤਲਵਾਰ ਦਾ ਮੁੱਠਾ (ਬਿ.)

–ਤਾੜੀ ਮਾਰਨਾ, ਮੁਹਾ. ੧. ਖ਼ੁਸ਼ੀ ਦੇ ਪ੍ਰਗਟਾਵੇ ਲਈ ਦੋਹਾਂ ਹੱਥਾਂ ਨੂੰ ਟਕਰਾਉਣਾ; ਮਖ਼ੌਲ ਉਡਾਉਣਾ

–ਤਾੜੀ ਵੱਜ ਜਾਣਾ, ਮੁਹਾ. ਬਦਨਾਮੀ ਹੋਣਾ

**ਤਾੜੀ**[2], [ਤਾੜ[1]+ਈ] ਇ.
ਤਾੜ ਦੇ ਰੁੱਖ ਦਾ ਰਸ ਜੋ ਨਸ਼ੀਲਾ ਹੁੰਦਾ ਹੈ, ਇਕ ਪਰਕਾਰ ਦੀ ਸ਼ਰਾਬ

**ਤਾੜੀ**[3], ਤਾੜ<ਤਾੜਨਾ[2]+ਈ] ਇ.
ਸਮਾਧੀ, ਧਿਆਨ-ਚੌਕੜੀ (ਲਾ. ਕ੍ਰਿ. ਲਗਣਾ, ਲਾਉਣਾ)

–ਤਾੜੀ ਲਾ ਕੇ ਵੇਖਣਾ, ਮੁਹਾ. ਇਕ ਟਿਕ ਵੇਖਣਾ

–ਤਾੜੇ ਬੈਠਣਾ, ਮੁਹਾ. ੧. ਦਾਅ ਲਾ ਕੇ ਬੈਠਣਾ
੨. ਉਡੀਕ ਵਿਚ ਬੈਠਣਾ

**ਤਾੜੀ**[4], ਇ. ਚਰਖ਼ੇ ਦੀਆਂ ਤਿੰਨਾਂ ਫੱਟੀਆਂ ਵਿਚੋਂ ਇਕ ਫੱਟੀ (ਜਟਕੀ)

–ਤਾੜੀ ਮਾਰਨਾ, ਮੁਹਾ. ਤਾੜੀ ਵਜਾਉਣਾ

–ਤਾੜੀ ਵੱਜਣਾ, ਮੁਹਾ. ਟਾਕਰਾ ਹੋਣਾ:

"ਵੱਡੀ ਨਾਹਰ ਦਾ ਪੁਲ ਏ ਜਿੱਥੇ,
ਵੱਜੀ ਦੁੰਦਰਾਂ ਤੇ ਜਸਪਾਲਾਂ ਦੀ ਤਾੜੀ"
(ਬਾ. ਢੋ.)

–ਤਾੜੀ ਵਜਾਉਣਾ, ਮੁਹਾ. ਖ਼ੁਸ਼ੀ, ਪ੍ਰੋੜ੍ਹਤਾ ਜਾਂ ਹੌਸਲਾ ਦੇਣ ਵਜੋਂ ਦੋਵੇਂ ਹੱਥ ਟਕਰਾ ਕੇ ਅਵਾਜ਼ ਪੈਦਾ ਕਰਨਾ

**ਤਾੜੇ ਦਾ**, ਵਿ. ਮੁਕਾਬਲੇ ਦਾ, ਟਾਕਰੇ ਦਾ:

"ਕਰਮ ਸਿੰਘਾ, ਨੰਦਾ ਪਹਿਲਵਾਨ ਤੇਰੇ ਤਾੜੇ ਦਾ ਹੈ"

**ਤਿ**, [ਪ੍ਰਾ. ਤਿ; ਪਾ. ਤਿ; ਸੰ. त्रि] ਵਿ. ਤਿੰਨ
(ਇਸ ਦੀ ਵਰਤੋਂ ਜੁੜਵੇਂ ਸ਼ਬਦਾਂ ਦੇ ਆਦਿ ਵਿਚ ਹੁੰਦੀ ਹੈ, ਜਿਵੇਂ:–ਤਿਗੁਣਾ, ਤਿਰੰਗਾ ਆਦਿ)

–ਤਿਸਾਲਾ, ਵਿ. ੧. ਤਿੰਨ ਵਰ੍ਹੇ ਦਾ, ਤਿੰਨ ਸਾਲ ਦਾ, ਤ੍ਰੈਸਾਲਾ, ਦੋ ਵਰ੍ਹੇ ਫ਼ੇਲ੍ਹ ਹੋਣ ਮਗਰੋਂ ਤੀਸਰੇ ਸਾਲ ਪੜ੍ਹਨ ਵਾਲਾ;
੨. ਤਿੰਨ ਵਰ੍ਹਿਆਂ ਲਈ, ਤਿੰਨ ਸਾਲਾਂ ਵਾਸਤੇ

**ਤਿਉ**, (ਪੁਆ.) ਪੁ. ਵੇਖੋ ਤਿਹੁ

**ਤਿਉਂ**, [=ਤਿਵੇਂ<ਸੰ. तत्+एवं] ਕ੍ਰਿ. ਵਿ.
ਉਸ ਤਰ੍ਹਾਂ, ਤਿਵ, ਤਿਕੁਰ

–ਤਿਉਂ ਤਿਉਂ, ਕ੍ਰਿ. ਵਿ. ਤਿਵੇਂ ਤਿਵੇਂ, ਉਸ ਪਰਕਾਰ

**ਤਿਉਂਹ**, [ਤਿਉਂ=ਤਿੰਨ+ਹ=ਹੀ] ਵਿ. ਤਿੰਨ ਹੀ

**ਤਿਉਹਾਰ**, [ਟ. ਕ. ਹਿੰ. त्योहार ∠ਸੰ. तिथि+वार; ਸਿੰ. ਤਿਹਾੜਾ; ਗੁਜ. ਤੇਹਵਾਰ; ਨੇਪਾ. ਤਿਵਾਰ ਜਾਂ

ਤਿਹਾਰ=ਦੀਵਾਲੀ ਉਤਸਵ ਦੇ ਪਹਿਲੇ ਤਿੰਨ ਦਿਨ] ਪੁ. ਉਤਸਵ ਦਾ ਦਿਨ, ਪੁਰਬ ਦਾ ਦਿਨ, ਤਹਿਵਾਰ, ਤਿਹਾਰ

–ਤਿਉਹਾਰੀ, ਵਿ. ਤਿਉਹਾਰ ਸਬੰਧੀ

**ਤਿਉਗੜਾ,**
**ਤਿਉਘੜਾ,** } ਵਿ. ਵੇਖੋ ਤਿੱਗੜਾ

**ਤਿਉਣਾ,** [=ਤਿਗੁਣਾ ∠ਪ੍ਰਾ. ਤਿਤਗੁ; ਸੰ. ਤ੍ਰਿਗੁਣ] ਵਿ. ਤੀਣਾ, ਤਿਗੁਣਾ, ਤਿੰਨ ਗੁਣਾ

**ਤਿਉਰ**[1], [ਤਿ=ਤਿੰਨ+ਉਰ=ਵਰ∠ਸੰ. ਵਸਤ੍ਰ] ਪੁ. ਇਸਤ੍ਰੀ ਦੇ ਸਿਰ, ਗਲ ਅਤੇ ਤੇੜ ਦੇ ਤਿੰਨ ਕਪੜਿਆਂ ਦਾ ਸਮੂਹ

**ਤਿਉਰ**[2], ਪੁ. ਤੌਰ[1]

**ਤਿਉਲ,** ਇ. ਤ੍ਰੌਲ[1]

**ਤਿਉਲ੍ਹਾ,** ਪੁ. ਵੇਖੋ ਤਿਹਾਉਲਾ

**ਤਿਉੜ,** [ਸ਼ਾਇਦ ਤਿਰਵਰਾ ਟ. ਕ. ਲਹਿੰ. ਤਰੇਵੜਾ] ਪੁ. ਦਹੀਂ, ਲੱਸੀ ਜਾਂ ਅਧਰਿੜਕ ਵਿਚ ਦੁੱਧ ਦੀਆਂ ਧਾਰਾਂ ਮਾਰ ਕੇ ਬਣਾਇਆ ਪਦਾਰਥ

**ਤਿਉੜੀ,** [ਹਿੰ. ਤਿਤਰੀ, ਤ੍ਯੋਰੀ <ਸੰ. ਤ੍ਰਿਕੁਟੀ] ਇ.
੧. ਗੁੱਸੇ ਕਰਕੇ ਮੱਥੇ ਤੇ ਪਏ ਵੱਟ;
੨. ਮੱਥੇ ਉਤੇ ਪਏ ਤਿੰਨ ਵਲ (ਕਾ.)

–ਤਿਉੜੀਆਂ ਵੱਟਣਾ, ਮੁਹਾ. ਗੁੱਸੇ ਵਿਚ ਹੋਣਾ, ਨਾਰਾਜ਼ ਹੋਣਾ

–ਤਿਉੜੀ ਚੜ੍ਹਨਾ (ਚੜ੍ਹਾਉਣਾ), ਮੁਹਾ. ਗੁੱਸੇ ਵਿਚ ਆਉਣਾ

–ਤਿਉੜੀ ਚੜ੍ਹਾਉਣਾ,
–ਤਿਉੜੀ ਚਾੜ੍ਹਨਾ, } ਮੁਹਾ. ਗੁੱਸੇ ਹੋਣਾ, ਮੱਥੇ ਵੱਟ ਪਾਉਣਾ

–ਤਿਉੜੀ ਪਾਉਣਾ, ਮੁਹਾ. ਮੱਥੇ ਵੱਟ ਪਾਉਣਾ

**ਤਿਊਣਾ,** ਵਿ. ਤੀਣਾ

**ਤਿਊੜੀ,** ਇ. ਮੱਥੇ ਤੇ ਪਾਇਆ ਵੱਟ, ਤਿਉੜੀ

**ਤਿਅਮਲੇ,** ਪੁ. ਸ਼ਿਵਾਲਕ ਦੀਆਂ ਪਹਾੜੀਆਂ ਵਿਚ ਆਮ ਉੱਗਣ ਵਾਲਾ ਇਕ ਰੁੱਖ ਜਿਸਦੇ ਫਲ ਬਹੁਤ ਮਿੱਠੇ ਅਤੇ ਸੁਆਦੀ ਹੁੰਦੇ ਹਨ (ਮ. ਸਿੰ.)

**ਤਿਅਰਾ,** ਪੁ. ਤਿੰਨ ਗੁਣਾ (ਮ. ਸਿੰ.)

**ਤਿਆਸ,** [ਪ੍ਰਾ. ਤਿਸਾ; ਸੰ. ਤ੍ਰਿਸ਼ਾ√ਤ੍ਰਿਸ਼੍=ਪਿਆਸ ਹੋਣਾ] ਇ. ੧. ਤ੍ਰਿਖਾ, ਪਿਆਸ, ਤੇਹ:
"ਮਿਟੀ ਤਿਆਸ ਅਗਿਆਨ ਅੰਧੇਰੇ"
੨. ਤ੍ਰਿਸ਼ਨਾ, ਲਾਲਚ:
"ਅਧਿਕ ਤਿਆਸ ਭੇਖ ਬਹੁ ਕਰੈ"
(ਆਸਾ ਮ: ੧)

–ਤਿਆਸਾ, ਵਿ. ਪਿਆਸਾ, ਤਿਹਾਇਆ

**ਤਿਆਹ,** ਇ. ਵੇਖੋ ਤਿਹਾ (ਪੁਆ. ਕੋ.)

**ਤਿਆਕ,** ਪੁ. ਵੇਖੋ ਤਰਿਆਕਲ

**ਤਿਆਕੂ**[0], ਪੁ. ਵੇਖੋ ਤਰਿਆਕਲ

**ਤਿਆਗ,** [ਟ.ਕ. ਹਿੰ. ਤ੍ਯਾਗ; ਸੰ. ਤ੍ਯਾਗ√ਤ੍ਯਜ੍=ਛੱਡਣਾ] ਪੁ. ੧. ਛਡਣ ਦੀ ਕਿਰਿਆ, ਛੱਡ ਦੇਣ ਦਾ ਭਾਵ;
੨. ਸਾਂਝ ਤੋੜਨ ਦੀ ਕਿਰਿਆ;
੩. ਵੈਰਾਗ ਹੋਣ ਦੇ ਕਾਰਣ ਸੰਸਾਰਕ ਪਦਾਰਥਾਂ ਨੂੰ ਛੱਡਣ ਦੀ ਕਿਰਿਆ ਜਾਂ ਭਾਵ;
੪. ਤਲਾਕ (ਲਾ. ਕ੍ਰਿ. ਕਰਨਾ, ਦੇਣਾ)

–ਤਿਆਗਕਾਰੀ, ਵਿ. ਤਿਆਗ ਵਾਲਾ, ਤਿਆਗ ਵਾਲੇ ਪਾਸੇ ਰੁਚਿਤ ਕਰਨ ਵਾਲਾ;
"ਨਿਪੁਣ ਯਥਾਰਥਵਾਦ ਵਿੱਚ ਇਕ ਪਾਸੇ ਤਿਆਗਕਾਰੀ ਸਿਨਕੀ ਰੁਚੀ ਨਹੀਂ ਚਾਹੀਦੀ ਤਾਂ ਦੂਜੇ ਪਾਸੇ ਇਸ ਨੂੰ ਉਪ ਭਾਵਕਤਾ ਤੋਂ ਹੀ ਬਚਾਣਾ ਚਾਹੀਦਾ ਹੈ"
(ਝੂਠੀਆਂ ਸੱਚੀਆਂ, ਮੇਖੋਂ)

–ਤਿਆਗ ਪਤਰ (ਪੱਤ੍ਰ), ਪੁ.
੧. ਤੀਵੀਂ ਜਾਂ ਪਤੀ ਨੂੰ ਛੱਡਣ ਦੀ ਲਿਖਤ, ਤਲਾਕਨਾਮਾ;
੨. ਅਸਤੀਫ਼ਾ

–ਤਿਆਗ ਪਤ੍ਰੀ, ਇ. ਉਹ ਪੱਤਰ ਜਿਸ ਤੇ ਤਲਾਕ ਲਿਖਿਆ ਜਾਂਦਾ ਹੈ (ਲੁ. ਕੋ.)

–ਰਾਜ ਤਿਆਗ, ਪੁ. ਰਾਜ ਗੱਦੀ ਛੱਡਣ ਦਾ ਭਾਵ

**ਤਿਆਗਣਾ,** [ਤਿਆਗ+ਣਾ] ਕ੍ਰਿ. ਸਕ.
੧. ਛੱਡਣਾ, ਤਜਣਾ; ੨. ਸਾਂਝ ਤੋੜਨਾ, ਤਰਕ ਕਰਨਾ;
੩. ਤਲਾਕ ਦੇਣਾ; ੪. ਰਾਜ ਛਡਣਾ (ਮ. ਸਿੰ.)

–ਦੇਹ ਤਿਆਗਣਾ, ਮੁਹਾ. ਸਰੀਰ ਦਾ ਚੋਲਾ ਛੱਡਣਾ, ਮਰਨਾ

**ਤਿਆਗਨਾ,** ਕ੍ਰਿ. ਸਕ. ਵੇਖੋ ਤਿਆਗਣਾ:
"ਤਿਆਗਨ ਤਿਆਗ ਨੀਕਾ, ਕਾਮ ਕ੍ਰੋਧ ਤਿਆਗਨਾ"
(ਮਾਰੂ. ਅ. ਮ. ੫)

**ਤਿਆਗੀ,** [ਤਿਆਗ+ਈ] ਵਿ.
ਛੱਡਣ ਵਾਲਾ, ਘਰਬਾਰ ਜਾਂ ਗ੍ਰਿਹਸਤ ਛੱਡਣ ਵਾਲਾ;
ਪੁ. ਸੰਨਿਆਸੀ, ਤਪੱਸਵੀ, ਅਤੀਤ, ਵਿਰਕਤ, ਵੈਰਾਗੀ

–ਤਿਆਗਣ, ਇ. ਲਿੰ.–

**ਤਿਆਰ,** [ਅ਼ਰ. ਤੱਯਾਰ طیّار , تیار = ਛੇਤੀ ਟੁਰਨ ਵਾਲਾ √ ਤਯਰ طیر =ਉੱਡਣਾ]
ਵਿ. ੧. ਕੰਮ ਵਿਚ ਆਉਣ ਯੋਗ ਅਤੇ ਠੀਕ;
੨. ਵਰਤਣ ਯੋਗ; ੩. ਪੱਕਿਆ ਹੋਇਆ;
੪. ਤੱਤਪਰ; ੫. ਤੁਰਿਆ ਹੋਇਆ
੬. ਮੁਕੰਮਲ, ਸੰਪੂਰਨ, ੭. ਬਾਲਗ ਅਵਸਥਾ ਤੇ ਪਹੁੰਚਿਆ ਹੋਇਆ (ਮ. ਸਿੰ.)
੮. ਜੁਆਨ, ਮੋਟਾ ਤਾਜ਼ਾ (ਬਿ.):
੯. ਮੌਜੂਦ, ਹਾਜ਼ਿਰ

–ਤਿਆਰ ਬਰ ਤਿਆਰ, (ਖ਼ਾ. ਬੋ.) ਵਿ.
੧. ਪੂਰੀ ਤਰ੍ਹਾਂ ਤਿਆਰ;
੨. ਰਹਿਤ ਮਰਯਾਦਾ ਵਿਚ ਰਹਿਣ ਵਾਲਾ (ਸਿੱਖ)

**ਤਿਆਰਾ,** (ਖਾ. ਬੋ.) ਪੁ. ਤਿਆਰੀ

**ਤਿਆਰੀ,** [ਤਿਆਰ+ਈ] ਇ.
੧. ਤਿਆਰ ਹੋਣ ਦੀ ਕਿਰਿਆ ਜਾਂ ਭਾਵ;
੨. ਤਤਪਰ ਹੋਣ ਦਾ ਭਾਵ, ਤਤਪਰਤਾ;
੩. ਲੋੜੀਂਦੀ ਕਾਰਵਾਈ, ਇੰਤਜ਼ਾਮ, ਪਰਬੰਧ;
੪. ਜਲੌ, ਸ਼ਾਨ (ਬਿ.);
੫. ਸਫ਼ਰ ਸਮੇਂ ਤੁਰਨ ਤੋਂ ਤਹਿਲਾਂ ਕੀਤਾ ਪਰਬੰਧ

ਤਿਆਰੀ ਸ਼ਿਆਰੀ, ਤਿਆਰੀ ਤਿਉਰੀ, ਤਿਆਰੀ ਬਿਆਰੀ, } ਇ. ਤਿਆਰੀ

–ਤਿਆਰੀ ਪਗੜਨਾ, (ਪੋਠੋ.) ਮੁਹਾ. ਬਲਵਾਨ ਹੋਣਾ, ਡੰਡ, ਬੈਠਕਾਂ ਵਰਜ਼ਸ਼ ਆਦਿ ਨਾਲ ਸਰੀਰਕ ਤੌਰ ਤੇ ਤਗੜਾ ਹੋਣਾ

**ਤਿਐਲੰਧਾ,** ਪੁ. ਇਕ ਬੂਟੀ ਦਾ ਨਾਂ, ਨਾਗਦੋਣ (ਮ. ਸਿੰ.)

**ਤਿਸ,** [ਸੰ. तस्य] ਪੜ. ਉਸ:
"ਤਿਸੁ ਉਪਰਿ ਮਨ ਕਰਿ ਤੂ ਆਸਾ"
(ਗਉ. ਮ: ੫)

**ਤਿਸ,** [ਪ੍ਰਾ. तिसा; ਸੰ. तृषा √तृष्=ਪਿਆਸਾ ਹੋਣਾ] ਇ.
੧, ਤੇਹ, ਪਿਆਸ; ੨. ਤ੍ਰਿਸ਼ਨਾ :
"ਤਿਸ ਚੂਕੈ ਸਹਜੁ ਉਪਜੈ (ਸਵਾ ਮ: ੩)

**ਤਿਸਕਾਰ,** ਪੁ. ਵੇਖੋ ਤ੍ਰਿਸਕਾਰ :
"ਜਮ ਨਾ ਕਰੈ ਤਿਸਕਾਰ"
(ਸ. ਕਬੀਰ)

**ਤਿਸਟਣਾ,** [ਤਿਸਟ<तिष्ठ√स्था=ਠਹਿਰਨਾ] ਕ੍ਰਿ. ਅਕ.
ਠਹਿਰਨਾ, ਸਥਿਰ ਰਹਿਣਾ:
"ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ
ਤਿਨ ਵਿਚਹੁ ਤਿਸਟਿਆ ਨਾ ਕੋਇ"
(ਵਾਰ ਗਉ ੧ ਮ. ੪)

**ਤਿਸਨਾ**[1], ਇ. ਵੇਖੋ ਤ੍ਰਿਸ਼ਨਾ
ਸੁਆਰਥੀ, ਲੋਭੀ

–ਤਿਸਨਾਵੰਤ, ਵਿ. ੧. ਚਾਹਵਾਨ, ਇਛਕ;

**ਤਿਸਨਾ**[2], [ਅਰ ਤਸ਼ਨੀਅ تشنیع √ਸ਼ਨਆ شنع =ਬੁਰਾ ਸਮਝਣਾ] ਪੁ. ਮਿਹਣਾ, ਤਾਹਨਾ, ਉਲਾਂਭਾ
(ਲ. ਕੋ.)

**ਤਿੱਸਰ,** [ਤਿ=ਤਿੰਨ+ਸਰ<ਸੰ. शर=ਚੋਪੜ, ਨਰਦ] ਇ.
੧. ਤੀਹਰ, ਤੇਹਰ (ਲਾ. ਕ੍ਰਿ. ਪਾਉਣਾ, ਪੈਣਾ);
੨. ਫਲਾਸ਼ ਦੀ ਖੇਡ ਵਿਚ ਤਾਸ਼ ਤੇ ਇਕੋ ਜਿਹੇ ਤਿੰਨ ਪੱਤੇ ਜਿਵੇ ਤਿੰਨੇ ਚੌਕੀਆਂ, ਤਿੰਨੇ ਦਹਿਲੇ ਆਦਿ

**ਤਿਸਰਾਇਤ,** [ਤਿਸਰਾ=ਤੀਸਰ (੧)+ਆਇਤ=ਐਤ (ਪਛੇ.)] ਪੁ. ੧. ਤੀਜਾ ਮਨੁੱਖ, ਦੋ ਧਿਰਾਂ ਦੇ ਝਗੜੇ ਦਾ ਨਬੇੜਾ ਕਰਨ ਵਾਲਾ ਆਦਮੀ;
੨. ਤੀਜੀ ਵਾਰ

**ਤਿਸਰਾਤ,** ਪੁ. ਤਿਸਰਾਇਤ

**ਤਿਸਲਣ,** **ਤਿਸਲਿਣ,** } ਇ. ਵੇਖੋ ਤਿਲ੍ਹਕਣ (ਪੁਆ. ਕੋ.)

**ਤਿਸਲਣਾ,** ਕ੍ਰਿ. ਅਕ. ਵੇਖੋ ਤਿਲ੍ਹਕਣਾ (ਪੁਆ. ਕੋ.)

**ਤਿਸਾਉਂ,** [ਤਿਸ+ਆਉਂ=ਥਾਉਂ] ਕ੍ਰਿ. ਵਿ.
ਉਥੋਂ, ਉਸ ਥਾਂ ਤੋਂ:
"ਖਾਣਾ ਖਾ ਤਿਆਰੀ ਕੀਤੀ ਘਿਨਣ ਤਿਸਾਉਂ ਆਏ"
(ਪੰਜਾਬ ਦੇ ਹੀਰੇ)

**ਤਿਹ,** [ਤਿਹ=ਤਿਸ <ਸੰ. तृषा√तृष्=ਪਿਆਸਾ ਹੋਣਾ]
ਇ. ੧. ਤ੍ਰੇਹ, ਪਿਆਸ;
੨. ਪਿਆਰ, ਮੁਹੱਬਤ, ਮੋਹ, ਚਾਹਨਾ (ਲ. ਕੋ.)

**ਤਿਹ,** ਵਿ. ਵੇਖੋ ਤਿੰਨ (ਲ. ਕੋ.)

**ਤਿਹ,** [ਤਿਸ] ਪੜ. ਉਸ, ਤਿਸ:
"ਤਿਹ ਜੋਗੀ ਕਉ ਜੁਗਤਿ ਨ ਜਾ ਕਉ"
(ਧਨਾ ਮ: ੯)

**ਤਿਹੰਜਾ,** [ਤੈਂਡਾ] ਪੜ. ਤੇਰਾ (ਕਾ.)

**ਤਿਹਟੜਾ,** [ਤਿ=ਤਿੰਨ+ਹਟ+ੜਾ] ਵਿ.
ਤਿਮੰਜ਼ਲਾ, ਤਿਛੱਤਾ (ਕਾ.)

**ਤਿਹੰਡਾ,** ਪੜ. ਵੇਖੋ ਤੈਂਡਾ:
"ਹਉ ਆਇਆ ਸਾਮੈ ਤਿਹੰਡੀਆ"
(ਸੀ ਮ: ੫ ਪੈਪਾਇ)

**ਤਿਹੱਤਰ,** [ਪ੍ਰਾ. तिहत्तर: ਸੰ. त्रिसप्तति] ਵਿ.
ਤਿੰਨ ਉੱਤੇ ਸੱਤਰ, ੭੩

–ਤਿਹੱਤਰਮਾਂ, –ਤਿਹੱਤਰਵਾਂ, } ਵਿ.
ਤਿਹੱਤਰ ਦੀ ਗਿਣਤੀ ਪੂਰੀ ਕਰਨ ਵਾਲਾ

–ਤਿਹੱਤਰਾ, –ਤਿਹੱਤ੍ਰਾ, } ਪੁ. ਸੰਮਤ ਤਿਹੱਤਰ

**ਤਿਹੱਥੜ,** [ਤਿ=+ਹੱਥ+ੜ] ਇ. ਸੋਗ ਵਿਚ ਤਿੰਨ ਥਾਵਾਂ ਮੱਥੇ, ਪੱਟਾਂ ਅਤੇ ਛਾਤੀ ਤੇ ਹੱਥ ਮਾਰਨ ਦੀ ਕਿਰਿਆ
(ਕਾ.)

**ਤਿਹੱਦਾ,** [ਤਿ=ਤਿੰਨ+ਹੱਦ+ਆ] ਪੁ.
੧. ਤਿੰਨ ਹੱਦਾਂ ਮਿਲਣ ਦੀ ਥਾਂ;
੨. ਉਹ ਨਿਸ਼ਾਨ ਜੋ ਤਿੰਨ ਹੱਦਾਂ ਦੇ ਮਿਲਣ ਦਾ ਸੂਚਕ ਹੋਵੇ

**ਤਿਹਰ,** [ਤਿ=ਤਿੰਨ+ਹਰ] ਇ. ੧. ਤੀਜੀ ਵਾਰ;
੨. ਤੀਜੀ ਵਾਰ ਹਲ ਵਾਹੁਣ ਦੀ ਕਿਰਿਆ;
੩. ਉਹ ਜ਼ਮੀਨ ਜਿਸ ਵਿਚ ਤਿੰਨ ਵਾਰ ਹਲ ਫੇਰਿਆ ਗਿਆ ਹੈ

**ਤਿਹਰਮ,** [ਤਹਰ+ਮ] ਵਿ. ਤਿਗੁਣਾ, ਤੀਣਾ (ਮ. ਸਿੰ.)

**ਤਿਹਰਾ,** ਵਿ. ਵੇਖੋ ਤੀਹਰਾ

**ਤਿਹਰਾਉ,** [ਤਿਹਰ+ਆਉ] ਪੁ.
ਤੀਹਰਾ ਜਾਂ ਤਿਗੁਣਾ ਹੋਣ ਦਾ ਭਾਵ

**ਤਿਹਰਾਉਟ,** [ਤਿਹਰ+ਆਉਟ] ਇ. ਤਿਹਰਾਉ

**ਤਿਹਰਾਉਣਾ,** [ਤਿਹਰ ਤੋਂ ਨਾਮਧਾਤੁ] ਕ੍ਰਿ. ਸਕ.
੧. ਤੀਜੀ ਵਾਰ ਕਰਨਾ, ਤੀਜੀ ਵਾਰ ਬੁਲਾਉਣਾ
੨. ਤੀਹਰਾ ਜਾਂ ਤਿਗੁਣਾ ਕਰਨਾ

**ਤਿਹਵਾਰ,** ਪੁ. ਵੇਖੋ ਤਿਉਹਾਰ

–ਤਿਹਵਾਰੀ, ਵਿ. ਵੇਖੋ ਤਿਉਹਾਰੀ

**ਤਿਹਾ,** [ਤੇਹਾ] ਵਿ. ਤੇਹਾ, ਉਹੋ ਜਿਹਾ

**ਤਿਹਾ,**[ਪ੍ਰਾ. ਤਿਸਾ; ਸੰ. ਤ੍ਰਿਸ਼ਾ√ਤ੍ਰਿਸ਼੍=ਪਿਆਸਾ ਹੋਣਾ] ਇ.
ਤ੍ਰਿਖਾ, ਤ੍ਰੇਹ, ਪਿਆਸ

**ਤਿਹਾਂ,** [ਤਿ=ਤਿੰਨ+ਹਾਂ=ਆਂ] ਵਿ. ਤੇਹਾਂ, ਤਿੰਨਾਂ, ਤ੍ਰੇਹਾਂ

**ਤਿਹਾਉਤ,** ਪੁ. ਵੇਖੋ ਤਿਹਾਇਤ (ਲੁ. ਕੋ.)

**ਤਿਹਾਉਲਾ,** [ਤਿਹ=ਤਿੰਨ+ਆਉਲਾ=ਵਾਲਾ] ਪੁ.
ਕੜਾਹ ਪ੍ਰਸ਼ਾਦ ਜਿਸ ਵਿੱਚ ਘਿਉ ਖੰਡ ਅਤੇ ਆਟਾ ਤਿੰਨੇ ਚੀਜ਼ਾਂ ਬਰਾਬਰ ਹੋਣ

**ਤਿਹਾਇ,** ਇ. ਵੇਖੋ ਤਿਹਾ (ਲੁ. ਕੋ.)

**ਤਿਹਾਇਆ,** [ਤਿਹ+ਆਇਆ] ਵਿ.
ਜਿਸ ਨੂੰ ਤੇਹ ਲੱਗੀ ਹੋਵੇ, ਪਿਆਸਾ

–ਕੋਹ ਨਾ ਚੱਲੀ ਬਾਬਾ ਤਿਹਾਈ, ਅਖੌ.
ਥੋੜਾ ਜਿੰਨਾ ਕੰਮ ਕਰ ਕੇ ਹੀ ਜਦ ਕੋਈ ਥਕ ਜਾਵੇ ਤੇ ਬਹਾਨੇ ਢੂੰਡਣ ਲਗ ਜਾਵੇ ਤਾਂ ਕਹਿੰਦੇ ਹਨ

–ਘੜੇ ਨੂੰ ਹੱਥ ਲਾਇਆ, ਸਾਰਾ ਟੱਬਰ ਤਿਹਾਇਆ, ਅਖੌ.
ਜਦੋਂ ਕਿਸੇ ਨੂੰ ਕੋਈ ਚੀਜ਼ ਮਿਲਦੀ ਦੇਖ ਕੇ ਦੂਸਰਿਆਂ ਦੇ ਦਿਲਾਂ ਵਿਚ ਵੀ ਉਸ ਦੀ ਪ੍ਰਾਪਤੀ ਦੀ ਇਛਿਆ ਪੈਦਾ ਹੁੰਦੀ ਹੈ ਉਦੋਂ ਕਹਿੰਦੇ ਹਨ

**ਤਿਹਾਇਤ,** [ਤਿਹ=ਤਿੰਨ+ਆਇਤ] ਪੁ. ਇ.
ਤਰਿਆਕਲ (ਲੁ. ਕੋ.)

–ਤਿਹਾਇਤੀ, ਪੁ. ਤਰਿਆਕਲ

–ਤਿਹਾਇਤਣ, ਇ. ਲਿੰ.–

**ਤਿਹਾਈ,** [ਤਿਹ=ਤਿੰਨ+ਆਈ] ਇ. ਤੀਜਾ ਹਿੱਸਾ, ਫ਼ਸਲ ਦੀ ਪੈਦਾਵਾਰ ਦੇ ਤਿੰਨ ਬਰਾਬਰ ਹਿੱਸਿਆਂ ਵਿੱਚੋਂ ਇੱਕ ਜੋ ਜ਼ਿਮੀਦਾਰ ਲੈਂਦਾ ਹੈ

–ਤਿਹਾਈਆ, ਪੁ. ਫ਼ਸਲ ਦੇ ਤੀਜੇ ਹਿਸੇ ਤੇ ਰਲਿਆ ਕਾਮਾ (ਪੁਆ. ਕੋ)

**ਤਿਹਾਸਮਾਂ,** **ਤਿਹਾਸਵਾਂ,** } [ਤਿਹ=ਤਿੰਨ+ਆਸਮਾਂ] ਵਿ. ੧. ਤਿੰਨ ਛੱਤਾਂ ਵਾਲਾ (ਘਰ), ਤਿਮੰਜ਼ਲਾ, ਤਿਛੱਤਾ, ੨, ਤੀਜੀ ਛੱਤ ਦਾ, ਤੀਜੀ ਛੱਤ ਨਾਲ ਸਬੰਧਤ

**ਤਿਹਾਕ,** [ਤਿਹ+ਆਕ] ਵਿ. ਤਿਹਾਇਆ

**ਤਿਹਾਕ,** [ਤਿਹ=ਤਿੰਨ+ਆਕ] ਪੁ. ਤਰੀਆਕਲ

**ਤਿਹਾਕਲ,** [ਤਿਹ=ਤੇਹ+ਆਕਲ <ਸੰ. ਆਕੁਲ] ਵਿ.
ਜਿਸ ਨੂੰ ਬਹੁਤ ਤੇਹ ਲੱਗੀ ਹੋਈ ਹੋਵੇ

–ਤਿਹਾਕਲਾ, ਪੁ. ਬਹੁਤ ਤੇਜ਼ ਪਿਆਸ

**ਤਿਹਾਕੜਾ,** (ਪੁਆ.) [ਤਿਹਾਕਲ] ਪੁ. ਬਹੁਤ ਜ਼ੋਰ ਦੀ ਪਿਆਸ

**ਤਿਹਾਜੂ,** (ਪੁਆ.) [ਤਿ+ਤਿੰਨ+ਹਾਜ <ਸੰ. ਭਾਰ੍ਯਾ+ਊ]
ਵਿ. ਤੀਜੀ ਵਾਰ ਵਿਆਹਿਆ ਹੋਇਆ; ਪੁ. ਤੀਜੀ ਵਾਰ ਵਿਆਹਿਆ ਬੰਦਾ

–ਤਿਹਾਜਣ, ਇ. ਲਿੰ.–

**ਤਿਹਾਤ,** ਪੁ. ਇ. ਵੇਖੋ (ਤਿਹਾਇਤ) (ਲੁ. ਕੋ.)

**ਤਿਹਾਨ,** ਪੁ. ਵੇਖੋ ਧਿਆਨ

"ਜੱਟੀ ਛੱਡ ਤਿਹਾਨ ਜੇ ਪਵੇ ਕਿਧਰੇ
ਮੇਰਾ ਜੋਊੜਾ ਤੁਰਤ ਉਦਾਸ ਹੋਵੇ"
(ਰਾਜਾ ਭਰਥਰੀ, ਕਾਲੀ ਦਾਸ)

**ਤਿਹਾਰ,** [ਤਿਉਹਾਰ] ਪੁ. ੧. ਤਿਉਹਾਰ, ਦਿਨ ਦਿਹਾਰ;
੨. ਮੰਗੀ ਜਾਂ ਨਵੀਂ ਵਿਆਹੀ ਹੋਈ ਕੁੜੀ ਲਈ ਕਿਸੇ ਦਿਨ ਦਿਹਾਰ ਤੇ ਉਸ ਦੇ ਸਹੁਰਿਆਂ ਵਲੋਂ ਘੱਲੀ ਹੋਈ ਵਸਤੁ;
੩. ਮਿਰਤਕ ਪ੍ਰਾਣੀ ਦਾ ਤਿਹਾਰ ਵਾਲੇ ਦਿਨ ਦਾ ਸੋਗ

**ਤਿਹਾਰਾ,** ਪੜ. ਤੁਹਾਡਾ

**ਤਿਹਾਰੀ,** [ਤਿਉਹਾਰੀ] ਵਿ. ਤਿਉਹਾਰ ਸਬੰਧੀ; ਤਿਉਹਾਰ ਮਨਾਉਣ ਵਾਲਾ

**ਤਿਹਾਲ,** [ਅਰ.ਤਿ਼ਹ਼ਾਲ طحال ] ਇ. ਤਿੱਲੀ, ਲਿਫ਼;

"ਜੇ ਕਰ ਕਿਸੇ ਇਨਸਾਨ ਨੂੰ ਹੋਵਸੀ ਵਰਮ ਤਿਹਾਲ"
(ਦਾਰੂਸ਼ਿਫ਼ਾ)

**ਤਿਹਾਲ,** [ਤਿ=ਤਿੰਨ+ਹਾਲ] ਪੁ. ਤ੍ਰਿਕਾਲ, ਤਿੰਨ ਵੇਲੇ
(ਭੂਤ, ਵਰਤਮਾਨ ਅਤੇ ਭਵਿੱਖਤ, ਸਵੇਰ, ਦੁਪਹਿਰ ਅਤੇ ਸੰਝ, ਇਹ ਤਿੰਨ ਵੇਲੇ ਹਨ) :
"ਤ੍ਰੈਪਾਲ ਤਿਹਾਲ ਬਿਚਾਰ" (ਵਾਰ. ਆਸਾ)

**ਤਿਹਾਵਲ**, ਪੁ. ਵੇਖੋ ਤਿਹਾਉਲਾ

**ਤਿਹਾੜਾ**, (ਪੁਆ.) [ਤਿਹ=ਤਿੰਨ+ਆੜਾ=ਵਾਲਾ] ਵਿ. ਤੀਜੀ ਵਾਰ ਦਾ

**ਤਿਹਾੜਾ[1]**, [ਤਿਹਾ=ਤਿਹਾਈ+ੜਾ=ਵਾਲਾ] ਪੁ.
੧. ਤਿੰਨ ਬਰਾਬਰ ਬਰਾਬਰ ਹਿੱਸਿਆਂ ਵਿਚ ਵੰਡਾਰਾ;
੨. ਤੀਸਰਾ ਹਿੱਸਾ; ੩. ਤਿੰਨ ਹਿੱਸਿਆਂ ਵਿਚ ਦੀ ਵੰਡਾਈ

**ਤਿਹਾੜਾ[2]**, ਪੁ. ਇਕ ਇਲਾਕੇ ਦਾ ਨਾਂ ਜੋ ਲੁਧਿਆਣੇ ਦੀ ਤਸੀਲ ਜਗਰਾਉਂ ਅਤੇ ਪੱਖੋਵਾਲ ਦੇ ਵਿਚਾਲੇ ਹੈ (ਸਤਲੁਜ ਦਾ ਕਿਨਾਰਾ ਬੇਟ, ਪੂਰਬ ਵਲ ਦਾ ਪੁਆਧ, ਦੱਖਣ ਪੱਛਮ ਵੱਲ ਦਾ ਮਾਲਵਾ ਇਹਨਾਂ ਤਿੰਨਾਂ ਨਾਲ ਘਿਰਿਆ ਹੋਇਆ ਹੋਣ ਕਾਰਨ ਤਿਹਾੜਾ ਸਦੀਂਦਾ ਹੈ) (ਕਾ.)

**ਤਿਹੀਂ**, [ਤਿ=ਤਿਸ+ਹੀਂ] ਪੜ.
੧. ਉਹ ਹੀ, ਉਹੋ ਹੀ; ੨. ਉਸੇ, ਓਸੇ; ਜਿਵੇਂ :—
"ਤਿਹੀਂ ਸਾਇਤ" (ਜਟਕੀ)

**ਤਿਹੁ[1]**, [ਪ੍ਰਾ ਤਿਸਾ; ਸੰ. ਤ੍ਰਿਸ਼ਾ√ਤ੍ਰਿਸ਼੍=ਪਿਆਸਾ ਹੋਣਾ] ਪੁ. ਮੋਹ, ਪਿਆਰ, ਲਗਾਉ (ਲਾ. ਕ੍ਰਿ. ਆਉਣਾ)

**ਤਿਹੁ[2]**, [ਤਿਹ=ਤਿੰਨ] ਵਿ. ਤਿੰਨ :
"ਤਿਹੁ ਗੁਣ ਮਹਿ ਕੀਨੋ ਬਿਸਥਾਰੁ" (ਸੁਖਮਨੀ)

**ਤਿਹੁੜੀ**, ਇ. ਵੇਖੋ ਤਿਉੜੀ

**ਤਿਹੌਲਾ**, ਪੁ. ਵੇਖੋ ਤਿਹਾਉਲਾ

**ਤਿਕ**, [ਸੰ. ਤ੍ਰਿਕ=ਤਿੰਨ ਫ਼ੀ ਸਦੀ ਸੂਦ ਜਾਂ ਲਾਭ] ਇ.
ਪਰਗਨੇਦਾਰ ਨੂੰ ਦਾਣਿਆਂ ਦੇ ਇਕ ਪੱਥੇ (੨੫ ਮਣ ੨੪ ਸੇਰ ਤੋਂ ੪੦ ਮਣ ਤਕ) ਮਗਰ ਦਿੱਤਾ ਜਾਣ ਵਾਲਾ ਇਕ ਰੁਪਏ ਦਾ ਟੈਕਸ;
ਪੁ. ਹਰ ਫ਼ਸਲ ਅਤੇ ਹਰ ਖੂਹ ਮਗਰ ਨਕਦ ਅਦਾਇਗੀ (ਮ. ਸਿੰ.)

**ਤਿੱਕ**, [ਸੰ. ਤ੍ਰਿਕ] ਪੁ. ਮਨੁੱਖ ਦੇ ਸਰੀਰ ਦਾ ਹੇਠਲਾ ਹਿੱਸਾ, ਲੱਕ

**ਤਿਕਣ**, [ਤੀਕਣ] ਅਵ. ਤੀਕ, ਤਕ, ਤੀਕਣ

**ਤਿਕੱਬਰ**, ਪੁ. ਵੇਖੋ ਤਕੱਬਰ (ਮੱਕੇ ਦੀ ਗੋਸਟ)

**ਤਿੱਕਰ**, [ਤੀਕਰ] ਅਵ. ਤਕ, ਤੀਕ, ਤੀਕਰ

**ਤਿੱਕਲ[1]**, [ਤਿੱਕ+ਲ] ਪੁ. ਸਰੀਰ ਦਾ ਹੇਠਲਾ ਹਿੱਸਾ, ਲੱਕ

**ਤਿੱਕਲ[2]**, [ਤਿੱਕ∠ਸੰ. ਤ੍ਰਿਕ=ਤਿੰਨਾਂ ਦਾ ਸਮੂਹ+ਲ=ੜ]
ਪੁ. ਤਿੰਨ ਇਕੱਠੇ ਜੰਮੇ ਬੱਚਿਆਂ ਵਿਚੋਂ ਕੋਈ

**ਤਿੱਕੜ, ਤਿੱਕੜਾ,** [ਤਿ=ਤਿੰਨ+ਕੜਾ] ਪੁ.
ਤਿੰਨਾਂ ਦਾ ਸਮੂਹ, ਤਿੰਨਾਂ ਦਾ ਇਕੱਠ

**ਤਿੱਕੜੀ**, [ਤਿੱਕੜ+ਈ] ਇ.
੧. ਤਿੰਨ ਬੰਦਿਆਂ ਜਾਂ ਚੀਜ਼ਾਂ ਦਾ ਸਮੂਹ;
੨. ਤਿੰਨਾਂ ਚੀਜ਼ਾਂ ਦਾ ਸਮੂਹ ਜੋ ਛੋਟੀਆਂ ਵੱਡੀਆਂ ਹੋਣ;
੩. ਮੰਜੇ ਦੀ ਇਕ ਉਣਤੀ ਜਿਸ ਵਿਚ ਤਿੰਨ ਤਿੰਨ ਰੱਸੀਆਂ ਇਕ ਸਾਥ ਚੱਲਣ

**ਤਿੱਕਾ[1]**, [ਫ਼ਾ ਤਿੱਕ: تکّہ =ਮਾਸ ਦਾ ਟੁਕੜਾ] ਪੁ.
ਮਾਸ ਦਾ ਟੁਕੜਾ
ਮਾਸ ਦੀ ਬੋਟੀ (ਬਿ.)

**–ਤਿੱਕਾ ਬੋਟੀ ਕਰਨਾ**, ਮੁਹਾ. ਟੁਕੜੇ ਟੁਕੜੇ ਕਰਨਾ, ਬੋਟੀ ਬੋਟੀ ਕਰਨਾ

**ਤਿੱਕਾ[2]**, [ਤਿੱਕ ∠ਸੰ. ਤ੍ਰਿਕ+ਆ] ਪੁ.
ਤਾਸ਼ ਦਾ ਉਹ ਪੱਤਾ ਜਿਸ ਉੱਤੇ ਤਿੰਨ ਨਿਸ਼ਾਨ ਹੁੰਦੇ ਹਨ

**–ਤਿੱਕੀ**, ਇ. ਤਾਸ਼ ਦਾ ਉਹ ਪੱਤਾ ਜਿਸ ਉਤੇ ਤਿੰਨ ਨਿਸ਼ਾਨ ਹੁੰਦੇ ਹਨ

**ਤਿਕਾਫ਼ੀਆ**, [ਤਿ=ਤਿੰਨ+ਕਾਫ਼ੀਆ] ਪੁ.
ਉਹ ਛੰਦ ਜਿਸ ਦੇ ਤਿੰਨ ਕਾਫ਼ੀਏ ਹੋਣ

**ਤਿਕਾਲ**, [ਪ੍ਰਾ. ਤਿਕ੍ਰਾਲ; ਸੰ. ਤ੍ਰਿਕਾਲ] ਇ.
ਤ੍ਰਿਕਾਲਾਂ ਦਾ ਵੇਲਾ, ਸ਼ਾਮ ਦਾ ਵੇਲਾ

**ਤਿੱਕੁਰ[1]**, [ਤੀਕਰ] ਅਵ. ਤਿੱਕਰ, ਤੀਕ, ਤਾਈਂ

**ਤਿੱਕੁਰ[2]**, [ਤਿ=ਤਿਉਂ+ਕਰ] ਕ੍ਰਿ. ਵਿ. ਤਿਵੇਂ, ਓਵੇਂ, ਉਸੇ ਤਰ੍ਹਾਂ, ਓਦਾਂ,

**ਤਿਕੂੰ[1]**, [ਤਿੱਕੁਰ[2]] ਕ੍ਰਿ. ਵਿ. ਤਿਵੇਂ, ਉੱਕਣ

**ਤਿਕੂੰ[2]**, (ਪੁਆ.) [ਤੀਕ] ਅਵ. ਤੀਕ, ਤਾਈਂ, ਤੋੜੀਂ

**ਤਿਕੂਣਾ**, ਵਿ. ਵੇਖੋ ਤਿਕੋਣਾ

**ਤਿਕੂਣੀਆ**, ਵਿ. ਵੇਖੋ ਤਿਕੋਣਾ

**ਤਿਕੋਣ**, [ਤਿ=ਤਿੰਨ+ਕੋਣ] ਇ.
ਅਜਿਹੀ ਜਾਮਤਕ ਸ਼ਕਲ ਜਿਸ ਦੇ ਤਿੰਨ ਕੋਣੇ ਹੋਣ ਅਤੇ ਤਿੰਨੇ ਬਾਹੀਆਂ ਹੋਣ
ਵਿ. ਤਿੰਨ ਕੋਣਿਆਂ ਅਥਵਾ ਬਾਹੀਆਂ ਵਾਲਾ

**–ਤਿਕੋਣੀਆ**, ਵਿ. ਤਿੰਨ ਕੋਣਿਆਂ ਵਾਲਾ

**ਤਿਕੋਣਾ**, [ਤਿਕੋਣ+ਆ]
ਵਿ. ਤਿੰਨ ਕੋਣਿਆਂ ਵਾਲਾ;
ਪੁ. ਤਿਕੋਣੀ ਨੱਕਾਸ਼ੀ ਕਰਨ ਵਾਲੀ ਛੈਣੀ

**ਤਿਕੋਣੀ**, [ਤਿਕੋਣ+ਈ] ਇ.
੧. ਇਕ ਪਰਕਾਰ ਦੀ ਛੈਣੀ ਜਿਸ ਨਾਲ ਤਿਕੋਣੀ ਨੱਕਾਸ਼ੀ ਕੀਤੀ ਜਾਂਦੀ ਹੈ;
੨. ਆਰੀ ਤਿੱਖੀ ਕਰਨ ਦੀ ਇਕ ਪਰਕਾਰ ਦੀ ਤਿਕੋਣੀ ਰੇਤੀ, ਟਕੋਰਾ



ਤਿਕੋਣੀ

**ਤਿਕੋਨ**, ਵਿ. ਇ. ਵੇਖੋ ਤਿਕੋਣ

**ਤਿਕੋਰਾ**, [ਤਿ=ਤਿੰਨ+ਕੋਰ+ਆ] ਪੁ. ਆਰੀ ਤਿਖੀ ਕਰਨ ਦਾ ਇੱਕ ਸੰਦ, ਟਕੋਰਾ

**ਤਿਖ**, [ਸੰ. ਤ੍ਰਿਸ਼ਾ√ਤ੍ਰਿਸ਼ =ਪਿਆਸਾ ਹੋਣਾ] ਇ.
੧. ਤ੍ਰਿਖਾ : "ਤਿਖ ਬੂਝਿ ਗਈ ਮਿਲਿ ਸਾਧੂ ਜਨਾ" (ਕਾਨ. ਮ: ੫);
੨. ਇੱਛਾ, ਅਭਿਲਾਖਾ

**ਤਿੱਖ**, [ਪ੍ਰਾ. ਤਿਕ੍ਖ; ਸੰ. ਤੀਕ੍ਸ਼੍ਣ=ਜਲਦੀ] ਪੁ. ਛੇਤੀ, ਕਾਹਲੀ (ਜਟਕੀ)

**ਤਿਖਈਆ**, [ਤਿਖ=ਤ੍ਰਿਖਾ=ਈਆ] ਵਿ. ਤਿਹਾਇਆ, ਪਿਆਸਾ :
"ਇਹੁ ਮਨੁ ਤ੍ਰਿਸਨਾ ਜਲਤ ਤਿਖਈਆ (ਬਿਲਾ. ਆ. ਮ. ੪)

**ਤਿਖਹਾਰਾ**, [ਤਿਖ=ਤ੍ਰਿਖਾ+ਹਾਰਾ] ਵਿ. ਤਿਹਾਇਆ, ਪਿਆਸਾ :
"ਹਮ ਚਾਤ੍ਰਿਕ ਤਿਖਹਾਰੇ" (ਮਾਝ ਮ: ੫)

**ਤਿੱਖਣਾ**[0], [ਪ੍ਰਾ. ਤਿਕ੍ਖਣ; ਸੰ. ਤੀਕ੍ਸ਼੍ਣ] ਪੁ. ਚੋਭ, ਦੁਭਵੀਂ ਗੱਲ

**ਤਿੱਖਲ**, [ਤਿਖ∠ਸੰ. ਤ੍ਰਿਕ+ਲ] ਇ. ਤਿੰਨ ਪੁੱਤ੍ਰਾਂ ਪਿੱਛੋਂ ਜੰਮੀ ਧੀ (ਮ. ਸਿੰ.)

**ਤਿੱਖੜ**, [ਤਿੱਖ=ਤਿੱਖਾ+ੜ] ਵਿ. ਤੇਜ਼, ਤਿੱਖਾ (ਦੁਪਹਿਰਾ)

–ਤਿੱਖੜ ਦਪਹਿਰ, ਇ. ਸਿੱਖਰ ਦੁਪਹਿਰ (ਪੰ. ਕੋਸ਼)

**ਤਿਖੜਾ**, [ਤਿਖ=ਤਿਖਾ+ੜਾ] ਵਿ. ਤਿੱਖਾ, ਤੇਜ਼

**ਤਿਖਾ**, ਇ. ਵੇਖੋ ਤ੍ਰਿਖਾ (ਕਾ.)

**ਤਿਖਾ**, ਵਿ. ਵੇਖੋ ਤਿੱਖਾ (ਜਟਕੀ)

**ਤਿੱਖਾ**, [ਪ੍ਰਾ. ਤਿਕ੍ਖ; ਸੰ. ਤੀਕ੍ਸ਼੍ਣ+ਆ] ਵਿ.
੧. ਤੇਜ਼ ਨੋਕ ਵਾਲਾ, ਤੇਜ਼ ਧਾਰ ਵਾਲਾ;
੨. ਫੁਰਤੀਲਾ, ਚਲਾਕ, ਛੇਤੀ ਕੰਮ ਕਰਨ ਵਾਲਾ, ਪੈਰਾਂ ਦਾ ਛੋਹਲਾ; ੪. ਗੁੱਸੇ ਵਾਲਾ
੪. ਚੰਗੀ ਅਤੇ ਬਰੀਕ ਸੂਝ ਵਾਲਾ, ਤੇਲੀਆ ਬੁੱਧ;
੫. ਜ਼ਿਆਦਾ ਤੇਜ਼, ਜ਼ਿਆਦਾ ਕਰਾਰਾ (ਮਸਾਲਾ)

–ਤਿੱਖਾਪਣ, ਪੁ. ਤਿੱਖਾ ਹੋਣ ਦਾ ਭਾਵ

–ਤਿੱਖਾ ਬੋਲਣਾ, ਮੁਹਾ. ਗੁੱਸੇ ਵਿਚ ਬੋਲਣਾ

–ਤਿੱਖੀ ਧਾਰ ਤੇ ਤੁਰਨਾ, ਮੁਹਾ. ਔਕੜ ਝੱਲਣਾ, ਕਠਨ ਇਮਤਿਹਾਨ ਪਾਸ ਕਰਨਾ

**ਤਿਖਾਈ**, [ਤਿਖ<ਸੰ. ਤੀਕ੍ਸ਼੍ਣ+ਆਈ] ਇ. ਤਿੱਖਪਣਾ

**ਤਿਖਾਟ**, [ਤਿਖਾ=ਤ੍ਰਿਖਾ+ਆਟ] ਇ. ਤ੍ਰਿਖਾ :
"ਸਭ ਲਾਥੀ ਭੁਖ ਤਿਖਾਟ" (ਮਾਲੀ ਮ. ੪)

**ਤਿਖਾਣ**, ਪੁ. ਵੇਖੋ ਤਰਖਾਣ

**ਤਿੱਖੁਣਾ**, ਪੁ. ਤੁੱਖਣਾ[1] (ਮ. ਸਿੰ.)

**ਤਿੱਖੁਲ**, [ਤਿੱਖਲ] ਪੁ. ਤਿੰਨਾਂ ਧੀਆਂ ਪਿੱਛੋਂ ਜੰਮਿਆ ਪੁੱਤਰ (ਲੁ. ਕੋ.)

**ਤਿਖੇ**, (ਲਹਿੰ.) [ਤਿੱਖਾ] ਕ੍ਰਿ. ਵਿ. ਫ਼ੌਰਨ, ਝਟਪਟ (ਜਟਕੀ)

**ਤਿਖੇਰਾ**, [ਤਿੱਖ (ਾ)+ਏਰਾ] ਵਿ. ਵਧੇਰੇ ਤਿੱਖਾ

**ਤਿੱਗ**, [ਤਿੱਕ] ਪੁ. ੧. ਤਿੱਕ; ੨. ਧੜ (ਪੁਆ. ਕੋ.)

**ਤਿੱਗ**, ਇ. ਦਾਣਿਆਂ ਰਲੀ ਤੂੜੀ ਜਾਂ ਤੂੜੀ ਦਾ ਲੰਮਾ ਢੇਰ, ਧੜ

–ਤਿੱਗ ਲਾਉਣਾ, ਕ੍ਰਿ. ਸਮਾ. ਇਕੱਠੇ ਕਰਕੇ ਰੱਖਣਾ

**ਤਿੱਗਣਾ**, ਵਿ. ਵੇਖੋ ਤਿੱਗੁਣਾ

**ਤਿੰਗੜ**[1], [ਤੰਗਲ] ਪੁ. ਸਿੰਗਾੜ ਜੋ ਸਲੰਘ ਜਾਂ ਤੰਗਲੀ ਦੇ ਛੰਡੇ ਅਗੇ ਲੱਗੇ ਹੋਏ ਹੁੰਦੇ ਹਨ

**ਤਿੰਗੜ**[2], ਪੁ. ਵੇਖੋ ਤੰਗੜ

**ਤਿੰਗੜ**[3], [ਤਿੰਗ<ਸੰ. ਤ੍ਰਿਕ+ੜ=ਲ] ਪੁ. ਇਕ ਕਤਾਰ ਵਿਚ ਤਿੰਨ ਤਾਰਿਆਂ ਦਾ ਸਮੂਹ

**ਤਿੰਗੜਨਾ**, [ਤੇਂਗੜਨਾ] ਕ੍ਰਿ. ਅਕ. ਆਕੜਨਾ

**ਤਿਗੜਾ**, ਪੁ. ਵੇਖੋ ਤਿਕੜਾ

**ਤਿਗੜੀ**, ਇ. ਵੇਖੋ ਤਿੱਕੜੀ

**ਤਿਗਾ**, [ਤਿੱਗ∠ਸੰ. ਤ੍ਰਿਕ+ਆ] ਵਿ. ਜਿਸ ਪਸ਼ੂ ਦੇ ਤਿੰਨ ਦੰਦ ਨਿਕਲੇ ਹੋਣ, ਤਿੰਨ ਸਾਲ ਦਾ (ਪੁਆ. ਕੋ.)

**ਤਿੰਗੀ,** (ਲਹਿੰ.) ਇ. ਉਤਨਾ ਕੁਝ ਜਿਤਨਾ ਇਕ ਘੁੱਟ ਵਿਚ ਪੀਤਾ ਜਾ ਸਕੇ, ਇਕ ਘੁੱਟ (ਜਟਕੀ)

**ਤਿਗੁੱਠਾ,** [ਤਿ=ਤਿੰਨ+ਗੁੱਠ+ਆ] ਵਿ. ਤਿੰਨ ਗੁੱਠਾਂ ਵਾਲਾ, ਤਿੰਨ ਕੋਣਿਆਂ ਵਾਲਾ

**ਤਿਗੁਣਾ,** **ਤਿੱਗੁਣਾ,** [ਤਿ=ਤਿੰਨ+ਗੁਣਾ] ਵਿ. ਤਿੰਨ ਗੁਣਾ, ਤੀਣਾ

**ਤਿੰਘਣਾ,** ਕ੍ਰਿ. ਅਕ. ਵੇਖੋ ਤਿੰਘੜਨਾ (ਕਾ.)

**ਤਿੱਘੜ,** [ਤਿ=ਤਿੰਨ+ਘੜ=ਘੜਾ] ਇ. ਇਕ ਦੂਜੇ ਦੇ ਉੱਪਰ ਰਖੇ ਤਿੰਨ ਘੜੇ (ਬਿ.)

**ਤਿੱਘੜ,** ਪੁ. ਵੇਖੋ ਤਿੱਕੜ

**ਤਿੱਘੜਨਾ,** ਕ੍ਰਿ. ਅਕ. ਵੇਖੋ ਤਿੰਘੜਨਾ

**ਤਿੰਘੜਨਾ**[1], [ਤਾਂਘਣਾ] ਕ੍ਰਿ. ਅਕ. ਤਾਂਘਣਾ, ਇੱਛਾ ਕਰਨਾ

**ਤਿੰਘੜਨਾ**[2], ਕ੍ਰਿ. ਅਕ. ਤਾਂਘੜਨਾ[2]

**ਤਿਘੜਾ,** ਪੁ. ਵੇਖੋ ਤਿਕੜਾ (L)

**ਤਿਘੁੜਾ,** [ਤਿ=ਤਿੰਨ+ਘੁੜਾ=ਜੁੜਾ<ਜੋੜਨਾ] ਪੁ. ਕੰਮ ਸਿਖਾਉਣ ਲਈ ਦੋ ਵੱਡੇ ਬਲਦਾਂ ਨਾਲ ਜੋੜਿਆ ਹੋਇਆ ਨਿੱਕਾ ਬਲਦ

–ਤਿਘੁੜੀ, ਇ. ਲਿੰ.–

**ਤਿਚਰ,** ਕ੍ਰਿ. ਵਿ. ਵੇਖੋ ਤਿੱਚਰ :
"ਤਿਚਰ ਵਸਹਿ ਸੁਹੇਲੜੀ" (ਸੂਹੀ ਮ. ੫)

–ਤਿਚਰਕ, –ਤਿਚਰਕੁ, ਕ੍ਰਿ. ਵਿ. ਤਕਰੀਬਨ ਉਸ ਵੇਲੇ ਤਕ (ਮ. ਸਿੰ.)

–ਤਿਚਰਾਂ ਨੂੰ, ਕ੍ਰਿ. ਵਿ. ਤਦ ਤਾਈਂ, ਉਦੋਂ ਤੀਕ

**ਤਿੱਚਰ,** [ਤਿ=ਤਤ∠ਪ੍ਰਾ. ਤਿਤਅ+ਚਰ=ਚਿਰ] ਕ੍ਰਿ. ਵਿ. ਉਤਨੀ ਦੇਰ ਤਕ, ਓਦੋਂ ਤਕ, ਤਦੋਂ ਤਕ

**ਤਿਚਿਰ,** ਕ੍ਰਿ. ਵਿ. ਵੇਖੋ ਤਿੱਚਰ (ਮ. ਸਿੰ.)

–ਤਿਚਿਰ ਕੁ, ਕ੍ਰਿ. ਵਿ. ਤਕਰੀਬਨ ਉਸ ਵੇਲੇ ਤਕ (ਲੁ. ਕੋ.)

**ਤਿੱਛਤਾ,** [ਤਿ=ਤਿੰਨ+ਛੱਤ+ਆ] ਵਿ. ਤਿਮੰਜ਼ਲਾ, ਤਿਹਾਸਵਾਂ

**ਤਿੰਜ,** ਇ. ਵੇਖੋ ਤਿਰੰਜ

**ਤਿੰਜਣ,** ਪੁ. ਵੇਖੋ ਤ੍ਰਿੰਜਣ

**ਤਿਜ਼ਾਬ,** ਪੁ. ਵੇਖੋ ਤੇਜ਼ਾਬ

**ਤਿਜਾਰਤ,** ਇ. ਵੇਖੋ ਤਜਾਰਤ

**ਤਿੱਜੁਣ,** (ਕਾਂਗ.) [ਤਿੱਜ=ਤੁਝ∠ਸੰ. ਤ੍ਵਦ੍∠ਯੁਸ਼ਮਦ੍+ਣ=ਨੂੰ] ਪੜ. ਤੈਨੂੰ (ਮ. ਸਿੰ.)

**ਤਿਞਣ,** ਪੁ. ਵੇਖੋ ਤ੍ਰਿੰਜਣ

**ਤਿਟੰਗਾ,** [ਤਿ=ਤਿੰਨ+ਟੰਗ+ਆ] ਵਿ. ਤਿੰਨ ਟੰਗਾਂ ਵਾਲਾ

–ਤਿਟੰਗੀ ਦੌੜ, ਇ. ਇਕ ਪਰਕਾਰ ਦੀ ਦੌੜ ਜਿਸ ਵਿਚ ਦੌੜਨ ਵਾਲੇ ਦੋ ਦੋ ਬੰਦਿਆਂ ਦੀ ਇਕ ਦੀ ਸੱਜੀ ਅਤੇ ਦੂਸਰੇ ਦੀ ਖੱਬੀ ਲੱਤ ਇਕੱਠੀ ਬੰਨ੍ਹੀ ਜਾਂਦੀ ਹੈ

**ਤਿਡ,** **ਤਿੱਡ,** ਪੁ. ਵੇਖੋ ਟਿੱਡਾ

–ਅਕਤਿਡ, ਪੁ. ਅੱਕ ਦਾ ਟਿੱਡਾ :
"ਅਕਤਿਡ ਰਿਤਮਿਤਾਲਾ ਹਰਿਆ" (ਭਾਗੁ)

**ਤਿਡਾ,** **ਤਿੱਡਾ,** ਪੁ. ਵੇਖੋ ਟਿੱਡਾ :

–ਅਕਤਿਡਾ, ਪੁ. ਅੱਕ ਦਾ ਟਿੱਡਾ :
"ਅਕ ਸਿਉ ਪ੍ਰੀਤਿ ਕਰੇ ਅਕਤਿਡਾ"
(ਵਾਰ ਮਲਾ ਮ. ੧)

**ਤਿਣ**[1], [ਪ੍ਰਾ. ਤਿਣ; ਸੰ. ਤ੍ਰਿਣ] ਪੁ.
੧. ਕੱਖ, ਤਿਨਕਾ, ਡੱਕਾ, ਤੀਲਾ;
੨. ਘਾਹ (ਬਿ.)

–ਤਿਣਕਾਲ, ਪੁ. ਘਾਹ ਦਾ ਕਾਲ, ਘਾਹ ਦਾ ਤੋੜਾ (ਕਾ.)

–ਤਿਣ ਤੋੜ, –ਤਿਣ ਤੋੜਾ, ਪੁ. ਘਾਹ ਦਾ ਕਾਲ, ਘਾਹ ਦਾ ਤੋੜਾ (ਲੁ. ਕੋ.)

–ਤਿਣਕਾਲੀ, ਇ. ਕਾਲ, ਕਹਿਤ (ਜਟਕੀ)

**ਤਿਣ**[2], [ਸ਼ਾਇਦ ਤਿਲ ਤੋਂ] ਪੁ. ੧. ਅੱਖ ਵਿਰਲਾ ਦਾਗ਼;
੨. ਸਰੀਰ ਉਤਲਾ ਕਾਲਾ ਨਿਸ਼ਾਨ, ਤਿਲ

**ਤਿਣਕਾ,** [ਤਿਣ+ਕਾ] ਪੁ. ਤਿਨਕਾ, ਤੀਲਾ, ਕੱਖ

–ਤਿਣਕਾ ਤੋੜਨਾ, ਮੁਹਾ. ੧. ਦਾਹ ਸੰਸਕਾਰ ਤੋਂ ਮਗਰੋਂ ਮੋਏ ਬੰਦੇ ਨਾਲੋਂ ਸਬੰਧ ਤੋੜਨ ਦੇ ਸੰਕੇਤ ਵਜੋਂ ਤੀਲਾ ਫੜ ਕੇ ਤੋੜ ਸੁੱਟਣਾ, ਤਿਨਕਾ ਤੋੜਨਾ;
੨. ਬੱਚੇ ਨੂੰ ਭੈੜੀ ਨਜ਼ਰ ਤੋਂ ਬਚਾਉਣ ਲਈ ਤਿਣਕਾ ਤੋੜ ਕੇ ਵਾਰਨਾ

–ਤਿਣਕਾ ਨਾ ਤੋੜਨਾ, ਮੁਹਾ. ਕਿਸੇ ਕੰਮ ਨੂੰ ਹੱਥ ਨਾ ਲਾਉਣਾ, ਕੋਈ ਕੰਮ ਨਾ ਕਰਨਾ

–ਡੁਬਦੇ ਨੂੰ ਤਿਣਕੇ ਦਾ ਸਹਾਰਾ, ਅਖੌ. ਲੋੜਵੰਦ ਨੂੰ ਥੋੜੀ ਜਿਹੀ ਮਦਦ ਕਾਫ਼ੀ ਹੁੰਦੀ ਹੈ

**ਤਿਣਾ,** ਪੁ. ਚਾਂਦੀ ਜਾਂ ਸੋਨੇ ਦੇ ਵਰਕ ਦਾ ਛੋਟਾ ਟੁੱਕੜਾ (ਲੁ. ਕੋ.)

**ਤਿਣਾਣੀ,** [ਤਿਣ+ਆਣੀ] ਪੁ. ਕੰਡਿਆਲਾ (ਮ. ਸਿੰ.)

**ਤਿਤ,** [ਸੰ. ਤਤ੍] ਪੜ. ਉਸ, ਉਹ (ਬਿ.)

**ਤਿਤਨਾ,** [ਤਿਤ+ਨਾ] ਵਿ. ਉਸ ਜਿਤਨਾ

**ਤਿੱਤਰ**, [ਹਿੰ. ਤੀਤਰ; ਪ੍ਰਾ. ਤਿੱਤਿਰ; ਸੰ. ਤਿੱਤਿਰ] ਪੁ. ਇਕ ਉੱਘਾ ਜੰਗਲੀ ਪੰਛੀ ਜੋ ਭੂਰੇ ਅਤੇ ਕਾਲੇ ਰੰਗ ਦਾ ਹੁੰਦਾ ਹੈ, ਜਿਸ ਨੂੰ ਕਈ ਲੋਗ ਲੜਾਉਣ ਲਈ ਸ਼ੌਕ ਨਾਲ ਪਾਲਦੇ ਹਨ

–ਤਿੱਤਰ ਹੋ ਜਾਣਾ,<br>–ਤਿੱਤਰ ਹੋਣਾ, } ਮੁਹਾ. ਭੱਜ ਜਾਣਾ, ਨੱਸ ਜਾਣਾ

–ਤਿੱਤਰ ਖੰਭੜੀ,<br>–ਤਿੱਤਰ ਖੰਭੀ, } ਵਿ. ਤਿੱਤਰ ਦੇ ਖੰਭਾਂ ਦੇ ਰੰਗ ਜਿਹੀ (ਬਦਲੀ)

–ਤਿੱਤਰ ਖੰਭੀ ਹੋਇਸੀ, ਕੀ ਕਰੇ ਪਾਧਾ ਜੋਇਸੀ, ਅਖੌ.
ਤਿੱਤਰ ਖੰਭੀ ਬਦਲੀ ਜ਼ਰੂਰ ਵਸਦੀ ਹੈ ਇਸ ਲਈ ਕਿਸੇ ਨੂੰ ਪੁੱਛਣ ਦੀ ਕੀ ਲੋੜ ਹੈ

–ਤਿੱਤਰ ਖੰਭੀ ਬੱਦਲੀ ਰੰਡੀ ਸੁਰਮਾ ਪਾ,<br>ਉਹ ਵਸਾਵੇ ਮੇਘਲਾ ਓਸ ਖਸਮ ਦੀ ਚਾ, } ਅਖੌ.
ਤਿੱਤਰ ਖੰਭੀ ਬਦਲੀ ਰੱਜ ਕੇ ਮੀਂਹ ਵਰ੍ਹਾਉਂਦੀ ਹੈ, ਰੰਡੀ ਦਾ ਸੁਰਮਾ ਪਾਉਣਾ ਦਸਦਾ ਹੈ ਕਿ ਉਹ ਖਸਮ ਮੰਗਦੀ ਹੈ (ਸ਼ਾਹਪੁਰੀ)

–ਤਿੱਤਰ ਖੰਭੀ ਬਦਲੀ ਰੰਨ ਮਲਾਈ ਖਾ,<br>ਉਹ ਵੱਸੇ ਉਹ ਉੱਜੜੇ ਗੱਲ ਨਾ ਬਿਰਥਾ ਜਾ, } ਅਖੌ.
ਤਿੱਤਰ ਖੰਭੀ ਬਦਲੀ ਜ਼ਰੂਰ ਵਰ੍ਹਦੀ ਹੈ ਅਤੇ ਮਲਾਈ ਖਾਣ ਦੀ ਸ਼ੁਕੀਨ ਰੰਨ ਜ਼ਰੂਰ ਉਧਲਦੀ ਹੈ

–ਤਿੱਤਰ ਤੇਜ਼ੀ, ਇ. ਕਾਹਲੀ, ਜਲਦੀ :
"ਤਿੱਤਰ ਤੇਜ਼ੀਆਂ ਨਾਲ ਜਵਾਬ ਦੇਵੇ
ਜੀਭ ਚੜ੍ਹੀ ਏ ਆਨ ਕੇ ਸਾਨ ਤੇਰੀ"
(ਗੋਪੀ ਚੰਦ)

–ਤਿੱਤਰ ਦੇ ਮੂੰਹ ਲੱਛਮੀ, ਅਖੌ.
ਜਦੋਂ ਦਸਣਾ ਹੋਵੇ ਕਿ ਪਤਾ ਨਹੀਂ ਕੀ ਹੋਵੇਗਾ ਤੇ ਕੀ ਨਹੀਂ ਅਤੇ ਪੱਕਾ ਯਕੀਨ ਵੀ ਕਿਸੇ ਗੱਲ ਤੇ ਨਾ ਹੋਵੇ ਤਾਂ ਕਹਿੰਦੇ ਹਨ (ਪੰਜਾਬੀ ਸੋਹਜ ਪ੍ਰਕਾਸ਼)

–ਤਿੱਤਰ ਬਣਨਾ, ਮੁਹਾ. ਭੱਜ ਜਾਣਾ, ਨੱਸ ਜਾਣਾ

–ਤਿੱਤਰ ਬਿੱਤਰ, ਵਿ. ਖਿੰਡੇ ਹੋਏ, ਅੱਡ ਅੱਡ

–ਤਿੱਤਰ ਬਿੱਤਰ ਹੋਣਾ, ਮੁਹਾ. ਖਿੰਡ ਪੁੰਡ ਜਾਣਾ

–ਤਿੱਤਰ ਬਿੱਤਰ ਕਰਨਾ, ਮੁਹਾ. ਖਿੰਡਾ ਪੁੰਡਾ ਦੇਣਾ

–ਤਿੱਤਰ ਬਿਤਰੀ ਗਲ ਕਰਨਾ, ਮੁਹਾ. ਬੇਜੋੜ ਜਾ ਬੇਮੇਲ ਗਲ ਕਰਨਾ, ਊਟ ਪਟਾਂਗ ਗਲ ਕਰਨਾ, ਬੇਥਵ੍ਹੀ ਗਲ ਕਰਨਾ:
"ਤੇਰਾ ਠੇਠ ਨਾ ਕੋਈ ਬਠੇਟਿਆ ਵੇ
ਮੂੰਹੋਂ ਗਲ ਕਰੇਂ ਤਿੱਤਰ ਬਿਤਰੀ ਵੇ"
(ਰਾਜਾ ਭਰਥਰੀ, ਕਾਲੀ ਦਾਸ)

–ਤਿੱਤਰ ਮਿੱਤਰਾ,<br>–ਤਿੱਤਰ ਮੇਤਰਾ, } (ਪੋਠੋ.) ਵਿ. ਚਿੱਤਮ ਚਿੱਤਰਾ ਚਿਤਕਬਰਾ

–ਤਿਤਰੀ[1], ਵਿ. ਤਿੱਤਰ ਵਰਗਾ, ਤਿੱਤਰ ਦੇ ਖੰਭਾਂ ਵਰਗਾ (ਰੰਗ) :
"ਸੂਹੇ ਸਾਵੇ ਚਿੱਟੇ ਕਾਲੇ ਤਿਤਰੀ ਰੰਗ ਸੁਨਹਿਰੀ"
(ਸੋਫ਼.)

–ਤਿਤਰੀ[2], ਇ. ਤਿੱਤਰ ਦੀ ਮਦੀਨ

–ਅੱਧਾ ਤਿੱਤਰ ਅੱਧਾ ਬਟੇਰ, ਅਖੌ. ਜਦੋਂ ਕੋਈ ਚੀਜ਼ ਅਸਲ ਨਾ ਹੋਵੇ, ਰਲੀ ਮਿਲੀ ਹੋਵੇ ਤਾਂ ਆਖਦੇ ਹਨ

–ਨਾ ਤਿੱਤਰ ਨਾ ਬਟੇਰ, ਅਖੌ.
ਕੁਝ ਵੀ ਨਾ ਹੋਣਾ, ਨਾ ਇੱਲ ਨਾ ਕੁੱਕੜ

–ਕਿਸੇ ਜੋ ਆਂਦੇ ਤਿਤਰੀ ਦੇ ਆਂਡੇ ਰਖੇ ਕੁਕੜੀ ਹੇਠ,<br>ਨਾ ਤਿਤਰੂ ਬੋਲਣ ਨਾ ਕੁਕੜੂ ਬੋਲਣ<br>ਤਿਰੜ ਫਿਸ ਤਿਰੜ ਫਿਸ } ਅਖੌ.
ਦੋਗਲਾ ਬੰਦਾ ਨਾ ਇਸ ਪਾਸੇ ਨਾ ਉਸ ਪਾਸੇ ਰਹਿੰਦਾ ਹੈ

**ਤਿੱਤਰ**[2], (ਖ਼ਾ. ਬੋ.) ਪੁ. ਕਰੇਲਾ

**ਤਿੱਤਰਾ**, ਪੁ. ਇਕ ਕਿਸਮ ਦਾ ਸੱਪ
"ਬਾਸਕ ਨਾਗ ਕਰੁੰਡੀਏ ਮੀਂਡ ਤੱਛਕ
ਚੀਕੇ ਤਿੱਤਰੇ ਸਭ ਨਿਉਂ ਆਂਵਦੇ ਨੀ"
(ਹੀ. ਵਾ.)

**ਤਿਤਰੀ**, ਇ. ਵੇਖੋ ਤਿਤਕੀ

**ਤਿਤਲਾ**, ਵਿ. ਤਿਤਨਾ (ਜਟਕੀ)

**ਤਿਤਲੀ**, [ਟ. ਕ. ਹਿੰ. ਤਿਤਲੀ; ਨੇਪਾ. ਤਿਤਿਲਿ] ਇ. ਇਕ ਚਿਤਮ ਚਿਤਰੇ ਖੰਭਾਂ ਵਾਲਾ ਕੀੜਾ ਜੋ ਆਮ ਕਰਕੇ ਫੁੱਲਾਂ ਤੇ ਬਹਿੰਦਾ ਹੈ



ਤਿਤਲੀ

**ਤਿਤੜਾ**, ਵਿ. ਵੇਖੋ ਤਿਤਨਾ:
"ਜਿਹੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ"
(ਸ੍ਰੀ ਮ: ੫)

**ਤਿੱਤਾ**, ਵਿ. ਵੇਖੋ ਤਿਤਨਾ (ਜਟਕੀ)

**ਤਿਤਾਲਾ**, (ਮੁਲ.) ਪੁ. ਇਕ ਰੱਸਾ ਜਿਸ ਨਾਲ ਛਾਂਟੇ ਵਾਂਗ ਪਟਾਕਾ ਪਾ ਕੇ ਪੰਛੀਆਂ ਨੂੰ ਉਡਾਇਆ ਜਾਂਦਾ ਹੈ (ਜਟਕੀ)

**ਤਿਤਾਲੀ**, ਵਿ. ਵੇਖੋ ਤਿਰਤਾਲੀ

–ਤਿਤਾਲੀਆ,
–ਤਿਤਾਲ੍ਹੀਆ, } ਪੁ. ੧. ਤਿੰਨਾਂ ਉਤੇ ਚਾਲੀਵਾਂ ਸਾਲ; ੨. ਸੰਬਤ ੧੮੪੩ (ਲੁ. ਕੋ.)

–ਤਿਤਾਲੀਵਾਂ, ਵਿ. ਤਿਤਾਲੀ ਦੀ ਗਿਣਤੀ ਪੂਰੀ ਕਰਨ ਵਾਲਾ

**ਤਿਤਿਖਿਆ,** [ਸੰ.ਤਿਤਿਕ੍ਸ਼ਾ √ਤਿਜ੍ =ਸਹਿਨ ਕਰਨਾ] ਇ. ਸਰਦੀ ਗਰਮੀ ਸਹਾਰਨ ਦੀ ਸਮਰੱਥਾ

**ਤਿਤਿਛਾ,** ਇ. ਵੇਖੋ ਤਿਤਿਛਿਆ:

"ਛਟੀ ਤਿਤਿਛਾ ਜਾਨਿਏ ਭਿੰਨ ਭਿੰਨ ਇਹ ਨਾਮ"
(ਵਿਚਾਰ ਸਾਗਰ)

**ਤਿਤਿਛਿਆ,** ਇ. ਵੇਖੋ ਤਿਤਿਖਿਆ

**ਤਿਤੁਕਾ,** [ਤਿ=ਤਿੰਨ+ਤੁਕ+ਆ] ਪੁ. ਉਹ ਸ਼ਬਦ (ਕਵਿਤਾ) ਜਿਸ ਦੇ ਪਦੇ ਤਿੰਨ ਤਿੰਨ ਤੁਕਾਂ ਦੇ ਹੁੰਦੇ ਹਨ

**ਤਿੱਤੁਰ,** ਪੁ. ਵੇਖੋ ਤਿੱਤਰ[1] (ਸ਼ਾਹਪੁਰੀ)

**ਤਿਤੇ,** ਕ੍ਰਿ. ਵਿ. ਵੇਖੋ ਤਿਥੇ

**ਤਿਥ,** [ਸੰ. ਤਿਥਿ] ਇ. ੧. ਚੰਦਰਮਾ ਦੇ ਆਧਾਰ ਤੇ ਮਹੀਨੇ ਦਾ ਕੋਈ ਦਿਨ, ਥਿਤ; ੨. ਮਿਤੀ, ਤਾਰੀਖ਼ (ਲੁ. ਕੋ.)

**ਤਿਥ,** ਵਿ. ਉਤਨੇ (ਜਟਕੀ)

**ਤਿਥਾਉਂ,**
**ਤਿਥਾਊ,** } [ਤਿ=ਤਿਸ+ਥਾਉਂ, ਥਾਉ] ਕ੍ਰਿ. ਵਿ. ਉੱਥੇ, ਉਸੇ ਥਾਵੇਂ:

"ਤਿਥਾਉ ਮਉਜੂਦ ਸੋਇ"
(ਗਉ ਵਾਰ ੨ ਮ: ੫)

**ਤਿਥਾਈ,** [ਤਿ=ਤਿਸ+ਥਾਈ=ਥਾਂ+ਈ] ਕ੍ਰਿ. ਵਿ. ਉਥੇ ਹੀ:

"ਜਿਥੈ ਰਖਹਿ ਬੈਕੁੰਠ ਤਿਥਾਈ"
(ਮਾਝ ਮ: ੫)

**ਤਿਥੀ,** ਇ. ਵੇਖੋ ਤਿਥ

**ਤਿਥੇ,**
**ਤਿਥੈ,** ] [ਤਿ=ਤਿਸ+ਥਾਂ] ਕ੍ਰਿ. ਵਿ. ਉਥੇ, ਉਸ ਥਾਂ ਤੇ:

"ਤਿਥੈ ਸੋਹਨਿ ਪੰਚ ਪਰਵਾਣੁ"
(ਜਪੁ)

**ਤਿੱਥੋਂ,** [ਤਿ=ਤਿਸ+ਥਾਂ] ਅਵ. ਉਥੋਂ:

"ਤਖਤ ਹਜ਼ਾਰਾ ਰਾਂਝਿਆਂ ਵਾਲਾ
ਮੈਂ ਚਲ ਤਿੱਥੋਂ ਆਇਆ"
(ਹੀਰ ਦਮੋਦਰ)

**ਤਿਦਨ,** ਕ੍ਰਿ. ਵਿ. ਵੇਖੋ ਤਿਦਿਨ:

"ਚਾਰ ਮਹੀਨੇ ਹੋਰ ਭੀ ਤਿਦਨ ਥਿਆ ਤਿਆਰ"
(ਪੰਜਾਬ ਦੇ ਹੀਰੇ)

**ਤਿਦਰਾ,** [ਤਿ=ਤਿੰਨ+ਦਰ∠ਫ਼ਾ. ਦਰ +ਆ] ਪੁ. ਤਿੰਨ ਦਰਵਾਜ਼ਿਆਂ ਵਾਲਾ ਘਰ

–ਤਿਦਰੀ, ਇ. ਤਿੰਨ ਛੋਟੇ ਦਰਵਾਜ਼ਿਆਂ ਵਾਲਾ ਘਰ (ਲੁ. ਕੋ.)

**ਤਿਦਾਊ,**
**ਤਿਦਾਊਂ,** ] [ਤਿ=ਤਿਸ+ਦਾ=ਪਾਸਾ+ਉ] ਕ੍ਰਿ. ਵਿ. ਉਸ ਪਾਸੇ, ਉਧਰ:

"ਵਹਣੁ ਤਿਦਾਊ ਗੰਉ ਕਰੇ"
(ਸ. ਫ਼ਰੀਦ)

**ਤਿਦਿਨ,**
**ਤਿੱਦਿਨ,** } [ਤਿ=ਤਿਸ+ਦਿਨ] ਕ੍ਰਿ. ਵਿ. ਤਿਸ ਦਿਨ, ਉਸ ਦਿਨ, ਤਦੋਂ

**ਤਿਦੂ,** [ਤਿਦ=ਤਿਸ+ਊ] ਪੜ. ਤਿਸ ਤੋਂ, ਉਸ ਤੋਂ:

"ਤਿਦੂ ਕਿਛੁ ਗੁਝਾ ਗੁਝਾ ਨਾ ਹੋਇਆ"
(ਵਾਰ ਗਉ ੧ ਮ: ੪)

**ਤਿੱਦੇ,** ਕ੍ਰਿ. ਵਿ. ਵੇਖੋ ਤਿਥੇ:

"ਜਿੱਦੇ ਖੁੱਭੜੇ ਹੋਵੇ ਛੱਪੜ, ਤਿੱਦੇ ਖਪਾਉ ਮਰੀਹਾਂ"
(ਹੀਰ ਦਮੋਦਰ)

**ਤਿੱਧਰ,**
**ਤਿੱਧਰੇ,** ] [ਤਿ=ਤਿਸ+ਧਰ=ਧਿਰ] ਕ੍ਰਿ. ਵਿ. ਉਸ ਪਾਸੇ, ਉਸ ਤਰਫ਼, ਉਧਰ

**ਤਿਧਾਰਾ,** [ਤਿ=ਤਿੰਨ+ਧਾਰ+ਆ] ਵਿ. ਜਿਸ ਦੀਆਂ ਤਿੰਨ ਧਾਰਾਂ ਜਾਂ ਕੰਢੇ ਹੋਣ, ਤਿੰਨਾਂ ਵਹਿਣਾਂ ਵਾਲਾ (ਦਰਿਆ, ਨਦੀ)

**ਤਿਨ,** [ਸੰ. ਤੇਨ] ਪੜ. ਉਨ੍ਹਾਂ, ਉਨ੍ਹਾਂ ਨੇ:

"ਤਿਨ ਅੰਤਰਿ ਸਬਦੁ ਵਸਾਇਆ"
(ਸ੍ਰੀ ਮ: ੧ ਜੋਗੀ ਅੰਦਰ)

**ਤਿਨ,** ਪੁ. ਵੇਖੋ ਤਿਣ[1]:

"ਅਉਧ ਅਨਲ ਤਨੁ ਤਿਨ ਕੋ ਮੰਦਿਰ"
(ਗਉ ਕਬੀਰ)

**ਤਿਨ,** ਅਵ. ਤਿਸ ਪਾਸੇ, ਓਧਰ:

"ਡੋਰੀ ਪ੍ਰਭੁ ਪਕੜੀ ਜਿਨ ਖਿੰਚੈ ਤਿਨ ਜਾਈਐ"
(ਓਅੰਕਾਰ)

**ਤਿੰਨ,** [ਪ੍ਰਾ. ਤਿੰਨ, ਤਿਣਣ; ਪਾ. ਤੀਣਿ; ਸੰ. ਤ੍ਰੀਣਿ]ਵਿ. ਦੋ ਅਤੇ ਚਾਰ ਦੇ ਵਿਚਕਾਰ ਵਾਲੀ ਗਿਣਤੀ, ਤ੍ਰੈ

–ਤਿੰਨ ਅਵਸਥਾ, ਇ. ੧. ਮਨੁੱਖੀ ਜੀਵਨ ਦੇ ਤਿੰਨ ਪੜਾ, ਬਚਪਨ, ਜਵਾਨੀ ਅਤੇ ਬੁਢਾਪਾ; ੨. ਜਾਗਤ, ਸੁਪਨ ਅਤੇ ਸੁਖੁਪਤੀ ਨਾਂ ਦੀਆਂ ਤਿੰਨ ਹਾਲਤਾਂ

–ਤਿੰਨ ਕਪੜੇ, ਪੁ. ਲੱਕ, ਗਲ ਅਤੇ ਸਿਰ ਦੇ ਤਿੰਨ ਕਪੜਿਆਂ ਦਾ ਸਮੂਹ

–ਤਿੰਨ ਕਾਣੇ, ਪੁ. ੧. ਚੌਪੜ ਆਦਿ ਵਿਚ ਡਾਲਣੇ ਸੁੱਟਣ ਤੇ ਆਏ ਤਿੰਨ ਨਿਸ਼ਾਨ ਜੋ ਘੱਟ ਤੋਂ ਘੱਟ ਗਿਣਤੀ ਦੇ ਸੂਚਕ ਹੁੰਦੇ ਹਨ;
੨. ਜੂਏ ਦੀ ਖੇਡ ਵਿੱਚ ਹਾਰ ਦੀ ਨਿਸ਼ਾਨੀ

–ਤਿੰਨ ਕਾਣੇ ਜਾਂ ਪੌਂ ਬਾਰ੍ਹਾਂ, ਅਖੌ. ਜਦੋਂ ਕੋਈ ਆਦਮੀ ਆਪਣਾ ਸਭ ਕੁਝ ਦਾਅ ਤੇ ਲਾ ਦੇਵੇ ਉਦੋਂ ਕਹਿੰਦੇ ਹਨ

–ਤਿੰਨ ਕਾਣੇ ਪੈਣਾ, ਮੁਹਾ. ਹਾਰ ਹੋਣਾ

ਤਿੰਨ ਕਾਲ, ਪੁ. ੧. ਵਰਤਮਾਨ, ਭੂਤ ਅਤੇ ਭਵਿੱਖਤ;
੨. ਸਵੇਰ, ਦੁਪਹਿਰ ਅਤੇ ਸ਼ਾਮ

–ਤਿੰਨ ਗੁਣ, ਪੁ. ਸਤ੍ਰ, ਰਜੋ ਅਤੇ ਤਮ ਨਾਂ ਦੇ ਤਿੰਨ ਗੁਣ

–ਤਿੰਨ ਤਾਪ, ਪੁ. ਅਧਿਆਤਮਕ, ਅਧਿਭੌਤਕ ਅਤੇ ਅਧਿਦੈਵਕ ਆਦਿ ਤਿੰਨ ਤਾਪ

–ਤਿੰਨ ਤਾਰ, ਪੁ. ਜੋੜੀ ਦਾ ਇਕ ਤਾਲ ਜਿਸ ਵਿਚ ਸੋਲ੍ਹਾਂ ਮਾਤ੍ਰਾਂ ਹੁੰਦੀਆਂ ਹਨ, ਤਿੰਨ ਤਾਲ

–ਤਿੰਨ ਤਾਰਾ, ਪੁ. ਤਿੰਨ ਤਾਰਾਂ ਵਾਲਾ ਇਕ ਤੰਤੀ ਸਾਜ਼

–ਤਿੰਨ ਤਾਲ, ਪੁ. ਜੋੜੀ ਦਾ ਇਕ ਤਾਲ ਜਿਸ ਵਿਚ ਸੋਲ੍ਹਾਂ ਮਾਤ੍ਰਾਂ ਹੁੰਦੀਆਂ ਹਨ

–ਤਿੰਨ ਤੇਰ੍ਹਾਂ ਹੋਣਾ (ਹੋ ਜਾਣਾ), ਮੁਹਾ. ਖਿੰਡ ਪੁੰਡ ਜਾਣਾ, ਬਿਖਰ ਜਾਣਾ (ਮ. ਸਿੰ.)

–ਤਿੰਨ ਤੇਰ੍ਹਾਂ ਕਰ ਦੇਣਾ (ਕਰਨਾ), ਮੁਹਾ. ਖਿੰਡਾ ਪੁੰਡਾ ਦੇਣਾ, ਬਖੇਰ ਦੇਣਾ (ਲੁ. ਕੋ.)

–ਤਿੰਨ ਦੇਵ,
–ਤਿੰਨ ਦੇਵਤਾ, } ਪੁ. ੧. ਵੇਦ ਵਿਚ ਅਗਨੀ, ਵਾਯੂ ਅਤੇ ਸੂਰਜ ਤਿੰਨ ਪ੍ਰਧਾਨ ਦੇਵਤੇ ਹਨ;
੨. ਪੁਰਾਣਾਂ ਅਨੁਸਾਰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ

–ਤਿੰਨ ਨਾੜੀਆਂ, ਇ. ਯੋਗ ਮਤ ਅਨੁਸਾਰ ਇੜਾ, ਪਿੰਗਲਾ ਅਤੇ ਸੁਖਮਨਾ ਨਾਂ ਦੀਆਂ ਤਿੰਨ ਨਾੜੀਆਂ

–ਤਿੰਨ ਪਹਿਰਾ, ਪੁ. ਸਵੇਰ ਵੇਲਾ, ਅੰਮ੍ਰਿਤ ਵੇਲਾ

–ਤਿੰਨ ਪੰਜ ਕਰਨਾ, ਮੁਹਾ. ਹੇਰ ਫੇਰ ਕਰਨਾ, ਹੁੱਜਤ ਭਰੀ ਗੱਲ ਕਰਨਾ

–ਤਿੰਨ ਲੋਕ, ਪੁ. ਸੁਰਗ ਲੋਕ, ਮਿਰਤ ਲੋਕ ਅਤੇ ਪਤਾਲ ਲੋਕ

–ਤਿੰਨਾਂ ਦੇ ਤੇਰ੍ਹਾਂ ਬਣਾਉਣਾ, ਮੁਹਾ. ਅਸਲ ਤੋਂ ਬਹੁਤ ਵਧਾ ਕੇ ਦੱਸਣਾ

–ਤਿੰਨੀਂ ਕਪੜੀਂ, ਕ੍ਰਿ. ਵਿ. ੧. ਤਿੰਨਾਂ ਕੱਪੜਿਆਂ ਨਾਲ;
੨. ਨਾ ਹੋਣ ਬਰਾਬਰ ਸਮਾਨ ਨਾਲ; ਥੋੜ੍ਹੇ ਸਮਾਨ ਨਾਲ

–ਤਿੰਨੇ ਰਾਹ ਕੁਰਾਹ, ਮਰਦ ਨੂੰ ਚੱਕੀ,
ਰੰਨ ਨੂੰ ਰਾਹ, ਸੰਢੇ ਨੂੰ ਗਾਹ, ] ਅਖੌ.
ਆਦਮੀ ਦਾ ਚੱਕੀ ਪੀਹਣਾ, ਔਰਤ ਦਾ ਪੈਦਲ ਸਫ਼ਰ ਕਰਨਾ, ਸੰਢੇ ਨੂੰ ਗਾਹ ਵਿਚ ਜੋੜਨਾ ਤਿੰਨੇ ਗਲਾਂ ਜਚਦੀਆਂ ਨਹੀਂ ਹਨ

–(ਨਾ) ਤਿੰਨਾਂ 'ਚ ਨਾ ਤੇਰ੍ਹਾਂ 'ਚ, ਅਖੌ.
ਜੋ ਕਿਸੇ ਗਿਣਤੀ ਵਿਚ ਨਾ ਹੋਵੇ,
ਜਿਸ ਨੂੰ ਕੋਈ ਪੁਛਦਾ ਨਾ ਹੋਵੇ

ਤਿਨਕਾ, ਪੁ. ਵੇਖੋ ਤਿਣਕਾ

ਤਿਨਕਾਉ, [ਤਿਨਕਾ=ਤਰੌਂਕਾ<ਤਰੌਂਕਣਾ+ਆਉ] ਪੁ. ਛਿੜਕਾਉ, ਤਰੌਂਕਾ,
"ਕਰਦੀ ਜੋ ਤਿਨਕਾਉ ਸਹਿਜੇ ਜਾ ਰਹੀ"
(ਰਾਣਾ ਸੂਰਤ ਸਿੰਘ)

ਤਿਨ੍ਹਾਂ, ਪੜ. ਉਨ੍ਹਾਂ ਦਾ, ਤਿਨ੍ਹਾਂ ਦਾ

ਤਿਨਾੜਾ, [ਤਿਨਾ=ਤਿਨ੍ਹਾਂ+ੜਾ=ਦਾ] ਪੜ.
ਤਿਨ੍ਹਾਂ ਦਾ, ਉਨ੍ਹਾਂ ਦਾ:
ਵਿਸਰਿਆ ਜਿਨਾ ਨਾਮੁ ਤਿਨਾੜਾ ਹਾਲੁ ਕਉਣੁ"
(ਆਸਾ ਮ. ੫.)

ਤਿੱਨੀਂ, ਵਿ. ਵੇਖੋ ਤਿੰਨੀਂ (ਲੁ.ਕੋ.)

ਤਿੰਨੀਂ, [ਤਿੰਨ+ਈਂ] ਵਿ.ਤਿੰਨ (ਰੁਪਇਆ ਜਾਂ ਪੈਸਿਆਂ ਦਾ)

ਤਿਨ੍ਹੀਂ, ਪੜ. ਵੇਖੋ ਤਿਨ੍ਹਾਂ (ਲੁ. ਕੋ.)

ਤਿਨੁਕਰਾ, [ਤਿ=ਤਿੰਨ+ਨੁਕਰ+ਆ] ਵਿ.
ਤਿੰਨਾਂ ਨੁੱਕਰਾਂ ਵਾਲਾ

ਤਿੰਨੇਂ, [ਤਿੰਨ] ਵਿ. ਸਾਰੇ ਤਿੰਨ, ਤਿੰਨ ਦੇ ਤਿੰਨ

ਤਿਨੇਹਾ, ਵਿ. ਤਿਹੋ ਜਿਹਾ, ਉਹੋ ਜਿਹਾ;
"ਜੇ ਗੁਰੂ ਮਿਲੈ ਤਿਨੇਹਾ" (ਮਾਰੂ ਮ. ੧.)

ਤਿੰਨੋਂ, [ਤਿੰਨ] ਵਿ. ਵੇਖੋ ਤਿੰਨੇਂ

ਤਿੱਪ, [ਪ੍ਰਾ.तिप्प; ਸੰ.√तिप्=ਚੋਣਾ] ਇ. ਤੁਪਕਾ,ਕਤਰਾ

–ਤਿੱਪ ਤਿੱਪ, ਕ੍ਰਿ. ਵਿ. ੧. ਬੂੰਦ ਬੂੰਦ ਕਰਕੇ,
੨. ਤ੍ਰਿਪ ਤ੍ਰਿਪ ਨਾਲ

ਤਿਪਹਿਰਾ, [ਤਿ=ਤਿੰਨ+ਪਹਿਰ+ਆ] ਪੁ.
ਤੀਸਰਾ ਪਹਿਰ

ਤਿਪਕਾ, ਪੁ. ਵੇਖੋ ਤੁਪਕਾ

ਤਿਪਤ, [ਸੰ. तृप्त] ਵਿ. ਤ੍ਰਿਪਤ, (ਲੁ. ਕੋ.)
ਇ. ਤ੍ਰਿਪਤੀ (ਲੁ. ਕੋ.)

ਤਿਪੱਤੀ, [ਤਿ—ਤਿੰਨ—ਪੱਤ (ਾ)—ਈ] ਵਿ.
ਤਿੰਨ ਪੱਤੀਆਂ ਵਾਲਾ ਘਾਹ ਜਾਂ ਸ਼ਟਾਲਾ, ਤਿਪੱਤੀਆ (L)

ਤਿਪੱਤੀਆ, [ਤਿਪੱਤੀ—ਆ] ਵਿ. ਤਿੰਨਾਂ ਪੱਤੀਆਂ ਵਾਲਾ(L)

**ਤਿਪਦਾ,** [ਤਿ–ਤਿੰਨ–ਪਦ–ਆ] ਵਿ. ਪੁ. ੧. ਤਿੰਨਾਂ ਪਦਾਂ ਵਾਲਾ: ੨. ਉਹ ਸ਼ਬਦ (ਛੰਦ) ਜਿਸ ਦੇ ਤਿੰਨ ਪਦੇ ਹੋਣ

**ਤਿੱਪਰ,** [ਤਿ=ਤਿੰਨ+ਪਰ=ਉੱਪਰ] ਪੁ. ਮਕਾਨ ਦੀ ਤੀਸਰੀ ਛੱਤ (ਲ. ਕੋ.)

**ਤਿਪੱਲ,** [ਤਿ=ਤਿੰਨ+ਪੱਲ=ਪੱਲਾ] ਪੁ. ਉਹ ਸਮੁੰਦਰੀ ਜਹਾਜ਼ ਜਿਸ ਦੇ ਤਿੰਨ ਪੱਲੇ ਜਾਂ ਬਾਦਬਾਨ ਹੋਣ (L)

**ਤਿਪੜਾ,** [ਤਿ=ਤਿੰਨ+ਪੜ=ਪਟ+ਆ] ਪੁ. ਕਮਖ਼ਾਬ ਵੁਣਨ ਵਾਲਿਆਂ ਦੇ ਕਰਘੇ ਦੀ ਉਹ ਲੱਕੜ ਜਿਸ ਵਿਚ ਧਾਗਾ ਲਪੇਟਿਆ ਰਹਿੰਦਾ ਹੈ

**ਤਿਪਾਈ,** [ਤਿ=ਤਿੰਨ+ਪਾ=ਪੈਰ+ਈ] ਇ. ਇਕ ਕਿਸਮ ਦੀ ਛੋਟੀ ਮੇਜ਼ ਜਾਂ ਚੌਕੀ

**ਤਿਪਾਸਾ,** [ਤਿ=ਤਿੰਨ+ਪਾਸਾ] ਵਿ. ਤਿੰਨਾਂ ਪਾਸਿਆਂ ਵਾਲਾ, ਤਿੰਨਾ ਧਿਰਾਂ ਵਾਲਾ (L)

0

**ਤਿਪੇੜਾ,** [ਤਿ=ਤਿੰਨ+ਪੈੜ+ਆ] ਪੁ. ਉਹ ਖੂਹ ਜਿਸ ਵਿਚ ਤਿੰਨ ਚਰਸੇ ਤਿੰਨ ਵੱਖ ਵੱਖ ਪੈੜਾਂ ਉਤੇ ਚੱਲਣ

**ਤਿਫ਼ਲ,** [ਅਰ. ਤਿ਼ਫ਼ਲ طفل ] ਪੁ. ਬੱਚਾ, ਨਿਆਣਾ

(ਲੈਲਾ ਮਜਨੂੰ ਕਾਦਰੀ)

–ਤਿ਼ਫ਼ਲ ਤਸੱਲੀਆਂ ਦੇਣਾ, ਮੁਹਾ.
੧. ਬੱਚਿਆਂ ਵਾਂਗ ਪਰਚਾਉਣਾ;
੨. ਝੂਠੀਆਂ ਤਸੱਲੀਆਂ ਦੇਣਾ

–ਤਿ਼ਫ਼ਲੀ, ਇ. ਬਚਪਨ

**ਤਿਫਾੜ,** [ਤਿ=ਤਿੰਨ+ਫਾੜ∠ਫਾੜਨਾ] ਵਿ. ਜੋ ਤਿੰਨਾਂ ਹਿੱਸਿਆਂ ਵਿੱਚ ਪਾੜਿਆ ਗਿਆ ਹੋਵੇ (L)

**ਤਿੱਬ,** [ਅਰ ਤਿ਼ਬ طب √ਤ਼ਬ طب = ਮਾਹਰ ਹੋਣਾ] ਇ.
੧. ਹਿਕਮਤ, ਹਕੀਮੀ; ੨. ਯੂਨਾਨੀ ਢੰਗ ਨਾਲ ਇਲਾਜ ਕਰਨ ਦੀ ਵਿਦਿਆ

–ਤਿੱਬ ਅਕਬਰ, ਇ. ਯੂਨਾਨੀ ਹਿਕਮਤ ਦੀ ਮਸ਼ਹੂਰ ਕਿਤਾਬ

–ਤਿੱਬ ਮੀਜ਼ਾਨ, ਇ. ਹਿਕਮਤ ਦੀ ਮਸ਼ਹੂਰ ਕਿਤਾਬ ;
"ਜੈਸੇ ਫਖ਼ਰ ਦੇ ਨਾਲ ਤਬੀਬ ਕੋਈ,
ਲਈ ਹੱਥ ਮੇਂ ਤਿੱਬ ਮੀਜ਼ਾਨ ਫਿਰਦਾ"

(ਜ਼ਿੰਦਗੀ ਬਿਲਾਸ)

**ਤਿੱਬਤ,** ਪੁ. ਭਾਰਤ ਦੇ ਉੱਤਰ ਵਲ ਇਕ ਸਰਦ ਪਹਾੜੀ ਦੇਸ

–ਤਿੱਬਤੀ, ਵਿ. ਤਿੱਬਤ ਦਾ, ਤਿੱਬਤ ਸਬੰਧੀ :
ਪੁ. ੧. ਤਿੱਬਤ ਦਾ ਵਸਨੀਕ;
੨. ਤਿੱਬਤ ਦੀ ਬੋਲੀ

–ਤਿੱਬਤਣ, ਇ. ਲਿੰ.–

**ਤਿੰਬਰ,** [ਪ੍ਰਾ. ਤਿਮਿਰ; ਸੰ. ਤਿਮਿਰ=ਦਰਖ਼ਤ] ਪੁ. ਇਕ ਰੁੱਖ ਜਿਸ ਦੇ ਬੀਜ ਅਤੇ ਛਿਲਕੇ ਦਵਾਈਆਂ ਵਿਚ ਵਰਤੇ ਜਾਂਦੇ ਹਨ, ਇਸ ਦੀ ਟਾਹਣੀ ਦਾਤਣ ਦੇ ਕੰਮ ਆਉਂਦੀ ਹੈ, ਤੇਜਬਲ (ਮ. ਸਿੰ.)

**ਤਿਬਰਗਾ,** [ਤਿ=ਤਿੰਨ+ਬਰਗ+ਆ] ਵਿ. ਤਿੰਨਾਂ ਪੱਤੀਆਂ ਵਾਲਾ (L)

**ਤਿਬਾਰਾ,** [ਤਿ=ਤਿੰਨ+ਬਾਰ=ਵਾਰ+ਆ] ਕ੍ਰਿ. ਵਿ. ਤੀਜੀ ਵਾਰ

**ਤਿੱਬੀ,** [ਤਿੱਬ+ਈ] ਵਿ. ਤਿੱਬ ਸਬੰਧੀ, ਹਿਕਮਤ ਸਬੰਧੀ

–ਤਿੱਬੀਆ, ਵਿ. ਤਿੱਬ ਨਾਲ ਸਬੰਧ ਰਖਣ ਵਾਲਾ

–ਤਿੱਬੀਆ ਕਾਲਜ, ਪੁ. ਉਹ ਕਾਲਿਜ ਜਿਸ ਵਿਚ ਯੂਨਾਨੀ ਹਿਕਮਤ ਸਿਖਾਈ ਜਾਂਦੀ ਹੈ

–ਤਿੱਬੀ ਦਵਾਖ਼ਾਨਾ, ਪੁ. ਉਹ ਦਵਾਖਾਨਾ ਜਿੱਥੇ ਯੂਨਾਨੀ ਢੰਗ ਨਾਲ ਇਲਾਜ ਕੀਤਾ ਜਾਂਦਾ ਹੈ

–ਤਿੱਬੀ ਮੁਆਇਨਾ, ਪੁ. ਸਿਹਤ ਸਬੰਧੀ ਕੀਤੀ ਜਾਣ ਵਾਲੀ ਜਾਂਚ ਪੜਤਾਲ

**ਤਿਭਕਣਾ,** ਕ੍ਰਿ. ਅਕ. ਵੇਖੋ ਤਭਕਣਾ

**ਤਿਭਾਸ਼ੀ,** [ਤਿ=ਤਿੰਨ+ਭਾਸ਼ (ਾ)+ਈ] ਵਿ. ਤਿੰਨ ਭਾਸ਼ਾਵਾਂ ਵਾਲਾ, ਤਿੰਨ ਬੋਲੀਆਂ ਵਾਲਾ (L)

–ਤਿਭਾਸ਼ੀਆ, ਵਿ. ਤਿੰਨ ਭਾਸ਼ਾਵਾਂ ਦੇ ਜਾਣਨ ਵਾਲਾ (L)

**ਤਿਮ,** ਅਵ. ਤਿਵੇਂ, ਇਸੇ ਤਰ੍ਹਾਂ :
"ਰਹਤ ਬਿਨਾ ਤਿਮ ਕੇਸ ਮਲੀਨ"

(ਗੁਰਮਤਿ ਨਿਰਣਯ)

**ਤਿਮਕਣਾ,** ਪੁ. ਵੇਖੋ ਟਿਮਕਣਾ[1]

**ਤਿਮਰ,** ਪੁ. ਇਕ ਦਰਖ਼ਤ ਜਿਸ ਦੀ ਲਕੜੀ ਸਖ਼ਤ ਹੁੰਦੀ ਹੈ, ਕੰਗਲਾ (ਪੰਜ. ਕੋ.)

**ਤਿਮਕਣਾ[1],** ਕ੍ਰਿ. ਅਕ. ਵੇਖੋ ਟਿਮਕਣਾ[2]

**ਤਿਮਕਣਾ[2],** [ਤਿਮ (ਕ) ∠ਪ੍ਰਾ. ਤਿੱਮ; ਸੰ. स्तीम्= ਗਿੱਲਾ ਕਰਨਾ+ਣਾ] ਕ੍ਰਿ. ਅਕ. ਤੁਪਕਾ ਤੁਪਕਾ ਕਰ ਕੇ ਡਿੱਗਣਾ, ਚੋਣਾ (ਲ. ਕੋ.)

**ਤਿਮਣਾ, ਤਿੱਮਣਾ,** [ਤਿ=ਤਿੰਨ+ਮਣ+ਆ] ਵਿ.
੧. ਤਿੰਨ ਮਣ ਦੇ ਭਾਉ (ਬਿ.); ੨. ਤਿੰਨ ਮਣਾਂ ਦੇ ਹਿਸਾਬ ਨਾਲ ੩. ਤਿੰਨਾਂ ਮਣਾਂ ਵਾਲਾ

**ਤਿਮਰ,** [ਪ੍ਰਾ. ਤਿਮਿਰ, ਸੰ. ਤਿਮਿਰ] ਪੁ.
੧. ਹਨੇਰਾ, ਅੰਧਕਾਰ; ੨. ਅੱਖਾਂ ਦਾ ਇਕ ਰੋਗ (ਕਾ.)

**ਤਿਮਰਲੰਗ,** ਪੁ. ਤੈਮੂਰ ਨਾਂ ਦਾ ਇਕ ਮੁਗ਼ਲ ਬਾਦਸ਼ਾਹ ਜੋ ਲੰਗੜਾ ਸੀ ਅਤੇ ੧੩੯੮ ਵਿਚ ਹਿੰਦ ਤੇ ਹਮਲਾਵਰ ਹੋਇਆ

**ਤਿਮਾਸਾ,** ਵਿ. ਤਿਮਾਹਾ

-ਤਿਮਾਸਿਕ, ਵਿ. ਤਿੰਨਾਂ ਮਹੀਨਿਆਂ ਦਾ

**ਤਿਮਾਸੀ,** [ਤਿ=ਤਿੰਨ+ਮਾਸ (ਾ)+ਈ] ਇ. ਤਿੰਨ ਮਾਸਿਆਂ ਦਾ ਇਕ ਤੋਲ

**ਤਿਮਾਹਾ,** [ਤਿ=ਤਿੰਨ+ਮਾਹ+ਆ] ਵਿ. ਤਿੰਨਾਂ ਮਹੀਨਿਆਂ ਦਾ

-ਤਿਮਾਹਾ, -ਤਿਮਾਹਾਂ, ] ਪੁ. ਤਿੰਨਾਂ ਮਹੀਨਿਆਂ ਦੀ ਤਲਬ (ਲੁ. ਕੋ.)

**ਤਿਮਾਹੀ,** [ਤਿ=ਤਿੰਨ+ਮਾਹ+ਈ] ਵਿ. ਤਿੰਨਾਂ ਮਹੀਨਿਆਂ ਦਾ, ਸਿਮਾਹੀ; ਇ. ਤਿੰਨਾਂ ਮਹੀਨਿਆਂ ਦਾ ਸਮਾਂ

**ਤਿਮੇਂ,** (ਪੁਆ.) ਕ੍ਰਿ. ਵਿ. ਵੇਖੋ ਤਿਵੇਂ

**ਤਿਯਣ,** ਪੁ. ਤਿੰਜਣ (ਲੁ. ਕੋ.)

**ਤਿਯਾ,** ਇ. ਵੇਖੋ ਤਿਰੀਆ

**ਤਿਰਸਕਾਰ,** [ਸੰ. तिरस्कार] ਪੁ. ਅਨਾਦਰ, ਅਪਮਾਨ, ਬੇਇੱਜ਼ਤੀ

**ਤਿਰਸਕਾਰਨਾ,** [ਤਿਰਸਕਾਰ ਤੋਂ ਨਾਮਧਾਤੂ] ਕ੍ਰਿ. ਸਕ. ਤਿਰਸਕਾਰ ਕਰਨਾ, ਅਨਾਦਰ ਕਰਨਾ, ਅਪਮਾਨ ਕਰਨਾ

**ਤਿਰਸ਼ੰਕੂ, ਤ੍ਰਿਸ਼ੰਕੂ,** ] ਪੁ. ਇਕ ਪ੍ਰਸਿਧ ਸੂਰਜ ਵੰਸ਼ੀ ਰਾਜਾ ਜਿਸ ਨੇ ਸਰੀਰ ਸਹਿਤ ਸੁਰਗ ਜਾਣ ਲਈ ਯਗ ਕੀਤਾ ਸੀ ਪਰੰਤੂ ਦੇਵਤਿਆਂ ਦੇ ਵਿਰੋਧ ਕਾਰਨ ਨਹੀਂ ਪਹੁੰਚ ਸਕਿਆ ਅਤੇ ਵਿਚਕਾਰ ਹੀ ਲਟਕ ਰਿਹਾ ਹੈ :—

"ਤੇਰਾ ਅਧ ਵਿਚਕਾਰ ਮਨ ਲਟਕੇ ਤੀਰ ਵਾਂਗ ਤ੍ਰਿਸ਼ੰਕੂ ਦੇ ਸਹੁ ਰਾਜਨ" (ਰੂਪ ਰਾਣੀ ਸ਼ਕੁੰਤਲਾ ਵ. ਸ. ਤੀਰ)

**ਤਿਰਸੂਲ,** ਪੁ. ਵੇਖੋ ਤਰਸੂਲ

**ਤਿਰਹੱਤਰ,** ਵਿ. ਵੇਖੋ ਤਿਹੱਤਰ (ਜਟਕੀ)

**ਤਿਰਹਾਇਆ,** ਵਿ. ਵੇਖੋ ਤਿਹਾਇਆ

**ਤਿਰਹਾਨ,** (ਸ਼ਾਹ) [ਤਿ∠ਸੰ. ਤ੍ਰਿ+ਹਾਣ∠ਸੰ. हायन=ਸਾਲ] ਇ. ਤਿੰਨ ਸਾਲ ਦਾ ਊਠ ਜਾਂ ਊਠਣੀ

**ਤਿਰਕ[1],** (ਪੁਆ.) [ਤਿਰ ∠ਸੰ. ਤ੍ਰਿ+ਕ∠ਕੋਣ] ਇ. ਉਹ ਤਿਕੋਣ ਜ਼ਮੀਨ ਜੋ ਇਕ ਪਾਸਿਉਂ ਲੰਮੀ ਚਲੀ ਗਈ ਹੋਵੇ

**ਤਿਰਕ[2],** (ਪੋਠੋ.) ਇ. ਜ਼ਮੀਨ ਦਾ ਘੱਟ ਚੌੜਾ ਅਤੇ ਵਧੇਰੇ ਲੰਮਾ ਟੁਕੜਾ

-ਤਿਰਕੀ, ਇ. ਜ਼ਮੀਨ ਦਾ ਲਮੇਰਾ ਜਿਹਾ ਤੰਗ ਟੁਕੜਾ (ਜਟਕੀ)

**ਤਿਰਕਾਲਾਂ,** ਇ. ਵੇਖੋ ਤਰਕਾਲਾਂ :

"ਸੁਬ੍ਹਾ ਦੁਪੈਹਰ ਗਈ ਦਿਨ ਢਲਿਆ,
ਦੇਖ ਲਵੇ ਤਿਰਕਾਲਾਂ ਨੂੰ"
(ਜ਼ਿੰਦਗੀ ਬਿਲਾਸ)

**ਤਿਰਕੁਟਾ,** ਪੁ. ਵੇਖੋ ਤ੍ਰਿਕੁਟਾ

**ਤਿਰਕੁਟੀ,** ਇ. ਵੇਖੋ ਤ੍ਰਿਕੁਟੀ

**ਤਿਰਖ,** (ਪੋਠੋ.) ਵਿ. ਵੇਖੋ ਤਰਿੱਖ

**ਤਿਰਖਾ,** (ਪੋਠੋ.) ਇ. ਵੇਖੋ ਤਰਿੱਖਾ

**ਤਿਰਖਾਈ,** [ਤਿਰਖ+ਆਈ] ਇ. ਤਿੱਖਾਪਣ, ਤੇਜ਼ੀ

**ਤਿਰਖਾਨ,** ਪੁ. ਵੇਖੋ ਤਰਖਾਣ

**ਤਿਰਖੁੰਟਾ,** [ਤਿਰ<ਸੰ. ਤ੍ਰਿ+ਖੁੰਟ=ਦਿਸ਼ਾ+ਆ] ਵਿ. ਤਿੰਨਾਂ ਨੁਕਰਾਂ ਵਾਲਾ, ਤਿੰਨਾ ਕੋਨਿਆਂ ਵਾਲਾ

**ਤਿਰਖੁੰਟੀ,** [ਤਿਰਖੁੰਟ (ਾ)+ਈ] ਵਿ. ਤਿੰਨਾਂ ਨੁਕਰਾਂ ਵਾਲਾ (ਬ਼.)

**ਤਿਰਖੇਰ,** [ਤਿਰਖ (ਾ)+ਏਰ] ਇ. ਤਰਿੱਖ (ਪੋਠੋ. ਕੋ.)

-ਤਿਰਖਰਾ, ਵਿ. ਵਧੇਰੇ ਤਿੱਖਾ

**ਤਿਰਚੌਲੀ,** ਇ. ਵੇਖੋ ਤਿਲਚਾਉਲੀ (ਪੋਠੋ. ਕੋ.)

**ਤਿਰਛਾ,** [ਪ੍ਰਾ. तिरच्छ; ਪਾ. तिरच्छो; ਸੰ. तिरश्च] ਵਿ. ੧. ਅਰੇਬ, ਆਡਾ; ੨. ਕੁਆਸਾ, ਝੁਕਿਆ ਹੋਇਆ

-ਤਿਰਛਾਪਣ, ਪੁ. ਤਿਰਛੇ ਹੋਣ ਦਾ ਭਾਵ

-ਤਿਰਛਾਵਾਂ, ਵਿ. ੧. ਤਿਰਛਾ, ਟੇਢਾ; ੨. ਝੁਕਿਆ ਹੋਇਆ (ਜਟਕੀ)

-ਤਿਰਛੀ ਨਜ਼ਰ, -ਤਿਰਛੀ ਨਿਗਾਹ, } ਇ. ੧. ਟੇਢੀ ਨਜ਼ਰ; ੨. ਗੁੱਸੇ ਦੀ ਨਜ਼ਰ; ੩. ਨਖ਼ਰੇ ਨਾਲ ਤੱਕਣ ਦਾ ਭਾਵ

**ਤਿਰਜ,** [ਤਰੀਜ਼] ਇ. ਕੱਪੜੇ ਦੀ ਕਾਤਰ

**ਤਿਰੰਜ,** [ਤਰੀਜ਼] ਇ. ਕੱਪੜੇ ਦਾ ਟੋਟਾ, ਤਿੰਜ

**ਤਿਰਝ,** ਇ. ਵੇਖੋ ਤਿਰਜ (L)

**ਤਿਰਤਾਲੀ,** ਵਿ. ਵੇਖੋ ਤਰਤਾਲੀ (ਜਟਕੀ)

**ਤਿਰਨਾ,** ਕ੍ਰਿ. ਅਕ. ਵੇਖੋ ਤਰਨਾ[1] (ਪੁਆ. ਕੋ.)

**ਤ਼ਿਰਨੀ,** [ਤਾਰਨਾ] ਇ. ਸਰਕਾਰੀ ਜ਼ਮੀਨ ਵਿਚ ਪਸ਼ੂ ਚਰਾਈ ਦਾ ਲਗਾਨ (ਜਟਕੀ)

**ਤਿਰਪਤ,** ਵਿ. ਵੇਖੋ ਤ੍ਰਿਪਤ (ਲੁ. ਕੋ.)

**ਤਿਰਪਾਈ,** ਇ. ਵੇਖੋ ਤਿਪਾਈ

**ਤਿਰਪਾਣਾ,** ਕ੍ਰਿ. ਸਕ. ਰੋਹੜਨਾ :

"ਵੱਢ ਟੁੱਕ ਕੇ ਪੁਲ ਚੱਕੂ ਵਾਲੇ ਤੇ ਚਾ ਤਿਰਪਾਇਆ ਨੇ" (ਬਾ. ਢੋ.)

**ਤਿਰਪਾਲ,** ਇ. ਤਰਪਾਲ

**ਤਿਰਪੋਤ,** [ਤਿਰ∠ਸੰ. ਤ੍ਰਿ+ਪੋਤ<ਸੰ. ਪ੍ਰੋਤ] ਵਿ. ਤਿੰਨ ਪੱਟੀ (ਜਟਕੀ)

**ਤਿਰਫਲਾ,** ਪੁ. ਵੇਖੋ ਤ੍ਰਿਫਲਾ

**ਤਿਰਬਰਾ,** ਪੁ. ਵੇਖੋ ਤਿਰਵਰਾ

**ਤਿਰਬੈਣੀ,** ਇ. ਵੇਖੋ ਤਰਬੈਣੀ

**ਤਿਰਭਵਨ**, [ਸੰ. त्रिभुवन] ਪੁ. ਤਿੰਨ ਲੋਕ, ਧਰਤ ਆਕਾਸ਼ ਤੇ ਪਾਤਾਲ

**ਤਿਰਮਈ**, [ਤਿਰਮ=ਤਰਾਂਮਾ∠ਸੰ. ताम्र+ਈ] ਵਿ. ਤਾਂਬੇ ਨਾਲ ਸਬੰਧਤ (ਜਟਕੀ)

**ਤਿਰਮਰਾ**[1], ਪੁ. ਵੇਖੋ ਤਿਰਵਰਾ

**ਤਿਰਮਰਾ**[2], ਪੁ. ਇਕ ਕੰਡਿਆਲਾ ਫਲਦਾਰ ਰੁੱਖ

**ਤਿਰਯਾ**, ਇ. ਵੇਖੋ ਤਿਰੀਆ (ਲੁ. ਕੋ.)

–ਤਿਰਯਾ ਚਲਿਤ੍ਰ, ਪੁ. ਵੇਖੋ ਤਿਰੀਆ ਚਲਿੱਤਰ (ਲੁ. ਕੋ.)

**ਤਿਰਯਾਕ**, ਪੁ. ਵੇਖੋ ਤਰਯਾਕ

**ਤਿਰਲੋਕ**, [ਸੰ. त्रिलोक] ਪੁ. ਤਿੰਨ ਲੋਕ, ਸੁਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ

–ਤਿਰਲੋਕੀ, ਇ. ਤਿੰਨੇ ਲੋਕ, ਸਾਰਾ ਸੰਸਾਰ, ਦੁਨੀਆ

–ਤਿਰਲੋਕੀ ਨਾਥ, ਪੁ. ੧. ਤਿੰਨਾਂ ਲੋਕਾਂ ਦਾ ਸੁਆਮੀ, ਪਰਮੇਸ਼ਵਰ; ੨. ਸ਼ਿਵ ਜੀ

**ਤਿਰਲੋਚਨ**, [ਸੰ. त्रिलोचन] ਵਿ. ਤਿੰਨ ਅੱਖਾਂ ਵਾਲਾ; ਪੁ. ੧. ਸ਼ਿਵ ਜੀ, ਮਹਾਦੇਵ; ੨. ਇਕ ਭਗਤ ਦਾ ਨਾਂ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ

**ਤਿਰਵੰਝਾ**, ਵਿ. ਵੇਖੋ ਤਰਵੰਜਾ (ਜਟਕੀ)

**ਤਿਰਵੰਧਾ**, ਪੁ. ਹਿੰਦੂਆਂ ਵਿਚ ਵਿਆਹ ਤੋਂ ਮਗਰੋਂ ਮੁਕਲਾਵੇ ਦੀ ਰਸਮ (ਸ਼ਾਹਪੁਰੀ)

**ਤਿਰਵਰਾ**, [ਟ. ਕ. ਹਿੰ. तिरमिरा] ਪੁ. ਪਾਣੀ ਆਦਿ ਕਿਸੇ ਤਰਲ ਪਦਾਰਥ ਉੱਤੇ ਤਰਦੀ ਹੋਈ ਥਿੰਦਿਆਈ

**ਤਿਰਵੀ**, [ਫ਼ਾ. ਤਿਰਬਦ تربد ] ਇ. ਇਕ ਦਵਾ ਦਾ ਨਾਂ ਜਿਸ ਨੂੰ ਫ਼ਾਰਸੀ ਵਿਚ ਤਿਰਬਦ ਮੌਸੂਫ਼ ਆਖਦੇ ਹਨ :

"ਅਬਾਰਜ ਫੈਕਰਾ ਬੀਹ ਦਿਰਮ
ਲੈ ਦੋ ਦਿਰਮ ਤਿਰਵੀ ਪਾ"
(ਦਾਰੁਸ਼ਿਫ਼ਾ)

**ਤਿਰਵੇਣੀ**, ਇ. ਵੇਖੋ ਤਰਬੈਣੀ

**ਤਿਰੜ ਪਿਰੜ**, ਕ੍ਰਿ. ਵਿ. ਵੇਖੋ ਤਿਰੜ ਫਿਰੜ

**ਤਿਰੜ ਫਿੱਸ**, [ਸ਼ਬਦਾਨੁ.] ਇ. ੧. ਠੱਪ ਹੋਣ ਦਾ ਭਾਵ : ਮੁਲਤਵੀ ਹੋਣ ਦਾ ਭਾਵ; ੨. ਢਿਲਮਠ, ਦੇਰ

–ਕਿਸੇ ਜੁ ਆਂਦੇ ਤਿਤਰੀ ਦੇ ਆਂਡੇ ਰੱਖੇ ਕੁਕੜੀ ਹੇਠ
ਨਾ ਤਿਤਰੂੰ ਬੋਲਣ, ਨਾ ਕੁਕੜੂੰ ਬੋਲਣ ਤਿਰੜ ਫਿਸ,ਤਿਰੜ ਫਿਸ,

ਅਖੌ. ਇਹ ਅਖੌਤ ਦੋਗਲਿਆਂ ਦੇ ਸਬੰਧ ਵਿਚ ਵਰਤੀ ਜਾਂਦੀ ਹੈ

**ਤਿਰੜ ਫਿਰੜ**, [ਸ਼ਬਦਾਨੁ.] ਕ੍ਰਿ. ਵਿ.ਟਰ-ਟਰ, ਬਕਬਕ

**ਤਿਰਾਸੀ**, ਵਿ. ਵੇਖੋ ਤਰਿਆਸੀ

–ਤਿਰਾਸੀਵਾਂ, ਵਿ. ਵੇਖੋ ਤਰਿਆਸੀਵਾਂ

**ਤਿਰਾਹਾ**, [ਤਿ=ਤਿੰਨ+ਰਾਹ+ਆ] ਪੁ. ਉਹ ਥਾਂ ਜਿੱਥੇ ਤਿੰਨ ਰਾਹ ਇਕੱਠੇ ਮਿਲਣ

**ਤਿਰਾਨਵੇ**, ਵਿ. ਵੇਖੋ ਤਰਿਆਨਵੇ

–ਤਿਰਾਨਵਾਂ, ਵਿ. ਵੇਖੋ ਤਰਿਆਨਵਾਂ

**ਤਿਰਿਔਂਦਾ**, ਪੁ. ੧. ਵਿਆਹ ਪਿਛੋਂ ਲੜਕੀ ਦੇ ਤੀਜੀ ਵਾਰੀ ਸਹੁਰੇ ਜਾਣ ਦੀ ਰਸਮ; ੨. ਉਹ ਕਪੜਾ ਲੱਤਾ ਜੋ ਇਸ ਸਮੇਂ ਲੜਕੀ ਨੂੰ ਦਿਤਾ ਜਾਂਦਾ ਹੈ

**ਤਿਰਿੱਸਾ**, ਪੁ. } **ਤਿਰਿਸੀ**, ਇ. } [ਤਿਰਿ∠ਤ੍ਰਿ+ਸਾ=ਸੌ] ਖੱਡੀ ਦਾ ਬੁਣਿਆ ਉਹ ਕਪੜਾ ਜਿਸ ਦੇ ਤਾਣੇ ਵਿਚ ਤਿੰਨ ਸੌ ਤੰਦਾਂ ਹੁੰਦੀਆਂ ਹਨ (ਜਟਕੀ)

**ਤਿਰਿੱਸਾ**, [ਸੰ. तृषा√तृष्=ਪਿਆਸਾ ਹੋਣਾ+ਆ] ਵਿ. ਤੱਸਾ, ਤਿਹਾਇਆ, ਪਿਆਸਾ (ਜਟਕੀ)

**ਤਿਰਿਕ**, [ਤਿੱਕ] ਪੁ. ਮਨੁੱਖ ਦੇ ਸਰੀਰ ਦਾ ਹੇਠਲਾ ਹਿੱਸਾ, ਲੱਕ (ਜਟਕੀ)

**ਤਿਰਿਕਟਾ**, ਪੁ. ਵੇਖੋ ਤ੍ਰਿਕੁਟਾ (ਬਿ.)

**ਤਿਰਿਕਟੀ**, ਇ. ਵੇਖੋ ਤ੍ਰਿਕੁਟੀ (ਬਿ.)

**ਤਿਰਿਪਤ**, ਇ. ਵੇਖੋ ਤ੍ਰਿਪਤ (ਬਿ.)

**ਤਿਰਿਫਲਾ**, ਪੁ. ਵੇਖੋ ਤ੍ਰਿਫਲਾ (ਬਿ.)

**ਤਿਰਿਬਿਧ**, [ਸੰ. त्रिविध] ਵਿ. ਤਿੰਨਾਂ ਤਰਿਆਂ ਵਾਲਾ, ਤੀਹਰਾ (ਮ. ਸਿੰ.)

**ਤਿਰ੍ਹੀ**, [ਸੰ. त्रि] ਇ. ਜੂਏ ਅਥਵਾ ਲੁੱਡੋ ਆਦਿ ਦੀ ਖੇਡ ਵਿਚ ਵਰਤੇ ਜਾਣ ਵਾਲੇ ਦਾਣੇ ਦੇ ਇਕ ਪਾਸੇ ਤੇ ਪਏ ਤਿੰਨ ਨਿਸ਼ਾਨ

–ਤਿਰ੍ਹੀ ਛੱਕਾ, ਪੁ. ਦਾਣੇ ਨਾਲ ਜੂਆ ਖੇਡਣ ਦੀ ਕਿਰਿਆ

**ਤਿਰੀਆ**, [ਤ੍ਰਿਆ] ਇ. ਤ੍ਰੀਮਤ, ਇਸਤ੍ਰੀ, ਔਰਤ

–ਤਿਰੀਆ ਹਠ, ਪੁ. ਜ਼ਨਾਨੀਆਂ ਦੀ ਜ਼ਿੱਦ

–ਤਿਰੀਆ ਚਰਿਤਰ, } –ਤਿਰੀਆ ਚਲਿੱਤਰ, } ਪੁ. ਜ਼ਨਾਨੀਆਂ ਦਾ ਮਕਰ ਫ਼ਰੇਬ ਜਿਸ ਨੂੰ ਆਦਮੀ ਛੇਤੀ ਨਹੀਂ ਸਮਝ ਸਕਦਾ

**ਤਿਰੈ**, [ਸ਼ਬਦਾਨੁ.] ਪੁ. ਫ਼ੀਲਵਾਨਾਂ ਦਾ ਇਕ ਸ਼ਬਦ ਜਿਸ ਨੂੰ ਉਹ ਨੁਲਾਉਂਦੇ ਹਾਥੀਆਂ ਨੂੰ ਲਟਾਉਣ ਲਈ ਬੋਲਦੇ ਹਨ

**ਤਿਰੋਹਰਾ**, [ਤਿਰ∠ਸੰ. त्रि+ਹਰਾ] ਵਿ. ਤਿਹਰਾ

**ਤਿਰੋਕੜ**, ਇ. ਵੇਖੋ ਤਰੋਕੜ (ਸ਼ਾਹਪੁਰੀ)

**ਤਿਲ**, [ਪ੍ਰਾ. ਤਿਲ; ਸੰ. ਤਿਲ: <ਤਿਲ੍=ਖਿੰਡਾ ਹੋਣਾ] ਪੁ, ੧. ਇਕ ਪਰਕਾਰ ਦਾ ਬੂਟਾ ਅਤੇ ਉਸ ਦੇ ਬੀਜ ਜਿਨ੍ਹਾਂ ਵਿਚੋਂ ਮਿੱਠਾ ਤੇਲ ਮਿਲਦਾ ਹੈ;
੨. ਪਿੰਡੇ ਉਤਲਾ ਨਿੱਕਾ ਜਿਹਾ ਕੁਦਰਤੀ ਪਿਆ ਕਾਲਾ ਦਾਗ਼; ੩. ਪਿੰਡੇ ਉਤੇ ਖੁਣਕੇ ਬਣਾਇਆ ਕਾਲਾ ਦਾਗ਼; ੪. ਅੱਖ ਦੀ ਪੁਤਲੀ ਦਾ ਵਿਚਲਾ ਕਾਲੇ ਰੰਗ ਦਾ ਨਿਸ਼ਾਨ ਜਿਸ ਨਾਲ ਦਿਖਾਈ ਦੇਂਦਾ ਹੈ,
੫. ਥੋੜਾ ਸਮਾਂ (ਜਟਕੀ)

–ਤਿਲਸ਼ਕਰੀ, ਇ. ਇਕ ਪਰਕਾਰ ਦੀ ਮਿਠਿਆਈ ਜੋ ਗੁੜ ਨੂੰ ਪਕਾ ਕੇ ਤੇ ਵਿਚ ਤਿਲ ਪਾਕੇ ਬਣਾਈ ਜਾਂਦੀ ਹੈ

–ਤਿਲ ਸਫ਼ੇਦ, ਪੁ. ਚਿੱਟੇ ਰੰਗ ਦਾ ਤਿਲ

–ਤਿਲ ਸਮਾਨ, ਕ੍ਰਿ. ਵਿ. ਰੱਤਾ ਕੁ, ਤਿਲ ਭਰ

–ਤਿਲ ਸਿਆਹ, ਪੁ. ਕਾਲੇ ਰੰਗ ਦਾ ਤਿਲ

–ਤਿਲ ਸਿੱਟਿਆਂ ਭੋਂ ਤੇ ਨਾ ਪੈਣਾ, ਮੁਹਾ. ਬਹੁਤ ਭੀੜ ਹੋਣਾ

–ਤਿਲਕੁਟ, ਪੁ, ਤਿਲਾਂ ਦਾ ਭੁਗਾ

–ਤਿਲਚਾਵਲ, ਪੁ.
–ਤਿਲਚਾਵਲੀ, ਇ, } (ਪੋਠੋ.) ਵੇਖੋ ਤਿਲ ਚਾਉਲੀ:

"ਹੋਏ ਨਕਾਹ ਮਤੇ ਹੱਥ ਆਵੇ
ਮੈਨੂੰ ਵੀ ਤਿਲ ਚਾਵਲ" (ਸ.ਫ਼ੈ.)

–ਤਿਲ ਚੋਲੀ, ਇ. ਵੇਖੋ ਤਿਲ ਚਾਉਲੀ

–ਤਿਲ ਛਿੱਦੀ, ਧਾਨ ਸੰਘਣੀ, ਡੱਡ ਟੱਪ ਕਪਾਹ,
ਝੁਮ ਮਾਰ ਰਜਾਈ ਦੀ ਵਿਚ ਮਕਈ ਦੇ ਜਾਹ, } ਅਖੌ.

ਤਿਲ ਵਿਰਲੇ ਬੀਜਣੇ ਚਾਹੀਦੇ ਹਨ, ਝੋਨਾ ਸੰਘਣਾ, ਕਪਾਹ ਡੱਡੂ ਦੀ ਛਾਲ ਜਿਤਨੀ ਵਿੱਥ ਤੇ ਅਤੇ ਮੱਕੀ ਦੀ ਵਿੱਥ ਇਤਨੀ ਹੋਣੀ ਚਾਹੀਦੀ ਹੈ ਜਿਸ ਵਿੱਚੋਂ ਲੇਫ ਦੀ ਬੁਕਲ ਮਾਰ ਕੇ ਆਦਮੀ ਲੰਘ ਸਕੇ
(ਸ਼ਾਹਪੁਰੀ)

–ਤਿਲ ਛਿੱਦੇ ਜੌਂ ਸੰਘਣੇ, ਡੱਡੂ ਟੱਪ ਜਵਾਰ,
ਇੱਖ ਜਿਨ੍ਹਾਂ ਦੀ ਸੰਘਣੀ, ਘੋੜੇ ਹਿਣਕਣ ਯਾਰ, ] ਅਖੌ.

ਤਿਲ ਅਤੇ ਜਵਾਰ ਛਿੱਦੇ ਅਤੇ ਜੌਂ ਅਰ ਇੱਖ ਸੰਘਣੇ ਇਸ ਹਿਸਾਬ ਨਾਲ ਬੀਜਣ ਵਾਲੇ ਮਾਲਦਾਰ ਹੁੰਦੇ ਹਨ

–ਤਿਲ ਜਿੱਤੀ, ਕ੍ਰਿ. ਵਿ. ਜ਼ਰਾ ਕੁ, ਥੋੜ੍ਹਾ ਜਿਹਾ, ਰਤਾ ਭਰ
(ਜਟਕੀ)

–ਤਿਲ ਤਿਲ, ਕ੍ਰਿ. ਵਿ. ਰਤੀ ਰਤੀ, ਜ਼ਰਾ ਜ਼ਰਾ, ਥੋੜਾ ਥੋੜਾ

–ਤਿਲਦਾਨੀ, ਇ. ਕਪੜੇ ਦੀ ਉਹ ਥੈਲੀ ਜਿਸ ਵਿਚ ਦਰਜ਼ੀ ਸੂਈ ਧਾਗਾ ਆਦਿ ਰਖਦੇ ਹਨ

–ਤਿਲ ਧਰਨ ਨੂੰ ਥਾਂ ਨਾ ਹੋਣਾ, ਮੁਹਾ. ਬਹੁਤ ਭੀੜ ਹੋਣਾ

–ਤਿਲਪੱਟੀ, ਇ. ਢਲੇ ਹੋਏ ਗੁੜ ਜਾਂ ਖੰਡ ਵਿਚ ਤਿਲ ਅਤੇ ਘਿਉ ਮਿਲਾ ਕੇ ਬਣਾਈ ਹੋਈ ਇਕ ਮਠਿਆਈ

–ਤਿਲ ਫੁਲ, ਪੁ. ੧. ਜੋ ਕੁਝ ਥੋੜਾ ਬਹੁਤ ਸਰੇ (ਬਿ.),
੨. ਤੁੱਛ ਭੇਟਾ, ਮਾਮੂਲੀ ਭੇਟ (ਬਿ.)

–ਤਿਲ ਭਰ, ਕ੍ਰਿ. ਵਿ. ਰੱਤਾ ਕੁ, ਥੋੜਾ ਜਿਹਾ

–ਤਿਲ ਭੁੱਗਾ, ਪੁ, ਇਕ ਕਿਸਮ ਦੀ ਮਠਿਆਈ ਜੋ ਤਿਲ ਅਤੇ ਗੁੜ ਮਿਲਾ ਕੇ ਬਣਾਈ ਜਾਂਦੀ ਹੈ

–ਤਿਲ ਭੁੰਜੇ ਨਾ ਡਿੱਗਣਾ, ਮੁਹਾ. ਬਹੁਤ ਭੀੜ ਭੜੱਕਾ ਹੋਣਾ

–ਤਿਲ ਮਾਤਰ, ਕ੍ਰਿ. ਵਿ. ਤਿਲ ਜਿੰਨਾ, ਥੋੜਾ ਜਿਹਾ, ਰਤਾ ਕੁ

–ਤਿਲ ਮੇਥਰੇ, (ਪੋਠੋ), ਪੁ. ਹਿੰਦੂ ਸਿੱਖਾਂ ਦੀ ਇਕ ਰਸਮ ਜੋ ਲਾੜੀ ਦੇ ਸਹੁਰੇ ਘਰ ਆਉਣ ਤੇ ਅਦਾ ਕੀਤੀ ਜਾਂਦੀ ਹੈ
(ਲਾ. ਕ੍ਰਿ. ਖੇਡਣਾ)

–ਤਿਲ ਮੇਥਰੇ ਵੰਡਣਾ, (ਪੋਠੋ.) ਮੁਹਾ. ਸਾਂਝ ਵਾਲਿਆਂ ਜਾ ਸਾਕ ਸਬੰਧੀਆਂ ਦਾ ਆਪਸ ਵਿਚ ਝਗੜਾ ਹੋਣਾ

–ਤਿਲ ਵਟਣਾ, ਪੁ. ਉਹ ਵਟਣਾ ਜਿਸ ਵਿਚ ਹੋਰ ਚੀਜ਼ਾਂ ਦੇ ਨਾਲ ਤਿਲ ਵੀ ਕੁਟੇ ਹੋਏ ਹੋਣ

ਸੁਰਮਾ ਮਹਿੰਦੀ ਤੇ ਤਿਲ ਵਟਣਾ ਅਤਰ ਫੁਲੇਲ
ਲਿਆਈਆਂ" (ਸ.ਫ਼ੈ.)

–ਤਿਲ ਵੇਤਰੇ, ਪੁ. ਵਿਆਹ ਦੀ ਇਕ ਰਸਮ ਜਿਸ ਵਿਚ ਲਾੜੀ ਅਤੇ ਲਾੜੇ ਨੂੰ ਗੁੜ ਖੁਆਇਆ ਜਾਂਦਾ ਹੈ ਅਤੇ ਸਿਰ ਪੁਰ ਕਪਾਹ ਰੱਖੀ ਜਾਂਦੀ ਹੈ

–ਇਨ੍ਹਾਂ ਤਿਲਾਂ ਵਿਚ ਤੇਲ ਨਹੀਂ, ਅਖੌ. ਜਦੋਂ ਕਿਸੇ ਕੋਲੋਂ ਕੁਝ ਪ੍ਰਾਪਤ ਹੋਣ ਦੀ ਆਸ ਨਾ ਰਹੇ ਉਦੋਂ ਕਹਿੰਦੇ ਹਨ

–ਤੇਲ ਤਾਂ ਤਿਲਾਂ ਚੋਂ ਨਿਕਲਦਾ ਹੈ, ਅਖੌ. ੧. ਪ੍ਰਾਪਤ ਹੋਣ ਵਾਲੀ ਥਾਂ ਤੋਂ ਹੀ ਚੀਜ਼ ਪ੍ਰਾਪਤ ਹੁੰਦੀ ਹੈ; ੨. ਛੋਟ ਜਾਂ ਮੁਨਾਫ਼ਾ ਚੀਜ਼ ਦੀ ਕੀਮਤ ਦੇ ਮੁਤਾਬਿਕ ਹੀ ਹੁੰਦਾ ਹੈ

**ਤਿਲ**, ਕ੍ਰਿ. ਵਿ. ਰਤਾ ਭਰ, ਮਾਮੂਲੀ :

'ਵਡਾ ਦਾਤਾ ਤਿਲ ਨਾ ਤਮਾਇ"
(ਜਪੁ)

**ਤਿੱਲ**, [ਤਿ ∠ਸੰ. ਤ੍ਰਿ+ਲ=ਵਾਲੀ] ਵਿ. ਇ. ਜਿਸ ਦਾ ਇਕ ਥਣ ਮਾਰਿਆ ਹੋਇਆ ਹੋਵੇ ਅਤੇ ਤਿੰਨ ਠੀਕ ਹੋਣ (ਗਊ ਜਾਂ ਮੱਝ)
ਤਿੱਲੜ

**ਤਿਲਸਣਾ**, ਕ੍ਰਿ. ਅਕ. ਵੇਖੋ ਤਿਲ੍ਹਕਣਾ

**ਤਿਲਸਮ**, [ਅ਼ਰ. ਤ਼ਿਲਸਮ طلسم ] ਪੁ.
ਵੇਖੋ ਤਲਿਸਮ

–ਤਿਲਸਮਾਤ, ਪੁ. ਵੇਖੋ ਤਲਿਸਮਾਤ

–ਤਿਲਸਮਾਤੀ, ਵਿ. ਵੇਖੋ ਤਲਿਸਮਾਤੀ

–ਤਿਲਸਮੀ, ਵਿ. ਵੇਖੋ ਤਲਿਸਮੀ

**ਤਿਲਹਾਰਾ**, ਪੁ. ਵੇਖੋ ਤਲਿਹਾਰਾ (ਲੁ. ਕੋ.)

**ਤਿਲਹੂਰ**, ਇ. ਸਾਰਸ ਦੀ ਜਾਤ ਦਾ ਇਕ ਜੰਗਲੀ ਪੰਛੀ (ਜਟਕੀ)

**ਤਿਲਕ**,[1] [ਸੰ. तिलक] ਪੁ. ੧. ਚੰਦਨ ਕੇਸਰ ਅਤੇ ਭਸਮ ਆਦਿ ਦਾ ਮੱਥੇ ਤੇ ਲਾਇਆ ਨਿਸ਼ਾਨ, ਟਿੱਕਾ; ੨. ਗੱਦੀ ਉਤੇ ਬਿਠਾਉਣ ਦੀ ਰਸਮ

–ਤਿਲਕ ਦੇਣਾ, ਮੁਹਾ. ਗੱਦੀ ਨਸ਼ੀਨ ਕਰਨਾ, ਰਾਜਸਿੰਘਾਸਨ ਤੇ ਬਿਠਾਉਣਾ

–ਤਿਲਕਧਾਰੀ, ਵਿ. ਪੁ. ਜਿਸ ਨੇ ਮੱਥੇ ਉੱਤੇ ਟਿੱਕਾ ਲਾਇਆ ਹੋਇਆ ਹੋਵੇ

–ਰਾਜ ਤਿਲਕ, ਪੁ. ਨਵੇਂ ਰਾਜੇ ਨੂੰ ਰਾਜਗੱਦੀ ਤੇ ਬਿਠਾਉਣ ਦੀ ਰਸਮ ਜਿਸ ਵਿਚ ਉਸ ਦੇ ਮੱਥੇ ਉੱਤੇ ਟਿੱਕਾ ਲਾਇਆ ਜਾਂਦਾ ਹੈ

**ਤਿਲਕ**[2], [ਫ਼ਾ ਤਿਲਕ تلک- ਤੁਰ. ਤਿਰਲਿਕ=ਚੋਗ਼ਾ] ਇ. ਇਕ ਪਰਕਾਰ ਦਾ ਲੰਮਾ ਚੋਗ਼ਾ (ਲੁ. ਕੋ.)

**ਤਿਲਕਣ,**
**ਤਿਲ੍ਹਕਣ,** } [ਤਿਲ੍ਹਕਣਾ] ਇ.
੧. ਚਿੱਕੜ ਵਾਲੀ ਥਾਂ ਜਿੱਥੇ ਕੋਈ ਤਿਲਕ ਪਏ, ਤਿਲਕਣ ਦੀ ਥਾਂ, ਫਿਸਲਾਟ; ੨. ਚਿੱਕੜ ਜਿਹਾ

–ਤਿਲਕਣਬਾਜ਼ੀ, ਇ. ੧. ਤਿਲਕਣ ਦਾ ਭਾਵ ਜਾਂ ਕਿਰਿਆ ਫਿਸਲਣ; ੨. ਅਜਿਹਾ ਕੰਮ ਜਾਂ ਅਮਲ ਜਿਸਦਾ ਨਤੀਜਾ ਅਨਿਸਚਿਤ ਹੋਵੇ; ੩. ਖਤਰੇ ਵਾਲਾ ਕੰਮ (ਬਿ);
੪. ਕੁਸ਼ਤੀ (ਬਿ.);
੫. ਤਿਲ੍ਹਕਣ ਦੀ ਖੇਡ (ਬਿ.)

–ਤਿਲਕਣਾ, ਵਿ. ਜਿਸ ਥਾਵੇਂ ਤਿਲਕਣ ਹੋਵੇ, ਜਿਥੋਂ ਕੋਈ ਤਿਲਕ ਤਿਲਕ ਪਵੇ

**ਤਿਲ੍ਹਕਣਾ**, [ਟ. ਕ. ਸਿੰ. ਤਿਰਕਣ ترکز + ਆ] ਕ੍ਰਿ. ਅਕ. ੧. ਫਿਸਲਣਾ;
੨. ਖਿਸਕਣਾ (ਬਿ.);
੩. ਭੁੱਲਣਾ (ਬਿ.);
੪. ਰਿੜ੍ਹ ਪੈਣਾ (ਬਿ.)

**ਤਿਲਕੜੀਆ**, ਪੁ. ਇਕ ਵਰਣਕ ਛੰਦ (ਪੰ. ਪੰ. ਕੋਸ਼)

**ਤਿਲਕਾ**[1], [ਤਿਲ+ਕਾ] ਪੁ. ਪਿੰਡੇ ਦਾ ਦਾਗ਼ (ਬਿ.)

**ਤਿਲਕਾ**[2], [ਤਿਲਕ+ਆ] ਪੁ. ਤਿਲਕ, ਟਿੱਕਾ

**ਤਿਲਕਾਉਣਾ**, [ਤਿਲ੍ਹਕਣਾ] ਕ੍ਰਿ. ਸਕ.
੧. ਰੇੜ੍ਹਨਾ, ਫਿਸਲਾਉਣਾ; ੨. ਖਿਸਕਾਉਣਾ, ਅਗਵਾ ਕਰਨਾ; ੩. ਭੁਲਾਉਣਾ; ੪. ਚਲਾਕੀ ਨਾਲ ਭੇਜਣਾ

**ਤਿਲੰਗ**, ਪੁ. ੧. ਦੱਖਣੀ ਭਾਰਤ ਦਾ ਇਕ ਇਲਾਕਾ, ਤਿਲੰਗਾਨਾ; ੨. ਇਕ ਰਾਗ ਦਾ ਨਾਂ

**ਤਿਲੰਗਾ**, ਪੁ. ਵੇਖੋ ਤਲੰਗਾ

**ਤਿਲੰਗਾਨਾ**, ਪੁ. ਦੱਖਣੀ ਭਾਰਤ ਦਾ ਇੱਕ ਇਲਾਕਾ

**ਤਿਲਗੂ**, ਇ. ਦਖਣੀ ਭਾਰਤ ਵਿਚ ਬੋਲੀ ਜਾਣ ਵਾਲੀ ਇਕ ਭਾਸ਼ਾ (ਪੰਜਾਬੀ ਦੁਨੀਆ)

**ਤਿਲਚਾਉਲੀ**, [ਤਿਲ+ਚਾਉਲ+ਈ] ਇ.
੧. ਮਿਲੇ ਹੋਏ ਤਿਲ ਅਤੇ ਚਾਉਲ;
੨. ਭਿੱਜੇ ਹੋਏ ਚਾਉਲਾਂ ਵਿਚ ਤਿਲ ਮਿਲਾ ਕੇ ਬਣਾਈ ਇਕ ਖਾਣ ਦੀ ਚੀਜ਼ ਜੋ ਡੋਲੀ ਘਰ ਆਉਣ ਤੇ ਬਣਾਈ ਜਾਂਦੀ ਹੈ (ਲਾ. ਕ੍ਰਿ. ਪਾਉਣਾ, ਵੰਡਣਾ;)
ਵਿ. ਕਰੜ ਬਰੜੀ (ਦਾੜ੍ਹੀ)

**ਤਿਲਛਟ**, (ਭੂਗੋ.) ਇ. ਵੇਖੋ ਤਲਛਟ

**ਤਿਲਛਣਾ**, (ਪੋਠੋ.) [ਤਰਾਸ਼ਣਾ] ਕ੍ਰਿ. ਸਕ. ਛਿੱਲਣਾ, ਤੱਛਣਾ

**ਤਿਲਛਾਵਾਂ**, ਵਿ. ਵੇਖੋ ਤਿਰਛਾਵਾਂ (ਜਟਕੀ)

**ਤਿਲ ਛਿਟ**, ਇ. ਵੇਖੋ ਤਲਛਟ :
"ਜਦ ਤਕ ਦੇਗ ਜੀਵਨ ਦੀ ਤਪਣੀ,
ਖੁਸ਼ੀ ਨਾਲ ਮੈਂ ਤਿਲਛਿਟ ਛਕਣੀ" (ਅਮਰ ਰਸ)

**ਤਿਲੰਜਲੀ**, ਇ. ਵੇਖੋ ਤਿਲਾਂਜਲੀ

**ਤਿਲਭੁੱਗਾ**, [ਤਿਲ+ਭੁੱਗ (ਾ)] ਪੁ. ਤਿਲਾਂ ਦਾ ਭੁੱਗਾ, ਤਿਲ ਕੁੱਟ ਕੇ ਬਣਾਈ ਮਠਿਆਈ

**ਤਿਲਮਲਾਉਣਾ,**
**ਤਿਲਮਲਾਣਾ,** ] ਕ੍ਰਿ. ਅਕ. ਵੇਖੋ ਤਲਮਲਾਉਣਾ

**ਤਿਲਯਰ**, ਪੁ. ਵੇਖੋ ਤਿਲੀਅਰ (ਲੁ. ਕੋ.)

**ਤਿਲਯਾ**[1], ਇ. ਵੇਖੋ ਤਿਰੀਆ (ਲੁ. ਕੋ.)

–ਤਿਲਯਾ ਚਲਿਤ੍ਰ, ਪੁ. ੧. ਵੇਖੋ ਤਿਰੀਆ ਚਰਿੱਤਰ; (ਲੁ. ਕੋ.)
੨. ਔਰਤਾਂ ਦਾ ਦਿਖਾਵੇ ਦਾ ਪਿਆਰ

**ਤਿਲਯਾ**[2], ਇ. ਇਕ ਪਰਕਾਰ ਦੀ ਲਾਲ ਜਵਾਰ (ਜਟਕੀ)

**ਤਿਲਵੰਗ**, (ਮੁਲ.) [ਤਿਲ=ਤਲ+ਵੰਗ] ਪੁ. ਲਕੜੀ ਦਾ ਗੋਲ ਢਾਂਚਾ ਜਿਸ ਤੇ ਖੂਹ ਦੀ ਉਸਾਰੀ ਕੀਤੀ ਜਾਂਦੀ ਹੈ; ਚੱਕ (ਮ. ਸਿੰ.)

**ਤਿਲਵੇਤ੍ਰੇ**, ਪੁ. ਇਕ ਰਸਮ ਜਿਸ ਵਿਚ ਲਾੜੇ ਅਤੇ ਲਾੜੀ ਨੂੰ ਗੁੜ ਦਿੱਤਾ ਜਾਂਦਾ ਹੈ ਅਤੇ ਉਹਨਾਂ ਦੇ ਸਿਰ ਉਤੇ ਰੂੰ ਰੱਖੀ ਜਾਂਦੀ ਹੈ (ਜਟਕੀ)

**ਤਿੱਲੜ**, [ਤਿ=ਤਿੰਨ+ਲੜ] ਵਿ.
੧. ਤਿੰਨਾਂ ਲੜਾਂ ਵਾਲਾ, ਜਿਸ ਦੇ ਤਿੰਨ ਲੜ ਹੋਣ;
੨. ਜਿਸ ਦਾ ਇਕ ਥਣ ਮਾਰਿਆ ਹੋਇਆ ਹੋਵੇ ਅਤੇ ਤਿੰਨ ਠੀਕ ਹੋਣ, ਤਿੱਲ

**ਤਿੱਲੜਾ,** [ਤਿ=ਤਿੰਨ+ਲੜ+ਆ]
ਵਿ. ਤਿੰਨਾਂ ਲੜਾਂ ਵਾਲਾ, ਤਿੱਲੜ;
ਪੁ. ਤ੍ਰੀਮਤਾਂ ਦੇ ਗਲ ਦਾ ਇਕ ਤਿੰਨਾਂ ਲੜਾਂ ਵਾਲਾ ਗਹਿਣਾ (ਬਿ.)

–ਤਿੱਲੜੀ, ਇ. ਤ੍ਰੀਮਤਾਂ ਦੇ ਗਲ ਦਾ ਇਕ ਪਰਕਾਰ ਦਾ ਗਹਿਣਾ ਜੋ ਤਿਲੜੇ ਤੋਂ ਵੱਖਰਾ ਹੁੰਦਾ ਹੈ

**ਤਿਲਾ,** [ਅਰ੍ ਤਿਲਾ طلا ∠ਹਿੰ. तिल ∠तेल]ਪੁ. ਇਕ ਪਰਕਾਰ ਦਾ ਤੇਲ ਜੋ ਕਮਜ਼ੋਰੀ ਦੂਰ ਕਰਨ ਲਈ ਇੰਦਰੀ ਤੇ ਮਲਿਆ ਜਾਂਦਾ ਹੈ

**ਤਿਲਾ,** ਪੁ. ਵੇਖੋ ਤਿਲੀ³

**ਤਿੱਲਾ,** [ਅਰ੍ ਤਿਲਾ طلا =ਸੋਨਾ] ਪੁ.
੧. ਸੋਨੇ ਦੀਆਂ ਤੰਦਾਂ ਦਾ ਧਾਗਾ (ਬਿ.);
੨. ਸੂਤਰ ਤੇ ਵਲ੍ਹੇਟੀ ਹੋਈ ਸੋਨੇ ਚਾਂਦੀ ਆਦਿ ਦੀ ਬਰੀਕ ਤਾਰ; ੩. ਸੋਨੇ ਦਾ ਸਿੱਕਾ (ਸ਼ਾਹਪੁਰੀ)

–ਤਿਲਾਈ, ਵਿ. ਸੋਨੇ ਰੰਗਾ, ਸੁਨਹਿਰੀ
–ਤਿੱਲੇਦਾਰ, ਵਿ. ਤਿੱਲੇ ਵਾਲਾ
–ਤਿੱਲੇਵਟ, ਪੁ. ਤਿੱਲਾ ਤਿਆਰ ਕਰਨ ਵਾਲਾ ਕਾਰੀਗਰ (ਮ. ਸਿੰ.)
–ਸੁੱਚਾ ਤਿੱਲਾ, ਪੁ. ਸੋਨੇ ਜਾਂ ਚਾਂਦੀ ਦੀਆਂ ਤਾਰਾਂ ਵਾਲਾ ਤਿੱਲਾ
–ਝੂਠਾ ਤਿੱਲਾ, ਪੁ. ਨਕਲੀ ਤਿੱਲਾ ਜੋ ਸੋਨੇ ਜਾਂ ਚਾਂਦੀ ਦੀ ਥਾਂ ਕਿਸੇ ਹੋਰ ਧਾਤ ਤੋਂ ਤਿਆਰ ਕੀਤਾ ਜਾਂਦਾ ਹੈ

**ਤਿਲਾਹੀਂ,** ਵਿ. ਜ਼ੁਮੇਵਾਰ (ਜਟਕੀ)

**ਤਿਲਾਂਜਲੀ,** [ਤਿਲ+ਅੰਜਲੀ<ਸੰ. अञ्जलि] ਇ.
੧. ਪਿਤਰਾਂ ਨਿਮਿੱਤ ਪਾਣੀ ਵਿਚ ਤਿਲ ਮਿਲਾ ਕੇ ਛੱਡਣ ਦੀ ਕਿਰਿਆ; ੨. ਹਮੇਸ਼ਾ ਲਈ ਛੱਡ ਦੇਣ ਦਾ ਭਾਵ

–ਤਿਲਾਂਜਲੀ ਦੇਣਾ, ਮੁਹਾ. ਸਬੰਧ ਤੋੜਨਾ, ਛੱਡ ਦੇਣਾ

**ਤਿਲਾਠੀ,** (ਮੁਲ.) [ਤਿਲ+ਆਠ=ਕਾਠ∠ਸੰ. काष्ठ +ਈ] ਇ. ਡੋਡੀਆਂ ਲਾਹ ਲੈਣ ਪਿਛੋਂ ਤਿਲਾਂ ਦੀਆਂ ਖੜੋਤੀਆਂ ਛਟੀਆਂ (ਮ. ਸਿੰ.)

**ਤਿਲਾਵਤ,** [ਅਰ. ਤਿਲਾਵਤ تلاوة ] ਇ.
ਕੁਰਾਨ ਪੜ੍ਹਨ ਦਾ ਭਾਵ :
"ਤਿਲਾਵਤ ਵਿਚ ਕੁਰਾਨ ਦੇ ਕੀਤਾ ਚਾ ਸ਼ਹੀਦ"
(ਜੰਗ ਨਾਮਾ ਹਾਮਦ)

**ਤਿਲਾਵਰਾ,** (ਮੁਲ.) [ਤਿਲਾ<ਸੰ. तुला=ਤੱਕੜੀ+ਵਰਾ =ਪਲੜਾ] ਪੁ. ਤੱਕੜੀ ਦਾ ਇਕ ਪਲੜਾ ਜਾਂ ਤੱਕੜੀ ਦਾ ਇਕ ਪਾਸਾ (ਮ. ਸਿੰ.)

**ਤਿਲਿਸਮ,** ਪੁ. ਵੇਖੋ ਤਿਲਸਮ (ਕਾ.)

**ਤਿਲਿਹਾਰਾ,** [ਤਲਿਹਾਰਾ²] ਪੁ. ਰੱਸਾ, ਪਸ਼ੂ ਦੀ ਮੁਹਰੀ

**ਤਿਲੀ¹,** [ਤਿਲ+ਈ] ਇ.
੧. ਛੋਟੇ ਅਤੇ ਚਿੱਟੇ ਤਿਲ (ਬਿ.);
੨. ਤਿਲਾਂ ਦੀ ਗਿਰੀ, ਛਿਲਕਾ ਲਾਹ ਕੇ ਧੋਤੇ ਹੋਏ ਤਿਲ (ਕਾ.)

**ਤਿਲੀ²,** ਇ. ਵੇਖੋ ਤਿਲਸ਼ਕਰੀ (ਪੋਠੋ. ਕੋ.)

**ਤਿਲੀ³,** [ਹਿੰ. तिल्ली∠ਸੰ. तिलक=ਸੱਜਾ ਫੇਫੜਾ] ਇ. ਸਰੀਰ ਦਾ ਇਕ ਅੰਗ ਜੋ ਇਨਸਾਨ ਦੇ ਮਿਅਦੇ ਦੇ ਖੱਬੇ ਪਾਸੇ ਹੁੰਦਾ ਹੈ, ਇਸ ਦੇ ਵਧ ਜਾਣ ਕਰ ਕੇ ਇਕ ਰੋਗ ਪੈਦਾ ਹੋ ਜਾਂਦਾ ਹੈ, ਜਿਸ ਨੂੰ ਲਿੱਫ ਵੀ ਕਹਿੰਦੇ ਹਨ (ਲਾ. ਕ੍ਰਿ. ਵਧਣਾ)

**ਤਿੱਲੀ,** ਇ. ਵੇਖੋ ਤਿਲੀ³ (ਕਾ.)

**ਤਿਲੀਅਰ,** [ਹਿੰ. तेलियर] ਪੁ. ਇਕ ਪੰਖੇਰੂ ਜੋ ਫ਼ਸਲ ਨੂੰ ਮੱਕੜੀ ਟਿੱਡੀਆਂ ਅਤੇ ਕੀੜਿਆਂ ਤੋਂ ਬਚਾਉਂਦਾ ਹੈ (ਬਿ.)



ਤਿਲੀਅਰ

**ਤਿਲੀਆ,** ਇ. ਵੇਖੋ ਤਿਰੀਆ (ਬਿ.)

**ਤਿਲੀ ਤਲੰਬਾ,** (ਪੋਠੋ.) ਪੁ. ਬੱਚਿਆਂ ਦੀ ਇਕ ਖੇਡ ਜਿਸਨੂੰ ਮਾਲਵੇ ਵਿਚ ਮਲ੍ਹਕੀ ਘੋੜੀ ਕਹਿੰਦੇ ਹਨ

**ਤਿਲੀਯਰ,** ਪੁ. ਵੇਖੋ ਤਿਲੀਅਰ (ਬਿ.)

**ਤਿਲੂਆਂ,** ਪੁ. ਵੇਖੋ ਤਲੂੰਆਂ (ਪੁਆ. ਕੋ.)

**ਤਿਲੂਣ,** ਇ. ਇਕ ਪਹਾੜੀ ਝਾੜੀ ਜਿਸਦੇ ਫੁੱਲ ਬਹੁਤ ਸੁਹਣੇ ਹੁੰਦੇ ਹਨ (ਮ. ਸਿੰ.)

**ਤਿਲੂਣਾ,** ਪੁ. ਵੇਖੋ ਤਲੂਆਂ

**ਤਿਲੂਰ,** ਇ. ਸਾਰਸ ਵਰਗਾ ਛੋਟਾ ਪੰਛੀ (ਸ਼ਾਹਪੁਰੀ)

**ਤਿਲੇਗੂ,** ਇ. ਵੇਖੋ ਤੈਲਗੂ

**ਤਿਲੇਦਾਨੀ,** ਇ. ਕਪੜੇ ਦੀ ਉਹ ਛੋਟੀ ਥੈਲੀ ਜਿਸ ਵਿਚ ਦਰਜ਼ੀ ਸੂਈ ਅੰਗੂਠੀ ਆਦਿ ਰਖਦੇ ਹਨ (L)

**ਤਿੱਲੇਵਟ,** ਤਿੱਲ+(ੇ)+ਵਟ (ਣਾ) ਪੁ.
ਤਿੱਲਾ ਤਿਆਰ ਕਰਨ ਵਾਲਾ ਕਾਰੀਗਰ (ਲੁ. ਕੋ.)

**ਤਿੱਲੇਦਾਰ,** [ਤਿੱਲਾ+ਦਾਰ] ਵਿ.
੧. ਤਿੱਲੇਵਾਲਾ
੨. ਤਿੱਲੇ ਦੀ ਕਢਾਈ ਕਰਨ ਵਾਲਾ ਕਾਰੀਗਰ

**ਤਿਲੋਆ**, ਪੁ. ਵੇਖੋ ਤਲੂਆਂ

**ਤਿਲੋਕ**, [ਤਿ=ਤਿੰਨ+ਲੋਕ] ਪੁ. ਤਿੰਨ ਲੋਕ, ਸੁਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ

**ਤਿਲੋਕੀ**, ਪੁ. ਵੇਖੋ ਤ੍ਰਿਲੋਕੀ

**ਤਿਲੋਚਨ**, ਪੁ. ਵੇਖੋ ਤ੍ਰਿਲੋਚਨ:
"ਨਾਮਦੇਵ ਕਬੀਰ ਤਿਲੋਚਨ"
(ਮਾਰੂ ਰਵਿਦਾਸ)

**ਤਿਲੋਤਮਾ**, ਇ. ਇਕ ਅਪਸਰਾ ਜਿਸ ਦੀ ਰਚਨਾ ਬ੍ਰਹਮਾ ਨੇ ਸੁੰਦ ਉਪਸੁੰਦ ਨਾਂ ਦੇ ਰਾਖਸ਼ਾਂ ਨੂੰ ਮਾਰਨ ਲਈ ਕੀਤੀ ਸੀ (ਕਾ.)

**ਤਿਵ**, [ਤਿਵੇਂ] ਕ੍ਰਿ. ਵਿ. ਤਿਵੇਂ, ਉਸ ਤਰ੍ਹਾਂ:
"ਜਿਵ ਫੁਰਮਾਏ ਤਿਵ ਪਾਹਿ"
(ਜਪੁ)

**ਤਿਵੰਜਾ**, ਵਿ. ਵੇਖੋ ਤਰਵੰਜਾ

**ਤਿਵਾਈਂ**, [ਤਿ=ਤਿਸ+ਵਾਈਂ=ਥਾਈਂ] ਅਵ. ਉਸੇ ਥਾਂ:
"ਹਿਕ ਦਿਹੁੰ ਠੀਕ ਦੁਪਹਿਰੀਂ ਵੇਲੇ
ਚੂਚਕ ਗਇਆ ਤਿਵਾਈ"
(ਹੀਰ ਦਮੋਦਰ)

**ਤਿਵਾਹੀਂ**, ਅਵ. ਵੇਖੋ ਤਿਵਾਈਂ:
"ਗਲ ਵਿਚ ਪੱਲੂ ਦਸਤ ਪੈਰਾਂ ਤੇ
ਝੜ ਪੈਰੀ ਪਈ ਤਿਵਾਹੀਂ"
(ਹੀਰ ਦਮੋਦਰ)

**ਤਿਵਾਰਸਿਕ**, [ਤਿ=ਤਿੰਨ+ਵਾਰਸਿਕ∠ਸੰ. वार्षिक]ਵਿ. ਤਿੰਨ ਸਾਲਾ (L)

**ਤਿਵਾੜੀ**, [ਟ. ਕ. ਤਿਕਾਰੀ; ਮਹਾ. ਤਿਵਾਰੀ; ਨੇਪਾ. ਤਿਵਾਰਿ] ਇ. ਬ੍ਰਾਹਮਣਾਂ ਦੀ ਇਕ ਜਾਤੀ

**ਤਿਵੇਂ**, [ਟ. ਕ. ਹਿੰ. तिमी ∠ਸੰ. तद्+इव] ਕ੍ਰਿ. ਵਿ. ਉਸ ਤਰ੍ਹਾਂ, ਉਵੇਂ

**–ਜਿਵੇਂ ਤਿਵੇਂ**, ਕ੍ਰਿ. ਵਿ. ਜਿਸ ਤਰ੍ਹਾਂ ਵੀ

**ਤਿਵੇਹਾ**, [ਤਿਵ+ਏਹਾ=ਜੇਹਾ] ਵਿ. ਤਿਹੋ ਜਿਹਾ, ਤੇਵੇਹਾ:
"ਜੇਹੀ ਮਨਸਾ ਧਾਰੀਏ ਫਲ ਭਿ ਤਿਵੇਹਾ ਪਾਈਐ"
(ਭਗਤ ਜੱਲਣ)

**ਤਿੜੂ**, [=ਤਿਣ∠ਪ੍ਰਾ. तिण; ਸੰ. तृण=ਘਾਹ] ਇ. ਖੱਬਲ-ਘਾਹ ਦੀ ਲੰਮੀ ਸ਼ਾਖ

**ਤਿੜ**[1], [=ਤਿਣ∠ਪ੍ਰਾ. तिण; ਸੰ. तृण=ਘਾਹ] ਪੁ.
੧. ਖੱਬਲ ਜਾਂ ਘਾਹ ਦਾ ਤੀਲਾ, ਕੱਖ;
੨. ਨਹੁੰਆਂ ਤੋਂ ਹੇਠ ਵਲ ਉੱਚੜਿਆ ਹੋਇਆ ਮਾਸ, ਚੜੂ

**ਤਿੜ**[2], [∠ਸੰ. तट=ਢਲਵਾਣ] ਪੁ.
੧. ਦਰਿਆ ਜਾਂ ਨਹਿਰ ਦੇ ਕੰਢੇ ਤੇ ਬਣਾਈ ਢਲਵਾਣ ਜਿੱਥੋਂ ਪਸ਼ੂ ਪਾਣੀ ਪੀਂਦੇ ਹਨ, ਘਾਟ;
੨. ਘਰ, ਮਕਾਨ, ਥਾਂ
੩. ਦਰਿਆ ਜਾਂ ਨਹਿਰ ਵਿਚ ਉਹ ਥਾਂ ਜਿੱਥੋਂ ਤੁਰ ਕੇ ਪਾਰ ਲੰਘਿਆ ਜਾ ਸਕੇ, ਗਾਹਣ, ਲਾਂਘ (ਜਟਕੀ)

**–ਤਿੜ ਲੱਗਣ**, ਮੁਹਾ. ਕਿਸੇ ਚੰਗੇ ਟਿਕਾਣੇ ਪੁੱਜ ਜਾਣਾ, ਕੰਢੇ ਲੱਗਣਾ (ਜਟਕੀ)

**ਤਿੜ**[3], [ਤਿੱੜ (ਨਾ)] ਇ. ਰੋਅਬ, ਆਕੜ, ਹੰਕਾਰ (ਪੰਜ. ਕੋ.)

**ਤਿੜਕ**, (ਪੁਆ.) [ਤਿੜਕਣਾ] ਇ. ਤ੍ਰੇੜ ਵਾਲੀ (ਇੱਟ)

**ਤਿੜਕਣਾ**, [ਸ਼ਬਦਾਨੁ] ਕ੍ਰਿ. ਵਿ. ੧. ਤ੍ਰੇੜ ਆਉਣਾ, ਫੁੱਟਣਾ; ੨. ਰੁੱਸ ਜਾਣਾ; ੩. ਖਿੰਡਣਾ

**ਤਿੜਕਧਾਂਸ**, ਇ. ਵੇਖੋ ਟਿਰਕਧਾਂਸ

**ਤਿੜਕਾਉਣਾ**, [ਤਿੜਕਣਾ] ਕ੍ਰਿ. ਸਕ.
੧. ਤਿੜਕਾ ਦੇਣਾ, ਤ੍ਰੇੜ ਪਾ ਦੇਣਾ;
੨. ਖਿੰਡਾਉਣਾ (ਲੁ. ਕੋ.)

**ਤਿੜਣਾ**, ਕ੍ਰਿ. ਅਕ. ਵੇਖੋ ਤਿੜਨਾ

**ਤਿੜ ਤਿੜ**, [ਸ਼ਬਦਾਨੁ.] ਇ. ਟੁੱਟਣ ਅਥਵਾ ਫੁੱਟਣ ਆਦਿ ਤੋਂ ਉਪਜੀ ਅਵਾਜ਼ (ਲਾ. ਕ੍ਰਿ. ਕਰਨਾ)

**ਤਿੜਨਾ**, [ਤਿੜਕਣਾ] ਕ੍ਰਿ. ਵਿ.
੧. ਤੇੜ ਆਉਣਾ, ਪਾਟਣਾ, ਫੁੱਟਣਾ;
੨. ਸੁੱਕ ਕੇ ਤ੍ਰੇੜ ਆਉਣਾ (ਲੁ. ਕੋ.);
੩. ਆਕੜਨਾ, ਹੈਂਕੜ ਕਰਨਾ
੪. ਖਿੰਡਣਾ (ਮ. ਸਿੰ.)

**ਤਿੜ ਫਿੜ**, [ਸ਼ਬਦਾਨੁ.] ਇ. ਫੂੰ ਫਾਂ, ਆਕੜ

**ਤਿੜਾਉਣਾ**, [ਤਿੜਨਾ] ਕ੍ਰਿ. ਸਕ.
੧. ਪਾੜਨਾ, ਤ੍ਰੇੜ ਪਾਉਣਾ; ੨. ਫੁਲਾਉਣਾ, ਫੂਕ ਦੇਣਾ

**ਤੀ**, [ਤਿਰੀਆ] ਇ. ਤੀਵੀਂ, ਔਰਤ :
"ਪਰਧਨ ਪਰਤਨ ਪਰ ਤੀ ਨਿੰਦਾ"
(ਆਸਾ ਮ. ੫)

**ਤੀ**, (ਪੁਆ.) ਕ੍ਰਿ. ਅਪੂ.
'ਹੋਣਾ' ਧਾਤੂ ਦਾ ਭੂਤਕਾਲ ਰੂਪ, ਸੀ

**ਤੀਂ**, [ਤੋਂ] ਅਵ. ਥੀਂ, ਤੋਂ, ਪਾਸੋਂ, ਕੋਲੋਂ (ਪੋਠੋ. ਕੋ.)

**ਤੀਉਣਾ**, ਵਿ. ਵੇਖੋ ਤੀਣਾ (ਲੁ. ਕੋ.)

**ਤੀਉੜੀ**[1], ਇ. ਵੇਖੋ ਤਿਉੜੀ (ਲੁ. ਕੋ.)

**ਤੀਉੜੀ**[2], ਇ. ਵਿਰਚਕਾਰਲੀ ਉਂਗਲ ਹਿਲਾਉਣ ਦੀ ਕਿਰਿਆ (ਲੁ. ਕੋ.)

**ਤੀਆ**, [=ਤੀਜਾ∠ਪ੍ਰਾ. ਤੀਅ; ਸੰ. ਤ੍ਰਤੀਯ] ਪੁ. ਤਿੰਨ (੩) ਦਾ ਅੰਕ
ਵਿ. ਤੀਜਾ, ਤੀਸਰਾ

–**ਤੀਏ ਤਖਣੇ ਕਰਨਾ**, ਮੁਹਾ. ਟਾਲ ਮਟੋਲ ਕਰਨਾ (ਪੁਆ. ਕੋ.)

**ਤੀਆ**, [ਤਿਰੀਆ] ਇ. ਤੀਵੀਂ, ਔਰਤ

**ਤੀਆਂ**, [=ਤੀਜ∠ਸੰ. ਤ੍ਰਤੀਯਾ] ਇ. ਸਾਉਣ ਸੁਦੀ ਤੀਜ ਤੋਂ ਸ਼ੁਰੂ ਹੋਣ ਵਾਲਾ ਤੀਵੀਆਂ ਦਾ ਇਕ ਤਿਉਹਾਰ ਜਿਸ ਵਿਚ ਮੁਟਿਆਰਾਂ ਪੀਂਘਾਂ ਝੂਟਦੀਆਂ, ਗਾਉਂਦੀਆਂ ਅਤੇ ਨਚਦੀਆਂ ਹਨ, ਸਾਵੇਂ (ਬਿ.) (ਕਿਤੇ ਕਿਤੇ ਇਹ ਤਿਉਹਾਰ ਸਾਉਣ ਮਹੀਨੇ ਦੇ ਹਰ ਐਤਵਾਰ ਨੂੰ ਮਨਾਇਆ ਜਾਂਦਾ ਹੈ) (ਮ. ਸਿੰ.) (ਲਾ. ਕ੍ਰਿ. ਲਗਣਾ)
"ਵਰ੍ਹੇ ਦਿਨਾਂ ਨੂੰ ਫੇਰ ਤੀਆਂ ਤੀਜ ਦੀਆਂ"
(ਲੋਕ ਗੀਤ)

–**ਤੀਆਂ ਪੈਣਾ**, ਮੁਹਾ. ਸਾਵੇਂ ਲਗਣਾ (ਪੁਆ. ਕੋ.)

–**ਤੀਆਂ ਪਾਉਣਾ**, ਮੁਹਾ. ਸਾਵੇਂ ਲਗਣਾ

**ਤੀਆਨ**, ਪੁ. ਇਕ ਰੁਖ ਦਾ ਨਾਂ ਜਿਸ ਨੂੰ ਮੰਦਲ ਵੀ ਕਹਿੰਦੇ ਹਨ (ਮ. ਸਿੰ.)

**ਤੀਈ**, [ਤੀਜੀ] ਵਿ. ਤੀਜੀ, ਤੀਸਰੀ (ਪੁਆ. ਕੋ.)

**ਤੀਸ**, ਵਿ. ਵੇਖੋ ਤੀਹ, ੩੦ :
"ਤੀਸ ਬਰਸ ਕਛੂ ਦੇਵ ਨਾ ਪੂਜਾ"
(ਆਸਾ ਕਬੀਰ)

–**ਤੀਸ ਹਜ਼ਾਰੀ**, ਪੁ. ਤੀਹ ਹਜ਼ਾਰ ਫ਼ੌਜ ਦਾ ਅਫ਼ਸਰ :
"ਬੇਟਾ ਹੈ ਸ਼ਾਹ ਜੰਵ ਦਾ ਕੋਈ ਤੀਸ ਹਜ਼ਾਰੀ"
(ਦਾਊਦ ਬਾਦਸ਼ਾਹ)

–**ਤੀਸਮਾਰ ਖ਼ਾਂ**, ਪੁ. (ਵਿਅੰਗ ਨਾਲ) ਕਮਜ਼ੋਰ ਬੰਦਾ, ਕਾਇਰ, ਨਾਢੂ ਖਾਂ

**ਤੀਸਰਾ**, [ਟ. ਕ. ਹਿੰ. तीसरा∠ਸੰ. त्रिस्र; ਮਰਾ. तिसरा] ਵਿ. ਤੀਜਾ

**ਤੀਸੀ**, [ਟ. ਕ. ਹਿੰ. तीसी∠ਸੰ. अतसी] ਇ. ਅਲਸੀ (ਮ. ਸਿੰ.)

**ਤੀਹ**, [ਪ੍ਰਾ. ਤੀਸ; ਪਾ. ਤਿਸ਼; ਸੰ. त्रिंशत्] ਵਿ. ਜੋ ਗਿਣਤੀ ਵਿਚ ਉਨੱਤੀ ਤੋਂ ਮਗਰੋਂ ਅਤੇ ਇਕੱਤੀ ਤੋਂ ਪਹਿਲਾਂ ਹੋਵੇ

**ਤੀਹ**, ਇ. ਵੇਖੋ ਤੇਹ[2] (ਕਾ.)

**ਤੀਹਰ**, ਇ. ਵੇਖੋ ਤਿਹਰ

**ਤੀਹਰਾ**, (ਤਿ=ਤਿੰਨ+ਹਰਾ] ਵਿ.
੧. ਤਿੰਨ ਗੁਣਾ, ਤਿਗੁਣਾ; ੨. ਤਿੰਨ ਤਹਿਆਂ ਵਾਲਾ; ੩. ਤਿੰਨ ਲੜਾ

**ਤੀਹਵਾਂ**, ਵਿ. ਤੀਹ ਦੀ ਗਿਣਤੀ ਪੂਰੀ ਕਰਨ ਵਾਲਾ

**ਤੀਹਾਂ**, ਕ੍ਰਿ. ਵਿ. ਤਾਂ ਹੀ (ਪੋਠੋ. ਕੋ.)

**ਤੀਹੋ**, [ਤ੍ਰੇਹ] ਇ. ਤੇਹ, ਪਿਆਸ (ਪੁਆ. ਕੋ.)

**ਤੀਹੋ ਕਾਲ**, (ਪੁਆ.) [ਤੀ=ਤਿੰਨ+ਹੋ=ਹੀ+ਕਾਲ] ਅਵ. ਤਿੰਨੇ ਸਮੇਂ, ਭੂਤ, ਭਵਿਖਤ, ਵਰਤਮਾਨ ਵਿਚ, ਕਦਾਚਿਤ

**ਤੀਕ**, [ਤਕ] ਅਵ. ਤਕ. ਤਾਈਂ, ਤੋੜੀ

**ਤੀਕਣ**, ਅਵ. ਤੀਕ

**ਤੀਕਰ**, **ਤੀਕੜ**, } [ਤੀਕ+ਰ] ਅਵ. ਤੀਕ

**ਤੀਕੁਣ**, ਅਵ. ਤੀਕਣ (ਜਟਕੀ)

**ਤੀਕੂੰ**, ਅਵ. ਵੇਖੋ ਤੀਕ

**ਤੀਖਣ**, [ਸੰ. तीक्ष्ण√तिज्=ਤੇਜ਼ ਕਰਨਾ] ਵਿ. ਤੇਜ਼, ਤਿੱਖਾ:
"ਤੀਖਣ ਬਾਣ ਚਲਾਇ"
(ਫੁਨਹੇ ਮ: ੫)

–**ਤੀਖਣਤਾ**, ਇ. ਤੀਖਣ ਹੋਣ ਦਾ ਭਾਵ:
"ਉਸ ਦੀ ਕਵਿਤਾ ਵਿਚ ਜਜ਼ਬੇ ਦੀ ਬਹੁਲਤਾ ਅਤੇ ਤੀਖਣਤਾ ਹੈ (ਅੰਮ੍ਰਿਤਾ ਪ੍ਰੀਤਮ ਦੀ ਕਾਵਿ ਕਲਾ)

–**ਤੀਖਣ ਬੁੱਧ**, –**ਤੀਖਣ ਬੁੱਧੀ**, } ਵਿ. ਤਿੱਖੀ ਬੁੱਧੀ ਵਾਲਾ

**ਤੀਖਣਾ**, [ਤੀਖਣ+ਆ] ਵਿ. ਗਰਮ, ਕਰਾਰਾ (ਮਸਾਲਾ) (ਬਿ.)

**ਤੀਖਣੀ**, [ਤੀਖਣ+ਈ] ਇ. ਸਣ ਦਾ ਕਾਨਾ, ਕਨੌਰਾ (ਪੁਆ. ਕੋ.)

**ਤੀਖਨ**, ਵਿ. ਵੇਖੋ ਤੀਖਣ

**ਤੀਖਾ**, ਵਿ. ਵੇਖੋ ਤਿੱਖਾ (ਬਿ.)

**ਤੀਖੁਣਾ**, ਵਿ. ਵੇਖੋ ਤੀਖਣਾ (ਬਿ.)

**ਤੀਂਗਣ**[1], [=ਤੀਂਗਣੀ=ਟੈਂਗਣੀ] ਪੁ. ਲਹਿੰਗਾ, ਘੱਗਰਾ (L)

**ਤੀਂਗਣ**[2], ਅਵ. ਵੇਖੋ ਤੀਕਣ

**ਤੀਂਗਣੀ**, [ਟੈਂਗਣੀ] ਇ. ਘੱਗਰਾ, ਲਹਿੰਗਾ, ਟੈਂਗਣੀ (ਲ. ਕੋ.)

**ਤੀਂਗੜਨਾ**, ਕ੍ਰਿ. ਅਕ. ਵੇਖੋ ਤਾਂਘੜਨਾ[2],
"ਤੀਂਗੜੇਂ ਤੂੰ ਜਿਸ ਤੇ ਉਸ ਨੇ ਟੁਟਣਾ
ਅੰਤ ਤੇਰਾ ਇਕ ਦਿਨ ਬਲਕਾਰ ਆਪ"
(ਕੁਸ਼ਤਾ)

**ਤੀਂਗੀ**, ਪੁ. ਇਕ ਬੂਟਾ (ਕਿਤੇ ਕਿਤੇ ਇਸ ਦਾ ਤਾਜ਼ਾ ਫਲ ਖਾਣ ਲਈ ਅਤੇ ਅਚਾਰ ਲਈ ਵਰਤਿਆ ਜਾਂਦਾ ਹੈ) (ਮ. ਸਿੰ.)

**ਤੀਂਘੜਨਾ**[1], ਕ੍ਰਿ. ਅਕ. ਵੇਖੋ ਤਾਂਘੜਨਾ[2]

**ਤੀਂਘੜਨਾ**[2], ਕ੍ਰਿ. ਅਕ. ਵੇਖੋ ਤਾਂਘਣਾ

**ਤੀਘਾਲ,** [ਅਰ. ਤੀਗ਼ਾਲ تيغال ] ਪੁ. ਸ਼ਹਿਦ ਦੀ ਮੱਖੀ ਵਰਗਾ ਇਕ ਕੀੜਾ ਜੋ ਰੇਸ਼ਮ ਦੇ ਕੀੜੇ ਵਾਂਗ ਆਪਣੀ ਥੁੱਕ ਨਾਲ ਆਪਣਾ ਘਰ ਬਣਾ ਲੈਂਦਾ ਹੈ ਅਤੇ ਆਮ ਤੌਰ ਤੇ ਵਿਚੇ ਹੀ ਮਰ ਜਾਂਦਾ ਹੈ, ਕਈ ਵਾਰੀ ਸੁਰਾਖ਼ ਕਰ ਕੇ ਬਾਹਰ ਆ ਜਾਂਦਾ ਹੈ। ਇਸ ਦੇ ਘਰ ਨੂੰ ਸ਼ੱਕਰ ਤੀਗ਼ਾਲ ਕਹਿੰਦੇ ਹਨ ਜੋ ਤਾਜ਼ਾ ਹੋਣ ਸਮੇਂ ਮਿੱਠਾ ਹੁੰਦਾ ਹੈ (L)

**ਤੀਛਣ, ਤੀਛਨ,** } ਵਿ. ਵੇਖੋ ਤੀਖਣ

–ਤੀਛਣਤਾ, ਇ. ਵੇਖੋ ਤੀਖਣਤਾ

**ਤੀਜ,** [ਅਪ. तइज्जी; ਪ੍ਰਾ. तिज्जा, तइज्जा; ਪਾ. ततिया ਸੰ. तृतीया] ਇ.
੧. ਪੂਰਨਮਾਸ਼ੀ ਜਾਂ ਮੱਸਿਆ ਤੋਂ ਮਗਰੋਂ ਤੀਜਾ ਦਿਨ, ਤੀਜੀ ਥਿੱਤ; ੨. ਸਾਉਣ ਸੁਦੀ ਦੀ ਤੀਸਰੀ ਥਿੱਤ ਜਦੋਂ ਕਿ ਤੀਆਂ ਦਾ ਤਿਉਹਾਰ ਮਨਾਇਆ ਜਾਂਦਾ ਹੈ;
੩. ਚੰਦ੍ਰਮਾ ਦਾ ਪਹਿਲਾ ਦਿਨ (ਏਕਮ ਅਤੇ ਦੂਜ ਦੇ ਚੰਦ ਨੂੰ ਹਲਾਲ ਕਹਿੰਦੇ ਹਨ ਜੋ ਘੱਟ ਵੱਧ ਹੀ ਦਿਸਦਾ ਹੈ)

**ਤੀਜੜਾ, ਤੀਜੜੇ,** } [ਤੀਜ+ੜਾ] ਵਿ. ਤੀਜਾ

**ਤੀਜਾ,** [ਤੀਜ+ਆ] ਵਿ. ਤਿੰਨ ਦੀ ਗਿਣਤੀ ਪੂਰੀ ਕਰਨ ਵਾਲਾ, ਤੀਸਰਾ
ਪੁ. ੧. ਕਿਸੇ ਸਬੰਧੀ ਦੀ ਮੌਤ ਪਿੱਛੋਂ ਤੀਸਰਾ ਦਿਨ; ੨. ਤਰਿਆਕਲ

–ਤੀਜਾ ਦੀਨ, –ਤੀਜਾ ਮਤ, ] ਪੁ. ਹਿੰਦੂ ਮੁਸਲਮਾਨ ਤੋਂ ਵੱਖਰਾ ਧਰਮ; ਸਿਖ ਧਰਮ :
"ਕਲਿਜੁਗ ਵਿਚ ਮਨਸੁਖ ਹੈ ਹਿੰਦੂ ਮੁਸਲਮਾਨ,
ਤੀਜਾ ਦੀਨ ਚਲਾਇਆ ਮੁਸ਼ਕਲ ਥਿਆ ਅਸਾਨ"
(ਮੱਕੇ ਦੀ ਗੋਸ਼ਟ)

–ਤੀਜਾ ਪਹਿਰ, ਪੁ. ਲੌਢਾ ਵੇਲਾ

–ਤੀਜਾ ਰਲਿਆ, ਕੰਮ ਗਲਿਆ, ] ਅਖੌ. ਜਦੋਂ ਦੋ ਆਦਮੀ ਰਲਕੇ ਕੰਮ ਕਰ ਰਹੇ ਹੋਣ ਤੇ ਤੀਸਰਾ ਆਕੇ ਵਿਘਨ ਪਾ ਦੇਵੇ ਤਾਂ ਕਹਿੰਦੇ ਹਨ

**ਤੀਜਾਂ,** ਇ. ਵੇਖੋ ਤੀਆਂ

**ਤੀਜੋ,** [ਤੀਜ+ਓ] ਇ.
੧. (ਪੋਠੋ.), ਖੇਡ ਵਿਚ ਕ੍ਰਮ ਅਨੁਸਾਰ ਤੀਸਰੀ ਵਾਰੀ;
੨. (ਪੁਆ.), ਤੀਜ ਦੀ ਜੰਮੀ ਹੋਈ ਕੁੜੀ;
੩. ਤੀਜੀ ਥਾਂ ਆਈ ਹੋਈ ਵਹੁਟੀ

**ਤੀਣਾ,** [ਤੀ=ਤਿੰਨ+ਣਾ=ਤੀਣਾ] ਵਿ. ਤਿੰਨ ਗੁਣਾ, ਤਿੱਗੁਣਾ

–ਦੂਣੇ ਤੀਣੇ ਹੋਣਾ, ਮੁਹਾ. ਬਹੁਤ ਬਰਕਤ ਪੈਣਾ, ਬਹੁਤ ਲਾਭ ਹੋਣਾ

**ਤੀਣੀ ਵਟਣਾ,** ਮੁਹਾ. ਮੁਸੀਬਤ ਸਹਿਣਾ, ਦੁਖ ਸਹਿਣਾ

**ਤੀਤ,** ਪੁ. ਡੇਲੇ ਦੇ ਫਲ ਦੀ ਕਲੀ (ਬਿ.)

**ਤੀਤਰੀ,** ਇ. ਵੇਖੋ ਤਤੀਹਰੀ (ਪੁਆ. ਕੋ.)

**ਤੀਤਾ,** (ਸ਼ਾਇਦ ਸ਼ਬਦਾਨੁ.] ਪੁ. ਇਸਤ੍ਰੀ ਦਾ ਗੁਪਤ ਅੰਗ, ਭਗ (ਲ. ਕੋ.)

**ਤੀਂਦ,** [ਟੀਂਡ] ਇ. ਇਕ ਦੂਜੀ ਉਤੇ ਰੱਖੀਆਂ ਚੀਜ਼ਾਂ

**ਤੀਨ,** ਵਿ. ਤਿੰਨ

–ਤੀਨੇ, ਵਿ. ਵੇਖੋ ਤਿੰਨੇ :
"ਤੀਨੇ ਤਾਪ ਨਿਵਾਰਣਹਾਰਾ (ਟੋਡੀ ਮ. ੫)

–ਤੀਨੌ, ਵਿ. ਵੇਖੋ ਤਿੰਨੋਂ :
"ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ"
(ਗਉ. ਰਵਿਦਾਸ)

–ਤੀਨ ਕਾਲ, ਵਿ. ਤਿੰਨ ਕਾਲ :
"ਹਾਹਾ–ਆਖੇ ਹੈਨੀ ਜਗਤ ਮਿਥਿਆ ਹੈ ਤੀਨਕਾਲ,
ਸੁਰਤ ਕੋ ਸੰਭਾਲ ਸੁੱਤਾ ਪੜਾ ਤੂੰ ਅਗਯਾਨ ਮੇਂ"
(ਫ਼ਨਾਹ ਦਾ ਮਕਾਨ)

**ਤੀਪੜਾ,** ਪੁ. ਰੇਸ਼ਮੀ ਕਪੜਾ ਵੁਣਨ ਵਾਲਿਆਂ ਦਾ ਇਕ ਔਜ਼ਾਰ ਜਿਸ ਦੇ ਹੇਠ ਉੱਪਰ ਦੋ ਲਕੜੀਆਂ ਲੱਗੀਆਂ ਰਹਿੰਦੀਆਂ ਹਨ, ਜਿਸ ਨੂੰ ਬੇਸਰ ਆਖਦੇ ਹਨ

**ਤੀਬ ਨਫ਼ਸ,** [ਅਰ. ਤੀਬ ਨਫ਼ਸ طيب نفس ] ਪੁ. ਦਿਲ ਦੀ ਖ਼ੁਸ਼ੀ

**ਤੀਬਰ, ਤੀਬ੍ਰ,** } [ਸੰ. तीव्र ] ਵਿ. ੧. ਤਿੱਖਾ. ਤੇਜ਼: ੨. ਅਤਿਅੰਤ, ਬਹੁਤ;
ਪੁ. ਸੰਗੀਤ ਅਨੁਸਾਰ ਚੜ੍ਹਿਆ ਹੋਇਆ ਸੁਰ

–ਤੀਬਰਤਾ, –ਤੀਬ੍ਰਤਾ, } ਇ. ਤਿੱਖਾਪਣ, ਤੇਜ਼ੀ

**ਤੀਮਤ,** ਇ. ਵੇਖੋ ਤ੍ਰੀਮਤ

**ਤੀਮਾਰਦਾਰ,** [ਫ਼ਾ. ਤੀਮਾਰ تيمار =ਗ਼ਮ ਖਾਣਾ+ਦਾਰ] ਪੁ. ਰੋਗੀ ਦੀ ਖ਼ਬਰ-ਸਾਰ ਲੈਣ ਵਾਲਾ, ਬੀਮਾਰ ਦੀ ਟਹਿਲ ਸੇਵਾ ਕਰਨ ਵਾਲਾ

–ਤੀਮਾਰਦਾਰੀ, ਇ. ਰੋਗੀ ਦੀ ਟਹਿਲ ਸੇਵਾ, ਬੀਮਾਰ ਦੀ ਦੇਖ ਭਾਲ

**ਤੀਮੀ, ਤੀਮੀਂ,** ] ਇ. ਵੇਖੋ ਤੀਵੀਂ (ਬਿ.)

–ਤੀਮੀਂ ਟੱਲੀ,
–ਤੀਮੀਂ ਤੱਲੀ, ] ਇ. ਤੀਵੀਂ ਆਦਿ
(ਪੁ. ਕੋ.)

–ਤੀਮੀ ਮਾਨੀ, ਇ. ਔਰਤ ਜ਼ਾਤ

**ਤੀਯਾ**, [ਤਿਰੀਆ] ਇ. ਔਰਤ, ਤੀਵੀਂ, ਇਸਤਰੀ

**ਤੀਰ**[1], [ਫ਼ਾ. ਤੀਰ ] ਪੁ.

੧. ਕਮਾਣ ਵਿਚ ਰੱਖਕੇ ਚਲਾਣ ਵਾਲਾ ਲੰਮਾ, ਪਤਲਾ ਅਤੇ ਨੋਕਦਾਰ ਹਥਿਆਰ, ਬਾਣ;



੨. ਪਹੀਏ ਦਾ ਗਜ਼ (ਜਟਕੀ)

੩. ਗੱਡੇ ਦੇ ਢਾਂਚੇ ਦੀਆਂ ਹੇਠਲੀਆਂ ਦੋ ਲੰਮੀਆਂ ਲਕੜਾਂ ਵਿਚੋਂ ਇਕ;



੪. ਸ਼ਤੀਰ, ਬਾਲਾ (ਕਾ.);

੫. ਤਕੜੀ ਦੀ ਡੰਡੀ (ਕਾ.);



੬. ਟਿਕਾਣੀ,

੭. ਹਲ ਦਾ ਫਾਲਾ (ਕਾ.);

੮. ਹਲਟ ਦੇ ਢੋਲ ਦੀ ਲੱਠ (ਜਟਕੀ):

੯. ↖——ਇਸ ਕਿਸਮ ਦਾ ਨਿਸ਼ਾਨ ਜੋ ਕੋਈ ਪਾਸਾ ਜਾਂ ਰਸਤਾ ਦੱਸਣ ਲਈ ਵਰਤਿਆ ਜਾਂਦਾ ਹੈ,



੧੦. ਤੀਰ ਵਰਗਾ ਲਕੜੀ ਦਾ ਟੁਕੜਾ (ਸ਼ਾਹਪੁਰੀ)

੧੧. ਖੈੜ ਦਾ ਠਿੱਲ (ਬ.):

ਵਿ. ਸਿੱਧਾ (ਬ.)

–ਤੀਰ-ਅੰਦਾਜ਼, ਵਿ. ਤੀਰ ਚਲਾਉਣ ਵਾਲਾ, ਤੀਰ ਚਲਾਉਣ ਵਿਚ ਮਾਹਰ

–ਤੀਰ-ਅੰਦਾਜ਼ੀ, ਇ. ਤੀਰ ਚਲਾਉਣ ਦਾ ਕਸਬ ਜਾਂ ਹੁਨਰ ਤੀਰ ਮਾਰਨ ਦੀ ਕਿਰਿਆ :
ਨੇਜ਼ਾਬਾਜ਼ੀ ਤੀਰ ਅੰਦਾਜ਼ੀ ਖ਼ਤਮ ਕੀਤੀ ਉਸ ਸਾਰੀ"
(ਸੈਫ)

–ਤੀਰ ਹੋਣਾ, ਮੁਹਾ.

੧. ਭੱਜ ਜਾਣਾ, ਨੱਸ ਜਾਣਾ;

੨. ਸਿਧਾ ਹੋਣਾ, ਟੇਢਾਪਨ ਦੂਰ ਹੋਣਾ, ਵਿੰਗ ਵਲ ਨਾ ਰਹਿਣਾ

–ਤੀਰ ਕਮਾਣ,
–ਤੀਰ ਕਮਾਨ, ] ਪੁ. ਤੀਰ ਅਤੇ ਧਨੁਸ਼, ਧਨੁਸ਼-ਬਾਣ

–ਤੀਰ ਕਮਾਨੋਂ, ਗੱਲ ਜ਼ਬਾਨੋਂ
ਨਿਕਲ ਵਾਪਸ ਨਹੀਂ ਆਉਂਦੇ, } ਅਖੌ.

ਚਲਿਆ ਹੋਇਆ ਤੀਰ ਅਤੇ ਕਹੀ ਗਈ ਗੱਲ ਮੁੜ ਵਾਪਸ ਨਹੀਂ ਹੁੰਦੀ

–ਤੀਰ ਕਮਾਨੋਂ ਛੁੱਟਣਾ (ਨਿਕਲਣਾ), ਮੁਹਾ.
ਵੇਲਾ ਖੁੰਝਣਾ :
"ਅਜੇ ਨਾ ਤੀਰ ਕਮਾਨੋਂ ਛੁੱਟਾ, ਹਟ ਜਾ ਏਸ ਖ਼ਿਆਲੋਂ"
(ਗੁ. ਪ੍ਰ.)

–ਤੀਰ ਖੋਭਣਾ, (ਚੁਭਾਉਣਾ, ਚੋਭਣਾ), ਮੁਹਾ.
ਚੁਭਵੀਂ ਗੱਲ ਕਹਿਣਾ, ਬੋਲੀ ਮਾਰਨਾ, ਤਾਹਨਾ ਦੇਣਾ

–ਤੀਰ ਕਾਣਾ, ਪੁ. ਕਾਂ ਨੂੰ ਉਡਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ

–ਤੀਰ ਕਾਰੀ ਹੋਣਾ, ਮੁਹਾ. ਤੀਰ ਨਿਸ਼ਾਨੇ ਤੇ ਬੈਠਣਾ, ਸਫਲਤਾ ਹੋਣੀ

–ਤੀਰ ਛੱਡਣਾ, ਮੁਹਾ. ਚੁਭਵੀਂ ਗੱਲ ਕਹਿਣਾ

–ਤੀਰ ਤੁੱਕਾ, ਪੁ. ਕਿਆਸ, ਅਨੁਮਾਨ, ਅੱਟਾ-ਸੱਟਾ
(ਲਾ. ਕ੍ਰਿ. ਚੱਲਣਾ)

–ਤੀਰ ਤੁੱਕਾ ਲੱਗਣਾ, ਮੁਹਾ. ਮਾਮੂਲੀ ਯਤਨ ਵੀ ਸਫਲ ਹੋਣਾ

–ਤੀਰ ਤੁੱਕਾ ਲਾਉਣਾ, ਮੁਹਾ.

੧. ਹਰ ਪਰਕਾਰ ਦਾ ਜਤਨ ਕਰਨਾ, ਪੂਰਾ ਜਤਨ ਕਰਨਾ;

੨. ਮਾੜਾ ਮੋਟਾ ਕੰਮ ਕਰਨਾ

–ਤੀਰ ਤੁੱਕੇ ਹੋ ਕੇ ਰਹਿ ਜਾਣੇ, ਮੁਹਾ.
ਤੀਰ ਦਾ ਇਤਨਾ ਵੀ ਅਸਰ ਨਾ ਹੋ ਸਕਣਾ ਜਿਤਨਾ ਛੱਲੀ ਦਾ ਤੁੱਕਾ ਮਾਰਿਆਂ ਹੋ ਸਕਦਾ ਹੈ

–ਤੀਰੰਦਾਜ਼, ਵਿ. ਵੇਖੋ ਤੀਰ-ਅੰਦਾਜ਼

–ਤੀਰੰਦਾਜ਼ੀ, ਇ. ਵੇਖੋ ਤੀਰ-ਅੰਦਾਜ਼ੀ

–ਤੀਰ ਦੀ ਮਾਰ,
–ਤੀਰ ਦੀ ਵਾਟ, } ਪੁ. ਓਨਾ ਫ਼ਾਸਲਾ ਜਿੰਨੀ ਦੂਰ ਤਕ ਤੀਰ ਸੁਟਿਆ ਜਾ ਸਕਦਾ ਹੈ (ਮ. ਸਿੰ.)

–ਤੀਰ ਨਿਸ਼ਾਨੇ ਬੈਠਣਾ, ਮੁਹਾ. ਮਿਥੇ ਅਨੁਸਾਰ ਕੰਮ ਹੋਣਾ

–ਤੀਰ-ਬ-ਹਦਫ਼ ਹੋਣਾ, ਮੁਹਾ. ਤੀਰ ਨਿਸ਼ਾਨੇ ਤੇ ਬੈਠਣਾ :
"ਆਹ ਗੁਲ ਦੀ ਤੀਰ ਬ-ਹਦਫ਼ ਹੋ ਗਈ"
(ਸ਼ਰਫ਼ ਨਿਸ਼ਾਨੀ)

–ਤੀਰ ਲੱਗਣਾ, ਮੁਹਾ.
੧. ਦਿਲ ਨੂੰ ਕਿਸੇ ਦੀ ਗੱਲ ਚੁੱਭਣਾ (ਬਿ.);
੨. ਦੁਖ ਹੋਣਾ

–ਤੀਰ ਵਾਹ, ਪੁ. ਤੀਰ ਦੀ ਮਾਰ ਜਿਤਨਾ ਫ਼ਾਸਲਾ

–ਤੀਰ ਵਾਂਗ ਸਿੱਧਾ ਕਰਨਾ, ਮੁਹਾ. ਆਕੜ ਭੰਨ ਦੇਣਾ, ਅਭਿਮਾਨ ਤੋੜ ਦੇਣਾ

–ਤੀਰ ਵਾਂਗ ਤਣ ਜਾਣਾ, ਮੁਹਾ. ਅਭਿਮਾਨ ਵਿਚ ਆ ਜਾਣਾ

–ਤੀਰੀਂ ਲੇਖ ਕਰਨਾ, ਮੁਹਾ. ਤੀਰਾਂ ਨਾਲ ਵਿੰਨ੍ਹਣਾ, ਕਤਲ ਕਰਨਾ, ਮਾਰਨਾ :
"ਜੇ ਕੋਈ ਨਜ਼ਰ ਕਰੇਂਦਾ ਉਸ ਵਲ ਤੀਰੀਂ ਲੇਖ ਕਰੀਦਾ"
(ਹਾਸ਼ਮ)

–ਇਸ਼ਕ ਦੇ ਤੀਰ,
–ਨੈਣਾਂ ਦੇ ਤੀਰ,
–ਪ੍ਰੇਮ ਦੇ ਤੀਰ, } ਪੁ. ਪਿਆਰ, ਮੁਹੱਬਤ
(ਲਾ. ਕ੍ਰਿ. ਲੱਗਣਾ ਵੱਜਣਾ)

–ਸਿੱਧਾ ਤੀਰ, ਵਿ. ਬਿਲਕੁਲ ਸਿੱਧਾ

–ਸਿੱਧਾ ਤੀਰ ਹੋਣਾ, ਮੁਹਾ. ਵਲ ਵਿੰਗ ਨਿਕਲ ਜਾਣਾ

–ਹੱਥੋਂ ਤੀਰ ਛੁੱਟਣਾ, ਮੁਹਾ.
੧. ਕਿਸੇ ਗੱਲ ਦਾ ਵਸ ਤੋਂ ਬਾਹਰ ਹੋ ਜਾਣਾ;
੨. ਕੋਈ ਕੰਮ ਕਰ ਕੇ ਪਛਤਾਉਣਾ ਫੇਰ ਕੁਝ ਹੋ ਨਾ ਸਕਣਾ (ਬਿ.)

–ਕਮਾਨੋਂ ਤੀਰ ਨਿਕਲਿਆ ਵਾਪਸ ਨਹੀਂ ਆਉਂਦਾ, ਅਖੌ. ਕਹੀ ਗਈ ਗੱਲ ਜਾਂ ਲੰਘਿਆ ਸਮਾਂ ਮੁੜ ਹੱਥ ਨਹੀਂ ਆਉਂਦਾ

–ਲੱਗਾ ਤੀਰ ਨਹੀਂ ਤਾਂ ਤੁੱਕਾ ਹੀ ਸਹੀ, ਅਖੌ. ਜਦੋਂ ਕਿਸੇ ਕੰਮ ਲਈ ਕੀਤੇ ਜਤਨ ਦੀ ਸਫਲਤਾ ਦਾ ਯਕੀਨ ਨਾ ਹੋਵੇ ਉਦੋਂ ਕਹਿੰਦੇ ਹਨ [redacted]

**ਤੀਰ**², (ਪ੍ਰਾ. ਤੀਰ; ਸੰ. तीर] ਪੁ. ਕੰਢਾ, ਕਿਨਾਰਾ

**ਤੀਰਣਾ**, ਪੁ. ਇਕ ਵਰਣਕ ਛੰਦ ਜਿਸ ਨੂੰ ਅਕਵਾ ਵੀ ਕਹਿੰਦੇ ਹਨ

**ਤੀਰਥ**, [ਸੰ. तीर्थ√तृ=ਪਾਰ ਹੋਣਾ] ਪੁ.
੧. ਪਵਿੱਤਰ ਧਰਮ ਅਸਥਾਨ ਜਿੱਥੇ ਧਾਰਮਕ ਭਾਵਨਾ ਨਾਲ ਲੋਗ, ਪੂਜਾ, ਇਸ਼ਨਾਨ ਅਤੇ ਉਪਾਸਨਾ ਲਈ ਜਾਂਦੇ ਹਨ; ੨. ਕੋਈ ਪਵਿੱਤਰ ਅਸਥਾਨ

–ਤੀਰਥ ਕਰਨਾ, ਮੁਹਾ.
੧. ਤੀਰਥਾਂ ਦੀ ਯਾਤਰਾ ਕਰਨਾ;
੨. ਤੀਰਥਾਂ ਤੇ ਜਾ ਕੇ ਇਸ਼ਨਾਨ ਆਦਿ ਕਰਨਾ (ਬਿ.)

–ਤੀਰਥੰਕਰ, ਪੁ. ਜੈਨ ਮੱਤ ਦੇ ਪੂਜਨੀਕ ਰਿਸ਼ੀ, ਇਹ ਗਿਣਤੀ ਵਿਚ ਚੌਵੀ ਮੰਨੇ ਜਾਂਦੇ ਹਨ

–ਤੀਰਥ ਜਾਤ੍ਰਾ,
–ਤੀਰਥ ਯਾਤਰਾ,
–ਤੀਰਥ ਯਾਤ੍ਰਾ, } ਇ. ੧. ਪਵਿੱਤਰ ਅਸਥਾਨਾਂ ਤੇ ਜਾਣ ਦੀ ਕਿਰਿਆ;
੨. ਤੀਰਥਾਂ ਦੇ ਦਰਸ਼ਨਾਂ ਲਈ ਜਾਣ ਦੀ ਕਿਰਿਆ

–ਤੀਰਥ ਯਾਤਰੀ,
–ਤੀਰਥ ਯਾਤ੍ਰੀ,
–ਤੀਰਥ ਯਾਤਰੂ, } ਪੁ. ਤੀਰਥਾਂ ਦੀ ਯਾਤਰਾ

–ਤੀਰਥ ਰਟਨ,
–ਤੀਰਥਾਟਨ, } ਪੁ. ਤੀਰਥ ਯਾਤਰਾ

–ਤੀਰਥਰਾਜ, ਪੁ. ੧. ਸ਼ਿਰੋਮਣੀ ਤੀਰਥ;
੨. ਪ੍ਰਯਾਗਰਾਜ

–ਤੀਰਥੀ, ਪੁ. ਤੀਰਥ ਯਾਤਰੂ (ਮ. ਸਿੰ.)

–ਤੀਰਥੀਆ, ਪੁ. ਤੀਰਥ ਯਾਤਰਾ ਕਰਨ ਵਾਲਾ

**ਤੀਰਾ**, ਪੁ. ਇਕ ਮੋਢੇ ਤੋਂ ਦੂਜੇ ਮੋਢੇ ਤੀਕ ਕਮੀਜ਼ ਦੇ ਪਿੱਛੇ ਲੱਗੀ ਹੋਈ ਫੱਟੀ, ਜਿਸ ਦੇ ਰਾਹੀਂ ਅੱਗਾ ਤੇ ਪਿੱਛਾ ਜੁੜਿਆ ਹੁੰਦਾ ਹੈ

**ਤੀਰਾ**, [ਫ਼ਾ. ਤੀਰ : تیره ] ਵਿ. ਕਾਲਾ :
"ਸੁਰਖ਼ ਬੋਲ ਸਯਾਹੀ ਕਦਰੇ ਤੀਰਾ ਰੰਗ ਰਸੂਬ"
(ਦਾਹੁਸ਼ਿਫ਼ਾ)

**ਤੀਰਾਹ**, ਪੁ. ਸਰਹੱਦੀ ਹੱਦ ਤੇ ਪਿਸ਼ਾਵਰ ਤੋਂ ਪਰੇ ਇਕ ਪਹਾੜੀ ਇਲਾਕਾ ਜੋ ਖ਼ੈਬਰ ਦੇ ਕੋਲ ਅਤੇ ਖਾਨ ਦੀ ਘਾਟੀ ਵਿਚਕਾਰ ਹੈ, ੧੮੯੭ ਵਿਚ ਇੱਥੇ ਲੜਾਈ ਹੋਈ ਸੀ

**ਤੀਰੀ**[1], [ਫ਼ਾ. ਤੀਰ تیر +ਈ] ਇ.
ਕੋਹਲੂ ਦਾ ਇਕ ਹਿੱਸਾ

**ਤੀਰੀ**[2], [ਤੀਰ+ਈ] ਇ. ਖਿੜਕੀ ਦੇ ਦੋਹਾਂ ਸ਼ੀਸ਼ਿਆਂ ਵਿਚਕਾਰ ਲੱਗੀ ਪਤਲੀ ਸਿੱਧੀ ਫੱਟੀ (ਜਟਕੀ)

**ਤੀਰੇ ਤੀਰੇ**, (ਸ਼ਾਹਪੁਰੀ) ਅਵ. ਕਾਂ ਨੂੰ ਉਡਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ (ਜਟਕੀ)

**ਤੀਲ,** [ਸੰ. तूल, तूलिका=ਖੁਸ਼ਬੂਦਾਰ ਘਾਹ] ਇ.
੧, ਕੱਖ; ੨, ਸਰ ਦੀ ਉਤਲੀ ਡੰਡੀ, (ਬਿ.):
੩. ਪੱਧਰਾ ਜਿਹਾ ਡੱਕਾ, ਤੀਲਾ (ਲੁ. ਕੋ.);
੪. ਅੱਗ ਬਾਲਣ ਵਾਲੀ ਤੀਲੀ;
੫. ਬਾਂਸ ਆਦਿ ਦੀ ਬਰੀਕ ਕੀਤੀ ਹੋਈ ਛਿੱਟੀ, ਤੀਲੀ, ਚਿਕ ਆਦਿ

**ਤੀਲਾ[1],** [ਤੀਲ] ਪੁ. ਨੱਕ ਦਾ ਗਹਿਣਾ (ਸ਼ਾਹਪੁਰੀ)

**ਤੀਲਾ[2],** [ਤੀਲ+ਆ] ਪੁ. ਕਿਸੇ ਅਨਾਜ ਦੀ ਡੰਡੀ ਜਿਸ ਨਾਲ ਸਿੱਟਾ ਲੱਗਾ ਹੋਵੇ, ਤਿਨਕਾ, ਤੀਲ (ਮ. ਸਿੰ.)

–ਤੀਲਾ ਤੀਲਾ ਕਰਨਾ, ਮੁਹਾ. ਖਿੰਡਾਉਣਾ, ਬਿਖੇਰਨਾ

–ਤੀਲਾ ਤੋੜਨਾ, ਮੁਹਾ. ਤਿਣਕਾ ਤੋੜਨਾ :
"ਤੀਲਾ ਤੋੜਕੇ ਜਦੋਂ ਚਾ ਸੁਟਿਆ ਸੀ,
ਤਦੋਂ ਭੁਲਿਆ ਗਿਆਨ ਧਿਆਨ ਭਾਈ"
(ਰੂਪ ਬਸੰਤ, ਦੌਲਤ ਰਾਮ)

–ਤੀਲਾ ਫੇਰਨਾ, ਮੁਹਾ. ਮੰਤਰ ਪੜ੍ਹਨਾ, ਟੂਣਾ ਕਰਨਾ, ਹਥੌਲਾ ਕਰਨਾ, ਹੱਥ ਹੌਲਾ ਕਰਨਾ :
"ਝਾੜਾ ਮੰਤ੍ਰ ਤੀਲਾ ਫੇਰੇ, ਮਾਰੇ ਫੂਕ ਉਬਾਸੀ ਯਾਰ"
(ਤਿਬ. ਮੂਲ ਸਿੰਘ)

–ਤੀਲੇ ਨਾਲ ਸਮੁੰਦਰ ਮਿਣਨਾ, ਮੁਹਾ.
ਕੋਈ ਅਣਹੋਣੀ ਗੱਲ ਕਰਨਾ, ਕੋਈ ਐਸੀ ਗੱਲ ਕਰਨਾ ਜੋ ਆਪਣੇ ਵਿੱਤ ਤੋਂ ਬਾਹਰ ਹੋਵੇ :
"ਜਾਹ ਜਾਹ ! ਪੈਂਡਾ ਨਾ ਆਪਣਾ ਕਰੀਂ ਖੋਟਾ,
ਤੀਲੇ ਨਾਲ ਸਮੁੰਦਰ ਨਹੀਂ ਮਿਣੇ ਜਾਣੇ"
(ਸੁਨਹਿਰੀ ਕਲੀਆਂ)

–ਆਪਣੀ ਅੱਖ ਦਾ ਸ਼ਤੀਰ ਵੀ ਨਹੀਂ ਦਿਸਦਾ ਤੇ ਦੂਜੇ ਦੀ ਅੱਖ ਦਾ ਤੀਲਾ ਵੀ ਦਿਸਦਾ ਹੈ, } ਅਖੌ.
ਜਦੋਂ ਕੋਈ ਆਪਣਾ ਵੱਡਾ ਐਬ ਮਹਿਸੂਸ ਨਹੀਂ ਕਰਦਾ ਅਤੇ ਦੂਸਰੇ ਦੇ ਨਿਕੇ ਜਿਹੇ ਔਗੁਣ ਨੂੰ ਵੱਡਾ ਬਣਾ ਕੇ ਦਸੇ ਤਾਂ ਕਹਿੰਦੇ ਹਨ

–ਸੁਕ ਕੇ ਤੀਲਾ ਹੋਣਾ, ਮੁਹਾ. ਕਮਜ਼ੋਰ ਹੋਣਾ

**ਤੀਲੜੀ,** [ਤੀਲ+ੜੀ] ਇ. ਸਣ ਦੇ ਬੂਟੇ ਦੀ ਛੜ ਜਿਸ ਤੋਂ ਸਣ ਲਾਹੁੰਦੇ ਹਨ, ਸੇਉਕਣੀ
(ਪੰ. ਪੰ. ਕੋਸ਼)

**ਤੀਲੀ,** [ਤੀਲ+ਈ] ਇ. ੧. ਛੋਟਾ ਤੀਲਾ;
੨. ਅੱਗ ਬਾਲਣ ਵਾਲੀ ਤੀਲ, ਦੀਵਾ ਸਲਾਈ, ਸੀਖ;
੩. ਨੱਕ ਵਿਚ ਪਾਉਣ ਵਾਲਾ ਇਕ ਬਹੁਤ ਛੋਟਾ ਗਹਿਣਾ

–ਤੀਲੀ ਹੋਣਾ, ਮੁਹਾ. ਸੁਕ ਜਾਣਾ, ਲਿੱਸਾ ਹੋਣਾ, ਕਮਜ਼ੋਰ ਹੋਣਾ :
"ਅਸਾਂ ਕਹਿਆ ਉਹ ਦਰਦ ਗਮਾਂ ਵਿਚ
ਹੋ ਗਿਆ ਤੀਲੀ ਸਾਰਾ" (ਗੁਲ. ਯੂਸ.)

–ਤੀਲੀ ਲੱਗਣਾ, ਮੁਹਾ. ਬਹੁਤ ਦੁਖ ਪੁੱਜਣਾ, ਸੜ ਬਲ ਜਾਣਾ

–ਤੀਲੀ ਲਾਉਣਾ, ਮੁਹਾ. ੧. ਅੱਗ ਲਾਉਣਾ, ਸਾੜ ਫੂਕ ਦੇਣਾ;
੨. ਲੜਾਈ ਕਰਾਉਣਾ, ਭੜਕਾਉਣਾ;
੩. ਛੱਡਣਾ :
"ਸ਼ਰਮ ਧਰਮ ਨੂੰ ਤੀਲੀ ਲਾਈਏ" (ਅਮਰ ਰਸ)

–ਤੀਲੀਆਂ ਵਾਲਿਆਂ ਨੂੰ ਛੱਜਾਂ ਵਾਲੇ ਮਿਲ ਪੈਂਦੇ ਹਨ, ਅਖੌ. ਜਿਸ ਤਰ੍ਹਾਂ ਦਾ ਕੋਈ ਹੋਵੇ, ਉਸ ਤਰ੍ਹਾਂ ਦਾ ਸਾਥ ਉਸ ਨੂੰ ਮਿਲ ਹੀ ਜਾਂਦਾ ਹੈ

**ਤੀਲੂ,** ਇ. ਤੀਲ ਦਾ ਬਹੁ ਵਚਨ (ਪੁਆ. ਕੋ.)

**ਤੀਵੜੀ,** ਇ. ਵੇਖੋ ਤਿਊੜੀ :
ਮੱਥੇ ਪਾਕੇ ਤੀਵੜੀ, ਏਦਾਂ ਉੱਚੀ ਬੋਲ'
(ਵਿ. ਸਿੰਘ ਤੀਰ)

**ਤੀਵੀਂ,** [ਤ੍ਰੀਮਤ] ਇ. ਤੀਮੀਂ, ਇਸਤਰੀ, ਔਰਤ, ਜ਼ਨਾਨੀ

–ਤੀਵੀਂ ਮਾਨੀ, ਇ. ਔਰਤ ਜ਼ਾਤ

**ਤੀੜ,** ਇ. ਨਹਿਰ ਜਾਂ ਦਰਿਆ ਵਿਚਲਾ ਲਾਂਘਾ (ਜਟਕੀ)

**ਤੁ,** [ਸੰ. तव=ਤੇਰਾ] ਪੜ. ਤੇਰਾ : "ਤੁਘਰ"
(ਸਵੈ. ਸ੍ਰੀ ਮੁਖਵਾਕ ਮ: ੫)

**ਤੁਅ,** [ਸੰ. तव] ਪੜ. ੧. ਤੇਰਾ, ਤੇਰੇ :
"ਤੁਅ ਚਰਨ ਆਸਰੋ ਈਸ"
(ਸਾਰ ਮ. ੫);
੨. ਤੈਨੂੰ : "ਤੁਅ ਨਿਰਖਤ ਰਹੇ ਜੀਉ"
(ਸ. ਕਬੀਰ)

**ਤੁਅੱਜਬ,** ਪੁ. ਵੇਖੋ ਤਅੱਜਬ

**ਤੁਅੱਲਕ,** ਪੁ. ਵੇਖੋ ਤਅੱਲਕ

–ਤੁਅੱਲਕਾਤ, ਪੁ. ਵੇਖੋ-ਤਅੱਲਕਾਤ

**ਤਅੱਲਕਾ,** ਪੁ. ਵੇਖੋ ਤਅੱਲਕਾ

–ਤੁਅੱਲਕਾਦਾਰ, ਪੁ. ਵੇਖੋ ਤਅੱਲਕਾਦਾਰ

–ਤੁਅੱਲੁਕਾਦਾਰੀ, ਇ. ਵੇਖੋ ਤਅੱਲਕਾਦਾਰੀ

–ਤੁਅੱਲੁਕੇਦਾਰ, ਪੁ. ਤਅੱਲਕਾਦਾਰ

–ਤੁਅੱਲੁਕੇਦਾਰੀ, ਇ. ਵੇਖੋ ਤਅੱਲਕੇਦਾਰੀ

**ਤੁਆ,** ਇ. ਕੁਰਾਨ ਦੀ ਵੀਹਵੀਂ ਸੂਰਤ ਦਾ ਨਾਂ

**ਤੁਆਈ,** (ਪੁਆ.) [ਪ੍ਰਾ. तुअर, त्वरा=ਜਲਦੀ ਕਰਨਾ √त्वर+ਆਈ] ਇ. ਛੇਤੀ

**ਤੁਆਂਹ,** [ਸੰ. त्वम्] ਪੜ. ਤੈਨੂੰ

**ਤੁਆਹਾ**, (ਪੋਠੋ.) [ਤੁਆਹ=ਤੁਹ=ਛਿਲਕਾ+ਆ] ਪੁ. ਛਿੱਲ, ਛਿਲਕਾ

–ਤੁਆਹੇ ਲਾਹੁਣਾ, ਮੁਹਾ. ਬੁਰੀ ਤਰ੍ਹਾਂ ਕੁਟਾਪਾ ਚਾੜ੍ਹਨਾ :
"ਜਿਸ ਵੇਲੇ ਨਾਂਗਿਆਂ ਕਾਠੀਆਂ ਦੇ ਤੁਆਹੇ ਲਾਹ ਦਿੱਤੇ" (ਬਾ.ਢੋ.)

**ਤੁਆਕਬ**, ਪੁ. ਵੇਖੋ ਤਅੱਕਬ

**ਤੁਆਨਾ**, ਵਿ. ਵੇਖੋ ਤਵਾਨਾ :
"ਮਨ ਤੁਆਨਾ, ਤੂ ਕੁਦਰਤੀ ਆਇਆ"
(ਵਾਰ ਮਲਾ. ਮ: ੧) (ਕਾ.)

**ਤੁਆਫ਼**, ਪੁ. ਵੇਖੋ ਤਵਾਫ਼

**ਤੁਆਮ**, [ਅਰ. ਤੁਆਮ طعام ਤੁਅਮ طعم =ਖਾਣਾ] ਪੁ. ਖਾਣਾ, ਰੋਟੀ, ਭੋਜਨ :
"ਅਮਾਮ ਬਖ਼ਸ਼ ਤੁਆਮ ਦੀ ਭੁੱਖ ਨਾਹੀਂ,
ਵਿਚ ਅੱਖੀਆਂ ਨੀਂਦ ਨਾ ਆਂਵਦੀ ਏ"
(ਚੰਦਰ ਬਦਨ)

**ਤੁਆਰਫ਼**, ਪੁ. ਵੇਖੋ ਤਆਰਫ਼

**ਤੁਆਵਨ**, ਪੁ. ਵੇਖੋ ਤਆਵਨ

**ਤੁਈ**, [ਤੁ=ਤੂੰ+ਈ=ਹੀ] ਅਵ. ਤੂਹੀ, ਕੇਵਲ ਤੂੰ :
"ਏਕ ਤੁਈ, ਏਕ ਤੁਈ"
(ਵਾਰ ਮਾਝ. ਮ: ੧.) (ਕਾ.)

**ਤੁਈ**, [ਤੁਈ] ਇ. ਮੱਕੀ, ਜੌਂ ਆਦਿ ਦੀ ਧਰਤੀ ਵਿਚ ਨਿਕਲ ਰਹੀ ਕੋਂਪਲ

**ਤੁਸ**, [ਪ੍ਰਾ. ਤੁਸ; ਸੰ. ਤੁਸ਼=ਅੰਨ ਦਾ ਛਿਲਕਾ] ਪੁ. ਜੌਂ, ਚਾਉਲ ਆਦਿ ਦਾ ਉਪਰਲਾ ਛਿਲਕਾ, ਤੁਹ (ਕਾ.)

**ਤੁਸ**, ਪੜ. ਤੁਸੀਂ (ਪੋਠੋ. ਕੋ.)

**ਤੁਸਕ**, ਪੁ. ਵੇਖੋ ਤੁਕਸ

**ਤੁਸਣਾ**, ਤੁੱਸ<ਸੰ ਤੋਸ਼√ਤੁਸ਼=ਪ੍ਰਸੰਨ ਹੋਣਾ+ਣਾ]
ਕ੍ਰਿ. ਅਕ. ੧. ਪ੍ਰਸੰਨ ਹੋਣਾ, ਰੀਝਣਾ;
੨. ਸੀਤਲਾ ਆਦਿ ਦੇ ਦਾਣੇ ਨਿਕਲਣਾ (ਬਿ.)
੪. ਬੀਮਾਰੀ ਦਾ ਫੈਲਣਾ (ਮਾਤਾ ਦਾ) (ਲ.ਕੋ.)

**ਤੁਸ਼ਮੱਤਰ**, [ਸੰ. ਯੁਸ਼੍ਮਤ੍] ਪੜ. ਤੁਸੀ ਲੋਕ, ਤਮ੍ਹਾਤੜ

**ਤੁਸਾ**, **ਤੁਸਾਂ**, [ਤੂੰ] ਪੜ. ੧. ਤੁਸਾਂ ਨੇ, ਆਪ ਨੇ;
੨. ਤੁਸਾਂ ਨੂੰ, ਤੁਹਾਨੂੰ :
"ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ"
(ਸ੍ਰੀ ਮ. ੪)

**ਤੁਸਾਉਣਾ**, ਕ੍ਰਿ. ਸਕ. ਰੱਜਵਾਂ ਖੁਆਉਣਾ :
"ਪਰਾਏ ਮਾਲ ਨੂੰ ਕਿਹੜਾ ਪਿਆ ਤੁਸਾਏ ?"
(ਸਵੇਰ ਸਾਰ, ਦੁੱਗਲ)

**ਤੁਸਾਂਹ**, (ਪੋਠੋ.) [ਤੁਸਾਂ] ਪੜ. ਤੁਸਾਂ ਨੂੰ, ਤੁਹਾਨੂੰ

**ਤੁਸਾਹੜਾ**, [ਤੁਸਾਹ=ਤੁਸਾਂਹ+ੜਾ=ਦਾ] ਪੜ. ਤੁਸਾਡਾ, ਤੁਸਾਂਦਾ (ਪੋਠੋ. ਕੋ.)

**ਤੁਸਾਡੜਾ**, ਪੜ. ਵੇਖੋ ਤੁਸਾਡਾ :
"ਕੂੜੇ ਸਾਕ ਜਹਾਨ ਦੇ ਛੱਡ ਕੇ ਮੈਂ
ਲਿਆ ਸਾਕ ਤੁਸਾਡੜਾ ਭਾਲ ਨਾਥਾ"
(ਰੂਪ ਬਸੰਤ, ਦੌਲਤ ਰਾਮ"

**ਤੁਸਾਡਾ**, ਪੜ. ਵੇਖੋ ਤੁਹਾਡਾ

**ਤੁਸਾੜਾ**, (ਪਹਾ.) ਪੜ. ਵੇਖੋ ਤੁਸਾਡਾ

**ਤੁਸਿੱਡਾ**, ਪੜ. ਵੇਖੋ ਤੁਸਾਡਾ (ਸ਼ਾਹ ਪੁਰੀ)

**ਤੁਸੀ**, **ਤੁਸੀਂ**, [ਤੂੰ] ਪੜ. "ਤੂੰ" ਦਾ ਬਹੁਵਚਨ, ਆਪ

**ਤੁਹ**[1], [ਤੂੰ] ਪੜ. ੧. ਤੁਝ, ਤੈਂ :
"ਤੁਹ ਅਗੇ ਬਿਨ ਮੋਲ ਵਿਕਾਵਾਂ"
(ਪੰਜਾਬੀ ਬਾਰਾਮਾਹੇ);
੨. ਤੈਨੂੰ (ਕਾ.)

**ਤੁਹ**[2], [ਪ੍ਰਾ. ਤੁਸ; ਸੰ. ਤੁਸ਼] ਪੁ. ਛੋਨਾ, ਜੌਂ ਆਦਿ ਦੀ ਛਿਲੜ : "ਤੁਹ ਮੁਸਲਹਿ ਛਰਾਇਆ"
(ਟੋਡੀ ਮ: ੫.)

–ਤੁਹ ਕੁੱਟਣਾ, ਮੁਹਾ. ਅਕਾਰਥ ਜਤਨ ਕਰਨਾ, ਪਾਣੀ ਰਿੜਕਣਾ :
"ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ,
ਪਲੈ ਕਿਛੂ ਨ ਪਾਇ" (ਸੋਰ. ਮ. ੩.)

**ਤੁਹਫ਼ਾ**, [ਅਰ. ਤੁਹਫ਼ : تحفه ]
ਪੁ. ੧. ਤੋਹਫ਼ਾ, ਸੁਗਾਤ, ਨਜ਼ਰਾਨਾ, ਭੇਂਟ;
੨. ਬਹੁਤ ਨਫ਼ੀਸ ਚੀਜ਼;
ਵਿ. ਬਹੁਤ ਵਧੀਆ, ਨਫ਼ੀਸ

**ਤੁਹਮਤ**, [ਅਰ. ਤੁਹਮਤ تهمت ] ਇ. ਊਜ, ਇਲਜ਼ਾਮ

–ਤੁਹਮਤਣ, ਇ. ਤੁਹਮਤ ਲਾਉਣ ਵਾਲੀ ਤੀਵੀਂ

–ਤੁਹਮਤ ਦੇਣਾ, ਮੁਹਾ. ਦੋਸ਼ ਲਾਉਣਾ :
"ਕਿਉਂ ਤੂੰ ਤੁਹਮਤ ਦੇਵੇਂ ਬਾਬਲ,
ਜਾਣ ਨਾਦਾਨ ਅਯਾਣੀ" (ਸੈਫ)

–ਤੁਹਮਤਬਾਜ਼, ਵਿ. ਤੁਹਮਤੀ

–ਤੁਹਮਤਬਾਜ਼ੀ, ਇ. ਤੁਹਮਤ ਲਾਉਣ ਦੀ ਕਿਰਿਆ,

–ਤੁਹਮਤੀ, ਵਿ. ੧. ਤੁਹਮਤ ਲਾਉਣ ਵਾਲਾ;
੨. ਜਿਸ ਉਤੇ ਤੁਹਮਤ ਲੱਗੇ

**ਤੁਹੱਮਲ**, ਪੁ. ਵੇਖੋ ਤਹੱਮਲ

**ਤੁਹਾ**, ਪੁ. ੧. ਵੇਖੋ ਤੁਹ², ੨. ਤੂੰ ਦਾ ਫੰਬਾ;
੩. ਕਪਾਹ ਦੀ ਫੁੱਟੀ (ਬਿ.);
੪. ਲੀਖ (ਮ. ਸਿੰ.)

–ਤੁਹਾਂ ਬਿਨਾਂ ਰੋਲ ਕਦੀ ਨਹੀਂ ਹੁੰਦਾ, ਅਖੌ.
ਚੰਗੀ ਚੀਜ਼ ਨਾਲ ਮਾੜੀ ਚੀਜ਼ ਵੀ ਹੁੰਦੀ ਹੈ,
ਫੁੱਲ ਨਾਲ ਕੰਡਾ ਵੀ ਹੁੰਦਾ ਹੈ (ਅਖਾਣ ਭੰਡਾਰ)

**ਤੁਹਾ,**
**ਤੁਹਾਂ,** ] ਪੜ. ਵੇਖੋ ਤੁਸਾਂ (ਲੁ. ਕੋ.)

**ਤੁਹਾਡਾ**, [ਤੁਹਾ=ਤੁਹਾਂ=ਤੁਸਾਂ+ਡਾ=ਦਾ] ਪੜ.
ਤੁਸਾਂ ਦਾ, ਆਪ ਦਾ

**ਤੁਹਾਨੂੰ**, [ਤੁਹਾ=ਤੁਹਾਂ+ਨੂੰ] ਪੜ. ਤੁਸਾਂ ਨੂੰ, ਆਪ ਨੂੰ

**ਤੁਹਾਰਾ**, ਪੜ. ਵੇਖੋ ਤੁਹਾਡਾ :
"ਭਗਤ ਤੁਹਾਰਾ ਸੋਈ" (ਸੂਹੀ ਮ. ੫.)

**ਤੁਹਾੜ ਮੁਾੜ**, ਪੁ. ਤੇਰ ਮੇਰ (ਪੋਠੋ. ਕੋ.)

**ਤੁਹਾੜਾ**, (ਪਹਾ.) ਪੜ. ਤੁਹਾਡਾ

**ਤੁਹਿ**, ਪੜ. ਵੇਖੋ ਤੋਹਿ (ਮੱਕੇ ਦੀ ਗੋਸ਼ਟਿ)

**ਤੁਹੀਉਂ**, ਪੜ. ਤੂੰ ਹੀਂ

**ਤੁਹੀਏਂ**, ਪੜ. ਤੂੰ ਹੀ

**ਤੁਕ**, [ਟ. ਕ. ਹਿੰ. तुक] ਇ.
੧. ਕਵਿਤਾ ਜਾਂ ਗੀਤ ਦੀ ਇਕ ਸਤਰ; ਛੰਦ ਦਾ ਚਰਣ;
੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕ ਵਾਲੇ ਸ਼ਬਦ ਦੀ ਪਹਿਲੀ ਸਤਰ;
੩. ਸਬਕ (ਲੁ. ਕੋ.);
੪. ਟੱਪਾ;
੫. (ਪੋਠੋ.) ਅਟਕਲ ਪੱਚੂ ਗੱਲ
(ਲ. ਕ੍ਰਿ. ਮਾਰਨਾ)

–ਤੁਕਬੰਦ, ਵਿ. ਪੁ. ਨਿਰੀਆਂ ਤੁਕਾਂ ਜੋੜਨ ਵਾਲਾ (ਕਵੀ)

–ਤੁਕ-ਬੰਦੀ, ਇ. ਤੁਕਾਂ ਜੋੜਨ ਦਾ ਭਾਵ

–ਤੁਕਬੰਦੀਆ, [ਤੁਕਬੰਦ+ਈ+ਆ] ਵਿ. ਪੁ. ਤੁਕਬੰਦ (L)

–ਤੁਕ ਲੈਣਾ, ਮੁਹਾ. ਆਵਾਜ਼ ਲੈਣਾ (ਕਾ.)

–ਤੁਕਾਂ ਜੋੜਨਾ, ਮੁਹਾ. ਅਜਿਹੀ ਛੰਦ-ਰਚਨਾ ਕਰਨਾ ਜਿਸ ਵਿਚ ਪੂਰੇ ਕਾਵਿ-ਗੁਣ ਨਾ ਹੋਣ

–ਇਕ ਤੁਕਾ, ਪੁ. ਤੁਕਾਂਤ ਮਿਲਣ ਵਾਲੀਆਂ ਦੋ ਤੁਕਾਂ ਦਾ ਪਦ ਜਿਸ ਦੇ ਅੰਤ ਅੰਗ ਹੁੰਦਾ ਹੈ, ਗਾਉਣ ਸਮੇਂ ਇਹਨਾਂ ਦੋ ਤੁਕਾਂ ਦੀ ਇਕ ਹੀ ਤੁਕ ਹੁੰਦੀ ਹੈ (ਕਾ.)

–ਚਉਤੁਕਾ, ਪੁ. ਅਜਿਹਾ ਸ਼ਬਦ ਜਿਸਦੀਆਂ ਚਾਰ ਤੁਕਾਂ ਪਿਛੋਂ ਅੰਗ ਹੋਵੇ

–ਤਿਤੁਕਾ, ਪੁ. ਅਜਿਹਾ ਸ਼ਬਦ ਜਿਸਦੀਆਂ ਤਿੰਨ ਤਿੰਨ ਤੁਕਾਂ ਪਿਛੋਂ ਅੰਗ ਹੋਵੇ

–ਦੋ ਤੁਕਾ, ਪੁ. ਗੁਰਬਾਣੀ ਦਾ ਉਹ ਸ਼ਬਦ ਜਿਸ ਵਿੱਚ ਦੋ ਦੋ ਤੁਕਾਂ ਤੇ ਅੰਗ ਹੋਵੇ (ਕਾ.)

**ਤੁਕਸ**, ਪੁ. ੧. ਚੌੜੇ ਮੂੰਹ ਵਾਲਾ ਤਾਂਬੀਆ;
੨. ਇਕੋ ਜਿਹੇ ਭਾਂਡਿਆਂ ਦਾ ਇਕੱਠ ਜਿਸ ਵਿਚ ਭਾਂਡੇ ਇਕ ਦੂਸਰੇ ਦੇ ਅੰਦਰ ਆ ਜਾਂਦੇ ਹਨ

**ਤੁਕਹ**, ਪੁ. ਰੋ ਜਾਂ ਵਹਿਣ ਦੇ ਪਾਣੀ ਨਾਲ ਸਿੰਜਣ ਦੀ ਕਿਰਿਆ (ਮ. ਸਿੰ.)

**ਤੁਕਤਾਰ**, ਪੁ. ਤਲੂਰ ਨਾਂ ਦਾ ਪੰਛੀ

**ਤੁਕਮਲੰਗਾ**, ਪੁ. ਵੇਖੋ ਤੁਖ਼ਮਲੰਗਾਂ

**ਤੁਕਮਾ¹**, ਪੁ. ਮਹੁਕਾ (ਬਿ.)

**ਤੁਕਮਾ²**, [ਫ਼ਾ. ਤੁਕਮਾ : تکمه =ਘੁੰਡੀ] ਪੁ.
੧. ਬਟਣ; ੨. ਘੁੰਡੀ; ੩. ਮਹੁਕਾ (ਬਿ.)

–ਨਾਂ ਮਲੂਕ ਜ਼ਾਦੀ ਤੁਕਮਾਂ ਮੁੰਜ ਦਾ, ਅਖੌ.
ਜਦੋਂ ਕੋਈ ਛੋਟੀ ਹੈਸੀਅਤ ਵਾਲਾ ਵੱਡਾ ਨਾਂ ਰੱਖ ਕੇ ਨਕਲ ਕਰੇ ਤਦੋਂ ਕਹਿੰਦੇ ਹਨ (ਮ. ਸਿੰ.)

**ਤੁਕਮਾ³**, ਪੁ. ਤਕਮਾ (ਜਟਕੀ)

**ਤੁਕਮਾਂ**, [ਫ਼ਾ. ਤੁਕਮ : تکم ] ਪੁ. ਚਾਂਦੀ ਜਾਂ ਸੋਨੇ ਦੀ ਗੋਲੀ ਜਿਸ ਨੂੰ ਰੇਸ਼ਮੀ ਧਾਗੇ ਵਿਚ ਪਰੋ ਕੇ ਕੰਨ ਵਿਚ ਪਾਉਂਦੇ ਹਨ (ਜਟਕੀ)

**ਤੁਕਮਾਰ**, ਪੁ. ਫ਼ਸਲਾਂ ਦੀ ਇਕ ਬੀਮਾਰੀ (ਜਟਕੀ)

**ਤੁੱਕਲ**, (ਪੋਠੋ.)[ਟ. ਕ. ਹਿੰ. तुक्कल]
ਇ. ਇਕ ਪਰਕਾਰ ਦਾ ਗੁੱਡਾ, ਪਤੰਗ;
ਪੁ. ਇਕ ਪਰਕਾਰ ਦਾ ਪੰਛੀ



ਤੁੱਕਲ

**ਤੁਕਲਾ**, [ਤੁੱਕਾ] ਪੁ. ਕਿੱਕਰ ਦੀ ਫਲੀ, ਤੁੱਕਾ
(ਪੰਜਾਬੀ ਸ਼ਬਦ ਕੋਸ਼)

–ਤੁਕਲਾ ਮਾਰ, ਪੁ. ਫ਼ਸਲਾਂ ਦੀ ਇਕ ਬੀਮਾਰੀ (ਜਟਕੀ)

–ਤੁਕਲੀ, ਇ. ਛੋਟੀ ਤੁੱਕਲ, ਪਤੰਗੀ

**ਤੁੱਕਾ**, [ਫ਼ਾ. ਤੁਕਾ تکه ] ਪੁ.

੧. ਕਿੱਕਰ ਦੀ ਫਲੀ, ਕਿੱਕਰ ਦਾ ਫਲ;
੨. ਖੁੰਢੀ ਨੋਕ ਵਾਲਾ ਹੌਲਾ ਜਿਹਾ ਤੀਰ;
੩. ਮਕਈ ਦਾ ਗੁੱਲਾ ਜਿਸ ਉਤੋਂ ਦਾਣੇ ਲਾਹੇ ਗਏ ਹੁੰਦੇ ਹਨ; ੪. ਜਵਾਰ ਬਾਜਰੇ ਅਤੇ ਕਾਨੇ ਆਦਿ ਦੇ ਟਾਂਡੇ ਵਿਚਲੀ ਪੋਰੀ ਜਿਸ ਤੋਂ ਛਿਲਕਾ ਉਤਰਿਆ ਹੋਇਆ ਹੋਵੇ, ਬੱਚੇ ਇਸਦੀਆਂ ਖੇਡਾਂ ਬਣਾਉਂਦੇ ਹਨ

–ਤੁੱਕਾ ਤੁੱਕਾ ਹੋਣਾ, ਮੁਹਾ. ਚੂਰ ਚੂਰ ਹੋਣਾ, ਅੰਗ ਅੰਗ ਟੁਟ ਜਾਣਾ :
"ਹੋਇਆ ਨੱਢਾ ਢਹਿੰਦਿਆਂ ਹੀ ਤੁੱਕਾ ਤੁੱਕਾ"
(ਸਾਵੇ ਪੱਤਰ)

**ਤੁਕਾਂਤ**, [ਤੁਕ+ਅੰਤ] ਪੁ. ੧. ਤੁਕ ਦਾ ਅੰਤ;
੨. ਤੁਕ ਦੇ ਅੰਤ ਦਾ ਸ਼ਬਦ ਅਤੇ ਅੱਖਰ, ਕਾਫ਼ੀਆ

–ਤੁਕਾਂਤ ਮੇਲ, ਪੁ. ਕਾਫ਼ੀਆ, ਰਦੀਫ਼ ਆਦਿ ਦਾ ਮੇਲ

–ਤੁਕਾਂਤਕੀ, ਪੁ. ਤੁਕਬੰਦ ਕਵੀ (L)

**ਤੁਕੀ**, ਪੜ. ਵੇਖੋ ਤੁਗੀ (ਪੋਠੋ. ਕੋ.)

**ਤੁਖ਼ਈਅਲ**, ਪੁ. ਵੇਖੋ ਤਖ਼ਈਅਲ

**ਤੁਖਣ**, [ਤੁਖਣਾ] ਪੁ. ਚੁਭਣ ਵਾਲੀ ਗੱਲ, ਤਾਹਨਾ

**ਤੁਖਣ**, **ਤੁਖਲ**, ਇ. ੧. ਅੰਦਰੋਂ ਕਿਸੇ ਭਾਵ ਜਾਂ ਇੱਛਾ ਦਾ ਉਠਾਅ, ਅੰਦਰ ਦੀ ਲੋੜ ਜਾਂ ਭੁੱਖ;
੨. ਛੇੜ ਖ਼ਾਨੀ, ਟੁੰਬਣ ਵਾਲੀ ਗੱਲ,
(ਲਾ. ਕ੍ਰਿ. ਦੇਣਾ)

**ਤੁਖਣਾ**[1], [ਟ. ਕ. ਹਿੰ. ਤੁਖ, ਪ੍ਰਾ. ਤੁਸ; ਸੰ. ਤੁਧ+ਣਾ] ਇ.
੧. ਕੱਖ ਜਾਂ ਘਾਹ ਦੀ ਡੰਡੀ, ਤੀਲਾ, ਡੱਕਾ (ਬਿ.);
੨. ਚੁਭਣ ਵਾਲੀ ਗੱਲ, ਤਾਹਨਾ;
੩. ਤੰਗੀ, ਮਜਬੂਰੀ (ਪੁਆ. ਕੋ.);
੪. ਜ਼ਿੱਦ (ਪੁਆ.ਕੋ.)

**ਤੁਖਣਾ**[2], [ਸ਼ਾਇਦ ਫ਼ਾ. ਤਖ਼ਸ تخس =ਚਿੰਤਾ ਜਾਂ ਧੁਖਣਾ=ਬਲਣਾ] ਇ.
੧. ਦੁੱਖ; ੨. ਤੌਖਲਾ (ਪੋਠੋ. ਕੋ.);
੩. ਧੁਖਣਾ ੪. ਚੁਕ, ਉਕਸਾਹਟ (ਲਾ.ਕ੍ਰਿ.ਦੇਣਾ, ਲਗਣਾ)

**ਤੁਖਣੀ**, ਇ. ਵੇਖੋ ਤੁਖਣਾ[1]

**ਤੁਖਨਾ**, [ਫ਼ਾ. ਤੁਕਮਾ تکمه ] ਪੁ.
ਘੁੰਡੀ, ਗੁਦਾਮ (ਬਿ.),
ਬਟਣ, ਬੀੜਾ (ਮ. ਸਿੰ.)

**ਤੁਖ਼ਮ**, [ਫ਼ਾ. ਤੁਖ਼ਮ تخم =ਬੀ] ਪੁ. ੧. ਬੀ, ਬੀਜ;
੨. ਮਨੀ, ਵੀਰਜ; ੩. ਮੂਲ, ਅਸਲਾ

–ਤੁਖ਼ਮ ਉਠਾਣਾ (ਓਠਾਉਣਾ), ਮੁਹਾ. ਬੀਜ ਨਾਸ ਕਰਨਾ:
"ਯਾ ਹਜ਼ਰਤ ਜੇ ਆਖੇ ਤਾਂ ਮੈਂ ਸਭਦਾ ਤੁਖ਼ਮ ਉਠਾਵਾਂ"
(ਗੁਲ. ਯੂਸ)

–ਤੁਖ਼ਮ ਓਟੰਙਣ, ਪੁ. ਓਟੰਙਣ ਦੇ ਬੀ ਜੋ ਪਰਸਿਧ ਦਵਾ ਹੈ:
"ਹੋਰ ਤੁਖ਼ਮ ਓਟੰਙਣ ਮੋਚ ਰਸ ਸਲਬਾਗ ਇੰਦਰ ਜੌਂ"
(ਦਾਰੂ ਸ਼ਿਫ਼ਾ)

–ਤੁਖ਼ਮ ਅੰਜਰਹ, ਪੁ. ਬਿੱਛੂ ਬੂਟੀ ਦਾ ਬੀ

–ਤੁਖ਼ਮ ਸਪੰਦ, ਪੁ. ਹਰਮਲ ਦੇ ਬੀ (ਕਰਾਬਾਦੀਂ ਕਾਦਰੀ)

–ਤੁਖ਼ਮ ਹਦਵਾਣਾ, ਪੁ. ਤੁਖ਼ਮ ਤਰਬੂਜ਼ (ਮ. ਸਿੰ.)

–ਤੁਖ਼ਮ ਹਰਾਮ, ਪੁ. ਨੀਚ ਅਸਲੇ ਵਾਲਾ ਆਦਮੀ;
"ਨਾਲ ਜੀਉ ਪਿਆਰ ਸੀ ਆਤਮੇ ਦਾ
ਬਾਕੀ ਸਮਝਦਾ ਤੁਖ਼ਮ ਹਰਾਮ ਭਾਈ"
(ਰਾਜਾ ਭਰਥਰੀ, ਕਾਲੀ ਦਾਸ)

–ਤੁਖ਼ਮ ਕਸੂਸ, ਪੁ. ਖ਼ੁਰਾਸਾਨੀ ਅਜਵਾਇਣ (ਮ. ਸਿੰ.)

ਤੁਖ਼ਮ ਕਤਾਨ, ਪੁ. ਅਲਸੀ ਦੇ ਬੀ:
"ਤੁਖ਼ਮ ਖੈਰੂ ਤੁਖ਼ਮ ਕਤਾਨ ਤੁਖ਼ਮ ਰੇਹਾਂ ਲੈ ਆਇ"
(ਦਾਰੂਸ਼ਿਫ਼ਾ)

–ਤੁਖ਼ਮ ਕੱਦੂ, ਪੁ. ਕੱਦੂ ਦੇ ਬੀ

–ਤਖ਼ਮ ਕੁਰਤਮ, ਪੁ. ਕਸੁੰਭੇ ਦੇ ਬੀ

–ਤੁਖ਼ਮ ਖਤਮੀ, ਪੁ. ਖਤਮ ਦਾ ਬੀ (ਕਰਾਬਾਦੀਂ ਕਾਦਰੀ)

–ਤੁਖ਼ਮ ਖ਼ਰਬੂਜ਼ਾ, ਪੁ. ਖ਼ਰਬੂਜ਼ੇ ਦੇ ਬੀ

–ਤੁਖ਼ਮ ਖ਼ਿਆਰ, ਪੁ. ਖੀਰੇ ਦੇ ਬੀ:
"ਚਾਰੇ ਈਸਬਗੋਲ ਲੈ ਚਾਰੇ ਤੁਖ਼ਮ ਖ਼ਿਆਰ"
(ਦਾਰੁਸ਼ਿਫ਼ਾ)

–ਤੁਖ਼ਮ ਖ਼ੁਰਫ਼ਾ, ਪੁ. ਕੁਲਫ਼ੇ ਦਾ ਬੀ;
"ਈਸਬਗੋਲ ਤੁਖ਼ਮ ਕਨੌ ਚਾ ਤੁਖ਼ਮ ਖ਼ੁਰਫ਼ਾ ਲੈ ਆਉ"
(ਦਾਰੁਸ਼ਿਫ਼ਾ)

–ਤੁਖ਼ਮ ਚਾਣਾ, (ਪੋਠੋ.) ਮੁਹਾ. ਬੀਜ ਨਾਸ ਕਰਨਾ, ਅਲਖ ਮੁਕਾ ਦੇਣਾ

–ਤੁਖ਼ਮ ਜ਼ਰਦਾਲੂ, ਪੁ. ਖ਼ੁਰਮਾਨੀ ਦੇ ਬੀ

–ਤੁਖ਼ਮ ਤਸੀਰ, –ਤੁਖ਼ਮ ਤਾਸੀਰ, ਇ. ਮਾਂ ਪਿਉ ਦੇ ਸੁਭਾ ਦਾ ਅਸਰ

–ਤੁਖ਼ਮ ਤਰਬੂਜ਼, ਪੁ. ਮਤੀਰੇ ਦੇ ਬੀ

–ਤੁਖ਼ਮ ਤੁਰਬ, ਪੁ. ਮੂਲੀ ਦਾ ਬੀ (ਮ. ਸਿੰ.)

–ਤੁਖ਼ਮ ਨਾ ਛੱਡਣਾ, ਮੁਹਾ. ਨਾਸ ਕਰ ਦੇਣਾ, ਉੱਕਾ ਹੀ ਮੁਕਾ ਦੇਣਾ, ਜਾਨੋਂ ਮਾਰ ਦੇਣਾ

–ਤੁਖ਼ਮ ਨਾ ਰਹਿਣ ਦੇਣਾ, ਮੁਹਾ. ਬੀਜ ਨਾਸ ਕਰ ਦੇਣਾ

–ਤੁਖ਼ਮ ਨਾ ਲਭਣਾ, ਮੁਹਾ. ਕਿਸੇ ਚੀਜ਼ ਦਾ ਉੱਕਾ ਹੀ ਪ੍ਰਾਪਤ ਨਾ ਹੋਣਾ, ਬੀਜ ਨਾਸ ਹੋਣਾ

–ਤੁਖ਼ਮ ਪੱਟਣਾ, ਮੁਹਾ. ਬੀਜ ਨਾਸ ਕਰਨਾ:
"ਕੱਚਾ ਕੱਚਾ ਇਸ ਜਿਨਸੇ ਦਾ ਪੱਟਾਂ ਤੁਖਮ ਜ਼ਮੀਨੋਂ"
(ਸੈਫ਼.)

–ਤੁਖ਼ਮ ਪਿਆਜ਼, ਪੁ. ਗੰਢੇ ਦਾ ਬੀ

–ਤੁਖ਼ਮ ਬਾਲੰਗੂ, ਪੁ. ਵੇਖੋ ਤੁਖ਼ਮ ਮਲੰਗਾ

–ਤੁਖ਼ਮ ਮਲੰਗਾ, ਪੁ. ਵੇਖੋ ਤੁਖ਼ਮਲੰਗਾ

–ਤੁਖਮਲੰਗਾ, ਪੁ. ਇਕ ਤਰ੍ਹਾਂ ਦੀ ਦਵਾ ਦੇ ਬੀਜ

–ਤੁਖ਼ਮ ਮਾਰਨਾ, ਮੁਹਾ. ਬੀਜ ਨਾਸ ਕਰਨਾ:
"ਐਸਾ ਪੰਧ ਨਾ ਚਲਿਆ ਜਾਵੇ ਮਾਰੇ ਤੁਖ਼ਮ ਹੋਸ਼ਾਂ ਦਾ"
(ਸੈਫ਼.)

–ਤੁਖ਼ਮ ਰੀਹਾਨ, ਪੁ. ਨਿਆਜ਼ਬੋ ਦੇ ਬੀਜ

–ਤੁਖ਼ਮ ਰੇਹਾਂ, ਪੁ. ਵੇਖੋ ਤੁਖ਼ਮ ਰੀਹਾਨ

–ਤੁਖ਼ਮ ਰੇਜ਼ੀ, ਇ. ਬੀਜ ਬੀਜਣ ਦੀ ਕਿਰਿਆ, ਖੇਤ ਵਿਚ ਬੀਜ ਬਖੇਰਨ ਦਾ ਭਾਵ

–ਤੁਖ਼ਮ ਲਿੰਗਾ, ਪੁ. ਵੇਖੋ ਤੁਖ਼ਮ ਲੰਗਾ (L)

–ਤੁਖ਼ਮ ਵਸਮਾ, ਪੁ. ਨੀਲ ਨਾਮੀ ਰੁੱਖ ਦਾ ਬੀ (ਮ. ਸਿੰ.)

–ਤੁਖ਼ਮੀਂ, ਵਿ. ਬੀ ਤੋਂ ਪੈਦਾ ਹੋਇਆ ਹੋਇਆ (ਜੋ ਕਲਮੀ ਨਾ ਹੋਵੇ)

–ਹਰਾਮ ਤੁਖ਼ਮ,
–ਹਰਾਮ ਦਾ ਤੁਖ਼ਮ, } ਵਿ. ਹਰਾਮੀ, ਹਰਾਮ ਦਾ

–ਬਦ ਤੁਖ਼ਮ, ਵਿ. ਹਰਾਮੀ, ਹਰਾਮ ਦਾ

**ਤੁਖਮਾਂ**, ਪੁ. ਵੇਖੋ ਤੁਕਮਾਂ (ਲੁ. ਕੋ.)

**ਤੁਖਾਈ**, [ਤੁਖਾ=ਤੁਖਾਰ+ਈ] ਵਿ. ਤੁਖਾਰ ਦੇਸ਼ ਨਾਲ ਸਬੰਧਤ;
ਇ. ਘੋੜੀ:
"ਜਿਤੁ ਹਰਿ ਪ੍ਰਭੁ ਜਾਪੈ ਸਾ ਧਨ ਧੰਨ ਤੁਖਾਈਐ"
(ਵਡ ਮ: ੪. ਘੋੜੀਆਂ)

**ਤੁਖਾਰ**, ਪੁ. ੧. ਅਥਰਵਵੇਦ ਅਨੁਸਾਰ ਹਿਮਾਲਯ ਤੇ ਉੱਤਰ ਪਛੱਮ ਦਾ ਦੇਸ਼ ਜਿੱਥੋਂ ਦੇ ਘੋੜੇ ਮਸ਼ਹੂਰ ਸਨ;
੨. ਤੁਖਾਰ ਦੇਸ਼ ਦਾ ਵਸਨੀਕ:
੩. ਤੁਖਾਰ ਦੇਸ਼ ਦਾ ਘੋੜਾ;
"ਤਾਜੀ ਰਥ ਤੁਖਾਰ"
(ਵਾਰ ਮਾਝ. ਮ: ੧)
੪. ਸਰਦੀ, ਪਾਲਾ;
"ਮੋਖਿ ਤੁਖਾਰੁ ਨਵਿਆਈ"
(ਮਾਝ ਬਾਰਾ ਮਾਹਾ)

–ਤੁਖਾਰੀ, ਪੁ. ੧. ਤੁਖਾਰ ਦੇਸ ਦਾ ਵਸਨੀਕ;
੨. ਇਕ ਰਾਗ;
ਇ. ਤੁਖਾਰ ਦੇਸ ਦੀ ਘੋੜੀ (ਕਾ.)

**ਤੁਗ**, [ਸ਼ਾ. ਪ੍ਰਾ. ਤੁਸ. ਸੰ. ਤੁਖ] ਪੁ. ੧, ਛਿੱਲੜ;
੨. ਕਪਾਹ ਦੀ ਫੁੱਟੀ (L)

**ਤੁੱਗ**, ਇ. ਓਟ, ਸਹਾਰਾ, ਆਸਰਾ:
"ਓਹ ਲੱਦ ਗਏ ਸੱਜਣ ਕੋਲੂੰਓ,
ਤੁੱਗ ਜੇਂਹਦੀ ਤੇ ਜੀਵਾਂ"
(ਨੇ-ਝਨਾਂ)

**ਤੁੰਗ**[1], [ਸੰ. ਤੁਙ੍ਗ] ਵਿ. ੧. ਉੱਚਾ, ਵੱਡਾ;
੨. ਪ੍ਰਧਾਨ, ਮੁਖੀਆ:
"ਰੰਗੁ ਨਾ ਤੁੰਗੁ ਫਕੀਰ"
(ਓ ਅੰਕਾਰ ਮ:੧)
ਇ. ਪਰਬਤ ਦਾ ਸਿਖਰ
(ਮ. ਸਿੰ.)
ਪੁ. ਜੱਟਾਂ ਦਾ ਇਕ ਗੋਤ (ਕਾ.)

**ਤੁੰਗ**[2], [ਫ਼ਾ. ਤੁੰਗ تنگ ] ਇ. ਇਕ ਲੰਮੇ ਪਤਲੇ ਗਲ ਵਾਲਾ ਭਾਂਡਾ, ਸ਼ਰਾਬ ਦੀ ਸੁਰਾਈ:
(ਮ. ਸਿੰ.)
"ਉਸਦੀ ਧੂੰਨੀ ਤੁੰਗ ਸ਼ਰਾਬ ਦੀ ਆਸ਼ਿਕ ਘੁਟ ਪੀਵਣ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ)

**ਤੁੰਗਸ**, (ਪੋਠੋ.) ਪੁ. ਉਹ ਭਾਂਡੇ ਜੋ ਇਕੋ ਵੱਡੇ ਭਾਂਡੇ ਵਿਚ ਆ ਜਾਂਦੇ ਹਨ, ਤੁੱਕਸ

**ਤੁਗਣਾ**[1], [ਤੁਗ√ਸੰ. ਤੁਙ੍ਗ+ਣਾ] ਕ੍ਰਿ. ਅਕ. ਉੱਚਾ ਹੋਣਾ, ਤਰੱਕੀ ਪਾਉਣਾ (ਕਾ.)

**ਤੁਗਣਾ**[2], ਕ੍ਰਿ. ਅਕ. ਨਿਭਣਾ, ਪੁਗਣਾ, ਤਕਣਾ:
"ਨਾਲ ਖਸਮ ਦੇ ਕਰੇ ਜੋ ਅੜੀਆਂ
ਓ ਨਾਰੀ ਨਾ ਤੁਗਦੀ"
(ਲੋ. ਗੀ.)

**ਤੁਗਦਾਰੀ**, ਇ. ਤੁਕਤਾਰ

**ਤਗ਼ਯਾਨੀ**, ਇ. ਵੇਖੋ ਤੁਗ਼ਿਆਨੀ (ਕਾ.)

**ਤੁੰਗਲ**, ਪੁ. ਕੰਨਾਂ ਦਾ ਇਕ ਗਹਿਣਾ ਜੋ ਨੌਜੁਆਨ ਮੁੰਡੇ ਪਹਿਨਦੇ ਹਨ, ਕਰਨ-ਕੁੰਡਲ (ਮ. ਸਿੰ.)

**ਤੁਗ਼ਲਕ**, [ਅਰ. ਤੁਗ਼ਲਕ تغلق ] ਪੁ. ਇਕ ਪਠਾਣ ਖਾਨਦਾਨ ਜਿਸ ਦੀ ਦਿੱਲੀ ਵਿਚ ਸੰਨ ੧੩੨੧ ਈ. ਤੋਂ ੧੪੧੨ ਈ. ਤਕ ਹਕੂਮਤ ਰਹੀ

**ਤੁਗ਼ਿਆਨੀ**, [ਅਰ. ਤੁਗ਼ਯਾਨ طغیان <ਤੁਗ਼ੀ طغی =ਹੱਦੋਂ ਟੱਪ ਜਾਣਾ+ਫ਼ਾ. ਈ] ਇ. ਪਾਣੀ ਦਾ ਤੀਬਰ ਵੇਗ, ਰੌ, ਹੜ੍ਹ

**ਤੁਗੀ,** ਪੜ. ਤੈਨੂੰ (ਪੋਠੋ. ਕੋ.)

**ਤੁੰਗੁਲ,** ਪੁ. ਵੇਖੋ ਤੁੰਗਲ

**ਤੁਘੀ,** ਪੜ. ਤੈਨੂੰ

**ਤੁਚਾ,** ਸੰ. त्वचा√त्वच्=ਢਕਣਾ] ਇ. ਖਲੜੀ, ਚਮੜੀ: "ਤੁਚਾ ਦੇਹ ਕੁਮਲਾਨੀ" (ਭੈਰ ਮ: ੧)

**ਤੁੱਛ,** [ਪ੍ਰਾ. तुच्छ ਸੰ. तुच्छ] ਵਿ. ੧. ਮਾਮੂਲੀ, ਥੋੜ੍ਹਾ; ੨. ਹੀਣਾ, ਘਟੀਆ; ੩. ਘਿਰਨਾ ਯੋਗ (ਲੁ. ਕੋ.); ੪. ਨਕਾਰਾ, ਕਿਸੇ ਕੰਮ ਦਾ ਨਾ (ਬਿ.)

–ਤੁੱਛਤਾ, ਇ. ਤੁੱਛ ਹੋਣ ਦਾ ਭਾਵ

–ਤੁੱਛ ਮਾਤਰ, –ਤੁੱਛ ਮਾਤ੍ਰ, } ਵਿ. ਥੋੜ੍ਹਾ ਜਿਹਾ, ਮਾਮੂਲੀ ਜਿਹਾ

–ਤੁੱਛ ਮੁੱਛ, ਵਿ. ੧. ਟੁੱਟਾ ਭੱਜਾ, ਟੁਕੜੇ ਟੁਕੜੇ ਹੋਇਆ ਹੋਇਆ (ਬਿ.) ੨. ਅਣ ਘੜਿਆ (ਪੁਆ. ਕੋ.)

**ਤੁਜ਼ਕੇ ਜਹਾਂਗੀਰੀ,** ਇ. ਜਹਾਂਗੀਰ ਦੀ ਲਿਖੀ ਫ਼ਾਰਸੀ ਰਚਨਾ ਜਿਸ ਵਿਚ ਉਸ ਦੇ ਆਪਣੇ ਹਾਲਾਤ ਦਰਜ ਹਨ

**ਤੁਜ਼ਕੇ ਬਾਬਰੀ,** ਇ. ਇਕ ਕਿਤਾਬ ਜਿਸ ਵਿਚ ਬਾਬਰ ਨੇ ਆਪਣੇ ਜੀਵਨ ਦੇ ਹਾਲਾਤ ਲਿਖੇ ਹਨ

**ਤੁਜਾਰ, ਤੁਜਾਰਾ,** } [ਤਜੋਰੀ] ਪੁ. ੧. ਵੱਡੀ ਤਜੋਰੀ; ੨. ਖ਼ਜ਼ਾਨਾ "ਇਕਿ ਨਿਰਧਨ ਸਦਾ ਭਉਕਦੇ, ਇਕਨਾ ਭਰੇ ਤੁਜਾਰਾ" (ਵਾਰ ਮਾਝ ਮ: ੧)

**ਤੁਝ,** [ਪ੍ਰਾ. तुज्झम् ; ਪ੍ਰ. तुह्यम; ਸੰ. तुभ्यम् ] ਪੜ. ੧. ਤੂੰ; ੨. ਤੇਰਾ; ੩. ਤੈਨੂੰ : "ਤੁਝ ਸੇਵੀ ਤੁਝ ਤੇ ਪਤਿ ਹੋਇ" (ਗਉ. ਅ. ਮ. ੩)

**ਤੁਟਣਾ,** ਕ੍ਰਿ. ਅਕ. ਵੇਖੋ ਟੁੱਟਣਾ : "ਬਿਨ ਗੁਰ ਰੋਗੁ ਨਾ ਤੁਟਈ" (ਸ੍ਰੀ ਮ: ੩)

**ਤੁਠਣਾ, ਤੁਠਨਾ,** } [ਪ੍ਰਾ. तुट्ठ, ਸੰ. तुष्ट√तुष्=ਪ੍ਰਸੰਨ ਹੋਣਾ+ਣਾ] ਕ੍ਰਿ. ਅਕ. ੧. ਖ਼ੁਸ਼ ਹੋਣਾ, ਪ੍ਰਸੰਨ ਹੋਣਾ, ਰੀਝਣਾ; ੨. ਮਿਹਰਬਾਨ ਹੋਣਾ

**ਤੁੱਠੜਾ,** ਵਿ. ਵੇਖੋ ਤੁੱਠਾ : "ਸਤਿਗੁਰੁ ਤੁਠੜਾ ਦਸੇ ਹਰਿ" (ਗਉ. ਮ: ੪)

**ਤੁੱਠਾ,** [ਤੁੱਠ (ਣਾ)+ਆ] ਵਿ. ਪ੍ਰਸੰਨ ਹੋਇਆ, ਦਿਆਲ ਹੋਇਆ, ਮਿਹਰਬਾਨ ਹੋਇਆ : "ਤੁੱਠਾ ਸੱਚਾ ਪਾਤਿਸਾਹੁ" (ਸੂਹੀ ਮ: ੫)

**ਤੁੰਡ,** [ਸੰ. तुण्ड] ਪੁ. ੧. ਮੁਖ, ਮੂੰਹ; ੨. ਚੁੰਜ (ਕਾ.)

**ਤੁਣ, ਤੁਣਹ,** } [ਸੰ. तुन्नक] ਇ. ਇਕ ਤਰ੍ਹਾਂ ਦਾ ਰੁੱਖ ਜਿਸ ਦੀ ਲਕੜੀ ਦੀਆਂ ਕਈ ਚੀਜ਼ਾਂ ਬਣਦੀਆਂ ਹਨ

–ਤੁੱਣਦਾਣਾ, ਪੁ. ਤੁਣ ਨਾਂ ਦੇ ਰੁਖ ਦਾ ਬੀਜ ਜੋ ਦਵਾਈ ਵਜੋਂ ਵਰਤਿਆ ਜਾਂਦਾ ਹੈ

**ਤੁਣਕ[1],** [ਸ਼ਬਦਾਨੁ] ਇ. ਇਕਤਾਰੇ ਦੀ ਤਾਰ ਨੂੰ ਟੁਣਕਾਉਣ ਤੋਂ ਉਪਜੀ ਆਵਾਜ਼, ਟੁਣਕ

**ਤੁਣਕ[2],** [ਤੁਣਕ (੧)] ਇ. ਖਿੱਚ, ਤੁਣਕਾ (ਲਾ. ਕ੍ਰਿ. ਲਗਣਾ)

–ਤੁਣਕ ਵੱਜਣਾ, ਕ੍ਰਿ. ਸਮਾ. ਖਿੱਚ ਪੈਣਾ

**ਤੁਣਕਣਾ[1],** ਕ੍ਰਿ. ਸਕ. ਵੇਖੋ ਤਉਂਕਨਾ (ਕਾ.)

**ਤੁਣਕਣਾ[2],** [ਤੁਣਕ (੧)+ਣਾ] ਕ੍ਰਿ. ਸਕ. ੧. ਥੋੜ੍ਹਾ ਕੁ ਢੁਕਣਾ; ੨. ਹੌਲੀ ਦੇ ਕੇ ਖਿੱਚਣਾ, ੩. ਧ੍ਰੂ ਪਾਉਣਾ (ਲੁ. ਕੋ.); ੪. ਤੁਣਕਾ ਦੇਣਾ, ਹਿਲਾਕੇ ਉੱਚਾ ਕਰਨਾ (ਬੱਤੀ ਆਦਿ ਨੂੰ) (ਪੁਆ. ਕੋ.)

**ਤੁਣਕਣਾ[3],** [ਤਣ (ਕ) ਣਾ] ਕ੍ਰਿ ਸਕ. ਖਿਚਣਾ; ਝਟਕਾ ਮਾਰਕੇ ਤਾਣਨਾ (ਕਾ.)

**ਤੁਣਕ ਤੁਣਕ,** [ਸ਼ਬਦਾਨੁ] ਇ. ਤੁਣ ਤੁਣ

**ਤੁਣਕਨਾ,** ਕ੍ਰਿ. ਸਕ. ਵੇਖੋ ਤੁਣਕਣਾ[1] (ਕਾ.)

**ਤੁਣਕਾ[1],** [ਹਿੰ. तिनका] ਪੁ. ਤੀਲਾ, ਡੱਕਾ (ਲੁ. ਕੋ.)

**ਤੁਣਕਾ[2],** [ਤੁਣਕਣਾ[2]] ਪੁ. ਤਤੰਗ ਨੂੰ ਉਤਾਂਹ ਉਠਾਉਣ ਲਈ ਡੋਰ ਨੂੰ ਮਾਰਿਆ ਝਟਕਾ (ਲਾ. ਕ੍ਰਿ. ਮਾਰਨਾ)

–ਤੁਣਕੇ ਮਾਰਨਾ, ਮੁਹਾ. ੧. ਖਿੱਚਾਂ ਦੇਣਾ, ਝਟਕੇ ਮਾਰਨਾ; ੨. ਚੋਭਾਂ ਲਾਉਣਾ

**ਤੁਣਕਾ[3],** ਪੁ. ਤਰੌਂਕਾ, ਛਿੜਕਾਉ (ਜਟਕੀ)

–ਤੁਣਕਾ ਦੇਣਾ, ਮੁਹਾ. ਉਕਸਾਉਣਾ, ਭੜਕਾਉਣਾ: "ਤਰਲੇ ਲਏ, ਤਾਨੇ ਮਾਰੇ, ਤੁਣਕੇ ਦਿਤੇ" (ਰਾਮ ਕਥਾ)

–ਤੁਣਕੀ, ਇ. ਵੇਖੋ ਤੁਣਕਾ

**ਤੁਣਕਾਉਣਾ,** [ਤੁਣਕ (੧)+ਆਉਣਾ] ਕ੍ਰਿ. ਸਕ. ਟੁਣਕਾਰ ਪੈਦਾ ਕਰਨਾ, ਟੁਣਕਾਉਣਾ

**ਤੁਣਕਾਰ,** (ਪੁਆ.) ਇ. ਵੇਖੋ ਟੁਣਕਾਰ

**ਤੁਣਕਾਵਣ,** ਕ੍ਰਿ. ਸਕ. ਤਰੌਂਕਣ. ਛੜਕਣ (ਜਟਕੀ)

**ਤੁਣਤੁਣ,** [ਸ਼ਬਦਾਨੁ] ਇ. ਇਕਤਾਰੇ ਦੀ ਅਵਾਜ਼

**ਤੁਣਤੁਣਾ, ਤੁਣਤੁਣੀ,** } ਪੁ. ੧. ਇਕਤਾਰਾ; ਇ. ੨. ਇਕ ਤਰ੍ਹਾਂ ਦੀ ਸਾਰੰਗੀ (ਬਿ.)

**ਤੁਣਤੁਣਾਉਣਾ,** [ਤੁਣ ਤੁਣ ਤੋਂ ਨਾਮਧਾਤੂ] ਕ੍ਰਿ. ਅਕ. ਤੁਣ ਤੁਣ ਕਰਨਾ (L)

**ਤੁਤਕਾ,** ਪੁ. ਗੋਲ ਮੁੱਠ ਵਾਲੀ ਸੋਟੀ (L)

**ਤੁਤਲਾ,** ਵਿ. ਵੇਖੋ ਤੋਤਲਾ

**ਤੁਤਲਾਉਣਾ,** [ਤੁਤਲ (੧)+ਆਉਣਾ] ਕ੍ਰਿ. ਅਕ. ੧. ਤੋਤਲੀਆਂ ਗਲਾਂ ਕਰਨੀਆਂ; ੨. ਥਲਲਾਉਣਾ

**ਤੁਤਲਾਹਟ,** [ਤੁਤਲ (੧)+ਆਹਟ] ਇ. ਤੁਤਲਾਕੇ ਗੱਲਾਂ ਕਰਨ ਦਾ ਭਾਵ

**ਤੁਤੜਾ,** ਪੁ. ਸਰ੍ਹੋਂ ਦਾ ਡੰਡਲ, ਪਲੋਂ (ਪੁਆ. ਕੋ.)

**ਤੁਤਿਆਉਣਾ,** ਕ੍ਰਿ. ਅਕ. ਵੇਖੋ ਤੁਤਲਾਉਣਾ (ਹੋ. ਵਾ.)

**ਤੁੱਥ,** [ਸੰ. ਤੁਥ੍ਯ=ਕੱਜਣਾ] ਵਿ. ਢੱਕਿਆ ਹੋਇਆ

–ਤੁੱਥ ਦਾ ਤੁੱਥ, ਪੁ. ਉਪਰਲੀ ਤਹਿ ਦੀ ਤਹਿ (ਪੁਆ. ਕੋ.)

–ਤੁੱਥ ਮੁੱਥ, ਵਿ. ੧. ਬੇਡੋਲ, ਕੁਢਬਾ; ੨. ਕੋਝਾ, ਭੈੜੀ ਸ਼ਕਲ ਦਾ (ਬਿ.); ੩. ਜਿਸ ਦੇ ਅੰਦਰ ਕੁਝ ਸਾਰ ਨਹੀਂ ਪਰ ਉਪਰੋਂ ਦਿਖਾਵਾ ਚੰਗਾ ਹੈ

**ਤੁੰਦ,** [ਫ਼ਾ. ਤੁੰਦ تند ] ਵਿ. ੧. ਤੇਜ਼, ਤਿੱਖਾ; ੨. ਚੁਭਣ ਵਾਲਾ; ੩. ਖਰਾ, ਵਧੀਆ, (ਲੁ. ਕੋ.) ੪. ਪੁਰਜੋਸ਼, ਗੁਸੈਲਾ

–ਤੁੰਦ ਮਿਜ਼ਾਜ, ਵਿ. ਕਰੜੇ ਸੁਭਾ ਵਾਲਾ, ਤੇਜ਼ ਮਿਜ਼ਾਜ, ਛੇਤੀ ਗੁੱਸੇ ਹੋ ਜਾਣ ਵਾਲਾ

–ਤੁੰਦ ਮਿਜ਼ਾਜੀ, ਇ. ਸੁਭਾਉ ਦੀ ਤੇਜ਼ੀ

–ਤੁੰਦ ਮੇਲ, ਇ. ਵੇਖੋ ਤੰਦ ਮੇਲ (ਪੁਆ. ਕੋ.)

–ਤੁੰਦ ਰਫ਼ਤਾਰ, ਵਿ. ਤੇਜ਼ ਚੱਲਣ ਵਾਲਾ

**ਤੁਦਾਂਹ,** ਵਿ. ਤੈਨੂੰ (ਜਟਕੀ)

**ਤੁੰਦੀ,** [ਫ਼ਾ ਤੁੰਦੀ تندی ] ਇ. ੧. ਗੁੱਸਾ, ਤੇਜ਼ੀ:
"ਨਾ ਕੁਝ ਤੁੰਦੀ ਕਰਕੇ ਬੋਲੀ, ਨਾ ਰਾਬਕ ਦਿਖਲਾਈ" (ਸੈਫ਼)
੨. ਚੁਸਤੀ, ਚਲਾਕੀ; ੩. ਕਰੂਰਤਾ, ਵਹਿਸ਼ਤ

**ਤੁਧ,**
**ਤੁੱਧ,** [ਤੂੰ] ਪੜ. ੧. ਤੂੰ; ੨. ਤੈਨੂੰ (ਬਿ.)

**ਤੁਧਾਂ,**
**ਤੁਧਾਂਹ,** ਪੜ. ਤੈਨੂੰ (ਪੋਠੋ. ਕੋ.

**ਤੁੱਧਾਂ,** ਪੜ. ਤੈਨੂੰ, ਤੂੰ ਹੀ, ਤੈਂ ਹੀ (ਪੁਠੋ. ਕੋ.)

**ਤੁੱਧੇ,**
**ਤੁੱਧੇ,** ਪੜ. ਤੂੰ ਹੀ (ਪੋਠੋ. ਕੋ.)

–ਤੁਧੋਂ, ਪੜ. ਤੇਰੇ ਪਾਸੋਂ, ਤੈਥੋਂ

–ਕੁਝ ਤੁੱਧੋਂ ਦਹੀਉਂ,
ਕੁਝ ਤੁੱਧੋਂ ਕੁਝ ਮਹੀਉਂ, ਅਖੋ. ਜਦੋਂ ਦੋ ਧਿਰਾਂ ਆਪਸ ਵਿਚ ਰਾਜ਼ੀਨਾਮਾ ਕਰਦੀਆਂ ਹਨ ਤਾਂ ਆਪਣੀਆਂ ਵਧੀਕੀਆਂ ਮੰਨਦੀਆਂ ਹਨ

**ਤੁੰਨ,**
**ਤੁੰਨ,** [ਧੁੰਨੀ] ਇ. ਧੁੰਨੀ, ਵੱਡਾ ਧੁੰਨ, ਨਾਭੀ

**ਤੁੰਨਕੀ,** ਇ. ਇਕ ਤਰ੍ਹਾਂ ਦੀ ਪਤਲੀ ਰੋਟੀ (L)

**ਤੁੰਨਣ,** ਕ੍ਰਿ. ਸਕ. ਵੇਖੋ ਤੁੰਨਣਾ (ਜਟਕੀ)

**ਤੁੰਨਣਾ,** [ਤਾਮਿਲ, ਮਲਿ. ਕੰਨ. ਅਤੇ ਤੈਲਗੂ ਵਿਚ ਤੰਨੂੰ [illegible] =ਖਾਣਾ] ਕ੍ਰਿ. ਅਕ. ੧. ਨੱਪ ਨੱਪ ਕੇ ਕਿਸੇ ਚੀਜ਼ ਨੂੰ ਭਰਨਾ; ਜ਼ੋਰ ਲਾ ਕੇ ਭਰਨਾ; ੨. ਧਸਾਉਣਾ, ਘੁਸੇੜਨਾ; ੩. ਰੱਜ ਕੇ ਖਾਣਾ

**ਤੁਨਤੁਨ,** [ਸ਼ਬਦਾਨੁ] ਇ. ਵੇਖੋ ਤੁਣ ਤੁਣ

**ਤੁਨਤੁਨਾ,** ਪੁ. ਵੇਖੋ ਤੁਣ ਤੁਣਾ

**ਤੁਨਤੁਨੀ,** [ਸ਼ਬਦਾਨੁ] ਇ. ਵੇਖੋ ਤੁਣਤੁਣੀ

**ਤੁਨਾਣਾ,** (ਪੋਠੋ.) ਕ੍ਰਿ. ਸਕ. ਰੱਜ ਕੇ ਖੁਆਉਣਾ (ਘਿਰਨਾ ਵਾਚੀ)

**ਤੁੰਨੀ,** ਇ. ਵੇਖੋ ਧੁੰਨੀ

**ਤੁੱਪ**[1], [ਤੋਪਾ] ਪੁ. ਸੀਉਣ, ਗੰਢਾ (ਬਿ.)

–ਗੰਢ ਤੁੱਪ, ਪੁ. ੧. ਜੋੜਨ ਅਥਵਾ ਸੀਉਣ ਦਾ ਭਾਵ; ੨. ਗਾਂਢਾ ਸਾਂਢਾ, ਗਠ ਜੋੜ

**ਤੁੱਪ**[2], [ਤੁਪਕਾ] ਪੁ. ਕਤਰਾ (ਬਿ.)

–ਤੁੱਪ ਤੁੱਪ, ਕ੍ਰਿ. ਵਿ. ਵੇਖੋ ਤ੍ਰਿੱਪ ਤ੍ਰਿਪ

**ਤੁਪਕ,** [ਤੁਪ=ਤੋਪ+ਕ] ਇ. ਛੋਟੀ ਤੋਪ, ਬੰਦੂਕ (ਬਿ.)

**ਤੁੱਪਕ,**
**ਤੁੱਪੁਕ,** ਇ. ਵੇਖੋ ਤੁਪਕ

**ਤੁਪਕਾ,** [ਤੁਪ=ਤਿੱਪ∠ਪ੍ਰਾ. ਤਿਪ੍ਪ; √ਸੰ. ਤਿਪ੍=ਚੋਣਾ +ਕਾ] ਪੁ. ਕਤਰਾ, ਤੁਬਕਾ, ਬੂੰਦ, ਤਰੁਪਕਾ

**ਤੁਪਣਾ,** [ਤੁਪ=ਤੋਪਾ+ਣਾ] ਕ੍ਰਿ. ਸਕ. ਸੀਉਂ ਕੇ ਜੋੜਨਾ ਟਾਂਕਾ ਲਾਉਣਾ, ਗੰਢਣਾ (ਬਿ.)

–ਗੰਢਣਾ ਤੁਪਣਾ, ਕ੍ਰਿ. ਸਕ. ਤੋਪੇ ਲਾਉਣਾ, ਸੀਉਣਾ

**ਤੁੱਪਣੀ,** [ਤੁਪਣਾ (੧) ਇ. ੧. ਸੂਈ (ਬਿ:) ੨. ਖੰਧੂਈ

**ਤੁਫ਼ਕ,** ਇ. ਵੇਖੋ ਤੁਪਕ

–ਘਰ ਡਾਂਗ ਨਹੀਂ ਮੈਂਢੀ ਤੁਫ਼ਕ ਰਾ ਘਿਨ ਆਉ, ਅਖੋ. ਜਦੋਂ ਕੋਈ ਫੋਕਾ ਰੁਹਬ ਪਾਵੇ ਉਦੋਂ ਕਹਿੰਦੇ ਹਨ (ਮ. ਸਿੰ.)

–ਤੁਫ਼ਕੀ, ਪੁ. ਤੋਪਚੀ [ਜਟਕੀ)

**ਤੁਫ਼ੰਗ,** [ਤੁਫ=ਤੁਪ=ਤੋਪ+ਅੰਗ] ਇ. ਤੋਪ, ਬੰਦਕ

–ਤੁਫ਼ੰਗਚੀ, ਪੁ. ਤੋਪਚੀ

**ਤੁਫ਼ਾਂ**, ਪੁ. ਵੇਖੋ ਤੁਫ਼ਾਨ

–ਤੁਫਾਂ ਤੁਫਾਂ ਕਰਨਾ, ] ਮੁਹਾ. ਡਰ ਜਾਣਾ, ਸਹਿਮ ਜਾਣਾ
–ਤੁਫ਼ੂ ਤੁਫ਼ੂ ਕਰਨਾ, ] (ਪੋਠੋ. ਕੋ.)

**ਤੁਫ਼ਾਹ**, [ਅਰ. ਤੁਫ਼ਾਹ تفّاح ] ਪੁ. ਸੇਉ, ਸੇਬ (ਕਰਾਬਾਦੀਨ ਕਾਦਰੀ)

**ਤੁਫ਼ਾਨ**, [ਅਰ. ਤੂਫ਼ਾਨ طُوفان ∠ਤੌਫ਼ طوف =ਚੱਕਰ ਕੱਟਣਾ] ਪੁ. ੧. ਜ਼ੋਰ ਦੀ ਹਨੇਰੀ,
੨. ਉਹ ਤੇਜ਼ ਹਵਾ ਜੋ ਸਮੁੰਦਰ ਵਿਚ ਉੱਥਲ ਪੁੱਥਲ ਪੈਦਾ ਕਰ ਦਿੰਦੀ ਹੈ, ਝੱਖੜ;
੩. ਝੂਠ, ਝੂਠਾ ਦੋਸ਼; ੪. ਉਪੱਦਰ, ਝਗੜਾ (ਬਿ.);
੫. ਹੱਦੋਂ ਵੱਧ ਮੰਗ (ਲੁ. ਕੋ.)

–ਤੁਫ਼ਾਨ ਆਉਣਾ, ਮੁਹਾ. ਬਿਪਤਾ ਪੈਣਾ

–ਤੁਫ਼ਾਨ ਖੜਾ ਕਰਨਾ, ਮੁਹਾ. ੧. ਨਿੰਦਣਾ, ਬੁਰਿਆਈ ਕਰਨਾ, ਝੂਠੀ ਊਜ ਲਾਉਣਾ (ਬਿ.);
੨. ਗੜਬੜ ਪੈਦਾ ਕਰਨਾ

–ਤੁਫ਼ਾਨ ਤੋਲਣਾ, ਮੁਹਾ. ੧. ਨਿਰਾ ਝੂਠ ਬੋਲਣਾ, ਬਹੁਤ ਕੁਫ਼ਰ ਦੀ ਗੱਲ ਕਰਨਾ;
੨. (ਪੋਠੋ.) ਗੰਦੀ ਗਾਲ੍ਹ ਕਢਣਾ

–ਤੁਫ਼ਾਨ ਮੇਲ, ਇ. ਬਹੁਤ ਤੇਜ਼ ਚੱਲਣ ਵਾਲੀ ਗੱਡੀ; ਵਿ. ਬਹੁਤ ਤੇਜ਼

–ਤੁਫ਼ਾਨੀ, ਵਿ. ਤੁਫ਼ਾਨ ਵਾਂਗ ਤੇਜ਼

–ਕੂੜ ਤੁਫ਼ਾਨ, ਪੁ. ਨਿਰਾ ਝੂਠ

–ਝੂਠ ਤੁਫ਼ਾਨ, ਪੁ. ਨਿਰਾ ਝੂਠ

**ਤੁਫ਼ਾਨਣ**, [ਤੁਫ਼ਾਨ+ਣ] ਇ.
੧. ਫਕੜ ਤੋਲਣ ਵਾਲੀ ਇਸਤਰੀ;
੨. ਕਿਸੇ ਉਤੇ ਝੂਠੇ ਦੋਸ਼ ਥੱਪਣ ਵਾਲੀ ਇਸਤਰੀ

**ਤੁਫ਼ੀਕ**, ਇ. ਵੇਖੋ ਤੌਫ਼ੀਕ :
"ਈਸ਼ਵਰ ਦੇਵੇ ਸਭਸ ਨੂੰ, ਹੋਰ ਨਾ ਕਿਸੇ ਤੁਫ਼ੀਕ" (ਲੁ. ਕੋ.)

**ਤੁਫ਼ੈਲ**, [ਅਰ. ਤੁਫ਼ੈਲ طُفَیل √ਤਿਫ਼ਲ طفل ਬੱਚਾ ਦਾ ਲਘੁਤਾਵਾਚੀ, ਇਹ ਸ਼ਬਦ ਕੂਫ਼ੇ ਦੇ ਇਕ ਮੁਫਤਖ਼ੋਰੇ ਕਵੀ ਤੁਫ਼ੈਲ ਤੋਂ ਬਣਿਆ ਹੈ, ਫ਼ਾਰਸੀ ਵਿਚ ਇਸ ਦੇ ਅਰਥ ਵਸੀਲਾ ਜਾਂ ਜ਼ਰੀਆ ਦੇ ਹਨ] ਕ੍ਰਿ.ਵਿ. ਸਦਕੇ, ਕਾਰਣ, ਬਦੌਲਤ :
"ਆਦਮ ਜਿੰਨ ਮਲਾਇਕ ਹੂਰਾਂ,
ਸਭ ਤੁਫ਼ੈਲ ਉਨ੍ਹਾਂ ਦੀ" (ਸੈਫ਼.)

**ਤੁੰਬ**, [ਤੂੰਬਾ ਦਾ ਲਘੁਤਾਵਾਚੀ] ਪੁ. ੧. ਤੂੰਬਾ;
੨. ਅੱਲ, ਕੱਦੂ (ਕਾ.)

**ਤੁਬਕ**, ਇ. ਵੇਖੋ ਤੁਪਕ

**ਤੁਬਕਾ**, ਪੁ. ਵੇਖੋ ਤੁਪਕਾ

**ਤੁੰਬਣ**, [ਤੁੰਬਣਾ] ਕ੍ਰਿ. ਸਕ. ਡੇਹਮੂਆਂ ਦਾ ਡੰਗ ਮਾਰਨਾ (ਜਟਕੀ)

**ਤੁੰਬਣਾ**, [ਹਿੰ.ਤੁਸਨਾ ∠ਸੰ. तुम्ब √तुम्ब् =ਪੀੜਤ ਕਰਨਾ] ਕ੍ਰਿ. ਸਕ. ੧. ਤੂੰਬਾ ਤੂੰਬਾ ਕਰਨਾ, ਤੁੰਮਣਾ:
੨. ਉਂਗਲੀਆਂ ਨਾਲ ਰੂੰ ਚੁਗਣਾ (ਬਿ.)
੩. ਤਾੜੇ, ਹੱਥਾਂ ਜਾਂ ਕੰਘੀ ਨਾਲ ਰੂੰ ਸਾਫ਼ ਕਰਨਾ, ਉੱਨ ਨੂੰ ਤੋਂਬੇ ਰਾਹੀਂ ਸਾਫ਼ ਤੇ ਪੋਲੀ ਕਰਕੇ ਕੱਤਣ ਯੋਗ ਬਣਾਉਣਾ;
੪. (ਪੋਠੋ.) ਸੂਈ ਆਦਿ ਨੋਕਦਾਰ ਚੀਜ਼ ਦੇਭਣਾ

**ਤੁੰਬਾ**, ਪੁ. ਵੇਖੋ ਤੁੰਮਾ (ਸ਼ਾਹ ਪੁਰੀ)

**ਤੁੰਬਾਉਣਾ**, [ਤੁੰਬਣਾ] ਕ੍ਰਿ ਪ੍ਰੇ. ਰੂੰ ਚੁਗਾਉਣਾ (ਬਿ.)

**ਤੁੰਬਾਈ**, [ਤੁੰਬਣਾ] ਇ. ੧. ਤੁੰਬਣ ਦੀ ਕਿਰਿਆ ਜਾਂ ਭਾਵ;
੨. ਤੁੰਬਣ ਦੀ ਮਜ਼ੂਰੀ ਜਾਂ ਇਵਜ਼ਾਨਾ

**ਤੁੰਬਾਤੜ**, ਵਿ. ਵੇਖੋ ਤੁਮ੍ਹਾਤੜ (ਬਿ.)

**ਤੁੰਬਾਰ**, [ਅਰ. ਤੁਮਾਰ طومار √ਤਮਰ طمر =ਲਪੇਟਣਾ] ਪੁ. ਲੰਮੀ ਕਹਾਣੀ (ਲੁ. ਕੋ.)

–ਤੁੰਬਾਰ ਬੰਨ੍ਹਣਾ, ਮੁਹਾ. ਲੰਮੀ ਕਹਾਣੀ ਬਣਾਉਣੀ (ਲੁ. ਕੋ.)

**ਤੁੰਬਾਲਾ**, [ਤੁੰਬਾ=ਤੂੰਬਾ+ਲਾ] ਪੁ.
੧. ਰੂੰ ਦੀ ਫ਼ੁੱਟੀ ਜਾਂ ਮਾਸ ਦੀ ਬੋਟੀ (ਬਿ.);
੨. ਤੂੰਬਾ, ਟੁਕੜਾ, ਫ਼ੁੱਟੀ :
"ਲੱਗਾ ਢਹਿ ਢਹਿ ਪਉਣ ਧਿਙਾਣੇ,
ਉਡ ਉਡ ਜਾਣ ਤੁੰਬਾਲੇ" (ਹਾਸ਼ਮ)

–ਤੁੰਬਾਲਾ ਉਡਾਉਣਾ, ਮੁਹਾ. ਬਹੁਤ ਕੁੱਟਣਾ, ਖੱਲ ਲਾਹੁਣਾ, ਚਮੜੀ ਲਾਹੁਣਾ

–ਤੁੰਬਾਲਾ ਲਾਹੁਣਾ, ਮੁਹਾ. ਬਹੁਤ ਜ਼ਿਆਦਾ ਮਾਰਨਾ, ਖੱਲ ਲਾਹੁਣਾ (ਲੁ. ਕੋ.)

**ਤੁੰਬੀ**, ਇ. ਵੇਖੋ ਤੂੰਬੀ

**ਤੁੰਬੌਣਾ**, ਕ੍ਰਿ. ਪ੍ਰੇ. ਵੇਖੋ ਤੁੰਬਾਉਣਾ (ਪੁਆ. ਕੋ.)

**ਤੁਮ**, [ਸੰ. त्वम् ] ਪੜ. 'ਤੂੰ'
"ਤੁਮ ਸਾਚੇ ਹਮ ਤੁਮ ਹੀ ਰਾਚੇ" (ਮ. ੧)

–ਤੁਮਾਂ ਹਮਾਂ, ਪੜ. ਵੇਖੋ ਹਮਾਂ ਤੁਮਾਂ (ਮੱਕੇ ਦੀ ਗੋਸਟਿ)
–ਹਮਾਂ ਤੁਮਾਂ, ਪੜ. ਅਸੀਂ ਤੁਸੀਂ
**ਤੁੰਮ,** [ਤੁੰਮਣਾ] ਇ. ਮੋਰੀ, ਛੇਕ
**ਤੁੰਮਣ,** [ਫ਼ਾ. ਤੁਮਨ تمن ∠ਤੁਰ. ਤੁਮਾਨ =ਟੋਲਾ] ਪੁ. ੧. ਭੀੜ, ਹਜੂਮ :
"ਛਹੀਆ ਢੱਟ ਬੈਠੇ ਤੁੰਮਣ ਬੰਨ੍ਹ ਸੱਭੇ"
(ਹੀਰ ਕਾਹਨ ਸਿੰਘ)
੨. ਦਸ ਹਜ਼ਾਰ ਸਿਪਾਹੀਆਂ ਦੀ ਕੰਮਨੀ ਜਾਂ ਜੱਥਾ
**ਤੁੰਮਣਾ,** [ਤੁੰਬਣਾ] ਕ੍ਰਿ. ਸਕ. ਤੁੰਬਣਾ, ਪਿੰਜਣਾ (ਬਿ.) ਸੁਣਨਾ (ਤੇਜਾ ਸਿੰਘ)
**ਤੁੰਮਨ,** ਪੁ. ਵੇਖੋ ਤੁੰਮਣ
–ਤੁੰਮਨਦਾਰ, [ਫ਼ਾ. ਤੁੰਮਨ تمن +ਦਾਰ] ਪੁ. ਦਸ ਹਜ਼ਾਰ ਸਿਪਾਹੀਆਂ ਦੇ ਜੱਥੇ ਦਾ ਅਫ਼ਸਰ
**ਤੁਮਨ,** (ਮੁਲ.) ਇ. ਇਕ ਜਾਤੀ (ਮ. ਸਿੰ.)
–ਤੁਮਨਦਾਰ, ਪੁ. ਤੁਮਨ ਜਾਤੀ ਦਾ ਸਰਦਾਰ
**ਤੁਮਰਾ,** ਪੜ. ਤੁਹਾਡਾ :
"ਤੁਮਰਾ ਵਾਸ ਸ਼ਵਰਗ ਮੇਂ
ਹਮਰਾ ਕੌਣ ਅਹਿਵਾਲ"
(ਹਕੀਕਤ ਰਾਏ ਦੌਲਤਰਾਮ)
**ਤੁੰਮੜ, ਤੁਮੜਾ,** } [ਤੁੰਮ=ਤੂੰਬਾ+ੜ] ਪੁ. ਤੁੰਮਾ, ਕੌੜ ਤੁੰਮਾ :
"ਬਾਗ ਬਗੀਚੇ, ਵਿਚੇ ਤੁੰਮੜ ਕਾਲੇ"
(ਨੈ ਝਨਾਂ)
–ਤੁਮੜੀ, ਇ. ਤੂੰਬੀ (ਕਾ.)
**ਤੁਮਾ,** ਪੁ. ਵੇਖੋ ਤੁੰਮਾ :
"ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮ ਫਲੁ"
(ਵਾਰ ਮਾਝ ਮ: ੧) (ਕਾ.)
**ਤੁੰਮਾ,** [ਪ੍ਰਾ. ਤੁਮ੍ਬ; ਪਾ. ਤੁਮ੍ਬ; ਸੰ. ਤੁਮ੍ਬ, ਤੁਮ੍ਬਕ ਟ. ਕ. ਹਿੰ. ਤੂੰਬਾ; ਬੰਗ. ਉੜੀ. ਤੁੰਬਾ, ਬਿਹਾ. ਤੁਮਾ; ਗੁ. ਤੁੰਬਡੁ, ਨੇਪਾ. ਤੁੰਬੋ] ਪੁ.
੧. ਇਕ ਕੌੜਾ ਫਲ ਜੋ ਵਾਈ ਦੀ ਦਵਾਈ ਹੈ, ਇੰਦਰਾਇਣ; ੨. ਕਪਟੀ ਤੇ ਪਖੰਡੀ (ਕਾ.)
–ਤੁੰਮੇਂ ਦਾ ਤਰਬੂਜ਼ ਕੋਈ ਨਹੀਂ ਬਣਦਾ, ਭਾਵੇਂ ਲੇ ਮੱਕੇ ਨੂੰ ਜਾਈਏ, } ਅਖੌ.
ਜਿਸ ਦਾ ਜਿਹਾ ਸੁਭਾਉ ਹੈ ਉਹ ਨਹੀਂ ਬਦਲਦਾ
–ਤੁੰਮੇ ਮਾਰੀ ਜੁਐਣ, ਇ.
ਤੁੰਮੇ ਵਿਚ ਰਖਕੇ ਬਣਾਈ ਹੋਈ ਜਵਾਇਣ, ਇਹ ਪੇਟ ਦਰਦ ਲਈ ਬਹੁਤ ਚੰਗੀ ਹੁੰਦੀ ਹੈ
( ਬਿ.)

**ਤੁਮਾਹੜ,** ਵਿ. ਵੇਖੋ ਤੁਮ੍ਹਾਤੜ (ਪੁਆ. ਕੋ.)
**ਤੁਮਾਹੀ,** ਤੁਮਾ=ਤੁਮ∠ਸੰ. ਤ੍ਵਮ੍+ਹੀ] ਪੜ. ਤੁਸੀਂ ਹੀ:
"ਤੁਮਰਾ ਮਰਮੁ ਤੁਮਾਹੀ ਜਾਨਿਆ"
(ਗਉ. ਮ: ੫)
**ਤੁਮ੍ਹਾਤੜ,** [ਪ੍ਰਾ. ਤੁਮ੍ਹਾਰਿਸ; ਸੰ. ਤ੍ਵਾਦ੍ਰਸ਼] ਵਿ. ਤੁਹਾਡੇ ਜਿਹਾ, ਤੇਰੇ ਵਰਗਾ
–ਹਮਾਤੜ ਤੁਮ੍ਹਾਤੜ, ਪੜ. ਅਸੀਂ ਤੁਸੀਂ, ਆਮ ਲੋਕ; ਵਿ. ਸਾਡੇ ਤੁਹਾਡੇ ਜਿਹੇ, ਮੇਰੇ ਤੇਰੇ ਵਰਗਾ
**ਤੁਮਾਤੀ,** [ਤੁਮਾ<ਸੰ. ਤ੍ਵਮ੍+ਤੀ] ਪੜ. ਆਪ ਦਾ, ਤੁਹਾਡਾ:
"ਸਭ ਖੇਲੁ ਤੁਮਾਤੀ"
(ਵਾਰ ਮਾਝ ਮ: ੧)
**ਤੁਮਾਨ,** [ਫ਼ਾ. ਤੁਮਾਨ تومان <ਤੁਰ. ਤੁਮਾਨ] ਪੁ. ਇਕ ਸਿੱਕਾ
**ਤੁਮਾਰ,** [ਅਰ. ਤੁਮਾਰ طومار : √ਤਮਰ طمر =ਲਪੇਟਣਾ] ਪੁ.
੧. ਲੰਮੀ ਕਹਾਣੀ; ੨. ਢੇਰ :
"ਬਹੁਤ ਤੁਮਾਰ ਉਚਾਈ ਦਿੱਸਣ,
ਉੱਚੇ ਵਾਂਗ ਪਹਾੜਾਂ"
(ਕਾਦਰ ਯਾਰ-ਮਹਿਰਾਜ ਨਾਮਾ)
**ਤੁਮ੍ਹੀਂ,** (ਪੋਠੋ) ਪੜ. ਤੂੰ ਵੀ
**ਤੁੰਮੀ,** [ਤੁੰਮ (१)—ਈ] ਇ. ਛੋਟਾ ਤੁੰਮਾ
**ਤੁਰ,** [ਸੰ. ਤਕ੍ਰੁ=ਤੱਕਲਾ] ਇ. ਜੁਲਾਹੇ ਦੀ ਖੱਡੀ ਦੀ ਉਹ ਗੋਲ ਲੱਠ ਜਿਸਦੇ ਗਿਰਦ ਉਹ ਬੁਣਿਆ ਹੋਇਆ ਕਪੜਾ ਨਾਲੋ ਨਾਲ ਵਲੇਟਦਾ ਜਾਂਦਾ ਹੈ
**ਤੁਰਸ਼,** [ਫ਼ਾ. ਤੁਰਸ਼ ترش ∠ਤੁਰਸ਼ੀਦਨ ترشیدن =ਖੱਟਾ ਹੋਣਾ ਟ. ਕ. ਸੰ. ਤ੍ਰਸ਼੍; ਜ਼ੰਦ thwares; ਲਾਤ. tussis] ਵਿ. ੧. ਖੱਟਾ; ੨. ਕਰੋਧੀ, ਗੁਸੈਲਾ
(ਲੱਛਣਾ) (ਕਾ.)
–ਤੁਰਸ਼ ਤਬ੍ਹਾ, ਵਿ. ਚਿੜਚਿੜਾ, ਬਦਮਿਜ਼ਾਜ, ਭੈੜੇ ਸੁਭਾ ਵਾਲਾ, ਗੁਸੈਲ
–ਤੁਰਸ਼ ਮਜਾਜ,
–ਤੁਰਸ਼ ਮਿਜ਼ਾਜ,
–ਤੁਰਸ਼ ਮਿਜਾਜ, } ਵਿ. ਰੁੱਖੀ ਤਬੀਅਤ ਵਾਲਾ ਕੌੜੇ ਸੁਭਾਉ ਵਾਲਾ, ਗੁਸੈਲਾ, ਬਦਮਿਜ਼ਾਜ, ਚਿੜਚਿੜਾ

-ਤੁਰਸ਼ਰੂ, ਵਿ. ਗੁਸੈਲਾ, ਬਦਮਿਜ਼ਾਜ, ਚਿੜਚਿੜਾ;
"ਫਿਕੀ ਖੁ ਤੁਰਸ਼ਰੂ ਦਿਸੇ, ਤਲਖ਼ ਜ਼ਬਾਨ ਰੰਜਾਨੀ"
(ਸੇਫ਼)

**ਤੁਰਸ਼ਣਾ,** [ਤੁਰਸ਼—ਣਾ] ਕ੍ਰਿ. ਅਕ. ਖੱਟਾ ਹੋਣਾ, ਤੁਰਸ਼ ਹੋਣਾ

**ਤੁਰਸਾ,** ਵਿ. ਵੇਖੋ ਤੁਰਸ਼:
"ਤੁਰਸਾ ਲੈ ਅਨਾਰ ਤੂ, ਇਹ ਭੀ ਸ਼ਰਬਤ ਦੇਹ"
(ਦਾਰੁਸ਼ਿਫ਼ਾ)

**ਤੁਰਸਾਈ,** ਵਿ. ਵੇਖੋ ਤੁਰਸ਼ੀ

**ਤੁਰਸ਼ਾਨਾ,** [ਤੁਰਸ਼—ਆਣਾ=ਆਉਣਾ] ਵਿ. ਤੇਜ਼ਾਬ ਬਣਾ ਦੇਣ ਵਾਲਾ, ਖੱਟਾ ਕਰ ਦੇਣ ਵਾਲਾ

-ਤੁਰਸਾਵਾ, ਪੁ. ਤਜ਼ਾਬੀ ਮਾਦਾ, ਤੁਰਸ਼ੀ (ਲ਼. ਕੋ.)

**ਤੁਰਸੀ,** ਇ. ਵੇਖੋ ਤੁਲਸੀ:
"ਆਸ ਪਾਸ ਘਨ ਤੁਰਸੀ ਕਾ ਬਿਰਵਾ"
(ਗਉ. ਕਬੀਰ)

**ਤੁਰਸ਼ੀ,** [ਤੁਰਸ਼+ਈ] ਇ. ਖਟਿਆਈ, ਖਟਾਸ;
੨. ਤੇਜ਼ਾਬੀਅਤ, ਤੁਰਸ਼ ਹੋਣ ਦਾ ਗੁਣ ਜਾਂ ਸੁਭਾਓ;
੩. ਨਰਾਜ਼ਗੀ, ਰੰਜੀਦਗੀ
(ਲਛਣਾ)

**ਤੁਰਹੀ,** ਇ. ਵੇਖੋ ਤੁਰੀ[4] (ਬਿ.)

**ਤੁਰਕ,** [ਪੁਰਾ. ਫ਼੍ਰਾ. Turc ∠ ਮਧਲਾਤ. Turcus ∠ ਤੁਰ. ਅਰ. ਫ਼ਾ. Turk ترک ] ਪੁ.
੧. ਤੁਰਕਿਸਤਾਨ ਦਾ ਵਸਨੀਕ :
੨. (ਖ਼ਾ. ਬੋ.) ਮੁਸਲਮਾਨ :
"ਕੋਈ ਕਹੈ ਤੁਰਕ, ਕੋਈ ਕਹੈ ਹਿੰਦੂ"
(ਰਾਮ. ਮ:੫.)
'ਤੁਰਕਾਂ ਨਾਲ ਹਮੇਲਾਂ ਛਣਕਣ,
ਘੁੰਗਰੂ ਜੋਸ਼ ਖਰੋਸ਼ਾਂ' (ਸਫ਼ੈ.)

ਤੁਰਕਸਤਾਨ, ਪੁ. ਵੇਖੋ ਤੁਰਕਿਸਤਾਨ

-ਤੁਰਕਣ, ਇ. ੧. ਤੁਰਕਸਤਾਨ ਦੀ ਘੋੜੀ (ਬਿ.);
੨. ਤੁਰਕ ਔਰਤ, ਮੁਸਲਮਾਨ ਔਰਤ

-ਤੁਰਕਣਾ, ਕ੍ਰਿ. ਸਕ. ਚਲਣਾ (ਬਟੇਰੇ ਆਦਿ ਦਾ), ਨਿੱਕੇ ਨਿੱਕੇ ਕਦਮੀਂ ਬਿਨਾ ਆਵਾਜ਼ ਪੈਦਾ ਕੀਤੇ ਚਲਣਾ

-ਤੁਰਕਣੀ, [ਤੁਰਕ+ਣੀ] ਇ. ੧. ਤੁਰਕਸਤਾਨ ਦੀ ਰਹਿਣ ਵਾਲੀ;
੨. (ਖ਼ਾ. ਬੋ.) ਮੁਸਲਮਾਨ ਔਰਤ

-ਤੁਰਕਤਾਜ਼ੀ, ਪੁ. ਲੁੱਟ ਮਾਰ

-ਤੁਰਕ ਮੰਤ, ਪੁ. ਮੁਸਲਮਾਨਾਂ ਦਾ ਮਹਾਮੰਤਰ, ਕਲਮਾ:
"ਤੁਰਕ ਮੰਤ੍ਰੁ ਕੰਨਿ ਰਿਦੈ ਸਮਾਹਿ"
(ਵਾਰ ਰਾਮ. ਮ: ੧)

-ਤੁਰਕੜਾ, ਪੁ. ਮੁਸਲਮਾਨ (ਘਿਰਣਾ ਬੋਧਕ ਸ਼ਬਦ)

-ਤੁਰਕਾਣੀ, ਇ. ੧. ਤੁਰਕ ਦੀ ਇਸਤਰੀ, ਤੁਰਕ ਇਸਤਰੀ
੨. ਮੁਸਲਮਾਨ ਤੀਵੀਂ :
"ਇਕ ਹਿੰਦਵਾਣੀ ਅਵਰ ਤੁਰਕਾਣੀ"
(ਆਸਾ ਮ: ੧.)

-ਤੁਰਕਾਨਾ, ਵਿ. ੧. ਤੁਰਕਾਂ ਜਾਂ ਮੁਸਲਮਾਨਾਂ ਨਾਲ ਸੰਬੰਧਿਤ, ਤੁਰਕਾਂ ਦਾ; ੨. ਤੁਰਕਾਂ ਜੇਹਾ; ੩. ਮੁਸਲਮਾਨਾਂ ਜੇਹਾ;
ਪੁ. ਤੁਰਕ ਲੋਕ

-ਤੁਰਕੁ, ਪੁ. ਮੁਸਲਮਾਨ :
"ਹਿੰਦੂ ਅੰਨ੍ਹਾ, ਤੁਰਕੁ ਕਾਣਾ"
(ਗੋਂਡ ਨਾਮਦੇਵ)

**ਤੁਰਕਾ,** ਪੁ. ਵੇਖੋ ਤਰੌਂਕਾ :
'ਉਤੋਂ ਸ਼ਾਂਤੀ ਆਨ ਤੁਰਕਾ ਕੀਤਾ,
ਠੰਢਾ ਸੀਤ ਹੋ ਗਿਆ ਮਕਾਨ ਆਹਾ"
(ਕਿੱਸਾ ਰਾਜਾ ਹਰੀ ਚੰਦ, ਦੌਲਤ ਰਾਮ)

-ਤੁਰਕਾਈ, [ਤਰੌਂਕਣਾ] ਇ. ਛਿੜਕਾਉ:
"ਅਤਰ ਅੰਬੀਰੋਂ ਦਿਲਬਰ ਕਾਰਨ
ਖ਼ੂਬ ਹੋਈਆਂ ਤੁਰਕਾਈਆਂ"
(ਗੁਲ. ਯੂਸ)

**ਤੁਰਕਿਸਤਾਨ,** ਪੁ. ਕੈਸਪੀਅਨ ਸਾਗਰ ਤੇ ਚੀਨ ਦੇ ਵਿਚਕਾਰ ਅਤੇ ਸਾਇਬੇਰੀਆ ਤੋਂ ਅਫ਼ਗਾਨਿਸਤਾਨ ਤੀਕ ਫੈਲਿਆ ਹੋਇਆ ਇਕ ਦੇਸ਼

**ਤੁਰਕੀ,** [ਤੁਰਕ+ਈ]
ਪੁ. ਤੁਰਕਿਸਤਾਨ
ਇ. ੧. ਤੁਰਕਿਸਤਾਨ ਦੀ ਬੋਲੀ, ਤੁਰਕਾਂ ਦੀ ਬੋਲੀ;
੨. ਤੁਰਕਿਸਤਾਨ ਦਾ ਘੋੜਾ :
"ਤਾਜੀ ਤੁਰਕੀ ਸੁਇਨਾ ਰੁਪਾ" (ਗਉ. ਮ. ੧)
ਵਿ. ਤੁਰਕਿਸਤਾਨ ਜਾਂ ਤੁਰਕਾਂ ਨਾਲ ਸੰਬੰਧਤ

-ਤੁਰਕੀਪੁਣਾ, ਪੁ. ੧. ਤੁਰਕ ਦੀ ਖੋ;
੨. ਤੁਰਕੀ ਘੋੜੇ ਦੇ ਗੁਣ (ਮ. ਸਿੰ.)

-ਤੁਰਕੀ ਬਤੁਰਕੀ ਜਵਾਬ ਦੇਣਾ, ਮੁਹਾ. ਇੱਟ ਦਾ ਜਵਾਬ ਪੱਥਰ ਨਾਲ ਦੇਣਾ, ਜਿਹੇ ਨੂੰ ਤਿਹਾ ਜਵਾਬ ਦੇਣਾ

**ਤੁਰਗ,** ਪੁ. ਵੇਖੋ ਤੁਰੰਗ[1]

**ਤੁਰੰਗ[1],** ਪੁ. ੧. ਘੋੜਾ :
"ਕੋਟਿ ਤੁਰੰਗ ਕੁਰੰਗ ਸੇ ਕੂਦਤ" (ਅਕਾਲ);
੨. ਮਨ ਚਿੱਤ (ਕਾ.)
੩. ਸੱਤ ਦੀ ਸੰਖਿਆ

-ਤੁਰੰਗਨੀ, ਇ. ੧. ਘੋੜਿਆਂ ਦੀ ਸੈਨਾ, ਰਸਾਲਾ;
੨. ਤੁਰੰਗੀ, ਘੋੜੀ

**ਤੁਰੰਗ**[2], ਪੁ. ਸਜਾਇਆ ਕੱਟਾ ਕੱਟੀ :
"ਪਿੱਛੇ ਛੱਡੇ ਤੁਰੰਗਾਂ ਨੂੰ ਵੇਂਹਦੀਆਂ ਭੈਂ ਭੈਂ ਲਿਆਰੀਆਂ" (ਬਾ. ਢੋ.)

**ਤੁਰੰਗਮ,** [ਸੰ. ਤੁਰਙ੍ਗਮ] ਪੁ. ਵਰਣਕ ਛੰਦ ਜਿਸ ਵਿੱਚ ਅੱਠ ਵਰਣ ਹੁੰਦੇ ਹਨ, ਲੱਛਣ :— ਚਾਰ ਚਰਣੀ ਪ੍ਰਤੀ ਚਰਣ ਦੋ ਨਗਣ ਦੋ ਗੁਰੂ III, III, S, S (ਗਣ ਪ੍ਰਸਤਾਰ ਚੰਦ੍ਰਿਕਾ)

**ਤੁਰਛ,** ਵਿ. ਵੇਖੋ ਤੁਰਸ਼ (ਪ੍ਰਆ. ਕੋ.)

**ਤੁਰੰਜ,** [ਫ਼ਾ. ਤੁਰੰਜ ترنج ] ਪੁ.
੧. ਚਕੋਤਰਾ, ਚਕੋਧਰਾ; ੨. ਨਿੰਬੂ (ਕਾ.)
"ਛੁਰੀਆਂ ਨਾਲ ਤੁਰੰਜਾਂ ਕਟਦਿਆਂ,
ਪੁਰਜ਼ੇ ਦਸਤ ਕੀਤੇ ਨੇ" (ਯੂਸਫ਼ ਜ਼ੁਲੈਖਾਂ)

**ਤੁਰੰਜਬੀ,**
**ਤੁਰੰਜਬੀਨ,** [ਅਰ. ਤਰੰਜੁਬੀਨ ترنجبین ∠ਫ਼ਾ. ਤਰੰਗੁਬੀਂ ترنگبیں ] ਇ. ਇਕ ਪਰਕਾਰ ਦੀ ਸ਼ਹਿਦ ਵਰਗੀ ਮਿਠੀ ਦਵਾ ਜੋ ਉੱਟਕਟਾਰੇ ਦੇ ਕੰਡਿਆਂ ਤੇ ਤ੍ਰੇਲ ਦੇ ਜੰਮ ਜਾਣ ਕਰਕੇ ਬਣਦੀ ਹੈ

**ਤੁਰਤ,** [ਪ੍ਰਾ. ਤੁਰਿਅ; ਸੰ. ਤ੍ਵਰਿਤ; ਟ. ਕ. ਹਿੰ. ਤੁਰਤ ਗੁ. ਤੁਰਤ੍ ; ਸਿੰ. ਤੁਰਤੁ: ਮਰਾ. ਤੁਰਤੁ] ਕ੍ਰਿ. ਵਿ. ਝਟਪਟ, ਛੇਤੀ, ਝਬਦੇ

–ਤੁਰਤ ਦਾਨ ਮਹਾਂ ਪੁੰਨ (ਕਲਿਆਨ), ਅਖੌ. ਜਦੋਂ ਦੇਣ ਜੋਗ ਰਕਮ ਝਟਪਟ ਦਿੱਤੀ ਜਾਵੇ ਉਦੋਂ ਕਹਿੰਦੇ ਹਨ

–ਤੁਰਤ ਫੁਰਤ, ਕ੍ਰਿ. ਵਿ. ਝਟਪਟ, ਛੇਤੀ, ਝਬਦੇ

**ਤੁਰੰਤ,** ਕ੍ਰਿ. ਵਿ. ਵੇਖੋ ਤੁਰਤ

**ਤੁਰਤਰਾ,** [ਤੁਰ∠ਸੰ. ਤ੍ਵਰਾ ਦੁਰੁਕਤੀ] ਵਿ. ਚੁਸਤ, ਚਲਾਕ, ਫੁਰਤੀਲਾ, ਛੁਹਲਾ :
"ਬੱਤਕ ਬੱਚਾ ਤੁਰਤਰਾ, ਜਲ ਥਲ ਵਰਤੈ ਸਹਿਜ ਵਿਡਾਣੈ" (ਭਾਗੁ.)

**ਤੁਰ ਤੁਰ ਤੱਕਣਾ,** ਮੁਹਾ. ਬਿਟ ਬਿਟ ਵੇਖਣਾ :
"ਤੁਰ ਤੁਰ ਤੱਕੇ ਰੁਖ਼ ਨਬੀ ਦਾ ਸ਼ੌਕੋਂ ਦੀਦ ਉਠਾਕੇ" (ਗੁਲ. ਯੂਸ.)

**ਤੁਰਤੁਰਾ,** [ਤੁਰਤਰਾ] ਵਿ. ਚੁਸਤ, ਚਲਾਕ, ਤਿੱਖਾ, ਗਾਲੜੂ (ਬਿ.)

**ਤੁਰਨ,** [ਮੁਲ.] ਇ. ਹਰੇ ਤੇ ਰੇਸ਼ਮੀ ਜਿਹੇ ਪਤਿਆਂ ਵਾਲਾ ਜਵਾਰ ਦਾ ਟਾਂਡਾ (ਜਟਕੀ)

**ਤੁਰਨਾ,** [ਸੰ.√ਤ੍ਵਰ੍=ਤੇਜ਼ ਚਲਣਾ] ਕ੍ਰਿ. ਅਕ.
੧. ਟੁਰਨਾ; ੨. ਫਿਰਨਾ; ੩. ਹਿਲਣਾ;
੪. ਮਰਨਾ (ਲੱਛਣਾ)

–ਤੁਰਦਾ ਹੋਣਾ, ਮੁਹਾ. ੧. ਮਰ ਜਾਣਾ; ੨. ਚਲੇ ਜਾਣਾ

–ਤੁਰਦਾ ਕੰਮ, ਪੁ. ਚਲਦਾ ਹੋਇਆ ਆਮਦਨ ਵਾਲਾ ਕੰਮ

–ਤੁਰਦਾ ਘਰ, ਪੁ. ਅਮੀਰ ਘਰ, ਪੈਸਿਆਂ ਵਾਲਾ ਖ਼ਾਨਦਾਨ

–ਤੁਰਦਾ ਬਣਨਾ, ਮੁਹਾ. ਮਰ ਜਾਣਾ

–ਤੁਰਨਾ ਫਿਰਨਾ, ਮੁਹਾ. ਸੈਰ ਕਰਨਾ, ਭੌਣਾ (ਬਿ.)

–ਤੁਰਿਆ ਤੁਰਿਆ (ਪਰੇ ਪਰੇਰੇ) ਜਾਹ
ਤੇ ਕਰਮਾਂ ਦਾ ਖਟਿਆ ਖਾਹ, ] ਅਖੌ.
ਜਿਥੇ ਕੋਈ ਮਰਜ਼ੀ ਜਾਏ ਭਾਗਾਂ ਵਿਚ ਲਿਖਿਆ ਹੀ ਮਿਲਦਾ ਹੈ

–ਤੁਰੀ ਹੋਈ ਜੂੰ ਵੀ ਨਹੀਂ ਮਾਣ, ਅਖੌ.
ਜਿਸ ਨੇ ਕੰਮ ਕਰਨਾ ਅਰੰਭ ਦਿਤਾ ਹੈ ਉਹ ਸਿਰੇ ਵੀ ਜ਼ਰੂਰ ਚਾੜ੍ਹ ਲਵੇਗਾ

**ਤੁਰਪ**[1], [ਅੰਗ. Troop ∠ਫ਼੍ਰਾਂ. Troupe ∠Troupeau ∠ਪੁਰਾ. ਲਾਤ. Troppus] ਪੁ.
ਫ਼ੌਜ ਦੀ ਟੁਕੜੀ

**ਤੁਰਪ**[2], [ਟ.ਕ.ਹਿੰ. ਤੁਰੁਪ, ਅੰਗ. Trump, Triumph ਦਾ ਵਿਗੜਿਆ ਹੋਇਆ ਰੂਪ, ਫ਼੍ਰਾਂ Triomphe) ਪੁ.
੧. ਤਾਸ਼ ਦੀ ਇਕ ਖੇਡ ਜਿਸ ਵਿਚ ਰੰਗ ਮੱਲਦੇ ਹਨ;
੨. ਤਾਸ਼ ਦਾ ਰੰਗ (ਲਾ. ਕ੍ਰਿ. ਕਢਣਾ)

–ਤੁਰਪ ਕਢਾਉਣਾ, ਮੁਹਾ. ਤਾਸ਼ ਦੀ ਖੇਡ ਵਿਚ ਵਿਰੋਧੀ ਧੜੇ ਦੇ ਰੰਗ ਦੇ ਪੱਤੇ ਸਰਾਂ ਰਾਹੀਂ ਖ਼ਤਮ ਕਰਵਾਉਣਾ

–ਤੁਰਪ ਚਾਲ, ਇ. ਤਾਸ਼ ਵਿਚ ਰੰਗ ਦੇ ਪੱਤੇ ਦੀ ਖੇਡ

–ਤੁਰਪ ਲਾਉਣਾ, ਕ੍ਰਿ. ਸਕ. ਤਾਸ਼ ਵਿਚ ਕਿਸੇ ਦੀ ਸਰ ਨੂੰ ਰੰਗ ਦੇ ਪੱਤੇ ਨਾਲ ਕੱਟਣਾ

**ਤੁਰਪਣਾ,** [ਟ.ਕ. ਹਿੰ. ਤੁਰਪਨਾ; ਮਰਾ. ਤੁਰਪਣੇਂ] ਕ੍ਰਿ.ਸਕ. ਸਿਊਣਾ, ਤਰਪਾਈ ਕਰਨਾ

**ਤੁਰਪਨਾ,** ਕ੍ਰਿ. ਸਕ. ਵੇਖੋ ਤੁਰਪਣਾ (ਕਾ.)

**ਤੁਰਪਾਉਣਾ,** [ਤੁਰਪਣਾ] ਕ੍ਰਿ. ਸਕ. ਤੋਪਾ ਲਾਉਣਾ: ਸਿਵਾਉਣਾ

**ਤੁਰਪਾਈ,** [ਤੁਰਪ∠ਤਰੋਪਾ+ਆਈ] ਇ.
੧. ਸੀਊਣ ਦਾ ਕੰਮ, ਸਿਲਾਈ;
੨. ਸੀਊਣ ਦੀ ਮਜੂਰੀ (ਲੁ. ਕੋ.)

**ਤੁਰਪਾਨ**[1], ਇ. ਵੇਖੋ ਤੁਰਫ਼ਾਨ (L)

**ਤੁਰਪਾਨ**[2], ਵਿ. ਓਪਰਾ (ਪੰਜਾਬੀ ਪੰਜਾਬੀ ਕੋਸ਼)

**ਤੁਰਫਰਾਉਣਾ,** [ਤੁਰ=ਤੁਰਨਾ+ਫਰਾਉਣਾ=ਫਿਰਾਉਣਾ] ਕ੍ਰਿ. ਅਕ. ੧. ਤਕੜਾ ਹੋਣਾ, ਰਾਜ਼ੀ ਹੋਣਾ, ਸਿਹਤਯਾਬ ਹੋਣਾ; ੨. ਮੋਟਾ ਹੋਣਾ (ਮ. ਸਿੰ.)

**ਤੁਰਫ਼ਾ**[1], [ਅ਼ਰ. ਤੁਰਫ਼: طرف √ਤੁਰਫ਼ طرف =ਟੇਢੀ ਅੱਖ ਕਰਕੇ ਵੇਖਣਾ] ਪੁ. ਅੱਖ ਦਾ ਫੋਰ, ਪਲ

**ਤੁਰਫ਼ਾ**[2], ਵਿ. ਅਜੀਬ (ਕਾ.) ਪੁ. ਅਚੰਭਾ

**ਤੁਰਫ਼ਾਨ**, [ਤੁਰਫ਼ਾਨ ਜੋ ਚੀਨ ਦੇ ਸਿਨਕਿਆਂਗ ਸੂਬੇ ਦਾ ਇਕ ਸ਼ਹਿਰ ਹੈ, ਸ਼ਾਇਦ ਇਥੋਂ ਦੀ ਉੱਨ ਪ੍ਰਸਿੱਧ ਹੁੰਦੀ ਸੀ] ਇ. ਇਕ ਤਰ੍ਹਾਂ ਦੀ ਪਸ਼ਮ (ਬਿ.)

–ਤੁਰਫ਼ਾਨੀ, ਇ. ਸ਼ਾਲ ਬਣਾਉਣ ਵਾਲੀ ਇਕ ਘਟੀਆ ਕਿਸਮ ਦੀ ਉੱਨ (ਮ. ਸਿੰ.)

**ਤੁਰਬ**[1], ਪੁ. ਵੇਖੋ ਤੁਰਪ[2] (ਬਿ.)

**ਤੁਰਬ**[2], [ਫ਼ਾ. ਤੁਰਬ تُرب ] ਇ. ਪੂਲੀ (ਕਰਾਬਾਦੀਨ ਕਾਦਰੀ)

**ਤੁਰਬੱਟੂ**, ਵਿ. ਚੂਸ ਲੈਣ ਵਾਲਾ, ਸੋਕਣ ਵਾਲਾ, ਸਿੰਜਰਨ ਵਾਲਾ (ਜਟਕੀ)

**ਤੁਰਬਣ**, [=ਤੁਣਾ] ਕ੍ਰਿ. ਅਕ. ਵੇਖੋ ਤੁਣਾ (ਜਟਕੀ)

**ਤੁਰਬਤ**, [ਅਰ. ਤੁਰਬਤ تُربت ∠ਤੁਰਬ=ਮਿੱਟੀ] ਇ. ਕਬਰ, ਮਜ਼ਾਰ :

"ਪੀਰ ਸੱਚੇ ਦੀ ਤੁਰਬਤ ਅੱਗੇ ਦੇਏ ਸਵਾਲੀ ਹੋਏ" (ਸੈਫ਼.)

**ਤੁਰਬਦ**, [ਫ਼ਾ. ਤੁਰਬੁਦ تربد ] ਪੁ. ਇਕ ਬੂਟਾ ਜਿਸ ਦੀ ਜੜ੍ਹ ਦਵਾਈਆਂ ਵਿਚ ਵਰਤੀ ਜਾਂਦੀ ਹੈ, ਰਸੌਂਤ (ਬਿ.)

–ਤੁਰਬਦ ਮੌਸੂਫ਼, ਇ. ਤਰਿਵੀ (ਕਰਾਬਾਦੀਨ ਕਾਦਰੀ)

**ਤੁਰਮ**, [ਤੁਰਹੀ] ਇ. ਤੂਤੀ, ਇਕ ਸਾਜ਼, ਫ਼ੌਜੀ ਬਿਗਲ; (ਬਿ.)

"ਸ਼ੁਤਰੀ ਤੁਰਮ ਨਕਾਰੇ ਧੌਂਸੇ ਬਾਜੇ ਵਿਚ ਸਰਾਏ" (ਸੈਫ਼.)

–ਤੁਰਮਚੀ, ਵਿ. ਤੁਰਮ ਵਜਾਉਣ ਵਾਲਾ

–ਤੁਰਮ ਬਰਦਾਰ, ਵਿ. ਬਿਗਲਚੀ, ਤੁਰਮਚੀ (ਜ਼ੁਵਾਲਾਮੁਖੀ)

**ਤੁਰਮਚੀ**, ਇ. ਵੇਖੋ ਤੁਰਮਤੀ (ਕਾ.)

**ਤੁਰਮਤਾ**, ਪੁ. ਤੁਰਮਤੀ (ਜਟਕੀ)

**ਤੁਰਮਤੀ**, [ਟ. ਕ. ਹਿੰ. ਤੁਰਸਤੀ; ਫ਼ਾ. ਜਾਂ ਤੁਰ. ਤੁਰਮਤਾ] ਇ. ਇਕ ਸ਼ਿਕਾਰੀ ਪੰਛੀ, ਬਾਜ਼ ਦੀ ਇਕ ਕਿਸਮ

**ਤੁਰਮਰ ਤੁਰਮਰ ਦੇਖਣਾ (ਵੇਖਣਾ)**, ਮੁਹਾ. ਚੁੱਪ ਚੁਪੀਤੇ ਹਰਾਨ ਹੋ ਕੇ ਤੱਕਣਾ (ਮ. ਸਿੰ.)

**ਤੁਰਯਾਈ**, ਇ. ਰੁਬਾਈ ਜੈਸੀ ਇਕ ਛੰਦਕ ਚਾਲ,

**ਤੁਰਰਾ**, ਪੁ. ਵੇਖੋ ਤੁੱਰ੍ਹਾ;

**ਤੁਰਲਾ**, **ਤੁਰ੍ਹਲਾ**, [=ਤੁਰਰਾ∠ਅਰ. ਤੁੱਰ : طُرّه ] ਪੁ. ਤੁੱਰ੍ਹਾ, ਸ਼ਮਲਾ, ਟੌਰਾ

**ਤੁਰਲੀਆ**, [ਤੁਰਲ=ਤਰਲ+ਈਆ] ਵਿ.

੧. ਛੇਤੀ ਤੁਰਨ ਵਾਲਾ :

"ਪਾਵ ਤੁਰਲੀਆ ਜੋਬਿਨ ਬਲੀਆ" (ਆਸਾ ਮ. ੫)

੨. ਚਲਾਕ (ਕਾ.)

**ਤੁਰਾ**[1], [ਤੁਰਗ] ਪੁ. ਘੋੜਾ:

"ਹਰ ਰੰਗੀ ਤੁਰੇ ਨਿਤ ਪਾਲੀਅਹਿ" (ਵਾਰ ਸੋਰ. ਮ: ੪)

**ਤੁਰਾ**[2], [ਫ਼ਾ. تُرا ਤੈਨੂੰ] ਪੜ.

੧ ਤੈਨੂੰ; ੨. ਤੇਰਾ :

"ਨਾਨਕ ਬੁਗੋਯਦ ਜਨੁ ਤੁਰਾ" (ਤਿਲੰ. ਮ: ੧)

**ਤੁਰਾ**[3], [ਤੁਰ+ਆ] ਪੁ. ਵੱਡੀ ਤੁਰ (L)

**ਤੁਰਾ**[4], ਪੁ. ਮਰਦ, ਆਦਮੀ (ਸ਼ਾਹਪੁਰੀ)

**ਤੁੱਰ੍ਹਾ**, [ਅਰ. ਤੁੱਰ : طُرّه ] ਪੁ.

੧. ਘੁੰਗਰਾਲੇ ਵਾਲਾਂ ਦੀ ਲਿਟ ਜੋ ਮੱਥੇ ਤੇ ਆਕੇ ਡਿਗਦੀ ਹੈ; ੨. ਪੱਗ ਦਾ ਫੁੰਮਣ, ਬਾਦਲੇ ਦਾ ਗੁੱਛਾ ਜੋ ਪਗੜੀ ਉੱਤੇ ਲਾਇਆ ਜਾਂਦਾ ਹੈ, ਕਲਗੀ;

੩. ਸ਼ਮਲਾ, ਟੌਰਾ



ਤੁੱਰ੍ਹਾ

**ਤੁੱਰਾ**, ਪੁ. ੧. ਵੇਖੋ ਤੁੱਰ੍ਹਾ

੨. ਘੁੱਟ, ਡੀਕ (ਮ. ਸਿੰ.);

੩. ਭੰਗ ਦੀ ਘੁੱਟ (ਜਟਕੀ)

**ਤੁਰਾਉਣਾ**, [ਤੁਰਨਾ] ਕ੍ਰਿ. ਸਕ. ਰੁਲਾਉਣਾ, ਫਿਰਾਉਣਾ, ਵਿਦਾ ਕਰਨਾ, ਭਿਜਵਾਉਣਾ

**ਤੁਰਾਹੀ**, [ਤੁਰਨਾ] ਇ. ਰਵਾਨਗੀ, ਤੁਰਨ ਦਾ ਭਾਵ :
"ਮਾਹੀ ਦੀ ਤੁਰਾਹੀ ਦੀ ਬੁਲੇਲ ਪਈ ਹੀਰ ਕੰਨ"
(ਹੀਰ ਭਗਵਾਨ ਸਿੰਘ)

**ਤੁਰਾਤ**, [ਇਬ੍ਰਾ. ਤੋਰੇਤ] ਇ. ੧. ਮੁਸਲਮਾਨਾਂ ਦੇ ਵਿਸ਼ਵਾਸ ਅਨੁਸਾਰ ਉਹ ਪੁਸਤਕ ਜਿਹੜੀ ਹਜ਼ਰਤ ਮੂਸਾ ਨੂੰ ਉਤਰੀ; ੨. ਯਹੂਦੀਆਂ ਦੇ ਵਿਸ਼ਵਾਸ ਅਨੁਸਾਰ ਕੁਝ ਕਿਤਾਬਾਂ ਦਾ ਸੰਗ੍ਰਹਿ ਜਿਹੜੀਆਂ ਵੱਖੋ ਵੱਖ ਪੈਗ਼ੰਬਰਾਂ ਅਤੇ ਯਹੂਦੀ ਵਿਦਵਾਨਾਂ ਦੀਆਂ ਰਚਨਾਵਾਂ ਹਨ;
੩. ਈਸਾਈਆਂ ਦੇ ਵਿਸ਼ਵਾਸ ਅਨੁਸਾਰ ਬਹੁਤ ਸਾਰੀਆਂ ਪੁਸਤਕਾਂ ਦਾ ਸੰਗ੍ਰਹਿ ਜਿਨ੍ਹਾਂ ਵਿਚ ਯਹੂਦੀਆਂ ਦੀਆਂ ਪੁਸਤਕਾਂ ਤੋਂ ਇਲਾਵਾ ਕੁਝ ਹੋਰ ਪੁਸਤਕਾਂ ਵੀ ਸ਼ਾਮਲ ਹਨ ਇਸ ਨੂੰ ਪੁਰਾਤਨ ਅਹਿਦਨਾਮਾ ਵੀ ਆਖਦੇ ਹਨ

**ਤੁਰਾਤਾਜ**, ਵਿ. ਵੇਖੋ ਤਰੋਤਾਜ਼ਾ :
"ਤੁਰਾਤਾਜ ਜੋ ਰੰਗ ਉਤੋਂ ਆ ਚੜ੍ਹੇ"
(ਰਾਣਾ ਸੂਰਤ)

**ਤੁਰਾਨ**, ਪੁ. ਵੇਖੋ ਤੂਰਾਨ

–ਤੁਰਾਨੀ, ਵਿ. ਵੇਖੋ ਤੂਰਾਨੀ (ਲੁ. ਕੋ.)

**ਤੁਰਾਵਣਾ**, ਕ੍ਰਿ. ਸਕ. ਵੇਖੋ ਤੁੜਾਉਣਾ :
"ਇਸਹਿ ਤੁਰਾਵਹੁ ਘਾਲਹੁ ਸਾਦਿ"
(ਗ਼ੌਂਡ ਕਬੀਰ)

**ਤੁਰਿ**, [ਤੁਰੰਤ] ਕ੍ਰਿ. ਵਿ. ਤੁਰੰਤ, ਫ਼ੌਰਨ :
"ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ"
(ਸਵਾ. ਮ: ੧)

**ਤੁਰਿਉ, ਤੁਰਿਉਂ**, (ਪੋਠੋ.) ਪੁ. ਜਵਾਰ ਦਾ ਹਰਾ ਟਾਂਡਾ ਜੋ ਚੂਪਣ ਵਿਚ ਮਿੱਠਾ ਹੁੰਦਾ ਹੈ

**ਤੁਰਿਆਦੀ**, ਇ. ਇਕ ਛੰਦਕ ਚਾਲ ਬੰਨ੍ਹਣ ਦਾ ਜਤਨ ਹੈ ਜਿਸ ਵਿਚ ੧, ੨, ੪, ਦਾ ਤੁਕਾਂਤ ਹੈ,
ਤੀਸਰੀ ਦਾ ਨਹੀਂ (ਪਿੰਗਲ ਤੇ ਅਰੂਜ਼)

**ਤੁਰੀ**[1], [ਸੰ. ਤੁਰੀ] ਇ. ਜੁਲਾਹੇ ਦੀ ਕੁੱਚ :
"ਤੁਰੀ ਨਾਰਿ ਕੀ ਛੋਡੀ ਬਾਤਾ"
(ਗੌਂਡ ਕਬੀਰ)

**ਤੁਰੀ**[2], [ਸੰ. ਤੁਰੀਯ] ਇ. ਤੁਰੀਯ (ਚੌਥੀ) ਅਵਸਥਾ :
"ਗੁਰ ਚੇਲੇ ਵੀਵਾਹੁ ਤੁਰੀ"

**ਤੁਰੀ**[3], [ਤੁਰ=ਤੁਰਗ=ਘੋੜਾ] ਇ. ਘੋੜੀ :
"ਇਕ ਤਾਜਨਿ ਤੁਰੀ ਚੰਗੇਰੀ"
(ਧਨਾ. ਧੰਨਾ)

**ਤੁਰੀ**[4], [ਟ. ਕ, ਹਿੰ. ਤੁਰੀ<ਅਪ. ਤੂਰ, ਪ੍ਰਾ. ਤੂਰ; ਸੰ. ਤੂਰ] ਇ.
ਤੁਰਮ, ਤੂਤੀ; ਬਿਗਲ

**ਤੁਰੀ**[5], [ਸੰ. ਤੂਲ=ਘਾਹ ਦਾ ਗੁੱਛਾ] ਇ.
੧. ਥੋਮ ਦੀ ਫਾੜੀ; ੨. ਸ਼ੀਸ਼ੇ ਵਰਗਾ ਲਿਸ਼ਕਦਾ ਟੁਕੜਾ ਜਿਵੇਂ ਸ਼ੋਰੇ ਜਾਂ ਪੁਦਨੇ ਦੇ ਸਤ ਦਾ ਹੁੰਦਾ ਹੈ; ੩. ਕੇਸਰ ਦੇ ਫੁੱਲ ਦਾ ਇਕ ਹਿੱਸਾ

**ਤੁਰ੍ਹੀ**, [ਤੁਰਹੀ] ਇ. ਤੂਰ, ਤੁਰਮ (ਕਾ.)

**ਤੁਰੀਆ**, [ਪ੍ਰਾ. ਤੁਰੀਯਾ ਸੰ. ਤੁਰੀਯ] ਇ. ਜਾਗ੍ਰਤ, ਸੁਪਨ, ਸਖੁਮਤੀ ਤੋਂ ਬਾਦ ਦੀ ਚੌਥੀ ਅਵਸਥਾ :
"ਤੁਰੀਆ ਸੁਖ ਪਾਇਆ"
(ਵਾਰ ਗੂਜ. ੧ ਮ: ੩)

–ਤੁਰੀਆ ਅਵਸਥਾ, ਇ. ਜਾਗ੍ਰਤ, ਸੁਪਨ, ਸੁਖੁਪਤੀ ਤੋਂ ਬਾਦ ਦੀ ਚੌਥੀ ਹਾਲਤ

–ਤੁਰੀਆ ਗੁਣ, ਪੁ. ਉਹ ਗਿਆਨ ਜੋ ਤੁਰੀਆ ਅਵਸਥਾ ਪੱਜਣ ਤੇ ਪ੍ਰਾਪਤ ਹੁੰਦਾ ਹੈ :
"ਤ੍ਰੈ ਗੁਣ ਮਾਇਆ ਮੋਹਿ ਵਿਆਪੇ
ਤੁਰੀਆ ਗੁਣ ਹੈ ਗੁਰਮੁਖਿ ਲਹੀਆ"
(ਬਿਲਾ. ਅ. ਮ: ੪)

–ਤੁਰੀਆ ਪਦ, ਪੁ. ਤੁਰੀਆ ਅਵਸਥਾ

–ਤੁਰੀਆਵਸਥਾ, ਇ. ਵੇਖੋ ਤੁਰੀਆ ਅਵਸਥਾ :
"ਤੁਰੀਆਵਸਥਾ ਗੁਰਮੁਖਿ ਪਾਈਐ
"ਸੰਤ ਸਭਾ ਕੀ ਓਟ ਲਹੀ"
(ਆਸਾ ਮ: ੧)

**ਤੁਰੀਯਾ ਅਵਸਥਾ**, ਇ. ਵੇਖੋ ਤੁਰੀਆ ਅਵਸਥਾ

**ਤੁਰੁੱਪ**, ਪੁ. ਵੇਖੋ ਤੁਰਪ[1]

**ਤੁਰੂਪ**, ਇ. ਖਲਵਾੜੇ ਵਿਚ ਬਲਦਾਂ ਦੇ ਪੈਰਾਂ ਹੇਠ ਗਾਹੇ ਜਾ ਰਹੇ ਪੱਠਿਆਂ ਨੂੰ ਹੇਠੋਂ ਉਤੇ ਕਰਨ ਦੀ ਕਿਰਿਆ
(ਜਟਕੀ)

**ਤੁਰੇਤ**, ਇ. ਵੇਖੋ ਤੌਰੇਤ;
"ਅਹਿਲਿ ਤੁਰੇਤ ਮੰਦੇ ਉਸ ਵੇਲੇ,
ਹਿਬਜ਼ ਨਜੂਮ ਜਬਾਨੀ"
(ਹਾਸ਼ਮ)

**ਤੁਰੇ ਤਾਰ**, (ਮੁਲ.) [ਤਰੋ ਤਾਜ਼ਾ] ਵਿ. ਨਵਾਂ ਨਕੋਰ, ਅਣਲੱਗ, ਤਾਜ਼ਾ

**ਤੁਰੋ ਤੁਰੋ**, [ਸ਼ਬਦਾਨੁ.] ਇ. ਘੋੜਿਆਂ, ਭੇਡਾਂ ਜਾਂ ਬੱਕਰੀਆਂ ਨੂੰ ਸੱਦਣ ਲਈ ਕਹੇ ਜਾਣ ਵਾਲੇ ਸ਼ਬਦ (ਸ਼ਾਹਪੁਰੀ)

**ਤੁਲ**, [ਟ, ਕ. ਮਰਾ. ਤੁਲਈ; ਕੰਨ. ਤਲਿ] ਇ.
੧. ਥੰਮ੍ਹੀ; ੨. ਅੜੇਸ; ੩. ਆਸਰਾ, ਸਹਾਰਾ

**ਤੁਲ**, [ਪ੍ਰਾ. ਤੁੱਲ; ਸੰ. ਤੁਲ੍ਯ√ਤੁਲ੍=ਤੋਲ ਸਾਵਾਂ ਕਰਨਾ] ਕ੍ਰਿ. ਵਿ. ੧. ਬਰਾਬਰ, ਸਾਂਵਾਂ; ੨. ਵਰਗਾ, ਸਮਾਨ

–ਤੁੱਲਤਾ, ਇ. ਬਰਾਬਰੀ, ਸਾਂਵਾਂਪਣ

**ਤੁਲਸਣਾ**[1], ਕ੍ਰਿ. ਅਕ. ੧. ਬੇਚੈਨ ਹੋਣਾ, ਤਰਲੋ ਮੱਛੀ ਹੋਣਾ; ੨. ਕਲਪਣਾ

"ਤੇ ਇੰਜ ਸੋਚਦੀ ਸੋਚਦੀ ਜਿਵੇਂ ਉਹ ਤੁਲਸ ਉਠਦੀ" (ਆਂਦਰਾਂ)

**ਤੁਲਸਣਾ**[2], ਕ੍ਰਿ ਸਕ. ਵੇਖੋ ਤਿਲਛਣਾ (ਪੋਠੋ. ਕੋ.)

**ਤੁਲਸਾਂ**, ਇ. ਬੀਬੀ ਨਾਨਕੀ ਜੀ ਦੀ ਦਾਸੀ

**ਤੁਲਸੀ**[1], [ਪ੍ਰਾ. ਤੁਲਸੀ; ਸੰ. ਤੁਲਸੀ] ਇ. ਇਕ ਬੂਟਾ ਜਿਸ ਨੂੰ ਹਿੰਦੂ ਪਵਿੱਤਰ ਮੰਨਦੇ ਹਨ, ਨਿਆਜ਼ਬੋ, ਨਾਜ਼ਬੋ (ਮ. ਸਿੰ.)

–ਤੁਲਸੀ ਡਲ, ਪੁ. ਤੁਲਸੀ ਦਾ ਪੱਤਾ, ਤੁਲਸੀਦਲ (ਬਿ.)

–ਤੁਲਸੀ ਦਲ, ਪੁ. ਤੁਲਸੀ ਦੇ ਪੱਤੇ

–ਤੁਲਸੀ ਪੱਤਰ, ਪੁ. ਤਲਸੀ ਦਲ

**ਤੁਲਸੀ**[2], ਪੁ. ਹਿੰਦੀ ਦੇ ਇਕ ਪ੍ਰਸਿਧ ਰਾਮ ਭਗਤ ਕਵੀ ਜਿਨ੍ਹਾਂ ਦੀ ਇਕ ਰਚਨਾ 'ਰਾਮਚਰਿਤ ਮਾਨਸ' (ਰਾਮਾਇਣ) ਪ੍ਰਸਿਧ ਹੈ, ਤੁਲਸੀਦਾਸ

**ਤੁਲਸੂੰ ਤੁਲਸੂੰ ਕਰਨਾ**, ਮੁਹਾ. ਤੜਫੂੰ ਤੜਫੂੰ ਕਰਨਾ (ਪੋਠੋ. ਕੋ.)

**ਤੁਲਹੜਾ**, [ਤੁਲਹ (ਾ)+ੜਾ] ਪੁ. ਤੁਲ੍ਹਾ :

"ਨਾ ਬੇੜੀ ਨਾ ਤੁਲਹੜਾ" (ਸੂਹੀ ਮ: ੧) (ਕਾ.)

**ਤੁਲਹਾ**, ਪੁ. ਵੇਖ ਤੁਲ੍ਹਾ :

"ਆਗੈ ਕਉ ਕਿਛੁ ਤੁਲਹਾ ਬਾਂਧਉ" (ਕਬੀਰ)

**ਤੁਲਣਾ**, [ਸੰ.√ਤੁਲ੍=ਤੋਲਣਾ] ਕ੍ਰਿ. ਅਕ. ਵਜ਼ਨ ਹੋਣਾ, ਤੋਲਿਆ ਜਾਣਾ

–ਤੁਲ ਕੇ ਲੜਨਾ, ਮੁਹਾ. ਪੂਰੇ ਜ਼ੋਰ ਨਾਲ ਲੜਨਾ :

"ਪਹਿਲੇ ਹੱਲੇ ਵਿਚ ਰਾਣੀ ਤੁਲ ਕੇ ਲੜੀ" (ਇਕ ਚਾਦਰ ਅਧੋਰਾਣੀ)

–ਤੁਲਿਆ ਹੋਇਆ, ਵਿ. ੧. ਤਤਪਰ; ੨. ਉਤਾਰੂ :

"ਉਹ ਮਰਨ ਮਾਰਨ ਤੇ ਤੁਲਿਆ ਹੋਇਆ ਹੈ"

**ਤੁਲਣਾ**, ਇ. ਵੇਖੋ ਤੁਲਨਾ

**ਤੁਲਨਾ**, [ਸੰ. ਤੁਲਨਾ√ਤੁਲ੍=ਬਰਾਬਰੀ ਕਰਨਾ] ਇ.

੧. ਸਮਾਨਤਾ, ਬਰਾਬਰੀ, ਟਾਕਰਾ;

੨. ਉਪਮਾ, (ਲਾ. ਕ੍ਰਿ. ਕਰਨਾ, ਦੇਣਾ) (ਕਾ.)

–ਤੁਲ ਜਾਣਾ, ਮੁਹਾ. ਪੱਕਾ ਇਰਾਦਾ ਕਰ ਲੈਣਾ

–ਤੁਲੇ ਹੋਣਾ, ਮੁਹਾ. ਪੱਕਾ ਇਰਾਦਾ ਕਰ ਲੈਣਾ, ਅੜ ਖਲੋਣਾ

**ਤੁਲਨਾਉਣਾ**, [ਤੁਲਨਾ ਤੋਂ ਨਾਮ ਧਾਤੂ] ਕ੍ਰਿ. ਸਕ. ਤੁਲਨਾ ਦੇਣਾ, ਮੁਕਾਬਲਾ ਕਰਨਾ

**ਤੁਲਨਾਤਮਕ**, [ਸੰ. ਤੁਲਨਾਤਮਕ] ਵਿ. ਤੁਲਨਾ ਸੰਬੰਧੀ, ਤੁਲਨਾ ਦਾ, ਟਾਕਰਵਾਂ

**ਤੁਲਵਈਆ**, [ਤੁਲ<ਤੁਲਣਾ+ਵਈਆ] ਪੁ. ਤੋਲਣ ਵਾਲਾ, ਤੁਲਾਵਾ, ਤੋਲਾ

**ਤੁਲਵਾਂ**, [ਤੁਲ (ਣਾ)+ਵਾਂ] ਵਿ. ਤੁਲਿਆ ਹੋਇਆ, ਤੋਲਿਆ ਹੋਇਆ

**ਤੁਲਵਾਈ**, [ਤੁਲਣਾ] ਇ. ਤੁਲਵਾਉਣ ਦਾ ਭਾਵ, ਕੰਮ ਜਾਂ ਮਜ਼ੂਰੀ (ਬਿ.)

**ਤੁਲਵਾਣਾ**, ਕ੍ਰਿ. ਪ੍ਰੇ. ਤੁਲਵਾਉਣਾ

**ਤੁਲੜਾ**, [ਤੁਲ੍ਹਾ ਦਾ ਲਘੂਤਾਵਾਚੀ] ਪੁ. ਛੋਟਾ ਤੁਲ੍ਹਾ

**ਤੁਲਾ**[1], [ਸੰ. ਤੁਲਾ√ਤੁਲ੍=ਤੋਲਣਾ] ਇ.

੧. ਤਰਾਜ਼ੂ, ਤੱਕੜੀ :

"ਤੁਲਾਧਾਰਿ ਤੋਲੇ ਸੁਖ ਸਗਲੇ" (ਗਉ. ਮ. ੫);

੨. ਵੱਟਾ : "ਕਉਣ ਤਰਾਜੀ ਕਵਣ ਤੁਲਾ (ਸੂਹੀ ਮ: ੧) (ਕਾ.)

੩. ਤੁਲਾਦਾਨ : "ਤੁਲਾ ਪੁਰਖਦਾਨੇ" (ਗੋਂਡ ਨਾਮ ਦੇਵ);

੪. ਬਾਰਾਂ ਰਾਸ਼ੀਆਂ ਵਿਚੋਂ ਸੱਤਵੀਂ ਰਾਸ਼ੀ

–ਤੁਲਾਦਾਨ, ਪੁ. ਭਾਰ ਦੇ ਬਰਾਬਰ ਤੋਲਕੇ ਅੰਨ ਧਾਤ ਆਦਿ ਦਾ ਦਿੱਤਾ ਗਿਆ ਦਾਨ

–ਤੁਲਾਧਾਰ, ਪੁ. ੧. ਤਰਾਜ਼ੂ ਰੱਖਣ ਵਾਲਾ ਬਾਣੀਆ;

੨. ਤਰਾਜ਼ੂ ਦੀ ਉਹ ਰੱਸੀ ਜਿਸ ਨਾਲ ਛਾਬੇ ਬੰਨ੍ਹੇ ਹੁੰਦੇ ਹਨ;

੩. ਮਹਾਂ ਭਾਰਤ ਵਿਚ ਇੱਕ ਧਰਮੀ ਵੈਸ਼ ਦਾ ਨਾਂ

–ਤੁਲਾਬੀਜ, ਪੁ. ਲਾਲੜੀ, ਰੱਤਕ, ਘੁੰਘਚੀ (ਕਾ.)

**ਤੁਲਾ**[2], ਪੁ. ਇਕ ਵਜ਼ਨ ਜੋ ਸੌ ਪਲ ਦਾ ਹੁੰਦਾ ਹੈ

**ਤੁਲਾ**[3], ਇ. ਫਸਲ ਦਾ ਇਕ ਰੋਗ (ਜਟਕੀ)

**ਤੁਲ੍ਹਾ**, [ਸ਼ਾਇਦ ਤੁਲ∠ਮਰਾ. ਤੁਲਾਈ; ਕੰਨ. ਤਲਿ] ਪੁ.

੧. ਲੱਕੜ ਕਾਠ ਆਦਿ ਬੰਨ੍ਹਕੇ ਬਣਾਇਆ ਨਦੀ ਪਾਰ ਕਰਨ ਦਾ ਇਕ ਪਰਕਾਰ ਦਾ ਬੇੜਾ;

੨. ਤਰਨ ਵਾਲੀ ਚੀਜ਼ ਜਿਸ ਉੱਤੇ ਕੱਤਕ ਦੇ ਮਹੀਨੇ ਹਿੰਦੂ ਦੀਵੇ ਤਾਰਦੇ ਹਨ

**ਤੁੱਲਾ**, ਪੁ. ਸੋਹਣੀ ਦਾ ਪਿਤਾ ਜੋ ਗੁਜਰਾਤ ਸ਼ਹਿਰ ਵਿਚ ਘੁਮਿਆਰ ਸੀ

**ਤੁਲਾਉਣਾ**, [ਤੁਲਣਾ] ਕ੍ਰਿ. ਸਕ. ਤੋਲਣ ਦਾ ਕੰਮ ਕਰਾਉਣਾ

–ਤੁਲਾਈ, ਇ. ਤੋਲਣ ਦਾ ਭਾਵ, ਕੰਮ ਜਾਂ ਮਜ਼ੂਰੀ

**ਤੁਲਾਹੀ**, ਇ. ਵੇਖੋ ਤਲਾਈ[2] (ਮ. ਸਿੰ.)

**ਤੁਲਾਵੜਾ**, [ਤੁਲਾਵ (ਾ)+ੜਾ] ਪੁ. ਤੱਕੜੀ ਦਾ ਇੱਕ ਛਾਬਾ (ਜਟਕੀ)

**ਤੁਲਾਵਾ**, [ਤੁਲਾ+ਵਾ=ਵਾਲਾ] ਪੁ.

੧. ਤੋਲਣ ਵਾਲਾ, ਤੋਲਾ; (ਕਾ.)

੨. ਉਹ ਮਸ਼ੀਨ ਜਿਸ ਤੇ ਗੱਡੇ ਆਦਿ ਤੁਲਦੇ ਹਨ

ਤੁਲਿ, ਕ੍ਰਿ. ਵਿ. ਵੇਖੋ ਤੁੱਲ :
"ਕੀੜੀ ਤੁਲਿ ਨਾ ਹੋਵਨੀ" (ਜਪੁ.)

ਤੁਲਿ, (ਕਾਂਗ.) ਪੁ. ਘਾਹ ਦਾ ਤੀਲਾ (ਮ. ਸਿੰ.)

ਤੁਲੀ, ਪੁ. ਖਤਰੀਆਂ ਦੀ ਇਕ ਜ਼ਾਤ

ਤੁਲੁ, [ਤੁਲਾ²] ਪੁ. ਤੁਲਾ, ਤਰਾਜ਼ੂ :
"ਆਪੇ ਤੁਲੁ ਪਰਵਾਣੁ"
(ਸੋਰ. ਮ: ੪)

ਤੁਲੂ, [ਅਰ. ਤੁਲੂਅ਼ طلوع √ਤੁਲਅ਼ طلع =ਚੜ੍ਹਨਾ (ਸੂਰਜ ਆਦਿ)] ਪੁ. ਸੂਰਜ, ਚੰਨ, ਸਿਤਾਰੇ ਆਦਿ ਦੇ ਚੜ੍ਹਨ ਦਾ ਭਾਵ (ਲਾ. ਕ੍ਰਿ. ਹੋਣਾ)

ਤੁਲੂ, ਇ. ਇਹ ਇਕ ਲਿਪੀ ਹੈ ਜਿਸ ਦੀ ਵਰਤੋਂ ਦਖਣੀ ਕੰਨੜ ਦੇਸ ਵਿੱਚ ਸੰਸਕ੍ਰਿਤ ਲਿਖਣ ਲਈ ਕੀਤੀ ਜਾਂਦੀ ਹੈ (ਗੁਰਮੁਖੀ ਲਿਪੀ ਦਾ ਵਿਕਾਸ, ਪਦਮ)

ਤੁਲੂੰਆਂ, ਪੁ. ਵੇਖੋ ਤਲੂੰਆਂ (ਪੁਆ. ਕੋ.)

ਤੁਲੌਂਚਾ, ਪੁ. ਤਲੌਂਚਾ (ਪੁਆ. ਕੋ.)

ਤੁਵਚਾ, ਇ. ਵੇਖੋ ਤੁਚਾ :
"ਵਿਚ ਤੁਵਚਾ ਦੇ ਤੁਵਚਾ ਦਾ ਰੂਪ ਹੋਕੇ
ਸਰਦ ਗਰਮ ਨੂੰ ਪਰਖਣੇ ਹਾਰ ਤੂੰ ਹੀ"
(ਗੋਪੀ ਚੰਦ–ਦੌਲਤ ਰਾਮ)

ਤੁਵਾਨਾ, [ਫ਼ਾ ਤੁਵਾਨ توان <ਤਵਾਂ تواں = ਤਾਕਤ√ਤਵਾਨਿਸਤਨ=ਤਾਕਤ ਰਖਣਾ] ਵਿ. ਸ਼ਕਤੀਸ਼ਾਲੀ, ਤਾਕਤਵਰ, ਰਿਸ਼ਟ ਪੁਸ਼ਟ (ਬਲਵੰਤ ਗਾਰਗੀ)

ਤੁਵਾਫ਼, ਪੁ. ਵੇਖੋ ਤਵਾਫ਼

ਤੁੜਕਣਾ, ਕ੍ਰਿ. ਸਕ. ਵੇਖੋ ਤੜਕਣਾ

ਤੁੜਕਾ, ਪੁ. ਤੜਕਾ[1] (ਲਾ. ਕ੍ਰਿ. ਲਾਉਣਾ)

ਤੁੜਵਈਆ, ਤੁੜਵਯਾ, } [ਤੁੜ<ਤੋੜ (ਨਾ)+ਵਈਆ] ਪੁ. ਫਲ ਤੋੜਨ ਜਾਂ ਇਕੱਠੇ ਕਰਨ ਦਾ ਕੰਮ ਕਰਨ ਵਾਲਾ (ਲੁ. ਕੋ.)

ਤੁੜਵਾਉਣਾ, [ਤੋੜਨ] ਕ੍ਰਿ. ਪ੍ਰੇ. ਫਲ ਆਦਿ ਤੋੜਨ ਦਾ ਕੰਮ ਕਰਾਉਣਾ

–ਤੁੜਵਾਈ, ਇ. ਫਲ ਆਦਿ ਤੋੜਨ ਦਾ ਕੰਮ ਜਾਂ ਮਜੂਰੀ

ਤੁੜਵੈਯਾ, ਪੁ. ਵੇਖੋ ਤੁਲਵਈਆ (ਲੁ. ਕੋ.)

ਤੁੜਾਉਣਾ, ਕ੍ਰਿ. ਸਕ. ੧. ਬੰਨ੍ਹੀ ਹੋਈ ਰੱਸੀ ਆਦਿ ਨੂੰ ਤੋੜਨਾ, ਬੰਨ੍ਹਣ ਛੁਡਾਉਣਾ,
੨. ਵੱਖ ਕਰਨਾ, ਸਬੰਧ ਤੋੜਨਾ, ਜਿਵੇਂ ਬੱਚੇ ਨੂੰ ਮਾਂ ਨਾਲੋਂ ਤੁੜਾਉਣਾ;
੩. ਵੱਡੇ ਸਿੱਕੇ ਨੂੰ ਛੋਟੇ ਛੋਟੇ ਸਿੱਕਿਆਂ ਵਿਚ ਬਦਲਾਉਣਾ; ਭਨਾਉਣਾ, ਭਾਨ ਲੈਣਾ, ਰੇਜ਼ਗਾਰੀ ਲੈਣਾ ਜਿਵੇਂ ਰੁਪਿਆ ਤੁੜਾਉਣਾ;
੪. ਕੀਮਤ ਘੱਟ ਕਰਾਉਣਾ, ਮੁੱਲ ਘਟਵਾਉਣਾ

–ਭਾਅ ਤੁੜਾਉਣਾ, ਮੁਹਾ. ਮੁੱਲ ਘਟਾਉਣਾ

–ਭਾਨ ਤੁੜਾਉਣਾ, ਮੁਹਾ. ਵੱਡੇ ਸਿੱਕੇ ਬਦਲੇ ਛੋਟੇ ਸਿੱਕੇ ਲੈਣਾ·

–ਰੱਸੇ ਤੁੜਾਉਣਾ, ਮੁਹਾ. ਬੰਨ੍ਹਣ ਛੁਡਾਉਣਾ

ਤੁੜਾਉਣਾ, [ਤੋੜਨਾ] ਕ੍ਰਿ. ਪ੍ਰੇ. ਤੋੜਨ ਦਾ ਕੰਮ ਕਰਾਉਣਾ

–ਤੁੜਾਈ, ਇ. ਤੋੜਨ ਦਾ ਕੰਮ ਜਾਂ ਮਜੂਰੀ

ਤੂ, ਪੜ. ਵੇਖੋ ਤੂੰ:
"ਤੂ ਅਕਾਲਪੁਰਖੁ ਨਾਹੀ ਸਿਰਿ ਕਾਲਾ"
(ਮਾਰੂ ਸੋਲਹੇ ਮ: ੧)

–ਤੂਈ, –ਤੂਈਂ, } ਪੜ. ਤੂ ਹੀ

–ਤੂਈ ਤੂਈ ਪੁਕਾਰਨਾ, ਮੁਹਾ. ਪ੍ਰਮਾਤਮਾ ਨੂੰ ਹੀ ਸਭ ਕੁਝ ਮੰਨਣਾ, ਮੈਂ ਨੂੰ ਮਿਟਾ ਦੇਣਾ

ਤੂੰ, [∠ਪ੍ਰਾ. तुमं, तं, तु, तुम्ह; ਪਾ. त्वं, तुवं; ਸੰ. त्वम् ; ਟ. ਕ. ਫ਼ਾ, ਤੂ تو ਮਰਾ. ਤੂੰ] ਪੜ. ਮੱਧਮ ਪੁਰਸ਼ (ਇਕਵਚਨ) ਪੜਨਾਂਉਂ, ਇਕ ਪੜਨਾਂਉਂ ਜੋ ਉਸ ਪੁਰਸ਼ ਲਈ ਵਰਤਿਆ ਜਾਂਦਾ ਜਿਸ ਨੂੰ ਸੰਬੋਧਨ ਕਰਕੇ ਕੁਝ ਕਿਹਾ ਜਾਂਦਾ ਹੈ

–ਤੂੰਈ, –ਤੂੰਈਂ, ] ਪੜ. ਤੂੰ ਹੀ, ਕੇਵਲ ਤੂੰ

–ਤੂੰ ਮੋਟੀ ਰੋਹੇ ਨਾਲ ਮੈਂ ਚੁੱਕੀ ਛੋਏ ਨਾਲ, ] ਅਖੌ. ਜਦ ਕੋਈ ਦੁਰਕਾਰਨ ਤੇ ਵੀ ਪਿਆਰ ਕਰੇ ਤਾਂ ਕਹਿੰਦੇ ਹਨ (ਪੋਠੋ. ਕੋ.)

–ਤੂੰ ਹਾਂ, ਪੜ. ਤੂੰ ਹੀ :
"ਤੂੰਹਾਂ ਮੈਂ ਜੋ ਵਿਚ ਮਸੀਤੀ, ਵੰਜ ਸਵਾਲ ਸੁਣਾਇਆ"
(ਗੁਲ. ਯੂਸ.)

–ਤੂੰ ਹੀ, ਪੜ. ਕੇਵਲ ਤੂੰ

–ਤੂੰ ਹੈਂ, ਪੜ. ਤੂੰ ਹੀ (ਪੋਠੋ. ਕੋ.)

–ਤੂੰ ਕਿਉਂ ਰੋਨੀਏਂ ਰੰਘੜ ਦੀ ਮਾਏ, ਰੋਣਗੇ ਉਹ ਜਿਨ੍ਹਾਂ ਲੜ ਲਾਇ, ] ਅਖੌ. ਜਦੋਂ ਇਹ ਦਸਣਾ ਹੋਵੇ ਕਿ ਜਿਨ੍ਹਾਂ ਦੇ ਜ਼ੁੰਮੇ ਕੰਮ ਹੈ ਉਹ ਆਪ ਔਖੇ ਸੌਖੇ ਹੋਕੇ ਕਰਨਗੇ ਓਦੋਂ ਕਹਿੰਦੇ ਹਨ

–ਤੂੰ ਕੌਣ ਤੇ ਮੈਂ ਕੌਣ, ਅਖੌ.
ਜਦੋਂ ਕੋਈ ਕੰਮ ਕਢਕੇ ਅਹਿਸਾਨ ਭੁਲ ਜਾਵੇ ਉਦੋਂ ਕਹਿੰਦੇ ਹਨ

–ਤੂੰ ਕੌਣ ਮੈਂ ਅੱਗੇ ਵਾਲੀ, ਅਖੌ.
ਉਲਟਾ ਚੋਰ ਕੁਤਵਾਲ ਨੂੰ ਡਾਂਟੇ

–ਤੂ ਕੌਣ ਮੈਂ ਖਾਹ ਮਖਾਹ, ਅਖੌ.
ਸੱਦੀ ਨਾ ਬੁਲਾਈ ਮੈਂ ਲਾੜੇ ਦੀ ਤਾਈ, ਕਿਸੇ ਦੀ ਅਣਚਾਹੀ ਜਾਂ ਅਣਸੱਦੀ ਮੁਦਾਖ਼ਲਤ ਬਾਰੇ ਵਰਤਿਆ ਜਾਂਦਾ ਹੈ

–ਤੂੰ ਤੜੱਕ, ਇ. ਤੂੰ ਤੂੰ ਮੈਂ ਮੈਂ, ਲੜਾਈ, ਝਗੜਾ, ਗਾਲੀ ਗਲੋਚ

–ਤੂੰ-ਤਾਂ ਕਰਨਾ, ਮੁਹਾ. ਗੁਸਤਾਖ਼ੀ ਨਾਲ ਬੋਲਣਾ, ਤੂੰ ਤੂੰ ਮੈਂ ਮੈਂ ਕਰਨਾ

–ਤੂੰ ਤੂੰ ਕਰਨਾ, ਮੁਹਾ. ਨਿਰਾਦਰ ਨਾਲ ਬੋਲਣਾ

–ਤੂੰ ਤੂੰ ਮੈਂ ਮੈਂ, ਇ. ੧. ਲੜਾਈ ਝਗੜਾ; ੨. ਨਿਰਾਦਰ ਵਜੋਂ ਬੋਲਿਆ ਸ਼ਬਦ (ਲਾ. ਕ੍ਰਿ. ਹੋਣਾ, ਕਰਨਾ)

–ਤੂੰ ਦਰਾਣੀ ਮੈਂ ਜਿਠਾਣੀ,
ਤੇਰੇ ਅੱਗ ਨਾ ਮੇਰੇ ਪਾਣੀ, } ਅਖੌ.
ਜਦੋਂ ਦੋਵੇਂ ਜ਼ਨਾਨੀਆਂ ਕੰਗਾਲ ਹੋਣ ਤਾਂ ਆਖਦੀਆਂ ਹਨ

–ਤੂੰ ਪਾਈ ਤੇ ਮੈਂ ਬੁੱਝੀ
ਕਾਣੀ ਅੱਖ ਨਾ ਰਹਿੰਦੀ ਗੁੱਝੀ, ] ਅਖੌ.
ਜਦੋਂ ਕਿਸੇ ਦੀ ਗੁੱਝੇ ਭਾਵ ਨਾਲ ਕਹੀ ਗੱਲ ਨੂੰ ਬੁਝ ਲਿਆ ਜਾਵੇ ਉਦੋਂ ਕਹਿੰਦੇ ਹਨ

–ਤੂੰ ਵੀ ਰਾਣੀ ਮੈਂ ਵੀ ਰਾਣੀ,
ਕੌਣ ਭਰੇਗਾ ਪਾਣੀ, } ਅਖੌ.
ਜਦੋਂ ਦੋਵੇਂ ਪਾਸੇ ਬਰਾਬਰ ਦੇ ਹੋਣ ਅਤੇ ਕੰਮ ਕਰਨ ਲਈ ਕੋਈ ਵੀ ਤਿਆਰ ਨਾ ਹੋਵੇ ਉਦੋਂ ਕਹਿੰਦੇ ਹਨ

–ਤੂੰ ਮੈਨੂੰ ਤੇ ਮੈਂ ਤੈਨੂੰ, ਅਖੌ.
ਜਦੋਂ ਕੋਈ ਜਿਸ ਤਰ੍ਹਾਂ ਦਾ ਵੀ ਸਲੂਕ ਕਿਸੇ ਨਾਲ ਕਰੇ ਦੂਸਰਾ ਵੀ ਜਵਾਬ ਵਿਚ ਉਸੇ ਤਰ੍ਹਾਂ ਕਰੇ ਉਦੋਂ ਕਹਿੰਦੇ ਹਨ

**ਤੂੰ²**, ਪੁ. ਟੀਨ (ਮ. ਸਿੰ.)

**ਤੂੰ³**, ਇ. ਵੇਖੋ ਦੂ (ਜਟਕੀ)

**ਤੂੰ⁴**, ਅਵ. ਤੋਂ (ਜਟਕੀ)

**ਤੂਆ¹**, [ਤੂਣਾ] ਪੁ. ਪੂਰੇ ਦਿਨਾ ਤੋਂ ਪਹਿਲੋਂ ਗਰਭ ਡਿੱਗਣ ਦਾ ਭਾਵ

–ਸੂਏ ਨਾਲੋਂ ਤੂਆ ਭੈੜਾ, ਅਖੌ. ਬੱਚਾ ਜਣਨ ਨਾਲੋਂ ਤੂ ਜਾਣ ਵਿਚ ਵਧੇਰੇ ਕਸ਼ਟ ਹੁੰਦਾ ਹੈ

**ਤੂਆ²**, (ਪੋਠੋ.) ਪੁ. ਪਤੀਲੇ ਜਾਂ ਹਾਂਡੀ ਨੂੰ ਕਾਲੇ ਹੋਣ ਤੋਂ ਬਚਾਉਣ ਲਈ ਕੀਤਾ ਗਿਆ ਲੇਪ

**ਤੂਈ**, [ਤੂਣਾ] ਵਿ. ਇ. ਜੋ ਤੂ ਗਈ ਹੋਵੇ (ਗਊ, ਮੱਝ, ਤੀਵੀਂ)

**ਤੂਈ**, [ਤੂਣਾ] ਇ. ੧. ਜ਼ਮੀਨ ਵਿਚੋਂ ਨਿਕਲਿਆ ਅੰਕੁਰ (ਲਾ. ਕ੍ਰਿ. ਕੱਢਣਾ, ਨਿਕਲਣਾ); ੨. ਕਿੱਲ, ਬਰਛੀ ਜਾਂ ਨਹੁੰ ਆਦਿ ਦੀ ਨੋਕ

**ਤੂਈਂਓ**, ਪੜ. ਤੂੰ ਹੀ

**ਤੂਸ¹**,
**ਤੂਸ਼**, } [ਸੰ. ਦੂਸ਼੍ਯ=ਇਕ ਪਰਕਾਰ ਦਾ ਕਪੜਾ; ਸ਼ਾਇਦ ਫ਼ਾ. ਤੂਸ طوس =ਗਰਮ ਕੱਪੜਾ (ਪਲੈਟ) ਟ. ਕ. ਤਿੱਬ. ਥੋਸ਼] ਇ.
੧. ਚੰਗੀ ਕਿਸਮ ਦੀ ਪਸ਼ਮ (ਮ. ਸਿੰ.);
੨. ਵਧੀਆ ਕਿਸਮ ਦਾ ਧੁੱਸਾ;
੩. ਗੋਟੇ ਦੀ ਗੁੱਛੀ

–ਤੂਸ ਖ਼ੁਦਰੰਗ, ਇ. ਭੂਰੇ ਰੰਗ ਦੀ ਸ਼ਾਲ ਦੀ ਉੱਨ: ਘਟੀਆ ਉੱਨ

–ਤੂਸ਼ੀ, ਵਿ. ਗੂਹੜਾ ਭੂਰਾ ਰੰਗ (ਮ. ਸਿੰ.)

**ਤੂਸ²**, [ਤਾਊਸ] ਪੁ. ਮੋਰ ਦੀ ਸ਼ਕਲ ਦਾ ਇਕ ਤਾਰਦਾਰ ਵਾਜਾ

**ਤੂਸ³**, ਪੁ. ਈਰਾਨ ਦਾ ਇਕ ਮਸ਼ਹੂਰ ਸ਼ਹਿਰ ਜਿਥੋਂ ਦਾ ਕਿ ਫ਼ਾਰਸੀ ਦਾ ਪ੍ਰਸਿਧ ਸ਼ਾਇਰ "ਫ਼ਿਰਦੌਸੀ" ਹੋਇਆ ਹੈ, ਇਸ ਨੂੰ ਅੱਜ ਕਲ 'ਸਸ਼ਹਦ' ਕਹਿੰਦੇ ਹਨ

–ਤੂਸੀ, ਪੁ. ਤੂਸ ਨਾਲ ਸੰਬੰਧਤ

**ਤੂਸ ਉਡਾਉਣਾ**,
**ਤੂਸ਼ ਉਡੌਣਾ**, ] ਮੁਹਾ. ਛਿੱਲ ਲਾਹੁਣਾ (ਪ੍ਰਆ. ਕੋ.)

**ਤੂਸਣਾ**, [ਤੂਸ∠ਸੰ. ਤੋਸ਼√ਤੁਸ਼੍=ਤ੍ਰਿਪਤ ਹੋਣਾ] ਕ੍ਰਿ.ਅਕ. ੧. ਰੱਜ ਕੇ ਖਾਣਾ; ੨. ਭਰਨਾ, ਤੁੰਨਣਾ

**ਤੂਸਦਾਨ**, [ਤੂਸ=ਕਾਰਤੂਸ+ਦਾਨ] ਪੁ. ਕਾਰਤੂਸ ਰਖਣ ਦਾ ਥੈਲਾ, ਕਾਰਤੂਸਦਾਨ (ਕਾ.)

**ਤੂਸੜੇ ਉਡਾਉਣਾ**, ਮੁਹਾ. ਨਿੱਕੇ ਨਿੱਕੇ ਟੋਕ ਕਰਨਾ: "ਲੀਰੋ ਲੀਰ ਰਜ਼ਾਈ ਦੇ ਤੂਸੜੇ ਉਡਾ ਕੇ" (ਸੈਲ ਪੱਥਰ)

**ਤੂਹਤ**, ਪੁ. ਵੇਖੋ ਤੂਤ

**ਤੂਹਮਤ**, ਇ. ਵੇਖੋ ਤੁਹਮਤ

–ਤੂਹਮਤਾਂ ਘੜਨਾ, ਮੁਹਾ. ਵੇਖੋ ਤੁਹਮਤਾਂ ਘੜਨਾ

**ਤੂਹਮਤੀ**, ਵਿ. ਵੇਖੋ ਤੁਹਮਤੀ

**ਤੂਹੀ**, ਪੜ. ਤੂੰ ਹੀ: "ਤੂਹੀ ਬਨ ਤੂਹੀ ਗਊ" (ਗਉ. ਮ: ੫)

**ਤੂਹੇਂ**, ਪੜ. ਤੂੰ ਹੀ

**ਤੂਹੈ**, ਪੜ. ਤੂੰ ਹੀ : "ਤੁਹੈ ਹੀ ਗਾਵਣਾ" (ਵਾਰ ਸੋਰ. ਮ: ੪)

**ਤੂਜ**, [ਫ਼ਾ. ਤੋਜ਼ توز =ਸਨੋਬਰ ਰੁੱਖ ਦੀ ਪਤਲੀ ਛਿੱਲ] ਇ. ਇਕ ਪਰਕਾਰ ਦੇ ਰੁੱਖ ਦੀ ਛਿੱਲ ਜੋ ਲਿਖਣ ਦੇ ਕੰਮ ਆਉਂਦੀ ਸੀ

**ਤੂਟਨਾ**, ਕ੍ਰਿ. ਸਕ. ਵੇਖੋ ਟੁੱਟਣਾ : "ਤੂਟਤ ਬਾਰ ਨਾ ਲਾਗੈ" (ਸਾਰ. ਮ: ੫)

**ਤੂਠਾ**, ਵਿ. ਵੇਖੋ ਤੁੱਠਾ : "ਸਤਿਗੁਰ ਤੂਠਾ ਸਹਿਜ ਭਇਆ" (ਆਸਾ ਛੰਤ ਮ: ੫)

**ਤੂਣਾ**, [ਹਿੰ. तूना∠चूना=ਹਮਲ ਡਿੱਗਣਾ ਸੰ.√च्युत् =ਡਿਗਣਾ] ਕ੍ਰਿ. ਅਕ. ੧. ਗਊ ਮੱਝ ਆਦਿ ਦਾ ਫਲ ਸਿਟ ਦੇਣਾ; ੨. ਗਰਭ ਪਾਤ ਹੋਣਾ, ਹਮਲ ਜਾਂਦਾ ਰਹਿਣਾ, ਕੱਚਾ ਡਿੱਗ ਪੈਣਾ

–ਤੂ ਜਾਣਾ, ਕ੍ਰਿ. ਅਕ. ੧. ਗਊ ਮੱਝ ਆਦਿ ਦਾ ਫੱਲ ਸਿਟ ਦੇਣਾ; ੨. ਗਰਭ ਪਾਤ ਹੋਣਾ, ਹਮਲ ਜਾਂਦਾ ਰਹਿਣਾ, ਕੱਚਾ ਡਿੱਗ ਪੈਣਾ

**ਤੂਤ**, [∠ਸੰ. तूत; ਫ਼ਾ. ਤੂਤ توت ] ਪੁ. ਇਕ ਰੁੱਖ ਅਤੇ ਇਸ ਦਾ ਫਲ ਜੋ ਖਾਣ ਵਿਚ ਮਿੱਠਾ ਹੁੰਦਾ ਹੈ

–ਤੂਤ ਚੁਗਦੇ ਫਿਰਨਾ, ਮੁਹਾ. ਅਵਾਰਾ ਭੌਂਦੇ ਫਿਰਨਾ

–ਤੂਤ ਭੀਤੀਆਂ ਉਡਾਉਣਾ, ਮੁਹਾ. ਸ਼ੋਸ਼ੇ ਛੱਡਣਾ, ਤੁਹਮਤਾਂ ਲਾਉਣਾ

–ਤੂਤੜਾ, ਪੁ. ਛੋਟਾ ਤੂਤ, ਛੋਟੇ ਤੂਤ ਦਾ ਰੁੱਖ (ਬਿ.)

–ਤੂਤੜੀ, ਇ. ਲਿੰ.–

–ਤੂਤੀ, ਇ. ਤੂਤ ਦਾ ਫਲ

–ਸ਼ਹਿਤੂਤ,
–ਸ਼ਤੂਤ, ] ਪੁ. ਤੂਤ ਦੀ ਇਕ ਕਿਸਮ ਜਿਸਨੂੰ ਪਿਉਂਦ ਕੀਤਾ ਹੁੰਦਾ ਹੈ

**ਤੂਤਕ**, ਪੁ. ਕਿਸ਼ਤੀ ਦਾ ਹੇਠਲਾ ਤਖ਼ਤਾ (ਜਟਕੀ)

**ਤੂਤਣੀ**, ਇ. ਵੇਖੋ ਤੂਤਨੀ

**ਤੂਤਨੀ**, [ਸ਼ਬਦਾਨੁ.] ਇ. ਇਕ ਪਰਕਾਰ ਦਾ ਛੋਟਾ ਵਾਜਾ

**ਤੂਤਭੀਤੀ**, (ਪੋਠੋ.) ਇ. ਉਹ ਗੱਲ ਜਿਸ ਤੋਂ ਕੋਈ ਭੜਕ ਉਠੇ, ਤੂਤੀ

**ਤੂਤਰੀ**, [ਸ਼ਾਇਦ ਟੂਟੀ] ਇ. ਲੋਟੇ ਜਾਂ ਗੰਗਾ ਸਾਗਰ ਦੀ ਟੂਟੀ



ਤੂਤਰੀ

**ਤੂਤਰੂ**[1], [ਤੂਤਰੀ] ਪੁ. ਮਿੱਟੀ ਦੇ ਲੋਟੇ ਦੀ ਟੂਟੀ (ਪੁਆ. ਕੋ.)



ਤੂਤਰੂ

**ਤੂਤਰੂ**[2], [ਸ਼ਬਦਾਨੁ.] ਪੁ. ਇਕ ਵਾਜਾ, ਤੁਰਮ (ਪੁਆ. ਕੋ.)



ਤੂਤਰੂ

**ਤੂਤੜਾ**, [ਸ਼ਾਇਦ ਤੁਸੜਾ] ਪੁ. ਬਾਜਰੇ ਦੇ ਦਾਣੇ ਕਢਣ ਪਿਛੋਂ ਬਚਿਆ ਫੂਸ

**ਤੂ ਤੜਾਂਕ**, [ਸ਼ਬਦਾਨੁ.] ਇ. ਚੂੰ ਚਰਾਂ, ਚੂੰ ਚਾਂ

**ਤੂਤੀ**[1], [ਫ਼ਾ. ਤੋਤਕ توتک =ਇਕ ਕਿਸਮ ਦੀ ਨਫ਼ੀਰੀ] ਇ. ਮੂੰਹ ਨਾਲ ਵਜਾਉਣ ਵਾਲਾ ਇਕ ਛੋਟਾ ਵਾਜਾ, ਤੁਰੀ, ਨਫ਼ੀਰੀ

–ਤੂਤੀ ਦੀ ਨਕਾਰਖਾਨੇ ਵਿਚ ਕੌਣ ਸੁਣਦਾ ਹੈ ਅਖੌ. ੧. ਜਦੋਂ ਤਕੜੇ ਅੱਗੇ ਮਾੜੇ ਦੀ ਕੋਈ ਸੁਣਵਾਈ ਨਾ ਹੋਵੇ ਤਾਂ ਕਹਿੰਦੇ ਹਨ; ੨. ਬਹੁਤਿਆਂ ਅੱਗੇ ਥੋੜ੍ਹਿਆਂ ਦੀ ਕੋਈ ਪੁੱਛ ਨਹੀਂ ਹੁੰਦੀ

–ਤੂਤੀ ਬੋਲਣਾ, ਮੁਹਾ. ਗੁੱਡੀ ਚੜ੍ਹਨਾ, ਤੇਜ ਪਰਤਾਪ ਵਧਣਾ

**ਤੂਤੀ**[2], [ਫ਼ਾ. ਤੂਤੀ طوطی ] ਇ. ਇਕ ਛੋਟੇ ਕੱਦ ਦਾ ਤੋਤਾ, ਜਿਸ ਦੀ ਗਿੱਚੀ ਬੈਂਗਣੀ, ਖੰਭ ਹਰੇ ਅਤੇ ਚੁੰਝ ਪੀਲੀ ਹੁੰਦੀ ਹੈ (ਮ. ਸਿੰ.)

**ਤੂਤੀਆ**, [ਹਿੰ. तूतिया∠ਫ਼ਾ. ਤੂਤੀਯਾ توتیا ਅਰ. ਤੂਤੀਯਾ توتیا ; ਟ. ਕ. ਸੰ. तुत्थ =ਸੁਰਮਾ–ਪੱਥਰ] ਪੁ. ਨੀਲਾ ਥੋਥਾ : "ਅਠ ਦਿਰਮਾਂ ਲੈ ਤੂਤੀਆ ਵਜ਼ਨ ਪਛਾਨੀਂ ਯਾਰ" (ਦਾਰੁਸ਼ਿਫ਼ਾ)

–ਤੁਤੀਆ ਸਬਜ਼, ਪੁ. ਨੀਲਾ ਥੋਥਾ (ਕਰਾਬਾਦੀਨ ਕਾਦਰੀ)

**ਤੂਤੀਨਾਮਾ,** ਪੁ. ਜ਼ਿਆਉਦੀਨ ਬਖ਼ਸ਼ੀ ਲਾਹਿਜੀ ਦੀ ਪ੍ਰਸਿੱਧ ਪੁਸਤਕ ਜਿਸ ਵਿਚ ਤੋਤੇ ਦੀ ਜ਼ਬਾਨੀ ਪ੨ ਕਹਾਣੀਆਂ ਹਨ। ਅਬੁਲ-ਫ਼ਜ਼ਲ ਦੀ ਰਚਿਤ ਪੁਸਤਕ ਜਿਸ ਵਿਚ ਪ੨ ਕਹਾਣੀਆਂ ਸੰਖਿਪਤ ਰੂਪ ਵਿਚ ਹਨ

**ਤੂਦਾ,** ਪੁ. ਵੇਖੋ ਤੋਦਾ

**ਤੂਧੀ,** [ਧੂਤੀ] ਇ. ਖੇਸਰੇ ਪੰਛੀ ਦੀ ਮਦੀਨ, ਧੂਤੀ (L)

**ਤੂਨ,** ਇ. ਵੇਖੋ ਤਾਊਨ

**ਤੂਨੀ,** [ਸੰ. ਤੁਿਣ, ਤੁਸਕ=ਇਕ ਰੁਖ] ਪੁ. ਚਿੱਟਾ ਸਰੀਂਹ (ਮ. ਸਿੰ.)

**ਤੂਫ਼ਾਨ,** [∠ਅਰ. ਤੂਫ਼ਾਨ طوفان ∠ਚੀਨੀ Typhoon] ਪੁ.
੧. ਤੇਜ਼ ਅਨ੍ਹੇਰੀ, ਝੱਖੜ; ੨. ਹੜ੍ਹ;
੩. ਉਪੱਦਰ, ਝਗੜਾ (ਲੱਖਣਾ)

–ਤੂਫ਼ਾਨ ਉਠਾਉਣਾ,
–ਤੂਫ਼ਾਨ ਖੜ੍ਹਾ ਕਰਨਾ,
–ਤੂਫ਼ਾਨ ਢੁੱਕਣਾ,
} ਮੁਹਾ. ਝਗੜਾ ਕਰਨਾ, ਲੜਾਈ ਪੁਆਉਣਾ

- ਤੂਫ਼ਾਨ ਤੋਲਣਾ, ਮੁਹਾ. ਬਹੁਤ ਝੂਠ ਬੋਲਣਾ, ਫੱਕੜ ਤੋਲਣਾ ਤੂਫ਼ਰ ਤੋਲਣਾ

–ਤੂਫ਼ਾਨ ਮੱਚਣਾ, ਮੁਹਾ. ਰੌਲਾ ਪੈਣਾ, ਖੱਪ ਪੈਣਾ

–ਤੂਫ਼ਾਨ ਮਚਾਉਣਾ, ਮੁਹਾ. ਰੌਲਾ ਪਾਉਣਾ, ਖੱਪ ਪਾਉਣਾ

–ਤੂਫ਼ਾਨ ਮੇਲ, ਇ. ਇਕ ਬਹੁਤ ਤੇਜ਼ ਚੱਲਣ ਵਾਲੀ ਰੇਲ-ਗੱਡੀ

–ਤੂਫ਼ਾਨ ਲਿਆਉਣਾ, ਮੁਹਾ. ਉਪੱਦਰ ਖੜ੍ਹਾ ਕਰਨਾ

–ਤੂਫ਼ਾਨੀ, ਵਿ. ੧. ਤੂਫ਼ਾਨ ਨਾਲ ਸੰਬੰਧਤ,
੨. ਉਪੱਦਰਵੀ, ਸ਼ਰਾਰਤੀ;
੩. ਬਹੁਤ ਤੇਜ਼

**ਤੂਬਰ,** [ਸੰ. ਤੁਵਰ] ਪੁ. ੧. ਮੀਣਾ ਬੈਲ;
੨. ਖੋਟਾ ਆਦਮੀ, ਖੋਜਾ ਬੰਦਾ (ਕਾ.)

**ਤੂੰਬਰੀ,** ਇ. ਵੇਖੋ ਤੂੰਬੀ

**ਤੂੰਬੜ,** ਪੁ. ਵੇਖੋ ਤੂੰਬੜਾ

**ਤੂੰਬੜਾ,** ਪੁ. ੧. ਵੇਖੋ ਤੂੰਬਾ[1]; ੨. ਸਿਰ; ੩. ਚਿਹਰਾ (ਮ. ਸਿੰ.)

**ਤੂੰਬੜੀ,** ਇ. ੧. ਵੇਖੋ ਤੂੰਬੜੀ :
"ਜਿਨਾ ਵੇਲਿ ਨ ਤੂੰਬੜੀ
ਮਾਇਆ ਠੱਗੇ ਠਗਿ"
(ਸਵਾ ਮ: ੩);
੨. ਪਿੰਡੇ ਉਤੇ ਲਾਉਣ ਵਾਲਾ ਪਿਆਲਾ (ਬਿ.)

**ਤੂਬਾ,** [ਅਰ. طوبیٰ ] ਪੁ.
ਇਸਲਾਮ ਅਨੁਸਾਰ ਬਹਿਸ਼ਤ ਦਾ ਇਕ ਰੁੱਖ ਜਿਸ ਦੀਆਂ ਟਾਹਣੀਆਂ ਹਰ ਬਹਿਸ਼ਤੀ ਦੇ ਮਕਾਨ ਤੇ ਛਾਈਆਂ ਹੋਣਗੀਆਂ :
"ਤੂਬਾ ਰੁੱਖ ਤੇਰੇ ਦੀ ਛਾਵੇਂ
ਰਹੀਉਸ ਮੈਂ ਬਹਿਸ਼ਤੀ" (ਮਿ.ਫ਼.)

**ਤੂੰਬਾ[1],** [ਪ੍ਰਾ. ਤੁਮ੍ਬ; ਸੰ. ਤੁਮ੍ਬਕ, ਟ. ਕ. ਹਿੰ. ਤੂੰਬਾ; ਬੰਗਾ. ਉੜ. ਮਰਾ. ਤੁੰਬਾ; ਨੇਪਾ. ਤੁੰਬੋ; ਸਿੰ. ਤੁੰਬੋ] ਪੁ.
੧. ਕੱਦੂ ਦੀ ਜਾਤ ਦਾ ਇੱਕ ਫਲ ਜੋ ਵੇਲ ਨੂੰ ਲਗਦਾ ਹੈ;
੨. ਇਕ ਸਾਜ਼ ਦਾ ਨਾਂ,
੩. ਫਕੀਰਾਂ ਦੇ ਵਰਤਣ ਵਾਲਾ ਇਕ ਭਾਂਡਾ ਜੋ ਗੜਵੀ ਦੀ ਸ਼ਕਲ ਦਾ ਹੁੰਦਾ ਹੈ;
੪. ਘੀਆ ਕੱਦੂ



ਤੂੰਬਾ

–ਤੂੰਬਾ ਫੜਨਾ, ਮੁਹਾ. ਫਕੀਰ ਹੋਣਾ

–ਤੂੰਬਾ ਬੁੜ੍ਹਕਣਾ, ਮੁਹਾ. ਮੌਜ ਮੇਲਾ ਹੋਣਾ

–ਤੂੰਬਾ ਭਰਨਾ, ਮੁਹਾ. ਢਿੱਡ ਭਰਨਾ

**ਤੂੰਬਾ[2],** [ਤੁੰਬਣਾ] ਪੁ. ਰੂੰ ਦਾ ਫੰਬਾ

–ਤੂੰਬੇ ਉਡਾਉਣਾ, ਮੁਹਾ. ਤਬਾਹ ਕਰਨਾ

**ਤੂੰਬਾ[3],** ਪੁ. ਗਊ ਦਾ ਇਕ ਰੋਗ

**ਤੂੰਬੀ,** [ਤੂੰਬ (ਾ)[1]+ਈ] ਇ. ਛੋਟਾ ਤੂੰਬਾ

**ਤੂਮਤੜਾਕ,**
**ਤੂਮਤੜਾਖ,**
} [ਫ਼ਾ. ਤੁਮਤਰਾਕ طمطراق ] ਪੁ.
ਸ਼ਾਨਸ਼ੌਕਤ, ਠਾਠਬਾਠ (ਲੁ. ਕੋ.)

**ਤੂੰਮਰ,** [ਤੁੰਮ (ਾ)+ਰ] ਪੁ. ਕੌੜਾ ਤੁੰਮਾ;
"ਆਕ ਨੀਮ ਕੋ ਤੂੰਮਰੁ"
(ਆਸਾ ਮ: ੫)

**ਤੂੰਮੜੀ,** ਇ. ੧. ਵੇਖੋ ਤੂੰਬੜੀ; ੨. ਕੌੜੀ ਤੂੰਬੀ :
"ਬਾਹਰਿ ਧੋਤੀ ਤੂੰਮੜੀ ਅੰਦਰ ਵਿਸੁ ਨਿਕੋਰ"
(ਵਾਰ ਸੂਹੀ ਮ: ੧)

ਤੁਮਾਰ[1], ਪੁ. ਵੇਖੋ ਤੁਮਾਰ[1]

**ਤੂਮਾਰ²,** [ਅਰ. ਤੂਮਾਰ طومار ] ਪੁ.

੧. ਲੰਮੀ ਕਹਾਣੀ;

੨. ਮੁਬਾਲਗਾ, ਅਤੀਸ਼ਯੋਕਤੀ, ਅਤਕਥਨੀ;

੩. ਦਫ਼ਤਰ (ਕਾ) ੪. ਢੇਰ

**ਤੂਰ¹,** [ਸੰ. ਤੂਰ੍ਯ; ਅਰ. تور , طور ]
ਪੁ. ਤੁਰਮ, ਰਣਸਿੰਘਾ, ਵਾਜਾ
"ਜਗ ਜਸ ਤੂਰ ਬਜਾਇਅਉ"
(ਸਵੈ ਮ: ੪ ਕੇ)

**ਤੂਰ²,** ਪੁ. ਮਿਸਰ ਦਾ ਇਕ ਪਹਾੜ ਜਿਸ ਉਤੇ ਹਜ਼ਰਤ ਮੂਸਾ ਨੇ ਖ਼ੁਦਾ ਨਾਲ ਗੱਲਾਂ ਕੀਤੀਆਂ ਸਨ :
ਪੱਥਰ ਤੂਰ ਦਿਲੇ ਦੇ ਉੱਤੇ ਦਿੱਸੇ ਨੂਰ ਜਹਾਨਾ"
(ਮਿਫ਼.)

–ਕੋਹਤੂਰ, ਪੁ. ਤੂਰ ਨਾਂ ਦਾ ਪਹਾੜ

**ਤੂਰ³,** ਇ. ੧. ਗਜ਼ ਡੇਢ ਗਜ਼ ਲੰਮੀ ਲੱਕੜ ਜੋ ਜੁਲਾਹਿਆਂ ਦੇ ਕਰਘੇ ਵਿਚ ਲੱਗੀ ਰਹਿੰਦੀ ਹੈ ਅਤੇ ਜਿਸ ਵਿਚ ਤਾਣੀ ਲਪੇਟੀ ਜਾਂਦੀ ਹੈ;
੨. ਉਹ ਰੱਸੀ ਜਿਸ ਨੂੰ ਜਨਾਨੀ-ਪਾਲਕੀ ਦੇ ਚਹੁੰ ਪਾਸੀਂ ਇਸ ਲਈ ਬੰਨ੍ਹਦੇ ਹਨ ਤਾਂ ਜੋ ਪਰਦਾ ਹਵਾ ਨਾਲ ਉੱਡ ਨਾ ਸਕੇ

**ਤੂਰ⁴,** ਪੁ. ਰਾਜਪੂਤਾਂ ਦੀ ਇਕ ਜ਼ਾਤ

**ਤੂਰਾਨ,** [ਫ਼ਾ. ਤੂਰਾਨ توران ] ਪੁ.
ਫ਼ਾਰਸ ਦੇ ਉੱਤਰ-ਪੂਰਬ ਦੇ ਦੇਸ਼ ਦਾ ਨਾਂ:
ਤਾਤਾਰ ਦੇਸ; ਤੁਰਕਿਸਤਾਨ

**ਤੂਰਾਨੀ,** ਵਿ. ਤੂਰਾਨ ਦਾ ਰਹਿਣ ਵਾਲਾ; ਤਾਤਾਰੀ, ਤੂਰਾਨ ਦਾ

**ਤੂਰੀ,** [ਤੋਰੀ[1]] ਇ. ਤੋਰੀ ਨਾਂ ਦੀ ਸਬਜ਼ੀ (ਜਟਕੀ)

**ਤੂਲ¹,** [ਅਰ. ਤੂਲ طول ] ਪੁ. ਲੰਬਾਈ, ਲੰਮਾਈ;
ਵਿ. ਲੰਮਾ ;
"ਜ਼ਾਹਿਰ ਸ਼ਕਲ ਬਜ਼ੁਰਗਾਂ ਵਾਂਗੂ,
ਦਾਹੜੀ ਤੂਲ ਵਧਾਈ"
(ਗੁਲ. ਯੂਸ.)

–ਤੂਲ ਅਰਜ਼, ਪੁ. ਲੰਮਾਈ ਚੌੜਾਈ

–ਤੂਲਅਲਬਲਦ, ਪੁ. ਲਮਕਾਰ (Longitude) (L)

–ਤੂਲ ਤਵੀਲ, ਵਿ. ਲੰਮਾ ਚੌੜਾ

–ਤੂਲ ਤਾਲ, ਵਿ. ਲੰਮਾ ਚੌੜਾ; ਤੂਲ ਤਵੀਲ :
"ਅੱਕ ਕਿਸ ਤੋਂ ਰਾਹ ਕੁੜੇ ਉੱਠ ਟੁਰਿਉਂ
ਤੂਲ ਤਾਲ ਹੈ ਇਸ਼ਕ ਸਫ਼ਰ ਧੀਆ"
(ਰੋਡਾ ਜਲਾਲੀ-ਬੂਟਾ)

–ਤੂਲ ਦੇਣਾ, ਮੁਹਾ. ਕਿਸੇ ਗੱਲ ਨੂੰ ਬੇਲੋੜਾ ਵਧਾਉਣਾ

–ਤੂਲ ਪਕੜਨਾ, ਮੁਹਾ. ਕਿਸੇ ਕੰਮ ਦਾ ਲਮਕ ਜਾਣਾ

**ਤੂਲ²,** (ਮੂਲ.) ਪ੍ਰਾ. ਤੂਲ; ਸੰ. ਤੂਲ=ਰੂੰ] ਇ.
੧. ਤਲੇ ਵਿਛਾਉਣ ਦਾ ਗਦੈਲਾ (ਜਟਕੀ)
੨. ਮਾਪਿਆਂ ਵਲੋਂ ਧੀ ਨੂੰ ਵਿਆਹ ਸਮੇਂ ਦਿਤਾ ਗਿਆ ਬਿਸਤਰਾ ਜਿਸ ਵਿਚ ਸਿਰ੍ਹਾਣਾ, ਗਦੈਲਾ ਅਤੇ ਰਜ਼ਾਈ ਸ਼ਾਮਲ ਹੁੰਦੇ ਹਨ :
"ਭਠ ਖੇੜਿਆਂ ਦੇ ਤੂਲ ਵਿਹਾਣੇਂ
ਮੈਨੂੰ ਭਾਂਦੀ ਰਾਂਝੇ ਦੀ ਲੋਈ"
(ਮ. ਸਿੰ.)

**ਤੂਲ³,** ਇ. ਇਕ ਪਰਕਾਰ ਦਾ ਛੋਟਾ ਰੁੱਖ

**ਤੂਲ⁴,** [ਤੂਲ²] ਪੁ. ਛੋਟੀ ਥੰਮ੍ਹੀ

**ਤੂਲਕਾ,** [ਪ੍ਰਾ. ਤੂਲਿਆ; ਸੰ. ਤੂਲਿਕਾ] ਇ.
ਚਿੱਤਰ ਬਣਾਉਣ ਦੀ ਕਲਮ

**ਤੂਲਚਾਪ,** [ਤੂਲ∠ਸੰ.ਤੂਲ=ਰੂੰ+ਚਾਪ∠ਸੰ. ਚਾਪ=ਧਨੁਸ਼]
ਪੁ. ਪੇਂਜੇ ਦਾ ਧਨੁਖ ਜਿਸ ਨਾਲ ਉਹ ਰੂੰ ਪਿੰਜਦਾ ਹੈ, ਧੁਨਕੀ, ਤਾੜਾ (ਕਾ.)

**ਤੂਲਣਾ,** ਕ੍ਰਿ. ਸਕ. ੧. ਧੁਰੇ ਨੂੰ ਤੇਲ ਦੇਣ ਲਈ ਪਹੀਏ ਨੂੰ ਕਢਕੇ ਗਡੀ ਨੂੰ ਕਿਸੇ ਲੱਕੜ ਦੇ ਸਹਾਰੇ ਠਹਿਰਾਉਣਾ;
੨. ਪਹੀਏ ਦੇ ਧੁਰੇ ਵਿਚ ਤੇਲ ਦੇਣਾ, ਬਾਂਗਣਾ, ਜਿੰਦਣਾ

**ਤੂਲਾ¹,** ਪੁ. ਪੁਲੰਦਾ, ਗੰਠ :
"ਹਾਡ ਜਲੇ ਜੈਸੇ ਲਕਰੀ ਕਾ ਤੂਲਾ"
(ਗੋਂਡ ਕਬੀਰ)

**ਤੂਲਾ²,** (ਕੋਹਸਤਾਨਿ ਨਮਕ) ਪੁ. ਮਧਾਣੀ ਦਾ ਦਸਤਾ
(ਜਟਕੀ)

**ਤੂਲਿਕਾ,** ਇ. ਵੇਖੋ ਤੂਲਕਾ

ਤੂਲੀ[1], [ਪ੍ਰਾ. ਤੂਲਿਆ; ਸੰ. तूलिका] ਇ. ਚਿੱਤਰ ਬਣਾਉਣ ਦੀ ਕਲਮ




ਤੂਲੀ[2], ਇ. ਨੀਲ ਦਾ ਪੌਦਾ

ਤੂੜ, ਪੁ. ਕਣਕ ਜੌਂ ਆਦਿ ਦੇ ਸਿੱਟਿਆਂ ਉਤਲੇ ਸਖ਼ਤ ਵਾਲ, ਕਸਾਰ, ਕਸੀਰ

ਤੂੜਨਾ, [ਸ਼ਾਇਦ ਤੂੰਨਣਾ] ਕ੍ਰਿ. ਸਕ. ਤੂੰਨ ਤੂੰਨ ਕੇ ਭਰਨਾ

–ਤੂੜ ਤੂੜ ਕੇ ਖਾਣਾ, ਮੁਹਾ. ਤੂੰਨ ਤੂੰਨ ਕੇ ਖਾਣਾ

ਤੂੜੀ, [ਪ੍ਰਾ. ਤੁਡ, ਤੁਟ੍ √ਸੰ. त्रुट्=ਟੁਟਣਾ] ਇ. ਕਣਕ ਦੀ ਕੁੱਟੀ ਹੋਈ ਨਾੜ, ਕਣਕ ਜਾਂ ਜੌਆਂ ਦੇ ਕੁਤਰੇ ਹੋਏ ਪੱਠੇ, ਕਣਕ ਗਾਹੁਣ ਪਿਛੋਂ ਦਾਣੇ ਕਢਕੇ ਬਚੇ ਛਿੱਲੜ ਅਤੇ ਕੱਖ

ਤੇ[1], [ਅਤੇ ਦਾ ਸੰਖੇਪ] ਅਵ. ਅਤੇ

ਤੇ[2], [ਉਤੇ ਦਾ ਸੰਖੇਪ] ਅਵ. ਉਤੇ (ਲੁ. ਕੋ.)

ਤੇ[3], [<ਸੰ. ते=ਉਹ] ਪੜ. ਉਹ ਦਾ ਬਹੁਵਚਨ :
"ਤੇ ਸਾਧੂ ਹਰਿ ਮੇਲਹੁ ਸੁਆਮੀ"
(ਭੈਰ. ਮ: ੪)

ਤੇ[4], [ਤੋਂ] ਪ੍ਰਤਯ, ਤੋਂ, ਕੋਲੋਂ :
"ਆਸ ਅੰਦੇਸੇ ਤੇ ਨਿਹਕੇਵਲ"
(ਵਾਰ. ਆਸਾ)
ਕ੍ਰਿ. ਵਿ. ਕਰਕੇ, ਦੇ ਰਾਹੀਂ (ਬਿ.)

ਤੇ[5], [ਤਾਂ] ਕ੍ਰਿ. ਵਿ. ਤਾਂ

ਤੇ[6], ਅਵ. ਤਾਂ ਜੋ (ਜਟਕੀ)

ਤੇ[7], [ਤੂੰ] ਪੜ. ਤੂੰ ਦਾ ਪੁਰਾਤਨ ਰੂਪ, ਤੂੰ (ਲੁ. ਕੋ.)

ਤੇ[8], [ਫ਼ਾ. ਤੇ ث ] ਇ. ਫ਼ਾਰਸੀ ਲਿੱਪੀ ਦਾ ਚੌਥਾ ਅੱਖਰ

ਤੇਂ[1], ਅਵ. ਅਤੇ (ਜਟਕੀ)

ਤੇਂ[2], ਅਵ. ਉੱਤੇ (ਜਟਕੀ)

ਤੇਉ, ਪੁ. ਵੇਖੋ ਤਿਉ (ਪੁਆ.ਕੋ.)

ਤੇਉਂ, ਅਵ. ਵੇਖੋ ਤਿਉਂ (ਪੁਆ. ਕੋ.)

–ਤੇਉਂ ਤੇਉਂ, ਕ੍ਰਿ. ਵਿ. ਵੇਖੋ ਤਿਉਂ ਤਿਉਂ

ਤੇਉਣ, [ਸੰ. अन्तेवन] ਪੁ.
੧. ਜ਼ਨਾਨਖ਼ਾਨੇ ਦਾ ਬਾਗ਼;
੨. ਕੱਤਣ ਲਈ ਇਕੱਠੀਆਂ ਹੋਈਆਂ ਲੜਕੀਆਂ ਦੀ ਟੋਲੀ, ਤ੍ਰਿੰਜਣ (ਕਾ.)

ਤੇਉਰ[1], ਪੁ. ਵੇਖੋ ਤਿਉਰ[1]

ਤੇਉਰ[2], ਪੁ. ਵੇਖੋ ਤਿਉਰ[2]

–ਤੇਉਰ ਬੇਉਰ, ਪੁ. ਔਰਤ ਦੇ ਤਨ ਲਈ ਪੂਰੇ ਕਪੜੇ (ਤਿੰਨ ਕਪੜੇ–ਘੱਗਰਾ, ਕੁੜਤੀ ਤੇ ਦੁਪੱਟੇ ਆਦਿ ਨੂੰ ਤਿਉਰ ਆਖਦੇ ਹਨ ਅਤੇ ਕੁੜਤੀ ਤੇ ਦੁਪੱਟੇ ਨੂੰ ਬਿਉਰ ਕਹਿੰਦੇ ਹਨ) (ਲੁ. ਕੋ.)

ਤੇਉਰ[3], [ਤਿਉਰ[1]] ਪੁ. ੧. ਗੁੱਸੇ ਭਰੀ ਨਜ਼ਰ, ਤਿਉਰ;
੨. ਭੌਆਂ, ਭਰਵੱਟੇ;
੩. ਸਿਰ ਚਕਰਾਉਣ ਦੀ ਬਿਮਾਰੀ, ਘੇਰੀ, ਘਾਰ (ਲੁ. ਕੋ.)

–ਤੇਉਰ ਚੜ੍ਹਨਾ, ਮੁਹਾ. ਗੁੱਸੇ ਕਰਕੇ ਮੱਥੇ ਵੱਟ ਪੈਣਾ

–ਤੇਉਰ ਬਦਲਣਾ, ਮੁਹਾ. ੧. ਰੰਗ ਢੰਗ ਬਦਲਣਾ;
੨. ਨਜ਼ਰਾਂ ਬਦਲਣਾ

ਤੇਉੜ, ਪੁ. ਵੇਖੋ ਤਿਉੜ (ਲੁ. ਕੋ.)

ਤੇਉੜਾ, [ਤੇਉ=ਤੇਉਂ+ੜਾ] ਵਿ. ਉਸੇ ਤਰ੍ਹਾਂ ਦਾ, ਤੇਹੋ ਜਿਹਾ (ਪੁਆ. ਕੋ.)

ਤੇਊ[1], [ਤੇ[3]+ਊ] ਪੜ. ਉਹੀ :
"ਤੇਊ ਉਤਰਿ ਪਾਰ ਪਰੇ ਰਾਮ ਨਾਮ ਲੀਨੇ"
(ਧਨਾ. ਕਬੀਰ)

ਤੇਊ[2], ਅਵ. ਸਚਮੁੱਚ, ਅਸਲ ਵਿੱਚ (ਲੁ. ਕੋ.)

ਤੇਇਨਤਾ, [ਕਾਂਗੜੀ] ਇ. ਪਹਾੜ ਦੀ ਹਰਿਆਲੀ ਢਲਵਾਣ, ਪਹਾੜ ਦੀ ਉਤਲੀ ਚੋਟੀ ਅਤੇ ਘਾਟੀ ਦੇ ਦੋਵਾਂ ਪਾਸਿਆਂ ਲਈ ਕੁੱਲੂ ਤੇ ਲਾਹੌਲ ਵਿਚ ਵਰਤਿਆ ਜਾਂਦਾ ਹੈ (ਮ. ਸਿੰ.)

ਤੇਈ[1], [ਹਿੰ. तेइस; ਪ੍ਰਾ. ਤੇਵੀਸ, ਸੰ. त्रयोविंशति] ਵਿ. ਵੀਹ ਤੇ ਤਿੰਨ, ੨੩

ਤੇਈ[2], [ਸੰ. ਤੇ (तद्)+ਈ=ਹੀ] ਪੜ.
੧. ਓਹੋ, ਓਹੀ :
"ਬਿਖਮ ਸਾਗਰ ਤੇਈ ਜਨ ਤਰੇ"
(ਗਉ. ਮ. ੫) (ਕਾ.)
੨. ਆਪੇ (ਪੁਆ. ਕੋ.)

ਤੇਈਆ, [ਸੰ. तृतीय=ਤੀਜਾ+ਆ] ਪੁ. ਤੀਜੇ ਦਿਨ ਚੜ੍ਹਨ ਵਾਲਾ ਬੁਖ਼ਾਰ ਜਿਸ ਨੂੰ ਵਾਰੀ ਦਾ ਤਾਪ ਵੀ ਕਹਿੰਦੇ ਹਨ

ਤੇਈਮਾਂ, ਵਿ. ਵੇਖੋ ਤੇਈਵਾਂ

**ਤੇਈਵਾਂ**, [ਤੇਈ+ਵਾਂ] ਵਿ. ਤੇਈ ਦੀ ਗਿਣਤੀ ਪੂਰੀ ਕਰਨ ਵਾਲਾ, ਤੇਈ ਨਾਲ ਸਬੰਧਤ

**ਤੇਸਾ,**
**ਤੇਸ਼ਾ,** ] [ਫ਼ਾ. ਤੇਸ਼ : تیشہ ] ਪੁ. ਲੱਕੜ ਤਰਾਸ਼ਨ ਦਾ ਤਰਖਾਣਾ ਸੰਦ, ਬਹੋਲਾ

**ਤੇਸੀ**, [ਤੇਸ (੧)+ਈ] ਇ. ਲੋਹੇ ਦਾ ਇਕ ਸੰਦ ਜਿਸ ਨਾਲ ਰਾਜ ਇੱਟਾਂ ਘੜਦੇ ਹਨ, ਛੋਟਾ ਤੇਸਾ



ਤੇਸੀ

**ਤੇਹ¹**, (ਸ਼ਾਹਪੁਰੀ) ਅਵ. ਤਿਰਸਕਾਰ ਵਜੋਂ ਬੋਲਿਆ ਜਾਂਦਾ ਹੈ ਜਿਵੇਂ 'ਹਟ ਪਰੇ' (ਜਟਕੀ)

**ਤੇਹ²**, [ਪ੍ਰਾ. ਤਿਸਾ; ਸੰ. ਤ੍ਰਿਸ਼ਾ√ਤ੍ਰਿਸ਼੍=ਪਿਆਸ ਲਗਣਾ] ਇ. ੧. ਪਿਆਸ, ਤ੍ਰੇਹ; (ਪੁਆ.) ੨. ਪਿਆਰ, ਮੁਹੱਬਤ, ਤਾਂਘ (ਲਾ. ਕ੍ਰਿ. ਆਉਣਾ, ਹੋਣਾ)

–ਤੇਹ ਲੱਗੀ ਤੇ ਖੂਹ ਨਹੀਂ ਪੱਟੀਦਾ, ਅਖੌ. ਜਦੋਂ ਕੋਈ ਕੁਵੇਲੇ ਕੰਮ ਕਰੇ ਤਦੋਂ ਆਖਦੇ ਹਨ, ਢੁਹੇ ਆਈ ਜੰਨ (ਜੰਞ) ਵਿੰਨ੍ਹੋ ਕੁੜੀ ਦੇ ਕੰਨ

**ਤੇਹ³**, [ਸੰ. ਤੇ (ਤਦ੍)+ਹ=ਹੀ] ਪੜ. ਉਸ, ਉਹ:

"ਤੇਹ ਪਰਮ ਸੁਖ ਪਾਇਆ"
(ਬਾਵਨ)

**ਤੇਂਹ**, ਪੜ. ਵੇਖੋ ਤੇਹ³:

"ਆਨ ਉਪਾਵ ਨ ਜੀਵਨ ਮੀਨਾ
ਬਿਨੁ ਜਲ ਮਰਨਾ ਤੇਂਹ"
(ਜੈਤ. ਮ: ੫)

**ਤੇਹਣ**, ਪੁ. ਵੇਖੋ ਤ੍ਰੇਹਣ

**ਤੇਹਰ**, [ਤਿਹਰ] ਇ. ੧. ਤੀਜੀ ਵਾਰ, ਤਿਹਰ, ਤਿਹਰਾਪਨ, ਤਿੰਨ ਵਾਰੀ (ਬਿ.) ੨. ਤਿੰਨ ਵਾਰ ਹਲ ਨਾਲ ਵਾਹੀ ਹੋਈ ਜ਼ਮੀਨ (ਕਾ.)

**ਤੇਹਰਾ**, [ਤਿਹਰਾ] ਵਿ. ਤਿੰਨ ਤਹਿਆਂ ਵਾਲਾ

**ਤੇਹਰਾਉਣਾ**, [ਤੇਹਰ+ਆਉਣਾ] ਕ੍ਰਿ. ਸਕ. ਤੀਜੀ ਵਾਰੀ ਪੜ੍ਹਨਾ ਜਾਂ ਰਟਣਾ

**ਤੇਹਾ**, [ਅਪ. ਪ੍ਰਾ. ਤਇਸ; ਸੰ. ਤਾਦ੍ਰਿਸ਼+ਆ] ਵਿ. ਉਸੇ ਤਰ੍ਹਾਂ ਦਾ, ਓਹੋ ਜਿਹਾ, ਉਸੇ ਵਰਗਾ (ਬਿ.)

**ਤੇਹਾਂ**, [ਤੇ <ਪ੍ਰਾ. ਤੇ; ਸੰ. ਤ੍ਰਿ+ਹਾਂ=ਆਂ] ਕ੍ਰਿ. ਵਿ. ਤਿੰਨਾਂ ਨੇ

**ਤੇਹਾਰ**, ਪੁ. ਵੇਖੋ ਤਿਉਹਾਰ (ਬਿ.)

**ਤੇਹਿ**, [ਤੇ ∠ਸੰ. ਤੇ=ਉਹ] ਪੜ. ਉਸ ਨੂੰ:

"ਪਾਰਬ੍ਰਹਮ ਕਾ ਅੰਤ ਨ ਤੇਹਿ"
(ਸਾਰ. ਅ. ਮ: ੫)

**ਤੇਹੀ¹**, [ਤੇਹ (੧)+ਈ] ਵਿ. ਉਹੋ ਜਿਹੀ, ਉਸੇ ਤਰ੍ਹਾਂ ਹੀ :

"ਅਨਿਕ ਜਲਾ ਜੇ ਧੋਵੈ ਦੇਹੀ
ਮੈਲੁ ਨ ਉਤਰੈ ਸੁਧੁ ਨ ਤੇਹੀ"
(ਗਉ ਮ: ੫)

**ਤੇਹੀ²**, [ਤੇਹ²+ਈ] ਵਿ. ਹਿਤ ਕਰਨ ਵਾਲਾ

**ਤੇਹੀਂ**, [ਤੇਹ ( ं )+ਈਂ] ਵਿ. ਤਿੰਨਾਂ ਨੇ ਹੀ (ਲੁ. ਕੋ.)

**ਤੇਹੁ**, ਇ. ਵੇਖੋ ਤੇਹ²

**ਤੇਹੁੰ**, [ਤੇਹਾਂ] ਕ੍ਰਿ. ਵਿ. ਤਿੰਨਾਂ ਨੇ ਹੀ (ਲੁ. ਕੋ.)

**ਤੇਹੂ**, [ਤੇਹਾ] ਵਿ. ਤੇਹੀ (ਪੁਆ. ਕੋ.)

**ਤੇਹੋ**, [ਤੇਹਾ] ਵਿ. ਉਹੋ ਜਿਹਾ:

"ਜੇਹਾ ਡਿੱਠਾ ਮੈ ਤੇਹੋ ਕਹਿਆ"
(ਮਾਝ ਮ: ੫)

–ਤੇਹੋ ਜੇਹਾ,
–ਤੇਹੋ ਜੇਹੀ, } ਵਿ. ਉਹੋ ਜਿਹਾ, ਉਹੋ ਜਿਹੀ

**ਤੇਖਾ**, [ਸ਼ਾਹਪੁਰੀ] ਪੁ. ਕਿਸੇ ਦੇ ਨਾਂ (ਰਕਮ) ਪਾਉਣ ਦੀ ਕਿਰਿਆ ਜਾਂ ਭਾਵ, ਦੇਣ ਦੀ ਮਦ (ਜਟਕੀ)

**ਤੇਗ**
**ਤੇਗ਼** ] [ਫ਼ਾ. تیغ ਤੇਗ਼] ਇ. ਤਲਵਾਰ, ਖੜਗ, ਕਿਰਪਾਨ

–ਤੇਗ਼ ਅਜ਼ਮਾਈ,
–ਤੇਗ਼ ਆਜ਼ਮਾਈ, } ਇ. ਜ਼ੋਰ ਅਜ਼ਮਾਉਣ ਦਾ ਭਾਵ ਜਾਂ ਕਿਰਿਆ, ਬਲ ਪਰਖਣ ਦਾ ਭਾਵ

–ਤੇਗ਼ ਹਲਾਲੀ, ਇ. ਦੂਜ ਦੇ ਚੰਨ ਵਾਂਗ ਕਮਾਣੀਦਾਰ ਤਲਵਾਰ ਜਿਸ ਨਾਲ ਕੁਰਵੱਟਿਆਂ ਨੂੰ ਉਮਾਇਆ ਜਾਂਦਾ ਹੈ:

"ਤੇਰੀ ਤੇਗ਼ ਹਲਾਲੀ ਤੋਂ ਜਾਂ ਸਦਕੇ"
(ਸ਼ਰਫ-ਨਿਸ਼ਾਨੀ)

–ਤੇਗ਼ ਜ਼ਨ, ਵਿ. ਤਲਵਾਰ ਚਲਾਉਣ ਵਾਲਾ

–ਤੇਗ਼ ਜ਼ਨੀ, ਇ. ਤਲਵਾਰ ਵਾਹੁਣ ਦਾ ਭਾਵ ਜਾਂ ਕਿਰਿਆ

–ਤੇਗ਼ ਦਾ ਧਨੀ, ਵਿ. ਤਲਵਾਰ ਚਲਾਉਣ ਦਾ ਮਾਹਰ, ਤਲਵਾਰ ਦਾ ਮਾਹਰ

"ਧਨੀ ਤੇਗ਼ ਦਾ ਮਰਦ ਨਸੀਬ ਵਾਲਾ,
ਸਾਇਆ ਉਸ ਦਾ ਕੁਲ ਸੰਸਾਰ ਤਾਈਂ"
(ਕਾਦਰਯਾਰ-ਹਰੀ ਸਿੰਘ ਨਲੂਆ)

–ਤੇਗ਼ ਦੀ ਘਾਟ ਉਤਾਰਨਾ, ਮੁਹਾ. ਤਲਵਾਰ ਦੀ ਘਾਟ ਉਤਾਰਨਾ

ਤੇਗ਼ ਬਹਾਦਰ, ਪੁ. ਤਲਵਾਰ ਦਾ ਧਨੀ:
"ਤੇਗ਼ ਬਹਾਦਰ ਦੋਹਾਂ ਦਲਾਂ ਥੀਂ,
ਹਮਲੇ ਕਰ ਕਰ ਆਵਣ"
(ਸ਼ੈਫ਼.)

–ਤੇਗ਼ ਬਜਾਉਣਾ, ਮੁਹਾ. ਲੜਾਈ ਕਰਨਾ, ਤਲਵਾਰ ਨਾਲ ਮੁਕਾਬਲਾ ਕਰਨਾ

–ਤੇਗ਼ਬੰਦ, ਵਿ. ਤਲਵਾਰ ਬੰਨ੍ਹਣ ਵਾਲਾ, ਖੜਗਧਾਰੀ:
"ਕਹਾ ਸੁ ਤੇਗ਼ਬੰਦ ਗਾਡੇ ਰੜਿ"
(ਆਸਾ ਅ. ਮ: ੧.)
ਪੁ. ਤਲਵਾਰ ਦੀ ਪੇਟੀ, ਗਾਤਰਾ (ਬਿ.)

–ਤੇਗ਼ ਬਰਦਾਰ, ਪੁ. ਉਹ ਸ਼ਖਸ ਜੋ ਨੰਗੀ ਤਲਵਾਰ ਲੈ ਕੇ ਸਵਾਰਾਂ ਦੇ ਨਾਲ ਚੱਲੇ

–ਤੇਗ਼ ਮਾਰਨਾ, ਮੁਹਾ. ੧. ਬਹਾਦਰੀ ਵਿਖਾਉਣਾ;
੨. ਘੋਰ ਸੰਗਰਾਮ ਕਰਨਾ:
"ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜੋ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ"
(ਸ਼ਾਹ ਮੁਹੰਮਦ)

–ਤੇਗ਼ ਵਾਹੁਣਾ, ਮੁਹਾ. ਤਲਵਾਰ ਚਲਾਉਣਾ

–ਦੇਗ ਤੇਗ ਫ਼ਤਹਿ, (ਖ਼ਾ. ਬੋ.) ਇ.
ਇਹ ਖ਼ਾਲਸਈ ਬੋਲਾ ਹੈ ਜਿਸਦਾ ਇਹ ਭਾਵ ਹੈ ਕਿ ਲੰਗਰ ਚਲਦੇ ਰਹਿਣ ਅਤੇ ਫ਼ਤਹਿ ਪ੍ਰਾਪਤ ਹੁੰਦੀ ਰਹੇ

**ਤੇਗਣਾ,** ਪੁ. ਟੇਂਗਣੀ (ਲੁ. ਕੋ.)

**ਤੇਂਗਣੀ,** ਇ. ਵੇਖੋ ਟੇਂਗਣੀ (ਲੁ. ਕੋ.)

**ਤੇਗ ਬਹਾਦਰ,** ਪੁ. ਸਿੱਖਾਂ ਦੇ ਨੌਵੇਂ ਗੁਰੂ (੧੬੨੧-੧੬੭੫ ਈ.) ਜਿਨ੍ਹਾਂ ਨੇ ਧਰਮ ਦੀ ਰਖਿਆ ਲਈ ਚਾਂਦਨੀ ਚੌਂਕ ਦਿੱਲੀ ਵਿਚ ਆਪਣਾ ਬਲੀਦਾਨ ਦਿੱਤਾ

**ਤੇਗਲ,** [ਤੇਗ∠ਸੰ. त्रिक+ਲ] ਪੁ.
ਖਿਲਾੜੀਆਂ ਵਿਚੋਂ ਤੀਜੇ ਨੰਬਰ ਤੇ ਰਹਿਣ ਵਾਲਾ

**ਤੇਗਾ,** [ਤੇਗ+ਆ] ਪੁ. ਤਲਵਾਰ (ਬਿ.)
ਖੰਜਰ

**ਤੇਗੀਂ,** [ਤੇਗ+ਈਂ] ਵਿ. ਤਲਵਾਰ ਨਾਲ

**ਤੇਜ,** [ਸੰ. तेजस्] ਪੁ.
੧. ਨੂਰ, ਆਭਾ; ੨. ਚਮਕ; ੩. ਪਰਤਾਪ, ਸ਼ਾਨ;
੪. ਬਲ ਸ਼ਕਤੀ (ਬਿ.);
੫. ਚੰਗੇ ਭਾਗ; ੬. ਕ੍ਰੋਧ, ਅਗਨੀ :
"ਆਪ ਤੇਜ ਬਾਇ ਪ੍ਰਿਥਮੀ ਅਕਾਸਾ"
(ਗਉ. ਕਬੀਰ)

–ਤੇਜ ਪਰਤਾਪ, ਪੁ. ੧. ਨੂਰ, ਜਲਾਲ; ੨. ਭਾਗ, ਕਿਸਮਤ

–ਤੇਜਵੰਸ਼ੀ, ਵਿ. ਤੇਜ ਵਾਲਾ

–ਤੇਜਵਾਨ, ਪੁ. ਤੇਜਸਵੀ

**ਤੇਜ,**
**ਤੇਜ਼,** } [ਫ਼ਾ. ਤੇਜ਼ تیز ] ਵਿ.
੧. ਤਿੱਖਾ, ਤੱਤੇ ਸੁਭਾਉ ਦਾ; ੨. ਚੁਸਤ, ਚਲਾਕ;
੩. ਭੜਕਵਾਂ, ਜੋਸ਼ੀਲਾ; ੪. ਕਾਹਲਾ, ਜਲਦ-ਬਾਜ਼
(ਮ. ਸਿੰ.)
੫. ਮਸਾਲੇਦਾਰ (ਬਿ.)
੬. ਜ਼ਿਆਦਾ, ਅਧਿਕ ਮਾਤ੍ਰਾ ਵਿਚ;
੭. ਧਾਰਦਾਰ, ਨੋਕਦਾਰ; ੮. ਤੀਖਣ ਬੁੱਧੀ ਵਾਲਾ;
੯. ਮਹਿੰਗਾ

–ਤੇਜ਼ ਜ਼ਬਾਨ, ਵਿ. ਜਿਸ ਦੀ ਜ਼ਬਾਨ ਬਹੁਤ ਚੱਲੇ, ਮੂੰਹਫਟ

–ਤੇਜ਼ ਤਬੀਅਤ, ਵਿ. ਤੱਤੇ ਸੁਭਾਉ ਵਾਲਾ

–ਤੇਜ਼ ਤਰਾਰ, ਵਿ. ਤਿੱਖਾ, ਚੁਸਤ, ਚਲਾਕ :
"ਮਿਲਕੇ ਸਾਰਿਆਂ ਨੂੰ ਵਾਗਾਂ ਸੁਟੀਆਂ ਨੇ,
ਵਾਂਗੂੰ ਬਾਜ਼ ਦੇ ਤੇਜ਼ ਤਰਾਰ ਹੋਏ"
(ਰੂਪ ਬਸੰਤ–ਦੌਲਤ ਰਾਮ)

–ਤੇਜ਼ ਫ਼ਹਿਮ, ਵਿ. ਤਿਖੀ ਸੂਝ ਵਾਲਾ,
ਤੀਖਣ ਬੁੱਧੀ ਵਾਲਾ

–ਤੇਜ਼ ਭਾਈ, ਇ. ਮਹਿੰਗਾਈ, ਮਹਿੰਗ, ਮਹਿੰਗ-ਭਾਈ (L)

–ਤੇਜ਼ ਮਜਾਜ਼,
–ਤੇਜ਼ ਮਿਜਾਜ਼, } ਵਿ. ਗਰਮ ਸੁਭਾਉ ਵਾਲਾ, ਕ੍ਰੋਧੀ, ਗੁਸੈਲ

–ਤੇਜ਼ ਰਫ਼ਤਾਰ, ਵਿ. ਤਿੱਖਾ ਚੱਲਣ ਵਾਲਾ

–ਤੇਜ਼ ਰੌ, ਵਿ. ਤਿੱਖਾ ਚੱਲਣ ਵਾਲਾ

**ਤੇਜਸਵੀ,** [ਸੰ. तेजस्वी] ਵਿ. ਤੇਜ ਵਾਲਾ, ਪਰਤਾਪੀ

**ਤੇਜਣ,** [ਸ਼ਾਇਦ ਤਾਜਣ] ਇ. ਤੇਜ਼ ਚੱਲਣ ਵਾਲੀ ਘੋੜੀ
(L)

**ਤੇਜਣਿ,** [ਸ਼ਾਇਦ ਤਾਜਣ]
ਵਿ. ਤੇਜ਼ ਚਾਲ ਵਾਲੀ, ਚਲਾਕ :
"ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ"
(ਵਡ. ਮ: ੪ ਘੋੜੀਆਂ);
ਇ. ੧. ਦੇਹਰੂਪ ਚਲਾਕ ਘੋੜੀ;
੨. ਤਾਜੀ ਦਾ ਇਸਤਰੀ ਲਿੰਗ, ਤਾਜਨ

**ਤੇਜਨੜੀ,** [ਤੇਜਨ+ੜੀ] ਵਿ.
੧. ਤੇਜ ਵਾਲੀ; ੨. ਤੇਜ਼ੀ ਵਾਲੀ, ਚਲਾਕ :
"ਦੇਹ ਤੇਜਨੜੀ ਹਰਿ ਨਵਰੰਗੀਆ"
(ਵਡ. ਮ: ੪, ਘੋੜੀਆਂ)

**ਤੇਜਪੱਤ,** ਪੁ. ਵੇਖੋ ਤੇਜ-ਪੱਤਰ (ਲੁ. ਕੋ.)

**ਤੇਜ ਪੱਤਰ,** [ਸੰ. ਤੇਜ ਪਤ੍ਰ] ਪੁ. ਦਾਲ ਚੀਨੀ ਦੀ ਜ਼ਾਤ ਦੇ ਰੁੱਖ ਦਾ ਪੱਤਾ ਜੋ ਸੁਗੰਧ ਲਈ ਗਰਮ ਮਸਾਲੇ ਵਿਚ ਵਰਤਿਆ ਜਾਂਦਾ ਹੈ

**ਤੇਜ-ਪੱਤਾ,** ਪੁ. ਵੇਖੋ ਤੇਜ-ਪੱਤਰ (ਲੁ. ਕੋ.)

**ਤੇਜ-ਬਲ,** ਪੁ. ਤਿੰਬਰ, ਇਕ ਕੰਡੇਦਾਰ ਬ੍ਰਿਛ ਜਿਸ ਦੀਆਂ ਟਾਹਣੀਆਂ ਦਾਤਨਾਂ ਵਜੋਂ ਵਰਤਦੇ ਹਨ ਅਤੇ ਮੋਟੀਆਂ ਟਾਹਣੀਆਂ ਦੇ ਸਰਦਾਈ ਮਸਾਲਾ ਆਦਿ ਰਗੜਨ ਲਈ ਡੰਡੇ ਸੋਟੀਆਂ ਆਦਿ ਬਣਦੇ ਹਨ : "ਉਭਰਵੀਆਂ ਗੱਠਾਂ ਫੋੜਿਆਂ ਵਾਂਗ ਹੁੰਦੀਆਂ ਹਨ ਚਰਪਰਾ ਸਵਾਦ ਹੁੰਦਾ ਹੈ



ਤੇਜਬਲ

**ਤੇਜਭਾਨ,** ਪੁ. ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਪਿਤਾ ਦਾ ਨਾਂ

**ਤੇਜਮਾਨ,** ਵਿ. ਵੇਖੋ ਤੇਜਵਾਨ

**ਤੇਜਵੰਸੀ,** ਵਿ. ਵੇਖੋ ਤੇਜਸਵੀ :

"ਤੇਜਨ ਮਹਿ ਤੇਜਵੰਸੀ ਕਹੀਅਹਿ"

(ਗੂਜ. ਅ. ਮ: ੫)

**ਤੇਜਵੰਤ,** [ਤੇਜ+ਵੰਤ] ਵਿ. ਤੇਜਵਾਨ

**ਤੇਜਵਾਨ,** [ਸੰ. ਤੇਜੋਵਾਨ੍ ] ਵਿ. ੧. ਤੇਜ ਵਾਲਾ, ਤੇਜਸਵੀ, ਪਰਤਾਪੀ;

੨. ਜਲਾਲ ਵਾਲਾ, ਨੂਰਾਨੀ

**ਤੇਜਾ ਸਿੰਘ,** (ਖ਼ਾ. ਬੋ.) ਪੁ. ਰੇਲ ਦਾ ਇੰਜਨ

**ਤੇਜ਼ਾਬ,** [ਫ਼ਾ. ਤੇਜ਼ਾਬ تیزاب , ਤੇਜ਼+ਆਬ آب ] ਪੁ. ਇਕ ਤਰਲ ਪਦਾਰਥ ਜਿਸਦਾ ਵਿਸ਼ੇਸ਼ ਭਾਗ ਹਾਈਡਰੋਜਨ ਹੁੰਦੀ ਹੈ, ਇਹ ਅਕਸਰ ਖੱਟਾ ਹੁੰਦਾ ਹੈ

–ਤੇਜ਼ਾਬ ਸ਼ੋਰਾ, ਪੁ. ਅਜਿਹਾ ਤੇਜ਼ਾਬ ਜੋ ਸ਼ੋਰੇ ਤੋਂ ਤਿਆਰ ਕੀਤਾ ਜਾਂਦਾ ਹੈ ਅਤੇ ਬੜਾ ਤੇਜ਼ ਹੁੰਦਾ ਹੈ, Nitric Acid

–ਤੇਜ਼ਾਬ ਗੰਧਕ, ਪੁ. ਅਜਿਹਾ ਤੇਜ਼ਾਬ ਜੋ ਗੰਧਕ ਤੋਂ ਤਿਆਰ ਕੀਤਾ ਜਾਂਦਾ ਹੈ, Sulphuric Acid

–ਤੇਜ਼ਾਬ ਨਿਮਕ, ਪੁ. ਅਜਿਹਾ ਤੇਜ਼ਾਬ ਜੋ ਲੂਣ ਤੋਂ ਤਿਆਰ ਕੀਤਾ ਜਾਂਦਾ ਹੈ, Hydrolic Acid

**ਤੇਜ਼ਾਬਣਾ,** [ਤੇਜ਼ਾਬ ਤੋਂ ਨਾਮ ਧਾਤੂ] ਕ੍ਰਿ. ਸਕ.

੧. ਤੇਜ਼ਾਬ ਬਣਾਉਣਾ (L);

੨. ਤੁਰਸ਼ਾਉਣਾ, ਖੱਟਾ ਕਰਨਾ

–ਤੇਜ਼ਾਬਣ, ਇ. ਤੇਜ਼ਾਬ ਬਣਾ ਦੇਣ ਦਾ ਭਾਵ, ਖੱਟਾ ਕਰਨ ਦਾ ਭਾਵ (L)

–ਤੇਜ਼ਾਬਣ ਯੋਗ, ਵਿ. ਤੇਜ਼ਾਬ ਬਣਨ ਯੋਗ, ਖੱਟਾ ਹੋਣ ਯੋਗ (L)

**ਤੇਜ਼ਾਬੀ,** (ਤੇਜ਼ਾਬ+ਈ] ਵਿ. ਤੇਜ਼ਾਬ ਸਬੰਧੀ, Acidic

–ਤੇਜ਼ਾਬੀ ਮਾਦਾ, ਪੁ. ਪੇਟ ਦੀ ਖ਼ਰਾਬੀ ਕਰਕੇ ਪੈਦਾ ਹੋਈ ਖਟਾਸ ਜਿਸ ਤੋਂ ਹਵਾ ਪੈਦਾ ਹੁੰਦੀ ਹੈ

–ਤੇਜ਼ਾਬੀ ਰੰਗ, ਪੁ. ਕਪੜੇ ਨੂੰ ਦਿੱਤਾ ਜਾਣ ਵਾਲਾ ਰੰਗ ਜੋ ਤੇਜ਼ਾਬ ਪਾ ਕੇ ਪੱਕਾ ਕੀਤਾ ਜਾਂਦਾ ਹੈ

**ਤੇਜੀ,**
**ਤੇਜ਼ੀ,** } [ਫ਼ਾ. ਤੇਜ਼ੀ تیزی ] ਇ.

੧. ਤਿੱਖਾਪਣ; ੨. ਚੁਸਤੀ, ਚਲਾਕੀ;
੩. ਜੋਸ਼ੀਲਾਪਣ; ੪. ਕਾਹਲੀ; ੫. ਗੁੱਸਾ;
੬. ਮਹਿੰਗਾਈ; ੭. ਖਾਰ (ਲੁ. ਕੋ.)

–ਤੇਜ਼ੀ ਤਰਾਰੀ, ਇ. ਸ਼ੋਖੀ, ਤਿੱਖਾਪਨ, ਬਹੁਤੀ ਤੇਜ਼ੀ, ਫੁਰਤੀ

–ਤੇਜ਼ੀ ਮੱਠੀ ਕਰਨਾ, ਮੁਹਾ. ਆਕੜ ਭੰਨਣਾ

**ਤੇਜੋਤਨਾ,**
**ਤੇਜੋਤਨੌ,** } [ਤੇਜੋ=ਤੇਜਭਾਨ (ਗੁਰੂ ਅਮਰਦਾਸ ਜੀ ਦੇ ਪਿਤਾ)+ਤਨੌ∠ਸੰ. ਤਨਯ=ਪੁੱਤਰ] ਪੁ.

ਬਾਬਾ ਤੇਜਭਾਨ ਜੀ ਦੇ ਸੁਪੁੱਤਰ ਸ੍ਰੀ ਗੁਰੂ ਅਮਰਦੇਵ ਜੀ ਮਹਾਰਾਜ :

"ਭਲਉ ਭੂਹਾਲ ਤੇਜੋਤਨਾ" (ਸਵੈ. ਮ: ੩ ਕੇ)

"ਭਲਉ ਪ੍ਰਸਿਧ ਤੇਜੋ ਤਨੌ"

(ਸਵੈ. ਮ: ੩ ਕੇ)

**ਤੇਟਣਾ**[1], [=ਤਾੜਨਾ] ਕ੍ਰਿ. ਅਕ. ਤਾੜਨਾ, ਡਾਂਟਣਾ :

"ਸਤਿਗੁਰ ਭੇਟੈ ਜਮੁ ਨ ਤੇਟੈ" (ਪ੍ਰਭਾ ਮ: ੫)

**ਤੇਟਣਾ**[2], [ਤੇਟ=ਤਟ=ਕੰਢਾ+ਣਾ] ਕ੍ਰਿ. ਅਕ. ਨੇੜੇ ਢੁਕਣਾ :
"ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ"
(ਵਾਰ ਗੂਜ. ੨ ਮ: ੫)

**ਤੇਡਵਾਂ**, [ਤੇਡ=ਟੇਢ (੧)+ਵਾਂ] ਵਿ. ਟੇਢਾ

**ਤੇਡਾ**, [ਪ੍ਰਾ. ਤੇਵਡ; ਸੰ. ਤਾਵਤ੍] ਵਿ. ਉਤਨਾ ਵਡਾ, ਉੱਨਾ ਵੱਡਾ (ਕਾ.)

**ਤੇਤ**, [ਤਿਤਨਾ] ਵਿ. ਉਤਨਾ, ਉੱਨਾ :
"ਜੇਤੇ ਮਾਇਆ ਰੰਗ ਤੇਤ ਪਛਾਣਿਆ"
(ਆਸਾ ਮ: ੫)

**ਤੇਤਰ**, ਪੁ. ਇਕ ਦਰਖ਼ਤ ਦਾ ਨਾਂ (ਮ. ਸਿੰ.)

**ਤੇਤਰਾ**, (ਪੋਠੋ.) [ਤੇਤਰ=ਤਿੱਤਰ+ਆ] ਵਿ. ਤਿੱਤਰ ਦੇ ਖੰਭਾਂ ਵਰਗਾ, ਤਿੱਤਰ ਖੰਭਾ

–ਤੇਤਰਾ ਮੇਤਰਾ, –ਤੇਤਰੇ ਮੇਤਰੇ ] ਵਿ. ਚਿੱਤਰਮ ਚਿੱਤਰਾ, ਡੱਬ ਖੜੱਬਾ, ਰੰਗ ਬਰੰਗਾ;
"ਚਿੱਟੇ ਚਿੱਟੇ ਤੇ ਤੇਤਰੇ ਮੇਤਰੇ
ਕਬੂਤਰਾਂ ਦੀ ਡਾਰ ਉਤੋਂ ਗੁਜ਼ਰੀ"
(ਸਵੇਰ ਸਾਰ–ਦੁੱਗਲ)

**ਤੇਤਰੀ**, **ਤੇਤ੍ਰੀ**, ] ਵਿ. ਵੇਖੋ "ਤੇਤੀ" (ਜਟਕੀ)

–ਤੇਤਰੀਆਂ, –ਤੇਤ੍ਰੀਆਂ, ] ਵਿ. ਤੇਤੀਵਾਂ (ਪੋਠੋ. ਕੋ.)

**ਤੇਤਰੇ**, ਵਿ. ਵੇਖੋ ਤੇਤਰੀ (ਮ. ਸਿੰ.)

**ਤੇਤਾ**[1], [=ਤਿਤਨਾ] ਵਿ. ਤਿਤਨਾ, ਉਤਨਾ :
"ਜੇਤਾ ਕੀਤਾ ਤੇਤਾ ਨਾਉ"
(ਜਪੁ)

**ਤੇਤਾ**[2], ਪੁ. ਵੇਖੋ ਤ੍ਰੇਤਾ :
"ਸਤਜੁਗਿ ਸਤੁ ਤੇਤਾ ਜਗੀ"
(ਗਉ ਰਵਿਦਾਸ)

**ਤੇਤੀ**, [ਪ੍ਰਾ ਤੇਤੀਸ ਸੰ. त्रयस्त्रिंशत् ; ਟ.ਕ. ਬੰਗ. ਤੇਤ੍ਰਿਸ; ਉੜੀ. ਤੇਤ੍ਰਿਸ; ਨੇਪਾ. ਤੇਤ੍ਰਿੱਸ] ਵਿ. ਤਿੰਨਾਂ ਉਤੇ ਤੀਹ, ੩੩

–ਤੇਤੀ ਕਰੋੜ ਦੇਵਤਾ, ਪੁ. ਸੰਸਕ੍ਰਿਤ ਗ੍ਰੰਥਾਂ ਅਨੁਸਾਰ ਅੱਠ ਵਸੂ, ਗਿਆਰਾਂ ਰੁੱਦਰ, ਬਾਰਾਂ ਆਦਿੱਤਯ, ਇੰਦਰ ਅਤੇ ਪ੍ਰਜਾਪਤੀ ਇਹ ਤੇਤੀ ਦੇਵਤਾ ਹਨ (ਰਾਮਾਇਣ ਵਿਚ ਇੰਦਰ ਅਤੇ ਪ੍ਰਜਾਪਤੀ ਦੀ ਥਾਂ ਦੋਵੇਂ ਅਸ਼ਨੀ ਕੁਮਾਰ ਮੰਨੇ ਜਾਂਦੇ ਹਨ, ਇਕ ਖ਼ਿਆਲ ਅਨੁਸਾਰ ਯਾਰ੍ਹਾਂ ਅਕਾਸ਼ ਵਿਚ, ਯਾਰ੍ਹਾਂ ਵਾਯੂ ਅਤੇ ਯਾਰ੍ਹਾਂ ਧਰਤੀ ਤੇ ਰਹਿੰਦੇ ਹਨ)

**ਤੇਤੀਸ**, ਵਿ. ਵੇਖੋ ਤੇਤੀ :
"ਤੇਤੀਸ ਕਰੋੜੀ ਦਾਸ ਤੁਮਾਰੇ"
(ਗਉ. ਮ: ੩.)

**ਤੇਤੀਵਾਂ**, [ਤੇਤੀ+ਵਾਂ] ਵਿ. ਤੇਤੀ ਦੀ ਗਿਣਤੀ ਪੂਰੀ ਕਰਨ ਵਾਲਾ, ਤੇਤੀ ਨਾਲ ਸਬੰਧਤ

**ਤੇਤੇ**, [ਤੇ=ਤੇਰੇ+ਤੇ=ਤੋਂ] ਪੜ. ਤੇਰੇ ਤੋਂ, ਤੇਰੇ ਕੋਲੋਂ (ਪੁਆ. ਕੋ.)

–ਤੇਤੇ ਮੇਤੇ, ਪੜ. ਤੈਥੋਂ ਮੈਥੋਂ (ਪੁਆ. ਕੋ.)

**ਤੇਤੋ**, [=ਤਿਤਨਾ] ਵਿ. ਉਤਨਾ :
"ਖੀਲੈ ਬਿਨਸੈ ਤੇਤੇ ਸੋਗ"
(ਬਸੰ. ਮ: ੧)

**ਤੇਤੋ**, (ਪੁਆ.) ਪੜ. ਵੇਖੋ ਤੈਥੋਂ

–ਤੇਤੋਂ ਮੇਤੋਂ, –ਤੇਤੋਂ ਮੈਥੋਂ, ] ਅਵ. ਵੇਖੋ ਤੈਥੋਂ ਮੈਥੋਂ (ਪੁਆ. ਕੋ.)

**ਤੇਥੇ**, ਪੜ. ਵੇਖੋ ਤੈਥੋਂ

–ਤੇਥੇ ਮੇਥੇ, ਪੜ. ਵੇਖੋ ਤੈਥੋਂ ਮੈਥੋਂ (ਪੁਆ. ਕੋ.)

**ਤੇਥੋਂ**, ਪੜ. ਵੇਖੋ ਤੈਥੋਂ

**ਤੇਂਦੂਆ**, [ਤੰਦੂਆ] ਪੁ. ਪਾਣੀ ਵਿਚ ਰਹਿਣ ਵਾਲਾ ਇਕ ਜਾਨਵਰ, ਤੰਦੂਆ :
"ਤੇਂਦੂਏ ਕਹਿਰ ਜੰਦੂਰਾਂ ਵਾਲੇ,
ਲਾਵਣ ਜ਼ੋਰ ਤਦਾਈਮ"
(ਸਸੀ ਪੁੰਨੂੰ ਹਾਸ਼ਮ)

**ਤੇਨ**, ਪੜ. ੧. ਤਿਨ੍ਹਾਂ ਨੂੰ :
"ਕਟਿ ਦੇਵਉ ਹੀਅਰਾ ਤੇਨ" (ਕਾਨ ਮ: ੪);
੨. ਤਿਸ ਨੇ :
"ਤੇਨ ਕਲਾ ਅਸਥੰਭੰ ਸਰੋਵਰੰ"
(ਸਹਸ. ਮ: ੫)

**ਤੇਪਾ**, ਪੁ. ਵੇਖੋ ਟੇਪਾ

**ਤੇਰ**[1], [ਤੇਰਾ] ਇ. ਤੇਰੇ ਹੋਣ ਦੀ ਕਿਰਿਆ ਜਾਂ ਭਾਵ, ਤੇਰਾਪਣ (ਲੁ. ਕੋ.)

–ਤੇਰ ਮੇਰ, ਇ. ੧. ਵੇਖੋ ਮੇਰ ਤੇਰ;
੨. ਫੁੱਟ, ਨਿਖੇੜਾ, ਵਖੇਵਾਂ

–ਮੇਰ ਤੇਰ, ਇ. ਤੇਰੇ ਮੇਰੇ ਹੋਣ ਦਾ ਭਾਵ, ਦਵੈਤ :
"ਮੇਰ ਤੇਰ ਜਬ ਇਨਹਿ ਚੁਕਾਈ"
(ਗਉ ਅ. ਮ: ੫)

**ਤੇਰ**[2], ਪੁ. ਵੇਖੋ ਤਿਉਰ[1] (ਪੁਆ. ਕੋ.)

**ਤੇਰਉ**, **ਤੇਰਓ**, } ਪੜ. ਵੇਖੋ ਤੇਰਾ ;
"ਤਾਣ ਤਕੀਆ ਤੇਰਓ"
(ਬਿਲਾ. ਛੰਤ ਮ: ੧)

**ਤੇਰਸ, ਤੇਰਸਿ,** [ਪ੍ਰਾ. ਤੇਰਸ; ਸੰ. त्रयोदशी] ਇ. ਚੰਦ੍ਰਮਾ ਦੇ ਪੱਖ ਦੀ ਤੇਰ੍ਹਵੀਂ ਤਿੱਥ, ਤ੍ਰੌਦਸ਼ੀ :
"ਤੇਰਸਿ ਤੇਰਹ ਅਗਮ ਬਖਾਣਿ"
(ਗਉ. ਕਬੀਰ ਥਿਤੀ)

-ਧਨ ਤੇਰਸ, ਇ. ਧਨ ਤ੍ਰੌਦਸ਼ੀ

**ਤੇਰਹ,** ਵਿ. ਵੇਖੋ ਤੇਰ੍ਹਾਂ

**ਤੇਰਹਿਵਾਂ,** ਵਿ. ਵੇਖੋ ਤੇਰ੍ਹਵਾਂ

**ਤੇਰ੍ਹਮਾਂ,** ਵਿ. ਵੇਖੋ ਤੇਰ੍ਹਵਾਂ

**ਤੇਰ੍ਹਵਾਂ,** [ਤੇਰ੍ਹ=ਤੇਰ੍ਹਾਂ+ਵਾਂ]
ਵਿ. ਤੇਰ੍ਹਾਂ ਦੀ ਗਿਣਤੀ ਪੂਰੀ ਕਰਨ ਵਾਲਾ (ਬਿ.)
ਪੁ. ੧. ਮਰਨ ਮਗਰੋਂ ਤੇਰ੍ਹਵੇਂ ਦਿਨ ਕੀਤੀ ਜਾਣ ਵਾਲੀ ਰਸਮ; ੨. ਬੱਚਾ ਜੰਮਣ ਤੋਂ ਮਗਰੋਂ ਜ਼ਨਾਨੀ ਨੂੰ ਇਸ਼ਨਾਨ ਆਦਿ ਕਰਾਉਣ ਦੀ ਰਸਮ

-ਤੇਰ੍ਹਵੀਂ, ਇ. ਲਿੰ-

-ਤੇਰ੍ਹਵੀਂ ਕਰਨਾ, ਮੁਹਾ. ਅਪਮਾਨ ਕਰਨਾ, ਬੇਇੱਜ਼ਤੀ ਕਰਨਾ

**ਤੇਰਵੀਂ,** ]ਤੇਰ੍ਹ (ਾ)+ਵੀਂ] ਇ. ਤ੍ਰੌਦਸ਼ੀ, ਤੇਰਸ ਨਾਂ ਦੀ ਇਕ ਤਿੱਥ

**ਤੇਰਾ,** ਪੁ. ਤੇਰੂ

**ਤੇਰਾ,** [ਪ੍ਰਾ. ਤੇ; ਸੰ. ਤੇ+ਰਾ, ਟ. ਕ. ਹਿੰ. तेरा; ਗੁ. ਤਾਰੋ; ਬੰ. ਉੜੀ, ਤੋਰਾ: ਨੇਪਾ. ਤੇਰੋ] ਪੜ.
'ਤੂੰ' ਪੜਨਾਉਂ ਦਾ ਸਬੰਧ ਵਾਚਕ ਪਦ

-ਤੇਰਾ ਕੱਖ ਨਾ ਰਹੇ, ਮੁਹਾ.
ਇਕ ਗਾਲ੍ਹ ਜਾਂ ਬਦ-ਅਸੀਸ ਜਿਹੜੀ ਬਿਗਾਨਿਆਂ ਨੂੰ ਦੇਣ ਲਈ ਵਰਤੀ ਜਾਂਦੀ ਹੈ

-ਤੇਰਾ ਘਰ ਮੇਰਾ ਅਸੈ, ਅਖੌ.
ਇਕ ਮਹਾਂਵਾਕ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਰ ਵਜੋਂ ਰਿਆਸਤ ਪਟਿਆਲਾ ਦੇ ਬਜ਼ੁਰਗਾਂ ਲਈ ਵਰਤਿਆ ਸੀ

-ਤੇਰਾ ਬੇੜਾ ਤਰੇ, ਮੁਹਾ.
ਇਕ ਗਾਲ੍ਹ ਜਿਹੜੀ ਪਿਆਰ ਵਜੋਂ ਆਪਣਿਆਂ ਨੂੰ ਦਿੱਤੀ ਜਾਂਦੀ ਹੈ । ਇਹ ਇਕ ਕਿਸਮ ਦੀ ਅਸੀਸ ਹੀ ਹੈ

-ਤੇਰਾ ਭਾਣਾ ਮੀਠਾ ਲਾਗੇ, ਅਖੌ.
ਜਦੋਂ ਰੱਬ ਦੀ ਰਜ਼ਾ ਵਿੱਚ ਰਹਿਣ ਲਈ ਕਿਸੇ ਨੂੰ ਪ੍ਰੇਰਨਾ ਦਿੱਤੀ ਜਾਵੇ ਤਾਂ ਕਹਿੰਦੇ ਹਨ

-ਤੇਰੇ ਪੀਠੇ ਦਾ ਕੀਹ ਛਾਨਣਾ, ਅਖੌ.
ਜਦੋਂ ਕੋਈ ਕੰਮ ਕਰੇ ਅਤੇ ਉਸ ਦੇ ਕੰਮ ਵਿਚ ਨੁਕਸ ਨਾ ਹੋਵੇ ਤਾਂ ਕਹਿੰਦੇ ਹਨ

-ਤੇਰੇ ਮੂੰਹ ਵਿਚ ਖੰਡ, ਅਖੌ.
ਜਦੋਂ ਕੋਈ ਖ਼ੁਸ਼ੀ ਦੀ ਖ਼ਬਰ ਸੁਣਾਵੇ ਤਾਂ ਕਹਿੰਦੇ ਹਨ

**ਤੇਰ੍ਹਾ,** ਪੁ. ਵੇਖੋ ਤੇਰ੍ਹਵਾਂ

**ਤੇਰ੍ਹਾਂ,** [ਪ੍ਰਾ. ਤੇਰਹ, ਤੇਰਸ; ਸੰ. त्रयोदश ] ਵਿ.
ਤਿੰਨਾਂ ਉਤੇ ਦੱਸ, ੧੩

-ਤੇਰ੍ਹਾਂ ਤਾਲ, ਪੁ. ਸੰਗੀਤ ਅਨੁਸਾਰ ਤਾਲ ਦਾ ਇੱਕ ਭੇਦ ਜਿਸ ਦਾ ਬੋਲ ਇਹ ਹੈ :— "ਧਾ ਤ੍ਰਿਕ ਧੀ ਨਾ, ਕਿੰਨਾ ਤੀਂਨਾ, ਧਾਧਾ ਧੀਂਨਾ, ਧਾਧਾ ਤੀਨਾ, ਤੀਨਾ, ਧਾਧਾ ਧੀਂਨਾ" (ਕਾ.)

-ਤੇਰ੍ਹਾਂ ਤਾਲਣ, -ਤੇਰ੍ਹਾਂ ਤਾਲੀ, ] ਇ. ਬਹੁਤ ਚਲਾਕ, ਹੁਸ਼ਿਆਰ ਇਸਤਰੀ

-ਤੇਰਾਂ ਰਤਨ, ਪੁ. ਚੌਦਾਂ ਰਤਨਾਂ ਵਿਚੋਂ ਜ਼ਹਿਰ ਕਢ ਦੇਈਏ ਤਾਂ ਤੇਰ੍ਹਾਂ ਰਹਿ ਜਾਂਦੇ ਹਨ :
"ਤੇਰਹ ਰਤਨ ਅਕਾਰਥੇ
ਗੁਰ ਉਪਦੇਸ ਰਤਨ ਧਨ ਪਾਯਾ"
(ਭਾ. ਗੁ.)

**ਤੇਰੀ,** ਪੜ. ਤੇਰਾ ਦਾ ਇ. ਲਿੰ.

-ਤੇਰੀ ਆਈ ਮੈਂ ਮਰਾਂ, ਅਖੌ. ਜਦੋਂ ਕੋਈ ਦੂਸਰੇ ਦੀ ਤਕਲੀਫ ਨੂੰ ਆਪਣੇ ਸਿਰ ਤੇ ਝੱਲਣ ਲਈ ਤਿਆਰ ਹੋਵੇ ਓਦੋਂ ਕਹਿੰਦੇ ਹਨ

-ਤੇਰੀ ਛਾਹ ਛੋਡੀ ਤੂੰ ਕੁੱਤਿਆਂ ਤੋਂ ਛੁਡਾ, ਅਖੌ.
ਉਸ ਵਕਤ ਆਖਦੇ ਹਨ, ਜਦੋਂ ਕਿਸੇ ਪਾਸੋਂ ਕੋਈ ਚੀਜ਼ ਲੈਣ ਗਿਆਂ ਉਹ ਉਲਟਾ ਗਲ ਪੈ ਜਾਏ
(ਪੰ. ਪੰ. ਕੋਸ਼)

**ਤੇਰ੍ਹੀਆ,** ਪੁ. ਵੇਖੋ ਤੇਰ੍ਹਵਾਂ

**ਤੇਰੀ ਕੰਡਾ,** ਪੁ. ਇਕ ਕਿਸਮ ਦੀ ਕੰਡਿਆਲੀ ਮੱਛੀ
(ਸ਼ਾਹਪੁਰੀ)

**ਤੇਰੂ,** ਪੁ. ਲਾਲ ਅਤੇ ਚਿੱਟੀਆਂ ਧਾਰੀਆਂ ਵਾਲਾ ਇਕ ਕਿਸਮ ਦਾ ਗੰਨਾ (ਬਿ.)

**ਤੇਰੋ,** ਪੜ. ਤੇਰਾ :
"ਤੇਰੋ ਜਨ ਹਰਿਜਸ ਸੁਨਤ ਉਮਾਹਿਓ"
(ਕਾਨ. ਮ: ੫)

**ਤੇਲ[1],** [ਪ੍ਰਾ. तेल; ਸੰ. तैल] ਪੁ. ਬੀਆਂ ਆਦਿ ਵਿਚੋਂ ਕੱਢੀ ਥਿੰਧਿਆਈ

-ਤੇਲ-ਇੰਜਨ, ਪੁ. ਤੇਲ ਨਾਲ ਚਲਣ ਵਾਲਾ ਇੰਜਣ

-ਤੇਲ ਕਢਣਾ, ਮੁਹਾ. ਸਖ਼ਤ ਮਿਹਨਤ ਤੋਂ ਕੰਮ ਲੈਣਾ, ਬਹੁਤ ਕੰਮ ਲੈਣਾ

-ਤੇਲ ਖਾਣਾ ਤੇ ਗੁਲਗੁਲਿਆਂ ਤੋਂ ਪਰਹੇਜ਼, ਅਖੌ.
ਜਦੋਂ ਕੋਈ ਕਿਸੇ ਇਕ ਕਿਸਮ ਦਾ ਕੰਮ ਕਰ ਲੈਂਦਾ ਹੋਵੇ ਅਤੇ ਅਜਿਹਾ ਹੀ ਕੰਮ ਆਉਣ ਤੇ ਬਹਾਨਾ ਕਰੇ ਤਾਂ ਆਖਦੇ ਹਨ

–ਤੇਲ ਗਰੀ, ਪੁ. ਖੋਪੇ ਦਾ ਤੇਲ

–ਤੇਲ ਚੜ੍ਹਨਾ, ਮੁਹਾ. ਤੇਲ ਚੜ੍ਹਾਉਣ ਦੀ ਰੀਤ ਹੋਣਾ (ਬਿ.)

–ਤੇਲ ਚੜ੍ਹਾਉਣਾ, ਮੁਹਾ. ਹਲਦੀ ਆਦਿ ਮਿਲੇ ਹੋਏ ਤੇਲ ਨਾਲ ਵਹੁਟੀ ਲਾੜੇ ਦੇ ਸਿਰ, ਮੋਢੇ ਹੱਥ ਅਤੇ ਪੈਰ ਚੋਪੜਨਾ (ਬਿ.)

–ਤੇਲ ਚੁਆਈ, ਇ. ਦਲਹੀਜ਼ਾਂ ਉਪਰ ਤੇਲ ਡੋਲ੍ਹ ਕੇ ਸ਼ਗਣ ਕਰਨ ਦੀ ਰਸਮ

–ਤੇਲ ਚੋਂ ਕੌਡੀ ਚੱਕਣਾ, ਮੁਹਾ. ਬਹੁਤ ਔਖਾ ਕੰਮ ਕਰਨਾ

–ਤੇਲ ਚੋਣਾ, ਮੁਹਾ. ੧. ਵਿਆਹ ਸਮੇਂ ਲਾੜੀ ਲਾੜੇ ਦੇ ਘਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਘਰ ਵਾਲਿਆਂ ਵਲੋਂ ਦਲ੍ਹੀਜ਼ਾਂ ਉਤੇ ਤੇਲ ਡੋਲਣਾ;
੨. ਖੁਸ਼ੀ ਦਾ ਸ਼ਗਨ ਕਰਨਾ, ਸੁਆਗਤ ਕਰਨਾ

–ਤੇਲ ਜ਼ੈਤੂਨ, ਪੁ. ਇਕ ਪ੍ਰਕਾਰ ਦਾ ਤੇਲ ਜ ਹਕੀਮ ਦਵਾਈਆਂ ਵਿਚ ਵਰਤਦੇ ਹਨ

–ਤੇਲ ਠਕੀਣਾ, ਮੁਹਾ. ਕਿਸੇ ਮਿੱਤਰ ਜਾਂ ਕੁੜਮ ਦੇ ਘਰ ਆਉਣ ਤੇ ਮੁਹਾਠਾਂ ਉਤੇ ਤੇਲ ਪਾਉਣਾ :
"ਮਸਲਤ ਸਦ ਸਿਆਲਾਂ ਕੀਤੀ
ਕੀਕਣ ਤੇਲ ਠਕੀਹਾਂ"
(ਹੀਰ ਦਮੋਦਰ)

–ਤੇਲ ਤਮਾਅ ਜਾਂ ਕੇ ਮਿਲੇ ਤੁਰਤ ਨਰਮ ਹੋ ਜਾਏ, } ਅਖੌ. ਪੈਸੇ ਨਾਲ ਹਰ ਕੰਮ ਕੱਢਿਆ ਜਾ ਸਕਦਾ ਹੈ

–ਤੇਲ ਦੀ ਕੜਾਹੀ ਵਿਚ ਪੈਣਾ, ਮੁਹਾ. ਮੁਸੀਬਤ ਵਿਚ ਫਸਣਾ, ਦੁਖੀ ਹੋਣਾ (ਅਖਾਣ ਭੰਡਾਰ)

–ਤੇਲ ਦੇਖ ਤੇਲ ਦੀ ਧਾਰ ਦੇਖ, ਅਖੌ. ਜਦੋਂ ਕਿਸੇ ਨੂੰ ਸਬਰ ਨਾਲ ਉਡੀਕਣ ਲਈ ਕਿਹਾ ਜਾਏ ਤਾਂ ਕਹਿੰਦੇ ਹਨ

–ਤੇਲ ਨਚੋੜਨਾ, ਮੁਹਾ. ਤੇਲ ਕੱਢਣਾ, ਬਹੁਤ ਮਿਹਨਤ ਕਰਵਾਉਣਾ (ਬਿ.)

–ਤੇਲ ਨਿਕਲਣਾ, ਮੁਹਾ. ੧. ਮਿਹਨਤ ਕਰਨ ਕਾਰਨ ਥੱਕ ਕੇ ਚੂਰ ਹੋਣਾ;
੨. ਸਖ਼ਤ ਗਰਮੀ ਕਾਰਨ ਪਸੀਨੋ-ਪਸੀਨੀ ਹੋਣਾ

ਤੇਲ ਪੰਪ, ਪੁ. ਉਹ ਥਾਂ ਜਿਥੋਂ ਮੋਟਰਾਂ ਵਾਲੇ ਪਟਰੋਲ ਅਤੇ ਮੋਬਲਆਇਲ ਵਗ਼ੈਰਾ ਲੈਂਦੇ ਹਨ

–ਤੇਲ-ਫ਼ਰੋਸ਼, ਪੁ. ਤੇਲ ਵੇਚਣ ਵਾਲਾ

–ਤੇਲੂ, ਵਿ. ਤੇਲ ਦਾ

–ਇਨ੍ਹਾਂ ਤਿਲਾਂ ਵਿਚ ਤੇਲ ਨਹੀਂ, ਅਖੌ. ਜਦੋਂ ਕਿਸੇ ਪਾਸੇ ਕਿਸੇ ਚੀਜ਼ ਦੀ ਪ੍ਰਾਪਤੀ ਦੀ ਆਸ ਨਾ ਹੋਵੇ ਤਾਂ ਕਹਿੰਦੇ ਹਨ

–ਬਲਦੀ ਤੇ ਤੇਲ ਪਾਉਣਾ, ਮੁਹਾ. ਝਗੜੇ ਨੂੰ ਵਧਾਉਣ ਦੀ ਕੋਸ਼ਿਸ਼ ਕਰਨਾ

–ਮਿੱਟੀ ਦਾ ਤੇਲ, ਪੁ. ਇਕ ਕਿਸਮ ਦਾ ਤੇਲ ਜੋ ਬਾਲਣ ਦੇ ਕੰਮ ਆਉਂਦਾ ਹੈ

ਤੇਲ[2], ਇ. ਵੇਖੋ ਤ੍ਰੇਲ (ਬਿ.)

ਤੇਲਕ, [ਤੇਲ+ਕ] ਪੁ. ਤੇਲੀ :
"ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ"
(ਗੁਜ. ਕਬੀਰ)

ਤੇਲਯਾ, ਪੁ. ਵੇਖੋ ਤੇਲੀਆ[1] (ਮ. ਸਿੰ.)

–ਤੇਲਯਾਰਾਜਾ, ਪੁ. ਵੇਖੋ ਤੇਲੀਆ ਰਾਜਾ (ਲੁ. ਕੋ.)

ਤੇਲੜ, ਪੁ. ਇ. ਉਹ ਮੁੰਡਾ ਜਾਂ ਕੁੜੀ ਜਿਹੜੀ ਤਿੰਨਾਂ ਕੁੜੀਆਂ ਜਾਂ ਤਿੰਨਾਂ ਮੁੰਡਿਆਂ ਪਿਛੋਂ ਪੈਦਾ ਹੋਵੇ

ਤੇਲੜਾ, ਵਿ. ਵੇਖੋ ਤਿਲੜਾ (ਪੁਆ. ਕੋ.)

ਤੇਲਾ[1], [ਤੇਲ[1]+ਆ] ਪੁ.
੧. ਮਜੀਠ ਅਤੇ ਤੇਲ ਤੋਂ ਬਣਾਇਆ ਹੋਇਆ ਰੰਗ;
੨. ਇਕ ਲਾਲ ਧਾਗਾ; ੩. ਇਕ ਤਰ੍ਹਾਂ ਦਾ ਕੀੜਾ ਜੋ ਫ਼ਸਲਾਂ ਨੂੰ ਖ਼ਰਾਬ ਕਰਦਾ ਹੈ, ਤੇਲੀਆ
੪. ਫ਼ਸਲਾਂ ਦਾ ਇਕ ਰੋਗ (ਲਾ. ਕ੍ਰਿ. ਲਗਣਾ)

ਤੇਲਾ[2], [ਤੇ=ਤਿੰਨ+ਲਾ=ਵਾਲਾ] ਪੁ.
੧. ਗੀਟੇ ਦੀ ਖੇਡ ਦਾ ਤੀਜਾ ਪੜਾ ਜਿਸ ਵਿੱਚ ਤਿੰਨ ਤਿੰਨ ਗੀਟੇ ਇਕੱਠੇ ਚੁੱਕੀਦੇ ਹਨ;
੨. ਮੰਜੇ ਦੀ ਇਕ ਬੁਣਤੀ ਜਿਸ ਵਿਚ ਤਿੰਨ ਤਿੰਨ ਰੱਸੀਆਂ ਦਾ ਜੁੱਟ ਹੁੰਦਾ ਹੈ (ਪੁਆ. ਕੋ.)

ਤੇਲਾ[3], ਪੁ. ਤਿਲੀਅਰ (ਪੋਠੋ. ਕੋ.)

ਤੇਲੀ, ਪੁ. ੧. ਤੇਲ ਕੱਢਣ ਵਾਲਾ;
੨. ਇਕ ਜਾਤੀ ਜੋ ਤੇਲ ਕੱਢਣ ਦਾ ਕੰਮ ਕਰਦੀ ਹੈ;
੩. ਮੈਲਾ ਕੁਚੈਲਾ ਆਦਮੀ

–ਤੇਲਣ, ਇ. ੧. ਤੇਲੀ ਦੀ ਘਰ ਵਾਲੀ;
੨. ਤੇਲੀ ਜਾਤ ਦੀ ਇਸਤਰੀ

–ਤੇਲੀ ਜੋੜੇ ਪਲੀ ਪਲੀ, ਰਾਮ ਰੁੜ੍ਹਾਏ ਕੁੱਪਾ, } ਅਖੌ.
ਜਦੋਂ ਇਹ ਦਸਣਾ ਹੋਵੇ ਕਿ ਮਨੁੱਖ ਕੁਝ ਚਿਤਵਦਾ ਹੈ ਤੇ ਪਰਮਾਤਮਾ ਦਾ ਹੁਕਮ ਕੁਝ ਹੋਰ ਹੀ ਹੁੰਦਾ ਹੈ ਤਾਂ ਆਖਦੇ ਹਨ

–ਤੇਲੀ ਦਾ ਤੇਲ ਬਲੇ, ਮਸਾਲਚੀ ਦਾ ਦਿਲ ਦੁਖੇ, } ਅਖੌ. ਜਦੋਂ ਪੈਸਾ ਕਿਸੇ ਦਾ ਖ਼ਰਚ ਹੋਵੇ ਤੇ ਦੂਸਰਾ ਵੇਖਕੇ ਸੜੇ ਤਾਂ ਆਖਦੇ ਹਨ, ਦਾਤਾ ਦਾਨ ਕਰੇ ਭੰਡਾਰੀ ਦਾ ਪੇਟ ਫਟੇ

–ਤੇਲੀ ਦਾ ਬੈਲ, ਪੁ. ਇਕੋ ਹੀ ਥਾਂ ਤੇ ਚੱਕਰ ਖਾਣ ਵਾਲਾ, ਜੋ ਹਰ ਵੇਲੇ ਕੰਮ ਵਿਚ ਜੁਟਿਆ ਰਹੇ, ਨਿਹਾਇਤ ਮਿਹਨਤੀ

–ਤੇਲੀ-ਮੋਚੀ, ਪੁ. ਘਟੀਆ ਆਦਮੀ, ਲੰਡੀ-ਬੁੱਚੀ (L)

–ਤੇਲੀ ਵੀ ਕੀਤਾ ਤੇ ਰੁੱਖਾ ਵੀ ਖਾਧਾ, ਅਖੌ. ਜਦੋਂ ਕੋਈ ਮਨੁੱਖ ਕਿਸੇ ਭੈੜੇ ਨਾਲ ਇਕ ਖ਼ਾਸ ਮਤਲਬ ਲਈ ਦੋਸਤੀ ਵੀ ਲਾਵੇ ਤੇ ਉਹਦਾ ਮਤਲਬ ਫੇਰ ਵੀ ਪੂਰਾ ਨਾ ਹੋਵੇ ਤਾਂ ਆਖਦੇ ਹਨ

–ਕਿੱਥੇ ਰਾਜਾ ਭੋਜ, ਕਿੱਥੇ ਗੰਗੂ ਤੇਲੀ, ਅਖੌ. ਕਿੱਥੇ ਰਾਮ ਰਾਮ, ਕਿੱਥੇ ਟੈਂ ਟੈਂ, ਅਮੀਰ ਗ਼ਰੀਬ ਦਾ ਕੋਈ ਮੇਲ ਨਹੀਂ

**ਤਲੀ,** ਇ. ਵੇਖੋ ਤੂਲੀ

**ਤਲੀਆ[1],** [ਤੇਲ[1]+ਈਆ]

ਪੁ. ੧. ਜ਼ਿਆਦਾ ਕਾਲੀ ਭਾਹ ਮਾਰਦਾ ਗਾੜ੍ਹਾ ਲਾਲ ਰੰਗ;
੨. ਇਕ ਜ਼ਹਿਰ;
੩. ਇਕ ਤਰ੍ਹਾਂ ਦਾ ਕੀੜਾ ਜੋ ਫਸਲਾਂ ਨੂੰ ਤਬਾਹ ਕਰਦਾ ਹੈ;
੪. ਇਕ ਬੂਟੇ ਦੀ ਜੜ੍ਹ ਜਿਸ ਵਿਚ ਜ਼ਹਿਰੀਲਾ ਅੰਸ਼ ਹੁੰਦਾ ਹੈ
੫. ਇਕ ਕਿਸਮ ਦਾ ਸੱਪ (ਹੀ. ਵਾ.)

ਵਿ. ਤੇਲ ਜਿਹਾ ਥਿੰਧਾ ਅਤੇ ਚਮਕੀਲਾ (ਕਾ.)

–ਤੇਲੀਆ ਕੁਮੈਤ, ਵਿ. ਚਮਕੀਲਾ ਕੁਮੈਤ ਰੰਗਾ ਘੋੜਾ (ਕਾ.)

–ਤੇਲੀਆ ਬੁੱਧ, ਵਿ. ਸਿਆਣਾ, ਚਤੁਰ, ਹੁਸ਼ਿਆਰ, ਜਿਸ ਦੀ ਬੁੱਧੀ ਬਹੁਤ ਹੀ ਸੁਚੇਤ ਹੋਵੇ

–ਤੇਲੀਆ ਰਾਜਾ, ਪੁ. ਤੇਲ ਵਿੱਚ ਵੇਖਕੇ ਪਰਾਲਬਦ ਦੱਸਣ ਵਾਲਾ (ਬਿ.)

**ਤਲੀਆ[2],** [ਤੇ=ਤਿੰਨ+ਲੀ=ਲੜੀ+ਆ] ਪੁ. ਤਿੰਨਾਂ ਰੱਸੀਆਂ ਜਾਂ ਲੜਾਂ ਦਾ, ਤਿੱਲੜਾ (ਪੁਆ. ਕੋ.)

**ਤੇਲੂ[1],** ਪੁ. ਵੇਖੋ ਤੇਲੀ (ਬਿ.)

**ਤੇਲੂ[2],** ਪੁ. ਇਕ ਪ੍ਰੇਮ-ਨਾਇਕ ਜਿਸ ਨੂੰ ਪੰਜਾਬੀ ਲੋਕ ਗੀਤਾਂ ਵਿਚ ਗਾਇਆ ਗਿਆ ਹੈ

–ਤਰਜ਼ ਤੇਲੂ, ਇ. ਇਕ ਕਿਸਮ ਦੀ ਲੋਕ ਧਾਰਨਾ

**ਤੇਵਡ,** [ਪ੍ਰਾ. ਤੇਵਡ; ਸੰ. ਤਾਵਤ੍] ਵਿ. ਓਨਾ ਵੱਡਾ, ਉਤਨਾ ਵੱਡਾ :
"ਜੇਵਡੁ ਆਪਿ ਤੇਵਡੁ ਤੇਰੀ ਦਾਤਿ" (ਸੋਦਰੁ)

**ਤੇਵਰ,** ਪੁ. ੧. ਤਿਉਰ; ੨. ਤਿਊੜੀ;
੩. ਤਿਹਰਾ, ਤਿਗੁਣਾ :
"ਦੇਵਰ ਕੋਟ ਅਰ ਤੇਵਰ ਖਾਈ"
(ਭੈਰ. ਕਬੀਰ)

–ਤੇਵਰ ਚੜ੍ਹਨਾ, ਮੁਹਾ. ਗੁੱਸਾ ਚੜ੍ਹਨਾ

**ਤੇਵਾੜੀ,** ਪੁ. ਵੇਖੋ 'ਤਿਵਾੜੀ'

**ਤੇਵੇਹਾ, ਤੇਹੇਵੇ,** ] [ਤ੍ਰਿ<ਸੰ. ਤੇ=ਉਹ+ਵੇਹਾ=ਜੇਹਾ] ਵਿ. ਉਹੋ ਜਿਹਾ, ਤੇਹੋ ਜਿਹਾ :
"ਫਲੁ ਤੇਵੇਹੋ ਪਾਈਐ
ਜੇਵੇਹੀ ਕਾਰ ਕਮਾਈਐ" (ਵਾਰ ਆਸਾ)

**ਤੇੜ[1],** ਇ. ਵੇਖੋ ਤ੍ਰੇੜ[2]

–ਤੇੜ ਤਰਿੰਗ, ਵਿ. ਤਿਊੜੀਆਂ ਨਾਲ ਤਣਿਆ ਹੋਇਆ

**ਤੇੜ[2],** [ਸੰ. ਤ੍ਰਿਕ=ਕਮਰ] ਪੁ. ਲੱਕ ਤੋਂ ਥੱਲੇ ਦਾ ਹਿੱਸਾ

ਤੇੜ ਦਾ ਨੰਗ, ਵਿ. ਕੰਗਾਲ, ਗ਼ਰੀਬ, ਨਿਰਧਨ

–ਤੇੜ ਨਾ ਉੱਤੇ ਭੌਂਕਣ ਕੁੱਤੇ, ] ਅਖੌ. ਜਦੋਂ ਕੋਈ ਆਦਮੀ ਬਹੁਤ ਹੀ ਗ਼ਰੀਬ ਹੋਵੇ ਤਾਂ ਆਖਦੇ ਹਨ

–ਤੇੜ ਪਾਉਣਾ, ਮੁਹਾ. ਕੱਛਾ ਪਜਾਮਾ ਜਾਂ ਸਲਵਾਰ ਆਦਿ ਪਾਉਣਾ (L)

**ਤੇੜ[3],** [ਤਿੜਨਾ] ਇ. ਆਕੜ, ਹੈਂਕੜ, ਫੋਕੀ ਹੈਂਕੜ

**ਤੇੜੂ,** ਪੁ. ਇਕ ਕਿਸਮ ਦਾ ਗੰਨਾ, ਤੇਰੂ (ਲੁ. ਕੋ.)

**ਤੈ[1],** [ਤੈਂ] ਅਵ. ਤੋਂ, ਥੋਂ, ਕੋਲੋਂ, ਤੇ (ਪੋਠੋ. ਕੋ.)

**ਤੈ[2],** [ਤੂੰ] ਪੜ. ਤੂੰ :
"ਨਾਨਕ ਕਹੈ ਦੇਤ ਚਿੰਤਾਮਨਿ
ਤੈ ਭੀ ਉਤਰਹਿ ਪਾਰਾ'
(ਸੋਰ.ਮ:੧)

**ਤੈ[3],** [ਸੰ.ਤੇ] ਪੜ. ਉਸਦਾ, ਤਿਸਦਾ:
"ਹਰਿ ਨਾਮ ਨਾ ਸਿਮਰੈ ਸਾਧੁ ਸੰਗਿ
ਤੈ ਤਨਿ ਉਡੈ ਖੇਹ"
(ਵਾਰ ਬਿਹਾਗੜਾ ਮ: ੫)

**ਤੈ[4],** ਵਿ. ਵੇਖੋ ਤ੍ਰੈ :
"ਥਾਲ ਵਿਚ ਤੈ ਵਸਤੂ ਪਈਓ"
(ਵਾਰ ਸੋਰ. ਮ: ੩)

**ਤੈ[5],** ਅਵ. ਵੇਖੋ ਤੈ[1]
"ਅਵਰ ਦੂਜਾ ਕਿਉ ਸੇਵੀਐ
ਜੰਮੈ ਤੈ ਮਰਿ ਜਾਹਿ"
(ਵਾਰ ਗੂਜਰੀ ੧. ਮ:੩)

ਤੇ[6], [ਅਰ. ਤੇ. طے ] ਪੁ.

੧. ਸਫ਼ਰ ਮੁਕਾਉਣ ਦਾ ਭਾਵ, ੨. ਫ਼ੈਸਲਾ (ਲਾ. ਕ੍ਰਿ. ਕਰਨਾ)

ਤੇਂ, [ਤੇਂ=ਤੂੰ] ਪੜ. ਤੂੰ

–ਤੇਂਓ, ਪੜ. ਤੂੰ ਹੀ (ਪੁਆ. ਕੋ.)

–ਤੇਂਈ, ਪੜ. ਤੂੰ ਹੀ (ਪੁਆ. ਕੋ.)

ਤੇਈਨਾਤ, ਇ. ਵੇਖੋ ਤਾਈਨਾਤ

–ਤੇਈਨਾਤੀ, ਇ. ਵੇਖੋ ਤਈਨਾਤੀ

ਤੈਸ਼, [ਅਰ. ਤੈਸ਼ طیش ] ਇ. ਗੁੱਸਾ, ਕ੍ਰੋਧ, ਜੋਸ਼

–ਤੈਸ਼ ਖਾਣਾ, ਮੁਹਾ. ਗੁੱਸੇ ਵਿਚ ਆਉਣਾ, ਜੋਸ਼ ਵਿਚ ਆਉਣਾ

–ਤੈਸ਼ ਦਿਵਾਉਣਾ, ਮੁਹਾ. ਅਜਿਹਾ ਕੰਮ ਕਰਨਾ ਜਿਸ ਨਾਲ ਦੂਜੇ ਨੂੰ ਗੁੱਸਾ ਆ ਜਾਵੇ, ਗੁੱਸਾ ਚੜ੍ਹਾਉਣਾ

–ਤੈਸ਼ ਵਿਚ ਆਉਣਾ, ਮੁਹਾ. ਬਹੁਤ ਗੁੱਸਾ ਚੜ੍ਹਨਾ

ਤੈਂਸ, ਇ. ਵੇਖੋ ਤੈਸ਼ (ਪੋਠੋ.ਕੋ.)

ਤੈਸੜਾ, [ਤੈਸ=ਤੈਸਾ+ੜਾ] ਵਿ. ਉਹੋ ਜਿਹਾ, ਵੈਸਾ :

"ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀਂ ਗਿਆਨ ਵੇ ਲਾਲੋ"
(ਪੰਜਾਬ ਦੇ ਹੀਰੇ)

ਤੈਸਾ, [ਅਪ. ਤਇਸ; ਪ੍ਰਾ. ਤਇਸ, ਸੰ. ਤਾਦ੍ਰਿਸ਼+ਆ] ਵਿ. ਉਸ ਤਰ੍ਹਾਂ ਦਾ, ਉਹੋ ਜਿਹਾ

ਤੈਂਸ਼ੀ, ਵਿ. ਜੋਸ਼ੀਲਾ (ਪੋਠੋ. ਕੋ.)

ਤੈਸੀ ਐਸੀ, ਇ. ਐਸੀ ਤੈਸੀ (ਪੁਆ. ਕੋ.)

ਤੈਹ, ਇ. ਵੇਖੋ ਤਹਿ

–ਤੈਹ ਖ਼ਾਨਾ, ਪੁ. ਵੇਖੋ ਤਹਿਖ਼ਾਨਾ

–ਤੈਹ ਤੋੜ, ਪੁ. ਵੇਖੋ ਤਹਿ ਤੋੜ

–ਤੈਹ ਬਾਜ਼ਾਰੀ, ਇ. ਵੇਖੋ ਤਹਿ ਬਾਜ਼ਾਰੀ

–ਤੈਹ ਬਾਲਾ, ਇ. ਉਥਲ ਪੁਥਲ, ਹੇਠਲੀ ਉੱਤੇ

ਤੈਹਕਾ, [ਤ੍ਰਹਿਕਣਾ] ਪੁ. ਤੌਖਲਾ (ਲਾ. ਕ੍ਰਿ. ਦੇਣਾ) (ਪੁਆ.ਕੋ)

–ਤੈਹਕਾ ਰਖਣਾ, ਮੁਹਾ. ਡਰ ਮੰਨਣਾ (ਪੁਆ. ਕੋ.)

ਤੈਹਣਾ, ਕ੍ਰਿ. ਅਕ. ਵੇਖੋ ਤ੍ਰਹਿਣਾ

ਤੈਹਰੀਰ, ਇ. ਵੇਖੋ ਤਹਿਰੀਰ

ਤੈਹੜ, ਵਿ. ਵੇਖੋ ਤਹਿੜ

ਤੈਕੀਕਾਤ, ਇ. ਵੇਖੋ ਤਹਿਕੀਕਾਤ

ਤੈਕੂ, [ਤੈ=ਤੈਂ+ਕੂ] ਪੜ. ਤੈਨੂੰ :

"ਇਹੁ ਮਨੁ ਤੈਕੂ ਡੇਵਸਾ"
(ਸੂਹੀ ਮ: ੫)

ਤੈਕੋਂ, [ਤੈਕੂ] ਪੜ. ਤੈਨੂੰ (ਸ਼ਾਹਪੁਰੀ)

ਤੈਂਘੜਨਾ, ਕ੍ਰਿ. ਅਕ. ਵੇਖੋ ਤਾਂਘੜਨਾ

ਤੈਂਡਰਾ, [ਤੈਂਡ (੧)+ਰਾ] ਪੜ. ਤੇਰਾ :

"ਬਿਰਤੀ ਵਿਸ਼ੇ ਵਿਕਾਰ ਮੇਂ ਲੀਣ ਹੋਈ
ਧਰੀਏ ਕਿਸ ਤਰ੍ਹਾਂ ਤੈਂਡਰਾ ਧਿਆਨ ਸਾਈਂ"
(ਹਕੀਕਤ ਰਾਇ-ਦੌਲਤ ਰਾਮ)

ਤੈਂਡੜਾ, (ਪੋਠੋ.) [ਤੈਂਡ (੧)+ੜਾ] ਪੜ. ਤੇਰਾ :

"ਅਲਫ਼ ਏਥੇ ਉਥੇ ਅਸਾਂ ਆਸ ਤੈਂਡੜੀ,
ਅਤੇ ਆਸਰਾ ਤੈਂਡੜੇ ਜ਼ੋਰ ਪਾਈ"
(ਪੰਜਾਬ ਦੇ ਹੀਰੇ)

ਤੈਡਾ, [ਤੈਂਡਾ] ਪੜ. ਤੇਰਾ :

"ਜੇ ਤੁਧ ਭਾਵੈ ਸਾਹਿਬਾ ਤੂ ਮੈ, ਹਉ ਤੈਡਾ"
(ਆਸਾ ਅ. ਮ: ੧)

ਤੈਂਡਾ, (ਪੋਠੋ.) ਤੈਂ=ਤੂੰ+ਡਾ=ਦਾ] ਪੜ. ਤੇਰਾ

ਤੈਂਢ ਮੈਂਢ, [ਤੈਂਢ=ਤੈਂਡਾ+ਮੈਂਢ=ਮੈਂਡਾ] ਇ. ਤੇਰ ਮੇਰ (ਪੋਠੋ. ਕੋ.)

ਤੈਂਢਾ, ਪੜ. ਤੈਂਡਾ (ਪੋਠੋ. ਕੋ.)

ਤੈਂਤ, ਪੁ. ਸਿਰਸਾ ਦਾ ਬੀਜ (ਮ. ਸਿੰ.)

ਤੈਂਤਾਲ, [ਤੈ∠ਤ੍ਰੈ∠ਸੰ. त्रय +ਸੰ. ताल] ਪੁ. ਤਿੰਨ ਤਾਲ :

"ਤਾਲ ਅਤੇ ਤੈਂਤਾਲ ਵਲੇ" (ਬੁੱਲਾ ਸ਼ਾਹ)

ਤੈਤੋਂ, ਪੜ. ਵੇਖੋ ਤੈਥੋਂ

ਤੈਂਥ, ਪੁ. ਮੁਸੱਦ (ਪੋਠੋ. ਕੋ.)

ਤੈਂਥਾ, ਪੁ. ਮੁਸੱਦ

–ਤੈਂਥੀ, ਇ. ਛੋਟਾ ਤੈਂਥਾ

ਤੈਥੋਂ, [ਤੈ+ਥੋਂ=ਤੋਂ] ਪੜ. ਤੇਰੇ ਕੋਲੋਂ

ਤੈਨਾਤ, ਪੁ. ਵੇਖੋ ਤਈਨਾਤ

ਤੈਨਾਤੀ, ਇ. ਤਈਨਾਤੀ

ਤੈਨੂੰ, [ਤੈ=ਤੈਂ+ਨੂੰ] ਪੜ. ਤੂੰ ਦਾ ਕਰਮ ਕਾਰਕ

ਤੈਫ਼ਾ, ਇ. ਵੇਖੋ ਤਾਇਫ਼ਾ (ਮ. ਸਿੰ.)

ਤੈਬਰ, ਪੁ. ਇਕ ਪਹਿਲਵਾਨ ਦਾ ਨਾਂ ਜਿਸ ਦਾ ਵਰਣਨ ਦਾਊਦ ਬਾਦਸ਼ਾਹ ਦੇ ਕਿੱਸੇ ਵਿੱਚ ਆਉਂਦਾ ਹੈ

ਤੈਂਬੜ, [ਤੈਂਬ=ਟੰਬ (੧)+ੜ] ਪੁ. ਅਨਘੜ ਡੰਡਾ (ਪੁਆ. ਕੋ.)

**ਤੈਮੂਰ**[1], ਪੁ. ਸਮਰਕੰਦ ਦਾ ਬਾਦਸ਼ਾਹ ਜਿਸ ਨੇ ੧੩੯੮ ਈਸਵੀ ਵਿਚ ਹਿੰਦੁਸਤਾਨ ਤੇ ਹਮਲਾ ਕੀਤਾ ਸੀ, ਇਸ ਨੂੰ ਤਿਮਰਲਿੰਗ ਵੀ ਆਖਦੇ ਹਨ

**ਤੈਮੂਰ**[2], ਪੁ. ਅਹਿਮਦ ਸ਼ਾਹ ਦੁਰਾਨੀ ਦਾ ਬੇਟਾ ਜਿਹੜਾ ਲਾਹੌਰ ਦਾ ਗਵਰਨਰ ਸੀ। ਇਸ ਨੂੰ ਸਿੱਖ ਮਿਸਲਾਂ ਨੇ ੧੭੫੮ ਈਸਵੀ ਵਿਚ ਲਾਹੌਰੋਂ ਕੱਢ ਦਿੱਤਾ ਸੀ

**ਤੈਮੂਰ ਲੰਗ**, ਪੁ. ਵੇਖੋ ਤੈਮੂਰ[1]

**ਤੈਯਾਰ**, ਵਿ. ਵੇਖੋ ਤਿਆਰ

**ਤੈਯਾਰੀ**, ਪੁ. ਵੇਖੋ ਤਿਆਰੀ

**ਤੈਰ**, ਇ. ਵੇਖੋ ਤਾਇਰ :

"ਘੋੜੇ ਕਦਮ ਸਫ਼ਰ ਵਿਚ ਧਰਿਆ
ਵਾਂਗੂੰ ਤੈਰ ਹਵਾਈ"

**ਤੈਰਨਾ**, ਕ੍ਰਿ. ਸਕ. ਵੇਖੋ ਤਰਨਾ

**ਤੈਰਾਕ**, [ਤੈਰਨਾ] ਵਿ. ਤਰਨ ਵਾਲਾ, ਤਾਰੂ, ਤਰਾਕ

–ਤੈਰਾਕ ਹੀ ਡੁਬਦੇ ਹਨ, ਅਖੌ.
ਤਾਰੂ ਹੀ ਡੁਬਦੇ ਹਨ

–ਤੈਰਾਕੀ, ਵਿ. ਤਰਨ ਵਾਲਾ, ਤਰਾਕੂ

**ਤੈਲਸਾਨ**, [ਅਰ. ਤੈਲਸਾਨ طیلسان =ਮੋਢੇ ਤੇ ਰਖੀ ਜਾਣ ਵਾਲੀ ਚਾਦਰ] ਪੁ.
ਮੋਢੇ ਤੇ ਰਖਿਆ ਜਾਣ ਵਾਲਾ ਪਰਨਾ :

"ਪੂੰਝਣ ਮਸਤ ਜੀਹਦੇ ਨਾਲ ਮੂੰਹ,
ਲੀਰ ਉਹ ਤੈਲਸਾਨੋਂ ਚੰਗੀ"
(ਅਮਰਰਸ)

**ਤੈਲੰਗ**, ਪ. ਵੇਖੋ ਤਿਲੰਗ (ਕਾ.)

**ਤੈਲੰਗਾ**, ਵਿ. ਵੇਖੋ ਤਿਲੰਗਾ

**ਤੈਲਗੂ**, ਇ. ਦਖਣੀ ਭਾਰਤ ਦੀ ਇਕ ਪ੍ਰਸਿਧ ਦਰਾਵੜੀ ਭਾਸ਼ਾ ਜਿਸਦੀ ਗਿਣਤੀ ਭਾਰਤ ਸਰਕਾਰ ਦੁਆਰਾ ਪਰਵਾਣਤ ੧੪ ਭਾਸ਼ਾਵਾਂ ਵਿਚ ਕੀਤੀ ਗਈ ਹੈ, ਇਹ ਆਂਧਰ ਪ੍ਰਦੇਸ਼ ਦੀ ਭਾਸ਼ਾ ਹੈ

**ਤੋ**, [ਫ਼ਾ. ਤੁ] ਪੜ. ਤੂੰ

"ਯਕ ਅਰਜ ਗੁਫਤਮ ਪੇਸਿ ਤੋ"
(ਤਿਲੰ ਮ: ੧)

**ਤੋਂ**[1], [ਪ੍ਰਾ. ਤੋ; ਸੰ. ਤਦਾ] ਪ੍ਰਤਜ.
ਅਪਾਦਾਨ ਕਾਰਕ ਦਾ ਰੂਪ, ਥੋਂ, ਕੋਲੋਂ, ਪਾਸੋਂ

**ਤੋਂ**[2], [ਪ੍ਰਾ, ਤੋ; ਸੰ. ਤਦਾ] ਅਵ. ਤਾਂ, ਤਦ, ਫੇਰ
(ਪੁਆ. ਕੋ.)

**ਤੋਊ**, [ਤੋਂ+ਉ] ਅਵ. ਤਾਂ, ਤਦੋਂ, ਫੇਰ (ਪੁਆ. ਕੋ.)

**ਤੋਅ**, [ਸੰ. ਤੋਯ] ਪੁ. ਪਾਣੀ:

"ਪਾਵਕ ਤੋਅ ਅਸਾਧ ਘੋਰੰ"
(ਸਹਸ. ਮ: ੫)

**ਤੋਆ**[1], [ਸੰ. ਤੋਯ] ਪੁ. ਪਾਣੀ:

"ਤੋਆ ਆਖੈ ਹਉ ਬਹੁ ਬਿਧਿ ਹਛਾ"
(ਵਾਰ ਮਲਾਰ ਮ: ੧)

**ਤੋਆ**[2], [ਤੋਖਾ] ਪੁ. ਤੋਖਾ, ਹਦ ਦਾ ਨਿਸ਼ਾਨ, ਬੁਰਜੀ
(ਪੁਆ. ਕੋ.)

**ਤੋਇ**[1], [ਸ਼ਬਦਾਨੁ] ਇ. ਕੁੱਤਿਆਂ ਨੂੰ ਬੁਲਾਉਣ ਦੀ ਅਵਾਜ਼

–ਤੋਇ ਤੋਇ, ਇ. ਕੁੱਤਿਆਂ ਨੂੰ ਬੁਲਾਉਣ ਦੀ ਅਵਾਜ਼

–ਤੋਇ ਤੋਇ ਕਰਨਾ, ਮੁਹਾ. ਦੁਰਕਾਰਨਾ, ਨਿੰਦਿਆ ਕਰਨਾ

**ਤੋਇ**[2], [ਅਰ. ਤੋਇ ط ] ਪੁ.
ਅਰਬੀ ਦਾ ਸੋਲ੍ਹਵਾਂ, ਫ਼ਾਰਸੀ ਦਾ ਉਨੀਵਾਂ ਅਤੇ ਉਰਦੂ ਵਰਨਮਾਲਾ ਦਾ ਬਾਈਵਾਂ ਅੱਖਰ

**ਤੋਇ**[3], [ਸੰ. ਤੋਯ] ਪੁ. ਪਾਣੀ:

"ਤਤੀ ਤੋਇ ਨਾ ਪਲਵੈ"
[ਸ. ਫ਼ਰੀਦ)

**ਤੋਇ**[4], [ਹਿੰ. ਤੋਹਿ] ਪੜ. ਤੈਨੂੰ:

"ਮੈ ਘਰੁ ਰਾਖ ਵਡਾਈ ਤੋਇ"
(ਸੋਹਿਲਾ)

**ਤੋਈ**[1], [ਹਿੰ. ਤੋਈ ਸ਼ਾ. ਸੰ. ਤੂਥ=ਕਪੜੇ ਦਾ ਕਿਨਾਰਾ] ਇ.
ਚੋਲੀ ਦੀ ਛਾਤੀ ਉੱਤੇ ਵਖਰੇ ਰੰਗ ਦੀ ਲਾਈ ਹੋਈ ਟਾਕੀ
(ਬਿ.)

**ਤੋਈ**[2], [ਸੰ. ਤੋਯ=ਪਾਣੀ] (ਮਲ.) ਇ.
੧. ਪਾਣੀ ਵਿਚ ਰੰਗ ਘੋਲ ਕੇ ਬਣਾਇਆ ਉਹ ਮਸਾਲਾ ਜੋ ਪਰੋਲਾ ਫੇਰਨ ਪਿਛੋਂ ਕੰਧਾਂ ਉਤੇ ਹਾਸ਼ੀਆ ਕੱਢਣ ਦੇ ਕੰਮ ਆਉਂਦਾ ਹੈ;
੨. ਪੋਚਾ (ਪੁਆ. ਕੋ.)
(ਲਾ. ਕ੍ਰਿ. ਫੇਰਨਾ)

**ਤੋਸਕ**, ਇ. ਵੇਖੋ ਤੋਸ਼ਕ:

"ਤੋਸਕ ਫ਼ਰਸ਼ ਵਿਛਾਇ ਬਹਾਵਨੀ ਹਾਂ"
(ਕਾਦਰਯਾਰ– ਪੂਰਨ ਭਗਤ)

**ਤੋਸ਼ਕ**, [ਫ਼ਾ. ਤੁਸ਼ਕ توشک ] ਇ.
ਸੁਹਣੀ ਤੁਲਾਈ, ਵਿਛਾਉਣਾ, ਫ਼ਰਸ਼

**ਤੋਸ਼ਕ ਖ਼ਾਨਾ**, ਪੁ. ਤੋਸ਼ਾ ਖ਼ਾਨਾ

**ਤੋਸ਼ਦਾਨ**, [ਫ਼ਾ. ਤੋਸ਼ਦਾਨ توشدان ] ਪੁ.
੧. ਚਮੜੇ ਦੀ ਉਹ ਥੈਲੀ ਜਿਸ ਵਿਚ ਸਿਪਾਹੀ ਕਾਰਤੂਸ ਰਖਦੇ ਹਨ;

੨. ਉਹ ਭਾਂਡਾ ਜਿਸ ਵਿਚ ਸਫ਼ਰ ਲਈ ਖ਼ੁਰਾਕ ਰੱਖੀ ਜਾਂਦੀ ਹੈ

**ਤੋਸਾ**, [ਸ਼ਾਇਦ ਸੰ. ਤ੍ਰਿਸ਼ਾ] ਵਿ. ਤਿਹਾਇਆ, ਪਿਆਸਾ:
"ਅਬਾਲ ਤੋਂ ਤੋਸੀ ਹੋਕੇ ਮੰਗਿਆ ਘੁੱਟ ਪਾਣੀ ਦਾ"

**ਤੋਸਾ**, [ਤੋਸ਼ਾ] ਪੁ. ੧. ਸਫ਼ਰ ਦਾ ਸਮਾਨ;
੨. ਘਰ ਦਾ ਨਿਕ ਸੁਕ (ਲੁ. ਕੋ.)
"ਪਲ ਵਿਚ ਗਏ ਖ਼ਜ਼ਾਨੇ ਲੁੱਟੇ,
ਡੰਗ ਦਾ ਕੋਲ ਨਾ ਤੋਸਾ"
(ਨਲ ਦਮਯੰਤੀ)

**ਤੋਸ਼ਾ**[1], [ਤੋਸ਼ਾ] ਪੁ. ੧. ਇਕ ਪਰਕਾਰ ਦੀ ਮਠਿਆਈ;
੨. ਘਰ ਦਾ ਸਮਾਨ, ਨਿੱਕ ਸੁੱਕ
(ਲਹਿੰਦੀ)

**ਤੋਸ਼ਾ**[2], [ਫ਼ਾ.ਤੋਸ਼ਾ توشہ ] ਪੁ.
੧. ਖ਼ਰਚ ਤੇ ਖ਼ੁਰਾਕ ਦਾ ਸਾਮਾਨ, ਰਸਦ;
੨. ਮੁਰਦੇ ਦੇ ਨੜੇਏ ਨਾਲ ਜੋ ਖ਼ੁਰਾਕ ਮੁਸਲਮਾਨ ਲੈ ਜਾਂਦੇ ਹਨ ਤੇ ਕਬਰ ਪੁੱਟਣ ਵਾਲੇ ਜਾਂ ਕਿਸੇ ਗ਼ਰੀਬ ਨੂੰ ਦਿੰਦੇ ਹਨ

–ਤੋਸ਼ਾ ਖ਼ਾਨਾ, –ਤੋਸ਼ੇ ਖ਼ਾਨਾ, } ਪੁ. ਵਡ ਮੁੱਲੀਆਂ ਚੀਜ਼ਾਂ ਰਖਣ ਵਾਲਾ ਘਰ ਜਾਂ ਅਸਥਾਨ, ਲੱਸੀਖਾਨਾ (ਬਿ.)

**ਤੋਹ**[1], [ਸੰ. ਤੁਸ਼] ਪੁ.
ਜੌਂ, ਦੌਲਾਂ, ਕਣਕ ਆਦਿ ਦਾ ਛਿਲੜ (ਲੁ. ਕੋ.)

**ਤੋਹ**[2], [ਸ਼ਬਦਾਨੁ] ਪੁ. ਕੁੱਤੇ ਨੂੰ ਸੱਦਣ ਦੀ ਆਵਾਜ਼

–ਤੋਹ ਤੋਹ ਕਰਨਾ, ਮੁਹਾ. ਨਿਰਾਦਰ ਨਾਲ ਸੱਦਣਾ

**ਤੋਹ**[3], [ਹਿੰ. ਤੋਹਿ, ਸ਼ਾ. ਸੰ. ਤੁਭ੍ਯਮ੍] ਪੜ. ਤੈਨੂੰ:
"ਅਵਰੁ ਨ ਦੀਸੈ ਸਰਬ ਤੋਹ"
(ਬਸ. ਮ: ੧)

**ਤੋਹ**[4], ਪੁ. ਵੇਖੋ ਤੋਹਾ (ਪੋਠੋ. ਕੋ.)

**ਤੋਂਹ**, [ਤੋਹ[3]] ਪੜ. ੧. ਤੈਨੂੰ; ੨. ਤੂੰ (ਪੋਠੋ. ਕੋ.)

**ਤੋਹਫ਼ਾ**, [ਅਰ. ਤੁਹਫ਼ਾ تحفہ ] ਪੁ.
ਸੁਗਾਤ, ਨਜ਼ਰਾਨਾ, ਚੜ੍ਹਾਵਾ

**ਤੋਹਮਤ**, ਇ. ਵੇਖੋ ਤੁਹਮਤ

–ਤੋਹਮਤੀ, ਵਿ. ਵੇਖੋ ਤੁਹਮਤੀ

**ਤੋਹਾ**, [ਤੋਹ[1]+ਆ] ਪੁ. ੧. ਜੌਂ ਜਾਂ ਧਾਣ ਦੀ ਛਿੱਲ (ਬਿ.);
੨. ਕਪਾਹ ਦੀ ਫੁੱਟੀ
ਇ. ਲੀਖ

**ਤੋਹਿ**[1], [ਹਿੰ. ਤੋਹਿ] ਪੜ. ਤੇਰਾ :
"ਤੋਹਿ ਚਰਨ ਮਨੁ ਲਾਗੋ" (ਗਉ. ਕਬੀਰ)

**ਤੋਹਿ**[2], [ਪ੍ਰਾ. ਤੁਹ; ਸੰ. ਤ੍ਵਤ੍] ਪੜ. ਤੂੰ :
"ਤੇਰੇ ਜੀਅ ਜੀਆ ਕਾ ਤੋਹਿ" (ਸ੍ਰੀ ਮ: ੧)

**ਤੋਹਿ**, **ਤੋਹੇ ਤੋਹੇ**, } [ਸ਼ਬਦਾਨੁ.] ਇ. ਵੇਖੋ ਤੋਹਿ ਤੋਹਿ

**ਤੋਹਿ ਤੋਹਿ**, [ਸ਼ਬਦਾਨੁ.] ਇ. ਕੁੱਤੇ ਨੂੰ ਸੱਦਣ ਦੀ ਅਵਾਜ਼

**ਤੋਹੀ**[1], [ਤੋਹਿ] ਪੜ. ਤੈਨੂੰ :
"ਤੁਝ ਬਿਨ ਕਵਨ ਰੀਝਾਵੈ ਤੋਹੀ"
(ਗਉ. ਮ: ੫)

**ਤੋਹੀ**[2], ਪੜ. ਤੇਰੇ ਵਿਚ :
"ਤੋਹੀ ਮੋਹੀ ਅੰਤਰ ਕੈਸਾ" (ਸ੍ਰੀ. ਰਵਿਦਾਸ)

**ਤੋਹੀ**[3], [ਤੋਹ (੧)+ਈ] ਇ. ਲੀਖ

**ਤੋਕੜ**, ਇ. ੧. ਉਹ ਗਊ ਜਾਂ ਮੱਝ ਜੋ ਸੱਤਾਂ ਅੱਠਾਂ ਮਹੀਨਿਆਂ ਦੀ ਦੁਧ ਦੇ ਰਹੀ ਹੋਵੇ;
੨. ਦੁਧੋਂ ਭਜਣ ਨੂੰ ਤਿਆਰ ਗਾਂ ਜਾਂ ਮੱਝ

**ਤੋਕਾ**, ਪੁ. [ਟੋਕਾ] ਕਪਾਹ ਨੂੰ ਲੱਗਣ ਵਾਲਾ ਕੀੜਾ (ਬਿ.)

**ਤੋਕੀ**, [ਐਤਕੀ] ਕ੍ਰਿ. ਵਿ. ਐਤਕੀ, ਇਸ ਵਾਰ

**ਤੋਖਣਾ**, [ਸੰ. ਤੋਸ਼√ਤੁਸ਼੍=ਖੁਸ਼ ਹੋਣਾ+ਣਾ] ਕ੍ਰਿ. ਸਕ. ਪ੍ਰਸੰਨ ਕਰਨਾ, ਖੁਸ਼ ਕਰਨਾ :
"ਨਾਨਾ ਝੂਠਿ ਲਾਇ ਮਨ ਤੋਖਿਓ"
(ਟੋਡੀ ਮ: ੫) (ਕਾ.)

**ਤੋਖਤ**, [ਸੰ. ਤੋਸ਼ਿਤ√ਤੁਸ਼੍=ਖੁਸ਼ ਹੋਣਾ] ਵਿ. ਪ੍ਰਸੰਨ ਕੀਤਾ ਹੋਇਆ :
"ਭਗਤੀ ਤੋਖਤ ਦੀਨ ਕ੍ਰਿਪਾਲਾ"
(ਮਾਰੂ ਸੋਲਹੇ ਮ: ੫)

**ਤੋਖਲਾ**, ਪੁ. ਵੇਖੋ ਤੌਖਲਾ (ਪੁਆ. ਕੋ.)

**ਤੋਖਾ**, ਪੁ. ਹੱਦ ਦਾ ਨਿਸ਼ਾਨ, ਬੁਰਜੀ, ਠੱਡਾ
(ਲਾ. ਕ੍ਰਿ. ਲਾਉਣਾ, ਲਵੌਣਾ) (ਪੁਆ. ਕੋ.)

**ਤੋਖਾਖੀਰ**, [ਸੰ. ਤਵਖੀਰ, ਤ੍ਵਕ੍ਖੀਰ] ਇ. ਇਕ ਦਵਾਈ ਜਿਹੜੀ ਮੂੰਹ ਪੱਕ ਜਾਣ ਤੇ ਵਰਤੀ ਜਾਂਦੀ ਹੈ (ਬਿ.)

**ਤੋਖਾਰ**, ਪੁ. ਵੇਖੋ ਤੁਖਾਰ (ਕਾ.)

**ਤੋਗ**, [ਤੁਰ. ਤੁਗ਼ طوغ ] ਪੁ.
ਫ਼ੌਜ ਦਾ ਨਿਸ਼ਾਨ :
"ਤੋਗ ਨਿਸ਼ਾਨ ਫ਼ੀਲਾਂ ਦੇ ਝੁੱਲਣ,
ਸਾਹਿਬ ਮਰਦਾਂ ਤਾਈਂ"
(ਯੂਸਫ਼ ਜ਼ੁਲੈਖਾ)

**ਤੋਛੜ**, [ਸੰ. ਤੋਸ਼ਲ] ਪੁ. ਇਕ ਤਰ੍ਹਾਂ ਦਾ ਹਥਿਆਰ :
"ਮਾਰਿਆ ਤੋਛੜ ਨਭ ਚੜ੍ਹ ਭੜਕੀ
ਜਿਉਂ ਲਗ ਤੂਲ ਬਸੰਤਰ ਭੜਕੀ"
(ਬਾਰਾਮਾਹ ਬੀਰ ਸਿੰਘ)

**ਤੋਜ਼ਕ**, [ਤੁਰ. ਤੁਜ਼ਕ تُوزُک ] ਇ.
ਸ਼ਾਨ, ਸ਼ਾਨੋ ਸ਼ੌਕਤ, ਠਾਠ :
"ਨਬੀ ਪਾਕ ਰਸੂਲ ਮਕਬੂਲ ਕਾਰਨ,
ਸਾਜ਼ ਸਾਜ ਤੋਜ਼ਕ ਤਲਵੀਨ ਕੀਤੇ"
(ਰੋਡਾ ਜਲਾਲੀ-ਬੂਟਾ)

**ਤੋਜ਼ਕੇ ਅਸਫ਼ੀਆ**, ਇ. ਇਕ ਪੁਸਤਕ ਦਾ ਨਾਂ ਜਿਸ ਵਿਚ ਮਹੀਆਰ ਤੇ ਚੰਦਰਬਦਨ ਦਾ ਜ਼ਿਕਰ ਆਉਂਦਾ ਹੈ

**ਤੋਜ਼ਕੇ ਜਹਾਂਗੀਰੀ**, ਇ. ਵੇਖੋ ਤੁਜ਼ਕੇ ਜਹਾਂਗੀਰੀ

**ਤੋਜ਼ਕੇ ਬਾਬਰੀ**, ਇ. ਵੇਖੋ ਤੁਜ਼ਕੇ ਬਾਬਰੀ

**ਤੋਟ**, ਇ. ਵੇਖੋ ਟੋਟ

**ਤੋਟਕ**[1], [ਸੰ. ਤੋਕ੍ਟ] ਪੁ. ਇਕ ਵਰਣਕ ਛੰਦ ਜਿਸ ਵਿਚ ਚਾਰ ਸਗਣ ਹੁੰਦੇ ਹਨ

**ਤੋਟਕ**[2], ਪੁ. ਸ਼ੰਕਰਾਚਾਰਯ ਦਾ ਇਕ ਪ੍ਰਸਿਧ ਚੇਲਾ (ਕਾ.)

**ਤੋਟਕ**[3], [ਤੋਟ=ਟੋਟ+ਕ] ਇ. ਟੋਟ, ਘਾਟ, ਕਮੀ

**ਤੋਟਾ**, [ਤੋਟ+ਆ] ਪੁ. ਘਾਟਾ, ਕਮੀ :
"ਜਿਉ ਲਾਹਾ ਤੋਟਾ ਤਿਵੈ"
(ਆਸ ਅ. ਮ: ੧)

**ਤੋਡਾ**[1], ਪੁ. ਨਿੱਕਾ ਬੋਤਾ, ਛੋਟਾ ਊਠ, ਬਤਾਰੂ :
"ਡਾਚੀਆਂ ਦੇ ਮਰਨ ਤੋਡੀਆਂ ਤੋਡੇ"
(ਨੈ-ਝਨਾਂ)

**ਤੋੜਾ**[2], [ਤੱਡ] ਪੁ. ਪਹਿਲੀ ਜਾਂ ਦੂਜੀ ਛਤ ਤੇ ਬਣਨ ਵਾਲੇ ਬਰਾਂਡੇ ਨੂੰ ਆਸਰਾ ਦੇਣ ਲਈ ਕੰਧ ਵਿਚ ਰਖਿਆ ਇਕ ਲਕੜੀ ਦਾ ਸ਼ਤੀਰ (ਲਹਿੰਦੀ)

**ਤੋਡੀ**, [ਤੋਡ (੧)+ਈ] ਇ. ਨਿੱਕੀ ਬੋਤੀ, ਛੋਟੀ ਊਠਣੀ :
"ਡਾਚੀਆਂ ਦੇ ਮਰਨ ਤੋਡੀਆਂ ਤੋਡੇ"
(ਨੈ-ਝਨਾਂ)

**ਤੋਢਕ**, ਪੁ. ਮੰਦਾ ਬੋਲਣ ਦਾ ਭਾਵ, ਸਖ਼ਤ-ਕਲਾਮੀ :
"ਕਰ ਕਰ ਤੋਢਕ ਬਰਲ ਚਲਾਇਆ"
(ਭਾ. ਗੁ.)

**ਤੋਣਾ**, [ਤੁੰਨਣਾ] ਕ੍ਰਿ. ਸਕ. ਤੁੰਨਣਾ, ਨੱਪ ਕੇ ਭਰਨਾ (ਬਿ.)

**ਤੋਂਣੀ**, ਅਵ. ਵੇਖੋ ਤੋੜੀ (ਲਹਿੰਦੀ)

**ਤੋਤ**, ਪੁ. ਵੇਖੋ ਤੋਤਾ :
"ਗਨਿਕਾ ਉਧਰੀ ਹਰਿ ਕਹੈ ਤੋਤ"
(ਬਸੰ. ਅ. ਮ: ੫)

**ਤੋਤਕੜਾ**, [ਸ਼ਾ. ਤੋ=ਤਿੰਨ+ਤਕ=ਤੁਕ+ੜਾ] ਪੁ.
੧. ਪੰਜਾਬੀ ਲੋਕ ਗੀਤਾਂ ਦੀ ਇਕ ਕਿਸਮ;
੨. ਗੱਪ (ਲਾ. ਕ੍ਰਿ. ਲੈਣਾ) (ਪੁਆ. ਕੋ.)

**ਤੋਤਕੜੀ**, (ਪੋਠੋ.) ਇ. ਜ਼ਬਾਨ, ਜੀਭ

**ਤੋਤਯਾ**, [ਹਿੰ. ਤੂਤਿਯਾ] ਪੁ. ੧. ਸ਼ਕ; ੨. ਝੂਠਾ ਦੋਸ਼;
੩. ਨਿੰਦਿਆ (ਬਿ.)

**ਤੋਤਰੀ**, ਇ. ਵੇਖੋ ਤੁਤਰੀ (ਪੁਆ. ਕੋ.)

**ਤੋਤਰੂ**, ਪੁ. ਵੇਖੋ ਤੁਤਰੂ (ਪੁਆ. ਕੋ.)

**ਤੋਤਲਾ**, [ਟ. ਕ. ਹਿੰ. ਤੋਤਲਾ; ਬੰਗਾ. ਤੋਤਲਾ, ਗੁ. ਤੋਤੜ, ਤੋਤਲੁ; ਉੜੀ. ਤੋਤਲਾ; ਮਰਾ. ਤੋਂਤਲਾ, ਤੋਤਰਾ] ਵਿ. ਤੁਤਲਾ ਕੇ ਬੋਲਣ ਵਾਲਾ, ਜੋ ਸਪਸ਼ਟ ਨਾ ਬੋਲ ਸਕੇ

**ਤੋਤਲਾਉਣਾ**, [ਤੋਤਲ (੧)+ਆਉਣਾ] ਕ੍ਰਿ. ਅਕ.
ਵੇਖੋ ਤੁਤਲਾਉਣਾ

**ਤੋਤਲਾਪਨ**, [ਤੋਤਲਾ+ਪਨ] ਪੁ. ਬੱਚਿਆਂ ਵਾਂਗ ਬੋਲਣ ਦੀ ਆਦਤ

**ਤੋਤੜ**, [ਤੋਤ=ਤੋਂਦ+ੜ] ਵਿ. ਮੋਟਾ ਆਦਮੀ,
ਫੁਲਿਆ ਹੋਇਆ ਆਦਮੀ

**ਤੋਤੜਾ**, [ਤੋਤ (੧)+ੜਾ] ਪੁ. (ਛ. ਤੱਧਿਤ) ਤੋਤਾ

**ਤੋਤਾ**, ਪੁ. ੧. ਹਰੇ ਰੰਗ ਦਾ ਇਕ ਪ੍ਰਸਿਧ ਪੰਛੀ;
੨. ਬੰਦੂਕ ਦਾ ਘੋੜਾ (ਲ. ਕੋ.)
੩. ਲਕੜ ਦਾ ਤੋਤਾ ਜੋ ਦਰਵਾਜ਼ੇ ਦੀ ਚੁਗਾਠ ਤੇ ਉਪਰਲੇ ਪਾਸੇ ਹੁੰਦਾ ਹੈ,
੪. ਤੋੜੇਦਾਰ ਬੰਦੂਕ (ਲ. ਕੋ.)


ਤੋਤਾ

–ਤੋਤਾ ਚਸ਼ਮ, [ਤੋਤਾ+ਚਸ਼ਮ∠ਫ਼ਾ.ਚਸ਼ਮ چشم = ਅੱਖ, ਟ. ਕ. ਸੰ. ਚਕ੍ਸ਼ੁ] ਵਿ. ਸਮਾ.
ਮਤਲਬੀ, ਬੇਵਫ਼ਾ, ਗਉਂ-ਕੱਢ, ਸਵਾਰਥੀ

–ਤੋਤਾ ਚਸ਼ਮੀ, ਇ. ਬੇਵਫ਼ਾਈ, ਕੋਰਾਪਣ

–ਤੋਤਾ ਰੱਟਣੀ, ਇ. ਇੱਕੋ ਗੱਲ ਨੂੰ ਮੁੜ ਮੁੜ ਦੁਹਰਾਈ ਜਾਣ ਦਾ ਭਾਵ, ਘੋਟਾ, ਰੱਟਾ

–(ਹੱਥਾਂ ਦੇ) ਤੋਤੇ ਉੱਡ ਜਾਣਾ, ਮੁਹਾ. ਘਬਰਾ ਜਾਣਾ,
ਹੋਸ਼ ਹਵਾਸ ਉੱਡ ਜਾਣਾ

–ਤੋਤੇ ਰਿੜੀਆਂ ਬਣਾਉਣਾ, ਮੁਹਾ. ਇਸਤਰੀਆਂ ਦਾ ਇਕ ਵਿਸ਼ੇਸ਼ ਢੰਗ ਨਾਲ ਵਾਲਾਂ ਨੂੰ ਸੰਵਾਰਨਾਂ
(ਪੰਜ ਦਰਿਆ)

–ਤੋਤੇ ਜੀਭ ਪੱਕ ਗਈ,
ਜਦੋਂ ਮੇਵਾ ਪੱਕਣ ਤੇ ਆਇਆ, ] ਅਖੌ.
ਜਦੋਂ ਬਹੁਤ ਕੋਸ਼ਿਸ਼ ਕਰਨ ਤੋਂ ਬਾਦ ਵੇਲਾ ਆਉਣ ਤੇ ਆਦਮੀ ਉਸਦਾ ਫਲ ਪ੍ਰਾਪਤ ਨਾ ਕਰ ਸਕੇ ਤਾਂ ਕਹਿੰਦੇ ਹਨ

–ਤੋਤੇ ਰੰਗਾ, ਵਿ. ਉਹ ਜਿਸ ਦਾ ਰੰਗ ਤੋਤੇ ਵਰਗਾ ਹੋਵੇ

–ਤੋਤੇ ਵਾਂਗ ਪੜ੍ਹਾਉਣਾ, ਮੁਹਾ. ਕਹਿ ਕਹਿ ਕੇ ਕੰਮ ਕਰਾਉਣਾ

–ਤੋਤੇ ਵਾਂਗੂ ਪੜ੍ਹਨਾ, ਮੁਹਾ. ਬਿਨਾ ਸਮਝਕੇ ਰੱਟਾ ਲਾਉਣਾ

–ਤੋਤੀ, ਇ. ਲਿੰ.–

**ਤੋਤੀ,** [ਤੋਤ (੧)+ਈ] ਇ. ਬੰਦੂਕ ਦੀ ਘੋੜੀ

**ਤੋਂਦ,** [ਪ੍ਰਾ. ਤੁਂਦ; ਸੰ. तुन्द] ਇ.
ਅੱਗੇ ਵਧਿਆ ਹੋਇਆ ਢਿੱਡ, ਗੋਗੜ

**ਤੋਂਦਲ,** [ਪ੍ਰਾ. तन्दिल्ल, तुन्दिल] ਵਿ.
ਢਿੱਡਲ, ਵੱਡੀ ਗੋਗੜ ਵਾਲਾ

**ਤੋਦਰੀ,** [ਫ਼ਾ. ਤੋਦਰੀ تودری =ਗੁਲਖਤਮੀ ਦੇ ਬੀਜ] ਇ.
ਇਕ ਬੂਟੀ ਜੋ ਤਾਕਤ ਦੀ ਦਵਾਈ ਹੈ (ਬਿ.)

**ਤੋਦਾ,** [ਫ਼ਾ. ਤੋਦਾ تودہ ] ਪੁ.
੧. ਢੇਰ, ਇਕੱਠ, ਅੰਬਾਰ; ੨. ਉੱਚੀ ਵੱਟ;
੩. ਤੀਰ ਦਾ ਨਿਸ਼ਾਨਾ ਸਿਖਣ ਲਈ ਬਣਾਈ ਕੰਧ (ਕਾ.)

–ਤੋਦਾ ਤੂਫ਼ਾਨ, ਪੁ. ਝੂਠਾ ਦੋਸ਼ (ਬਿ.)

**ਤੋਨਸ,** ਪੁ. ਇਕ ਕਿਸਮ ਦਾ ਚਿੱਟੇ ਰੰਗ ਦਾ ਰੁੱਖ (ਮ. ਸਿੰ.)

**ਤੋਂਨਾ,** [ਸੰ. तुन्दि] ਪੁ. ਵਿਚਲੀ ਥਾਂ, ਕੇਂਦਰ (ਬਿ.)

**ਤੋਨੀ,** ਪੁ. ਹੇਠਲੇ ਪਾਸੇ ਜੋੜਿਆ ਹੋਇਆ (ਬਲਦ) (ਪੁਆ. ਕੋ.)

**ਤੋਪ,** [ਤੁ. ਤੋਪ توپ ] ਇ.
੧. ਇਕ ਕਿਸਮ ਦਾ ਹਥਿਆਰ ਜਿਸ ਵਿਚ ਬਰੂਦ ਪਾ ਕੇ ਗੋਲਾ ਚਲਾਇਆ ਜਾਂਦਾ ਹੈ
੨. ਮੋਟੀ ਔਰਤ

–ਤੋਪਕੀ ਪੁ. ਵੇਖੋ ਤੋਪਚੀ

–ਤੋਪਖ਼ਾਨਾ, ਪੁ. ੧. ਤੋਪਾਂ ਰਖਣ ਦੀ ਥਾਂ
੨. ਤੋਪਾਂ ਵਾਲੀ ਫ਼ੌਜ

–ਤੋਪਚੀ, ਪੁ. ਤੋਪ ਚਲਾਉਣ ਵਾਲਾ, ਗੋਲੰਦਾਜ਼, ਤੋਪਖ਼ਾਨਾ ਲਜਾਣ ਵਾਲਾ ਅਫ਼ਸਰ

–ਤੋਪ ਦੇ ਮੂੰਹ 'ਚ ਦੇਣਾ, ਮੁਹਾ. ਬਹੁਤ ਔਖੇ ਕੰਮ 'ਚ ਫਸਾ ਦੇਣਾ

–ਤੋਪਾਂ ਦੀ ਸਲਾਮੀ, ਇ. ਕਿਸੇ ਦੇ ਸਨਮਾਨ ਵਿਚ ਤੋਪਾਂ ਚਲਾਕੇ ਸਵਾਗਤ ਕਰਨ ਦਾ ਭਾਵ

–ਭੰਗੀਆਂ ਦੀ ਤੋਪ, ਇ. ਇਕ ਵੱਡੀ ਤੋਪ ਜਿਹੜੀ ਸ਼ਾਹ ਜ਼ਮਾਨ ਨੇ ਬਣਵਾਈ ਸੀ ਅਤੇ ਉਸ ਤੋਂ ਬਾਦ ਇਹ ਭੰਗੀਆਂ ਦੀ ਮਿਸਲ ਦੇ ਕਬਜ਼ੇ ਵਿਚ ਆ ਗਈ ਸੀ। ਅਜ ਕਲ ਇਹ ਲਾਹੌਰ ਦੇ ਅਜਾਇਬ ਘਰ ਵਿਚ ਹੈ

**ਤੋਪ,** ਪੁ. ਮੰਨਿਆ ਪਰਮੰਨਿਆ ਆਦਮੀ

**ਤੋਪਕ,** ਇ. ਵੇਖੋ ਤੁਪਕ :
"ਤੋਪਕ ਚਲਦੇ ਤੀਰ ਸਨ ਵਰਹਦੇ ਵਾਂਗੂ ਮੀਂਹ"
(ਜੰਗ ਨਾਮਾ ਹਾਮਦ)

**ਤੋਪਣਾ,** [ਤੋਪ (੧)+ਣਾ] ਕ੍ਰਿ. ਅਕ. ਤੋਪਾ ਲਾਉਣਾ; ਸੀਉਣਾ (ਕਾ.)

**ਤੋਪੜਾ,** [ਤੋਪ+ੜਾ] ਪੁ. ੧. ਛੋਟੀ ਤੋਪ;
੨. ਇਕ ਲੋਹੇ ਦਾ ਪੱਤਰ ਜਿਸ ਵਿਚ ਬਰੂਦ ਆਦਿ ਪਾ ਕੇ ਭਾਰੀ ਅਵਾਜ਼ ਕੱਢਦੇ ਹਨ, ਇਹ ਖੇਤਾਂ ਵਿਚੋਂ ਜਾਨਵਰ ਉਡਾਉਣ ਲਈ ਵਰਤਿਆ ਜਾਂਦਾ ਹੈ




ਤੋਪੜਾ

**ਤੋਪਾ,** [ਟ. ਕ. ਹਿੰ. तोपा] ਪੁ. ਟਾਂਕਾ, ਸੀਊਣ, ਜੋੜ

–ਤੋਪੇ ਉਧੇੜਨਾ, ਮੁਹਾ. ੧. ਭੇਤ ਪਰਗਟ ਕਰਨਾ;
੨. ਨੰਗਿਆਂ ਕਰਨਾ (ਪੰ. ਮੁਹਾ. ਕੋਸ਼)

**ਤੋਪੀ,** [ਤੋਪ+ਈ] ਇ. ਖੋਟਾ ਪੈਸਾ, ਟੁੱਟੀ ਹੋਈ ਤੋਪ ਨੂੰ ਗਾਲਕੇ ਬਣਾਇਆ ਹੋਇਆ ਪੈਸਾ (ਬਿ.)

**ਤੋਫ਼,** ਇ. ਵੇਖੋ ਤੋਪ (ਜਟਕੀ)

**ਤੋਫ਼ਕੀ,** ਪੁ. ਵੇਖੋ ਤੋਪਚੀ (ਜਟਕੀ)

**ਤੋਫਕੀ,** ਇ. ਚਲਾਕੀ, ਫੁਰਤੀ, ਜੁਗਤੀ (ਪੁਆ. ਕੋ.)

**ਤੋਫ਼ਖਾਨਾ,** ਪੁ. ਵੇਖੋ ਤੋਪਖ਼ਾਨਾ (ਜਟਕੀ)

**ਤੋਫ਼ਾ,** ਪੁ. ਵੇਖੋ ਤੁਹਫ਼ਾ

**ਤੋਫ਼ੀਕ,** ਇ. ਵੇਖੋ ਤੌਫ਼ੀਕ

**ਤੋਬ,** ਇ. ਵੇਖੋ ਤੋਬਾ (ਮੱਕੇ ਦੀ ਗੋਸ਼ਟ)

**ਤੌਂਬ**, [ਤੌਂਬਣਾ] ਇ. ਤੂੰਬਣ ਦਾ ਕੰਮ, ਤੂੰਬਾਈ
(ਲਾ. ਕ੍ਰਿ. ਚਾੜ੍ਹਨਾ)

**ਤੌਬਕ**, [ਫ਼ਾ. ਤੁਬਕ تُوبک ] ਪੁ. ਛੋਟੀ ਤੋਪ:
"ਮਾਰੇ ਤੋਬਕ ਤੋੜੇ ਤੋੜੇ ਲਾ ਮਾਈ"
(ਰੋਡਾ ਜਲਾਲੀ–ਬੂਟਾ)

**ਤੌਬਕੀ**, ਇ. ਵੇਖੋ ਤੋਫ਼ਕੀ (ਪੁਆ. ਕੋ.)

**ਤੌਂਬਜਾ**, ਪੁ. ਵੇਖੋ ਤੌਂਬੀਆ (ਲੁ. ਕੋ.)

**ਤੌਬਰਾ**, **ਤੌਬੜਾ**, [ਫ਼ਾ. ਤੁਬਰਾ توبره ] ਪੁ.
੧. ਉਹ ਥੈਲਾ ਜਿਹੜਾ ਘੋੜੇ ਨੂੰ ਦਾਣਾ ਖੁਆਣ ਲਈ ਮੂੰਹ ਨਾਲ ਬੰਨ੍ਹਿਆ ਜਾਂਦਾ ਹੈ
੨. ਢਿੱਡ, ਪੇਟ (ਵਿਅੰਗ ਨਾਲ)

–ਤੌਬਰਾ ਚੜ੍ਹਾਉਣਾ, ਮੁਹਾ. ਬੋਲਣੋਂ ਰੋਕਣਾ

–ਤੌਬਰੇ ਵਾਂਗ ਮੂੰਹ ਸੁਜਣਾ, ਮੁਹਾ.
ਨਰਾਜ਼ ਹੋਣਾ, ਬਹੁਤ ਜ਼ਿਆਦਾ ਰੁੱਸਿਆ ਹੋਣਾ
"ਸੱਚ ਆਖਿਆਂ ਲੱਗਦੀ ਅੱਗ ਸਭ ਨੂੰ
ਮੂੰਹ ਤੌਬਰੇ ਦੇ ਵਾਂਗ ਸੁਜਦਾ ਏ"
(ਰਾਜਾ ਭਰਥਰੀ, ਕਾਲੀ ਦਾਸ)

**ਤੌਬਾ**, [ਅਰ. ਤੌਬਾ توبہ ] ਇ.
ਪਛਤਾਵਾ, ਪ੍ਰਾਸ਼ਚਤ, ਪਸ਼ਚਾਤਾਪ ਵਜੋਂ ਅਗੋਂ ਲਈ ਮੰਦੇ ਕਰਮ ਤਿਆਗਣ ਦਾ ਪ੍ਰਣ

–ਤੌਬਾ ਕਰਵਾਉਣਾ, ਮੁਹਾ. ਕਿਸੇ ਨੂੰ ਬਹੁਤ ਤੰਗ ਕਰਨਾ, ਕੰਨਾਂ ਨੂੰ ਹੱਥ ਲੁਆਉਣਾ

–ਤੌਬਾ ਤਾਇਬ, ਪੁ. ਪਛਤਾਵਾ ਕਰਨ ਦਾ ਭਾਵ:
"ਤੌਬਾ ਤਾਇਬ ਹੋ ਕਰ ਰਬ ਦੇ ਰੋਂਦਾ ਨਾਲ ਅਫ਼ਸੋਸ"
(ਸੈਫ਼)

–ਤੌਬਾ ਤੌਬਾ, ਇ. ਤੌਬਾ

–ਤੌਬਾ ਤੌਬਾ ਕਰਾਉਣਾ (ਕਰਨਾ), ਮੁਹਾ.
ਕਿਸੇ ਨੂੰ ਬਹੁਤ ਤੰਗ ਕਰਨਾ, ਕੰਨਾਂ ਨੂੰ ਹੱਥ ਲੁਆਉਣਾ

–ਤੌਬਾ ਤੋੜਨਾ, ਮੁਹਾ. ਕੌਲ ਤੋਂ ਫਿਰ ਜਾਣਾ, ਬਚਨ ਹਾਰ ਜਾਣਾ

–ਤੌਬਾ ਪੁਕਾਰਨਾ, ਮੁਹਾ. ਪਸ਼ਚਾਤਾਪ ਕਰਨਾ

–ਤੌਬਾ ਬੁਲਾਉਣਾ, ਮੁਹਾ. ਕਿਸੇ ਨੂੰ ਬਹੁਤ ਤੰਗ ਕਰਨਾ, ਕੰਨਾਂ ਨੂੰ ਹੱਥ ਲੁਆਉਣਾ

–ਤੌਬਾ ਮਚਾਉਣਾ, ਮੁਹਾ. ਅਜਿਹਾ ਜ਼ੁਲਮ ਜਾਂ ਅਤਿਆਚਾਰ ਕਰਨਾ ਕਿ ਲੋਕ ਹਾਹਾਕਾਰ ਕਰ ਉੱਠਣ

**ਤੌਬਾ**, [ਅਰ. ਤੌਬਾ توبہ ] ਅਵ.
ਹੈਰਾਨਗੀ ਨਾਲ ਇਨਕਾਰ ਕਰਨ ਲਈ ਵਰਤਿਆ ਜਾਣ ਵਾਲਾ ਸ਼ਬਦ

**ਤੌਂਬਾ**[1], [ਤੁੰਬ (ਣਾ)+ਆ] ਪੁ.
ਉੱਨ ਤੂੰਬਣ ਵਾਲਾ ਇਕ ਲਕੜ ਦਾ ਫੱਟਾ ਜਿਸ ਦੇ ਇਕ ਪਾਸੇ ਆਹਮਣੇ ਸਾਹਮਣੇ ਦਸਾਂ ਬਾਰ੍ਹਾਂ ਸੀਖਾਂ ਦੀਆਂ ਦੋ ਕਤਾਰਾਂ ਗੱਡੀਆਂ ਹੋਈਆਂ ਹੁੰਦੀਆਂ ਹਨ

**ਤੌਂਬਾ**[2], ਪੁ. ਵੇਖੋ ਤੂੰਬਾ[2] (ਜਟਕੀ)

**ਤੌਬਾਹ**, ਇ. ਵੇਖੋ ਤੌਬਾ

**ਤੌਂਬੀ**, ਇ. ਵੇਖੋ ਤੂੰਬੀ

**ਤੌਂਬੀਆ**, [ਤੌਂਬ∠ਤੁੰਬ (ਣਾ)+ਈਆ] ਪੁ.
ਤੁੰਬੀ ਹੋਈ ਰੂੰ ਦਾ ਸੂਤਰ (ਬਿ.)

**ਤੌਭਰਾ**, ਪੁ. ਵੇਖੋ ਤੌਬਰਾ (ਜਟਕੀ)

**ਤੌਮ**, ਇ. ਵੇਖੋ ਤੌਂਬ

**ਤੌਮਰ**[1], ਪੁ. ਰਾਜਪੂਤਾਂ ਦਾ ਇਕ ਸ਼ਾਹੀ ਖ਼ਾਨਦਾਨ ਜਿਸ ਦਾ ਰਾਜ ਦਿੱਲੀ ਵਿਚ ਅੱਠਵੀਂ ਤੋਂ ਬਾਰ੍ਹਵੀਂ ਸਦੀ ਤਕ ਰਿਹਾ

**ਤੌਮਰ**[2], [ਸੰ. तोमर] ਪੁ.
ਵਰਣਕ ਛੰਦ ਜਿਸ ਦੇ ਚਾਰ ਚਰਣ ਹੁੰਦੇ ਹਨ, ਪ੍ਰਤੀ ਚਰਣ ਸਗਣ, ਜਗਣ, ਜਗਣ ਹੁੰਦਾ ਹੈ, ਕਈ ਇਸ ਨੂੰ ਮਾਤਰਕ ਛੰਦ ਵੀ ਮੰਨਦੇ ਹਨ। ਇਸ ਵਿਚ ਪ੍ਰਤੀ ਚਰਣ ਬਾਰ੍ਹਾਂ ਮਾਤਰਾਂ ਹੁੰਦੀਆਂ ਹਨ ਤੇ ਅੰਤ ਵਿਚ ਗੁਰੂ ਲਘੂ ਹੁੰਦਾ ਹੈ

**ਤੌਮਰੀ**, [ਤੂੰਬੜੀ] ਇ. ੧. ਇਕ ਤਰ੍ਹਾਂ ਦਾ ਕੱਦੂ ਜੋ ਖੰਘ ਦੀ ਦੁਆ ਹੈ (ਬਿ.)
੨. ਤੂੰਬੜੀ

**ਤੌਮਾ**, ਪੁ. ਵੇਖੋ ਤਾਮਾ (ਪੰਜਾਬੀ ਸ਼ਬਦ ਕੋਸ਼)

**ਤੌਮਾਂ**, (ਪੋਠੋ.) ਪੁ. ਵੇਖੋ ਤੂੰਬਾ[1]

**ਤੌਮਾਰ**, ਪੁ. ਵੇਖੋ ਤੌਮਰ[1]

**ਤੌਯ**, [ਸੰ. तोय] ਪੁ. ਪਾਣੀ:
"ਨਹ ਛਿਜੰਤਿ ਤਰੰਗ ਤੋਯਣਹ"
(ਸਹਸ. ਮ: ੫)

**ਤੌਰ**[1], [ਤੁਰਨਾ] ਇ. ੧. ਵੇਖੋ ਟੋਰ;
੨. ਵਰਤਾਰਾ, ਢੰਗ

–ਤੌਰ ਕੱਢਣ ਛੱਡਿਆ ਮਸਾਂ ਚਾਲੇ ਹੀ ਚਲੇ, ਅਖੌ.
ਜਦ ਕੋਈ ਮਨੁਖ ਉੱਕਾ ਹੀ ਕੁਝ ਨਾ ਕਰਨ ਜੋਗਾ ਹੋਵੇ ਤੇ ਫੋਕੀਆਂ ਫੜ੍ਹਾਂ ਮਾਰੇ ਤਾਂ ਆਖਦੇ ਹਨ
(ਪੰਜਾਬੀ ਸੁਹਜ ਪ੍ਰਕਾਸ਼)

–ਤੌਰ ਤੌਰਨਾ, ਮੁਹਾ. ਮੁੱਢ ਬੰਨ੍ਹਣਾ, ਨੀਂਹ ਪਾਉਣਾ

–ਤੌਰਾ ਤੌਰਨਾ, ਮੁਹਾ. ਗੁਜ਼ਾਰਾ ਕਰਨਾ

**ਤੌਰ**[2], ਇ. ਇਕ ਤਰ੍ਹਾਂ ਦੀ ਮਿੱਠੀ ਚਰ੍ਹੀ

**ਤੌਰ**[3], [ਹਿੰ. तोर] ਇ. ਹਰਹਰ ਦੀ ਦਾਲ

**ਤੋਰ**[4], [ਟ. ਕ. ਨੇਪਾ. ਤੋਰਿਨੁ= ਗੁੱਸੇ ਹੋ ਜਾਣਾ] ਇ. ਗੁਸੇ, ਨਰਾਜ਼, ਅਸੰਤੁਸ਼ਟ (ਲਾ. ਕ੍ਰਿ. ਥੀਵਣਾ) (ਜਟਕੀ)

**ਤੋਰ**[5], [ਤੇਰਾ] ਪੜ. ਤੇਰਾ :
"ਪਗ ਲਾਗਉ ਤੋਰ"
(ਬਸੰ. ਅ. ਮ: ੧)

**ਤੋਰ**[6], [ਤੇਰਾ] ਪੁ. ਤੇਰਾਪਨ: "ਤਾਜ ਮੋਰ ਤੋਰ"
(ਬਸੰ. ਮ: ੧)

**ਤੋਰਕੀ**[1], ਇ. ਨਿੱਕੀਆਂ ਨਿੱਕੀਆਂ ਫਿਨਸੀਆਂ ਵਾਲੀ ਬੱਚਿਆਂ ਦੀ ਇਕ ਬਿਮਾਰੀ, ਪਾਣੀ ਝਾਰਾ

**ਤੋਰਕੀ**[2], [ਤੁਰਕੀ] ਇ. ੧. ਤੁਰਕੀ ਭਾਸ਼ਾ;
੨. ਫ਼ਾਰਸੀ ਭਾਸ਼ਾ (ਕਾ.)

**ਤੋਰਣ**, [ਸੰ. तोरण] ਪੁ. ਖੁਸ਼ੀ ਦੇ ਮੌਕੇ ਤੇ ਫੁੱਲ ਕੇਲੇ ਦੇ ਪੱਤਿਆਂ ਆਦਿ ਦਾ ਬਣਾਇਆ ਦਰਵਾਜ਼ਾ, ਬੰਧਨਵਾਰ

**ਤੋਰਨਾ**[1], ਕ੍ਰਿ. ਸਕ. ਦੇਖੋ ਟੋਰਨਾ

**ਤੋਰਨਾ**[2], ਕ੍ਰਿ. ਸਕ. ਵੇਖੋ ਤੋੜਨਾ :
"ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ"
(ਮਲਾ. ਮ: ੪)

**ਤੋਰਾ**[1], [ਤੋਰਨਾ] ਪੁ. ੧. ਮੁੱਢ, ਅਰੰਭ;
੨. ਨਿਰਬਾਹ, ਗੁਜ਼ਾਰਾ;
੩. ਕੰਮ ਚਲਾਉਣ ਵਾਲਾ, ਮੁਖ਼ਤਿਆਰ, ਚਤਰ (ਬਿ.)

–ਤੋਰਾ ਤੁਰਨਾ, ਮੁਹਾ. ਗੁਜ਼ਾਰਾ ਹੋਣਾ

–ਤੋਰਾ ਤੋਰੀ, ਇ. ਚਾਲੂ ਰਖਣ ਦਾ ਭਾਵ :
"ਇਹ ਸਦਾ ਹੀ ਹੁੰਦਾ ਆਇਆ ਹੈ ਅਤੇ ਏਸੇ ਹੀ ਨਿਯਮ ਤੇ ਜੰਤ੍ਰ ਮੰਤ੍ਰ ਕਰਨ ਵਾਲੇ ਆਪਣੀ ਸ਼ਕਤੀ ਦੀ ਤੋਰਾ ਤੋਰੀ ਰੱਖ ਸਕਦੇ ਹਨ।" (ਸਰੀਰਾਂ ਦੇ ਵਟਾਂਦਰੇ)

**ਤੋਰਾ**[2], [ਹਿੰ. तोरा] ਪੁ. ਹੰਕਾਰ, ਮਾਣ :
"ਤੋਰਾ ਤਰੁਟ ਗਿਆ ਹੀਰੇ ਦਾ, ਜੋ ਬੋਲੀ ਇਤ ਭੱਤੀ"
(ਹੀਰ ਦਮੋਦਰ)

–ਤੋਰਾ ਤਿੱਕਾ, ਪੁ. ਹੰਕਾਰ, ਘੁਮੰਡ, ਆਕੜ (ਕੁਸ਼ਤਾ)

**ਤੋਰਾ**[3], [ਤੁਰ. ਤੋਰਾ تورہ ] ਪੁ.
੧. ਸਰਕਾਰੀ ਕ਼ਾਨੂੰਨ (ਜਟਕੀ):
੨. ਅਖ਼ਤਿਆਰ; ੩. ਦਸਤੂਰ (ਲੁ. ਕੋ.)

**ਤੋਰਾ**[4], [ਤੇਰਾ] ਪੜ. ਤੇਰਾ :
"ਸਧਨਾ ਜਨ ਤੋਰਾ" (ਬਿਲਾ. ਸਧਨਾ)

**ਤੋਰਾਤ**, [ਫ਼ਾ. ਤੋਰੀਤ توریت ∠ਅ਼ਰ. ਤੋਰਾਤ تورات ] ਪੁ. ਤੋਰੇਤ :
"ਅਹਿਲ ਨਜੂਮ ਸੱਦੇ ਉਸ ਵੇਲੇ ਹਿਫ਼ਜ਼ ਤੋਰਾਤ ਜ਼ਬਾਨੀ"
(ਸਸੀ ਪੁਨੂੰ, ਹਾਸ਼ਮ)

**ਤੋਰੀ**[1], [ਟ. ਕ. ਹਿੰ. तोरी, तुरई; ਬੰਗਾ. ਤੋਰੀ=ਸਲੂਣਾ, ਨੇਪਾ. ਤੋਰਿਯੋ] ਇ. ਇਕ ਕਿਸਮ ਦੀ ਸਬਜ਼ੀ ਜਿਸ ਦੀਆਂ ਕਈ ਕਿਸਮਾਂ ਹਨ

–ਸਾਵੀ ਤੋਰੀ, ਇ. ਘੀਆ ਤੋਰੀ

–ਕਾਲੀ ਤੋਰੀ, (ਖੇ. ਬਾ.) ਇ. ਇਕ ਕਿਸਮ ਦੀ ਤੋਰੀ ਜੋ ਦਰਖ਼ਤਾਂ ਉੱਤੇ ਜਾਂ ਕੰਧਾਂ ਉਤੇ ਚੜ੍ਹੀਆਂ ਹੋਈਆਂ ਬੇਲਾਂ ਨੂੰ ਲੱਗਦੀ ਹੈ ਇਸ ਦੇ ਬਾਹਰਲੇ ਪਾਸੇ ਧਾਰੀਆਂ ਵੀ ਹੁੰਦੀਆਂ ਹਨ ਅਤੇ ਜਦੋਂ ਇਹ ਪੱਕ ਜਾਂਦੀ ਹੈ ਤਾਂ ਇਸ ਦੇ ਬੀ ਕਾਲੇ ਹੋ ਜਾਂਦੇ ਹਨ

–ਘੀਆ ਤੋਰੀ, ਇ. ਇਕ ਕਿਸਮ ਦੀ ਤੋਰੀ ਜਿਹੜੀ ਖੀਰੇ ਵਰਗੀ ਹੁੰਦੀ ਹੈ। ਇਸ ਦੀ ਵੇਲ ਹੁੰਦੀ ਹੈ

–ਜਲ-ਤੋਰੀ, [ਖ਼ਾ. ਬੋ.] ਇ. ਮੱਛੀ

–ਭਿੰਡੀ ਤੋਰੀ, ਇ. ਇਕ ਕਿਸਮ ਦੀ ਤੋਰੀ ਜਿਸ ਦੇ ਉਪਰ ਨਿੱਕੀ ਨਿੱਕੀ ਲੂੰ ਹੁੰਦੀ ਹੈ, ਇਹ ਲਗਭਗ ਉਂਗਲ ਜਿੰਨੀ ਮੋਟੀ ਹੁੰਦੀ ਹੈ। ਇਸ ਦਾ ਪੌਦਾ ਹੁੰਦਾ ਹੈ

–ਰਾਮ ਤੋਰੀ, ਇ. ਘੀਆ ਤੋਰੀ

**ਤੋਰੀ**[2], [ਤੇਰੀ] ਪੜ. ਤੇਰੀ :
"ਬਿਨਵੰਤਿ ਨਾਨਕ ਓਟ ਪ੍ਰਭੁ ਤੋਰੀ"
(ਆਸਾ. ਮ: ੫)

**ਤੋਰੀ**, [ਤੋੜੀ] ਅਵ. ਤੋੜੀ, ਤਾਈਂ, ਤਕ (ਲਹਿੰਦੀ)

**ਤੋਰੀਆ**, [ਟ. ਕ. ਹਿੰ. तोरिया; ਕੁਮਾਯੂੰ. ਤੋਰੀ: ਨੇਪਾ. ਤੋਰਿ] ਪੁ. ਸਰ੍ਹੋਂ ਜਿਹਾ ਇਕ ਬੂਟਾ ਤੇ ਉਸ ਦੇ ਬੀਜ ਜਿਸ ਦਾ ਤੇਲ ਨਿਕਲਦਾ ਹੈ

**ਤੋਰੂ**, [ਤੋਰ (ਨਾ)+ਊ] ਪੁ. ਮਾਲ ਛੇੜਨ ਵਾਲਾ, ਚਰਵਾਹਾ
(ਮੁਆ. ਕੋ.)

**ਤੋਰੂਆ**, [ਤੋਰ (ਾ)+ਊਆ] ਪੁ. ਗੁਜ਼ਾਰਾ, ਨਿਰਬਾਹ
(ਲਾ. ਕ੍ਰਿ. ਤੋਰਨਾ) (ਪੁਆ. ਕੋ.)

**ਤੋਲ**, [ਸੰ. तोल√तुल्=ਜੋਖਣਾ] ਪੁ.
੧. ਵਜ਼ਨ, ਜੋਖ; ੨. ਵੱਟਾ;
੩. ਕਵਿਤਾ ਵਿਚ ਛੰਦ ਦਾ ਵਜ਼ਨ

–ਤੋਲ ਹੌਲਾ ਹੋਣਾ, ਮੁਹਾ. ਕਿਸੇ ਦੇ ਮੁਕਾਬਲੇ ਤੇ ਕਮਜ਼ੋਰ ਹੋਣਾ :
"ਜੇ ਕਦੀ ਤੋਲ ਵਿਰਕਾਂ ਦਾ ਹੌਲਾ ਹੋਂਦਾ, ਇਨ੍ਹਾਂ ਰਾਵਾਂ ਤੋਂ ਪੁੱਛ ਲੈ, ਡਲ ਮਛਿਆਣੇ ਵਾਲੀਆਂ ਝੋਕਾਂ ਕਿਉਂ ਕੀਤੀਆਂ ਨੇ" (ਬਾ. ਢੋ.)

–ਤੋਲੋਂ ਭਾਰਾ ਲਹਿਣਾ, (ਲਹਿੰ.) ਮੁਹਾ.
ਮੁਕਾਬਲੇ ਤੇ ਭਾਰਾ ਹੋਣਾ :
"ਕਲ ਆਂਹਦੀ ਏ ਇਹ
ਜੇਹੜਾ ਮਾਨ ਘੰਮਾ ਏ
ਤੋਲੋਂ ਲਹਿ ਗਿਆ ਭਾਰਾ" (ਬਾ.ਢੋ.)

**ਤੋਲਣਾ,** [ਪ੍ਰਾ. ਤੋਲਈ, ਤੁਲਈ; ਪਾ. ਤੁਲੇਤਿ; ਸੰ. ਤੁਲ੍ਯ; ਤੋਲ੍ਯ√ਤੁਲ੍ =ਜੋਖਣਾ, ਟ. ਕ. ਹਿੰ. ਤੋਲਨਾ; ਗੁ. ਤੋਲਣੁੰ; ਮਰਾ. ਤੋਲਣੇਂ. ਸਿੰ. ਤੋਰਾਣੁ] ਕ੍ਰਿ. ਸਕ. ਜੋਖਣਾ, ਵਜ਼ਨ ਕਰਨਾ

**ਤੋਲਣੀ,** [ਤੋਲਣ (ਾ) +ਈ] ਇ. ਤੋਲਣ ਦਾ ਕੰਮ ਜਾਂ ਭਾਵ

**ਤੋਲਵਾਂ,** [ਤੋਲ (ਣਾ)+ਵਾਂ] ਵਿ. ਤੋਲ ਅਨੁਸਾਰ, ਤੋਲਕੇ, ਬਰਾਬਰ

**ਤੋਲੜ,** ਵਿ. ਆਲਸੀ, ਮਖੱਟੂ

**ਤੋਲਾ**[1], [ਪ੍ਰਾ. ਤੋਲ; ਸੰ. ਤੋਲਕ√ਤੁਲ੍=ਤੋਲਣਾ, ਟ. ਕ. ਹਿੰ. ਤੋਲਾ; ਬੰਗ. ਤੋਲਾ; ਸਿੰ. ਤੋਰੋ; ਗੁ. ਤੋਲੋ; ਨੇਪਾ. ਤੋਲਾ] ਪੁ.
੧. ਬਾਰ੍ਹਾਂ ਮਾਸੇ ਦੇ ਬਰਾਬਰ ਦਾ ਵਜ਼ਨ;
੨. ਤੋਲਣ ਵਾਲਾ

–ਤੋਲਿਆਂ ਮਾਸਿਆਂ ਤੇ ਹੋਣਾ, ਮੁਹਾ. ਮਰਨ ਕਿਨਾਰੇ ਹੋਣਾ :
"ਸਾਢੇ ਤਿੰਨ ਮਣ ਦੇਹ ਮੈਂ ਫ਼ਿਦਾ ਕੀਤੀ,
ਅੰਤ ਹੋਈ ਹੈ ਤੋਲਿਆਂ ਮਾਸਿਆਂ ਤੇ" (ਹੀ. ਵਾ.)

–ਤੋਲੇ ਮਾਸੇ ਦਾ ਫ਼ਰਕ ਨਾ ਹੋਣਾ, } ਮੁਹਾ. ਬਿਲਕਲ ਵੀ ਫ਼ਰਕ ਨਾ ਹੋਣਾ, ਕੁਝ ਵੀ ਫਰਕ ਨਾ ਹੋਣਾ

–ਘੜੀ ਵਿਚ ਤੋਲਾ ਘੜੀ ਵਿਚ ਮਾਸਾ ਹੋਣਾ, } ਮੁਹਾ. ਸੁਭਾ ਦਾ ਝਟ ਬਦਲਦੇ ਰਹਿਣਾ

**ਤੋਲਾ**[2], ਪੁ. ਵੇਖੋ ਤੁਲ੍ਹਾ (ਜਟਕੀ)

**ਤੋਲੀ,** [ਤੋਲ (ਣਾ)+ਈ] ਪੁ.
੧. ਤੋਲਣ ਵਾਲਾ; ੨. ਤੋਪ ਦਾ ਵਜ਼ਨ ਠੀਕ ਕਰਕੇ ਨਿਸ਼ਾਨੇ ਤੇ ਸ਼ਿਸ਼ਤ ਬੰਨ੍ਹਣ ਵਾਲਾ ਤੋਪਚੀ (ਕਾ.)

**ਤਲੇਵਾ,** ਪੁ. ਬੈਲ ਗੱਡੀ ਦੀ ਪਿੰਜਣੀ ਵਿਚ ਲਕੜੀ ਤੇ ਰੱਸੀ (ਪੁਆ. ਕੋ.)



ਤੋਲੇਵਾ

**ਤੋੜ**[1], [ਤੋੜਨਾ] ਇ. ੧. ਨਸ਼ੇ ਦੇ ਟੁੱਟਣ ਦਾ ਭਾਵ, ਬੇਚੈਨੀ, ਖੋਹੀ;
੨. ਘਾਟ, ਕਮੀ, ਤੋਟ;
੩. ਭਾਨ, ਰੇਜ਼ਗਾਰੀ

–ਤੋੜ ਤੱਪਾ, ਪੁ. ਘਾਟਾ, ਕਮੀ, ਤੰਗੀ (ਪੁਆ. ਕੋ.)

**ਤੋੜ**[2], [ਤੋੜਨਾ] ਪੁ. ੧. ਸਿਰਾ, ਅਖ਼ੀਰ, ਹੱਦ, ਧੁਰ;
੨. ਵਾਰ, ਵਾਰੀ, ਜਿਵੇਂ :—
"ਪਹਿਲੇ ਤੋੜ ਦੀ ਸ਼ਰਾਬ"

–ਤੋੜ ਚੜ੍ਹਨਾ, ਮੁਹਾ. ਮੁਕੰਮਲ ਹੋਣਾ, ਪੂਰਾ ਹੋਣਾ

–ਤੋੜ ਦਾ ਸੱਦਾ ਆਉਣਾ, ਮੁਹਾ. ਮੌਤ ਆਉਣਾ

–ਤੋੜ ਦਾ ਭੁੱਲਾ, ਮੁਹਾ.
੧. ਮਢੋਂ ਘੁੱਥਾ; ੨. ਭਟਕਿਆ ਹੋਇਆ :
"ਕਾਲੀ ਦਾਸ ਕੁਝ ਅੰਤ ਨਾ ਔਗਣਾਂ ਦਾ
ਰੱਬ ਬਖ਼ਸ਼ ਲੈ ਤੋੜ ਦੇ ਭੁੱਲਿਆਂ ਨੂੰ"
(ਰਾਜਾ ਭਰਥਰੀ, ਕਾਲੀ ਦਾਸ)

–ਤੋੜ ਦੀ ਆ ਲੱਗਣੀ, ਮੁਹਾ. ਮਰਨ ਕੰਢੇ ਹੋਣਾ :
"ਇਹਨੂੰ ਤੋੜ ਦੀ ਆ ਲੱਗੀ ਏ ਸਮਾਇਲਾ" (ਬਾ.ਢੋ.)

–ਤੋੜ ਦੀਆਂ ਜੁਦਾਈਆਂ ਪੈਣਾ, ਮੁਹਾ. ਪੱਕਾ ਵਿਛੋੜਾ ਪੈ ਜਾਣਾ, ਧੁਰੋਂ ਵਿਛੋੜਾ ਪੈਣਾ :
"ਪਾਈਆਂ ਰੱਬ ਜੁਦਾਈਆਂ ਤੋੜ ਦੀਆਂ,
ਨਹੀਂ ਪਰਤ ਕੇ ਫੇਰ ਵਸਾਲ ਹੋਇਆ"
(ਰਾਜਾ ਭਰਥਰੀ, ਕਾਲੀਦਾਸ)

–ਤੋੜ ਨਿਬਾਹੂ, ਪੁ. ਧੁਰ ਤੀਕ ਨਿਭਾਉਣ ਵਾਲਾ :
"ਜੋਬਨ ਹੁਸਨ ਨਾ ਤੋੜ ਨਿਬਾਹੂ,
ਕੀ ਇਸ ਦਾ ਭਰਵਾਸਾ" (ਸੈਫ਼.)

–ਤੋੜ ਨਿਭਾਉਣਾ, ਮੁਹਾ. ਅਖ਼ੀਰ ਤਕ ਸਾਥ ਦੇਣਾ

–ਤੋੜ ਪਹੁੰਚਾਉਣਾ, ਮੁਹਾ. ਸਿਰੇ ਚਾੜ੍ਹਨਾ (ਕਾ.)

**ਤੋੜ**[3], [ਤੋੜਨਾ] ਅਵ. ਤਕ

**ਤੋੜ**[4], [ਤਰੇੜ[2]] ਪੁ. ਲੋਹੇ ਦੀ ਸਲਾਈ ਜਿਸ ਨੂੰ ਗਲੋਟੇ ਵਿਚ ਦੇ ਕੇ ਸੂਤ ਅਟੇਰੀਦਾ ਹੈ



ਤੋੜ

**ਤੋੜ**[5], ਪੁ. ਮੋਟਾਪਾ (ਲੁ ਕੋ.)

**ਤੋੜਣਾ,** ਕ੍ਰਿ. ਸਕ. ਵੇਖੋ ਤੋੜਨਾ

ਤੋੜਨਾ, [ਪ੍ਰਾ. ਤੋਡ; ਸੰ.√ਤੁਡ੍=ਤੋੜਨਾ+ਨਾ] ਕ੍ਰਿ. ਸਕ.
੧. ਭੰਨਣਾ, ਟੋਟੇ ਟੋਟੇ ਕਰਨਾ;
੨. ਭਾਨ ਭੰਨਣਾ;
੩. ਭੰਗ ਕਰਨਾ (ਨਿਯਮ, ਕਨੂੰਨ ਆਦਿ ਦਾ);
੪. ਫਲ ਨਾਲੋਂ ਲਾਹੁਣਾ (ਫਲ ਫੁਲ, ਆਦਿ ਦਾ)
੫. ਅਲੱਗ ਕਰਨਾ;
੬. ਭਾ ਘਟਾਉਣਾ;
੭. ਬੰਦ ਕਰਨਾ (ਮਹਿਕਮਾ, ਫ਼ੈਕਟਰੀ ਆਦਿ)
–ਤੋੜ ਕੇ ਜਵਾਬ ਦੇਣਾ, ਮੁਹਾ. ਬਿਲਕੁਲ ਨਾਂਹ ਕਰਨਾ
–ਤੋੜ ਜੋੜ, ਪੁ. ਜੋੜ ਤੋੜ, ਸਾਜ਼ ਬਾਜ਼
–ਤੋੜ ਤੜੱਕ, ਤੋੜ ਤੜਿਕ, } ਇ. ਤੋੜ ਫੋੜ (ਲਾ. ਕ੍ਰਿ. ਹੋਣੀ, ਕਰਨੀ) (ਪੁਆ. ਕੋ.)
–ਤੋੜ ਤੋੜ ਖਾਣਾ, ਮੁਹਾ. ਬਹੁਤ ਹੀ ਤੰਗ ਕਰਨਾ
–ਤੋੜਨਾ ਮਰੋੜਨਾ, ਮੁਹਾ. ਤੋੜ ਫੋੜ, ਭੰਨ ਤੋੜ ਕਰਨਾ
–ਤੋੜ ਫੋੜ, ਪੁ. ਭੰਨ ਤੋੜ, ਗੜਬੜ
–ਤੋੜ ਮਰੋੜ, ਪੁ. ਤੋੜ ਫੋੜ, ਭੰਨ ਤੋੜ
–ਤੋੜ ਵੰਞਾਉਣਾ, (ਲਹਿੰ.) ਮੁਹਾ. ਖ਼ਰਾਬ ਕਰਨਾ :
"ਆਗਈ ਸੂਰਤ ਮਕਰ ਅਸਾਡੇ ਤੋੜ ਵੰਞਾਵਣ ਵਾਲੀ"
(ਗੁਲ. ਯੂਸ.)
–ਤੋੜ ਵਿਛੋੜ, –ਤੋੜ ਵਿਛੋੜਾ, } ਪੁ. ਸਬੰਧ ਤੋੜਨ ਦਾ ਭਾਵ
–ਤੋੜ ਵਿਛੋੜੀ, ਇ. ਸਬੰਧ ਤੋੜਨ ਦਾ ਭਾਵ
–ਤੋੜਾ ਫੋੜਾ, ਪੁ. ਤੋੜ ਫੋੜ
–ਤਾਨ ਤੋੜਨਾ, ਮੁਹਾ. ਗੱਲ ਮੁੱਕਣਾ
ਤੋੜਮਾਂ, ਵਿ. ਵੇਖੋ ਤੋੜਵਾਂ (ਪੁਆ. ਕੋ.)
ਤੋੜਵਾਂ, [ਤੋੜ(ਨਾ)+ਵਾਂ] ਵਿ. ੧. ਟੁੱਟਵਾਂ; ੨. ਕੋਰਾ
ਤੋੜਾ[1], [ਤੋੜਨਾ] ਪੁ. ੧. ਬੰਦੂਕ ਦਾ ਪਲੀਤਾ;
੨. ਰੱਸੀ ਦਾ ਟੋਟਾ;
੩. ਸ਼ਤੀਰੀ;
੪. ਸੰਗੀਤ ਵਿਚ ਤਾਲ ਦੀ ਉਹ ਥਾਂ ਜਿੱਥੇ ਤਾਣ ਟੁੱਟਦੀ ਹੈ
੫. ਭਾਨ, ਰੇਜ਼ਗਾਰੀ
–ਤੋੜਾ ਝੜਨਾ, ਮੁਹਾ. ਹਾਸੇ ਮਜ਼ਾਕ ਦਾ ਨਿਸ਼ਾਨਾ ਬਣਨਾ
–ਤੋੜ ਝਾੜਨਾ, ਮੁਹਾ. ੧. ਮੱਥੇ ਮੜ੍ਹਨਾ, ਜ਼ਿੰਮੇ ਲਾਉਣਾ;
੨. ਜੋਸ਼ ਵਾਲੀ ਗੱਲ ਕਰਕੇ ਦਿਲ ਭੜਕਾਉਣਾ (ਕਾ.)
–ਤੋੜਾ ਦੇਣਾ, ਮੁਹਾ. ਆਸਰਾ ਦੇਣਾ
–ਤੋੜਾ ਵਜਣਾ, ਮੁਹਾ. ਗੀਤ ਦੀ ਤਾਨ ਟੁਟਣਾ
–ਤੋੜੇਦਾਰ (ਬੰਦੂਕ), ਪੁ. ਉਹ ਬੰਦੂਕ ਜਿਸ ਨੂੰ ਪਲੀਤੇ ਨਾਲ ਅੱਗ ਦਿੱਤੀ ਜਾਂਦੀ ਹੈ
–ਤੋੜੇ ਚੜ੍ਹਨੇ, ਮੁਹਾ. ਰਿਸ਼ਵਤ ਮਿਲਣਾ (ਬਾਬਾ ਨੌਧ ਸਿੰਘ)

ਤੋੜਾ[2], [ਟ. ਕ. ਹਿੰ. तोड़ा; ਬੰਗ. ਤੋੜਾ; ਮਰਾ. ਤੋੜਾ; ਗੁ. ਤੋੜੋ; ਨੇਪਾ.ਤੋੜਾ] ਪੁ.
੧. ਰੁਪਇਆਂ ਦੀ ਥੈਲੀ;
੨. ਹਜ਼ਾਰ ਰੁਪਏ ਦੀ ਥੈਲੀ (ਲੁ. ਕੋ.);
੨. ਛੋਟੀ ਬੋਰੀ, ਤਰੋੜਾ
–ਤੋੜੇ ਦਾ ਮੂੰਹ ਖੋਲ੍ਹ ਦੇਣਾ, ਮੁਹਾ. ਖੁਲ੍ਹਾ ਦਾਨ ਪੁੰਨ ਕਰਨਾ, ਖੁਲ੍ਹਾ ਖ਼ਰਚ ਕਰਨਾ
ਤੋੜਾ[3], [ਤੋਟਾ] ਪੁ. ਘਾਟਾ, ਕਮੀ, ਤੋਟਾ
(ਲਾ. ਕ੍ਰਿ ਪੈਣਾ)
–ਤੋੜਾ ਦਸਣਾ, ਮੁਹਾ. ਮਜ਼ਾਜ ਕਰਨਾ, ਆਕੜਨਾ
ਤੋੜਾ[4], ਪੁ. ਇਕ ਤਰ੍ਹਾਂ ਦੀ ਟੋਪੀ (ਬਿ))
ਤੋੜਾ[5], [ਹਿੰ. तोड़ा] ਪੁ. ਸਿਰ ਦਾ ਗਹਿਣਾ
ਤੋੜਾ[6], [ਟ. ਕ. ਮਰਾ. ਤੋਡਾ=ਪੈਰ ਦਾ ਗਹਿਣਾ] ਪੁ. ਪੈਰਾਂ ਦਾ ਇਕ ਚਾਂਦੀ ਦਾ ਗਹਿਣਾ
ਤੋੜੀ, [ਤੋੜ+ਈ] ਅਵ. ਤਕ, ਤਾਈਂ, ਤੀਕਰ
ਤੋੜੂ, [ਤੋੜ (ਨਾ)+ਊ] ਵਿ. ਤੋੜਨ ਵਾਲਾ
ਤੋੜੇ ਨਾ, [ਤੋੜ[1]+ਏ+ਨਾ] ਵਿ. ਤੋੜੇ ਦਾ
(ਪੋਠੋ. ਕੋ.)
ਤੋੜੋਂ, [ਤੋੜ[1]+ਓਂ] ਕ੍ਰਿ. ਵਿ. ਮੁਢ ਤੋਂ, ਪਹਿਲੇ ਦਿਨ ਤੋਂ
ਤੌ[1], ਪੁ. ਵੇਖੋ ਤਾਂ (ਬਿ.)
ਤੌ[2], ਇ. ਇਕ ਝਾੜੀ (ਬਿ.)
ਤੌ[3], [ਸੰ. ਤਵ] ਪੜ. ਤੇਰਾ .
"ਸਾਈਂ ਬੇਪਰਵਾਹ ਮੈਂਹਡੀ ਲਾਜ ਤੌ ਪਰ ਆਈ"
(ਸ਼ਾਹ ਹੁਸੈਨ)
ਤੌ[4], [ਪ੍ਰਾ. ਤਾ; ਤਦ] ਅਵ. ਤਾਂ
ਤੌਆਮ, [ਅਰ. توام ] ਪੁ.
ਜਾੜੇ ਬੱਚੇ, ਜੁੜਵਾਂ ਬੱਚੇ
ਜੋੜੇ ਬੱਚੇ, ਯਮਲ (twins) (ਕਾ.)
ਤੌਈ, [ਤੌ +ਈ] ਅਵ. ਤਾਂ ਹੀ, ਤਦੇ ਹੀ; ਤਾਂਹੀ
(ਪੁਆ. ਕੋ.)
ਤੌਸ, ਇ. ਹੌਂਕਣੀ, ਘਰਕਣੀ (ਪੁਆ. ਕੋ.)
ਤੌਂਸ, ਇ. ੧. ਘੜੀ ਘੜੀ ਤ੍ਰੇਹ ਲੱਗਣ ਦਾ ਭਾਵ. ਭੜਕੀ, ਦਾਝ; ੨. ਬਹੁਤ ਗਰਮੀ
ਤੌਸਣਾ, [ਤੌਸ+ਣਾ] ਕ੍ਰਿ. ਅਕ. ਘਰਕਣਾ, ਹੌਂਕਣਾ
(ਪੁਆ. ਕੋ.)
ਤੌਂਸਣਾ, [ਤੌਂਸ+ਣਾ] ਕ੍ਰਿ. ਅਕ.
੧. ਬਹੁਤ ਤ੍ਰੇਹ ਜਾਂ ਗਰਮੀ ਲੱਗਣੀ;
੨. ਵਿਆਕੁਲ ਹੋਣਾ;
੩. ਬਹੁਤ ਗਰਮੀ ਕਾਰਨ ਪਸ਼ੂ ਦਾ ਹੌਂਕਣਾ

**ਤੌਂਸਾ**, ਪੁ. ਵੇਖੋ ਧੌਂਸਾ :
"ਜਿਵੇਂ ਦੀਗਰ ਕੀਤੇ ਨਾਜ਼ ਕਲੰਦਰਾਂ,
ਭੌਂ ਕੇ ਤੌਂਸੇ ਤੇ ਮਾਰੀ ਸੱਟ ਮਦਾਰੀਆਂ"
(ਨੌਂ ਬਨਾ)

**ਤੌਸੀਅ**, [ਅਰ. ਤੌਸੀਅ توسیع ] ਇ. ਵਾਧਾ

**ਤੌਸ਼ੀਹ**,[ਅਰ. ਤੌਸ਼ੀਹ توشیح √ਵਸ਼ਹ وشح ਸਜਾਵਟ ਕਰਨਾ] ਇ. ਸ਼ਾਇਰੀ ਦੀ ਉਹ ਸਨਅਤ ਜਿਸ ਵਿਚ ਸ਼ਿਅਰਾਂ ਦੇ ਪਹਿਲੇ ਲਫ਼ਜ਼ਾਂ ਦੇ ਪਹਿਲੇ ਹਰਫ਼ਾਂ ਨੂੰ ਤਰਤੀਬ ਵਾਰ ਜੋੜਨ ਨਾਲ ਕੋਈ ਨਾਂ ਬਣ ਜਾਵੇ।
(ਪੰਜ ਦਰਿਆ)

**ਤੌਸੀਫ਼**, [ਅਰ. ਤੌਸੀਫ਼ توصیف √ਵਸਫ਼ وصف =ਸਿਫ਼ਤ ਕਰਨਾ] ਇ. ਵਡਿਆਈ, ਸ਼ਲਾਘਾ :
"ਸਭ ਤੌਸੀਫ਼ਾਂ ਉਸ ਹਾਕਮ ਨੂੰ ਜੋ ਕਹਾਰ ਸਦਾਵੇ"
(ਗੁਲ. ਯੂਸ.)

**ਤੌਹ**, [ਤੂੰ] ਪੜ. ਤੂੰ (ਪੁਆ. ਕੋ.)

**ਤੌਹੀਦ**, [ਅਰ. ਤੌਹੀਦ توحید √ وحد = ਇਕ ਹੋਣਾ] ਇ. ਰੱਬ ਨੂੰ ਇਕ ਮੰਨਣ ਦਾ ਭਾਵ, ਅਦਵੈਤ

–ਤੌਹੀਦ ਪਰਸਤ, ਵਿ. ਇਕ ਰੱਬ ਨੂੰ ਮੰਨਣ ਵਾਲਾ, ਅਦਵੈਤਵਾਦੀ, ਵਹਿਦਾਨੀਅਤ-ਪ੍ਰਸਤ

**ਤੌਹੀਨ**, [ਅਰ. ਤੌਹੀਨ توہین ] ਇ. ਹੱਤਕ, ਬੇਇਜ਼ਤੀ, ਨਿਰਾਦਰ, ਹੇਠੀ

**ਤੌਕ**, [ਅਰ. ਤੌਕ਼ طوق ] ਪੁ.
੧. ਪੱਟਾ, ਜ਼ੰਜੀਰ; ੨. ਜੂਲਾ;
੩. ਕੈਦੀਆਂ ਦੇ ਗਲੇ ਦੀ ਫੱਟੀ;
੪. ਗਲ ਦਾ ਗਹਿਣਾ

**ਤੌਂਕਣਾ**, ਕ੍ਰਿ. ਸਕ. ਵੇਖੋ ਤੂੰਕਣਾ (ਪੁਆ. ਕੋ.)

**ਤੌਕੀਰ**, [ਅਰ. ਤੌਕ਼ੀਰ توقیر √ਵਕ਼ਰ وقر ਮਾਣ ਹੋਣਾ] ਇ. ਮਾਣ ਇੱਜ਼ਤ (ਹੀ. ਕਾਦਰੀ)

**ਤੌਖਲਾ**, ਪੁ. ਡਰ, ਫ਼ਿਕਰ, ਅੰਦੇਸ਼ਾ

**ਤੌਂਗ**, ਪੁ. ਟੋਕਰੀ, ਟੋਕਰਾ (ਜਟਕੀ)

**ਤੌਗਲ**, ਅਵ. ਵੇਖੋ ਤੌਲਗ (ਪੁਆ. ਕੋ.)

**ਤੌਜੀ**, (ਪੋਠੋ.) [ਅਰ. ਤੌਜੀਹ توجیہ √ਵਜਾ وجہ =ਧਨ ਕਮਾਉਣਾ] ਪੁ. ਮੁਆਮਲਾ, ਮਾਲੀਆ (ਮ. ਸਿੰ.)

**ਤੌਣ**, [ਸ਼ਾਇਦ ਸੰ. ਤਵਨ=ਭੋਜਨ ਪਕਾਉਣ ਦਾ ਭਾਂਡਾ] ਇ.
੧. ਗੁੰਨ੍ਹਿਆ ਹੋਇਆ ਆਟਾ; ੨. ਪਰਾਤ;
੩. ਤੰਦੂਰ ਵਿਚ ਇਕ ਵਾਰੀ ਲਾਈਆਂ ਰੋਟੀਆਂ, ਪੂਰ

–ਤੌਣ ਦਾ ਲੱਕ ਤੋੜਨਾ, ਮੁਹਾ. ਬਹੁਤ ਜ਼ਿਆਦਾ ਰੋਟੀਆਂ ਖਾਣਾ
"ਜਿਨ੍ਹਾਂ ਨਾਮ ਦੇ ਆਸਰੇ ਜੀਵਨਾ ਏ
ਉਨ੍ਹਾਂ ਤੌਣ ਦਾ ਲੱਕ ਤੋੜਨਾ ਕੀ"
(ਰਾਜਾ ਭਰਥਰੀ ਕਾਲੀਦਾਸ)

–ਤੌਣ ਦੇਣਾ, ਮੁਹਾ. ਆਟੇ ਨੂੰ ਮੁੱਕੀ ਦੇਣਾ

–ਤੌਣ ਪਾਟਣਾ, ਮੁਹਾ. ਵਿਆਹ ਪਿਛੋਂ ਲੜਕੀ ਦਾ ਸਹੁਰੇ ਘਰ ਚਲੇ ਜਾਣਾ

–ਤੌਣ ਮੁੱਕਣਾ, ਮੁਹਾ. ਦਾਣਾ ਪਾਣੀ ਖ਼ਤਮ ਹੋ ਜਾਣਾ

–ਤੌਣਾਂ ਤੋੜਨਾ, ਮੁਹਾ. ਬਹੁਤ ਖਾਣਾ

**ਤੌਣਾ**, ਕ੍ਰਿ. ਸਕ. ਵੇਖੋ ਤਾਉਣਾ (ਪੁਆ. ਕੋ.)

**ਤੌਣੀ**, [ਤੌਣ∠ਤੌਣ (1)=ਤਾਉਣਾ+ਈ] ਇ.
੧, ਗਰਮੀ, ਪਸੀਨਾ; ੨. ਤਰੇਲੀ (ਪੁਆ. ਕੋ.)

–ਤੌਣੀ ਚਾੜ੍ਹਨਾ,
–ਤੌਣੀ ਲਾਉਣਾ, ] ਮੁਹਾ. ਮਾਰ ਕੁਟਾਈ ਕਰਨਾ

–ਤੌਣੀ ਤਾਈ ਰਖਣਾ, ਮੁਹਾ. ਦੁਖਾਂ ਦੀ ਅੱਗ ਬਾਲੀ ਰਖਣਾ

–ਤੌਣੀ ਤਾਣਾ, ਮੁਹਾ. ਤੰਗ ਕਰਨਾ

–ਤੌਣੇ ਤੌਣੀ, ਕ੍ਰਿ. ਵਿ. ਮੁੜ੍ਹਕੋ ਮੁੜ੍ਹਕੀ (ਪੁਆ. ਕੋ.)

**ਤੌਂਦੀ**, ਇ. ੧. ਗਰਮੀ; ੨. ਗਰਮੀ ਦੀ ਰੁਤ (ਲੁ. ਕੋ.)

**ਤੌਫ਼ੀਕ**, [ਅਰ. ਤੌਫ਼ੀਕ توفیق √ਵਫ਼ਕ وفق =ਸੁਆਫ਼ਕ ਹੋਣਾ] ਇ.
੧. ਸਮਰੱਥਾ; ਸੱਤਿਆ; ੨. ਹੈਸੀਅਤ

**ਤੌਬਾ**, ਇ. ਵੇਖੋ "ਤੋਬਾ"

–ਤੌਬਾ ਫੜਨਾ, ਮੁਹਾ. ਤੋਬਾ ਕਰਨਾ, ਕੰਨਾਂ ਨੂੰ ਹੱਥ ਲਾਉਣਾ,
"ਅਸੀਂ ਫੜੀ ਤੌਬਾ ਖ਼ੈਰ ਮੰਗਣੇ ਥੀਂ
ਕੱਢੀ ਨੱਕ ਦੇ ਨਾਲ ਲਕੀਰ ਅੜੀਏ"
(ਰਾਜਾ ਭਰਥਰੀ, ਕਾਲੀ ਦਾਸ)

**ਤੌਰ**[1],[ਅਰ. ਤੌਰ طور ] ਪੁ.
੧. ਢੰਗ ਤਰੀਕਾ; ੨. ਰਵੱਈਆ, ਵਤੀਰਾ;
੩. ਹਾਲਤ, ਦਸ਼ਾ; ੪. ਹੈਸੀਅਤ, ਰੂਪ;
੫. ਕਿਸਮ, ਪ੍ਰਕਾਰ :
"ਕਿਤੇ ਕਰਨ ਕਵੀਸ਼ਰੀ ਕਾਵਜ ਲੋਕੀ,
ਕਈ ਤੌਰ ਦੇ ਖੇਲ ਰਚਾਉਂਦੇ ਨੇ"
(ਕਿੱਸਾ ਰੂਪ ਬਸੰਤ)

–ਤੌਰ ਹੋਰ ਦੇ ਹੋਰ ਹੋਣਾ, ਮੁਹਾ. ਰਵੱਈਆ ਬਦਲਣਾ

–ਤੌਰ ਤਰਜ਼, ਪੁ. ਰਵੱਈਆ, ਚਾਲ ਢਾਲ

–ਤੌਰ ਤਰੀਕਾ, ਪੁ. ਰੰਗ ਢੰਗ, ਚਾਲ ਢਾਲ

–ਤੌਰ ਤਾੜ ਜਾਣਾ, ਮੁਹਾ. ਰਵਈਆ ਪਛਾਣਨਾ

–ਤੌਰ ਤੇਵਰ ਪਛਾਣਨਾ, ਮੁਹਾ. ਚਾਲੇ ਸਮਝ ਲੈਣਾ, ਅਗਲੇ ਦੇ ਦਿਲ ਦੀ ਜਾਣ ਲਣਾ

"ਮਾਂ ਨੇ ਧੀ ਦੇ ਤੌਰ ਤੇਵਰ ਪਛਾਣ ਲਏ"
(ਪੰਜਾਬ ਦੀ ਅਵਾਜ਼, ਅੰਮ੍ਰਿਤਾ ਪ੍ਰੀ.)

–ਤੌਰ ਫਟਣਾ, ਮੁਹਾ. ਵੇਖੋ ਤੌਰ ਭੌਣਾ (ਪੁਆ. ਕੋ.)

–ਤੌਰ ਫਿਰਨਾ, ਮੁਹਾ. ਹੋਸ਼ ਗੁੰਮ ਹੋ ਜਾਣਾ

–ਤੌਰ ਬਤੌਰ, ਵਿ. ਘਬਰਾਇਆ ਹੋਇਆ (ਬਿ.)

–ਤੌਰ ਬਤੌਰ ਹੋਣਾ, ਮੁਹਾ. ਪਰੇਸ਼ਾਨ ਹੋਣਾ

–ਤੌਰ ਬਦਲਣਾ, ਮੁਹਾ. ਬੇਰੁਖ਼ੀ ਦਿਖਾਉਣਾ

–ਤੌਰ ਭੌਰ, ਵਿ. ਘਾਬਰਿਆ ਹੋਇਆ, ਡੌਰ ਭੌਰ (ਲੁ. ਕੋ.)

–ਤੌਰ ਭੌਣਾ, ਮੁਹਾ. ਹੋਸ਼ ਭੁਲ ਜਾਣਾ

–ਤੌਰ ਵਿਗੜਨਾ, ਮੁਹਾ. ੧. ਬੇਰੁਖ਼ੀ ਦਿਖਾਉਣਾ; ੨. ਹਾਲਤ ਖ਼ਰਾਬ ਹੋਣਾ

**ਤੌਰ**[2], ਪੁ. ਇਕ ਰੁੱਖ

**ਤੌਰ ਸੀਨਾ**, ਪੁ. ਵੇਖੋ ਤੂਰ ਸੀਨਾ :

"ਤੇਜ਼ ਬੁਰਾਕ ਚਲਾਇਆ
ਹਜ਼ਰਤ ਤੌਰ ਸੀਨਾ ਵਿਚ ਗਿਆ"
(ਕਾਦਰ ਯਾਰ)

**ਤੌਰਾ**, (ਪੋਠੋ.) [ਤੌਰ=ਟੌਰ+ਆ] ਪੁ. ਦਬਦਬਾ, ਜਬ੍ਹਾ

**ਤੌਰਾਇਤ**, ਇ. ਵੇਖੋ ਤੌਰਾਤ

**ਤੌਰਾਤ**, **ਤੌਰੇਤ**, ਇ. ਯਹੂਦੀਆਂ ਦਾ ਧਰਮ-ਗਰੰਥ ਜੋ ਹਜ਼ਰਤ ਮੂਸਾ ਤੇ ਨਾਜ਼ਲ ਹੋਇਆ ਸੀ

**ਤੌਲ**, ਇ. ਜਾਨਵਰਾਂ ਦੀ ਇਕ ਬੀਮਾਰੀ (ਪੁਆ. ਕੋ.)

–ਤੌਲ ਹੋਣਾ, ਮੁਹਾ. ਡੰਗਰ ਦਾ ਮਰਲਕੇ ਪਾਣੀ ਵਿਚ ਬੈਠਣਾ (ਪੁਆ. ਕੋ.)

**ਤੌ ਲਗ**, (ਤਉ ਲਗ) ਅਵ. ਤਦ ਤੀਕ (ਪੁਆ. ਕੋ.)

**ਤੌਲਬਾਜ਼**, [ਤਬਲਬਾਜ਼] ਪੁ.
੧. ਇਕ ਚੌੜੇ ਮੂੰਹ ਵਾਲਾ ਲੱਸੀ ਪਾਣੀ ਪਾਉਣ ਦਾ ਭਾਂਡਾ,
੨. ਇੱਕ ਤਪਲੇ ਦੀ ਸ਼ਕਲ ਦਾ ਕਾਂਸੀ ਦਾ ਭਾਂਡਾ ਜੋ ਵਿਆਹਾਂ ਸ਼ਾਦੀਆਂ ਸਮੇਂ ਦਾਜ ਵਿਚ ਦਿੱਤਾ ਜਾਂਦਾ ਸੀ (ਤਪਲਵਾਜ)



ਤੌਲਬਾਜ਼

**ਤੌਲਾ**, [ਸ਼ਾਇਦ ਤਬਲਾ ਤੋਂ] ਪੁ. ੧. ਚੌੜੇ ਮੂੰਹ ਵਾਲੀ ਚਾਟੀ; ੨. ਵਿੱਤ

–ਤੌਲਾ ਭਰਨਾ, ਮੁਹਾ. ਬਹੁਤਾ ਖਾਣਾ (ਪੁਆ. ਕੋ.)

**ਤੌਲੀ**, [ਤੌਲ (੧)+ਈ] ਇ. ਚਾਟੀ

**ਤੌਲੀਆ**[1], [ਅੰਗ. Towel, ਮ. ਅੰਗ. Towele, Towaille, ਪੁ. ਫ਼੍ਰਾਂ. Toaille] ਪੁ. ਸਰੀਰ ਪੂੰਝਣ ਵਾਲਾ ਮੋਟਾ ਬੁਰਦਾਰ ਕਪੜਾ, ਪਰਨਾ, ਅੰਗੋਛਾ

**ਤੌਲੀਆ**[2], ਪੁ. ਘੋੜੇ ਦੀ ਇਕ ਕਿਸਮ :

"ਘਰ ਬਾਬਲ ਦੇ ਘੋੜੀਆਂ ਸਭੇ ਰਾਤਬਖ਼ੋਰ
ਨੀਲੇ ਕਲੇ ਤੌਲੀਏ ਮਹਜ਼ ਕਲੈਹਰੀ ਮੋਰ"
(ਮਿਰਜ਼ਾ ਭਗਵਾਨ ਸਿੰਘ)

**ਤੌਲੀ ਤੌਲੀ**, [ਉਤਾਉਲੀ] ਕ੍ਰਿ. ਵਿ. ਕਾਹਲੀ ਕਾਹਲੀ

**ਤੌ ਲੌ**, ਅਵ. ਵੇਖੋ ਤੌਲਗ

**ਤੌੜ**, ਪੁ. ੧. ਖੁਲ੍ਹੀ ਥਾਂ, ਮੈਦਾਨ (ਬਿ.) ੨. ਬੰਜਰ, ਰੌੜ

**ਤੌੜਾ**, [ਤੌਲਾ] ਪੁ. ਤਾਉੜਾ, ਘੜਾ

**ਤੌੜੀ**[1], [ਤੌੜ (੧)+ਈ] ਇ. ਮਿੱਟੀ ਦੀ ਹਾਂਡੀ, ਕੁੰਨੀ



ਤੌੜੀ

–ਤੌੜੀਆਂ ਵੇਲਾ, ਪੁ. ਸ਼ਾਮ ਵੇਲਾ, ਚਾਰ ਕੁ ਵਜੇ ਦਾ ਵਕਤ ਜਦੋਂ ਤੌੜੀਆਂ ਅੱਗ ਤੇ ਧਰੀਦੀਆਂ ਹਨ (ਦਾਲ ਆਦਿ ਪਕਾਣ ਲਈ)

**ਤੌੜੀ**[2], [ਸੰ. ਤਾਲਿਕਾ] ਇ. ਤਾੜੀ, ਤਾਲੀ (ਲਾ. ਕ੍ਰਿ. ਮਾਰਨਾ, ਲਾਉਣਾ, ਵਜਾਉਣਾ)

# ਥ

**ਥ,** ਪੁ. ਪੰਜਾਬੀ ਵਰਣਮਾਲਾ ਦਾ ਬਾਈਵਾਂ ਤੇ ਤਵਰਗ ਦਾ ਦੂਜਾ ਅੱਖਰ ਜਿਸ ਦਾ ਉਚਾਰਨ ਸਥਾਨ ਦੰਦ ਹੈ, ਥੱਥਾ

**ਥਉ,** [ਥੋਂ] ਅਵ. ਤੋਂ:
"ਇੰਦਰ ਜੇਹਾ ਜੋਧਾ ਮੈਂ ਥਉ ਭਜਿਆ"
(ਚੰਡੀ ਦੀ ਵਾਰ)
(ਕਾ.)

**ਥਉਂ,** ਪੁ. ਵੇਖੋ ਥਾਉਂ (ਪੁਆ. ਕੋ.)

**ਥਉਹ,** ਪੁ. ਵੇਖੋ ਥਹੁ

**ਥਈ[1],** [ਥਹੀ] ਇ. ਚੁਣਕੇ ਲਾਇਆ ਹੋਇਆ ਢੇਰ, ਥਹੀ, ਢੇਰੀ

**ਥਈ[2],** [ਸ਼ਾ. ਦਹੀਂ] ਇ. ਮੱਸਿਆ ਦੀ ਦਹੀਂ
(ਲਾ. ਕ੍ਰਿ. ਪਾਉਣਾ) (ਬਿ.)

**ਥਈ[3],** [ਸੰ. ਥੈ=ਨੱਚਣ ਸਮੇਂ ਮ੍ਰਿਦੰਗ ਦਾ ਬੋਲ] ਇ. ਤਾਲ ਦੀ ਸੂਚਨਾ ਦੇਣ ਵਾਲਾ ਸ਼ਬਦ

–ਥਈ ਥਈ ਕਰਨਾ,
–ਥਈਆ ਥਈਆ ਕਰਨਾ, ] ਮੁਹਾ.
੧. ਤਾਲ ਨਾਲ ਨੱਚਣਾ;
੨. ਨੱਚਣ ਵਾਲਿਆਂ ਲਈ ਤਾਲ ਦੇਣਾ (ਲੁ. ਕੋ.]

–ਥਈਆ ਥਈਆ ਕਰਕੇ ਨਚਾਉਣਾ, ] ਮੁਹਾ.
ਨਸ਼ਰ ਕਰਨਾ, ਬਦਨਾਮ ਕਰਨਾ:
"ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ"
(ਕਾਫ਼ੀਆਂ ਬੁੱਲ੍ਹੇ ਸ਼ਾਹ)

**ਥਹ[1],** [ਸੰ. स्थान] ਪੁ. ਥਾਂ (ਕਾ.)

**ਥਹ[2],** [ਤਹਿ] ਪੁ. ਤਹਿ, ਥਹੀ (ਕਾ.)

**ਥਹਣ,** [ਸੰ. √स्था=ਠਹਿਰਨਾ)+ਣ] ਕ੍ਰਿ. ਅਕ. ਠਹਿਰਨਾ (ਜਟਕੀ)

**ਥਹਰਣਾ,** [ਥਰਥਰਾਉਣਾ] ਕ੍ਰਿ. ਅਕ. ਥਰ ਥਰ ਕੰਬਣਾ (ਕਾ.)

**ਥਹਾ,** [ਥਹ[2]+ਆ] ਪੁ. ਢੇਰ, ਥੱਬਾ (ਬਿ.)

**ਥਹਿ,** [ਸੰ. स्थान] ਇ. ਥਾਂ, ਜਗ੍ਹਾ;
ਕ੍ਰਿ. ਵਿ. ਓਥੇ ਹੀ,
(ਲਾ. ਕ੍ਰਿ. ਸੁਟਣਾ, ਰਖਣਾ)
ਵਿ. ਠੀਕ

–ਥਹਿ ਰੱਲਣਾ, ਮੁਹਾ. ੧. ਥਾਂ ਥਾਂ ਫਿਰਨਾ (ਬਿ.)
੨. ਡਾਵਾਂਡੋਲ ਹੋਣਾ; ੩. ਨਿਰਾਸ ਹੋਣਾ; (ਬਿ.)
੪. ਧੋਖਾ ਖਾਣਾ; (ਬਿ.)
੫. ਮਸਤੀ ਵਿਚ ਹੋਣਾ (ਲੁ. ਕੋ.)

–ਥਹਿ ਦੂਣੇ ਹੋਣਾ, ਮੁਹਾ. ੧. ਉਸੇ ਥਾਂ ਦੁੱਗਣੇ ਹੋਣਾ;
੨. ਬਰਬਾਦ ਹੋਣਾ, ਤਬਾਹ ਹੋਣਾ
(ਲੁ. ਕੋ.)

–ਥਹਿ ਬੈਠਕੇ ਖਾਣਾ, ਮੁਹਾ. ਓਥੇ ਹੀ ਖਾਣਾ (ਲੁ. ਕੋ.)

–ਥਹਿ ਮਾਰਨਾ, ਮੁਹਾ. ੧. ਉਸੇ ਥਾਂ ਮਾਰ ਸੁੱਟਣਾ;
੨. ਪਟਕਾ ਕੇ ਸੁੱਟਣਾ, ਜ਼ੋਰ ਨਾਲ ਸੁੱਟਣਾ
(ਲੁ. ਕੋ.)

–ਥਹਿ ਰਹਿਣਾ, ਮੁਹਾ. ਓਸੇ ਥਾਂ ਰਹਿਣਾ, ਉਸੇ ਥਾਂ ਟਿਕੇ ਰਹਿਣਾ
(ਲੁ. ਕੋ.)

**ਥਹਿਉ,** ਕ੍ਰਿ. ਵਿ. ਇਕ ਦਮ ਹੀ, ਚਾਰੇ ਬੰਨ੍ਹੇ, ਉਕਾ ਹੀ

**ਥਹਿਰਨਾ,** ਕ੍ਰਿ. ਅਕ. ਵੇਖੋ ਥਹਰਨਾ (ਕਾ.)

**ਥਹੀ,** [ਥਹ=ਤਹਿ+ਈ] ਇ.
ਚਿਣਕੇ ਲਾਇਆ ਹੋਇਆ ਢੇਰ, ਥਈ, ਥੱਬਾ





ਥਹੀ

**ਥਹੁ[1],** [ਥਾਹ] ਪੁ. ੧. ਚੇਤਾ, ਧਿਆਨ; ੨. ਸੁਰ ਪਤਾ;
੩. ਥਾਹ; ੪. ਤਰੀਕਾ, ਜਾਚ, ਵੱਲ
(ਲਾ. ਕ੍ਰਿ. ਆਉਣਾ)

–ਥਹੁ ਕਰਨਾ, ਮੁਹਾ. ੧. (ਭੁੱਲੀ ਗੱਲ ਨੂੰ) ਚੇਤੇ ਕਰਨਾ;
੨. ਅੰਦਾਜ਼ਾ ਲਾਉਣਾ (ਲੁ. ਕੋ.)

–ਥਹੁ ਮਿੱਲਣਾ, ਮੁਹਾ. ਪਤਾ ਲੱਗਣਾ

–ਥਹੁ ਲੱਗਣਾ, ਮੁਹਾ. ਸਮਝ ਆਉਣਾ

**ਥਹੁ[2],** ਪੁ. ਵੇਖੋ ਥਾਂ

–ਥਹੁ ਕਰਨਾ, ਕ੍ਰਿ. ਸਮਾ. ਥਾਂ ਬਣਾਉਣਾ

–ਥਹੁ ਟਿਕਾਣਾ, ਪੁ. ੧. ਥਹੁ ਪਤਾ; ੨. ਨਿਵਾਸ ਸਥਾਨ;
੩. ਮਨ ਦੀ ਟੇਕ (ਲੁ. ਕੋ.)

–ਥਹੁ ਥਿੱਤਾ, ਪੁ. ਥਹੁ ਪਤਾ (ਪੋਠੋ. ਕੋ.)

–ਥਹੁ ਪਤਾ, ਪੁ. ੧. ਥਹੁ ਟਿਕਾਣਾ ੨. ਸਿਰ

–ਥਹੁ ਮੁਕਾਮ, ਪੁ. ਥਹੁ ਟਿਕਾਣਾ

–ਥਹੁ ਮੁਕਾਮ, ਪੁ. ਇਤਬਾਰ (ਪੋਠੋ. ਕੋ.)

**ਥਕਣ,** [ਥੱਕਣਾ] ਇ. ਥਕਾਵਟ, ਥਕੇਵਾਂ, ਥਕਾਨ

**ਥੱਕਣ,** ਕ੍ਰਿ. ਅਕ. ਵੇਖੋ ਥੱਕਣਾ (ਜਟਕੀ)

**ਥੱਕਣਾ,** [ਪ੍ਰਾ. थक्क=ਥਕਿਆ ਹੋਇਆ; ਟ. ਕ. ਹਿੰ. थकना; ਸਿੰ. ਥਕਣੁ; ਗੁ. ਥਾਕਣੁੰ ; ਮਰਾ. ਥਾਂਕਣੇਂ; ਬੰਗ. ਥਾਕਾ; ਉੜੀ. ਥੱਕਿਬਾ; ਨੇਪਾ. ਥਾਕਨੁ.] ਕ੍ਰਿ.ਅਕ. ਕੰਮ ਕਰਦੇ ਕਰਦੇ ਸਰੀਰ ਦਾ ਹੋਰ ਕੰਮ ਕਰਨ ਲਈ ਅਸਮਰੱਥ ਹੋਣਾ, ਹਾਰ ਹੁੱਟ ਜਾਣਾ

–ਥੱਕ ਹੁੱਟ ਜਾਣਾ, ਮੁਹਾ. ਬਹੁਤ ਥਕ ਜਾਣਾ

–ਥੱਕ ਕੇ ਚੂਰ ਹੋਣਾ, ਮੁਹਾ. ਬਹੁਤ ਜ਼ਿਆਦਾ ਥੱਕ ਜਾਣਾ

–ਥੱਕ-ਟੁੱਟ ਜਾਣਾ, ਮੁਹਾ. ਥੱਕ ਕੇ ਚੂਰ ਹੋ ਜਾਣਾ, ਸਾਹ-ਸੱਤ ਨਾ ਰਹਿਣਾ

–ਥੱਕ ਲਹਿਣਾ, ਮੁਹਾ. ਬਹੁਤ ਜ਼ਿਆਦਾ ਥੱਕ ਜਾਣਾ (ਪੋਠੋ. ਕੋ.)

–ਥੱਕ ਲੱਥਣਾ, ਮੁਹਾ. ਥੱਕ ਕੇ ਚੂਰ ਹੋ ਜਾਣਾ

–ਥੱਕੀ ਤ੍ਰੁੱਟੀ ਗੱਛਣਾ, ਮੁਹਾ. ਥੱਕ ਟੁੱਟ ਜਾਣਾ (ਪੋਠੋ. ਕੋ.)

–ਥੱਕੀ ਲਹਿਣਾ, ਮੁਹਾ. ਬਹੁਤ ਥੱਕ ਜਾਣਾ

**ਥਕਤ,** [ਥੱਕਣਾ] ਵਿ. ਥੱਕਿਆ ਹੋਇਆ

**ਥਕਾ,** [ਥੱਕਣਾ] ਪੁ. ਥਕਾਵਟ, ਥਕਾਨ

**ਥੱਕਾ[1],** [ਥੱਕਣਾ] ਵਿ. ਥੱਕਿਆ ਹੋਇਆ

–ਥੱਕਾ ਟੁੱਟਾ, ਵਿ. ਵੇਖੋ ਥੱਕਿਆ ਟੁੱਟਿਆ

–ਥੱਕਾ ਮਾਂਦਾ, ਵਿ. ਥੱਕਿਆ ਟੁੱਟਿਆ, ਹਾਰਿਆ-ਹੁੱਟਿਆ (ਬਿ.)

–ਥੱਕਿਆ ਉੱਠ ਸਰਾਂ ਲੱਭੇ, ਅਖੌ. ਜਦੋਂ ਕੋਈ ਕੰਮ ਕਰਦਾ ਕਰਦਾ ਅੱਕ ਜਾਵੇ ਅਤੇ ਉਸ ਤੋਂ ਪਿੱਛਾ ਛੁਡਾਉਣ ਦੀ ਕੋਸ਼ਸ਼ ਕਰੇ ਤਾਂ ਆਖਦੇ ਹਨ

–ਥੱਕਿਆ ਟੁਟਿਆ, ਵਿ. ਬਹੁਤ ਜ਼ਿਆਦਾ ਥੱਕਿਆ ਹੋਇਆ

**ਥੱਕਾ[2],** ਪੁ. ਥਰ

–ਥੱਕਾ ਬੱਝਣਾ, ਕ੍ਰਿ. ਸਮਾ. ਥਰ ਬੱਝਣਾ, ਜੰਮ ਕੇ ਤਹਿ ਥੱਝ ਜਾਣਾ

–ਥੱਕਾ ਬੰਨ੍ਹ ਜਾਣਾ, ਕ੍ਰਿ. ਸਮਾ. ਥਰ ਬੱਝਣਾ, ਜੰਮ ਕੇ ਤਹਿ ਬੱਝ ਜਾਣਾ

**ਥਕਾਉ,** [ਥੱਕਣਾ] ਪੁ. ਥਕਾਵਟ, ਥਕਾਨ, ਥਕੇਵਾਂ

**ਥਕਾਉਣਾ,** [ਥੱਕਣਾ] ਕ੍ਰਿ. ਸਕ.
੧. ਦੂਜੇ ਕੋਲੋਂ ਬਹੁਤ ਕੰਮ ਲੈ ਕੇ ਉਸ ਵਿਚ ਹੋਰ ਕੰਮ ਕਰਨ ਦੀ ਹਿੰਮਤ ਨਾ ਰਹਿਣ ਦੇਣਾ;
੨. ਅਕਾਉਣਾ, ਦਿੱਕ ਕਰਨਾ (ਬਿ.)

–ਥਕਾ ਮਾਰਨਾ, ਮੁਹਾ. ਬਹੁਤ ਜ਼ਿਆਦਾ ਥਕਾਉਣਾ

**ਥਕਾਨ,** [ਥੱਕਣਾ] ਇ. ਥਕਾਵਟ, ਥਕੇਵਾਂ

**ਥਕਾਵਟ,** [ਥੱਕਣਾ] ਇ. ਥੱਕਣ ਦਾ ਭਾਵ, ਥਕੇਵਾਂ

**ਥਕਿਉ,** [ਪੋਠੋ.] ਪੁ. ਥਕੇਵਾਂ, ਥਕਾਉ

**ਥਕੀਲਾ,** [ਥਕ∠ਥੱਕਣਾ+ਈਲਾ] ਵਿ. ਥੱਕਿਆ ਹੋਇਆ (ਪੁਆ. ਕੋ.)

**ਥਕੇਮਾਂ,** (ਮੁਲ.) ਪੁ. ਵੇਖੋ ਥਕੇਵਾਂ

**ਥਕੇਲਾ,** [ਥਕ∠ਥੱਕਣਾ+ਏਲਾ] ਵਿ. ਛੇਤੀ ਹੀ ਥੱਕ ਜਾਣ ਵਾਲਾ, ਸੋਹਲ ਮਿਜ਼ਾਜ ਵਾਲਾ (ਲੁ. ਕੋ.)

**ਥਕੇਵਾਂ,** ਪੁ. ਥੱਕਣ ਦਾ ਭਾਵ, ਥਕਾਵਟ (ਲਾ ਕ੍ਰਿ. ਲਾਹੁਣਾ)

–ਥਕੇਵੇਂ ਨਾਲ ਚੂਰ ਹੋਣਾ, ਮੁਹਾ. ਬਹੁਤ ਜ਼ਿਆਦਾ ਥੱਕ ਜਾਣਾ

**ਥਕੇੜ,** [ਥੱਕਣਾ] (ਲਹਿੰ.) ਪੁ. ਥਕੇਵਾਂ, ਥਕਾਵਟ :
"ਜਾਵੇ ਕੁਲ ਥਕੇੜ ਜਾਂ ਸੂਰਤ ਤੇਰੀ ਨਜ਼ਰ ਆਉਂਦੀ"
(ਗੁਲ. ਯੂਸ.)

**ਥਕੇੜਾ,** [ਥੱਕਣਾ] ਪੁ. ਥਕੇਵਾਂ, ਥਕਾਵਟ (ਜਟਕੀ)

**ਥਕੈਲ,** ਵਿ. ਵੇਖੋ ਥਕੈਲਾ

**ਥਕੈਲਾ,** [ਥਕ∠ਥੱਕਣਾ+ਐਲਾ] ਵਿ. ਜੋ ਛੇਤੀ ਥਕ ਜਾਵੇ, ਥਕੇਲਾ (ਬਿ.)

**ਥਕੋਲਾ,** ਪੁ. ਇਕ ਪਰਕਾਰ ਦਾ ਛੋਟਾ ਦਰਖ਼ਤ ਜੋ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਦਰਿਆ ਝਨਾ ਦੇ ਕੰਢੇ ਮਿਲਦਾ ਹੈ, ਇਸ ਦੀ ਲੱਕੜ ਬਾਲਣ ਅਤੇ ਕੋਲਾ ਬਣਾਉਣ ਦੇ ਕੰਮ ਆਉਂਦੀ ਹੈ, ਦਰੀਂਦੂ (ਮ. ਸਿੰ.)

**ਥੰਗਰ,** ਪੁ. ੧. ਖਿੰਘਰ; ੨. ਬੰਜਰ ਧਰਤੀ (ਸ਼ਾਹ ਪੁਰੀ)

**ਥੰਗੋਲੀ,** ਪੁ. ਸ਼ਿਵਾਲਕ ਦੇ ਦਰਿਆਵਾਂ ਦੇ ਕੰਢਿਆਂ ਵਿਚ ਆਮ ਮਿਲਦਾ ਇਕ ਦਰਖਤ ਜਿਸ ਦੀਆਂ ਗਿਰੀਆਂ ਲੋਕ ਖਾਂਦੇ ਹਨ ਅਤੇ ਦਵਾਈਆਂ ਵਿਚ ਵੀ ਵਰਤਦੇ ਹਨ, ਫਿੰਦਕ (ਮ. ਸਿੰ.)

**ਥੰਜ,** (ਮੁਲ.) [ਸੰ. स्तन्य] ਇ. ਮਾਂ ਦਾ ਦੁੱਧ (ਮ. ਸਿੰ.)

–ਥੰਜ ਸ਼ਰੀਕ, ਵਿ. ਦੁੱਧ ਭਰਾ, ਕੋਕਾ, ਦੁੱਧ ਭੈਣ, ਕੋਕੀ (ਜਟਕੀ)

**ਥਟਣ,** ਪੁ. ਰਚਣ ਦਾ ਭਾਵ (ਕਾ.)

**ਥਟਣਾ,** [ਹਿੰ. ठटना] ਕ੍ਰਿ. ਸਕ. ਬਣਾਉਣਾ (ਕਾ.)

–ਥੱਟਣਹਾਰ, –ਥਟਣਹਾਰਾ, } ਵਿ. ਬਣਾਉਣ ਵਾਲਾ, ਰਚਣ ਵਾਲਾ (ਕਾ.)

**ਥਟੂਆ,** [ਥਟ (ਣਾ)+ਊਆ] ਪੁ. ਸਵਾਂਗ, ਅਡੰਬਰ :
"ਅਨਿਕ ਭਾਂਤ ਬਾਟਹਿ ਕਹਿ ਥਟੂਆ"
(ਸਵੈਯੇ ਸ੍ਰੀ ਮੁਖਵਾਕ ਮ: ੫)

**ਥੱਡਣ,** **ਥੱਡਨ,** ] [ਸ਼ਾਇਦ ਥਟਣਾ] ਕ੍ਰਿ. ਸਕ. ਸੂਏ ਲਾਉਣਾ (ਖਜੂਰਾਂ ਦੇ) (ਜਟਕੀ)

**ਪਟ ਥੱਡ,** [ਪਟ∠ਪੱਟਣਾ+ਥੱਡ<ਥਡਣ] ਪੁ. ਉਥਲ ਪੁਥਲ

**ਥਡਾ,**
**ਥੱਡਾ[1],** [ਥੱਡਣ] ਪੁ. ਖਜੂਰ ਦੇ ਦਰਖਤਾਂ ਦਾ ਝੁੰਡ ਜੋ ਇਕੋ ਮੁੱਢ ਤੋਂ ਫੁਟ ਕੇ ਬਣਿਆ ਹੋਵੇ



**ਥੱਡਾ (ਖਜੂਰਾਂ)**

**ਥੱਡਾ[2],** ਪੁ.੧. ਖੱਲਾਂ ਰੰਗਣ ਵਾਸਤੇ ਕਿੱਕਰ ਦਾ ਸੱਕ ਮੋਹਲੀਆਂ ਨਾਲ (ਜਿਨ੍ਹਾਂ ਦੇ ਸਿਰਿਆਂ ਉਤੇ ਲੋਹੇ ਦੇ ਸੰਮ ਚੜ੍ਹੇ ਹੁੰਦੇ ਹਨ) ਕੁੱਟਣ ਲਈ ਵੱਡੇ ਘੇਰੇ ਦੀ ਲੱਕੜੀ ਦਾ ਜ਼ਮੀਨ ਵਿੱਚ ਗੱਡਿਆ ਹੋਇਆ ਇਕ ਮੁੱਢਾ ਜਿਸ ਦੇ ਚੌਗਿਰਦ ਘੁੰਮਦੇ ਹੋਏ ਕੁੱਟਦੇ ਹਨ



**ਥੱਡਾ (ਖਟੀਕਾਂ)**

੨. ਵੱਖੋ ਵੱਖ ਪਿੰਡਾਂ ਦੀ ਹੱਦ ਨੂੰ ਵੱਖਰਿਆਣ ਲਈ ਨਿਸ਼ਾਨੀ ਲਈ ਗੱਡਿਆ ਗਿਆ ਵੱਡਾ ਪੱਥਰ



**ਥੱਡਾ (ਪੱਥਰ)**

**ਥੱਡਿਉਂ,** [ਥੱਡਣ] ਕ੍ਰਿ. ਵਿ. ਮੁਢੋਂ, ਮੁੱਢ ਤੋਂ

**ਥਣ,** [ਪ੍ਰਾ. ਥਣ; ਸੰ. स्तन] ਪੁ. ਇਸਤਰੀਆਂ ਜਾਂ ਮਾਦਾ ਪਸ਼ੂਆਂ ਦਾ ਉਹ ਅੰਗ ਜਿਸ ਵਿਚੋਂ ਦੁੱਧ ਨਿਕਲਦਾ ਹੈ, ਮੰਮਾ, ਕੁਚ, ਪਿਸਤਾਨ (ਬਿ.)

**ਥਣਾਉਟ,** [ਥਣ+ਆਉਟ] ਇ.
੧. ਗਊ ਬੱਕਰੀ ਆਦਿ ਦਾ ਲੇਵਾ;
੨. ਥਣਾਂ ਦੀ ਬਣਾਵਟ

**ਥਣੀਕ,** ਕ੍ਰਿ. ਵਿ. ਪੁ. ਵੇਖੋ ਥਨੀਕ

**ਥਤਵਾ,** ਪੁ. ਵੇਖੋ ਥਥੂਆ

**ਥਥਲਾ,** [ਥਥਲਾਉਣਾ] ਵਿ. ਗੱਲਾਂ ਕਰਨ ਲਗਿਆਂ ਜਿਸ ਦੀ ਜ਼ਬਾਨ ਰੁਕ ਰੁਕ ਕੇ ਚੱਲੇ, ਹਕਲਾ

**ਥਥਲਾਉਣਾ,** [ਸ਼ਬਦਾਨੁ.] ਕ੍ਰਿ. ਅਕ. ਬੋਲਣ ਲਗਿਆਂ ਜ਼ਬਾਨ ਦਾ ਰੁੱਕਣਾ, ਥਥਲਾ ਕੇ ਬੋਲਣਾ

**ਥਥ ਮਾਰਨਾ,** ਮੁਹਾ. ਥਥਲਾ ਕੇ ਗੱਲ ਕਰਨਾ (ਪੋਠੋ. ਕੋ.)

**ਥਥਮਾ,** ਵਿ. ਵੇਖੋ ਥਥਲਾ (ਪੁਆ. ਕੋ.)

**ਥਥਲਾਹਟ,** [ਥਥਲਾ+ਆਹਟ] ਇ. ਜ਼ਬਾਨ ਦੇ ਥਿੜਕਣ ਦਾ ਭਾਵ

**ਥਥਾ,** [ਸੰ. स्थातृ] ਪੁ. ਥੜਾ (ਬਿ.)

**ਥੱਥਾ[1],** ਪੁ. ਪੰਜਾਬੀ ਵਰਣਮਾਲਾ ਦਾ ਬਾਈਵਾਂ ਤੇ ਤਵਰਗ ਦਾ ਦੂਜਾ ਅੱਖਰ ਜਿਸ ਦਾ ਉਚਾਰਨ ਸਥਾਨ ਦੰਦ ਹੈ, 'ਥ' ਅੱਖਰ

–ਥੱਥਾ ਮੰਮਾ ਕਰਨਾ, ਮੁਹਾ. ਟਾਲਮਟੋਲਾ ਕਰਨਾ, ਲਾਰਾ ਲੱਪਾ ਲਾਉਣਾ :
"ਕਿਤਨਾ ਚਿਰ ਸ਼ੇਰਾ ਥੱਥਾ ਮੰਮਾ ਕਰਦਾ ਰਿਹਾ" (ਪੋਠੋ. ਕੋ.)

**ਥੱਥਾ[2],** ਵਿ. ਵੇਖੋ ਥਥਲਾ (ਬਿ.)

**ਥੱਥਾ[3],** ਪੁ. ਗੰਨੇ ਦਾ ਫੋਕ, ਪੱਛੀ (ਪੁਆ. ਕੋ.)

**ਥਥੂਆ,** [ਸ਼ਬਦਾਨੁ.] ਪੁ. ਲੱਕੜੀ ਦੇ ਦਸਤੇ ਦਾ ਘੁਮਿਆਰਾਂ ਦਾ ਇਕ ਸੰਦ ਜੋ ਗੋਲਾਈਦਾਰ ਠੀਪੇ ਵਾਂਗ ਘੜੇ ਦੀ ਗੋਲਾਈ ਦੇ ਅੰਦਰ ਲਾਕੇ ਉਪਰੋਂ ਥਪਣੇ ਨਾਲ ਸਫ਼ਾਈ ਕਰਨ ਦੇ ਕੰਮ ਆਉਂਦਾ ਹੈ



**ਥਥੂਆ**

**ਥੰਦਾ,** [ਥਿੰਧਾ] ਪੁ. (ਮੁਲ.) ੧. ਘਿਉ
੨. ਘਸਮੈਲਾ ਲਾਲ ਰੰਗ (ਮ. ਸਿੰ.)

**ਥੰਦਿਆਈ,** ਇ. ਵੇਖੋ ਥਿੰਧਿਆਈ

**ਥੰਧਾ,** ਵਿ. ਪੁ. ਵੇਖੋ ਥਿੰਧਾ

–ਥੰਧਾ ਧੌਲਾ, ਪੁ. ਤਰਾਵਤ ਵਾਲੀ ਚੀਜ਼, ਘਿਉ ਆਦਿ (ਬਿ.)

**ਬੰਧਿਆਈ**, ਇ. ਵੇਖੋ ਬਿੰਧਿਆਈ (ਬਿ.)

**ਬਨ**, ਪੁ. ਵੇਖੋ ਥਣ :

"ਥਨ ਦੇਖਤਾ ਮਾਖਨੁ ਘੂਟਲਾ" (ਗੌਂਡ ਨਾਮਦੇਵ)

**ਥਨਜੱਤ**, ਇ. ਜੌਂ (ਮ. ਸਿੰ.)

**ਥੱਨਣ**, [ਥਨਣ∠ਥੁੰਨਣਾ ∠ਤੁੰਨਣਾ] ਕ੍ਰਿ. ਸਕ. ਤੁੰਨਣਾ (ਜਟਕੀ)

**ਥਨੰਤਰ**, [ਸੰ. स्थानान्तर] ਪੁ. ਕਿਸੇ ਥਾਂ ਤੋਂ ਵਖਰਾ ਹੋਰ ਥਾਂ : "ਥਾਨ ਥਨੰਤਰਿ ਆਪਿ" (ਸ੍ਰੀ ਮ: ੧)

**ਥੰਨਾ**, ਕ੍ਰਿ. ਵਿ. ਹੇਠਾਂ, ਅਧੀਨ :

"ਹੋ ਇਕਠੇ ਮੰਚਰੇ, ਕਰ ਲਈਏ ਥੰਨਾ" (ਚੱਠਿਆਂ ਦੀ ਵਾਰ)

**ਥਨੀਕ**, [ਸ਼ਾਇਦ ਸੰ. स्थानिक] ਪੁ. ਬਦਲ, ਇਵਜ਼ੀ; ਕ੍ਰਿ. ਵਿ. ਵਾਂਗੂ

**ਥਨੂੰ**, ਪੜ. ਤੈਨੂੰ (ਪੁਆ. ਕੋ.)

**ਥਪ**, (ਮੁਲ.) [ਸ਼ਬਦਾਨੁ.] ਪੁ. ਥੱਪੜ, ਚਪੇੜ (ਮ. ਸਿੰ.)

**ਥਪਕਣਾ**, [ਸ਼ਬਦਾਨੁ.] ਕ੍ਰਿ. ਸਕ.

੧. ਪਿਆਰ ਦੇਣ ਜਾਂ ਉਤਸ਼ਾਹ ਵਧਾਉਣ ਲਈ ਕਿਸੇ ਨੂੰ ਹੱਥ ਨਾਲ ਥਾਪੀ ਦੇਣਾ;

੨. ਬੱਚੇ ਨੂੰ ਸੁਆਉਣ ਲਈ ਪਿਆਰ ਨਾਲ ਥਾਪੜਨਾ (ਕਾ.)

**ਥਪਕੀ**, [ਥਪਕਣਾ] ਇ. ਥਾਪੜਨ ਦੀ ਕਿਰਿਆ ਜਾਂ ਭਾਵ, ਥਾਪੀ

**ਥੱਪਣ**, [ਥੱਪਣਾ] ਕ੍ਰਿ. ਸਕ. ਥਾਪੜਨਾ (ਜਟਕੀ)

**ਥਪਣਾ**, [ਥੱਪਣਾ] ਪੁ. ਲਕੜੀ ਦਾ ਥਾਪੀ ਦੀ ਸ਼ਕਲ ਦਾ ਘੁਮਿਆਰ ਦਾ ਇਕ ਸੰਦ, ਜਿਸ ਨਾਲ ਭਾਂਡੇ ਦੇ ਅੰਦਰ ਥਥੂਏ ਦਾ ਸਹਾਰਾ ਲਾ ਕੇ ਸਫ਼ਾਈ ਕਰਦੇ ਹਨ (ਲੁ. ਕੋ.)



ਥਪਣਾ

**ਥੱਪਣਾ**[1], [ਸ਼ਬਦਾਨੁ.] ਕ੍ਰਿ. ਸਕ.

੧. ਹੌਲੀ ਹੌਲੀ ਥਾਪੜਨਾ;

੨. ਗੋਹੇ ਆਦਿ ਦੀਆਂ ਥਾਪੀਆਂ ਬਣਾਉਣੀਆਂ;

੩. ਗਲ ਮੜ੍ਹਨਾ;

੪. ਕੁੱਟਣਾ (ਬਿ.)

੫. ਲਿਪਾਈ ਕਰਨਾ

–ਸਿਰ ਥੱਪਣਾ, ਮੁਹਾ. ਜ਼ੁੰਮੇ ਲਾਉਣਾ, ਗਲ ਮੜ੍ਹਨਾ (ਤੁਹਮਤ, ਦੋਸ਼, ਇਲਜ਼ਾਮ ਆਦਿ)

–ਲੂਣ ਥੱਪਣਾ*, ਮੁਹਾ. ਉਹ ਦੋਸ਼ ਲਾਉਣਾ ਜਿਸ ਵਿਚ ਰਾਈ ਭਰ ਵੀ ਸੱਚ ਨਾ ਹੋਵੇ, ਅਣਹੋਣੀ ਗੱਲ ਕਰਨਾ

**ਥੱਪਣਾ**[2], ਕ੍ਰਿ. ਸਕ. ਵੇਖੋ ਥਾਪਣਾ (ਮ. ਸਿੰ.)

**ਥੱਪੜ**, [ਸ਼ਬਦਾਨੁ] ਪੁ. ਧੱਫ਼ਾ. ਚਪੇੜ, ਤਮਾਚਾ, ਲਫੇੜਾ (ਲਾ. ਕ੍ਰਿ. ਜੜਨਾ, ਧਰਨਾ, ਮਾਰਨਾ, ਲਾਉਣਾ)

**ਥਪੜਾ**, ਪੁ. ਵੇਖੋ ਥੱਪੜ

**ਥੱਪਾ ਮਾਰ ਕੇ ਬੈਠਣਾ**, ਮੁਹਾ. ਇਕ ਥਾਂ ਬੈਠ ਕੇ ਹਿੱਲਣ ਦਾ ਨਾਂ ਨਾ ਲੈਣਾ

**ਥਪਾਈ**, [ਥੱਪ[1] (ਣਾ)+ਆਈ] ਇ.

੧. ਥੱਪਣ ਦਾ ਗੁਣ, ਢੰਗ, ਕੰਮ ਜਾਂ ਮਜ਼ੂਰੀ

੨. ਕੁਟਾਈ (ਮ. ਸਿੰ.)

**ਥਪਾਕ**, [ਇਤਫ਼ਾਕ] ਪੁ. ਇਤਫ਼ਾਕ (ਪੁਆ. ਕੋ.)

–ਥਪਾਕੀ, ਇ. ਇਤਫ਼ਾਕ (ਪੁਆ. ਕੋ.)

**ਥਪੂਕੀ**, ਇ. ਵੇਖੋ ਥਪੋਕੀ (ਲੁ. ਕੋ.)

**ਥਪੇੜ**, **ਥਪੇੜਾ**, } ਪੁ. ਵੇਖੋ ਥੱਪੜ (L)

–ਥਪੇੜ ਲੱਗਣਾ, ਮੁਹਾ. ਨੁਕਸਾਨ ਹੋਣਾ, ਘਾਟਾ ਪੈਣਾ (L)

–ਥਪੇੜਾ ਵੱਜਣਾ, ਮੁਹਾ. ਨੁਕਸਾਨ ਹੋਣਾ (L)

**ਥਪੋਕਣਾ**, ਕ੍ਰਿ. ਸਕ. ਵੇਖੋ ਥਪਕਣਾ

**ਥਪੋਕੜਨਾ**, [ਥਪੋਕ (ੜ) ਨਾ] ਕ੍ਰਿ. ਸਕ. ਥਾਪੜਨਾ;

**ਥਪੋਕੜਾ**, [ਥਪਕਣਾ] ਪੁ. ਥਾਪੀ, ਥਪਕੀ

**ਥਪੋਕੀ**, [ਥਪਕਣਾ] ਇ. ਥਾਪੀ, ਥਪਕੀ (ਬਿ.)

**ਥਫੂਕੀ**, **ਥਫੋਕੀ**, } ਇ. ਵੇਖੋ ਥਪੋਕੀ (ਬਿ )

**ਥਬ**, ਪੁ. ਸ਼ਿਵਾਲਕ ਦੀਆਂ ਪਹਾੜੀਆਂ ਵਿਚ ਹੋਣ ਵਾਲਾ ਇਕ ਰੁੱਖ ਜਿਸ ਦੀ ਲਕੜੀ ਸਫੈਦ, ਨਰਮ ਅਤੇ ਹੌਲੀ ਹੁੰਦੀ ਹੈ। ਇਹ ਹਲ ਪੰਜਾਲੀ ਬਣਾਉਣ ਦੇ ਕੰਮ ਆਉਂਦੀ ਹੈ ਅਤੇ ਪੱਤਿਆਂ ਨੂੰ ਪਸੂ ਖਾਂਦੇ ਹਨ। (ਮ. ਸਿੰ.)

**ਥੰਬ**, [ਥੰਮ੍ਹ] ਪੁ. ੧. ਥੰਮ੍ਹ, ਥੰਭ;

੨. ਦਿਨ ਦਿਹਾਰ ਤੇ ਬਹੁਤ ਸਾਰੀਆਂ ਪਕਾਈਆਂ ਜਾਂ ਇਕੱਠੀਆਂ ਕੀਤੀਆਂ ਰੋਟੀਆਂ (ਜਟਕੀ)

**ਥੰਬਣਾ**, ਕ੍ਰਿ. ਅਕ. / ਕ੍ਰਿ. ਸਕ. ] ਵੇਖੋ ਥੰਮ੍ਹਣਾ (ਬਿ.)

**ਥੱਬਾ**, [ਸੰ. स्तवक=ਫੁੱਲ ਆਦਿ ਦਾ ਗੁੱਛਾ] ਪੁ.

੧. ਘਾਹ, ਹਰੇ ਪੱਠੇ ਅਤੇ ਕਾਗ਼ਜ਼ਾਂ ਆਦਿ ਦਾ ਢੇਰ

੨. ਕਲਾਵੇ ਵਿਚ ਆ ਜਾਣ ਵਾਲੀ ਚਰ੍ਹੀ ਆਦਿ ਦੀ ਥਹੀ (ਜਟਕੀ)

–ਬੱਬਾ ਭਰਣ, ਕ੍ਰਿ. ਸਮਾ. ਕਲਾਵਾ ਭਰਕੇ ਚੁੱਕਣਾ (ਜਟਕੀ)

**ਬਬਾਕਾ,** [ਸ਼ਬਦਾਨੁ.] ਪੁ. ਪਾਣੀ ਵਿਚ ਹੱਥ ਪੈਰ ਮਾਰਨ ਦਾ ਭਾਵ ਜਾਂ ਕਿਰਿਆ (ਲਾ. ਕ੍ਰਿ. ਮਾਰਣ) (ਜਟਕੀ)

**ਬੱਬੀ,** [ਬੱਬ ( । )+ਈ] ਇ. ਛੋਟਾ ਬੱਬਾ

**ਬਬੋਕਣਾ,** ਕ੍ਰਿ. ਸਕ. ਵੇਖੋ ਬਪੋਕਣਾ

**ਥੰਭ,** ਪੁ. ਵੇਖੋ ਥੰਮ੍ਹ (ਬਿ.)

**ਥੰਭਣ,** [ਥੰਮ੍ਹਣਾ] ਪੁ. ਸਰੇਸ਼ (ਲਾ. ਕ੍ਰਿ. ਲਾਵਣ) (ਜਟਕੀ)

**ਥੰਭਣਾ,** ਕ੍ਰਿ. ਅਕ.
ਕ੍ਰਿ. ਸਕ. ] ਵੇਖੋ ਥੰਮ੍ਹਣਾ (ਬਿ.)

**ਥੰਭਲਾ,** ਪੁ. ਵੇਖੋ ਥੰਮ੍ਹਲਾ (ਪੁਆ. ਕੋ.)

**ਥੰਭਾ,** [ਪ੍ਰਾ. ਥੰਭ; ਸੰ. स्तम्भ+ਆ] ਪੁ. ਪੱਥਰ, ਲੱਕੜ ਜਾਂ ਧਾਤ ਆਦਿ ਦਾ ਲੰਮਾ ਖੜਾ ਥੰਮ੍ਹਲਾ ਜੋ ਛੱਤ ਆਦਿ ਨੂੰ ਸਹਾਰਾ ਦੇਣ ਲਈ ਬਣਾਇਆ ਜਾਂਦਾ ਹੈ

–ਬੱਬਾ ਥੰਭਾ, ਪੁ. ਆਰਜ਼ੀ ਸਹਾਰਾ ਜਾਂ ਅਰਾਮ (ਮ. ਸਿੰ.)

**ਥੰਭੀ,** ਇ. ਵੇਖੋ ਥੰਮ੍ਹੀ (ਪੁਆ. ਕੋ.)

**ਥਮ,** ਪੁ. ਇਕੱਠ (ਜਟਕੀ)

**ਥੰਮ,** [ਥੰਮ੍ਹ] ਪੁ. ਥੰਭਾ :
"ਤਪਤ ਥੰਮ ਗਲਿ ਲਾਇ" (ਮਾਰੂ ਮ: ੫)

**ਥੰਮ੍ਹ¹,** [ਪ੍ਰਾ. ਥੰਭ; ਸੰ. स्तम्भ] ਪੁ.
੧. ਪੱਥਰ, ਲੱਕੜ ਜਾਂ ਧਾਤ ਆਦਿ ਦਾ ਲੰਮਾ ਖੜਾ ਥੰਮ੍ਹਲਾ ਜੋ ਛੱਤ ਆਦਿ ਨੂੰ ਸਹਾਰਾ ਦੇਣ ਲਈ ਬਣਾਇਆ ਜਾਂਦਾ ਹੈ, ਸਤੂਨ, ਥੰਮ੍ਹਾ;
੨. ਮੁਨਾਰਾ, ਬੁਰਜ;
੩. ਸਹਾਰਾ;
੪. ਰੋਕ, ਅਟਕਾ, ਰੁਕਾਵਟ;
੫. ਮਹਾਨ ਹਸਤੀ



ਥੰਮ੍ਹ

–ਥੰਮ੍ਹ ਟੁੱਟਣਾ, ਮੁਹਾ. ਕਿਸੇ ਵੱਡੇ ਹਿਸੇ ਦਾ ਖ਼ਤਮ ਹੋ ਜਾਣਾ, ਗੜ੍ਹ ਟੁੱਟਣਾ

–ਥੰਮ੍ਹ ਦਾ ਥੰਮ੍ਹ, ਵਿ. ਸਾਰੇ ਦਾ ਸਾਰਾ

–ਥੰਮ੍ਹ ਦਾ ਥੰਮ੍ਹ ਬਣਨਾ, ਮੁਹਾ. ਬਹੁਤ ਹੈਰਾਨ ਹੋਣਾ,

–ਥੰਮ੍ਹ ਪਾੜਕੇ ਬਹੁੜਨਾ, ਮੁਹਾ. ਮੌਕੇ ਸਿਰ ਮਦਦ ਕਰਨਾ

–ਥੰਮ੍ਹ ਬਣ ਜਾਣਾ, ਮੁਹਾ. ਅਡੋਲ ਖੜੇ ਹੋ ਜਾਣਾ

–ਥੰਮ੍ਹ ਲਾਉਣਾ, ਮੁਹਾ. ਕਿਸੇ ਦੇਵੀ ਦੇਵਤਾ ਦੀ ਮਨੌਤੀ ਮਨਾਉਣ ਲਈ ਮਿੱਠੀਆਂ ਰੋਟੀਆਂ ਆਦਿ ਪਕਾ ਕੇ ਮੱਥਾ ਟੇਕਣਾ

**ਥੰਮ੍ਹ²,** ਪੁ. ਵੇਖੋ ਥਿੰਮ੍ਹ

**ਥੰਮ੍ਹਣ,** [ਥੰਮ੍ਹ+ਣ] ਇ. ਥੰਮ੍ਹੀ, ਸਹਾਰਾ (ਮ. ਸਿੰ.)

**ਥੰਮਣਾ,**
**ਥੰਮ੍ਹਣਾ,** } [ਥੰਮ੍ਹ¹ ਤੋਂ ਨਾਮ ਧਾਤੂ ਕ੍ਰਿਆ]
ਕ੍ਰਿ. ਅਕ. ੧. ਰੁਕਣਾ, ਅਟਕਣਾ, ਠਹਿਰਨਾ;
ਕ੍ਰਿ. ਸਕ. ੨. ਰੋਕਣਾ, ਅਟਕਾਉਣਾ, ਠਹਿਰਾਉਣਾ;
੩. ਫੜਨਾ

**ਥੱਮਨ,** ਪੁ. ਵੇਖੋ ਥੰਮ੍ਹਣ (ਮ. ਸਿੰ.)

**ਥੰਮ੍ਹਲਾ,** [ਥੰਮ੍ਹ+ਲਾ] ਪੁ. ਥੰਮ੍ਹ, ਥੰਭ (ਜੋ ਇੱਟਾਂ ਜਾਂ ਗਾਰੇ ਦਾ ਬਣਿਆ ਹੁੰਦਾ ਹੈ)



ਥੰਮ੍ਹਲਾ

**ਥੰਮਾ,** ਪੁ. ਢੇਰ (ਪੁਆ. ਕੋ.)

**ਥੰਮ੍ਹਾ,** [ਥੰਮ੍ਹ+ਆ] ਪੁ.
੧. ਥੰਮ੍ਹ, ਥੰਭਾ, ਖੰਭਾ;
੨. ਉਹ ਲਾਗ ਜੋ ਵਿਆਹ ਵੇਲੇ ਡੂਮਾਂ, ਬ੍ਰਾਹਮਣਾਂ ਅਤੇ ਫਕੀਰਾਂ ਨੂੰ ਦਿੱਤਾ ਜਾਂਦਾ ਹੈ (ਬਿ.);
੩. ਪੰਜਾਲੀ ਵਿਚ ਲਗਾ ਉਹ ਡੰਡਾ ਜੋ ਵੱਗੇ ਨੂੰ ਅੰਦਰ ਜਾਣ ਤੋਂ ਰੋਕਦਾ ਹੈ



ਥੰਮ੍ਹਾ

–ਥੰਮ੍ਹੀ, ਇ. ਛੋਟਾ ਥੰਮ੍ਹ (ਲਾ. ਕ੍ਰਿ. ਦੇਣਾ, ਲਾਉਣਾ)
–ਥੰਮ੍ਹੀ ਖਿੱਚਣਾ, ਮੁਹਾ. ਸਹਾਰਾ ਹਟਾ ਦੇਣਾ, ਆਸਰਾ ਹਟਾ ਦੇਣਾ

**ਥਮ੍ਹਾਉਣਾ,** [ਥੰਮ੍ਹਣਾ] ਕ੍ਰਿ. ਸਕ.
੧. ਅਟਕਾਉਣਾ;
੨. ਸਹਾਰਾ ਦੇਣਾ;
੩. ਫੜਾਉਣਾ (ਬਿ.)

**ਥਮ੍ਹਾਈ,** [ਥਮ੍ਹਾ (ਉਣਾ)+ਆਈ] ਇ.
੧. ਰੋਕ; ੨. ਸਹਾਰਾ; ੩. ਫੜਾਈ
–ਥਮ੍ਹਾਈ ਖਾਣਾ, ਮੁਹਾ. ਫੜਿਆ ਜਾਣਾ, ਫੜਾਈ ਖਾਣਾ (ਲੁ. ਕੋ.)

**ਥਰ,** [ਪ੍ਰਾ. ਥਰ; ਸੰ. ਸਿ੍ਥਰ] ਪੁ. ਦਹੀ ਦੇ ਜਮਣ ਦੀ ਕਿਰਿਆ ਜਮਾ
–ਥਰ ਬਝਣਾ, ਮੁਹਾ. ਕਿਸੇ ਚੀਜ਼ ਦਾ ਜੰਮ ਕੇ ਸੰਘਣਾ ਹੋਣਾ

**ਥਰਹਰ,** [ਪ੍ਰਾ. ਥਰਹਰ] ਪੁ. ੧. ਕਾਂਬਾ, ਕੰਬਣੀ;
"ਥਰਹਰ ਕੰਪੈ ਬਾਲਾ ਜੀਉ"
(ਸੂਹੀ ਕਬੀਰ)
੨. ਖੜਕਾ,

**ਥਰਕਣ,** [ਥਰਕਣਾ] ਕ੍ਰਿ. ਅਕ. ਥਰਕਣਾ (ਜਟਕੀ)
ਇ. ਕੰਬਣੀ, ਕਾਂਬਾ

**ਥਰਕਣਾ,** [ਟ. ਕ. ਆਸਾ. ਥਰਕ-ਥਰਕ; ਗੁਜ. ਥਰਕਵੂੰ ਮਰਾ. ਥਰਕਣੇਂ, ਨੇਪਾ. ਥਰਕਨੁ] ਕ੍ਰਿ. ਅਕ.
੧. ਕੰਬਣਾ, ਹਿਲਣਾ, ਡੋਲਣਾ (ਬਿ.)
੨. ਨੱਚਣ ਟਪਣ ਵਿਚ ਚੰਗੀ ਤਰ੍ਹਾਂ ਅੰਗ ਫਰਕਾਉਣਾ

**ਥਰਕੰਬਣਾ,** [ਥਰ+ਕੰਬਣਾ] ਕ੍ਰਿ. ਅਕ.
ਥਰ ਥਰ ਕੰਬਣਾ :
"ਡਰ ਸੰਸਾਰ ਲਗੇ ਥਰ ਥਰ ਕੰਬਣ
ਜਾਂ ਹਥਿਆਰ ਹਥ ਆਵੇ"
(ਸੈਫ਼.)

**ਥਰ ਕੰਬਣੀ,**
**ਥਰ ਕੰਮਣੀ,** [ਥਰ<ਥਰਕਣਾ+ਕੰਬਣੀ ਜਾਂ ਕੰਮਣੀ] ਇ. ਡਰ ਦਾ ਕਾਂਬਾ (ਪੋਠੋ. ਕੋ.)

**ਥਰਕੰਬਾ,** [ਥਰ<ਥਰਕਣਾ+ਕੰਬਾ∠ਕੰਬਣਾ] ਪੁ.
ਕਾਂਬਾ, ਕੰਬਣੀ

**ਥਰਕਾਉਣਾ,** [ਥਰਕਣਾ] ਕ੍ਰਿ. ਸਕ. ਹਿਲਾਉਣਾ

**ਥਰਡ,** [ਅੰਗ. third; ਪੁਰਾ. ਅੰਗ. thriddr. ਟ. ਕ. ਜਰ. dritte; ਯੂ. tritos; ਲਾਤ. tertius] ਵਿ. ਤੀਜਾ, ਤੀਸਰਾ
–ਥਰਡ ਕਲਾਸ, ਵਿ. ਨਿਕੰਮਾ, ਭੈੜਾ, ਘਟੀਆ;
ਪੁ. ਤੀਜਾ ਦਰਜਾ
–ਥਰਡ ਡਵੀਜ਼ਨ, ਪੁ. ਤੀਜੀ ਸ਼੍ਰੇਣੀ

**ਥਰਣ,** [ਸੰ. ਸਿ੍ਥਤ+ਣ] ਕ੍ਰਿ. ਅਕ. ਠਹਿਰਨਾ, ਰੁਕਣਾ (ਜਟਕੀ)

**ਥਰ ਥਰ,** [ਪ੍ਰਾ. ਥਰਥਰ] ਇ. ਕਾਂਬਾ, ਕੰਬਣੀ;
ਕ੍ਰਿ. ਵਿ. ਬਹੁਤ ਹੀ ਕੰਬਦਿਆਂ ਹੋਇਆਂ
–ਥਰ ਥਰ ਕੰਬਣਾ,
–ਥਰ ਥਰ ਕਰਨਾ, } ਮੁਹਾ. ੧. ਬਹੁਤ ਜ਼ਿਆਦਾ ਕੰਬਣਾ;
੨. ਬਹੁਤ ਜ਼ਿਆਦਾ ਡਰਨਾ

**ਥਰਥਰਨਾ,** [ਥਰਥਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਕੰਬਣਾ, ਥਰ ਥਰ ਕਰਨਾ :
'ਅਜ਼ਹਰ' ਰੱਬ ਦੀ ਗ਼ੈਰਤ ਪਾਰੋਂ
ਅੰਬਰ ਭੀ ਥਰਥਰਦੇ"
(ਗੁਲ. ਯੂਸ.)

**ਥਰਥਰਾਉਣਾ,** [ਥਰਥਰ+ਆਉਣਾ] ਕ੍ਰਿ. ਅਕ.
ਕੰਬਣਾ, ਥਰ ਥਰ ਕਰਨਾ

**ਥਰਥਰਾਹਟ,**
**ਥਰਥਰਾਟ,** [ਥਰਥਰ+ਆਹਟ] ਇ. ਕਾਂਬਾ, ਕੰਬਣੀ

**ਥਰਥਰੀ,** [ਥਰਥਰ+ਈ] ਇ.
੧. ਕੰਬਣੀ, ਡਰ, (ਛਿੜਨਾ, ਛੁਟਣਾ, ਲਗਣਾ) (ਬਿ)
੨. ਤਾਪ

**ਥਰਥੱਲ,** ਪੁ. ਵੇਖੋ ਤਰਥੱਲ :
(ਲਾ. ਕ੍ਰਿ. ਪਾਉਣਾ, ਮਚਾਉਣਾ)
"ਥਰਥੱਲ ਪਾਇਆ ਵਿਚ ਸਾਰੇ ਆਤਣ,
ਹੱਸੀ ਸੁਖ਼ਨ ਅਲਾਇਆ"
(ਹੀਰ ਦਮੋਦਰ)

**ਥਰਥਲਣਾ,** ਕ੍ਰਿ. ਸਕ. ਵੇਖੋ ਤਰਥੱਲਣਾ :
"ਕਾਦਰਯਾਰ ਗੁਲਾਮ ਬਿਹੋਸ਼ ਹੋਈ,
ਸੂਰਤ ਵੇਖ ਸੀਨਾ ਥਰਥਲਿਆ ਈ"
(ਪੂਰਨ ਭਗਤ, ਕਾਦਰਯਾਰ)

**ਥਰਥੱਲਾ,** [ਥਰਥੱਲ+ਆ] ਪੁ. ੧. ਤਰਥੱਲਾ;
੨. ਭੁਚਾਲ (ਮ. ਸਿੰ.)

**ਥਰਥੱਲੀ,** ਇ. ਵੇਖੋ ਤਰਥੱਲੀ
(ਲਾ. ਕ੍ਰਿ. ਪਾਉਣਾ, ਮੱਚਣਾ, ਮਚਾਉਣਾ)

**ਥਰਨ ਥਰਨ,** [ਥਰਥਰਨਾ] ਕ੍ਰਿ. ਵਿ. ਥਰ ਥਰ :
"ਜਿਨ੍ਹਾ ਕੀਤੀ ਹੈ ਲੇਖੇ ਵਿਚ ਬੇਈਮਾਨੀ,
ਓਹਨਾ ਕੰਬਦੇ ਹੈ ਥਰਨ ਥਰਨ ਜਾਣਾ"
(ਜੀਵਨ ਜੁਗਤੀ, ਐਸ. ਐਸ. ਚਰਨ ਸਿੰਘ ਸ਼ਹੀਦ)

**ਥਰਨੇਲ,** ਪੁ. ਇਕ ਪਰਕਾਰ ਦਾ ਛੋਟਾ ਜਿਟਾ ਬੂਟਾ, ਜਿਸ ਦੇ ਫਲ ਦਾ ਮੁਰੱਬਾ ਬਣਦਾ ਹੈ, ਇਹ ਆਮ ਤੌਰ ਤੇ ੬੦੦੦ ਫ਼ੁੱਟ ਦੀ ਉਚਾਈ ਤੇ ਹੁੰਦਾ ਹੈ
(Benthamia, fragifera, (ਮ. ਸਿੰ.)

**ਥਰਮਸ, ਥਰਮੋਸ,** } [ਅੰਗ. Thermos <ਯੂ. Thermos =ਗਰਮੀ] ਇ. ਇਕ ਪਰਕਾਰ ਦੇ ਦੋਹਰੇ ਸ਼ੀਸ਼ੇ ਦੀ ਬੋਤਲ ਜਿਸ ਵਿਚ ਪਾਈ ਗਈ ਚੀਜ਼ ਉਤੇ ਬਾਹਰ ਦੇ ਤਾਪਮਾਨ ਦਾ ਛੇਤੀ ਅਸਰ ਨਹੀਂ ਹੁੰਦਾ



ਥਰਮਸ

**ਥਰਮਾਮੀਟਰ,** [ਅੰਗ. Thermometer] ਪੁ. ਤਾਪਮਾਨ ਅਤੇ ਵਿਸ਼ੇਸ਼ ਕਰਕੇ ਬੁਖ਼ਾਰ ਵੇਖਣ ਦਾ ਜੰਤਰ



ਥਰਮਾਮੀਟਰ

**ਥਰਰਾਉਣਾ, ਥੱਰਾਉਣਾ,** ] [ਥਰਰ=ਥਰਥਰ+ਆਉਣਾ] ਕ੍ਰਿ. ਅਕ. ੧. ਥਰ ਥਰ ਕੰਬਣਾ; ੨. ਹਿੱਲਣਾ, ਡੋਲਣਾ; ਕ੍ਰਿ. ਸਕ. ਹਲੂਣਾ ਦੇਣਾ

**ਥਰਰਾਹਟ,** [ਥਰਰ=ਥਰਥਰ+ਆਹਟ] ਇ. ਥਰਥਰਾਹਟ, ਕੰਬਣੀ

**ਥਰਵਰ,** ਪੁ. ਇਕ ਪਰਕਾਰ ਦਾ ਪਹਾੜੀ ਰੁੱਖ ਜੋ ਪੱਛਮ ਵੱਲ ਨੂੰ ਬਿਆਸ ਤੱਕ ਮਿਲਦਾ ਹੈ। ਇਸ ਦਾ ਫਲ ਮਿੱਠਾ ਹੁੰਦਾ ਹੈ ਅਤੇ ਮੁਰੱਬਾ ਬਣਾਉਣ ਦੇ ਕੰਮ ਆਉਂਦਾ ਹੈ Benthamia Fragifera (ਮ. ਸਿੰ.)

**ਥਰਾਸਣਾ,** (ਲਹਿੰ.) ਕ੍ਰਿ. ਸਕ. ਥਰਥਰਾਉਣਾ :

"ਆਖ ਗੁਲਾਮ ਹੋਏ ਖੀਵੇ ਮਾਹਣੀਆਂ ਦੇ ਨੂੰ ਦੇਹ ਤਰਥੱਲੀਆਂ ਜਿਵੇਂ ਧਰਤੀ ਨੂੰ ਧੌਲ ਥਰਾਸਦਾ" (ਬਾ. ਵੇ.)

**ਥਰਾਹਟ,** ਇ. ਵੇਖੋ ਥਰਥਰਾਹਟ :

"ਅਜੇ ਥਰਾਹਟ ਪਿਆਰਾਂ ਵਾਲੀ" (ਨਵ ਕਿਰਣਾਂ)

**ਥਰਾਟ,** ਇ. ਵੇਖੋ ਥਰਥਰਾਹਟ

**ਥੱਰਾਟ,** ਇ. ਵੇਖੋ ਥਰਰਾਹਟ

**ਥਰੀ**[1], [ਪ੍ਰਾ. ਥਰੁ; ਸੰ. ਤ੍ਸਰੁ=ਤਲਵਾਰ ਦਾ ਮੁੱਠਾ] ਇ. ਦਾਤ੍ਰੀ ਜਾਂ ਕਿਰਪਾਨ ਦੀ ਮੁੱਠ (ਲੁ. ਕੋ.)



ਥਰੀ

**ਥਰੀ**[2], [ਥਰ+ਈ] ਇ. ਦਹੀਂ ਦੇ ਜਮਣ ਦੀ ਕਿਰਿਆ ਜਮਾ, ਜਮਾਵਟ

**ਥਰੀਅਰ,** ਕ੍ਰਿ. ਵਿ. ਵੇਖੋ ਥਰ ਥਰ :

"ਸਿਰ ਧੁੰਨਣ ਦੇ ਅੰਦਾਜ਼ ਵਿਚ ਜਜ਼ਬੇ ਦਾ ਥਰੀਅਰ ਕੰਬਣਾ" (ਪੰਜਾਬੀ ਦੁਨੀਆ)

**ਥ੍ਰੀ ਨਾਟ ਥ੍ਰੀ,** ਇ. ਇਕ ਕਿਸਮ ਦੀ ਰਫ਼ਲ




ਥ੍ਰੀ ਨਾਟ ਥ੍ਰੀ

**ਥੁਟਟੀ,** ਇ. ਗੋਹੇ ਦੀ ਗੋਲੀ :

"ਜੈਸੇ ਪਨਕਤ ਥ੍ਰੂਟਿਟਿ ਹਾਂਕਤੀ" (ਬਸੰ. ਨਾਮਦੇਵ)

**ਥਲ**[1], [ਪ੍ਰਾ. ਥਲ; ਸੰ. ਸ੍ਥਲ] ਪੁ.
੧. ਅਸਥਾਨ, ਜਗ੍ਹਾ, ਥਾਂ;
੨. ਰੇਤਲਾ ਮਦਾਨ, ਰੇਤਲੀ ਧਰਤੀ;
੩. ਸਿੰਧ ਸਾਗਰ ਦੁਆਬ ਦੇ ਵਿਚਕਾਰ ਦਾ ਇਲਾਕਾ;
੪. ਪਹਾੜ ਵਿਚ ਵਾਹੁਣ ਯੋਗ ਜ਼ਮੀਨ (ਜਟਕੀ)

–ਥਲ ਉਠਾਂ, ਜਲ ਬੇੜੀਆਂ,
ਮਹੀਂ ਦਰਿਆਵਾਂ ਦੇ ਕੰਢੇ.
ਤੇ ਆਤਣ ਬੈਠੀਆਂ ਛੋਹਰੀਆਂ,
ਪੋਹੇ ਆਈ ਜੰਵ,
ਪੰਜਾਂ ਦੇ ਇਕੋ ਹੀ ਵੰਨ, } ਅਖੌ.

ਉਠਾਂ ਲਈ ਰੇਤਲੀ ਧਰਤੀ, ਬੇੜੀਆਂ ਲਈ ਪਾਣੀ, ਮੱਝਾਂ ਲਈ ਦਰਿਆ ਦਾ ਕੰਢਾ, ਕੁੜੀਆਂ ਲਈ ਤ੍ਰਿੰਞਣ ਅਤੇ ਜੰਞ ਖ਼ਾਸ ਕਰਕੇ ਜਦੋਂ ਪਿੰਡ ਦੇ ਨੇੜੇ ਹੋਵੇ ਤਾਂ ਸ਼ੋਭਦੀ ਹੈ (ਸ਼ਾਹਪੁਰੀ)

–ਥਲ ਸੈਨਾ, ਇ. ਖੁਸ਼ਕੀ ਤੇ ਲੜਣ ਵਾਲੀ ਫ਼ੌਜ, ਪੈਦਲ ਫ਼ੌਜ

–ਥਲਾਂ ਦੇ ਪਲੇ
ਪਾਣੀ ਗਲੇ, ] ਅਖੌ.

ਸੁਖੀ ਜੀਵਨ ਬਤੀਤ ਕਰਨ ਵਾਲਾ ਵਿਅਕਤੀ ਜਦੋਂ ਦੁੱਖਾਂ ਦਾ ਸਾਹਮਣਾ ਨਾ ਕਰ ਸਕੇ, ਉਦੋਂ ਕਹਿੰਦੇ ਹਨ

**ਥਲ**[2], ਪੁ. ਵੇਖੋ ਥਰ

–ਥਲ ਖੱਝਣਾ, ਮੁਹਾ. ਗਾੜ੍ਹਾ ਹੋਣਾ, ਜਮਣਾ

**ਥਲਕਣਾ,** [ਹਿੰ. थलकना ਸੰ. श्लथ√ श्लथ्=ਢਿੱਲਾ ਹੋਣਾ+(ਕ) ਣਾ] ਕ੍ਰਿ. ਅਕ.
੧. ਹਿਲਣਾ;
੨. ਮੋਟਾਈ ਕਾਰਨ ਸ਼ਰੀਰ ਦਾ ਥਲਥਲ ਕਰਨਾ

**ਥਲਕ ਥਲਕ,** [ਸ਼ਬਦਾਨੁ.]ਕ੍ਰਿ.ਵਿ.ਹਿੱਲਣ ਡੁੱਲਣ ਦੀ ਕਿਰਿਆ

**ਥਲਕਾ,** [ਅਰ. ਤਹਲਕਾ تهلكه √ਹਲਕ هلك =ਜਾਨੋਂ ਮਾਰਨਾ] ਪੁ.
ਖਲਬਲੀ, ਗੜਬੜ, ਉਥਲ ਪੁਥਲ, ਹਲਚਲ (ਲਾ. ਕ੍ਰਿ. ਮੱਚਣਾ)

**ਥਲਚਰ,** [ਸੰ. स्थलचर] ਪੁ. ਧਰਤੀ ਤੇ ਰਹਿਣ ਵਾਲਾ ਜੀਵ ਜੰਤ

**ਥੱਲਣਾ**[1], [ਉਥਲਣਾ] ਕ੍ਰਿ. ਸਕ. ਉਲਟਾਉਣਾ, ਪਲਟਾਉਣਾ

**ਥੱਲਣਾ**[2], ਪੁ. ਚਮਿਆਰਾਂ ਦੇ ਕਿੱਤੇ ਦਾ ਇਕ ਸੰਦ

**ਥਲਥਲਾਉਣਾ,** [ਹਿੰ. थलथलाना; ਸੰ. श्लथ√श्लथ्= ਢਿੱਲਾ ਹੋਣਾ] ਕ੍ਰਿ. ਅਕ.
੧. ਹਿਲਣਾ; ੨. ਮੋਟਾਈ ਕਾਰਨ ਸ਼ਰੀਰ ਦਾ ਥਲ ਥਲ ਕਰਨਾ

–ਥਲ ਥਲ ਕਰਨਾ, ਕ੍ਰਿ. ਅਕ. ਥਲਥਲਾਉਣਾ (L)

–ਥਲਥਲਾਟ, ਪੁ. ਢਿਲੇ ਹੋਣ ਦਾ ਭਾਵ (L)

**ਥਲਬਾਰ,** ਪੁ. ਪੰਜਾਬ ਦੀਆਂ ਬਾਰਾਂ ਵਿਚੋਂ ਇਕ ਬਾਰ, ਸਿੰਧ ਦਾ ਇਲਾਕਾ

**ਥੱਲਵਾਂ,** [ਥਲ=ਤਲ+ਵਾਂ] ਵਿ. ਥੱਲੇ ਦਾ, ਹੇਠਲਾ

**ਥਲਵਾਣ,** [ਸ਼ਾ. ਥਲ∠ਸੰ. स्थल+ਵਾਣ∠ਸੰ.वाहन] ਪੁ. ਥਲ ਦਾ ਉਠ

**ਥਲਵਾਨ,** ਪੁ. ਵੇਖੋ ਥਲਵਾਣ (ਮ. ਸਿੰ.)

**ਥੱਲੜਾ,** [ਥਲ=ਤਲ+ੜਾ] ਵਿ. ਥੱਲੇ ਵਾਲਾ, ਹੇਠਲਾ

**ਥੱਲਾ**[1], [ਥਲ=ਤਲ+ਆ] ਪੁ.
੧. ਹੇਠਲਾ ਹਿੱਸਾ, ਤਹਿ ਵਾਲਾ ਭਾਗ;
੨. ਬਚਿਆ ਖੁਚਿਆ ਅਨਾਜ ਜੋ ਸਰਕਾਰ ਅਤੇ ਜ਼ਿਮੀਂਦਾਰ ਆਪਸ ਵਿਚ ਵੰਡਦੇ ਹਨ (ਲੁ. ਕੋ.)

**ਥੱਲਾ**[2], [ਸੰ. स्थल+ਆ] ਪੁ. ਥੜਾ (ਜਟਕੀ)

**ਥੱਲ੍ਹਾ,** ਪੁ. ਵੇਖੋ ਥੱਲਾ[2] (ਸ਼ਾਹਪੁਰੀ)

–ਥੱਲ੍ਹਾ ਮਾਰ ਰਖਣਾ, (ਪੋਠੋ,) ਮੁਹਾ. ਜਮ ਕੇ ਬੈਠਣਾ

**ਥਲਿਹਾਰਾ,** [ਥਲਿ=ਥਲ=ਤਲ+ਹਾਰ+ਆ] ਪੁ. ਗਾਦ, ਰਹਿੰਦ ਖੂੰਹਦ, ਫੋਗ

**ਥਲੀ,** [ਸੰ. स्थली=ਜਗ੍ਹਾ, ਟਿਕਾਣਾ] ਇ.
੧. ਥਾਂ, ਜਗ੍ਹਾ; ੨. ਸੁੱਕੀ ਜ਼ਮੀਨ ਜਿੱਥੇ ਪਾਣੀ ਨਾ ਹੋਵੇ
"ਥਲੀ ਕਰੈ ਅਸਗਾਹ"
(ਵਾਰ ਮਾਝ ਮ: ੧)
੩. ਪੱਛਮੀ ਪੰਜਾਬ ਦਾ ਇਕ ਇਲਾਕਾ;
੪. ਬੀਕਾਨੇਰ ਦਾ ਇਲਾਕਾ (ਪੁਆ. ਕੋ.)
੫. ਦੰਦੀਆਂ ਦਾੜ੍ਹਾਂ ਕੱਢਣ ਵਾਲੇ ਬਾਲ ਦਾ ਸੁੱਜਿਆ ਹੋਇਆ ਮਸੂੜਾ (ਲੁ. ਕੋ.)

**ਥੱਲੀ,** (ਲਹਿੰ.) (ਥੱਲ[2] (੧)+ਈ]
ਇ. ੧. ਥੜ੍ਹਾ; ੨. ਉੱਚੀ ਥਾਂ, ਘੜੇ ਆਦਿ ਰਖਣ ਲਈ ਬਣਾਈ ਗਈ ਉੱਚੀ ਥੜੀ;
ਪੁ. ਉਹ ਉਚੀ ਧਰਤੀ ਜਿਸ ਤੋਂ ਪਾਣੀ ਜਲਦੀ ਹੇਠਾਂ ਰਿੜ੍ਹ ਜਾਵੇ

**ਥਲ੍ਹੀ,** ਇ. ਵੇਖੋ ਥੜ੍ਹੀ [ਪੋਠੋ. ਕੋ.]

**ਥੱਲੇ,** [ਥਲ=ਤਲ+ਏ] ਕ੍ਰਿ. ਵਿ. ਹੇਠਾਂ

–ਥੱਲੇ ਉਤੇ ਹੋਣਾ, ਮੁਹਾ. ਗੜਬੜ ਪੈਣਾ, ਝਗੜਾ ਹੋਣਾ

–ਥੱਲੇ ਜਾਣਾ, ਮੁਹਾ. ਨਿੱਘਰ ਜਾਣਾ, ਅਧੋਗਤੀ ਵਿਚ ਜਾਣਾ (ਲੁ. ਕੋ.)

–ਥੱਲੇ ਥੱਲੇ ਜਾਣਾ, ਮੁਹਾ. ੧. ਦਿਨੋ ਦਿਨ ਕਮਜ਼ੋਰ ਹੋਣਾ, ੨. ਦਿਨੋ ਦਿਨ ਘੱਟਣਾ

–ਥੱਲੇ ਦਾ ਸਾਹ ਥੱਲੇ
ਤੇ ਉਤੇ ਦਾ ਉਤੇ ਰਹਿਣਾ, ] ਮੁਹਾ.
ਹੈਰਾਨ ਪਰੇਸ਼ਾਨ ਹੋਣਾ, ਠਠੰਬਰ ਜਾਣਾ

–ਥੱਲੇ ਪੈਣਾ, ਮੁਹਾ. ਹਾਰ ਮੰਨਣਾ

–ਥੱਲੇ ਲਹਿਣਾ, ਮੁਹਾ. ਗਿਰਾਵਟ ਵਿਚ ਜਾਣਾ

–ਥੱਲੇ ਲੱਗਣਾ, ਮੁਹਾ. ੧. ਦਾਲ ਭਾਜੀ ਆਦਿ ਦਾ ਸੜ ਜਾਣਾ; ੨. ਹਾਰ ਜਾਣਾ
"ਅਸਾਂ ਥੱਲੇ ਲੱਗੇ ਹੋਏ ਜਵਾਰੀਏ ਨੂੰ
ਕਦੇ ਸਿਰ ਚੁੱਕਣ ਜੋਗਾ ਨਹੀਂ ਛੱਡਿਆ"
"ਪੰਜ ਦਰਿਆ"

**ਥੱਲੇ ਲਾਹੁਣਾ**, ਕ੍ਰਿ. ਸਮਾ. ਹਿੰਦੂਆਂ ਦੇ ਰਿਵਾਜ ਅਨੁਸਾਰ ਮਰਨ ਕਿਨਾਰੇ ਪ੍ਰਾਣੀ ਨੂੰ ਮੰਜੇ ਤੋਂ ਉਤਾਰ ਕੇ ਧਰਤੀ ਤੇ ਲਿਟਾ ਦੇਣਾ;
ਮੁਹਾ. ਹਰਾਉਣਾ

**ਥਲੋਚੜ**, [ਥਲੋਚ (੧)+ੜ] ਵਿ. ਥਲ ਦਾ ਵਸਨੀਕ, ਥਲ ਨਾਲ ਸੰਬੰਧਤ
ਪੁ. ਰੇਗਸਤਾਨੀ (ਜਟਕੀ)

**ਥਲੋਚੀ**, [ਥਲ ਤੋਂ] ਵਿ. ਥਲ ਦਾ ਵਸਨੀਕ, ਥਲ ਨਾਲ ਸੰਬੰਧਤ
ਪੁ. ਰੇਗਸਤਾਨੀ (ਜਟਕੀ)

**ਥੜਕਣ**, [ਥੜ=ਥਰ+(ਕ)+ਣ] ਕ੍ਰਿ. ਅਕ. ਕੰਬਣਾ, ਕਾਂਬਾ ਲਗਣਾ (ਬੁਖ਼ਾਰ ਵਿਚ)

**ਥੜ ਥੜ**, (ਲਹਿੰ.) ਕ੍ਰਿ. ਵਿ. ਵੇਖੋ ਥਰ ਥਰ

–ਥੜ ਥੜ ਕੰਬਣ, ਕ੍ਰਿ. ਸਮਾ. ਕੰਬਣਾ, ਕਾਂਬਾ ਲੱਗਣਾ (ਬੁਖ਼ਾਰ ਵਿਚ) (ਜਟਕੀ)

**ਥੜਨਾ**, ਕ੍ਰਿ. ਅਕ. ਡਰਨਾ (ਪੁਆ. ਕੋ.)

**ਥੜਾ**, ਪੁ. ਲੱਦੂ ਜਾਨਵਰ (ਖੋਤੇ, ਖ਼ੱਚਰ ਆਦਿ) ਦਾ ਸਾਜ਼ ਜਿਹੜਾ ਪੀਢੇ ਟਾਟ ਜਾਂ ਜੱਤ ਦਾ ਬੁਣਿਆ ਹੁੰਦਾ ਹੈ। ਇਸ ਨੂੰ ਉਤੇ ਪਾ ਕੇ ਕਸ ਦਿੱਤਾ ਜਾਂਦਾ ਹੈ



ਥੜਾਂ

**ਥੜਾ**, **ਥੜ੍ਹਾ**, [ਸੰ. ਸ੍ਥਲ+ਆ] ਪੁ.
੧. ਉਚੀ ਪੱਧਰੀ ਥਾਂ, ਚਬੂਤਰਾ, ਚੌਂਤਰਾ;
੨. ਗੁਰੂ ਦਾ ਅਸਥਾਨ (ਲੁ. ਕੋ.)

–ਥੜ੍ਹਾ ਪੂਜਣਾ, ਮੁਹਾ. ੧. ਕਿਸੇ ਨੂੰ ਗੁਰੂ ਧਾਰਨਾ ਜਾਂ ਆਪਣਾ ਰੂਹਾਨੀ ਰਹਿਬਰ ਮੰਨਣਾ;
੨. ਗੁਰੂ-ਗੱਦੀ ਪੂਜਣਾ (ਲੁ. ਕੋ.)

–ਥੜ੍ਹਾ ਬੈਠਣਾ, ਮੁਹਾ. ਚੋਰਾਂ ਤੋਂ ਰਾਖੀ ਲਈ ਪਿੰਡ ਦੇ ਬਾਹਰ ਪਹਿਰਾ ਲਗਣਾ (ਲੁ. ਕੋ.)

–ਥੜ੍ਹੇ ਪਾਉਣਾ, ਮੁਹਾ. ਇਕ ਰਸਮ ਜਿਸ ਅਨੁਸਾਰ ਵਿਆਹ ਵਿੱਚ ਥੋੜ੍ਹੇ ਦਿਨ ਰਹਿ ਜਾਣ ਤੇ ਮੁੰਡੇ ਕੁੜੀ ਨੂੰ ਬਾਹਰ ਨਿਕਲਣਾ ਤੇ ਹੱਸਣਾ, ਬੋਲਣਾ ਮਨ੍ਹਾਂ ਕਰ ਦਿਤਾ ਜਾਂਦਾ ਹੈ (ਪੰਜਾਬ)

**ਥੜੀ**[1], [ਥੜ (੧)+ਈ] ਇ. ਵੇਖੋ ਥੜ੍ਹੀ

**ਥੜੀ**[2], ਇ. ਊਠ ਦੇ ਕਚਾਵੇ ਦਾ ਇਕ ਪਾਸਾ (ਸ਼ਾਹਪੁਰੀ)



ਥੜੀ

**ਥੜ੍ਹੀ**, [ਥੜ੍ਹ (੧)+ਈ] ਇ.
ਛੋਟਾ ਥੜ੍ਹਾ, ਛੋਟਾ ਚੌਂਤਰਾ

**ਥੜ੍ਹੱਕਣਾ**, [ਖਿੜਕਣਾ] ਕ੍ਰਿ. ਅਕ. ਨਿਖੜਨਾ, ਉੱਕਣਾ :

**ਥੜੇਪਾ**, [ਥਪੇੜਾ ਤੋਂ ਵਰਣ ਵਿਪਰਜ] ਪੁ. ਥੱਪੜ, ਧੱਫਾ;
"ਕਸਵਟੀ ਤੇ ਪੂਰਾ ਉਤਰੇ ਇਉਂ ਥੜੇਪੇ ਖਾ ਕੇ"
(ਅਰਸ਼ੀ ਝਾਤ, ਕਰਮ ਸਿੰ.)

**ਥੜੋਬਾ**, ਪੁ. ਵੇਖੋ ਥੋਬਾ (ਪੋਠੋ. ਕੋ.)

**ਥਾਂ**, [ਪ੍ਰਾ. ਥਾਣ ਸੰ. ਸ੍ਥਾਨ] ਦੁਲਿੰ.
੧. ਜਗ੍ਹਾ, ਠਿਕਾਣਾ; ੨. ਮਕਾਨ, ਨਿਵਾਸ;
੩. ਅਸਾਮੀ; ਅਹੁਦਾ; ੪. ਹਿੱਸਾ, ਭਾਗ;
੫. ਸਮਾਈ; ੬. ਗਿਣਤੀ (ਪਸ਼ੂਆਂ ਦੀ) (ਮਾਲ ਦੀ ਗਿਣਤੀ ਦੱਸਣ ਲਈ ਇਕ ਪਸ਼ੂ ਨੂੰ ਇਕ ਥਾਂ ਰਹਿੰਦੇ ਹਨ, ਜਿਵੇਂ ਸਾਡੇ ਘਰ ਬਾਰਾਂ ਥਾਂ ਮਾਲ ਹੈ)
ਕ੍ਰਿ. ਵਿ. ਬਦਲੇ, ਇਵਜ਼

–ਥਾਂਈਂ ਥਾਂਈਂ, ਕ੍ਰਿ. ਵਿ. ਥਾਂ ਥਾਂ ਤੇ

–ਥਾਂ ਸਿਰ, ਕ੍ਰਿ. ਵਿ. ਨਿਸਚਿਤ ਥਾਂ ਤੇ, ਠੀਕ ਥਾਂ ਤੇ

–ਥਾਂ ਸਿਰ ਡਿੱਗਣਾ, ਮੁਹਾ. ਚੰਗੀ ਜਗ੍ਹਾ ਵੇਖਕੇ ਰਿਸ਼ਤੇ ਲਈ ਹਾਂ ਕਰਨਾ

–ਥਾਂ ਕੁਥਾਂ, ਪੁ. ਚੰਗੀ ਮਾੜੀ ਜਗ੍ਹਾ, ਯੋਗ ਅਯੋਗ ਜਗ੍ਹਾ

–ਥਾਂ ਕੁਥਾਂ ਵੇਖਣਾ, ਮੁਹਾ. ਕੋਈ ਕੰਮ ਕਰਨ ਲੱਗਿਆਂ ਚੰਗਾ ਮੰਦਾ ਪੜਤਾਲਣਾ

–ਥਾਂ ਟਿਕਾਣਾ, ਪੁ. ੧. ਰਹਿਣ ਬਹਿਣ ਦੀ ਜਗ੍ਹਾ, ਘਰ ਬਾਰ;
੨. ਥਹੁ ਪਤਾ

–ਥਾਂ ਥਾਂ, ਕ੍ਰਿ. ਵਿ. ਹਰ ਜਗ੍ਹਾ, ਹਰ ਥਾਂ
–ਥਾਂ ਥਾਂ ਟੱਕਰਾਂ ਮਾਰਨਾ, ਮੁਹਾ. ਵਿਅਰਥ ਕੋਸ਼ਸ਼ ਕਰਦੇ ਫਿਰਨਾ
–ਥਾਂ ਥਾਂ ਦਾ ਪਾਣੀ ਪੀਣਾ, ਮੁਹਾ. ਬਹੁਤ ਤਜਰਬੇਕਾਰ ਹੋਣਾ
–ਥਾਂ ਥਾਂ ਭਟਕਣਾ, ਮੁਹਾ. ਦਰ ਬਦਰ ਭੌਂਦੇ ਫਿਰਨਾ
–ਥਾਂ ਥਿੱਕਾ, ਪੁ. ਵੇਖੋ ਥਾਂ ਥਿੱਤਾ
–ਥਾਂ ਥਿੱਤਾ, ਪੁ. ਥਾਂ ਟਿਕਾਣਾ
–ਥਾਂ ਪਰ ਥਾਂ, ਕ੍ਰਿ. ਵਿ.
੧. ਜਗ੍ਹਾ ਜਗ੍ਹਾ, ਹਰ ਥਾਂ ਉਤੇ;
੨. ਕ੍ਰਮ ਅਨੁਸਾਰ
–ਥਾਂ ਪੈਣਾ, ਮੁਹਾ. ਮਨਜ਼ੂਰ ਹੋਣਾ, ਸਿਰੇ ਚੜ੍ਹਨਾ
–ਥਾਂ ਬਣਾਉਣਾ, ਮੁਹਾ. ਆਦਰ ਸਤਿਕਾਰ ਪੈਦਾ ਕਰਨਾ
–ਥਾਂ ਮੱਲਣਾ, ਮੁਹਾ. ਜਗ੍ਹਾ ਸੰਭਾਲਣਾ
–ਥਾਂ ਮਾਰਨਾ, ਮੁਹਾ. ੧. ਉਸੇ ਥਾਂ ਖ਼ਤਮ ਕਰ ਦੇਣਾ, ੨. ਕਿਸੇ ਪਾਸੇ ਦਾ ਨਾ ਰਹਿਣ ਦੇਣਾ, ਬੇਬਸ ਕਰ ਦੇਣਾ; ੩. ਕਿਸੇ ਦੀ ਜ਼ਮੀਨ ਆਪਣੀ ਜ਼ਮੀਨ ਵਿਚ ਧੱਕੇ ਨਾਲ ਮਿਲਾ ਲੈਣਾ, ਜ਼ਮੀਨ ਉਤੇ ਨਾਜਾਇਜ਼ ਕਬਜ਼ਾ ਕਰਨਾ
–ਥਾਂ ਮੁਕਾਉਣਾ, ਮੁਹਾ. ਉਥੇ ਹੀ ਜਾਨੋਂ ਮਾਰ ਦੇਣਾ
–ਥਾਂ ਰੱਖਣਾ, ਮੁਹਾ. ਖੜੇ ਖੜੋਤੇ ਨੂੰ ਉਸੇ ਥਾਂ ਤੇ ਮਾਰ ਦੇਣਾ
–ਥਾਂ ਲੈਣਾ, ਮੁਹਾ. ਜਗ੍ਹਾ ਸੰਭਾਲਣਾ

**ਥਾਂਉ**, ਪੁ. ਵੇਖੋ ਥਾਉਂ
(ਮੱਕੇ ਦੀ ਗੋਸਟਿ)

**ਥਾਉਂ**, [ਥਾਂ+ਉ] ਪੁ. ੧. ਜਗ੍ਹਾ ਠਿਕਾਣਾ;
੨. ਮਕਾਨ;
ਕ੍ਰਿ. ਵਿ. ਬਦਲੇ, ਇਵਜ਼ ਵਿਚ
–ਥਾਉਂ ਕੁਥਾਉਂ, ਪੁ. ਵੇਖੋ ਥਾਂ ਕੁਥਾਂ
–ਥਾਉਂ ਥਾਂਈਂ, ਕ੍ਰਿ. ਵਿ. ਆਪਣੀ ਜਗ੍ਹਾ, ਸਭ ਜਗ੍ਹਾ

**ਥਾਓਂ**, [ਥਾਂ+ਓਂ=ਤੋਂ] ਅਵ. ੧. ਥਾਂ ਤੋਂ, ਜਗ੍ਹਾ ਤੋਂ,
੨. ਤੋਂ

**ਥਾਂਇ, ਥਇਂ**[1], } [ਥਾਂ] ਪੁ. ਥਾਂ, ਜਗ੍ਹਾ
"ਸਾਚਾ ਨਿਰੰਕਾਰ ਨਿਜ ਥਾਇ"
(ਸ੍ਰੀ ਮ: ੧)
ਕ੍ਰਿ. ਵਿ. ੧. ਬਦਲੇ ਵਿਚ, ਥਾਂਵੇਂ;
"ਕੂੰਨੇ ਹੇਠ ਜਲਾਈਐਬਾਲਣ ਸੰਦੇ ਥਾਂਇ"
(ਸ਼ਲੋਕ ਫ਼ਰੀਦ)
੨. ਥਾਂ ਤੇ, ਥਾਂ ਸਿਰ
–ਥਾਇਂ ਪੈਣਾ, ਮੁਹਾ. ਮਨਜ਼ੂਰ ਹੋਣਾ, ਸਿਰੇ ਚੜ੍ਹਨਾ :
"ਸਹਿਜੇ ਗਾਂਵਿਆਂ ਥਾਇਂ ਪਵੈ"
(ਸ੍ਰੀ.ਅ. ਮ: ੪)

**ਥਾਈ**, (ਮੂਲ) [ਥਾਂ+ਈ] ਇ.
ਪਿੰਡ ਦੇ ਬੰਦਿਆਂ ਦੇ ਜੁੜ ਬਹਿਣ ਦੀ ਥਾਂ;
ਕ੍ਰਿ. ਵਿ. ਥਾਵਾਂ ਵਿਚ :
"ਰਵਿਆ ਸਰਬ ਥਾਈ"
(ਬਿਲਾ. ਮ: ੫)

**ਥਾਈ**[1], [ਉਥਾਈਂ] ਕ੍ਰਿ. ਵਿ. ਉਥਾਈਂ, ਉਸੇ ਥਾਂ, ਉਥੇ ਹੀ
(ਪੁਆ. ਕੋ.)

**ਥਾਈ**[2], [ਤਾਈਂ] ਅਵ. ਤੀਕ, ਤਕ

**ਥਾਂਏ**, [ਉਥਾਈਂ] ਕ੍ਰਿ. ਵਿ. ਉਥਾਵੇਂ, ਉਸ ਥਾਂ, ਉੱਥੇ ਹੀ
(ਪੁਆ. ਕੋ.)

ਥਾਏਂ–ਪਥਾਏਂ, ਕ੍ਰਿ. ਵਿ. ਥਾਂ ਥਾਂ ਤੇ

**ਥਾਹ**, [ਪ੍ਰਾ. ਥਾਹ; ਸੰ. ਸ੍ਤਾਘ, ਸ੍ਥਾਘ] ਇ.
੧. ਨਦੀ ਸਮੁੰਦਰ ਆਦਿ ਦਾ ਥੱਲਾ, ਹੇਠਲੀ ਤਹਿ;
੨. ਡੂੰਘਿਆਈ ਦਾ ਪਤਾ; ੩. ਹੱਦ, ਅੰਤ
–ਥਾਹ ਨਾ ਆਉਣਾ, ਮੁਹਾ. ਅੰਦਾਜ਼ਾ ਨਾ ਲੱਗਣਾ,
ਹਾਥ ਨਾ ਆਉਣਾ
–ਥਾਹ ਪਾਉਣਾ, ਮੁਹਾ. ਡੂੰਘਿਆਈ ਮਲੂਮ ਕਰਨਾ
–ਥਾਹ ਲੱਗਣਾ, ਮੁਹਾ. ਸਮਝ ਆਉਣਾ, ਪਤਾ ਲੱਗਣਾ
–ਥਾਹ ਲੱਭਣਾ, ਮੁਹਾ. ਸਮਝ ਆਉਣਾ, ਪਤਾ ਲੱਗਣਾ,
–ਥਾਹ ਲੈਣਾ, ਕ੍ਰਿ. ਸਮਾ. ੧. ਪਤਾ ਲੈਣਾ, ਹਾਥ ਲੈਣਾ;
੨. ਸਮਝਣਾ

**ਥਾਹਰ**, (ਪੋਠੋ.) ਇ. ਵੇਖੋ ਠਾਹਰ

**ਥਾਕਣਾ**, ਕ੍ਰਿ. ਸਕ. ਵੇਖੋ ਠਾਕਣਾ (ਮ. ਸਿੰ.)

**ਥਾਕਬਸਤ**, ਪੁ. ਇਕ ਨਕਸ਼ਾ ਜਿਸ ਵਿਚ ਪਿੰਡ ਦੀਆਂ ਹੱਦਾਂ, ਵੱਡੇ ਰਾਹ ਤੇ ਹੋਰ ਮੋਟੀਆਂ ਮੋਟੀਆਂ ਗੱਲਾਂ ਦਿਖਾਈਆਂ ਹੁੰਦੀਆਂ ਹਨ (ਜਟਕੀ)

**ਥਾਂਗੀ**, ਪੁ. ਇਕ ਕਿਸਮ ਦਾ ਪਹਾੜੀ ਰੁਖ ਜੋ ਕਿ ਦਰਿਆਵਾਂ ਦੇ ਕੰਢਿਆਂ ਤੇ ਹੁੰਦਾ ਹੈ। ਇਸ ਦਾ ਫਲ ਮਿੱਠਾ ਹੁੰਦਾ ਹੈ ਅਤੇ ਦਵਾਈਆਂ ਵਿਚ ਵਰਤਿਆ ਜਾਂਦਾ ਹੈ, ਫਿੰਦਕ (ਮ. ਸਿੰ.)

**ਥਾਂਘੀ**, [ਹਿੰ. ਥਾਗੀ, ਸੰ. ਸ੍ਥਾਘ] ਵਿ.
ਥਾਹ ਲੈਣ ਵਾਲਾ, ਭੇਦੀ:
"ਨਿਗੁਸਾਂਏ ਬਹਿ ਗਏ ਥਾਂਘੀ ਨਾਹੀ ਕੋਇ"
(ਸ. ਕਬੀਰ)

**ਥਾਟ**, [ਥਟਣਾ] ਪੁ. ੧. ਠਾਟ, ਬਣਾਵਟ, ਰਚਨਾ;
੨. ਸੰਕਲਪ, ਖ਼ਿਆਲ :
"ਮੁਕਤ ਭਏ ਬਿਨਸੇ ਭ੍ਰਮ ਥਾਟ" (ਗਉ. ਮ: ੫)

ਥਾਡਾ, ਪੜ. ਵੇਖੋ ਤੁਹਾਡਾ

**ਥਾਣਨਾ**, ਕ੍ਰਿ. ਸਕ. ਵੇਖੋ ਠਾਨਣਾ (ਮ. ਸਿੰ.)

**ਥਾਣਾ,** [ਪ੍ਰਾ. ਥਾਣ, ਸੰ. ਸ੍ਥਾਨ, ਟ. ਕ. ਹਿੰ. थाना, ਨੇਪਾ. थाना] ਪੁ. ੧. ਅਸਥਾਨ, ਥਾਂ, ਜਗ੍ਹਾ ;
੨. ਪੋਲੀਸ ਦੇ ਠਹਿਰਣ ਦੀ ਵਡੀ ਚੌਕੀ ਜਿਥੇ ਥਾਣੇਦਾਰ ਰਹਿੰਦਾ ਹੈ;
੩. ਪੁਲਸ ਦਾ ਅਫ਼ਸਰ, ਪੁਲਸ ਦੇ ਸਿਪਾਹੀ

–ਥਾਣਾ ਚੜ੍ਹ ਆਉਣਾ, ਮੁਹਾ. ਪੁਲਸ ਦਾ ਤਫ਼ਤੀਸ਼ ਜਾਂ ਕਿਸੇ ਦੀ ਗ੍ਰਿਫ਼ਤਾਰੀ ਆਦਿ ਲਈ ਆਉਣਾ

–ਥਾਣਾ ਪਤੀ[1], ਪੁ. ੧. ਥਾਣੇਦਾਰ; ੨. ਮਜਿਸਟਰੇਟ, ਮੁਨਸਿਫ਼ (ਮ. ਸਿੰ.)

–ਥਾਣਾ ਬਿਠਾਉਣਾ, ਕ੍ਰਿ. ਸਮਾ. ਚੌਕੀ ਨੀਅਤ ਕਰਨਾ, ਪਹਿਰਾ ਲਾਉਣਾ

–ਥਾਣਾ ਬੈਠਣਾ, ਮੁਹਾ. ਪੁਲਸ ਦਾ ਕਿਸੇ ਥਾਂ ਤਫ਼ਤੀਸ਼, ਗ੍ਰਿਫ਼ਤਾਰੀ ਜਾਂ ਤਲਾਸ਼ੀ ਲਈ ਜਾਕੇ ਉੱਤਰਨਾ

–ਥਾਣੇ ਥਾਣੇ ਮੀਰ ਹੋ ਬੈਠਣਾ, ਮੁਹਾ. ਬਗ਼ਾਵਤ ਕਰਨਾ, ਆਕੀ ਹੋਣਾ

–ਥਾਣੀਂ, [ਤਾਈਂ] ਕ੍ਰਿ. ਵਿ. ਰਾਹੀਂ, ਦੁਆਰਾ :
"ਮੈਂ ਬਾਰੀ ਥਾਣੀਂ ਬਾਹਰ ਵਲ ਝਾਤ ਮਾਰੀ"
(ਨਵੀਂ ਸਵੇਰ, ਹਰਚਰਨ ਸਿੰਘ)

**ਥਾਣੇਦਾਰ,** [ਥਾਣਾ+ਦਾਰ] ਪੁ. ੧. ਥਾਣੇ ਦਾ ਅਫ਼ਸਰ, ਕੋਤਵਾਲ;
੨. (ਖ਼ਾ. ਬੋ.) ਖੋਤਾ

–ਥਾਣੇਦਾਰ ਦਾ ਸਾਲਾ,
–ਥਾਣੇਦਾਰ ਦੀ ਸਾਲੀ, ] ਅਖੌ.
ਜਦੋਂ ਕੋਈ ਆਦਮੀ ਜਾਂ ਜ਼ਨਾਨੀ ਸ਼ੇਖ਼ੀ ਮਾਰੇ ਤਾਂ ਕਹਿੰਦੇ ਹਨ

–ਥਾਣੇਦਾਰਨੀ, ਇ. ੧. ਥਾਣੇਦਾਰ ਦੀ ਪਤਨੀ, ਥਾਣੇਦਾਰ ਦੀ ਜ਼ਨਾਨੀ;
(ਖਾ. ਬੋ.) ੨. ਖੋਤੀ

–ਥਾਣੇਦਾਰੀ, ਇ. ਥਾਣੇਦਾਰ ਦਾ ਅਹੁਦਾ, ਥਾਣੇਦਾਰ ਦਾ ਕੰਮ

**ਥਾਣਾਪਤੀ**[2], ਪੁ. ੧. ਜੱਦੀ ਹੱਕ; ੨. ਵਿਆਹ ਸਮੇਂ ਮੁੰਡੇ ਵਾਲਿਆਂ ਵਲੋਂ ਧੀ ਵਾਲਿਆਂ ਦੇ ਪੁਰੋਹਤ ਨੂੰ ਦਿੱਤਾ ਗਿਆ ਲਾਗ (ਮ. ਸਿੰ.)

**ਥਾਤੀ,** [ਹਿੰ. थाती] ਇ. ੧. ਪੂੰਜੀ, ਰਾਸ :
"ਥਾਤੀ ਪਾਈ ਹਰਿ ਕੋ ਨਾਮ" (ਗਉ. ਮ: ੫)
੨. ਥੈਲੀ

**ਥਾਥੀ,** [ਥਾਤੀ] ਇ. ਪੂੰਜੀ, ਰਾਸ

**ਥਾਨ**[1], [ਟ. ਕ. ਹਿੰ. थान, ਸਿੰ. ਥਾਨੁ, ਥਾਣੁ, ਗੁ. ਮਰਾ. ਬੰਗ. ਅਸ. ਨੇਪਾ. थान] ਪੁ.
ਇਕ ਨਿਸਚਿਤ ਲੰਬਾਈ ਦਾ ਨਵਾਂ ਕਪੜਾ ਜਿਹੜਾ ਆਮ ਤੌਰ ਤੇ ਗੱਤੇ ਜਾਂ ਲੱਕੜ ਦੀ ਫੱਟੀ ਉਤੇ ਵਲ੍ਹੇਟਿਆ ਹੁੰਦਾ ਹੈ

–ਥਾਨ ਦੇਣਾ, ਮੁਹਾ. ਆਦਰ ਮਾਨ ਲਈ ਕਪੜਾ ਦੇਣਾ (ਪੁਆ. ਕੋ.)

–ਥਾਨਾਂ ਦੇ ਥਾਨ, ਪੁ. ਬਹੁਤ ਸਾਰੇ ਥਾਨ

–ਥਾਨੋਂ ਲੋਈ ਲਾਹੁਣਾ, ਮੁਹਾ. ਬਿਲਕੁਲ ਬੇਸ਼ਰਮ ਹੋ ਕੇ ਗੱਲਾਂ ਕਰਨਾ, ਆਪਣੀ ਜਾਂ ਦੂਸਰੇ ਦੀ ਇੱਜ਼ਤ ਦਾ ਖ਼ਿਆਲ ਨਾ ਕਰਨਾ

**ਥਾਨ**[2], [ਪ੍ਰਾ. ਥਾਣ, ਸੰ. ਸ੍ਥਾਨ] ਪੁ.
੧. ਥਾਂ, ਟਿਕਾਣਾ; ੨. ਘੋੜਿਆਂ ਜਾਂ ਡੰਗਰਾਂ ਦਾ ਤਬੇਲਾ

–ਥਾਨ ਤੀਰਥ, ਪੁ. ਤੀਰਥ ਅਸਥਾਨ, ਪਵਿਤਰ ਅਸਥਾਨ :
"ਗੁਰ ਗਿਆਨ ਸਾਚਾ ਥਾਨ ਤੀਰਥ"
(ਧਨਾ. ਛੰਤ ਮ: ੧)

–ਥਾਨ ਥਨੰਤਰ, ਪੁ. ਕਈ ਜਗ੍ਹਾ, ਹਰ ਥਾਂ (ਬਿ.)

–ਥਾਨ ਭ੍ਰਸਟ,
–ਥਾਨ ਭਰਿਸਟ, } ਵਿ. ਥਾਂ ਤੋਂ ਡਿਗਿਆ ਹੋਇਆ, ਪਦਵੀ ਤੋਂ ਪਤਿਤ :
"ਸੰਤ ਕੈ ਦੂਖਨਿ ਥਾਨ ਭ੍ਰਸਟ ਹੋਇ" (ਸੁਖਮਨੀ)
"ਸਾਕਤ ਥਾਨ ਭਰਿਸਟ ਫਿਰਾਹੀ"
(ਗਉ. ਅ. ਮ: ੫) (ਕਾ.)

**ਥਾਨ**[3], ਪੁ. ਅਖ਼ਰੋਟ (ਬਿ.)

**ਥਾਨਸਟ,** [ਸੰ. ਇਸ਼ਟ+ਸੰ. ਸ੍ਥਾਨ ਦਾ ਸ਼ਬਦ ਵਿਪਰਜ] ਪੁ.
੧. ਧਰਮ-ਸਥਾਨ ਦਾ ਪੁਜਾਰੀ, ਮਹੰਤ :
"ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ"
(ਧਨਾ. ਮ: ੧)
੨. ਇਸ਼ਟ ਸਥਾਨ, ਧਰਮ ਸਥਾਨ (ਕਾ.)

**ਥਾਨਕ,** [ਸੰ. स्थानिक] ਪੁ. ਥਾਂ, ਅਸਥਾਨ, ਘਰ :
"ਥੋੜੇ ਥਲਿ ਥਾਨਕ ਆਰੰਭੈ" (ਗਉ. ਕਬੀਰ ਬਾਵਨ)

**ਥਾਨਣਾ,** [ਠਾਨਣਾ] ਕ੍ਰਿ. ਸਕ. ਵੇਖੋ ਠਾਨਣਾ (ਮ. ਸਿੰ.)

**ਥਾਨਾ,** ਪੁ. ਵੇਖੋ ਥਾਣਾ (ਮ. ਸਿੰ.)

–ਥਾਨਾਪਤੀ[1], ਪੁ. ਵੇਖੋ ਥਾਣਾਪਤੀ[1]

–ਥਾਨੇਦਾਰ, ਪੁ. ਵੇਖੋ ਥਾਣੇਦਾਰ

–ਥਾਨੇਦਾਰੀ, ਇ. ਵੇਖੋ ਥਾਣੇਦਾਰੀ

**ਥਾਨਾਪਤੀ**[2], ਪੁ. ਵੇਖੋ ਥਾਣਾਪਤੀ[2]

**ਥਾਨਿਸ਼ਟ,** [ਸੰ. ਇਸ਼ਟ+ਸਥਾਨ ਦਾ ਸ਼ਬਦ ਵਿਪਰਜ] ਪੁ. ਧਰਮ-ਅਸਥਾਨ

**ਥਾਨੀ,** [ਸੰ. स्थानिन्√स्था=ਠਹਿਰਨਾ] ਪੁ.
੧. ਜਗ੍ਹਾ ਦਾ ਮਾਲਕ (ਕਾ.)
੨. ਧਰਮ-ਅਸਥਾਨ ਦਾ ਪੁਜਾਰੀ

**ਥਾਨ੍ਹੂੰ,** [ਤੁਹਾਨੂੰ] ਪੜ. ਤੁਹਾਨੂੰ, ਤੁਸਾਨੂੰ (ਪੁਆ. ਕੋ.)

**ਥਾਨ੍ਹੇਂ,** [ਤੁਸਾਨੇਂ] ਪੜ. ਤੁਸਾਨੇ, ਤੁਸੀਂ (ਪੁਆ. ਕੋ.)

**ਥਾਨੇਸਰ,** ਪੁ. ਕਰਨਾਲ ਜ਼ਿਲ੍ਹੇ ਵਿਚ ਇਕ ਨਗਰ ਜਿੱਥੇ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ। ਇੱਥੇ ਸ਼ਿਵ ਜੀ ਦਾ ਮੰਦਰ ਹੈ,

**ਥਾਨੋਂ,** [ਥਾਨ<ਪ੍ਰਾ. थाण: ਸੰ.स्थान+ਓਂ=ਤੋਂ]ਕ੍ਰਿ.ਵਿ. ਮੁੱਢੋ ਹੀ, ਮੂਲੋਂ ਹੀ

**ਥਾਪ,** [ਸ਼ਬਦਾਨੁ.] ਇ.

੧. ਥਾਪੜਨ ਦੀ ਕਿਰਿਆ;

੨. ਹੌਲਾ ਜਿਹਾ ਧੱਫਾ (ਲਾ. ਕ੍ਰਿ. ਦੇਣਾ, ਮਾਰਨਾ);

੩. ਕੰਧ ਉਤੇ ਹੱਥ ਦਾ ਨਿਸ਼ਾਨ;

੪. ਢੋਲ ਆਦਿ ਦੀ ਅਵਾਜ਼

੫. ਤਾਸ਼ ਖੇਡਦੇ ਹੋਏ ਪੱਤੇ ਨੂੰ ਜ਼ੋਰ ਨਾਲ ਜ਼ਮੀਨ ਤੇ ਮਾਰਨ ਦੀ ਕਿਰਿਆ ਤਾਂ ਜੋ ਸਾਥੀ ਉਸੇ ਰੰਗ ਦਾ ਪੱਤਾ ਫੇਰ ਚੱਲੇ ਜਿਸ ਨੂੰ ਜ਼ੋਰ ਦੀ ਮਾਰਿਆ ਹੈ, ਠਾਪ

–ਥਾਪ ਲੱਗਣਾ, ਮੁਹਾ.

੧. ਤਬਲੇ ਤੇ ਹੱਥ ਦਾ ਕਾਇਦੇ ਨਾਲ ਪੈਣਾ;

੨. ਰਾਗ ਰੰਗ ਹੋਣਾ

**ਥਾਪਣਾ[1],**[ਹਿੰ. थापना<ਪ੍ਰਾ.थप्पण; ਸੰ. स्थापन] ਕ੍ਰਿ.ਸਕ.

੧. ਕਾਇਮ ਕਰਨਾ, ਨੀਅਤ ਕਰਨਾ;

੨. ਮਿਥਣਾ, ਫ਼ਰਜ਼ ਕਰਨਾ

–ਥਾਪਣਾ ਉਥਾਪਣਾ, ਕ੍ਰਿ. ਸਕ. ਬਣਾਉਣਾ ਤੇ ਢਾਹੁਣਾ : "ਤੂੰ ਦੇਖਹਿ ਥਾਪਿ ਉਥਾਪਿ" (ਸੂਹੀ ਅ. ਮ: ੧)

**ਥਾਪਣਾ[2],** [ਥਾਪ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.

੧. ਥਾਪੀ ਦੇਣਾ; ੨. ਲਿੰਬਣਾ, ਲੇਪਣਾ

**ਥਾਪਨਾ,** [ਥਾਪ+ਨਾ] ਇ.

੧. ਥਾਪੀ; ੨. ਹੱਲਾਸ਼ੇਰੀ; ੩. ਆਸਰਾ (ਲਾ. ਕ੍ਰਿ. ਦੇਣਾ) (ਬਿ.)

**ਥਾਪਰ,** ਪੁ. ਖਤਰੀਆਂ ਦੀ ਇਕ ਜ਼ਾਤ

**ਥਪੜਣਾ,** ਕ੍ਰਿ. ਸਕ. ਵੇਖੋ ਥਾਪੜਨਾ (ਮ. ਸਿੰ.)

**ਥਾਪੜਨਾ,** [ਸ਼ਬਦਾਨੁ.] ਕ੍ਰਿ. ਸਕ.

੧. ਥਾਪੀ ਦੇਣਾ,

੨. ਬਾਲ ਨੂੰ ਸੁਆਉਣ ਜਾਂ ਵਰ੍ਹਾਉਣ ਲਈ ਹੌਲੀ ਹੌਲੀ ਥਾਪੀ ਦੇਣਾ

੩. ਕੁੱਟਣਾ, ਮਾਰਨਾ (ਬਿ.)

**ਥਾਪੜਾ,** [ਥਾਪੜਨਾ] ਪੁ. ਥਾਪੜਨ ਦੀ ਕਿਰਿਆ;

ਸ਼ਾਬਾਸ਼ ਦੇਣ ਲਈ ਪਿੱਠ ਉਤੇ ਦਿਤੀ ਹੱਥ ਦੀ ਥਪਕੀ

**ਥਾਪਾ,** [ਸ਼ਬਦਾਨੁ.] ਪੁ. ਹੱਥ ਰੰਗ ਕੇ ਲਾਇਆ ਛਾਪਾ (ਪੁਆ. ਕੋ.)

**ਥਾਪੀ,** ਇ.

੧. ਪਿਆਰ ਨਾਲ ਪਿੱਠ ਤੇ ਹੱਥ ਮਾਰਨ ਦੀ ਕਿਰਿਆ;

੨. ਪਾਥੀ;

੩. ਕਪੜੇ ਧੋਣ ਦੀ ਘੜੀ ਹੋਈ ਲੱਕੜੀ, ਜਿਸ ਨਾਲ ਕਪੜੇ ਕੁੱਟਦੇ ਹਨ;



ਥਾਪੀ

੪. ਲੱਕੜ ਦਾ ਇਕ ਸੰਦ ਜਿਸ ਨਾਲ ਚੂਨੇ ਦੇ ਪਲਸਤਰ ਨੂੰ ਸੱਟਾਂ ਮਾਰ ਕੇ ਪੱਕਾ ਕਰਦੇ ਹਨ;



ਥਾਪੀ

੫. ਘੁਮਿਆਰਾਂ ਦਾ ਇਕ ਲਕੜੀ ਦਾ ਸੰਦ ਜਿਸ ਨਾਲ ਉਹ ਮਿੱਟੀ ਦੇ ਗਿੱਲੇ ਗਿੱਲੇ ਭਾਂਡਿਆਂ ਨੂੰ ਅੰਦਰੋਂ ਬਾਹਰੋਂ ਪੱਥ ਕੇ ਠੀਕ ਕਰਦੇ ਹਨ;



ਥਾਪੀ

੬. ਰੋਟ : "ਤੁਸੀਂ ਖਾਂਦੇ ਹੋ ਢੋਡਾ ਥਾਪੀ, ਚਾਕ ਖਾਵੇ ਏਹੁ ਵਥੇ" (ਹੀਰ ਦਮੋਦਰ)

–ਥਾਪੀ ਦੇਣਾ, ਮੁਹਾ. ਮਾਣ ਵਡਿਆਈ ਜਾਂ ਅਸੀਸ ਲਈ ਪਿੱਠ ਉਤੇ ਹੱਥ ਮਾਰਨਾ

–ਥਾਪੀ ਮਾਰਨਾ, ਮੁਹਾ.

੧. ਡੌਲਿਆਂ ਜਾਂ ਪੱਟਾਂ ਉਤੇ ਹੱਥ ਮਾਰਨਾ;

੨. ਕੁਸ਼ਤੀ ਜਾਂ ਮੁਕਾਬਲੇ ਲਈ ਲਲਕਾਰਨਾ

**ਥਾਭ,** [ਪ੍ਰਾ. थंभ; ਸੰ. स्तम्भ] ਪੁ. ਥੰਭ, ਥੰਮ੍ਹਲਾ : "ਬਿਨ ਹੀ ਥਾਭਹ ਮੰਦਿਰ ਥੰਭੈ" (ਗਉ. ਕਬੀਰ, ਬਾਵਨ)

**ਥਾਭੂ,**
**ਥਾਂਭੂ,** [ਪ੍ਰਾ. ਥੰਮ; ਸੰ. स्तम्भ+ਊ] ਵਿ.

੧. ਥੰਮ੍ਹਣ ਵਾਲਾ;

(ਪੁਆ.ਕੋ.)

੨. ਜੋ ਥੰਮਿਆ ਜਾ ਸਕੇ (ਬਿ.)

੩. ਆਸਰਾ ਦੇਣ ਵਾਲਾ

**ਥਾਮ**[1], [ਪ੍ਰਾ. थाम] ਪੁ. ਥਾਂ, ਜਗ੍ਹਾ

**ਥਾਮ**[2], [ਥਾਮਣਾ] ਇ. ਥੰਮ੍ਹਣ ਦਾ ਭਾਵ ਜਾਂ ਕਿਰਿਆ

–ਰੋਕ ਥਾਮ੍ਹ, ਇ. ਠੱਲ੍ਹਣ ਦਾ ਭਾਵ, ਰੋਕਣ ਦਾ ਭਾਵ

**ਥਾਮਣਾ,** [ਪ੍ਰਾ. थमग़; ਸੰ. स्तम्भन√स्तम्भ्+ਣਾ]

ਕ੍ਰਿ. ਅਕ. ਥੰਮ੍ਹਣਾ, ਆਸਰਾ ਦੇਣਾ :

"ਜਿਉ ਮੰਦਰ ਕਉ ਥਾਮੈ ਥੰਮਨੁ"

(ਸੁਖਮਨੀ)

**ਥਾਮਾ,** [ਥੰਮ੍ਹਾ] ਪੁ. ਥੰਮ੍ਹਾ, ਥੰਭਾ

(ਪੁਆ. ਕੋ.)

**ਥਾਮੀ,** [ਥਾਮ[1]+ਈ] ਕ੍ਰਿ. ਵਿ. ਬਦਲੇ, ਇਵਜ਼

(ਪੁਆ.ਕੋ.)

**ਥਾਂਮ੍ਹੂ,** [ਥਾਂਭੂ] ਵਿ. ਆਸਰਾ ਦੇਣ ਵਾਲਾ

**ਥਾਰ,** ਪੁ. ਇਕ ਕਿਸਮ ਦਾ ਪਹਾੜੀ ਜੰਗਲੀ ਬੱਕਰਾ



ਥਾਰ

**ਥਾਰਾ,** [ਹਿੰ. तिहारा] ਪੜ. ਤੁਹਾਡਾ, ਤੁਸਾਡਾ

(ਪੁਆ. ਕੋ.)

**ਥਾਰਾ,** [ਠਾਹਰ] ਇ. ਥਾਂ, ਜਗ੍ਹਾ :

"ਥਾਰਾ ਡਾਢੀ ਅਜਬ ਬਹਾਰ ਦੀ"

(ਨੈ–ਝਨਾਂ)

**ਥਾਲ**[1], [ਤਾਲ] ਪੁ. ਇਕ ਤਰ੍ਹਾਂ ਦਾ ਗੀਤ ਜੋ ਕੁੜੀਆਂ ਗੇਂਦ ਨਾਲ ਖੇਡਦੀਆਂ ਖੇਡਦੀਆਂ ਗਾਉਂਦੀਆਂ ਹਨ

**ਥਾਲ**[2], [ਪ੍ਰਾ. थाल; ਸੰ. स्थाल] ਪੁ.

੧. ਇਕ ਤਰ੍ਹਾਂ ਦਾ ਵੱਡਾ, ਗੋਲ ਤੇ ਘਟ ਡੂੰਘਾ ਭਾਂਡਾ ਜਿਸ ਵਿਚ ਰੋਟੀ, ਸਬਜ਼ੀ ਆਦਿ ਪਾ ਕੇ ਖਾਈਦੀ ਹੈ;

੨. ਪਰਾਤ (ਮ. ਮਿੰ.)





ਥਾਲ

–ਥਾਲ 'ਚ ਲੂਣ ਭੰਨਣਾ, ਮੁਹਾ. ਅਣਹੋਣੀ ਗਲ ਕਰਨਾ :

"ਕਾਦਰਯਾਰ ਤ੍ਰੀਮਤ ਹੈ ਨਿਆਰੀ

ਲਗੀ ਲੂਣ ਭੰਨਣ ਵਿਚ ਥਾਲ ਛੰਨੇ"

(ਪੰਜਾਬੀ ਦੁਨੀਆ)

–ਥਾਲ ਫੇਰਨਾ, ਮੁਹਾ. ਵਿਆਹ ਵੇਲੇ ਘਰਾਂ ਵਿਚ ਮਿਠਿਆਈ ਭੇਜਣਾ

–ਥਾਲ ਵਿੱਚ ਖੀਰ ਡੁੱਲ੍ਹਣਾ, ਮੁਹਾ. ਕੁਝ ਵੀ ਨੁਕਸਾਨ ਨਾ ਹੋਣਾ

**ਥਾਲੀ,** [ਥਾਲ +ਈ] ਇ. ਛੋਟਾ ਥਾਲ

–ਥਾਲੀ ਫੇਰਨਾ, ਮੁਹਾ.

੧. ਪੈਸੇ ਮੰਗਣ ਵਾਸਤੇ ਥਾਲੀ ਲੈ ਕੇ ਫਿਰਨਾ

੨. ਵਿਆਹ ਆਦਿ ਦੇ ਸਮੇਂ ਨਿਉਂਦਰਾ ਇਕੱਠਾ ਕਰਨਾ

–ਥਾਲੀ ਵਜਾਉਣਾ, ਮੁਹਾ. ੧. ਵੱਡਾ ਜੰਮਣ ਸਮੇਂ ਉਸਦਾ ਡਰ ਕੱਢਣ ਲਈ ਥਾਲੀ ਖੜਕਾਉਣਾ;

੨. ਸੱਪ ਦੇ ਡੰਗੇ ਹੋਏ ਅੱਗੇ ਥਾਲੀ ਵਜਾਕੇ ਮੰਤਰ ਪੜ੍ਹਨਾ

੩. ਨੰਗ ਭੁੱਖ ਦਸਣਾ

–ਥਾਲੀ ਵਟਣਾ, ਪੁ. ਵਿਆਹ ਦਾ ਇਕ ਸ਼ਗਨ

–ਥਾਲੀ ਵਿੱਚ ਲੂਣ ਨਹੀਂ ਭੰਨੀਦਾ, ਅਖੌ. ਜਦੋਂ ਕੋਈ ਅਜਿਹਾ ਕੰਮ ਕੀਤਾ ਜਾਵੇ ਜਿਸ ਨਾਲ ਨੁਕਸਾਨ ਹੋਵੇ ਤਾਂ ਕਹਿੰਦੇ ਹਨ

–ਥਾਲੀ ਵਿਚੂੰ ਕੱਢਣ, ਮੁਹਾ. ਬਰਾਦਰੀ ਵਿਚੋਂ ਛੇਕਣਾ

(ਜਟਕੀ)

**ਥਾਵ,** [ਥਾਂਵ] ਇ. ਅਸਥਾਨ, ਥਾਂ :

"ਅਸੰਖ ਨਾਵ ਅਸੰਖ ਥਾਵ" (ਜਪੁ.)

**ਥਾਂਵ,** [ਟ. ਕ. ਹਿੰਦੀ ਥਾਂਵ] ਇ. ਥਾਂ, ਜਗ੍ਹਾ

**-ਥਾਂਵੇਂ ਮਾਰਨਾ,** ਮੁਹਾ. ਵੇਖੋ ਥਾਂ ਮਾਰਨਾ

**ਥਾਵਰ,** [ਪ੍ਰਾ. ਥਾਵਰ; ਸੰ. ਸ੍ਥਾਵਰ]
ਵਿ. ਠਹਿਰਨ ਵਾਲਾ,
ਪੁ. ੧. ਅਚਲ
੨. ਛਨਿਛੱਰ ਗ੍ਰਹਿ, (ਇਸ ਦੀ ਚਾਲ ਬਹੁਤ ਧੀਮੀ ਹੋਣ ਕਰਕੇ ਇਹ ਨਾਮ ਪੈ ਗਿਆ ਹੈ);
੩. ਛਨਿਛੱਰਵਾਰ "ਥਾਵਰ ਥਿਰੁ ਕਰ ਰਾਖੈ ਸੋਇ" (ਗ਼ਉ. ਕਬੀਰ ਵਾਰ ੭);
੪. ਪਰਬਤ, ਪਹਾੜ;
੫. ਬਿਰਛ (ਕਾ.)

**-ਥਾਵਰੀ,** ਵਿ. ਸਥਿਰ, ਅਚੱਲ:
"ਪ੍ਰਭੁ ਮੇਰਾ ਥਿਰ ਥਾਵਰੀ, ਹੋਰ ਆਵੈ ਜਾਵੈ" (ਵਾਰ ਮਾਰੂ ੨ ਮ: ੫)

**ਥਾਂਵਲਾ,** [ਥਾਂਵ=ਥਾਂ=ਲਾ] ਪੁ. ਆਲ੍ਹਣਾ,
ਵਿਸ਼ੇਸ਼ ਤੌਰ ਤੇ ਆਲ੍ਹਣੇ ਦਾ ਉਹ ਹਿੱਸਾ ਜਿਸ ਉੱਤੇ ਪੰਛੀ ਬਹਿੰਦਾ ਹੈ (ਜਟਕੀ)

**ਥਾਵੇਂ,** [ਥਾਵ+ਏਂ] ਪੁ. ਟਿਕਾਣਾ, ਮੰਜ਼ਲ ;
ਕ੍ਰਿ. ਵਿ. ਬਦਲੇ, ਇਵਜ਼ ਵਿਚ

**ਥਾੜ,** (ਸ਼ਬਦਾਨੁ) ਇ. ਇਕ ਕਿਸਮ ਦੀ ਅਵਾਜ਼ ਜਿਹੜੀ ਆਮ ਕਰਕੇ ਟਕਰਾ ਤੋਂ ਪੈਦਾ ਹੁੰਦੀ ਹੈ, ਤਾੜ

**-ਥਾੜ ਥਾੜ,** ਕ੍ਰਿ. ਵਿ. ਤਾੜ ਤਾੜ ;

**-ਥਾੜ ਥਾੜ ਪੈਣਾ,** ਮੁਹਾ. ਵੇਖੋ ਤਾੜ ਪਾੜ ਪੈਣਾ

**ਥਾੜੀ,** ਇ. ਉੱਠ ਦੇ ਕਚਾਵੇ ਦਾ ਇਕ ਪਾਸਾ (ਜਟਕੀ)

**ਥਿਉਣਾ,** ਕ੍ਰਿ. ਸਕ. ਵੇਖੋ ਥਿਆਉਣਾ

**ਥਿਊਰੀ,** [ਅੰ. Theory] ਇ. ਸਿਧਾਂਤ, ਵਾਦ, ਮਤ

**ਥਿਆ,** [ਥਿਹਾ, ਤਿਹਾ<ਪ੍ਰਾ. ਤਿਸਾ ; ਸੰ. ਤ੍ਰਿਸ਼ਾ] ਇ. ਤਿਹਾ, ਤ੍ਰੇਹ (ਪੁਆ. ਕੋ.)

**ਥਿਆਉਣਾ,** [(ਹ) ਥਿ+ਆਉਣਾ] ਕ੍ਰਿ. ਸਕ. ਹੱਥ ਆਉਣਾ, ਮਿਲਣਾ, ਲੱਭਣਾ

**ਥਿਆਇਆ,** ਵਿ. ਵੇਖੋ ਤਿਹਾਇਆ

**ਥਿਆਕੜਾ,** [ਥਿਆ=ਤਿਹਾ+ਕੜਾ] ਪੁ. ਤਿਹਾਕੜਾ (ਪੁਆ. ਕੋ.)

**-ਥਿਆਕੜਾ ਮਾਰਨਾ,** ਮੁਹਾ. ਬਹੁਤ ਪਿਆਸ ਲੱਗਣਾ (ਪੁਆ. ਕੋ.)

**ਥਿਆਣਾ,** ਕ੍ਰਿ. ਸਕ. ਵੇਖੋ ਥਿਆਉਣਾ

**ਥਿਆਲੀ,** ਇ. ਹਥੇਲੀ, ਹੱਥ ਦੀ ਤਲੀ :
"ਅਖਾਂ ਨੂੰ ਥਿਆਲੀ ਨਾਲ ਮਲ ਕੇ ਖੋਲ੍ਹਦਾ" (ਪੰ. ਦੂ.)

**ਥਿਆਵਣਾ,** ਕ੍ਰਿ. ਸਕ. ਵੇਖੋ ਥਿਆਉਣਾ

**ਥਿਏਟਰ,** [ਅੰ. Theatre] ਪੁ.
੧. ਨਾਟਕ ਜਾਂ ਤਮਾਸ਼ਾ ਕਰਨ ਦੀ ਥਾਂ, ਨਾਟਕ-ਘਰ;
੨. ਨਾਟਕ, ਤਮਾਸ਼ਾ;
੩. ਮੰਡੁਆ

**-ਥਿਏਟ੍ਰੀਕਲ ਕੰਪਨੀ,** ਇ. ਨਾਟਕ ਜਾਂ ਤਮਾਸ਼ਾ ਖੇਡਣ ਵਾਲੀ ਕੰਪਨੀ

**ਥਿਹ,** ਪੁ. ਵੇਖੋ ਥੇਹ

**ਥਿਹ ਫੋਲਣਾ,** ਮੁਹਾ. ਬਹੁਤ ਲਭੱਣਾ,
"ਲੱਭ ਨਾ ਸਕਿਆ ਹਲ ਜੀਵਨ ਦਾ
ਹੱਥਾਂ ਨੇ ਲਖਾਂ ਥਿਹ ਫੋਲੇ" (ਲੋਕ ਸਾਹਿਤ)

**ਥਿਹਾ,** [ਤਿਹਾ] ਇ. ਤ੍ਰੇਹ, ਤਿਹਾ, (ਪੁਆ. ਕੋ.)

**-ਥਿਹਾ ਹੋਣਾ,** ਕ੍ਰਿ. ਸਮਾ. ਤ੍ਰੇਹ ਲੱਗਣਾ (ਪੁਆ. ਕੋ.)

**-ਥਿਹਾ ਬੁੱਝਣਾ,** ਕ੍ਰਿ. ਸਮਾ. ਤ੍ਰੇਹ ਲਹਿਣਾ (ਪੁਆ. ਕੋ.)

**-ਥਿਹਾ ਬੁਝੌਣਾ,** ਕ੍ਰਿ. ਸਮਾ. ਤ੍ਰੇਹ ਬੁਝਾਉਣਾ, ਤ੍ਰੇਹ ਦੂਰ ਕਰਨਾ (ਪੁਆ. ਕੋ.)

**-ਥਿਹਾ ਮਾਰਨਾ,** ਮੁਹਾ. ਤ੍ਰੇਹ ਮਾਰਨਾ (ਪੁਆ. ਕੋ.)

**-ਥਿਹਾ ਲੱਗਣਾ,** ਮੁਹਾ. ਤ੍ਰੇਹ ਲੱਗਣਾ (ਪੁਆ. ਕੋ.)

**ਥਿਹਾਇਆ,** [ਥਿਹਾ ਤੋਂ] ਵਿ. ਵੇਖੋ ਤਿਹਾਇਆ (ਪੁਆ. ਕੋ.)

**ਥਿਗਲਾ,** [ਪ੍ਰਾ. ਥਿਗ੍ਗਲ=ਕਿਸੇ ਫਟੇ ਕਪੜੇ ਵਿਚ ਲਗਾਇਆ ਜੋੜ+ਆ] ਪੁ. ਟਾਕੀ, ਕਪੜਾ :
"ਹਿੱਕੇ ਭੂਰਾ ਥਿਗਲਾ ਉੱਪਰ, ਉਹੋ ਲੱਕ ਦੁਆਲੇ" (ਸੇਫ਼.)



ਥਿਗਲਾ

**ਥਿਗਲੀ**, [ਥਿਗੜੀ] ਇ.
ਪਾਟੇ ਹੋਏ ਕਪੜੇ ਤੇ ਲਗੀ ਹੋਈ ਲੀਰ, ਟਾਕੀ, ਥਿਗੜੀ

–ਥਿਗਲੀ ਲਾਉਣਾ, ਮੁਹਾ. ਬਹੁਤ ਮੁਸ਼ਕਲ ਕੰਮ ਕਰਨਾ

**ਥਿਗੜਾ**, [ਥਿਗਲਾ] ਪੁ. ਟਾਕੀ, ਕਪੜਾ (ਜਟਕੀ)

**ਥਿਗੜੀ**, [ਪੋਠੋ.] ਇ. ਪਾਟੇ ਹੋਏ ਕਪੜੇ ਤੇ ਲਗੀ ਹੋਈ ਲੀਰ, ਟਾਕੀ

**ਥਿਙਾਣੇ**, ਕ੍ਰਿ. ਵਿ. ਵੇਖੋ ਧਿਙਾਣੇ

**ਥਿਤ**[1], [ਸੰ. तिथि ਦਾ ਵਰਣ ਵਿਪਰਯ] ਇ.
੧. ਚੰਦਰਮਾ ਦੇ ਮਹੀਨੇ ਦਾ ਦਿਨ;
੨. ਸਰਾਧ

–ਥਿਤ ਗਾਲਣਾ,
–ਥਿਤ ਡੋਬਣਾ, ] ਮੁਹਾ.
ਨਾਸ਼ ਕਰਨਾ, ਅਣਖ ਨਾ ਰਖਣਾ

**ਥਿਤ**[2], [ਸੰ. स्थित] ਵਿ. ਕਾਇਮ, ਅਚਲ, ਠਹਿਰਿਆ ਹੋਇਆ (ਕਾ.)

**ਥਿਤੀ**, [ਸੰ. तिथि ਦਾ ਵਰਣ ਵਿਪਰਜ] ਇ.
ਤਿਥ, ਥਿਤ (ਕਾ.)

**ਥਿਥ**, [ਸੰ. तिथि] ਇ. ਨਿਸਚਿਤ ਸਮਾਂ (ਜਟਕੀ)

**ਥਿੰਦਾ**,
**ਥਿੰਧਾ**, ] [>ਪ੍ਰਾ. ਖਿਦ੍ਧ, ਸੰ. स्निग्ध=ਥਿੰਦਾ]
ਵਿ. ਚਿਕਨਾ
ਪੁ. ੧. ਘਿਉ, ੨. ਚਿਕਨਾਈ

–ਥਿੰਧਾ ਘੜਾ, ਪੁ. ਉਹ ਆਦਮੀ ਜਿਸ ਉਤੇ ਕਿਸੇ ਗੱਲ ਦਾ ਅਸਰ ਨਾ ਹੋਵੇ

–ਥਿੰਦਿਆਈ,
–ਥਿੰਧਿਆਈ, ] ਇ. ਚਿਕਨਾਈ, ਤਰਾਵਤ (ਬਿ.)

–ਥਿੰਧਾ ਥਿੰਧਾਰ, ਵਿ. ਬਹੁਤ ਥਿੰਧਾ, ਬਹੁਤ ਚਿਕਨਾ

**ਥਿੰਧਾਈ**, ਇ. ਵੇਖੋ ਥਿੰਧਿਆਈ

**ਥਿੰਧਾਰਨਾ**, (ਪੋਠੋ) ਕ੍ਰਿ. ਸਕ. ਵੇਖੋ ਥਿੰਧਿਆਰਨਾ

**ਥਿੰਧਿਆਰਨਾ**, [ਥਿੰਧਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਥਿੰਧਾ ਕਰਨਾ, ਚਿਕਨਾ ਕਰਨਾ

**ਥਿਪਰ**, ਪੁ. ਵੇਖੋ ਠਿੱਪਰ

**ਥਿਬਣਾ**, ਕ੍ਰਿ. ਅਕ. ੧. ਥਿੜਕਣਾ (ਲੁ. ਕੋ.)
੨. ਫਿਸਲਣਾ (ਕਾ.)

–ਥਿਬ ਥਿਬਾਉਣਾ, ਕ੍ਰਿ. ਅਕ. ਤਿਲ੍ਹਕਣਾ, ਖਿਸਕਣਾ (ਬਿ.)

**ਥਿੰਮ**, ਪੁ. ਵੇਖੋ ਥਿੰਮ੍ਹ (ਜਟਕੀ)

**ਥਿੰਮ੍ਹ**, ਪੁ. ੧. ਪਿੰਡੇ ਉਤੇ ਦਾ ਚਿੱਟਾ ਜਾਂ ਲਾਲ ਦਾਗ;
੨. ਖਲੜੀ ਦੀ ਇਕ ਪ੍ਰਕਾਰ ਦੀ ਬਿਮਾਰੀ

**ਥਿੰਮਣਾ**, ਕ੍ਰਿ. ਅਕ. ਨੀਵਾਂ ਹੋਣਾ, ਡਰਨਾ (ਪੁਆ. ਕੋ)

**ਥਿਮੀ**, (ਕਾਂਗ.) ਪੁ. ਕੱਚੇ ਅੱਠ ਸੇਰ ਮਿਣਨ ਦਾ ਇਕ ਭਾਂਡਾ (ਮ. ਸਿੰ.)

**ਥਿਰ**, [ਪ੍ਰਾ. ਥਿਰ; ਸੰ. स्थिर] ਵਿ.
੧. ਸਿਥਰ, ਕਾਇਮ, ਦ੍ਰਿੜ੍ਹ, ਅਚਲ;
੨. ਨਿਸਚਿਤ (ਲਾ. ਕ੍ਰਿ. ਹੋਣਾ, ਕਰਨਾ, ਰਹਿਣਾ)
ਪੁ. ਸਵਾਂਨ ਦੇ ਢੋਲ (ਲੁ. ਕੋ.)

–ਥਿਰਚਿੱਤ, ਵਿ. ਜਿਸ ਦਾ ਚਿਤ ਸਥਿਰ ਹੈ, ਅਡੋਲ ਮਨ ਵਾਲਾ (ਕਾ.)

–ਥਿਰਤਾ, ਇ. ਸਿਥਰਤਾ, ਸਿਥਰ ਹੋਣ ਦਾ ਭਾਵ, ਠਹਿਹਾਉ, ਟਿਕਾਉ

**ਥਿਰਕਣਾ**, [ਸੰ. अस्थिर+करण] ਕ੍ਰਿ. ਅਕ.
੧. ਥਿੜਕਣਾ, ਕੰਬਣਾ;
੨. ਹਿੱਲਣਾ, ਡੋਲਣਾ;
੩. ਠੁੰਮਕ ਠੁੰਮਕ ਕੇ ਨਚਣਾ

**ਥਿਰਨਾ**, [ਥਿਰ+ਨਾ] ਕ੍ਰਿ. ਅਕ.
ਸਥਿਰ ਹੋਣਾ, ਕਾਇਮ ਹੋਣਾ (ਪੁਆ. ਕੋ.)

**ਥਿਰਮਾ**, ਪੁ. ਚਿੱਟੇ ਕਪੜੇ ਦੀ ਉਹ ਫੁਲਕਾਰੀ ਜਿਸ ਦੇ ਉਤੇ ਰੰਗਦਾਰ ਰੇਸ਼ਮ ਨਾਲ ਵਿਰਲੀਆਂ ਬੂਟੀਆਂ ਜਾਂ ਚਾਰਖ਼ਾਨੇ ਕੱਢੇ ਹੁੰਦੇ ਹਨ (ਪੋਠੋ. ਕੋ)

**ਥਿਰਾ**, [ਥਿਰ+ਆ] ਵਿ. ਸਥਿਰ, ਅਚਲ:
"ਨਹੀਂ ਥਿਰਾ ਰਹਾਇ"
(ਗਉ. ਕਬੀਰ, ਬਾਵਨ)

**ਥਿਰੀ**, [ਥਿਰ=ਥਰ+ਈ] ਇ. ਮਲਾਈ (ਜਟਕੀ)

**ਥਿਲਾਕ**, ਪੁ. ਇਕ ਕਿਸਮ ਦੀ ਝਾੜੀ ਜਿਹੜੀ ਸਿੰਧ ਵਾਦੀ ਦੇ ਕੁਝ ਦਰਿਆਵਾਂ ਦੇ ਕੰਢਿਆਂ ਤੇ ਕਿਤੇ ਕਿਤੇ ਹੁੰਦੀ ਹੈ (ਮ. ਸਿੰ.)

**ਥਿਵਣ**, (ਮੁਲ.) ਕ੍ਰਿ. ਅਕ. ਵੇਖੋ ਥੀਵਣਾ[1] (ਮ. ਸਿੰ.)

**ਥਿਵਨਾ**, ਕ੍ਰਿ. ਅਕ. ਮਾੜਾ ਹੋ ਜਾਣਾ, ਡਰਨਾ (ਪੁਆ. ਕੋ.)

**ਥਿਵੀ**, ਇ. ਮਲਾਈ (ਸ਼ਾਹਪੁਰੀ)

**ਥਿੜਕਣ**, [ਥਿੜਕਣਾ] ਪੁ. ਉੱਕਣ ਜਾਂ ਡੋਲ ਜਾਣ ਦਾ ਭਾਵ ਜਾਂ ਕਿਰਿਆ

**ਥਿੜਕਣਾ**,
**ਥਿੜ੍ਹਕਣਾ**, ] [ਥਿਰਕਣਾ] ਕ੍ਰਿ. ਅਕ.
੧. ਉੱਕਣਾ;
੨. ਤਿਲ੍ਹਕਣਾ, ਕਾਇਮ ਨਾ ਰਹਿਣਾ;
੩. ਆਪਣੇ ਧਾਰਮਕ ਅਸੂਲਾਂ ਤੋਂ ਡਿਗਣਾ;
੪. ਅਸ਼ਾਂਤ ਹੋਣਾ (ਲੁ. ਕੋ.)

–ਜ਼ਬਾਨ ਥਿੜਕਣਾ, ਮੁਹਾ. ਗੱਲ ਕਰਦੇ ਕਰਦੇ ਰੁੱਕਣਾ

**ਥਿੜਕਣੀ**, [ਥਿੜਕਣ (।)+ਈ] ਇ.
ਤਿਲ੍ਹਕਣ ਜਾਂ ਫਿਸਲਣ ਦੀ ਕਿਰਿਆ

**ਥਿੜਕਵਾਂ**, ਵਿ. ਥਿੜਕ ਜਾਣ ਵਾਲਾ

**ਥਿੜਕਾਉਣਾ**, [ਥਿੜਕਣਾ] ਕ੍ਰਿ. ਸਕ.
੧. ਉਕਾਉਣਾ;
੨. ਤਿਲ੍ਹਕਾਉਣਾ, ਕਾਇਮ ਨਾ ਰਹਿਣ ਦੇਣਾ;
੩. ਪੈਰੋਂ ਕਢ ਦੇਣਾ;
੪. ਅਸ਼ਾਂਤ ਕਰਨਾ (ਲੁ. ਕੋ.)

**ਥਿੜਕੂ**, [ਥਿੜਕ (ਨਾ)+ਊ] ਵਿ.
ਥਿੜਕ ਜਾਣ ਵਾਲਾ, ਬੇਅਸੂਲਾ

**ਥਿੜਕੌਣਾ**, ਕ੍ਰਿ. ਸਕ. ਵੇਖੋ ਥਿੜਕਾਉਣਾ (ਪੁਆ. ਕੋ.)

**ਥਿੱੜਣ**, ਕ੍ਰਿ. ਅਕ. ਕਿਸੇ ਚੀਜ਼ ਦੇ ਪਿਛੇ ਪੈਣਾ (ਜਟਕੀ)

**ਥਿੜਨਾ**, [ਥਿੜ (ਕ) ਨਾ] ਕ੍ਰਿ. ਅਕ.
੧. ਉਕਣਾ;
੨. ਤਿਲ੍ਹਕਣਾ, ਕਾਇਮ ਨਾ ਰਹਿਣਾ;
੩. ਆਪਣੇ ਧਾਰਮਿਕ ਅਸੂਲਾਂ ਤੋਂ ਡਿਗਣਾ;
੪. ਅਸ਼ਾਂਤ ਹੋਣਾ;
੫. ਖਿੰਡਣਾ (ਲੁ. ਕੋ.)

**ਥਿੜਾਉਣਾ**, [ਥਿੜਕਾਉਣਾ] ਕ੍ਰਿ. ਸਕ.
੧. ਥਿੜਕਾਉਣਾ; ੨. ਦਿਲ ਢਾਹੁਣਾ (ਬਿ.)

**ਥੀ**, ਅਵ. ਵੇਖੋ ਥੀਂ :
"ਮਿਥਿਆ ਮੋਹ ਮਗਨ ਥੀ ਰਹਿਆ"
(ਸੂਹੀ ਛੰਤ ਮ: ੫)

**ਥੀਂ**, [ਤੋਂ] ਅਵ. ਤੋਂ, ਕੋਲੋਂ, ਨਾਲੋਂ :
"ਕੀ ਤੱਕੇ ਉਸ ਸੂਰਤ ਸੀ
ਯਾ ਰੋਸ਼ਨ ਦੀਨ ਫਲਕ ਥੀਂ"
(ਸੈ.ਫ.)

**ਥੀਉਣਾ**[1], ਕ੍ਰਿ. ਅਕ. ਵੇਖੋ ਥੀਵਣਾ[1]

**ਥੀਉਣਾ**[2], ਕ੍ਰਿ. ਅਕ. ੧. ਥਕ ਟੁੱਟ ਜਾਣਾ,
੨. ਉਜੜਨਾ

**ਥੀਊਰੀ**, ਇ. ਵੇਖੋ ਥਿਊਰੀ

**ਥੀਸਸ**, [ਅੰਗ. Thesis] ਪੁ. ਕਿਸੇ ਵਿਸ਼ੇ ਤੇ ਖੋਜ ਭਰਿਆ ਲੇਖ ਜੋ ਆਮ ਤੌਰ ਤੇ ਕੋਈ ਡਿਗਰੀ ਪ੍ਰਾਪਤ ਕਰਨ ਲਈ ਲਿਖਿਆ ਜਾਂਦਾ ਹੈ, ਖੋਜ-ਪ੍ਰਬੰਧ

**ਥੀਣ**, ਪੁ. ੧. ਆਨ, ਲੱਜਿਆ; ੨. ਮਨ ਦੀ ਪਕਿਆਈ;
੩. ਧਰਮ ਭਾਵ (ਬਿ.)

**ਥੀਣਾ**, [ਪ੍ਰਾ.ਅਥਿ; ਪਾ. ਅਥਿ; ਸੰ. ਅਸ੍ਤਿ+ਣਾ]
ਕ੍ਰਿ. ਅਕ. ਹੋਣਾ

**ਥੀਂਧਾ**, [ਥਿੰਧਾ] ਵਿ. ੧. ਥਿੰਧਾ; ੨. ਸਨੇਹ ਸਹਿਤ :
"ਤੇਰੀ ਭਗਤਿ ਕਰੈ ਜਨੁ ਥੀਂਧਾ"
(ਸੋਰ. ਕਬੀਰ) (ਕਾ.)

**ਥੀਨਾ**, ਪੁ. ਵੱਡੀ ਕੌਡੀ (ਜਟਕੀ)

–**ਥੀਨਾ ਮਾਰ**, ਪੁ. ਇਕ ਖੇਡ ਜਿਹੜੀ ਕੌਡੀਆਂ ਨਾਲ ਖੇਡੀ ਜਾਂਦੀ ਹੈ (ਜਟਕੀ)

**ਥੀਮਣਾ**, [ਥੰਮ੍ਹਣਾ] ਕ੍ਰਿ. ਸਕ.
੧. ਥੰਮ੍ਹਣਾ, ਰੋਕਣਾ; ੨. ਠਹਿਰਾਉਣਾ (ਪੁਆ. ਕੋ.)

**ਥੀਰ**, [ਥਿਰ] ਵਿ. ਥਿਰ :
"ਤਨੁ ਮਨੁ ਸਭੁ ਸੀਤਲੁ, ਪਾਇਆ ਸੁਖ ਥੀਰ"
(ਬਿਲ. ਮ: ੫)

**ਥੀਰਨਾ**, **ਥੀੜਨਾ**, ] ਕ੍ਰਿ. ਸਕ. ਚੰਗੀ ਤਰ੍ਹਾਂ ਵਿੱਚ ਭਰਨਾ, ਤੂੜਨਾ (ਪੁਆ. ਕੋ.)

**ਥੀਲੀ**, ਇ. ਹਲ ਦੀ ਟੱਥੀ



**ਥੀਲੀ**

**ਥੀਵਣ**, ਕ੍ਰਿ. ਅਕ. ਵੇਖੋ ਥੀਵਣਾ[1]
"ਨਾਨਕ ਥੀਵਣ ਭੀ ਹਰੇ"

**ਥੀਵਣਾ**, **ਥੀਵਨਾ**, } [ਥੀਣਾ] ਕ੍ਰਿ. ਅਕ. ਹੋਣਾ :
ਫਿਰ ਨਾਂਗੇ ਨਹੀਂ ਥੀਵਨਾ (ਮਾਰੂ. ਅ. ਮ: ੫)

**ਥੁਆਡਾ**, ਪੜ. ਵੇਖੋ 'ਤੁਹਾਡਾ'

**ਥੁਆਰਾ**, **ਥੁਆੜਾ**, } ਪੜ. ਵੇਖੋ ਤੁਹਾਡਾ (ਪੁਆ. ਕੋ.)

**ਥੁਹਣ**, ਪੁ. ਵੇਖੋ ਥੂਹਣ (ਸ਼ਾਹਪੁਰੀ)

**ਥੁਹਣੀ**, ਇ. ਵੇਖੋ ਥੂਹਣੀ (ਸ਼ਾਹਪੁਰੀ)

**ਥੁਹ ਥੁੜਿੱਲਾ**, ਪੁ. ਥੁਹ ਥੋਕੜਾ :
"ਥੁਹ ਥੁੜਿੱਲੇ ਬਾਹੀ ਆਈਆਂ,
ਗੰਗਾ ਜੀ ਨ੍ਹਾਈ ਆਈਆਂ" (ਪੋਠੋ. ਕੋ.)

**ਥੁਹਲਾ**, (ਮੁਲ.) ਵਿ. ਵੇਖੋ ਥੋੜ੍ਹਾ (ਮ. ਸਿੰ.)

**ਥੁਹੜਾ**, [ਥੋੜਾ] ਵਿ. ਵੇਖੋ ਥੋੜ੍ਹਾ (ਬਿ.)

–**ਥੁਹੜ ਬਿਤਯਾ**, ਵਿ. ਵੇਖੋ ਥੁਹੜ ਵਿੱਤੀਆ

–**ਥੁਹੜ ਬਿੱਤਾ**, ਵਿ. ਵੇਖੋ ਥੁਹੜ ਵਿੱਤਾ

–**ਥੁਹੜ ਬਿਤੀਯਾ**, ਵਿ. ਵੇਖੋ ਥੁਹੜ ਵਿਤੀਆ (ਬਿ.)

–ਥੁਹੜ ਵਿੱਤਾ, ਵਿ.
੧. ਘਟ ਵਿਤ ਵਾਲਾ;
੨. ਥੋੜ੍ਹੇ ਹੌਸਲੇ ਵਾਲਾ;
੩. ਤੁੱਛ

–ਥੁਹੜ ਵਿਤੀਆ, ਵਿ.
੧ ਘਟ ਵਿਤ ਵਾਲਾ;
੨. ਥੋੜ੍ਹੇ ਹੌਸਲੇ ਵਾਲਾ;
੩. ਤੁੱਛ

**ਥੁਹਬੀ**, ਇ. ਵੇਖੋ ਥੋਬੀ[2]

**ਥੁਹਭੀ**, ਇ. ਵੇਖੋ ਥੋਬੀ[2] (ਲੁ. ਕੋ.)

**ਥੁਹੜਾ**, ਵਿ. ਵੇਖੋ ਥੋੜ੍ਹਾ (ਲੁ. ਕੋ.)

–ਥੁਹੜ ਬਿਤਯਾ, –ਥੁਹੜ ਬਿਤਾ, } ਵਿ. ਪਤਲਾ, ਦੁਰਬਲ, ਸੁਕੜੂ, ਲਿੱਸਾ (ਲੁ. ਕੋ.)

**ਥੁੱਕ**, [ਪ੍ਰਾ. ਥੁਕ੍ਕ ਸੰ. ਥੂਤ੍ਕ੍ਰਿਤ] ਇ. ਮੂੰਹ ਦਾ ਲੇਸਦਾਰ ਪਾਣੀ

–ਥੁੱਕ ਸੱਟੀ ਕੇ ਆਉਣਾ, ਮੁਹਾ. ਬਹੁਤ ਛੇਤੀ ਪਰਤਣ ਦਾ ਇਕਰਾਰ ਕਰ ਕੇ ਜਾਣਾ (ਪੋਠੋ. ਕੋ.)

–ਥੁੱਕ ਸੱਟੀ ਕੇ ਜਾਣਾ, ਮੁਹਾ. ਬਹੁਤ ਛੇਤੀ ਵਾਪਸ ਆਉਣ ਦਾ ਇਕਰਾਰ ਕਰ ਕੇ ਜਾਣਾ (ਪੋਠੋ. ਕੋ.)

–ਥੁੱਕ ਸਿੱਟਣਾ, –ਥੁੱਕ ਸੁੱਟਣਾ, } ਮੁਹਾ.
੧. ਨਫ਼ਰਤ ਨਾਲ ਤਿਆਗਣਾ;
੨. ਪੁਰਾਣੀ ਇਮਾਰਤ ਦਾ ਨਵੇਂ ਮੁਰੰਮਤ ਕੀਤੇ ਟੁਕੜੇ ਨੂੰ ਅਲੱਗ ਕਰ ਦੇਣਾ (ਬਿ.)

–ਥੁੱਕ ਕੇ ਚੱਟਣਾ, ਮੁਹਾ.
੧. ਮੁਕਰ ਜਾਣਾ;
੨. ਬਚਨ ਦੇ ਕੇ ਪੂਰਾ ਨਾ ਕਰਨਾ

–ਥੁੱਕ ਦਾੜ੍ਹੀ ਫਿੱਟੇ ਮੂੰਹ, ਅਖੌ. ਜਦੋਂ ਕਿਸੇ ਤੇ ਲਾਹਨਤ ਪਾਉਣੀ ਹੋਵੇ ਤਾਂ ਆਖਦੇ ਹਨ

–ਥੁੱਕ ਨਾਲ ਵੜੇ ਪਕਾਉਣਾ, ਮੁਹਾ. ਗੱਲਾਂ ਗੱਲਾਂ ਨਾਲ ਕੰਮ ਕਢਣ ਦੀ ਕੋਸ਼ਸ਼ ਕਰਨਾ

–ਥੁੱਕ ਫਿਟ ਕਰਨਾ, ਮੁਹਾ.
੧. ਫਿਟਕਾਰਨਾ;
੨. ਝਾੜ ਪਾਉਣਾ, ਝਾੜਨਾ;
੩. ਨਿੰਦਣਾ (ਬਿ.)

–ਥੁੱਕ ਲੱਕ, (ਮਲ.) ਅਵ. ਐਵੇਂ, ਮੁਫ਼ਤ, ਬਿਨਾ ਪੈਸੇ

–ਥੁੱਕ ਲੱਗਣਾ, ਮੁਹਾ.
੧. ਧੋਖਾ ਖਾਣਾ;
੨. ਨੁਕਸਾਨ ਹੋਣਾ

–ਥੁਕ ਲਗਾਉਣਾ, ਮੁਹਾ. ਵੇਖੋ ਥੁਕ ਲਾਉਣਾ

–ਥੁੱਕ ਲਾਉਣਾ, ਮੁਹਾ.
੧. ਧੋਖਾ ਦੇਣਾ;
੨. ਠਗਣਾ, ਨੁਕਸਾਨ ਕਰਨਾ;
੩. ਟਾਲਣਾ;
੪. ਹਰਾਉਣਾ

–ਥੁੱਕਾਂ ਸਿੱਟਣਾ, ਮੁਹਾ. ਨੱਕ ਚੜ੍ਹਾਣਾ, ਘਿਰਣਾ ਕਰਨਾ

–ਥੁੱਕਾਂ ਪੈਣੀਆਂ, ਮੁਹਾ. ਲਾਹਨਤਾਂ ਪੈਣੀਆਂ, ਤੋਇ ਤੋਇ ਹੋਣਾ

–ਥੁੱਕਾਂ ਮੂੰਹ ਪੈਣਾ, ਮੁਹਾ. ਕਿਸੇ ਦੀ ਨਿੰਦਾ ਕਰਨ ਨਾਲ ਆਪਣੀ ਨਿੰਦਾ ਹੋਣਾ

–ਥੁੱਕਾਂ ਮੋਢੇ ਤੋਂ ਸੁੱਟਣਾ, ਮੁਹਾ. ਆਕੜੇ ਫਿਰਨਾ

–ਥੁੱਕੀ ਪੂੰਜੀ ਖਸਮੈ ਖਾਇ, ਅਖੌ.
ਜਦੋਂ ਥੋੜ੍ਹੇ ਰੁਪਏ ਕਾਰਨ ਵਿਹਾਰ ਕਰਨ ਦਾ ਕੋਈ ਲਾਭ ਨਾ ਹੋਵੇ, ਉਦੋਂ ਕਹਿੰਦੇ ਹਨ

–ਥੁੱਕੀਂ ਵੜੇ ਤਲਣਾ, –ਥੁੱਕੀਂ ਵੜੇ ਪਕਾਉਣਾ, ] ਮੁਹਾ. ਗੱਲਾਂ ਗੱਲਾਂ ਨਾਲ ਕੰਮ ਕਰਨਾ, ਬਗ਼ੈਰ ਕੁਝ ਖ਼ਰਚ ਕੀਤੇ ਕੰਮ ਕਢਣ ਦੀ ਕੋਸ਼ਸ਼ ਕਰਨਾ

**ਥੁੱਕਣ**, ਕ੍ਰਿ. ਅਕ. ਥੁੱਕਣਾ (ਜਟਕੀ)

–ਥੁੱਕਣਾਂ ਨਾ (ਧਨ ਆਦਿ ਤੇ), ਮੁਹਾ. ਪਰਵਾਹ ਨਾ ਕਰਨਾ, ਜ਼ਰਾ ਖ਼ਿਆਲ ਨਾ ਕਰਨਾ

**ਥੁੱਕਣਾ**, [ਥੁੱਕ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
੧. ਮੂੰਹੋਂ ਥੁੱਕ ਕੱਢ ਕੇ ਬਾਹਰ ਸੁੱਟਣਾ;
੨–ਨਫ਼ਰਤ ਕਰਨਾ, (ਬਿ.)

**ਥੁੱਕਲ**, [ਥੁੱਕ+ਲ] ਵਿ. ਥੁੱਕਣ ਵਾਲਾ

–ਥੁੱਕਲ ਕੁੱਜਾ, ਪੁ. ਜਿਸ ਦੇ ਮੂੰਹ ਵਿਚੋਂ ਬੋਲਣ ਲਗਿਆਂ ਥੁੱਕ ਡਿੱਗੇ (ਪੁਆ. ਕੋ.)

**ਥੁੱਕੜਨਾ**, ਕ੍ਰਿ. ਅਕ. ਵੇਖੋ ਥਿੜਕਣਾ "ਆਹਰਨ ਤੋਂ ਥੁਕੜੀ ਸੱਟ ਮਦਾਨ ਦੀ–ਚੁੰਡੀ ਗਈ ਛੁੱਟ ਜਮੂਰ ਦੀ—" (ਨੈ-ਝਨਾ)

**ਥੁਕੜਾਉਣਾ**, [ਥੁਕੜਨਾ] ਕ੍ਰਿ. ਸਕ. ਵੇਖੋ ਥਿੜਕਾਉਣਾ, "ਸਰਾਤੁਲ ਮੁਸਤਕੀਮੋ ਸਾਨੂੰ ਬਿਲਕੁਲ–ਨਾ ਥੁਕੜਾਵੇ" (ਗੁਲ: ਯੂਸ.)

**ਥੁਕਾਉਣਾ**, [ਥੁੱਕਣਾ] ਕ੍ਰਿ. ਸਕ.
੧. ਥੁੱਕ ਸੁਟਾਉਣਾ,
੨. ਧੋਖਾ ਦੁਆਣਾ (ਬਿ.)

**ਥੁਕਾਨਾ**, ਕ੍ਰਿ. ਸਕ. ਵੇਖੋ ਥੁਕਾਉਣਾ

**ਥੁੱਕਾ ਫ਼ਜ਼ੀਹਤ**, **ਥੁੱਕਾ ਫ਼ਜ਼ੀਹਤੀ**, } [ਥੁੱਕ+ਆ+ਫ਼ਜ਼ੀਹਤ] ਇ.
੧. ਨਿਰਾਦਰੀ, ਬਦਨਾਮੀ;
੨. ਝਗੜਾ, ਬਖੇੜਾ

**ਬੁੱਡਾ**, ਪੁ. ਵੇਖੋ ਠੁੱਡਾ (ਜਟਕੀ)
-ਬੁੱਡਾ ਖਾਵਣ, ਮੁਹਾ. ਠੋਕਰ ਖਾਣਾ (ਜਟਕੀ)
**ਬੁਣਕਣਾ**, ਕ੍ਰਿ. ਅਕ. ਵੇਖੋ ਠੁਣਕਣਾ (ਮ. ਸਿੰ.)
**ਬੁੱਥ**, (ਬੋਥਾ) ਪੁ. ਮੂਰਖ, ਬੇਵਕੂਫ਼
-ਬੁੱਥ ਮੁੱਥ, ਵਿ.
੧. ਵੰਗੀ ਤਰ੍ਹਾਂ ਨਾ ਬਣਿਆ ਹੋਇਆ, ਬੇਡੌਲ;
੨. ਅਧੂਰਾ, ਨਾ-ਮੁਕੰਮਲ (ਜਟਕੀ)
-ਬੁੱਥ ਮੁੱਥ ਕਰਨਾ, ਮੁਹਾ. ਬਿਨਾ ਵਿਉਂਤ ਦੇ ਕਾਹਲੀ ਕਾਹਲੀ ਵਿੱਚ ਕੋਈ ਕੰਮ ਕਰਨਾ
**ਬੁਥਕਾਰਨਾ**, [ਬੁਥਕਾਰ∠ਸੰ. ਥੂਤ੍ਕਾਰ+ਨਾ] ਕ੍ਰਿ. ਸਕ. ਕਿਸੇ ਉਤੇ ਇਸ ਵਾਸਤੇ ਥੁੱਕਣਾ ਕਿ ਨਜ਼ਰ ਨਾ ਲਗ ਜਾਏ (ਬਿ.)
**ਬੁਥਨੀ**, ਇ. ਵੇਖੋ ਬੂਥਣੀ (ਬਿ.)
**ਬੁਥਲਾ**, ਵਿ. ਵੇਖੋ ਥਥਲਾ (ਬਿ.)
**ਬੁਥਲਾਉਣਾ**, ਕ੍ਰਿ. ਅਕ. ਵੇਖੋ ਥਥਲਾਉਣਾ
**ਬੁਧਕਣਾ**, [ਸ਼ਬਦਾਨੁ] ਕ੍ਰਿ. ਅਕ. ਬੱਚੇ ਦਾ ਊਂ ਊਂ ਕਰਨਾ
**ਬੁੰਨ**, [ਬੂਥਣੀ] ਪੁ.
੧. ਬੂਥੀ, ਬੁਥੰਨ; (ਪੋਠੋ.ਕੋ.)
੨. ਮੋਟੇ ਬੁੱਲ੍ਹ (ਜਟਕੀ)
-ਬੁੰਨ ਮੁੰਨ, ਵਿ. ਮੋਟੇ ਜਿਹੇ ਮੂੰਹ ਵਾਲਾ, ਬੇਡੌਲ
**ਬੁੰਨਣਾ**, ਕ੍ਰਿ. ਸਕ. ਵੇਖੋ ਤੁੰਨਣਾ
**ਬੁੰਨੀ**, [ਬੁੰਨ+ਈ] ਇ. ਬੂਥੀ (ਪੋਠੋ. ਕੋ.)
-ਬੁੰਨੀ ਮਾਰਨਾ, (ਲਹਿੰ.) ਮੁਹਾ. ਛੇੜਖਾਨੀ ਕਰਨਾ, ਟੰਗ ਅੜਾਉਣਾ
-ਬੁੰਨੀ ਲਮਕਾਉਣਾ, ਮੁਹਾ. ਉਦਾਸ ਹੋਣਾ
**ਬੁਮ**, (ਪੋਠੋ.) ਇ. ਇਕ ਪ੍ਰਕਾਰ ਦੀ ਝਾੜੀ ਜਿਹੜੀ ਸਤਲੁਜ ਤੋਂ ਝਨਾਂ ਤਕ ਦੇ ਇਲਾਕੇ ਵਿੱਚ ਆਮ ਤੌਰ ਤੇ ਮਿਲਦੀ ਹੈ। ਇਸ ਦੇ ਛੋਟੇ ਕਾਲੇ ਫਲ ਬਕਰੀਆਂ ਖਾਂਦੀਆਂ ਹਨ। ਕਈ ਥਾਵਾਂ ਤੇ ਮਨੁਖ ਵੀ ਖਾ ਲੈਂਦੇ ਹਨ, ਫਾਮਪਲੀ, (Berchemia) (ਮ. ਸਿੰ.)
**ਬੁਰੇੜਾ**, [ਬੁਰ=ਬੁੜ+ਏੜਾ] (ਲਹਿੰ.) ਵਿ. ਵਧੇਰੇ ਥੋੜਾ,
**ਬੁੱਲਣਾ**, [ਉਥਲਣਾ] ਕ੍ਰਿ. ਸਕ. ਜ਼ੋਰ ਲਾ ਕੇ ਪਾਸਾ ਪਰਤਣਾ (ਪੋਠੋ. ਕੋ.)
-ਬੁਲਬ ਬੁਲਬ ਕਰਨਾ, ਕ੍ਰਿ. ਅਕ. ਲੁਥ ਲੁਥ ਕਰਨਾ, ਗੁਦਗੁਦਾ ਹੋਣਾ
"ਘੀ ਸਵਾਰੇ ਸਾਲਣੇ ਬੁਲਬ ਬੁਲਬਮਾਸ ਨਾਲ ਕਰਦੇ ਹੋਥ, ਮੂੰਹ ਵਿਚ ਪਾਈ ਜਾਣ"(ਲੋਕ ਪੀੜ)
**ਬੁਲਾ**, ਪੁ. ਵੇਖੋ ਠੁੱਲਾ (ਜਟਕੀ)

**ਬੁੜ**, [ਥੋੜ੍ਹਾ] ਇ.
੧. ਕਮੀ, ਘਾਟ, ਤੋਟ;
੨. ਗ਼ਰੀਬੀ (ਲੁ. ਕੋ.)
-ਬੁੜ-ਹਿੰਮਤਾ, ਵਿ. ਘੱਟ ਹਿੰਮਤ ਵਾਲਾ
-ਬੁੜ-ਦਿਲਾ, ਵਿ. ਵੇਖੋ ਥੋੜ੍ਹ ਦਿਲਾ
-ਬੁੜ-ਦਿਲੀ,ਇ. ਵੇਖੋ ਥੋੜ੍ਹ ਦਿਲੀ
-ਬੁੜ-ਪੂੰਜੀਆ, ਵਿ. ਥੋੜ੍ਹੀ ਪੂੰਜੀ ਵਾਲਾ, ਘਟ ਰਾਸ ਵਾਲਾ
-ਬੁੜ ਪੈਣਾ, ਮੁਹਾ. ਘਾਟ ਹੋਣਾ
-ਬੁੜ ਮਾਰੀ ਜਾਣਾ, ਮੁਹਾ. ਕਮੀ ਹੋਣਾ, ਘਾਟਾ ਹੋਣਾ
**ਬੁੜਕਣ**, ਕ੍ਰਿ. ਅਕ. ਵੇਖੋ ਬੁੜਕਣਾ (ਜਟਕੀ)
**ਬੁੜਕਣਾ**, [ਥਿੜਕਣਾ] ਕ੍ਰਿ. ਅਕ. ਆਪਣੀ ਥਾਂ ਤੋਂ ਹਿਲਣਾ ਜਾਂ ਸਿਰਕਣਾ (ਜੋੜ ਆਦਿ ਦਾ) (ਸ਼ਾਹ ਪੁਰੀ)
**ਬੁੜਕਾਉਣਾ**, ਕ੍ਰਿ. ਸਕ. ਵੇਖੋ ਥਿੜਕਾਉਣਾ :
"ਵੰਗੇ ਵੰਗੇ ਆਲਮ ਜ਼ਾਹਿਦ ਰਸਤੇ ਥੀਂ ਬੁੜਕਾਏ" (ਗੁਲ. ਯੂਸ.)
**ਬੁੜਣ**, ਕ੍ਰਿ ਅਕ. ਵੇਖੋ ਬੁੜਨਾ (ਜਟਕੀ)
**ਬੁੜਣਾ**, ਕ੍ਰਿ. ਅਕ. ਵੇਖੋ ਬੁੜਨਾ (ਮ. ਸਿੰ.)
**ਬੁੜਦਾ**, [ਬੁੜ (ਨਾ)+ਦਾ] ਵਿ. ਬੁੜਿਆ ਹੋਇਆ, ਲੋੜਵੰਦ, ਮੁਥਾਜ
**ਬੁੜਨਾ**, [ਬੁੜ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ਘਟਣਾ, ਘਟ ਹੋਣਾ
-ਬੁੜਿਆਂ ਦੇ ਕੁੜਮ ਵਾਹਲੇ
ਜੋਗਾਂ ਦੇਂਦੇ ਵਾਹਣ ਨੂੰ } ਅਖੌ.
ਖੂਹ ਦੇਂਦੇ ਘੜਮਾਲੇ,
ਜਦੋਂ ਕਿਸੇ ਬਹੁਤੇ ਗ਼ਰੀਬ ਆਦਮੀ ਨੂੰ ਕੋਈ ਅਮੀਰ ਆਦਮੀ ਆਪਣੀ ਲੜਕੀ ਦਾ ਸਾਕ ਦੇ ਦੇਵੇ ਅਤੇ ਨਾਲੇ ਹੋਰ ਮਦਦ ਵੀ ਦੇਵੇ ਤਾਂ ਕਹਿੰਦੇ ਹਨ
**ਬੁੜਯੱਲ**, ਵਿ. ਵੇਖੋ ਬੁੜੀਅਲ
**ਬੁੜਾਉਣਾ**, [ਬੁੜਨਾ] ਕ੍ਰਿ. ਸਕ. ਕਿਸੇ ਨੂੰ ਬੁੜ ਪਾਉਣਾ (ਬਿ.)
**ਬੁੜੀਅਲ**, [ਬੁੜ+ਈਅਲ] ਵਿ. ਜਿਸਨੂੰ ਬੁੜ ਹੋਵੇ, ਲੋੜਵੰਦ
**ਬੁੜੂ**, ਪੁ. ਲਾਹਨਤ, ਫਿਟਕਾਰ (ਬਿ.)
**ਬੁੜੂ ਬੁੜੂ**, [ਬੁੜੂ ਦੀ ਦੁਰੁਕਤੀ] ਪੁ. ਲਾਹਨਤ, ਫਿਟਕਾਰ (ਬਿ.)
**ਬੁੜੇਰਾ**, [ਬੁੜ+ਏਰਾ] ਵਿ. ਵਧੇਰੇ ਥੋੜ੍ਹਾ
**ਬੁੜੋਂ**, [ਬੁੜ+ਓਂ] ਇ. ਘਾਟ, ਬੁੜ (ਪੁਆ. ਕੋ.)
-ਬੁੜੋਂ ਕੱਟਣਾ, ਮੁਹਾ. ਗ਼ਰੀਬੀ ਵਿਚ ਦਿਨ ਗੁਜ਼ਾਰਨਾ
**ਬੂ**, [ਥੂਹ] ਪੁ. ੧. ਥੁੱਕ, ੨. ਲਾਹਨਤ, ਫਿਟਕਾਰ; ੩. ਇਕ ਘਿਰਨਾ ਵਾਚੀ ਸ਼ਬਦ (ਲੁ. ਕੋ.)
-ਬੂ ਬੂ, ਪੁ. ਵੇਖੋ ਥੂਹ ਥੂਹ

**ਥੂੰ,** [ਥੋਂ] ਅਵ. ਤੋਂ (ਜਟਕੀ)
**ਥੂਹ,** [ਸ਼ਬਦਾਨੁ.] ਇ. ੧. ਥੁੱਕ; ੨. ਥੁੱਕਣ ਦੀ ਅਵਾਜ਼
–ਥੂਹ ਥਾਕੜੇ ਪਾਉਣਾ, ] ਮੁਹਾ.
–ਥੂਹ ਥੇਕੜੇ ਪਾਣਾ, ]
੧. ਕੰਧ ਆਦਿ ਉਤੇ ਥੁੱਕਣਾ (ਬੱਚਿਆਂ ਦੀ ਖੇਡ ਵਿੱਚ)
੨. ਕੋਈ ਕੰਮ ਬਹੁਤ ਕਾਹਲੀ ਕਾਹਲੀ ਕਰਨਾ (ਬਿ.)
–ਥੂਹ ਥੂਹ, ਪੁ. ੧. ਥੁੱਕਣ ਦੀ ਅਵਾਜ਼, ੨. ਲਾਹਨਤ, ਫਿਟਕਾਰ;
੩. ਘਿਰਣਾ ਸੂਚਕ ਸੰਕੇਤ
–ਥੂਹ ਥੂਹ ਹੋਣਾ, ਮੁਹਾ. ਬਦਨਾਮੀ ਹੋਣਾ, ਬੇਇੱਜ਼ਤੀ ਹੋਣਾ
–ਥੂਹ ਥੂਹ ਕਰ ਕੇ ਕੱਢਣਾ, ਮੁਹਾ. ਛੇਕ ਦੇਣਾ
–ਥੂਹ ਥੂਹ ਕਰਨਾ, ਮੁਹਾ. ਨਫ਼ਰਤ ਕਰਨਾ, ਘਿਰਨਾ ਕਰਨਾ
–ਥੂਹ ਕਰੀ ਕੈ ਆਖਣਾ, ਮੁਹਾ. ਲਾਹਨਤ ਪਾਉਣਾ (ਪੋਠੋ. ਕੋ.)
**ਥੂਹਣ,** [ਪਾ. ਥੂਣਾ; ਸੰ. ਸ੍ਥੂਣਾ=ਥੰਮਾ] ਪੁ. ਸਹਾਰਾ (ਜਟਕੀ)
**ਥੂਹਣੀ,** [ਥੂਹਣ+ਈ] ਇ.
੧. ਥੰਮ੍ਹ, ਥੰਮ੍ਹੀ, ਮੁਨਾਰਾ; ੨. ਅੰਨ੍ਹੇ ਦੀ ਸੋਟੀ
**ਥੂਹਰ,** ਇ. ਵੇਖੋ ਥੋਹਰ
**ਥੂਹਾ[1],** [ਪ੍ਰਾ. ਥੂਹ; ਸੰ. ਸ੍ਤੂਪ]
ਪੁ. ੧. ਥੰਮ੍ਹ, ਸਹਾਰਾ; ੨. ਅੰਨ੍ਹਾ ਆਦਮੀ
ਇ. ੩. ਸੁੱਜ ਕੇ ਅੰਨ੍ਹੀ ਹੋਈ ਹੋਈ ਅੱਖ (ਬਿ.)
**ਥੂਹਾ[2],** ਪੁ. ਖਜੂਰ ਦੇ ਦਰਖ਼ਤ ਦਾ ਕੰਡਾ (ਜਟਕੀ)
**ਥੂਹਾ[3],** ਪੁ. ਢੇਰ (ਲਾ. ਕ੍ਰਿ. ਲਾਉਣਾ)
**ਥੂਹਾਂ,** ਪੁ. ਵੇਖੋ ਠੂਹਾਂ (ਬਿ.)
**ਥੂਕ,** ਪੁ. ਵੇਖੋ ਥੁੱਕ (ਲੁ. ਕੋ.)
–ਥੂਕਾ ਥਾਕੀ, ਇ.
੧. ਇਧਰ ਉਧਰ ਥੁਕਣ ਦਾ ਭਾਵ ਜਾਂ ਕਿਰਿਆ;
੨. ਇਕ ਦੂਜੇ ਨੂੰ ਬਦ ਅਸੀਸਾਂ ਦੇਣ ਦਾ ਭਾਵ;
੩. ਝਗੜਾ (ਬਿ.)
**ਥੂਣੀ,** [ਪ੍ਰਾ. ਥੂਣਾ, ਸੰ. ਸ੍ਥੂਣਾ] ਇ. ਥੰਮ੍ਹੀ (ਜਟਕੀ)
**ਥੂਤ,** ਪੁ. ੧. ਇਕ ਪਰਕਾਰ ਦਾ ਰੁੱਖ ਜੋ ਉਤਰ-ਪੱਛਮੀ ਪੰਜਾਬ, ਨਮਕ ਦੀਆਂ ਪਹਾੜੀਆਂ ਅਤੇ ਹਿਮਾਲਿਆ ਵਿਚ ਮਿਲਦਾ ਹੈ, ਇਸਦੀ ਛਿੱਲ ਪੱਤੇ ਅਤੇ ਬੀ ਕਈ ਪ੍ਰਕਾਰ ਦੀਆਂ ਦਵਾਈਆਂ ਵਿਚ ਵਰਤੇ ਜਾਂਦੇ ਹਨ;
੨. ਕਾਲੀ ਜੀਰੀ (ਮ. ਸਿੰ.)
**ਥੂਥਣਾ,** ਪੁ. ਵੇਖੋ ਥੂਥਨਾ (ਮ. ਸਿੰ.)
**ਥੂਥਣੀ,** ਇ. ਵੇਖੋ ਥੂਥਨੀ
**ਥੂਥਨਾ,** [ਹਿੰ. ਥੂਥਨ+ਆ] ਪੁ.
ਘੋੜੇ ਊਠ ਆਦਿ ਦਾ ਮੂੰਹ, ਥੂਥੀ, ਪਸ਼ੂ ਦੀ ਲੰਮੀ ਨਾਸ
**ਥੂਥਨੀ,** [ਥੂਥਨ (1)+ਈ] ਇ.
੧. ਘੋੜੇ ਊਠ ਆਦਿ ਦਾ ਮੂੰਹ, ਥੂਥੀ;
੨. ਪਸ਼ੂ ਦੀ ਲੰਮੀ ਨਾਸ (ਲੁ. ਕੋ.)

**ਥੂਪੀ,** ਇ. ਵੇਖੋ ਥੋਪੀ (ਬਿ.)
**ਥੂਮ,** ਪੁ. ਵੇਖੋ ਥੋਮ
**ਥੂਮੀ,** ਇ. ਰੋੜਿਆਂ ਨਾਲ ਖੇਡੀ ਜਾਣ ਵਾਲੀ ਖੇਡ (ਪੁਆ. ਕੋ.)
**ਥੂਰ,** ਪੁ. ੧–ਕੱਲਰ;
੨–ਕੱਲਰ ਵਾਲੀ ਧਰਤੀ
**ਥੂਰਣਾ,** ਕ੍ਰਿ. ਸਕ. ਵੇਖੋ ਥੂਰਨਾ (ਪੁਆ. ਕੋ.)
**ਥੂਰਨਾ,** (ਪੁਆ.) ਕ੍ਰਿ. ਸਕ. ਤੂੜਨਾ
**ਥੂਲ,** [ਪ੍ਰਾ. ਥੁਲ੍ਲ, ਸੰ. ਸ੍ਥੂਲ]
ਵਿ. ਮੋਟਾ, ਭਾਰਾ; "ਸਿਮਰਹਿ ਥੂਲ ਸੂਖਮ ਸਭਿ ਜੰਤਾ" (ਮਾਰੂ ਸੋਲ. ਮ: ੫)
ਪੁ. ਬੁਰਜ, ਉਹ ਪਿੰਡ ਜਿਸ ਦੇ ਆਲੇ ਦੁਆਲੇ ਕੋਟ ਬਣਿਆ ਹੋਵੇ (ਜਟਕੀ)
–ਥੂਲਤਾ, ਇ. ਸਥੂਲਤਾ, ਮੋਟਾਪਾ
**ਥੇ[1],** [ਥਾਏਂ] ਪੁ. ਥਾਉਂ, ਜਗ੍ਹਾ
**ਥੇ[2],** [ਤੇ] ਅਵ. ਤਕ, ਤੋੜੀ :
"ਵੈਂਦਾ ਡੁਮ੍ਹ ਗਇਆ ਚੁਚਕ ਥੇ,
ਖ਼ਾਨਾਂ ਨੱਪ ਬਹਾਇਆ" (ਹੀਰ ਦਮੋਦਰ)
**ਥੇ[3],** [ਥੇਂ] ਅਵ. ਤੋਂ "ਜਨਮ ਮਰਨ ਦੁਹੂ ਥੇ ਰਹਿਉ" (ਸਵਯੇ ਮ: ੫)
**ਥੇਂ,** [ਥੋਂ] ਅਵ. ਤੋਂ "ਏਕ ਥੇਂ ਕੀਏ ਬਿਸਥਾਰੇ" (ਕਾ.)
**ਥੇਆ,** ਇ. ਵੇਖੋ ਥਿਆ, (ਪੁਆ. ਕੋ.)
**ਥੇਈ,** [ਥਿਤ; ਸੰ. ਥਿਤਿ] ਇ.
੧. ਨੀਅਤ ਕੀਤਾ ਦਿਨ,
੨. ਦੁੱਧ ਨੂੰ ਘਰ ਵਿਚ ਵਰਤ ਲੈਣ ਦਾ ਮੁਕੱਰਰ ਕੀਤਾ ਦਿਨ। ਇਸ ਦਿਨ ਨਾ ਦੁਧ ਜਮਾਇਆ ਜਾਂਦਾ ਹੈ ਨਾ ਹੀ ਦਹੀਂ ਰਿੜਕੀਦੀ ਹੈ) (ਕਾ.)
੩. ਦਹੀਂ ਜਾਂ ਦੁੱਧ ਚਾਉਲ ਨਾਲ ਦੇਵਤਿਆਂ ਦੀ ਪੂਜਾ ਕਰਨ ਦੀ ਰੀਤ (ਬਿ.)
੪. ਖੀਰ (ਪੁਆ. ਕੋ.)
**ਥੇਸੀ,** ਪੁ. "ਇਕ ਪ੍ਰਕਾਰ ਦਾ ਰੁੱਖ ਜਿਹੜਾ ਕਿ ਪੰਜਾਬ ਵਿੱਚ ਹਿਮਾਲਿਆ ਦੀਆਂ ਪਹਾੜੀਆਂ ਵਿੱਚ ਬਿਆਸ ਤਕ ਮਿਲਦਾ ਹੈ। ਲੋਕ ਇਸ ਦੇ ਫਲ ਖਾਂਦੇ ਹਨ ਅਤੇ ਉਨ੍ਹਾਂ ਦਾ ਅਚਾਰ ਮੁਰੱਬਾ ਵੀ ਪਾਇਆ ਜਾਂਦਾ ਹੈ, ਥਰਵਰ (ਮ. ਸਿੰ.)
**ਥੇਹ,** ਪੁ. ੧. ਟਿੱਲਾ, ਟਿੱਬਾ, ਖੰਡਰ;
੨. ਅਸਥਾਨ, ਟਿਕਾਣਾ
–ਥੇਹ ਕਰਨਾ, ਮੁਹਾ. ਤਬਾਹ ਕਰਨਾ, ਬਰਬਾਦ ਕਰਨਾ
–ਥੇਹੜੀ, ਇ. ਛੋਟਾ ਥੇਹ (ਕਾ.)

**ਥੇਂਹ,** [ਥੇਹ] ਇ. ਥਾਂ, ਜਗ੍ਹਾ :
"ਖ਼ੈਰ ਨੇਹੁੰ ਦਾ ਮੰਗਿ ਲਿਆਵੇਂ,
ਤਾਂ ਖ਼ਬਰ ਪਵੀ ਤਿਸ ਥੇਂਹ ਦੀ" (ਸ਼ਾਹ ਹੁਸੈਨ)

**ਥੇਕ,** ਪੁ. ੧. ਮਿਆਨ : "ਗੁਣ ਕੀ ਥੇਕੈ ਵਿਚਿ ਸਮਾਇ"
(ਵਾਰ ਰਾਮ ਕਲੀ ਮ: ੧)
੨. ਥੈਲੀ;
੩. ਕਣਕ ਦੀ ਭਰੀ ਜੋ ਖੇਤ ਤੋਂ ਹੋਰ ਥਾਂ ਲੈ ਜਾਣ ਲਈ ਬੰਨ੍ਹੀ ਜਾਂਦੀ ਹੈ (ਜਟਕੀ)

**ਥੇਕਣ,** [ਥੇਕ+ਣ] ਕ੍ਰਿ. ਸਕ. ਤਲਵਾਰ ਆਦਿ ਮਿਆਨ ਵਿੱਚ ਪਾਉਣਾ (ਜਟਕੀ)

**ਥੇਗਲੀ,** ਇ. ਵੇਖੋ ਥਿਗਲੀ

**ਥੇਗੜੂ,** ਵਿ. ੧. ਨਿਕੰਮਾ, ਵਿਹਲੜ, ਰੋਟੀ-ਭੰਨ;
੨. ਓਪਰਾ, ਪਰਾਇਆ (ਪੁਆ. ਕੋ.)

**ਥੇਟ,** [ਸ਼ਾ. ਥਾਨਿਸ਼ਟ ਤੋਂ] ਪੁ.
੧. ਠਹਿਰਨ ਦੀ ਥਾਂ, ਠਿਕਾਣਾ;
੨. ਮੁਲਾਕਾਤ ਲਈ ਮੁਕੱਰਰ ਕੀਤੀ ਥਾਂ (ਕਾ.)

**ਥੇਟਰ,** ਪੁ. ਵੇਖੋ ਥਿਏਟਰ

**ਥੇਂਟਾ,** [ਥੇਟ+ਆ] ਪੁ. ਜਗ੍ਹਾ, ਥਾਂ, ਸੰਗਮ :
"ਕੱਢ ਕਸੀਰਾ ਸਉਂਪਿਆ,
ਰਵਿਦਾਸੈ ਗੰਗਾ ਦੀ ਥੇਂਟਾ" (ਭਾ. ਗੁ.)

**ਥੇਤ,** ਇ. ਦੁੱਧ ਮੁਹੱਈਆ ਕਰਨ ਦਾ ਪ੍ਰਬੰਧ ਜਾਂ ਠੇਕਾ (ਜਟਕੀ)

**ਥੇਤੀ,** [ਥੇਤ+ਈ] ਪੁ. ਉਹ ਵਿਅਕਤੀ ਜੋ ਦੁੱਧ ਮੁਹੱਈਆ ਕਰਨ ਦਾ ਠੇਕਾ ਲੈਂਦਾ ਹੈ (ਜਟਕੀ)

**ਥੇਨੀ,** (ਕਾਂਗ.) ਪੁ. ਦੂਜੇ ਕੋਲ ਅਮਾਨਤ ਵਜੋਂ ਰਖੀ ਗਈ ਕੋਈ ਚੀਜ਼ (ਮ. ਸਿੰ.)

**ਥੇਲਾ[1],** ਪੁ. ਵੇਖੋ ਤੇਲਾ

**ਥੇਲਾ[2],** (ਮੁਲ.) ਪੁ. ਇਕ ਪ੍ਰਕਾਰ ਦੀ ਮੱਛੀ ਜਿਹੜੀ ਦਰਿਆਵਾਂ ਤੇ ਛੰਭਾਂ ਵਿੱਚ ਹੁੰਦੀ ਹੈ (ਮ. ਸਿੰ.)

**ਥੇਲੀ,** ਇ. ਵੇਖੋ ਹਥੇਲੀ (ਪੁਆ. ਕੋ.)

–ਥੇਲੀ ਦੇਣਾ, ਮੁਹਾ. ਅਸਲ ਰਕਮ ਵਿੱਚੋਂ ਪੈਸੇ ਦੇ ਕੇ ਰਕਮ ਪੂਰੀ ਲਿਖਵਾ ਲੈਣਾ (ਪੁਆ. ਕੋ.)

**ਥੇਲੀਆ,** ਪੁ. ਮਿੱਟੀ ਦੀ ਰਕਾਬੀ ਜਿਸ ਵਿਚ ਉਬਲੇ ਹੋਏ ਚਾਉਲ ਖਾਣ ਵਾਸਤੇ ਦਿੱਤੇ ਜਾਂਦੇ ਹਨ (ਮ. ਸਿੰ.)



ਥੇਲੀਆ

**ਥੇਲੂ,** (ਕਾਂਗ.) ਪੁ. ਲਕੜੀ ਦਾ ਫੱਟਾ ਜੋ ਨਹਿਰੀ ਸੂਏ ਵਿਚ ਲਾਇਆ ਜਾਂਦਾ ਹੈ ਤਾਂ ਕਿ ਪਾਣੀ ਇਕਸਾਰ ਉਤੋਂ ਦੀ ਵਗਦਾ ਰਹੇ। ਇਸ ਫੱਟੇ ਵਿਚ ਫਾਨੇ ਲਾ ਕੇ ਪਾਣੀ ਨੂੰ ਹੋਰ ਕਈ ਖਾਲਾਂ ਵਿਚ ਵੰਡ ਦਿੱਤਾ ਜਾਂਦਾ ਹੈ। (ਮ.ਸਿੰ.)



ਥੇਲੂ

**ਥੇਵਾ,** [ਹਿੰ. ਥੇਵਾ] ਪੁ. ਮੁੰਦਰੀ ਵਿਚ ਜੜਿਆ ਹੋਇਆ ਨਗ



ਥੇਵਾ

–ਥੇਵਾ ਲਾਉਣਾ, (ਲਹਿੰ.) ਮੁਹਾ. ਕਿਸੇ ਨੂੰ ਘਾਟੇ ਵਿਚ ਰਖਣਾ, ਥੁੱਕ ਲਾਉਣਾ

**ਥੇੜਾ,** ਪੁ. ਵੇਖੋ ਥੜ੍ਹਾ (ਪੁਆ. ਕੋ.)

**ਥੇੜੀ,** ਇ. ਵੇਖੋ ਥੜ੍ਹੀ (ਪੁਆ. ਕੋ.)

**ਥੇੜੂ,**
**ਥੇੜੇ,**
**ਥੇੜੋਂ,** } ਪੁ. ਵੇਖੋ ਥੜ੍ਹਾ (ਪੁਆ.ਕੋ.)

**ਥੈ,** [ਥੇ[1]] ਪੁ. ਥਾਂ, ਸਥਾਨ "ਗੁਰ ਸੇਵਾ ਤੇ ਸੁਖ ਪਾਈਐ
ਹੋਰ ਥੈ ਸੁਖ ਨ ਭਾਲ"
(ਵਾਰ, ਬਿਹਾਗ. ਮ: ੩)
ਕ੍ਰਿ. ਵਿ. ਠਿਕਾਣੇ ਸਿਰ, ਮੌਕੇ ਤੇ,
"ਆਪੇ ਥੈ ਸਭ ਰਖਿਓਨੁ"
(ਆਸਾ. ਅ. ਮ:੩)

**ਥੈ,** [ਥੈ[3]] ਅਵ. ੧. ਪਾਸ, ਕੋਲ, ੨. ਤੋਂ (ਕਾ.)

**ਥੈਂ,** [ਤੈਂ] ਪੜ. ਤੈਨੂੰ "ਥੈਂ ਭਾਵੈ ਦਰ ਲਾਇ ਪਿਰਾਣਿ"
(ਮਲਾਰ ਅ. ਮ:੩)

**ਥੈਂ,** [ਥੇ] ਪੁ. ਥਾਂ

**ਥੇਈ ਥੇਈ,** [ਸੰ.ਥੈ=ਨੱਚਣ ਸਮੇਂ ਮ੍ਰਿਦੰਗ ਦਾ ਬੋਲ] ਇ. ਤਾਲ ਦੀ ਸੂਚਨਾ ਦੇਣ ਵਾਲਾ ਸ਼ਬਦ

-ਥੇਈਆ ਥੇਈਆ ਕਰਨਾ, ਮੁਹਾ. ੧. ਤਾਲ ਨਾਲ ਨੱਚਣਾ;
੨. ਨਚੱਣ ਵਾਲਿਆਂ ਲਈ ਤਾਲ ਦੇਣਾ

**ਥੈਹ**, [ਥੈਂ[1]] ਇ. ਥਾਂ, ਜਗ੍ਹਾ (ਪੁਆ. ਕੋ.)

-ਥੈਹ ਸਿਰ, (ਮਲ.) ਕ੍ਰਿ. ਵਿ. ਠੀਕ ਥਾਂ ਤੇ, ਥਾਉਂ ਸਿਰ, ਠਿਕਾਣੇ ਸਿਰ

-ਥੈਹ ਥੇਬਾ, ਵਿ. ਮੋਟੇ ਜਾਂ ਭੱਦੇ ਨਕਸ਼ ਵਾਲਾ

-ਥੈਹ ਥੋਬਾ, ਵਿ. ਮੋਟੇ ਭੱਦੇ ਨਕਸ਼ਾਂ ਵਾਲਾ

**ਥੈਂ**, [ਥੈ[1]] ਇ. ਥਾਂ
ਕ੍ਰਿ. ਵਿ. ਥਾਂ ਸਿਰ

**ਥੈਨਾਂ**, ਪੁ. ਵੱਡੀ ਕੌਡੀ, ਕੌਡ (ਜਟਕੀ)

-ਥੈਨਾਂ ਮਾਰ, ਪੁ. ਇਕ ਖੇਡ ਜਿਹੜੀ ਕੌਡੀਆਂ ਨਾਲ ਖੇਡੀ ਜਾਂਦੀ ਹੈ

**ਥੈਲਾ**, [ਟ. ਕ. ਮਰਾ. ਬੰਗ. ਅਸਾ. ਥੈਲਾ. ਸਿੰ. ਥੇਲੋ, ਨੇਪਾ. ਥੈਲੋ] ਪੁ.
੧. ਕਪੜੇ ਜਾਂ ਟਾਟ ਆਦਿ ਦਾ ਬਣਿਆ ਹੋਇਆ ਝੋਲਾ ਜਿਸ ਵਿਚ ਕੋਈ ਚੀਜ਼ ਪਾਈ ਜਾ ਸਕੇ;



ਥੈਲਾ

੨. ਛੋਟੀ ਬੋਰੀ;
੩. ਖੀਸਾ, ਬੋਝਾ (ਬਿ.)
੩. ਮੇਮਣੇ ਤੋਂ ਦੁੱਧ ਚੁੰਘਣੋਂ ਬਚਾਉਣ ਲਈ ਬੱਕਰੀ ਦੇ ਥਣਾਂ ਤੇ ਚਾੜ੍ਹਿਆ ਗਿਆ ਗੁਥਲਾ



ਥੈਲਾ-ਬੱਕਰੀ

**ਥੈਲੀ**, [ਥੈਲ (1)+ਈ] ਇ.
੧. ਛੋਟਾ ਥੈਲਾ;
੨. ਹਜ਼ਾਰ ਰੁਪਏ ਦੀ ਗੁਥਲੀ;
੩. ਵਾਂਸਲੀ;
੪. ਮਾਇਆ, ਦੌਲਤ;
੫. ਢਾਲੇ ਹੋਏ ਸੋਨੇ ਦੀ ਡਲੀ
"ਅਲੰਕਾਰ ਮਿਲ ਥੈਲੀ ਹੋਈ ਹੈ, ਤਾਂ ਤੇ ਕਨਿਕ ਵਖਾਨੀ' (ਧਨਾ. ਮ: ੫)

-ਥੈਲੀਸ਼ਾਹ, ਵਿ. ਅਮੀਰ, ਧਨੀ

-ਥੈਲੀ ਚੜ੍ਹਨਾ, ਮੁਹਾ. ਰਿਸ਼ਵਤ ਮਿਲਣਾ

-ਥੈਲੀ ਚੜ੍ਹਾਉਣਾ, ਮੁਹਾ. ਰਿਸ਼ਵਤ ਦੇਣਾ

-ਥੈਲੀ ਦਾ ਮੂੰਹ ਖੋਲ੍ਹ ਦੇਣਾ, ਮੁਹਾ. ਬਹੁਤ ਖ਼ਰਚ ਕਰਨਾ, ਬਹੁਤ ਖੁਲ੍ਹ ਦਿਲੀ ਵਿਖਾਉਣਾ

-ਥੈਲੀ ਪੇਸ਼ ਕਰਨਾ, ਮੁਹਾ. ਨਜ਼ਰਾਨਾ ਦੇਣਾ, ਭੇਟਾ ਦੇਣਾ

-ਥੈਲੀ ਬਰਦਾਰ, ਵਿ. ਵਿਆਹ ਸ਼ਾਦੀ ਆਦਿ ਦੇ ਮੌਕੇ ਤੇ ਜਿਸ ਨੂੰ ਥੈਲੀ ਸਪੁਰਦ ਕੀਤੀ ਜਾਵੇ

**ਥੋਂ**, ਅਵ. ਵੇਖੋ ਤੋਂ (ਬਿ.)

**ਥੋਸੜਾ**, ਵਿ. ਭਾਰਾ, ਮੋਟਾ (ਆਦਮੀ)

**ਥੋਸਾ**, ਪੁ. ਇਕ ਪ੍ਰਕਾਰ ਦਾ ਰੁੱਖ ਜਿਹੜਾ ਪੰਜ ਹਜ਼ਾਰ ਫੁਟ ਦੀ ਉਚਾਈ ਤਕ ਮਿਲਦਾ ਹੈ। ਇਸ ਦੇ ਫਲ ਸ਼ਿਮਲੇ ਵਲ ਵਿਕਦੇ ਹਨ ਅਤੇ ਬੜੇ ਸੁਆਦੀ ਹੁੰਦੇ ਹਨ (ਮ. ਸਿੰ.)

**ਥੋਹ[1]**, [ਪ੍ਰਾ. ਥੂਹ; ਸੰ. ਸ੍ਤੂਪ] ਇ. ਸਹਾਰਾ, ਆਸਰਾ

-ਥੋਹਾਂ ਤੱਕਣਾ, ਮੁਹਾ. ਆਸਰਾ ਲਭਣਾ

**ਥੋਹ[2]**, [ਢੋਹਣਾ] ਪੁ. ਖੋਤਿਆਂ ਖ਼ੱਚਰਾਂ ਤੇ ਮਾਲ ਢੋਣ ਦਾ ਕੰਮ

**ਥੋਹ[3]**, ਇ. ਵੇਖੋ ਥੂਹ (ਪੋਠੋ. ਕੋ.)

-ਥੋਹ ਕਿੜੱਲੇ ਪਾਉਣਾ, ਮੁਹਾ. ਥੂਹ ਥੇਕੜੇ ਪਾਉਣਾ (ਪੋਠੋ. ਕੋ.)

-ਥੋਹ ਥੇਹਕੜੇ ਕਰਨਾ,
-ਥੋਹ ਥੇਹਕੜੇ ਬਾਹਣਾ, } ਮੁਹਾ. ਵੇਖੋ ਥੂਹ ਥੇਕੜੇ ਪਾਉਣਾ (ਪੋਠੋ. ਕੋ.)

**ਥੋਹਣ, ਥੋਹਣਾ,** [ਪ੍ਰਾ. ਥੂਣਾ, ਸੰ. ਸ੍ਥੂਣਾ] ਪੁ. ਉਹ ਲੰਬਾ ਡੰਡਾ ਜਿਹੜਾ ਕਿ ਦੁੱਧ ਰਿੜਕਣ ਵਾਲੀ ਘੜਵੰਜੀ ਦੀ ਇਕ ਨੁਕਰ ਤੇ ਲਗਾ ਹੁੰਦਾ ਹੈ, ਨੇਹੀਂ



ਥੋਹਣੀ

**ਥੋਹਰ**, [ਪ੍ਰਾ. थोहर] ਇ.
ਇਕ ਪ੍ਰਕਾਰ ਦਾ ਬੂਟਾ ਜੋ ਆਮ ਤੌਰ ਤੇ ਕੰਡੇਦਾਰ ਹੁੰਦਾ ਹੈ ਅਤੇ ਜਿਸ ਚੋਂ ਦੁੱਧ ਨਿਕਲਦਾ ਹੈ। ਇਸ ਨੂੰ ਖੇਤਾਂ ਦੀ ਵਾੜ ਲਈ ਲਾਉਂਦੇ ਹਨ



ਥੋਹਰ-

–ਡੰਡਾ ਥੋਹਰ, ਇ. ਇਕ ਪ੍ਰਕਾਰ ਦੀ ਥੋਹਰ ਜਿਸ ਦੇ ਲੰਮੇ ਲੰਮੇ ਡੰਡੇ ਹੁੰਦੇ ਹਨ



ਥੋਹਰ-ਡੰਡਾ

–ਛਿੱਤਰ ਥੋਹਰ,
–ਤੂੰਪੜ ਥੋਹਰ,
(ਪੋਠੋ.) ] ਇ. ਇਕ ਪ੍ਰਕਾਰ ਦੀ ਥੋਹਰ ਜਿਸ ਦੇ ਪੱਤੇ ਬਹੁਤ ਚੌੜੇ ਅਤੇ ਮੋਟੇ ਹੁੰਦੇ ਹਨ



ਥੋਹਰ-ਛਿੱਤਰ

–ਥੋਹਰਾ, ਵਿ. ਥੋਹਰ ਵਰਗਾ, ਕੰਡੇਦਾਰ (ਹੀ. ਵਾ.)

**ਥੋਹੜਾ**, ਵਿ. ਵੇਖੋ ਥੋੜ੍ਹਾ
–ਥੋਹੜਾ ਜੁੱਸਾ ਕ੍ਰੋਧ ਵਧੀਕ, ਅਖੌ.
ਜਦੋਂ ਕੋਈ ਮਾੜਚੂ ਜਿਹਾ ਬੰਦਾ ਬਹੁਤ ਗੁੱਸਾ ਕਰੇ ਉਦੋਂ ਕਹਿੰਦੇ ਹਨ
–ਥੋਹੜਾ ਥੜਿਕੜਾ,
–ਥੋਹੜਾ ਥੜਿੱਕਾ, } ਕ੍ਰਿ. ਵਿ. ਥੋੜਾ ਜਿਹਾ (ਪੋਠੋ. ਕੋ.)
–ਥੋਹੜਾ ਮੁਚ, ਕ੍ਰਿ. ਵਿ. ਥੋੜ੍ਹਾ ਜਿਹਾ (ਪੋਠੋ. ਕੋ.)

**ਥੋਹੀ**, [ਥੇਹ+ਈ] ਵਿ. ਪੁ. ਖੋਤੇ ਆਦਿ ਤੇ ਮਾਲ ਢੋਣ ਵਾਲਾ, ਖੋਤੇ ਲੱਦ (ਪੋਠੋ. ਕੋ.)

**ਥੋਕ**[1], [ਪ੍ਰਾ. थक्क ਸੰ. स्तबक=ਗੁੱਛਾ] ਪੁ.
੧. ਇਕੱਠਾ ਮਾਲ, ਢੇਰ;
੨. ਵਿਕਰੀ ਲਈ ਇਕੱਠਾ ਮਾਲ;
੩. ਵਸਤੂ, ਪਦਾਰਥ :
"ਸੱਭੇ ਥੋਕ ਪਰਾਪਤੇ ਜੇ ਆਵੈ ਇਕ ਹੱਥਿ"
(ਸ੍ਰੀ ਰਾਗ ਮ: ੫)
੪. ਇਕੱਠਾ ਮਾਲ ਵੇਚਣ ਦਾ ਭਾਵ;
੫. ਨਕਦ, ਰੋਕ;
੬. ਹਿਸਾ, ਪਤੀ (ਬਿ.);
੭. ਧਿਰ, ਪਾਰਟੀ :
"ਆਖ ਦਮੋਦਰ ਰਾਜ਼ੀ ਭਾਈ ਦੋਵੇਂ ਥੋਕ ਤਦਾਹੀਂ"
(ਹੀਰ ਦਮੋਦਰ)
੮. ਕਿਸਮ (ਜਟਕੀ)
–ਥੋਕਦਾਰ, ਪੁ. ਇਕੱਠਾ ਮਾਲ ਵੇਚਣ ਵਾਲਾ ਵਪਾਰੀ (ਬਿ.)
–ਥੋਕ ਫ਼ਰੋਸ਼, ਪੁ. ਇਕੱਠਾ ਮਾਲ ਵੇਚਣ ਵਾਲਾ
–ਥੋਕ ਫ਼ਰੋਸ਼ੀ, ਇ. ਇਕੱਠਾ ਮਾਲ ਵੇਚਣ ਦਾ ਭਾਵ ਜਾਂ ਕਿਰਿਆ
–ਥੋਕ ਵਪਾਰੀ, ਪੁ. ਇਕੱਠਾ ਮਾਲ ਖ਼ਰੀਦਣ ਜਾਂ ਵੇਚਣ ਵਾਲਾ ਵਪਾਰੀ
–ਥੋਕ ਭਾਅ, ਪੁ. ਇਕੱਠਾ ਮਾਲ ਵੇਚਣ ਦਾ ਨਿਰਖ
–ਥੋਕ ਰਕਮ, ਇ. ਬਹੁਤੀ ਰਕਮ, ਇਕੱਠੀ ਰਕਮ (L)

**ਥੋਕ**[2], ਇ. ੧. ਜ਼ਿਲਾ ਡੇਰਾ ਗ਼ਾਜ਼ੀਖ਼ਾਂ ਦੀ ਇਕ ਵਾਦੀ;
੨. ਸੁਲੇਮਾਨ ਦੀਆਂ ਪਹਾੜੀਆਂ ਦੇ ਬਹੁਤ ਸਾਰੇ ਹਿੱਸਿਆਂ ਵਿਚੋਂ ਇਕ ਹਿੱਸਾ ਜਿਸ ਦੇ ਬਹੁਤੇ ਹਿੱਸੇ ਵਿਚ ਖੇਤੀ ਨਹੀਂ ਹੁੰਦੀ। (ਜਟਕੀ)

**ਥੋਕੜਾ**, [ਥੋਕ[1]+ੜਾ] ਪੁ. ਵਸਤੂ, ਚੀਜ਼, ਪਦਾਰਥ :
"ਲਭੇ ਹਭੇ ਥੋਕੜੇ" (ਸ੍ਰੀ ਛੰਤ ਮ: ੪)

**ਥੋਕੜੇ ਪਾਉਣਾ**, ਪੁ. ਕਿਸੇ ਕੰਮ ਵਿਚ ਸਫਲਤਾ ਪਾਏ ਬਿਨਾ ਹੀ ਮੁੜ ਆਉਣਾ

**ਥੋਡ**, [ਸ਼ਾ. ਸੰ. ਤੁਣਡ=ਮੂੰਹ] ਪੁ. ਬੂੱਲ੍ਹ (ਜਟਕੀ)

–ਥੋਡੀ, [ਥੋਡ+ਈ] ਇ. ਬੱਲੂ (ਜਟਕੀ)

**ਥੋਡਾ**, (ਪੁਆ.) ਪੜ. ਵੇਖੋ ਤੁਹਾਡਾ

**ਥੋਤੇ**, [ਥੋ∠ਥੋਡਾ∠ਤੁਹਾਡਾ+ਤੇ=ਤੋਂ] ਪੜ. ਤੁਹਾਡੇ ਤੋਂ (ਪੁਆ. ਕੋ.)

**ਥੋਤੋਂ**, (ਪੁਆ.) [ਥੋ∠ਥੋਡਾ∠ਤੁਹਾਡਾ+ਤੋਂ] ਪੜ. ਤੁਹਾਡੇ ਤੋਂ

**ਥੋਥਾ**, [ਟ. ਕ. ਹਿੰ. ਥੋਥਾ ਸਿੰ. ਥੋਥੋ; ਗੁ. ਥੋਥੁੰ=ਸੜਿਆ ਗਲਿਆ ਅਨਾਜ; ਬੰਗ. ਥੋਤਾਨ=ਖੁੰਡਾ ਕਰਨਾ, ਨੇਪਾ. ਥੋਤੇ=ਦੰਦ ਟੁੱਟਣ ਕਾਰਨ ਹੋਈ ਖ਼ਾਲੀ ਥਾਂ] ਵਿ.

੧. ਜੋ ਵਿਚੋਂ ਖ਼ਾਲੀ ਹੋਵੇ, ਸੱਖਣਾ, ਖੋਖਲਾ;

੨. ਬੇ ਅਰਥ;

੩. ਜਿਸ ਦੇ ਦੰਦ ਨਾ ਹੋਣ;

੪. ਬੇ ਅਸਰ (ਬਿ.)

–ਥੋਥਾ ਚਣਾ ਬਾਜੇ ਘਣਾ, ਅਖੋ.

ਜਦੋਂ ਗੁਣ-ਰਹਿਤ ਆਦਮੀ ਬਹੁਤੀ ਸ਼ੇਖ਼ੀ ਸਾੜੇ ਉਦੋਂ ਕਹਿੰਦੇ ਹਨ

–ਥੋਥਾਪਨ, ਪੁ. ਖ਼ਾਲੀਪਨ

–ਥੋਥੇ ਸ਼ਾਹ ਦੀਆਂ ਮਨ ਵਿਚ ਥੇਪਾਂ, ਅਖੋ.

ਜਦੋਂ ਕੋਈ ਮਨੁਖ ਐਵੇਂ ਮਨ ਦੇ ਲੱਡੂ ਭੋਰੇ ਅਤੇ ਸ਼ੇਖ਼ ਚਿੱਲੀ ਵਾਂਗ ਹਵਾ ਵਿਚ ਕਿਲ੍ਹੇ ਉਸਾਰੇ, ਉਦੋਂ ਕਹਿੰਦੇ ਹਨ

**ਥੋਥਾ**[1], ਪੁ. ਬਿਨਾ ਨੋਕ ਵਾਲਾ ਤੀਰ (ਬਿ,)

**ਥੋਥਾ**[2], ਪੁ. ਨੀਲਾ ਥੋਥਾ (ਬਿ.)

**ਥੋਨੂੰ**, ਪੜ. ਵੇਖੋ ਤੁਹਾਨੂੰ (ਪੁਆ. ਕੋ.)

**ਥੋਪਣਾ**, [ਹਿੰ. ਥੋਪਨਾ] ਕ੍ਰਿ. ਸਕ.

੧. ਜ਼ੁੰਮੇ ਲਾਉਣਾ, ਥੱਪਣਾ, ਮੜ੍ਹਨਾ;

੨. ਹਮਾਇਤ ਕਰਨਾ, (ਬਿ.)

੩. ਇਕਰਾਰ ਪੂਰਾ ਕਰਨਾ

**ਥੋਪੜਾ**, ਪੁ. ਨਿੰਦਕ (ਜਟਕੀ)

**ਥੋਪੀ**, [ਥੋਪ (ਣਾ)+ਈ] ਇ.

ਕੰਨਾਂ ਉਤੇ ਮਾਰਿਆ ਹੋਇਆ ਮੁੱਕਾ, ਚਪੇੜ (ਬਿ.)

**ਥੋਬੜ**, **ਥੋਂਬੜ**, ] [ਥੋਬ (1)+ੜ] ਪੁ.

੧. ਵੱਡਾ ਥੋਬਾ;

੨. ਭੈੜਾ ਜਿਹਾ ਮੂੰਹ (ਬਿ.)

**ਥੋਬੜਾ**, [ਥੋਬੜ+ਆ] ਪੁ. ਭੈੜਾ ਜਿਹਾ ਮੂੰਹ

–ਥੋਬੜਾ ਸੁਜਾਉਣਾ, ਮੁਹਾ. ਰੁੱਸਣਾ, ਖ਼ਫ਼ਾ ਹੋਣਾ, ਨਰਾਜ਼ ਹੋਣਾ

**ਥੋਬਾ**, [ਪ੍ਰਾ. ਥੂਸ; ਸੰ. ਸਤੂਪ+ਆ] ਪੁ.

੧. ਗਿੱਲੀ ਮਿੱਟੀ, ਗੋਹੇ ਆਦਿ ਦਾ ਸਮੂਹ ਜਿਹੜਾ ਇਕ ਵਾਰ ਸੁਟਿਆ ਜਾ ਸਕੇ;

੨. ਸਿਆਹੀ ਦਾ ਧੱਬਾ (ਲਾ. ਕ੍ਰਿ. ਮਾਰਨਾ)

–ਥੋਬਾ ਲਾਉਣਾ, ਮੁਹਾ. ਘੰਘਾਰ ਆਦਿ ਦਾ ਕੰਧ ਤੇ ਸੁੱਟਣਾ

**ਥੋਬੀ**, [ਸ਼ਾਇਦ ਥੋਬ (1)+ਈ] (ਮੁਲ.) ਇ.

੧. ਮਿੱਟੀ ਜਾਂ ਪੱਥਰ ਦਾ ਕੜਾਹੀ ਨੁਮਾ ਤਵਾ; (ਮ. ਸਿੰ.)

੨. ਲਿਪਣ ਵਾਲੀ ਗਿੱਲੀ ਮਿੱਟੀ ਦਾ ਥੋਬਾ (ਜਟਕੀ)

–ਥੋਬੀ ਚੜ੍ਹੀ ਤੇ ਦੁਸ਼ਮਣ ਵੀ ਨਾ ਵੰਜੇ, ਅਖੋ.

ਜਦੋਂ ਇਹ ਦੱਸਣਾ ਹੋਵੇ ਕਿ ਤਵੇ ਚੜ੍ਹੇ ਤੇ ਤਾਂ ਦੁਸ਼ਮਣ ਨੂੰ ਵੀ ਖਾਧੇ ਬਿਨਾਂ ਨਹੀਂ ਜਾਣ ਦੇਣਾ ਚਾਹੀਦਾ ਉਦੋਂ ਕਹਿੰਦੇ ਹਨ

**ਥੋਭਾ**, [ਥੋਬਾ] ਪੁ. ਮਿੱਟੀ, ਘੰਘਾਰ ਆਦਿ ਜੋ ਇਕੋ ਵੇਰ ਸੁਟਿਆ ਜਾਵੇ

**ਥੋਭੀ**, [ਥੋਬ (1)+ਈ] ਇ.

ਚਾਂਦੀ ਆਦਿ ਕਿਸੇ ਧਾਤ ਦੀ ਡਲੀ (ਬਿ.)

**ਥੋਭੀ ਪਾਉਣਾ**, **ਥੋਭੀ ਲਾਉਣਾ**, ] ਮੁਹਾ. ਚਾਂਦੀ ਆਦਿ ਇਕੱਠੀ ਕਰਨਾ (ਕੁਠਾਲੀ ਆਦਿ ਵਿਚ ਪਾ ਕੇ)

**ਥੋਮ**, [ਫ਼ਾ. ਤੋਮਾ تومہ ; ਅ਼ਰ ਸੂਮ ثوم ] ਪੁ.

ਚਿੱਟੀਆਂ ਤੁਰੀਆਂ ਵਾਲਾ ਗੰਢੇ ਦੀ ਕਿਸਮ ਦਾ ਇਕ ਬੂਟਾ ਜਿਸ ਦੀ ਤਾਸੀਰ ਗਰਮ ਤੇ ਤੇਜ਼ ਹੁੰਦੀ ਹੈ, ਲੱਸਣ



ਥੋਮ-

–ਥੋਮ ਨਾ ਵਾਸ਼ ਕਥੂਰੀ ਆਵੈ, ਅਖੋ.

ਜਦੋਂ ਮੰਦੇ ਆਦਮੀ ਕੋਲੋਂ ਚੰਗੀ ਆਸ ਨਾ ਰੱਖੀ ਜਾਵੇ ਉਦੋਂ ਕਹਿੰਦੇ ਹਨ (ਅਖਾਣ ਭੰਡਾਰ)

**ਥੋਰ**, ਪੁ. ਇਕ ਥਾਂ ਤੋਂ ਦੂਜੀ ਥਾਂ ਤੇ ਜਾ ਜਾ ਕੇ ਚੀਜ਼ਾਂ ਵੇਚਣ ਦਾ ਕੰਮ, ਫੇਰੀ ਦਾ ਕੰਮ (ਆਰਸੀ)

**ਥੋਰੜਾ**, (ਥੋੜ੍ਹਾ) ਵਿ. ਵਧੇਰੇ ਥੋੜਾ

**ਥੋਰਾ**[1], ਵਿ. ਵੇਖੋ ਥੋੜਾ : "ਕਹਾਂ ਨਰ ਗਰਬਸਿ ਥੋਰੀ ਬਾਤ" (ਸਾਰੰ. ਕਬੀਰ)

**ਥੋਰਾ**[2], ਵਿ. ਥਿਰ ਰਹਿਣ ਵਾਲਾ, ਕਾਇਮ ਰਹਿਣ ਵਾਲਾ :
"ਹਾਹਾ ਲਤਟਿਓ ਰੇ ਮੂੜੇ ਕਛੂ ਨ ਥੋਰੀ"(ਟੋਡੀ ਮ: ੫)

**ਥੋਰਾ**, ਪੁ. ੧. ਕਿਰਪਾ, ਮਿਹਰ; ੩. ਰਈ (ਜਟਕੀ)

**ਥੋਰਾਂ**, ਪੁ. ੧. ਇਕ ਪਛੜੀ ਹੋਈ ਜਾਤੀ ਜੋ ਵਿਸ਼ੇਸ਼ ਕਰਕੇ ਜੋਧਪੁਰ ਤੇ ਬੀਕਾਨੇਰ ਦੇ ਇਲਾਕੇ ਵਿਚ ਪਾਈ ਜਾਂਦੀ ਹੈ (ਕਾ.)
੨. ਘੋੜੇ ਤੇ ਖ਼ਚਰ ਦਾ ਵਪਾਰੀ

**ਥੋਲਾ**, ਵਿ. ਵੇਖੋ ਥੋੜ੍ਹਾ (ਜਟਕੀ)

–ਥੋਲਾ ਜਿਹਾਂ, ਕ੍ਰਿ. ਵਿ. ਵੇਖੋ ਥੋੜ੍ਹਾ ਜਿਹਾ (ਜਟਕੀ)

–ਥੋਲਾ ਬਹੁੰ, ਕ੍ਰਿ. ਵਿ. ਥੋੜਾ ਬਹੁਤਾ (ਜਟਕੀ)

**ਥੋੜ, ਥੋੜ੍ਹ,** } ਇ. ਥੁੜ, ਘਾਟ, ਕਮੀ (ਲਾ. ਕ੍ਰਿ. ਹੋਣਾ, ਪੈਣਾ)

–ਥੋੜ੍ਹ-ਚਿੱਤਾ, ਵਿ. ਥੋੜ੍ਹੇ ਦਿਲ ਵਾਲਾ

–ਥੋੜ੍ਹ-ਚਿਰਾ, ਵਿ. ਥੋੜ੍ਹੇ ਸਮੇਂ ਤਕ ਰਹਿਣ ਵਾਲਾ

–ਥੋੜ੍ਹ ਦਾ ਮਾਰਿਆ, ਵਿ. ਗ਼ਰੀਬ, ਕੰਗਾਲ

–ਥੋੜ੍ਹ-ਦਿਲਾ,ਵਿ. ਜਿਸ ਨੂੰ ਖ਼ਰਚ ਕਰਨ ਲਗਿਆਂ ਹੌਲ ਪੈਂਦੇ ਹੋਣ, ਥੋੜੇ ਜਿਗਰੇ ਵਾਲਾ

–ਥੋੜ੍ਹ-ਦਿਲੀ, ਇ. ਤੰਗ ਦਿਲੀ, ਕਮ ਦਿਲੀ

–ਥੋੜ੍ਹ-ਬਿੱਤਾ, ਵਿ. ਵੇਖੋ ਥੋੜ-ਵਿੱਤਾ

–ਥੋੜ੍ਹ ਬੁਰੀ ਕਿ ਛੁਰੀ, ਅਖੋ. ਜਦੋਂ ਇਹ ਦਸਣਾ ਹੋਵੇ ਕਿ ਗ਼ਰੀਬੀ ਬੜੀ ਭੈੜੀ ਚੀਜ਼ ਹੈ, ਉਦੋਂ ਆਖਦੇ ਹਨ

–ਥੋੜ੍ਹ ਵਰਤਣਾ, ਮੁਹਾ. ਗ਼ਰੀਬ ਹੋਣਾ, ਕੰਗਾਲ ਹੋਣਾ

–ਥੋੜ੍ਹ-ਵਿੱਤਾ, ਵਿ. ਥੋੜੇ ਵਿੱਤ ਵਾਲਾ, ਨਿਰਧਨ

–ਥੋੜ੍ਹਾਂ ਟੁੱਟ ਜਾਣਾ, ਮੁਹਾ. ਵਾਰੇ ਨਿਆਰੇ ਹੋ ਜਾਣਾ, ਕਿਸੇ ਕਿਸਮ ਦੀ ਘਾਟ ਨਾ ਰਹਿਣਾ

**ਥੋੜੜਾ**, [ਥੋੜ=ਥੋੜ੍ਹਾ+ੜਾ] ਵਿ. ਵਧੇਰੇ ਥੋੜ੍ਹਾ :
"ਕਚਾ ਰੰਗੁ ਕਸੁੰਭ ਕਾ ਥੋੜੜਿਆਂ ਦਿਨ ਚਾਰਿ"
(ਸੂਹੀ ਆ. ਮ: ੧)

**ਥੋੜਯਾ**, ਪੁ. ਲੁਕਣ ਮੀਚੀ ਵਿਚ ਥੁੱਕਣ ਵਾਲੀ ਥਾਂ (ਬਿ.)

–ਥੋੜਯਾ ਪਾਉਣਾ, ਮੁਹਾ.
੧. ਥੋੜਯੇ ਉਤੇ ਥੁੱਕਣਾ
੨. ਕੰਮ ਮੁਕਾਏ ਬਿਨਾ ਹੀ ਛੇਤੀ ਮੁੜ ਆਉਣਾ ਬਿ.)

**ਥੋੜਾ**, (ਥੋਡਾ) ਪੜ. ਤੁਹਾਡਾ
(ਪੁਆ. ਕੋ.)

**ਥੋੜ੍ਹਾ**, [ਪ੍ਰਾ. ਥੋਅ; ਪਾ. ਥੋਕ; ਸੰ. ਸ੍ਤੋਕ; ਟ. ਕ. ਹਿੰ. ਥੋੜਾ; ਸਿੰ. ਥੋਰੋਂ; ਗੁ. ਥੋਡੂੰ; ਮਰਾ. ਥੋਡਾ; ਬੰਗ. ਉੜੀ. ਥੋੜਾ; ਨੇਪਾ. ਥੋਰ]
ਵਿ. ੧. ਜੋ ਮਾਤਰਾ ਵਿਚ ਘਟ ਹੋਵੇ, ਨਾਕਾਫ਼ੀ, ਘੱਟ, ਕੱਸਾ;
੨. ਜਿਸ ਨਾਲ ਗੁਜ਼ਾਰਾ ਨਾ ਹੋ ਸਕੇ,
੩. ਤੰਗ (ਮ. ਸਿੰ.);
੪. ਨਹੀਂ;
ਜਿਸ ਤਰ੍ਹਾਂ "ਮੈਂ ਉਥੇ ਥੋੜ੍ਹਾ ਚਲਿਆ ਹਾਂ"
ਕ੍ਰਿ. ਵਿ. ਰਤਾ ਕੁ, ਜ਼ਰਾ ਕੁ

–ਥੋੜ੍ਹਾ ਜਿਹਾ, ਕ੍ਰਿ. ਵਿ. ਬਹੁਤ ਥੋੜ੍ਹਾ, ਰਤਾ ਕੁ,

–ਥੋੜ੍ਹਾ ਗੁੱਸਾ ਕ੍ਰੋਧ ਵਧੀਕ, ਅਖੋ. ਜਦੋਂ ਇਹ ਦਸਣਾ ਹੋਵੇ ਕਿ ਸਰੀਰਕ ਤੌਰ ਤੇ ਮਾੜੇ ਆਦਮੀ ਨੂੰ ਗੁੱਸਾ ਛੇਤੀ ਚੜ੍ਹ ਜਾਂਦਾ ਹੈ, ਓਦੋਂ ਆਖਦੇ ਹਨ

–ਥੋੜ੍ਹਾ ਥੋੜ੍ਹਾ, ਕ੍ਰਿ. ਵਿ. ਰਤਾ ਰਤਾ ਕਰ ਕੇ, ਹੌਲੀ ਹੌਲੀ ਕਰ ਕੇ

–ਥੋੜਾ ਬਹੁਤ, ਕ੍ਰਿ. ਵਿ. ਕੁਝ ਨਾ ਕੁਝ

–ਥੋੜ੍ਹਾ ਮੁਚ, ਕ੍ਰਿ. ਵਿ. ਥੋੜ੍ਹਾ ਬਹੁਤਾ

–ਥੋੜੀ ਰਹਿ ਗਈ ਬਹੁਤੀ ਵਿਹਾ ਗਈ, ਅਖੋ. ਜਦੋਂ ਇਹ ਦਸਣਾ ਹੋਵੇ ਕਿ ਉਮਰ ਦਾ ਬਹੁਤਾ ਹਿੱਸਾ ਲੰਘ ਗਿਆ ਹੈ, ਉਦੋਂ ਕਹਿੰਦੇ ਹਨ

–ਥੋੜੀ ਬਹੁੰ, (ਪੋਠੋ.) ਵਿ. ਥੋੜੀ ਬਹੁਤ

- ਥੋੜ੍ਹ ਥੁੜਨਾ, ਵਿ. ਥੁੜਿਆ ਹੋਇਆ (ਪੁਆ. ਕੋ.)

–ਥੋੜ੍ਹੇ ਚਿਰ ਦਾ ਪਰਾਹੁਣਾ ਹੋਣਾ, ਮੁਹਾ. ਮਰਨ ਕਿਨਾਰੇ ਹੋਣਾ

–ਥੋੜ੍ਹੇ ਪਾਣੀ 'ਚ ਨਾ ਡੁਬਣਾ, ਮੁਹਾ ਛੇਤੀ ਕਾਬੂ ਨਾ ਆਉਣਾ, ਥੋੜੇ ਜਤਨਾਂ ਨਾਲ ਈਨ ਨਾ ਮੰਨਣਾ

- ਥੋੜ੍ਹੇ ਪਾਣੀ ਮਛਲੀ, ਮਨਤਾਰਾ ਨੈਂ ਦੀ ਕੰਨ,
ਸੇਜ ਇਕੱਲੀ ਇਸਤ੍ਰੀ, ਢੋਰ ਇਕੱਲੇ ਦੀ ਸੰਨ,
ਵਲਾਵਾਂ ਪੈ ਪਰਦੇਸੀਆਂ, ਪੰਜੇ ਹੀ ਤੜਫਨ, } ਅਖੋ.
ਜਦੋਂ ਇਹ ਦਸਣਾ ਹੋਵੇ ਕਿ ਥੋੜੇ ਪਾਣੀ ਵਿੱਚ ਮੱਛੀ, ਨਦੀ ਦੇ ਕੰਢੇ ਤੇ ਖੜੋਤਾ ਮਨਤਾਰਾ, ਕੰਤ ਵਿਹੀਨ ਸੇਜ ਤੇ ਸੁੱਤੀ ਇਸਤਰੀ, ਇਕੱਲਿਆਂ ਸੰਨ੍ਹ ਮਾਰਨ ਵਾਲਾ ਢੋਰ ਅਤੇ ਉਹ ਪਰਦੇਸੀ ਜਿਸਨੂੰ ਵੱਲਾ ਪੈ ਗਿਆ ਹੋਵੇ ਜਾਂ ਰਾਹ ਤੋਂ ਭਟਕ ਗਿਆ ਹੋਵੇ, ਇਹ ਪੰਜੇਂ ਬਹੁਤ ਦੁਖ ਪਾਂਦੇ ਹਨ ਤਾਂ ਕਹਿੰਦੇ ਹਨ

–ਥੋੜ੍ਹੇ ਪਾਣੀ ਵਿਚ ਹੋਣਾ, ਮੁਹਾ. ਥੋੜ੍ਹੀ ਸਮਰਥਾ ਵਾਲਾ ਹੋਣਾ

–ਥੋੜ੍ਹੇ ਵਿਚ ਭੁਗਤਾ ਦੇਣਾ, ਮੁਹਾ. ਥੋੜ੍ਹੇ ਵਿਚ ਸਾਰ ਲੈਣਾ

**ਥੋੜ੍ਹੋ**, ਇ. ਵੇਖੋ ਥੁੜ (ਪੁਆ. ਕੋ.)

**ਥੋਂ**, ਪੁ. ਵੇਖੋ ਥਾਉਂ

ਥੌਹ, } [ਥਾਹ] ਪੁ.
ਥੌਹੁ, } ੧. ਠਿਕਾਣਾ, ਜਗ੍ਹਾ, ਥਾਉਂ;
੨. ਪਤਾ;
੩. ਚੇਤਾ;
੪. ਲੰਮਿਆਈ;
੫. ਅੰਦਾਜ਼ਾ
(ਮ. ਸਿੰ.)

-ਥੌਹ ਸਿਰ, ] ਕ੍ਰਿ. ਵਿ. ਥਾਂ ਸਿਰ
-ਥੌਹੁ ਸਿਰ, ]

-ਥੌਹ ਕਰਨਾ, ਮੁਹਾ. ੧. ਸੋਚਣਾ, ਚੇਤੇ ਕਰਨਾ;
੨. ਅੰਦਾਜ਼ਾ ਲਾਉਣਾ (ਬਿ.)

-ਥੌਹ ਟਿਕਾਣਾ, ] ਪੁ. ੧. ਠਾਹਰ, ਪਤਾ;
-ਥੌਹ ਠਿਕਾਣਾ, ]
੨. ਆਸਰਾ (ਬਿ.)

-ਥੌਹ ਪਤਾ, ਪੁ. ਥਾਂ ਟਿਕਾਣਾ, ਪਤਾ ਸਤਾ

ਥੌਹੜ, } ਪੁ. ਵੇਖੋ ਠੌਰ (ਪੁਆ. ਕੋ.)
ਥੋਹੜ, }

ਥੌਹੜਾ, ਵਿ. ਵੇਖੋ ਥੋੜਾ (ਪੁਆ. ਕੋ.)

ਥੌਡਾ, [ਥੋਡਾ] ਪੜ. ਤੁਹਾਡਾ (ਪੁਆ. ਕੋ.)

ਥੌਣਾ, ਪੁ. ੧. ਕਾੜ੍ਹਨੀ ੨. ਭੜੋਲੀ (ਮ. ਸਿੰ.)

ਥੌਣੀ, ਇ. ੧. ਮਾਲ;
੨. ਰਾਸ, ਧਨ, ਪਦਾਰਥ (ਬਿ.);
੩. ਸਿਕਦਾਰ (ਲੁ. ਕੋ.)

ਥੌਲਾ[1], [ਥੰਮੁਲਾ] ਪੁ. ਕੌਲਾ

ਥੌਲਾ[2], [ਹਿੰ. ਥਾਲਾ] ਪੁ. ਪਾਣੀ ਠਹਿਰਨ ਦੀ ਥਾਂ
(ਪੁਆ. ਕੋ.)

ਥੌਲਾ[3], [(ਹ) ਥੌਲਾ] (ਪੁਆ.) ਪੁ. ਝਾੜਾ ਕਰਾਉਣ ਦਾ ਭਾਵ
(ਲਾ. ਕ੍ਰਿ. ਕਰਨਾ)

ਥੌੜ, (ਠੌਰ) ਇ. ਥਾਂ, ਜਗ੍ਹਾ, (ਪੁਆ. ਕੋ.)

ਥੌੜਾ[1], ਪੁ. ਵੇਖੋ ਹਥੌੜਾ

ਥੌੜਾ[2], ਪੁ. ਵੇਖੋ ਤੌੜਾ

ਥੌੜੀ, ਇ. ਵੇਖੋ ਹਥੌੜੀ (ਪੁਆ. ਕੋ.)

ਥੌੜੂ, (ਥੁੜਨਾ) ਵਿ. ਥੁੜ ਜਾਣ ਵਾਲਾ,ਪੂਰਾ ਨਾ ਹੋ ਸਕਣ ਵਾਲਾ
(ਪੁਆ. ਕੋ.)

ਥੌ,ੜੇ } (ਥੁੜਨਾ) ਵਿ. ਥੁੜਵਾਂ, ਘਾਟੇ-ਵੰਦਾਂ (ਪੁਆ. ਕੋ.)
ਥੌੜੇਂ, }



# ਦ

**ੲ**, ਪੁ. ਪੰਜਾਬੀ ਵਰਣਮਾਲਾ ਦਾ ਤੇਈਵਾਂ ਤੇ ਤਵਰਗ ਦਾ ਤੀਜਾ ਅੱਖਰ, ਇਸ ਦਾ ਉੱਚਾਰਣ ਸਥਾਨ ਦੰਦ ਹੈ, ਦੱਦਾ

**ਦਉਣ**, ਇ. ਵੇਖੋ ਦਾਉਣ[1]

**ਦਉਤ**, [ਸੰ. ਦ੍ਯੋਤ√ਦ੍ਯੁਤ੍=ਚਮਕਣਾ] ਪੁ. ਪ੍ਰਕਾਸ਼, ਰੌਸ਼ਨੀ "ਚਉਥਾ ਪਹਿਰੁ ਭਇਆ ਦਉਤ ਬਿਹਾਗੇ ਰਾਮ" (ਤੁਖਾਰੀ ਛੰਤ ਮ: ੧)

**ਦਉਰ**[1], ਇ. ਵੇਖੋ ਦੌੜ[1] (ਕਾ.)

**ਦਉਰ**[2], ਪੁ. ਵੇਖੋ ਦੌਰ (ਲੁ. ਕੋ.)

**ਦਉਰਨਾ**, [ਦੌੜਨਾ] ਕ੍ਰਿ. ਅਕ. ਨੱਸਣਾ, ਭੱਜਣਾ : "ਸੁਨੈ ਬੋਲੈ ਦਉਰਿਓ ਫਿਰਤ ਹੈ" (ਆਸਾ-ਰਵਿਦਾਸ)

**ਦਉਰਾ**, ਪੁ. ਵੇਖੋ ਦੌਰਾ (ਲੁ. ਕੋ.)

**ਦਉਰਾਨਾ**, [ਦੌੜਾਉਣਾ] ਕ੍ਰਿ. ਸਕ. ਨਸਾਉਣਾ, ਭਜਾਉਣਾ "ਦਹਦਿਸਿ ਲੈ ਇਹੁ ਮਨੁ ਦਉਰਾਇਓ" (ਮਾਲੀ ਮ: ੫)

**ਦਉਲਤ**, ਇ. ਵੇਖੋ ਦੌਲਤ : "ਲੰਗਰਿ ਦਉਲਤਿ ਵੰਡੀਐ" (ਵਾਰ ਰਾਮ. ਮ: ੩)

**ਦਉੜ**, ਇ. ਵੇਖੋ ਦੌੜ

**ਦਊਦ ਖ਼ਾਨੀ**, ਇ. ਵੇਖੇ ਦਾਊਦ ਖ਼ਾਨੀ (ਲੁ. ਕੋ.)

**ਦਊਦੀ**[1], [ਦਾਊਦੀ] ਇ.
੧. ਇਕ ਪ੍ਰਕਾਰ ਦੀ ਝਾੜੀ ਅਤੇ ਉਸਦੇ ਫੁੱਲ
੨. ਇਕ ਪ੍ਰਕਾਰ ਦੀ ਆਤਿਸ਼ਬਾਜ਼ੀ

**ਦਊਦੀ**[2], ਇ. ਮੰਜੋਅ (ਬਿ.)

**ਦਊਦੀ**[3], ਇ. ਵੇਖੋ ਦਾਊਦ ਖ਼ਾਨੀ (ਬਿ.)

**ਦਇਆਲੀਆ**, [ਦਇਆਲ+ਈਆ] ਵਿ. ਦਿਆਲੂ, ਮੇਹਰਬਾਨ : "ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ" (ਆ. ਮ: ੫)

**ਦਇਆ**, [ਸੰ. ਦਯਾ√ਦਯ੍=ਤਰਸ ਕਰਨਾ] ਇ. ਤਰਸ, ਰਹਿਮ, ਕਿਰਪਾ (ਲਾ. ਕ੍ਰਿ. ਆਉਣਾ)

–ਦਇਆ ਸਾਗਰ, ਵਿ. ਬਹੁਤ ਜ਼ਿਆਦਾ ਦਿਆਲੂ

–ਦਇਆ ਦ੍ਰਿਸ਼ਟੀ, ਇ. ਮੇਹਰ ਦੀ ਨਜ਼ਰ

–ਦਇਆ ਨਿਧਾਨ, ਵਿ. ਦਇਆ ਦਾ ਖਜ਼ਾਨਾ, ਕਰਤਾਰ (ਕਾ.)

–ਦਇਆ ਨਿਧੀ, ਵਿ. ਦਇਆ ਦਾ ਖ਼ਜ਼ਾਨਾ, ਕਰਤਾਰ (ਕਾ.)

–ਦਇਆ ਬਿਨ ਸਿੱਧ ਕਸਾਈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਹੜੇ ਸੰਤ ਦੇ ਮਨ ਵਿਚ ਦਇਆ ਨਹੀਂ ਉਹ ਕਸਾਈ ਤੋਂ ਘੱਟ ਨਹੀਂ ਤਾਂ ਕਹਿੰਦੇ ਹਨ

–ਦਇਆ ਮਇਆ, ਇ. ਕਰੁਣਾ, ਪ੍ਰਸੰਨਤਾ : "ਕਰਿ ਦਇਆ ਮਇਆ ਦਿਆਲ ਸਾਚੇ" (ਆਸਾ ਛੰਤ ਮ: ੧)

–ਦਇਆ ਮਈ, ਵਿ. ਦਇਆ ਵਾਲਾ, ਦਇਆ ਭਰਪੂਰ : "ਉਸ ਨਾਲ ਬੜਾ ਦਇਆਮਈ ਵਰਤਾਰਾ ਰਖਦੀ ਸੀ" (ਤੀਜਾ ਪਹਿਰ, ਸੇਖੋਂ)

–ਦਇਆਮਾਨ, ਵਿ. ਵੇਖੋ ਦਇਆਵਾਨ

–ਦਇਆਵੰਤ, ਵਿ. ਦਇਆਵਾਨ, ਦਿਆਲੂ

–ਦਇਆਵਾਨ, ਵਿ. ਦਿਆਲੂ, ਮੇਹਰਬਾਨ

–ਦਇਆਵਾਨ ਚੜ੍ਹੇ ਪਰਵਾਨ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦਿਆਲੂ ਮਨੁੱਖ ਹੀ ਰਬ ਦੀ ਦਰਗਾਹ ਵਿਚ ਸੁਰਖਰੂ ਹੁੰਦਾ ਹੈ ਤਾਂ ਕਹਿੰਦੇ ਹਨ

**ਦਇਆਰ**, ਵਿ. ਵੇਖੋ ਦਿਆਲ: "ਕਰਨ ਕਾਰਨ ਸਮਰਥ ਦਇਆਰ" (ਗੌਂਡ ਮ: ੫)

**ਦਇਆਲ**, ਵਿ. ਵੇਖੋ ਦਿਆਲ "ਸਭਿ ਜਾਚਕ ਪ੍ਰਭੁ ਤੁਮ ਦਇਆਲ" (ਬਸੰ. ਮ: ੫)

**ਦਈ**[1], [ਪ੍ਰਾ. ਦਇਵ; ਸੰ. ਦੈਵ] ਪੁ.
੧. ਵਿਧਾਤਾ, ਪਰਮੇਸ਼ਰ; "ਸੀਤਲ ਸਾਂਤ ਦਇਆਲ ਦਈ" (ਬਿਲਾ. ਮ: ੫)
੨. ਹੋਣੀ, ਭਾਵੀ

–ਦਈ ਮਾਰਾ, ਵਿ. ਦਈ-ਮਾਰਿਆ (ਪ੍ਰਆ. ਕੋ.)

–ਦਈ ਮਾਰਿਆ, ਵਿ. ਰੱਬ ਦਾ ਮਾਰਿਆ ਹੋਇਆ (ਲੁ. ਕੋ.)

**ਦਈ**[2], ਇ. ਵੇਖੋ ਦੇਈ

**ਦਸ**, [ਪ੍ਰਾ. ਦਸ; ਸੰ. ਦਸ਼] ਵਿ. ਇੱਕ ਉਤੇ ਨੌਂ; ਸੌ ਦਾ ਦਸਵਾਂ ਹਿੱਸਾ

–ਦਸ ਅਸਟ, ਵਿ. ਅਠ੍ਹਾਰਾਂ, "ਚਾਰਿ ਵੇਦ ਦਸ ਅਸਟ ਪੁਰਾਣਾ" (ਵਾਰ ਸ੍ਰੀ ਮ: ੪)

–ਦਸ ਅਠ ਵਰਨ, ਪੁ. ਸਿਮ੍ਰਿਤੀਆਂ ਅਨੁਸਾਰ ਅਠਾਰ੍ਹਾਂ ਜਾਤੀਆਂ "ਆਪੇ ਦਸ ਅਠ ਵਰਨ ਉਪਾਇਆ" (ਵਾਰ ਬਿਹਾ. ਮ: ੪)

–ਦਸ ਅਵਤਾਰ, ਪੁ. ਹਿੰਦੂ ਮਿਥਿਆਸ ਅਨੁਸਾਰ ਚਵ੍ਹੀ ਅਵਤਾਰਾਂ ਵਿਚੋਂ ਦਸ ਮਨੁੱਖ ਅਵਤਾਰ—ਮੱਛ, ਕੱਛ, ਵਰਾਹ, ਨਰਸਿੰਘ, ਵਾਮਨ, ਪਰਸੁਰਾਮ, ਰਾਮਚੰਦ੍ਰ, ਕ੍ਰਿਸ਼ਣ, ਬੁੱਧ, ਕਲਕੀ (ਕਾ.)

–ਦਸ ਇੰਦਰੀਆਂ, ਇ. ਪੰਜ ਗਿਆਨ-ਇੰਦਰੀਆਂ :
ਅੱਖ, ਕੰਨ, ਨੱਕ, ਜੀਭ ਤੇ ਤੁਚਾ, ਅਤੇ ਪੰਜ ਕਰਮ ਇੰਦਰੀਆਂ : ਹੱਥ, ਪੈਰ, ਮੂੰਹ, ਗੁਦਾ ਤੇ ਲਿੰਗ (ਕਾ.)

–ਦਸ ਸਤਿਗੁਰੂ, ਪੁ. ਵੇਖੋ ਦਸ ਗੁਰੂ (ਕਾ.)

–ਦਸਸਿਰ, ਪੁ. ਰਾਵਣ

–ਦਸ ਕਮਾਉਣਾ ਵੀਹ ਖ਼ਰਚ ਕਰਨਾ, ਮੁਹਾ. ਫ਼ਜ਼ੂਲ ਖ਼ਰਚੀ ਕਰਨਾ

–ਦਸ ਕੋਨਾ, ਵਿ. ਦੱਸਾਂ ਨੁੱਕਰਾਂ ਵਾਲਾ

–ਦਸ ਗੁਣਾ, ਵਿ. ਦਸ ਵਾਰ ਜਿੰਨਾ

–ਦਸ ਗੁਰੂ, ਪੁ. ਦਸ ਗੁਰੂ ਸਾਹਿਬਾਨ :
ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਗੁਰੂ ਹਰਿਗੋਬਿੰਦ, ਗੁਰੂ ਹਰਿ ਰਾਇ, ਗੁਰੂ ਹਰਿਕ੍ਰਿਸ਼ਨ, ਗੁਰੂ ਤੇਗ਼ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਜੀ

–ਦਸਚਾਰਿ ਹਟ, ਪੁ. ਚੌਦਾਂ ਲੋਕ :
"ਦਸਚਾਰਿ ਹਟ ਤੁਧ ਸਾਜਿਆ, ਵਾਪਾਰੁ ਕਰੀਵੇ"
(ਵਾਰ. ਸ੍ਰੀ. ਮ: ੪)

–ਦਸ ਦਸ਼ਾ, ਇ.
੧. ਗੁਰੂ ਗ੍ਰੰਥ ਸਾਹਿਬ ਅਨੁਸਾਰ ਸਰੀਰ ਦੀਆਂ ਦਸ ਹਾਲਤਾਂ;
੨. ਕਾਵਿ ਗ੍ਰੰਥਾਂ ਅਨੁਸਾਰ ਵਿਜੋਗ ਦੀਆਂ ਦਸ ਅਵਸਥਾਵਾਂ ਅਭਿਲਾਸ਼ਾ, ਚਿੰਤਾ, ਗੁਣਕਥਨ, ਸਿਮ੍ਰਿਤੀ, ਉਦਵੇਗ, ਪ੍ਰਲਾਪ, ਉਨਮਾਦ, ਵਿਆਧੀ, ਜੜਤਾ, ਅਤੇ ਮਰਣ (ਕਾ.)

–ਦਸ ਦਿਸ਼ਾ,
–ਦਸ ਦਿਸ਼ਾਂ, ] ਇ. ਦਸ ਤਰਫ਼ਾਂ ਜੋ ਇਹ ਹਨ :
ਪੂਰਬ, ਅਗਨਿਕੋਣ, ਦੱਖਣ, ਨੈਰਤੀ ਕੋਣ, ਪੱਛਮ, ਵਾਯਵੀ ਕੋਣ, ਉੱਤਰ, ਈਸ਼ਾਨ ਕੋਣ, ਅਕਾਸ਼ ਤੇ ਪਾਤਾਲ (ਕਾ.)

–ਦਸ ਦੁਆਰ, ਪੁ. ਸਰੀਰ ਦੇ ਦਸ ਦਰਵਾਜ਼ੇ–ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਗੁਦਾ, ਲਿੰਗ ਤੇ ਤਾਲੂਆ (ਕਾ.)

–ਦਸ ਨੰਬੀਰੀਆ, ਵਿ. ਪੁ.੧. ਉਹ ਆਦਮੀ ਜਿਸ ਦਾ ਨਾਂ ਕਿਸੇ ਇਲਜ਼ਾਮ ਜਾਂ ਸ਼ਕ ਕਾਰਣ ਥਾਣੇ ਦੀ ਇਕ ਵਿਸ਼ੇਸ਼ ਸੂਚੀ ਵਿਚ ਦਰਜ ਹੋਵੇ;
੨. ਬਦਮਾਸ਼

–ਦਸ ਨਾਮ ਸੰਨਿਆਸੀ, ਪੁ. ਸੰਨਿਆਸੀਆਂ ਦੇ ਦਸ ਫ਼ਿਰਕੇ– ਤੀਰਥ, ਆਸ਼੍ਰਮ, ਵਨ, ਅਰਣਿਆ, ਗਿਰੀ, ਪਰਬਤ, ਸਾਗਰ, ਸਰਸਵਤੀ, ਭਾਰਤੀ ਅਤੇ ਪੁਰੀ
"ਦਸ ਨਾਮ ਸੰਨਿਆਸੀਆਂ ਜੋਗੀ ਬਾਰਹ ਪੰਥ ਚਲਾਏ"
(ਭਾ. ਗੁ.)

–ਦਸ ਨਾਰੀ, ਇ. ਵੇਖੋ ਦਸ ਇੰਦਰੀਆਂ :
"ਦਸ ਨਾਰੀ ਮੈਂ ਕਰੀ ਦੁਹਾਗਨਿ" (ਪ੍ਰਭਾਤੀ ਅ. ਮ: ੫)

–ਦਸ ਪੁਰਬ, ਪੁ. ਹਿੰਦੂ ਮਤ ਦੇ ਦਸ ਤਿਉਹਾਰ :
ਅਸ਼ਟਮੀ, ਚੌਦਸ, ਮੱਸਿਆ, ਪੂਰਨਮਾਸ਼ੀ, ਸੰਗਰਾਂਦ, ਉੱਤਰਾਯਨ, ਦੱਖਣਾਯਨ, ਵਿਅਤੀਪਾਤ, ਚੰਦਗ੍ਰਹਿਣ ਤੇ ਸੂਰਜ ਗ੍ਰਹਿਣ :
"ਦਸ ਪੁਰਬ ਸਦਾ ਦਸਾਹਰਾ" (ਧਨਾ. ਛੰਤ ਮ: ੫)

–ਦਸੋ ਗਿਆਹਰੀ, ਇ.
੧. ਵੰਡਣ ਦਾ ਇਕ ਢੰਗ ਜਿਸ ਨਾਲ ਇਕ ਨੂੰ ਦਸ ਮਿਲਦੇ ਹਨ ਤੇ ਦੂਜੇ ਨੂੰ ਗਿਆਰਾਂ;
੨. ਇਕ ਸ਼ਰਤ ਜਿਸ ਨਾਲ ਇਕ ਧਿਰ ਨੂੰ ਦਸ ਹਿੱਸੇ ਮਿਲਦੇ ਹਨ ਤੇ ਦੂਜੀ ਨੂੰ ਇਕ;
੩. ਵਿਆਜ ਦੀ ਉਹ ਦਰ ਜਿਸ ਨਾਲ ਦਸ ਦੇ ਗਿਆਰਾਂ ਹੋ ਜਾਣ (ਬਿ.)

–ਦਸੋ ਗਿਆਰੀ, ਇ. ਵੇਖੋ ਦਸੋ ਗਿਆਹਰੀ (ਪੁਆ. ਕੋ.)

–ਦਸੋ ਦਿਸ਼ਾ, ਇ. ਵੇਖੋ ਦਸ ਦਿਸ਼ਾ

–ਦਸਾਂ ਨਹੁਆਂ ਦੀ ਕਮਾਈ,
–ਦਸਾਂ ਨਹੁਆਂ ਦੀ ਕਿਰਤ, } ਇ. ਮਿਹਨਤ ਦੀ ਖੱਟੀ, ਹਕ ਹਲਾਲ ਦੀ ਕਮਾਈ

–ਇਕ ਦੀਆਂ ਦਸ ਸੁਣਾਉਣਾ, ਮੁਹਾ. ਜਵਾਬ ਵਿਚ ਕਿਸੇ ਨੂੰ ਬੁਰਾ ਭਲਾ ਕਹਿਣਾ

**ਦੱਸ,** [ਦੱਸਣਾ] ਇ. ਖ਼ਬਰ, ਸਮਾਚਾਰ

–ਦੱਸ ਧੁਖ ਪੈਣਾ, ਮੁਹਾ.
੧. ਪਤਾ ਮਿਲਣਾ, ਸੂਹ ਮਿਲਣਾ;
੨. ਚੋਰੀ ਦੇ ਮਾਲ ਆਦਿ ਦਾ ਪਤਾ ਲਗਣਾ (ਬਿ.)

–ਦੱਸ ਪਾਉਣਾ, ਮੁਹਾ. ਖ਼ਬਰ ਜਾਂ ਪਤਾ ਦੇਣਾ (ਬਿ.)

–ਦੱਸ ਪੈਣਾ, ਮੁਹਾ. ਪਤਾ ਲਗਣਾ, ਖ਼ਬਰ ਮਿਲਣਾ

–ਦੱਸ ਪੁਆਉਣਾ, ਮੁਹਾ. ਜੋਤਸ਼ ਲੁਆਉਣਾ

–ਦੱਸਾਂ ਘੱਤਣਾ, (ਲਹਿੰ.) ਮੁਹਾ. ਇਤਲਾਹ ਦੇਣਾ, ਖ਼ਬਰ ਦੇਣਾ :
"ਢਟਿਆਂ ਚੋਰਾਂ ਦੀਆਂ ਦੱਸਾਂ ਚਾ ਘਤੀਆਂ ਨੇ ਜਾਂਦਿਆਂ ਰਾਹੀਆਂ" (ਬਾ. ਵੇ.)

**ਦਸਹਰਾ,**
**ਦਸਹਿਰਾ,** ] ਪੁ. ਵੇਖੋ ਦੁਸਹਿਰਾ

**ਦਸਖ਼ਤ,** [ਫ਼ਾ. ਦਸਤਖ਼ਤ دستخط ; ਫ਼ਾ. ਦਸਤ دست +ਅਰ. ਖ਼ੱਤ خط ] ਪੁ.
੧. ਆਪਣੇ ਹੱਥ ਦੀ ਲਿਖਤ;

੨. ਆਪਣੇ ਹੱਥ ਨਾਲ ਲਿਖਿਆ ਹੋਇਆ ਆਪਣਾ ਨਾਂ, ਸਹੀ, ਹਸਤਾਖਰ

**ਦਸਖ਼ਤੀ,** ਵਿ. ਜਿਸ ਉੱਤੇ ਦਸਖ਼ਤ ਹੋਏ ਹੋਣ

**ਦੱਸਣ,** [ਸ਼ਾ. ਧੱਸਣਾ] ਕ੍ਰਿ. ਸਕ. (ਘੋਲ ਵਿਚ) ਕੰਡ ਲਾਉਣਾ, ਪਿੱਠ ਲਾਉਣਾ (ਜਟਕੀ)

**ਦੱਸਣਾ,** [ਪ੍ਰਾ. ਦਿਸ√ਸੰ. ਦਿਸ਼੍+ਣਾ=ਕਹਿਣਾ] ਕ੍ਰਿ.ਸਕ.
੧. ਕਹਿਣਾ, ਆਖਣਾ; ੨. ਵਿਖਾਉਣਾ;
੩. ਸਮਝਾਉਣਾ

**ਦਸਤ**[1], [ਫ਼ਾ. ਦਸਤ دست =ਟੱਟੀ ] ਪੁ.
ਪਤਲੀ ਟੱਟੀ, ਜੁਲਾਬ (ਲਾ. ਕ੍ਰਿ. ਆਉਣਾ)

–ਦਸਤ-ਆਵਰ, ਵਿ. ਦਸਤ ਲਿਆਉਣ ਵਾਲੀ (ਦਵਾਈ)

–ਦਸਤ ਕਢਣਾ, ਮੁਹਾ. ਡਰਾਉਣਾ, ਦਬਕਾਉਣਾ

–ਦਸਤ ਨਿਕਲਣਾ, ਮੁਹਾ. ਡਰਨਾ, ਡਰ ਜਾਣਾ

–ਦਸਤ ਲੱਗਣਾ, ਮੁਹਾ. ਘਬਰਾ ਜਾਣਾ

**ਦਸਤ**[2], [ਫ਼ਾ. ਦਸਤ دست ] ਪੁ. ਹੱਥ

–ਦਸਤਅੰਦਾਜ਼ੀ, ਇ. ੧. ਦਖ਼ਲ, ਲੱਤ ਅੜਾਉਣ ਦਾ ਭਾਵ (ਲਾ. ਕ੍ਰਿ. ਹੋਣਾ, ਕਰਨਾ)

–ਦਸਤ ਦਰਾਜ਼, ਵਿ. ਵਧੀਕੀ ਕਰਨ ਵਾਲਾ

–ਦਸਤ ਦਰਾਜ਼ ਕਰਨਾ, ਮੁਹਾ.
੧. ਹੱਥ ਅੱਡਣਾ :
"ਸਹਿਬਾਂ ਦੀ ਦੁਆ ਮੰਗਦਾ, ਕਰ ਕੇ ਦਸਤ ਦਰਾਜ਼"
(ਮਿਰਜ਼ਾ-ਭਗਵਾਨ ਸਿੰਘ)
੨. ਵਧੀਕੀ ਕਰਨਾ :
"ਲਗਾ ਦਸਤ ਦਰਾਜ਼ ਰਕੀਬ ਕਰਨੇ
ਦਿਤੀ ਸੋਹਣੀ ਨੇ ਪੇਸ਼ ਨਾ ਜਾਣ ਮੀਆਂ"
(ਸੋਹਣੀ ਮਹੀਂਵਾਲ)

–ਦਸਤ ਦਰਾਜ਼ੀ, ਇ. ਹੱਥੋ ਪਾਈ; ੨. ਵਧੀਕੀ

–ਦਸਤ ਪੰਜਾ, ਪੁ. ਹੱਥ ਮਿਲਾਉਣ ਦੀ ਕਿਰਿਆ ਜਾਂ ਭਾਵ

–ਦਸਤ ਪੰਜਾ ਲੈਣਾ, ਮੁਹਾ. ਝਗੜਾ ਕਰਨਾ

–ਦਸਤ ਪਨਾਹ, ਪੁ. ਕਾਂਬੀ, ਕੜੈਡੀ (ਜਟਕੀ)

–ਦਸਤ ਪੋਸ਼ੀ, ਇ. ਹੱਥ ਮਿਲਾਉਣ ਦੀ ਕਿਰਿਆ :
"ਪੀਰ ਪਤਸੀਐ ਆਇ ਦਸਤ ਪੋਸ਼ੀ ਕੀਤੀ"
(ਪੁਰਾਤਨ ਜਨਮਸਾਖੀ)

–ਦਸਤ ਬਸਤਾ, ਕ੍ਰਿ. ਵਿ. ਹੱਥ ਜੋੜ ਕੇ

**ਦਸ਼ਤ,** [ਫ਼ਾ. ਦਸ਼ਤ دشت = جنگل ] ਪੁ.
ਜੰਗਲ, ਬੀਆਬਾਨ

**ਦਸਤਕ,** [ਫ਼ਾ. ਦਸਤਕ دستک ] ਇ.
੧. ਹੱਥ ਨਾਲ ਕੁੰਡਾ ਜਾਂ ਦਰਵਾਜ਼ਾ ਖੜਕਾਉਣ ਦੀ ਕਿਰਿਆ (ਲਾ. ਕ੍ਰਿ. ਦੇਣਾ)
੨. ਤਲਬੀ ਦਾ ਪਰਵਾਨਾ, ਸੰਮਣ;
੩. ਡਮਾਰਚਾ (ਮ. ਸਿੰ.)

–ਦਸਤਕਾ, ਪੁ. ਅਦਾਲਤੀ ਸੰਮਣ ਲੈ ਜਾਣ ਵਾਲਾ (ਬਿ.)

–ਦਸਤਕੀ, ਇ. ਲੋਹੇ, ਪਿੱਤਲ ਲਕੜੀ ਆਦਿ ਦਾ ਹੱਥ ਪਾਕੇ ਸੰਦੂਕ ਚੱਕਣ ਜਾਂ ਦਰਵਾਜ਼ਾ ਖਿੱਚਣ ਲਈ ਬਣਿਆ ਮੁੱਠਾ, ਹੈਂਡਲ



ਦਸਤਕੀ

–ਦਸਤਕੀ, ਪੁ. ਅਦਾਲਤੀ ਸੰਮਣ ਲੈ ਜਾਣ ਵਾਲਾ

–ਦਸਤਕੀਆ, ਪੁ. ਅਦਾਲਤੀ ਸੰਮਣ ਲੈ ਜਾਣ ਵਾਲਾ (ਬਿ.)

**ਦਸਤਕਾਰ,** [ਫ਼ਾ. ਦਸਤਕਾਰ دستکار ; ਫ਼ਾ. ਦਸਤ دست +ਕਾਰ ] ਪੁ.
ਹੱਥ ਨਾਲ ਕੰਮ ਕਰਨ ਵਾਲਾ ਕਾਰੀਗਰ, ਸ਼ਿਲਪਕਾਰ

–ਦਸਤਕਾਰੀ, ਇ. ਹੱਥ ਦਾ ਕੰਮ, ਕਾਰੀਗਰੀ

**ਦਸਤਖ਼ਤ,** [ਫ਼ਾ. ਦਸਤਖ਼ਤ دستخط ; ਫ਼ਾ. ਦਸਤ دست =ਹੱਥ+ਅਰ. ਖ਼ੱਤ خط ] ਪੁ.
੧. ਆਪਣੇ ਹੱਥ ਦੀ ਲਿਖਤ;
੨. ਆਪਣੇ ਹੱਥ ਨਾਲ ਲਿਖਿਆ ਹੋਇਆ ਆਪਣਾ ਨਾਂ, ਸਹੀ, ਹਸਤਾਖਰ

–ਦਸਤਖ਼ਤੀ, ਵਿ. ਜਿਸ ਉੱਤੇ ਦਸਤਖ਼ਤ ਹੋਏ ਹੋਣ, ਦਸਖ਼ਤੀ

**ਦਸਤਗੀਰ,** [ਫ਼ਾ. ਦਸਤਗੀਰ دستگیر ; ਫ਼ਾ. ਦਸਤ دست +ਫ਼ਾ. ਗੀਰ گیر ]
ਵਿ. ਪੁ. ਹੱਥ ਫੜਨ ਵਾਲਾ, ਸਹਾਰਾ ਦੇਣ ਵਾਲਾ, ਮਦਦਗਾਰ

–ਦਸਤਗੀਰੀ, ਇ. ਮਦਦ ਜਾਂ ਸਹਾਇਤਾ ਦੇਣ ਦਾ ਭਾਵ :
"ਦਸਤਗੀਰੀ ਦੇਹਿ ਦਿਲਾਵਰ" (ਤਿਲੰਗ ਮ: ੫)

**ਦਸਤਗੀਰ**[2], ਪੁ. ਬਗ਼ਦਾਦ ਦਾ ਇਕ ਪੀਰ
'ਪੁੱਛਿਆ ਫਿਰ ਕੈ ਦਸਤਗੀਰ ਕੋਣ ਫ਼ਕੀਰ
ਕਿਸ ਕਾ ਘਰਾਨਾ'' (ਭਾ. ਗੁ.)

**ਦਸਤੰਗੀਰ**, ਪੁ. ਵੇਖੋ ਦਸਤਗੀਰ[1]
''ਕਸ ਨੇਸ ਦਸਤੰਗੀਰ'' (ਤਿਲੰਗ ਮ: ੧)

**ਦਸਤ-ਬਰਦਾਰ**, [ਫ਼ਾ. ਦਸਤ ਬਰਦਾਰ دستبردار
ਫ਼ਾ. ਦਸਤ دست +ਬਰਦਾਰ<
ਫ਼ਾ. ਬਰਦਾਸ਼ਤਨ برداشتن = ਚੁੱਕਣਾ ] ਵਿ.
ਛੱਡਣ ਵਾਲਾ, ਤਿਆਗਣ ਵਾਲਾ

–ਦਸਤ-ਬਰਦਾਰ ਹੋਣਾ, ਮੁਹਾ. ਆਪਣਾ ਅਧਿਕਾਰ ਛੱਡਣਾ

–ਦਸਤ-ਬਰਦਾਰੀ, ਇ. ਛੱਡਣ ਦਾ ਭਾਵ, ਤਿਆਗ

**ਦਸਤਬੋਸੀ**, [ਫ਼ਾ. ਦਸਤ+ਬੋਸੀ دست بوسی ; ਫ਼ਾ.
ਦਸਤ دست + ਬੋਸੀ∠ਫ਼ਾ. ਬੋਸੀਦਨ
بوسیدن =ਚੁੰਮਣਾ] ਇ.
ਸਤਿਕਾਰ ਵਜੋਂ ਹੱਥ ਚੁੰਮਣ ਦੀ ਕ੍ਰਿਆ

**ਦਸਤਯਾਬ**, [ਫ਼ਾ. ਦਸਤਯਾਬ دستیاب ; ਫ਼ਾ.
ਦਸਤ دست +ਯਾਬ یاب
<ਫ਼ਾ. ਯਾਫ਼ਤਨ یافتن =ਪ੍ਰਾਪਤ, ਕਰਨਾ,
ਹਾਸਲ ਕਰਨਾ ] ਕ੍ਰਿ. ਵਿ. ਪ੍ਰਾਪਤ, ਹਾਸਲ

–ਦਸਤਯਾਬੀ, ਇ. ਪ੍ਰਾਪਤੀ

**ਦਸਤਰਸ**, [ਫ਼ਾ. ਦਸਤਰਸ دسترس ; ਫ਼ਾ. ਦਸਤ
دست +ਫ਼ਾ. ਰਸ رس ∠ਫ਼ਾ.
ਰਸੀਦਨ رسیدن =ਪੁੱਜਣਾ] ਇ.
੧. ਸਮਰੱਥਾ, ਯੋਗਤਾ;
੨. ਹੁਨਰ, ਮੁਹਾਰਤ (ਲੁ. ਕੋ.)

**ਦਸਤਰਖ਼ਾਨ**, [ਫ਼ਾ. ਦਸਤਰਖ਼ਾਨ دسترخوان ] ਪੁ.
ਉਹ ਚਾਦਰ ਜਿਸ ਉੱਤੇ ਖਾਣਾ ਪਰੋਸਿਆ ਜਾਏ

**ਦਸਤਰਖ਼ਾਨਾ**, ਪੁ. ਵੇਖੋ ਦਸਤਰਖ਼ਾਨ

**ਦਸਤਾ**, [ਫ਼ਾ. ਦਸਤਾ دستہ ] ਪੁ.
੧. ਹੱਥਾ, ਮੁੱਠਾ;
੨. ਮੁੰਗਲੀ;
੩. ਕਾਗ਼ਜ਼ ਦੇ ੨੪ ਤਾ;
੪. ਪੁਲਸ ਜਾਂ ਫ਼ੌਜ ਦੀ ਟੋਲੀ


ਦਸਤਾਨਾ

**ਦਸਤਾਨਾ**, [ਫ਼ਾ. ਦਸਤਾਨਾ دستانہ ] ਪੁ.
੧. ਹੱਥ ਦੇ ਬਚਾਓ ਲਈ ਪਹਿਨੀ ਜਾਣ ਵਾਲੀ ਕਪੜੇ,
ਚਮੜੇ ਆਦਿ ਦੀ ਬਣੀ ਚੀਜ਼;
੨. ਤਲਵਾਰ ਦਾ ਤਾੜੀਦਾਰ ਕਬਜ਼ਾ ਜੋ ਹੱਥ ਦੀ
ਰਖਿਆ ਕਰਦਾ ਹੈ (ਕਾ.)

**ਦਸਤਾਵੇਜ਼**, ਪੁ. ਵੇਖੋ ਤਸਤਾਵੇਜ਼

**ਦਸਤਾਰ**, [ਫ਼ਾ. ਦਸਤਾਰ دستار ] ਇ.
ਪੱਗ, ਪਗੜੀ

–ਦਸਤਾਰ ਸਜਾਉਣਾ, ਮੁਹਾ. ਪੱਗ ਬੰਨ੍ਹਣਾ

**ਦਸਤਾਰ ਬੰਦ**, [ਫ਼ਾ. ਦਸਤਾਰ ਬੰਦ دستاربند ] ਪੁ.
੧. ਮਰਦ; ੨. ਪੜ੍ਹਿਆ ਹੋਇਆ ਆਦਮੀ (ਬਿ.)

–ਦਸਤਾਰਬੰਦੀ, ਇ.ਪੱਗ ਬੰਨ੍ਹਣ ਦੀ ਰਸਮ ਜੋ ਕਿਸੇ ਬਜ਼ੁਰਗ ਦੇ
ਦੇਹਾਂਤ ਹੋਣ ਬਾਦ ਉਸ ਦੇ ਉੱਤਰ ਅਧਿਕਾਰੀ ਨੂੰ ਬੰਨ੍ਹੀ
ਜਾਂਦੀ ਹੈ

**ਦਸਤਾਰਾ**[1], [ਦਸਤਾਰ+ਆ] (ਖਾ. ਬੋ.) ਪੁ. ਪੱਗ, ਪਗੜੀ


ਦਸਤਾਰਾ

**ਦਸਤਾਰਾ**[2], [ਦਸ+ਤਾਰ+ਆ] ਪੁ.
ਦਸਾਂ ਤਾਰਾਂ ਵਾਲੀ ਸਿਤਾਰ (ਬਿ.)

**ਦਸਤਾਵੇਜ,** ਇ. ਵੇਖੋ ਦਸਤਾਵੇਜ਼ (ਬਿ.)

**ਦਸਤਾਵੇਜ਼,** [ਫ਼ਾ. ਦਜਤਾਵੇਜ਼ دستاویز ] ਇ.
੧. ਹੱਥ ਦੀ ਲਿਖਤ;
੨. ਤਮੱਸਕ, ਟੋਂਬ੍ਹ

**ਦਸਤੀ,** [ਦਸਤ[2]+ਈ]
ਵਿ. ਹੱਥਾਂ ਦਾ, ਹੱਥੀਂ ਭੇਜਿਆ ਹੋਇਆ
ਇ. ੧. ਛੋਟਾ ਦਸਤਾ (ਬਿ.)
੨. ਇਕ ਪ੍ਰਕਾਰ ਦਾ ਪਹੁੰਚੀ ਵਰਗਾ ਗਹਿਣਾ ਜਿਸ ਵਿਚ ਕਈ ਤਰ੍ਹਾਂ ਦੇ ਮਣਕੇ ਰੇਸ਼ਮੀ ਧਾਗੇ ਵਿਚ ਪਰੋਏ ਹੁੰਦੇ ਹਨ (ਮ. ਸਿੰ.)
੩. ਥੋੜੇ ਚਿਰ ਵਾਸਤੇ ਲਈ ਹੋਈ ਰਕਮ (ਜਟਕੀ)

**–ਦਸਤੀ ਮਾਰਣ,** ਕ੍ਰਿ. ਸਮਾ. ਚਾਬੁਕ ਮਾਰਨਾ, ਛਾਂਟਾ ਮਾਰਨਾ (ਜਟਕੀ)

**–ਦਸਤੀ ਵਿਚ ਲੈ ਆਉਣਾ,** ਮੁਹਾ. ਆਪਣਾ ਬਣਾ ਲੈਣਾ

**ਦਸਤੂਰ,** [ਫ਼ਾ. ਦਸਤੂਰ دستور ] ਪੁ.
੧. ਤਰੀਕਾ, ਢੰਗ, ਨਿਯਮ;
੨. ਰੀਤ, ਰਸਮ;
੩. ਮੁਗ਼ਲ ਬਾਦਸ਼ਾਹਾਂ ਦੇ ਵੇਲੇ ਕਿਸੇ ਪਰਗਣੇ ਦੇ ਮੁਖ ਨਗਰ ਨੂੰ ਦਸਤੂਰ ਕਿਹਾ ਜਾਂਦਾ ਸੀ; (ਕਾ.)
੪. ਮੰਤਰੀ, ਵਜ਼ੀਰ
੫. ਪਾਰਸੀਆਂ ਦਾ ਪੁਰੋਹਤ

**–ਦਸਤੂਰਲ ਅਮਲ,** ਪੁ.
੧. ਨਿਯਮ, ਕਾਇਦਾ;
੨. ਨਿਯਮਾਂ ਦੀ ਪੁਸਤਕ, ਨਿਯਮਾਵਲੀ

**–ਦਸਤੂਰਲ-ਅਮਲ-ਪਟਵਾਰੀਆਂ,** ਪੁ. ਪਟਵਾਰੀਆਂ ਦਾ ਸਰਕਾਰੀ ਹੁਕਮਾਂ ਦਾ ਇਕੱਠ (ਮ. ਸਿੰ.)

**–ਦਸਤੂਰਯਾ,** ਪੁ. ਵੇਖੋ ਦਸਤੂਰੀਆ (ਲੁ.ਕੋ.)

**ਦਸਤੂਰੀ,** [ਫ਼ਾ. ਦਸਤੂਰੀ دستوری ] ਇ.
੧. ਉਹ ਰਕਮ ਜਿਹੜੀ ਕੋਈ ਕਾਰਿੰਦਾ ਆਪਣੇ ਮਾਲਕ ਦਾ ਸੌਦਾ ਖ਼ਰੀਦਣ ਲਗਿਆਂ ਦੁਕਾਨਦਾਰਾਂ ਤੋਂ ਹੱਕ ਤੇ ਰੂਪ ਵਿਚ ਪ੍ਰਾਪਤ ਕਰਦਾ ਹੈ
੨. ਦਲਾਲੀ, ਕਮੀਸ਼ਨ;
੩. ਆੜ੍ਹਤ

**–ਦਸਤੂਰੀਆ,** ਪੁ. ੧. ਦਸਤੂਰ ਜਾਣਨ ਵਾਲਾ;
੨. ਦਸਤੂਰੀ ਲੈਣ ਵਾਲਾ

**ਦਸਨਾਮੀ,** [ਹਿੰ. ਦਸ਼ਨਾਮੀ] ਪੁ. ਸੰਨਿਆਸੀ ਵਰਗ ਜੋ ਅਦਵੈਤਵਾਦੀ ਸ਼ੰਕਰਾਚਾਰਜ ਦੇ ਚੇਲਿਆਂ ਤੋਂ ਤੁਰਿਆ ਹੈ

**ਦਸੰਬਰ,** [ਅੰਗ. ਦਿਸੰਬਰ December] ਪੁ.
ਅੰਗਰੇਜ਼ੀ ਸਾਲ ਦਾ ਬਾਰ੍ਹਵਾਂ ਮਹੀਨਾ ਜਿਸ ਦੇ ੩੧ ਦਿਨ ਹੁੰਦੇ ਹਨ

**ਦਸਬਾਂ,** ਵਿ. ਵੇਖੋ ਦਸਵਾਂ (ਪੁਅ. ਕੋ.)

**ਦਸਮ,** [ਸੰ. दशम] ਵਿ.
ਦਸਾਂ ਦੀ ਗਿਣਤੀ ਪੂਰੀ ਕਰਨ ਵਾਲਾ, ਦਸਵਾਂ

**–ਦਸਮ ਗ੍ਰੰਥ,** ਪੁ. ਦਸਮ ਪਾਤਿਸ਼ਾਹ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਸਿੱਧ ਰਚਨਾ

**–ਦਸਮ ਦੁਆਰ,** ਪੁ. ਦਸਵਾਂ ਦੁਆਰ, ਤਾਲੂਆ

**ਦਸਮਾਂ,** ਵਿ. ਵੇਖੋ ਦਸਵਾਂ

**ਦਸਮੀ,** [ਸੰ. दशमी] ਇ. ਚੰਨ ਦੇ ਮਹੀਨੇ ਦੇ ਕਿੱਸੇ ਪੱਖ ਦੀ ਦਸਵੀਂ ਤਿਥ

**ਦਸਮੂਲ,** [ਸੰ. दशमूल] ਪੁ.
ਦਸ ਬਿਰਛਾਂ ਦੀ ਛਿਲ ਜਾਂ ਜੜ੍ਹ ਜੋ ਦੁਆਈ ਦੇ ਕੰਮ ਆਉਂਦੀ ਹੈ

**ਦਸਮੇਸ਼,** / **ਦਸ਼ਮੇਸ਼,** [ਸੰ. दशम+ਸੰ. ईश] ਪੁ.
ਸਿੱਖਾ ਦੇ ਦਸਵੇਂ ਗੁਰੂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ

**ਦਸਯੂ,** ਇ.
ਪੰਜਾਬ ਦੀ ਇਕ ਪ੍ਰਾਚੀਨ ਜਾਤੀ ਜੋ ਆਰੀਆਂ ਤੋਂ ਪਹਿਲਾਂ ਇਥੇ ਵਸਦੀ ਸੀ

**ਦੱਸਰ,** ਪੁ. ਵੇਖੋ ਦੁਸਰ[1] (ਲੁ. ਕੋ.)

**ਦਸਰਤ,** ਪੁ. ਵੇਖੋ ਦਸ਼ਰਥ
"ਜਨਮੁ ਸਰਾਪੁ ਲਗਾ ਦਸਰਤ ਨੂੰ
ਜਿਸ ਇਹੁ ਤਾਲ ਖਟਾਇਆ" (ਪੰਜਾਬੀ ਮਾਝਾ)

**ਦਸ਼ਰਥ,** ਪੁ.
ਅਯੁੱਧਿਆ ਦੇ ਰਾਜਾ ਜੋ ਸ੍ਰੀ ਰਾਮ ਚੰਦ੍ਰ ਦੇ ਪਿਤਾ ਸਨ

**ਦਸਲ ਚਾਂਗਾ,** ਇ. ਦਾਹਾਂ ਮਾਰਨ ਦੀ ਕਿਰਿਆ

**ਦਸੱਲੂ**[1], ਪੁ. ਚੰਮ ਦੀ ਡੋਰ (ਪੁਆ. ਕੋ.)

**ਦਸੱਲੂ**[2], ਕ੍ਰਿ. ਵਿ. ਵੇਖੋ ਦੁਸੱਲੂ (ਪੁਆ. ਕੋ.)

**ਦਸਵੰਧ,** [ਟ. ਕ. ਹਿੰ. दसौंध; ਗੁ. ਦਸੂੰਧ; ਨੇਪਾ. ਦਸੌਂਦ]
ਪੁ. ੧. ਆਮਦਨ ਦਾ ਦਸਵਾਂ ਹਿੱਸਾ ਜੋ ਧਰਮ ਅਰਥ ਖ਼ਰਚ ਕੀਤਾ ਜਾਵੇ। ਇਹ ਰੀਤ ਸਿੱਖਾਂ ਵਿਚ ਪਰਚੱਲਤ ਹੈ (ਲਾ. ਕ੍ਰਿ. ਕੱਢਣਾ)

੨. ਬੱਚੇ ਦੇ ਦਸਾਂ ਵਰ੍ਹਿਆਂ ਦੇ ਹੋ ਜਾਣ ਤੇ ਦੇਵੀ ਦੇਵਤਿਆਂ ਜਾਂ ਪੀਰਾਂ ਅੱਗੇ ਚੜ੍ਹਾਈ ਗਈ ਭੇਂਟ (ਲੁ.ਕੋ.)

–ਦਸਵੰਧੀ, ਪੁ. ਉਹ ਮਨੁੱਖ ਜਾਂ ਪਸ਼ੂ ਜਿਸ ਦੇ ਨਿਮਿੱਤ ਭੇਟ ਚੜ੍ਹਾਈ ਜਾਵੇ (ਮ. ਸਿੰ.)

**ਦਸਵਾਂ**, [ਦਸ+ਵਾਂ] ਵਿ. ਦਸਾਂ ਦੀ ਗਿਣਤੀ ਪੂਰੀ ਕਰਨ ਵਾਲਾ

**ਦਸਵਾਉਣਾ**, [ਦੱਸਣਾ] ਕ੍ਰਿ. ਪ੍ਰੇ. ਕਿਸੇ ਕੋਲੋਂ ਕੋਈ ਗੱਲ ਅਖਵਾਉਣਾ

**ਦਸਵਾਵਣ**, ਕ੍ਰਿ. ਪ੍ਰੇ. ਵੇਖੋ ਦਸਵਾਉਣਾ (ਜਟਕੀ)

**ਦਸਵੀਂ**, ਇ. ੧. ਵੇਖੋ ਦਸਮੀਂ
੨. ਦਸਵੀਂ ਜਮਾਤ

**ਦਸਾ, ਦਸ਼ਾ**, [ਸੰ. दशा] ਇ. ਹਾਲਤ, ਅਵੱਸਥਾ

**ਦਸਾਸੂਲ**, ਪੁ. ਵੇਖੋ ਦਿਸ਼ਾਸੂਲ

**ਦਸਾਉਰ**, [ਹਿੰ. देसावर, दिसावर; ਸੰ. देश+ਸੰ. अपर ਜਾਂ अवर] ਪੁ.
੧. ਦਸਾਵਰ, ਪਰਦੇਸ;
੨. ਪਰਦੇਸੀ ਮਾਲ ਦੇ ਵਿਕਣ ਦੀ ਥਾਂ;
੩. ਬਾਹਰੋਂ ਆਇਆ ਹੋਇਆ ਮਾਲ

–ਦਸਾਉਰੀ, ਵਿ. ਦਸਾਉਰ ਦਾ, ਦੂਜੇ ਦੇਸ ਦਾ

**ਦਸਾਹਰਾ**, ਪੁ. ਵੇਖੋ ਦੁਸਹਿਰਾ

**ਦਸਾਹਾ**, [ਦਸ∠ਸੰ. दश+ਅਹ∠ਪ੍ਰਾ. अह; ਸੰ. अहन् +ਆ] ਪੁ. ਪ੍ਰਾਣੀ ਦੇ ਮਰਨ ਪਿਛੋਂ ਦਸਵੇਂ ਦਿਨ ਕੀਤੀ ਗਈ ਰਸਮ, ਦੁਸਹਿਰਾ

**ਦਸਾਹੀ**, ਇ. ਵੇਖੋ ਦਸਾਹਾ

**ਦਸਾਣਾ**, (ਲਹਿੰ.) ਕ੍ਰਿ. ਸਕ. ਵੇਖੋ ਦੱਸਣਾ :
"ਆਤਣ ਦੇ ਵਿਚ ਹੀਰ ਹੱਸੀ ਨੂੰ ਖ਼ਿਜ਼ਮਤ ਏਹੁ ਦਸਾਈ"
(ਹੀਰ ਦਮੋਦਰ)

**ਦਸਾਧ**, ਇ. ਇਕ ਜ਼ਾਤ ਜਿਸ ਨੂੰ ਨੀਚ ਸਮਝਿਆ ਜਾਂਦਾ ਹੈ (ਲੁ. ਕੋ.)

**ਦਸਾਧਣੀ**, [ਦਸਾਧ+ਣੀ) ਇ. ਦਸਾਧ ਜਾਤ ਦੀ ਇਸਤਰੀ (ਲੁ. ਕੋ.)

**ਦਸਾਨਨ**, [∠ਸੰ. दशानन] ਪੁ. ਦਸ ਮੂੰਹ ਵਾਲਾ, ਰਾਵਣ :
"ਹੇ ਦਸਾਨਨ ਬ੍ਰਹਮਰਿਖੀ ਕੁਸ਼ਧ੍ਰਜ ਮੇਰਾ ਪਿਤਾ ਸੀ"
(ਸ੍ਰੀ ਗੁਰੂ ਗ੍ਰੰਥ ਕਥਾ ਸਾਗਰ)

**ਦਸਾਲਣਾ**, ਕ੍ਰਿ. ਸਕ. ਵੇਖੋ ਦਸਣਾ
"ਦਾਨਸ਼ਮੰਦ ਇਲਾਜ ਦਸਾਲਣ
ਜੋ ਕੁਝ ਮੂੰਹ ਕਰ ਆਵੇ" (ਸੈਫ਼.)

**ਦਸਾਵਰ**, ਪੁ. ਵੇਖੋ ਦਸਾਉਰ

**ਦਸਾਵਰੀ**, ਵਿ. ਵੇਖੋ ਦਸਾਉਰੀ

**ਦੱਸੀ**[1], [ਹਿੰ. दसी∠ਪ੍ਰਾ. दसा ਸੰ. दशा] ਇ. ਕਪੜੇ ਦੇ ਸਿਰੇ ਦੇ ਉਹ ਧਾਗੇ ਜੋ ਉਣੇ ਨਾ ਜਾਣ ਕਾਰਨ ਕੱਟੇ ਜਾਣ (ਬਿ.)

–ਦੱਸੀਆ ਉਣਨਾ, ਮੁਹਾ. ਨੁਕਸਾਨ ਕਰਨਾ (ਬਿ.);

–ਦੱਸੀਆਂ ਤੀਕ ਢੂਣਨਾ, (ਪੋਠੋ.) ਮੁਹਾ. ਪੂਰਾ ਪੂਰਾ ਤਾਣ ਲਾਉਣਾ

–ਦੱਸੀਆਂ ਪਾਉਣੀਆਂ, ਮੁਹਾ. ਨੁਕਸਾਨ ਕਰਨਾ (ਬਿ.)

**ਦੱਸੀ**[2], [ਦਸ+ਈ] ਇ. ਤਾਸ਼ ਵਿਚ ਦਹਿਲੇ ਦਾ ਪੱਤਾ

**ਦਸੀਲੀਆ**, ਪੁ. ਇਕ ਤਰ੍ਹਾਂ ਦਾ ਧਾਰੀਦਾਰ ਕਪੜਾ ਜਿਸ ਦੇ ਪੁਰਾਣੇ ਜ਼ਮਾਨੇ ਵਿਚ ਘੱਗਰੇ ਬਣਾਏ ਜਾਂਦੇ ਸਨ

**ਦਸੂਣਾ**, [ਦਸ=ਦਸ+ਉਣਾ=ਗੁਣਾ] ਵਿ. ਦਸ ਗੁਣਾ :
"ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ" (ਜਪੁ.)

**ਦਸੂਤੀ**, [ਦੁ=ਦੋ+ਸੂਤ+ਈ] ਇ.
ਉਹ ਕਪੜਾ ਜਿਸ ਦੇ ਪੇਟੇ ਵਿਚ ਦੋ ਧਾਗੇ ਇਕੱਠੇ ਪਾਏ ਜਾਣ

**ਦਸੂਰਾ**, [ਦਸ+ਅਰ. ਆਸ਼ੂਰਾ عاشورہ =ਮੁਹੱਰਮ ਦੇ ਮਹੀਨੇ ਦਾ ਦਸਵਾਂ ਦਿਨ] ਪੁ.
ਸ਼ੀਆ ਮੁਸਲਮਾਨਾਂ ਦਾ ਤਿਉਹਾਰ,ਜਿਹੜਾ ਇਮਾਮ ਹਸਨ ਤੇ ਹੁਸੈਨ ਦੀ ਸ਼ਹਾਦਤ ਦੀ ਯਾਦ ਵਿਚ ਮਨਾਇਆ ਜਾਂਦਾ ਹੈ

**ਦਸੇਂਣਾ**, ਕ੍ਰਿ. ਅਕ. ਵੇਖੋ ਦਸਣਾ :
"ਵਾਹਦਤ ਦੇ ਦਰਿਆ ਦਸੇਂਦੇ,
ਮੇਰੀ ਵਾਹਦਤ ਕਿੱਤ ਵਲ ਧਾਈ"
(ਬੁੱਲ੍ਹਾ ਸ਼ਾਹ ਅੰਕ)

**ਦਸੇਰਾ**, [ਦਸ+ਸੇਰ+ਆ=ਵਾਲਾ] ਪੁ.
ਦਸਾਂ ਸੇਰਾਂ ਦਾ ਵੱਟਾ, ਦਸ-ਸੇਰਾ

**ਦਸੇਰੀ**, [ਦਸੇਰ (ਾ)+ਈ] ਇ. ੧. ਦਸ ਸੇਰ
੨. ਦਸ ਸੇਰ ਦਾ ਵੱਟਾ

**ਦਸੋਕੜ**, [ਧੱਸਣਾ] ਪੁ. ਘੋਲ ਵਿਚ ਢਹਿ ਜਾਣ ਵਾਲਾ (ਜਟਕੀ)

**ਦਸੋਤ੍ਰਾ**, [ਦਸ∠ਸੰ. दश+ਓਤ੍ਰਾ] ਪੁ.
ਮਾਮਲੇ ਦਾ ਦਸਵਾਂ ਹਿੱਸਾ ਜੋ ਪਿੰਡ ਦੇ ਨੰਬਰਦਾਰ ਨੂੰ ਮਾਮਲੇ ਦੀ ਉਗਰਾਹੀ ਦੇ ਮੁਆਵਜ਼ੇ ਵਜੋਂ ਮਿਲਦਾ ਹੈ

**ਦਸੌਂਟਾ**, [ਸ਼ਾ. ਸੰ. देशाटन=ਥਾਂ ਥਾਂ ਫਿਰਨਾ] ਪੁ.
ਵਿਪਤਾ, ਦੁੱਖ, ਤਕਲੀਫ਼ (ਪੁਆ. ਕੋ.)

–ਦਸੌਂਟਾ ਪੈਣਾ, ਮੁਹਾ. ਬਿਪਤਾ ਪੈਣਾ (ਪੁਆ. ਕੋ.)

–ਦਸੌਂਟਾ ਕੱਟਣਾ, ਮੁਹਾ. ਬਿਪਤਾ ਭੋਗਣਾ (ਪੁਆ. ਕੋ.)

–ਦਸੌਂਟਾ ਪੈਣਾ, ਮੁਹਾ. ਬਿਪਤਾ ਵਿਚ ਫੱਸਣਾ (ਪੁਆ. ਕੋ.)

**ਦਸੌਣਾ**, [ਦਸ+ਔਣਾ=ਊਣਾ=ਗੁਣਾ] ਵਿ. ਦਸ ਗੁਣਾ (L)

**ਦਸੌਂਧ**, ਪੁ. ਵੇਖੋ ਦਸਵੰਧ

**ਦਸੌਂਧੀ**, ਪੁ. ਵੇਖੋ ਦਸਵੰਧੀ

**ਦਸੌਂਧਣ**, [ਦਸੌਂਧ=ਦਸਵੰਧ+ਣ] ਇ.
ਉਹ ਇਸਤਰੀ ਜਿਸ ਦੇ ਨਮਿੱਤ ਭੇਂਟ ਦਿੱਤੀ ਜਾਵੇ

**ਦਸੌਂਧੀਆ**, [ਦਸੌਂਧ=ਦਸਵੰਧ+ਈਆ] ਪੁ.
੧. ਦਸਵੰਧ ਦੇਣ ਵਾਲਾ;
੨. ਉਹ ਬਾਲਕ ਜਿਸ ਦਾ ਦਸੌਂਧ ਅਰਪਨ ਕੀਤਾ ਗਿਆ ਹੋਵੇ ਅਰਥਾਤ ਜਿਸ ਲੜਕੇ ਦਾ ਮੁੱਲ ਪਾ ਕੇ ਉਸਦਾ ਦਸਵਾਂ ਹਿੱਸਾ ਗੁਰਦੁਆਰੇ ਦਿਤਾ ਜਾਵੇ, ਉਸ ਨੂੰ ਦਸੌਂਧੀਆ ਕਹਿੰਦੇ ਹਨ (ਕਾ.)

**ਦਸੌਰ**, ਪੁ. ਵੇਖੋ ਦਸਾਉਰ

**ਡਸੌਰੀ**, ਵਿ. ਵੇਖੋ ਦਸਾਉਰੀ

**ਦਹ**, ਵਿ. ਵੇਖੋ ਦਸ

–ਦਹ ਬਹਾ, ਵਿ. ਦਸ ਹਿੱਸੇ :
"ਦਹ ਬਹਾ ਖ਼ੂਬੀ ਯੂਸਫ਼ ਆਹੀ,
ਇਕ ਬਹਾ ਵੇਸ ਖਿੰਡਾਈ"
(ਯੂਸਫ਼ ਜ਼ੁਲੈਖਾਂ)

**ਦਹਸ਼ਤ**, [ਅਰ. ਦਹਸ਼ਤ دہشت ] ਇ.
੧. ਡਰ, ਭੈ; ੨. ਪਰੇਸ਼ਾਨੀ (ਕਾ.)

**ਦਹਸਿਰ**, [ਸੰ. ਦਸ਼ਸ਼ਿਰ] ਪੁ. ਦਸਾਂ ਸਿਰਾਂ ਵਾਲਾ ਰਾਵਣ :
"ਰੋਵੈ ਦਹਸਿਰ ਲੰਕ ਗਵਾਇ"
(ਵਾਰ ਰਾਮਕਲੀ ਮ: ੧)

**ਦਹਕਾਨ**, ਪੁ. ਵੇਖੋ ਦਹਿਕਾਨ

**ਦਹਦਿਸ**, ਇ. ਵੇਖੋ ਦਹਿਦਿਸ :
"ਦਹਦਿਸ ਪੂਰਿ ਰਹਿਆ ਜਸੁ ਸੁਆਮੀ"
(ਸੂਹੀ ਛੰਤ ਮ: ੫)

**ਦਹਰ**, ਪੁ. ਵੇਖੋ ਦਹਿਰ (ਕਾ.)

**ਦਹਰੀ**, ਪੁ. ਵੇਖੋ ਦਹਿਰੀ (ਕਾ.)

**ਦਹਲ**, ਪੁ. ਵੇਖੋ ਦਹਿਲ

**ਦਹਲੀਆ**, [ਦਹਲ∠ਦਹਿਲਣਾ+ਈਆ] ਵਿ. ਡਰਪੋਕ (ਜਟਕੀ)

**ਦਹਲੀਜ਼**, ਇ. ਵੇਖੋ ਦਲ੍ਹੀਜ਼ (ਕਾ.)

**ਦਹਾ[1]**, [ਦਹ∠ਸੰ. ਦਸ਼+ਆ]
ਵਿ. ਦਸ
ਪੁ. ਇਕ ਪ੍ਰਕਾਰ ਦੀ ਰਸਮ ਜਿਸ ਵਿਚ ਮਿਰਤਕ ਪ੍ਰਾਣੀ ਦਾ ਦਸਵੇਂ ਦਿਨ ਸੋਗ ਮਨਾਇਆ ਜਾਂਦਾ ਹੈ

**ਦਹਾ[2]**, [ਫ਼ਾ. ਦਹ دہ =ਦਸ] ਪੁ.
ਮੁਹੱਰਮ ਦੇ ਪਹਿਲੇ ਦਸ ਦਿਨ, ਦਹਿਆ (ਬ.)

**ਦਹਾਇਆ**, ਪੁ. ਵੇਖੋ ਦਹਾ[1]

**ਦਹਾਈ**, [ਫ਼ਾ. ਦਹ دہ +ਆਈ] ਇ.
ਦਸਾਂ ਇਕਾਈਆਂ ਦਾ ਇਕੱਠ, ਹਿੰਦਸੇ ਲਿਖਣ ਲਗਿਆਂ ਸਜਿਉਂ ਦੂਜਾ ਅੰਕ

**ਦਹਾਕਾ**, [ਹਿੰ. दहाका; ਫ਼ਾ. ਦਹ دہ =ਦਸ+ਆਕਾ] ਪੁ. ੧. ਦਸ ਇਕਾਈਆਂ ਦਾ ਇਕੱਠ;
੨. ਦਸ ਵਰ੍ਹਿਆਂ ਦਾ ਸਮਾਂ

**ਦਹਾਖਾ**, ਪੁ. ਵੇਖੋ ਦਹਾਕਾ

**ਦਹਾਨ**, [ਫ਼ਾ. ਦਹਾਨ دہان =ਮੂੰਹ] ਪੁ. ਮੂੰਹ :
"ਦੰਦ ਪਰੋਤੇ ਮੋਤੀਆਂ ਕੋਇਲ ਵਾਂਗ ਜ਼ਬਾਨ,
ਠੋਡੀ ਕਦਰ ਬਦਾਮ ਦੇ, ਵਾਂਗੂ ਮੀਮ ਦਹਾਨ"
(ਕਾਦਰ ਯਾਰ, ਸੋਹਣੀ ਮਹੀਂਵਾਲ)

**ਦਹਾਨਾ**, [ਫ਼ਾ ਦਹਾਨਾ دہانہ ] ਪੁ.
੧. ਮੂੰਹ; ੨. ਰਜਵਾਹੇ ਦਾ ਮੂੰਹ;
੩. ਉਹ ਥਾਂ ਜਿਥੇ ਦਰਿਆ ਸਮੁੰਦਰ ਵਿਚ ਆ ਕੇ ਮਿਲੇ
੪. ਘੋੜੇ ਦੇ ਮੂੰਹ ਵਿਚ ਦਿੱਤੀ ਜਾਣ ਵਾਲੀ ਲੋਹੇ ਦੀ ਲਗਾਮ, ਕੜਿਆਲਾ

**ਦਹਾੜ**, [ਸ਼ਬਦਾਨੁ.] ਇ. ਸ਼ੇਰ ਆਦਿ ਜਾਨਵਰ ਦੀ ਗਰਜ

**ਦਹਾੜਨਾ**, [ਦਹਾੜ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਸ਼ੇਰ ਆਦਿ ਦਾ ਗੱਜਣਾ

**ਦਹਿਆ**, [ਫ਼ਾ. ਦਹ دہ +ਇਆ] ਪੁ.
੧. ਮੁਹੱਰਮ ਦੇ ਦਸ ਦਿਨ ਜਿਨ੍ਹਾਂ ਵਿਚ ਤਾਜ਼ੀਏ ਨਿਕਲਦੇ ਹਨ;
੨. ਤਾਜ਼ੀਆ (ਮ. ਸਿੰ.)

**ਦਹਿਸ਼ਤ**, [ਅਰ. ਦਰਸ਼ਤ دہشت ∠ਅਰ. ਦਹਸ਼ دہش =ਹੈਰਾਨ ਹੋਣਾ] ਪੁ. ਡਰ, ਭੈ

–ਦਹਿਸ਼ਤ-ਜ਼ਦਾ, ਵਿ. ਡਰਿਆ ਹੋਇਆ, ਭੈ ਭੀਤ

–ਦਹਿਸ਼ਤਨਾਕ, ਵਿ. ਡਰਾਉਣਾ, ਭਿਆਨਕ

–ਦਹਿਸ਼ਤ-ਪਸੰਦ, ਵਿ. ਤਸ਼ੱਦਦ ਜਾਂ ਜਬਰ ਵਿਚ ਵਿਸ਼ਵਾਸ਼ ਰੱਖਣ ਵਾਲਾ

**ਦਹਿਸਰ**, ਪੁ. ਵੇਖੋ ਦਹਿਸਿਰ

**ਦਹਿਸਿਰ,** [ਦਹਿ=ਦਸ+ਸਿਰ] ਪੁ.
ਦਸਾਂ ਸਿਰਾਂ ਵਾਲਾ ਰਾਵਣ

**ਦਹਿਸੇਰਾ,** ਪੁ. ਵੇਖੋ ਦਸੇਰਾ

**ਦਹਿਕਣਾ,** [ਦਹਿ√ਸੰ. ਦਹ੍=ਸੜਨਾ+(ਕ)+ਣਾ]
ਕ੍ਰਿ. ਅਕ. ਬਲਣਾ, ਸੜਨਾ, ਮੱਘਣਾ

**ਦਹਿਕਾਉਣਾ,** [ਦਹਿਕਣਾ] ਕ੍ਰਿ. ਸਕ. ਬਾਲਣਾ, ਜਲਾਉਣਾ, ਮਘਾਉਣਾ (ਲੁ. ਕੋ.)

**ਦਹਿਕਾਨ,** [ਅਰ. دہقان ਦਹਿਕਾਨ ਫ਼ਾ. دہگان ਦਹਿਗਾਨ] ਪੁ. ਕਿਰਸਾਨ, ਵਾਹਕ
"ਮੈਂ ਦਹਿਕਾਨ ਸੇ ਇਲਮ ਵਿਚਾਰਾ, ਦੋਸ਼ ਨ ਚਾਹੀਏ ਧਰਿਆ"
(ਕਾਦਰ ਯਾਰ, ਕਾਦਰ ਯਾਰ ਜੀਵਨ)

**ਦਹਿੰਗੜ,** [ਦਹਿ=ਦੇਹ=ਸ਼ਰੀਰ+ਅੰਗੜ] ਵਿ. ਤਕੜਾ, ਹੱਟਾ ਕੱਟਾ

–ਦਹਿੰਗੜ ਦੁੱਲਾ,
–ਦਹਿੰਗੜ ਦੂਲ੍ਹਾ, } ਵਿ. ਤਕੜਾ, ਹੱਟਾ ਕੱਟਾ

**ਦਹਿੰਗੜਾ,** [ਦਹਿੰਗੜ+ਆ] ਵਿ. ਤਕੜਾ, ਹੱਟਾ ਕੱਟਾ

**ਦਹਿਣਾ[1],** [ਦਹਿ√ਸੰ. ਦਹ੍=ਸੜਨਾ+ਣਾ]
ਕ੍ਰਿ. ਅਕ. ੧. ਬਲਣਾ; ਦੁੱਖੀ ਹੋਣਾ
ਕ੍ਰਿ. ਸਕ. ਸਾੜਨਾ ੨. ਦੁੱਖ ਦੇਣਾ (ਬਿ.)

**ਦਹਿਣਾ[2],** [ਪ੍ਰਾ. ਦਾਹਿਣ; ਸੰ. ਦਕ੍ਸ਼ਿਣ] ਵਿ.
ਸੱਜਾ, ਸੱਜੇ ਪਾਸੇ ਦਾ

**ਦਹਿਣੀਆ,** ਪੁ. ਜੁਲਾਹੇ ਦਾ ਇਕ ਸੰਦ ਜਿਸ ਨਾਲ ਤਾਣਾ ਤਣਨ ਲਈ ਸਹਾਰਾ ਦਿੰਦੇ ਹਨ



ਦਹਿਣੀਆ

**ਦਹਿੰਦ,** [ਫ਼ਾ. ਦਿਹੰਦਾ دہندہ =ਦੇਣ ਵਾਲਾ]
ਵਿ. ਦੇਣ ਵਾਲਾ

**ਦਹਿ ਦਰ ਦਹਿ,** [ਦਹਿ=ਦਸ+ਦਰ+ਦਹਿ=ਦਸ] ਵਿ.
ਦਸ ਲੰਮਾ ਦਸ ਚੌੜਾ (ਹੱਥ ਜਾਂ ਗਜ਼ ਆਦਿ) (ਲੁ. ਕੋ.)

**ਦਹਿ ਦਰ ਦਹੀ,** [ਦਹਿ=ਦਸ+ਦਰ+ਦਹ+ਈ] ਵਿ.
ਦਸ ਲੰਮਾ ਤੇ ਦਸ ਚੌੜਾ (ਹੱਥ ਜਾਂ ਗਜ਼ ਆਦਿ) (ਬਿ.)

**ਦਹਿਦਿਸ,** [ਦਹਿ=ਦਸ+ਦਿਸ=ਦਿਸ਼ਾ] ਇ.
ਦਸ਼ ਦਿਸ਼ਾ (ਕਾ.)

**ਦਹਿਰ,** [ਅਰ. ਦਹਰ دہر =ਜ਼ਮਾਨਾ] ਪੁ.
੧. ਜ਼ਮਾਨਾ, ਸਮਾਂ; ੨. ਦੁਨੀਆ, ਜਹਾਨ

**ਦਹਿਰੀ,** [ਅਰ. ਦਹਰ دہر +ਈ] ਪੁ.
ਨਾਸਤਕ (ਕਾ.)

**ਦਹਿਰੀਆ,** [ਅਰ. ਦਹਰ دہر +ਈਆ] ਪੁ.
ਨਾਸਤਕ

**ਦਹਿਲ,** [ਦਹਿਲਣਾ] ਪੁ.
੧. ਡਰ, ਹੌਲ, ਤ੍ਰਾਹ (ਲਾ. ਕ੍ਰਿ. ਜਾਣਾ)
੨. ਦਿਲ ਡੁੱਬਣ ਦੀ ਇਕ ਬੀਮਾਰੀ (ਲੁ. ਕੋ.)
(ਲਾ. ਕ੍ਰਿ. ਖਾਣਾ, ਪੈਣਾ)

**ਦਹਿਲਣ,** ਕ੍ਰਿ. ਅਕ. ਵੇਖੋ ਦਹਿਲਣਾ (ਜਟਕੀ)

**ਦਹਿਲਣਾ,** [ਹਿੰ. ਦਹ੍ਲਨਾ] ਕ੍ਰਿ. ਅਕ.
ਡਰਨਾ, ਭੈ ਖਾਣਾ, ਤ੍ਰਹਿਣਾ

**ਦਹਿਲਾ,** [ਦਹਿ=ਦਸ+ਲਾ=ਵਾਲਾ] ਪੁ.
ਤਾਸ਼ ਦਾ ਉਹ ਪੱਤਾ ਜਿਸ ਉੱਤੇ ਦਸ ਨਿਸ਼ਾਨ ਹੋਣ, ਨਹਿਲੇ ਤੋਂ ਅਗਲਾ ਪੱਤਾ

**ਦਹਿਲਾਉਣਾ,** [ਦਹਿਲਣਾ] ਕ੍ਰਿ. ਸਕ. ਡਰਾਉਣਾ

**ਦਹਿਲੀਜ਼,** ਇ. ਵੇਖੋ ਦਲ੍ਹੀਜ਼

**ਦਹੀ,**
**ਦਹੀਂ,** ] [ਪ੍ਰਾ. ਦਹਿ ਸੰ. ਦਧਿ] ਦੁਲਿੰ.
ਜਾਗ ਲਾ ਕੇ ਜਮਾਇਆ ਹੋਇਆ ਦੁੱਧ
(ਲਾ. ਕ੍ਰਿ. ਜਮਾਉਣਾ)

–ਦਹੀਂ ਸਿਰ ਵਿਚ ਪਾਉਣਾ, ਮੁਹਾ. ਦਹੀਂ ਨਾਲ ਸਿਰ ਧੋਣਾ (ਮ. ਸਿੰ.)

–ਦਹੀਂ ਮੂੰਹ ਲਾਉਣਾ, ਮੁਹਾ. ਕਿਸੇ ਸ਼ੁਭ ਕੰਮ ਲਈ ਜਾਣ ਵੇਲੇ ਸ਼ਗਨ ਵਜੋਂ ਦਹੀਂ ਖਾਣਾ

–ਦਹੀਂ ਪਕੌੜੀਆਂ, ਇ. ਦਹੀਂ ਵਿਚ ਪਕੌੜੀਆਂ ਪਾ ਕੇ ਬਣਾਈ ਗਈ ਇਕ ਤਰ੍ਹਾਂ ਦੀ ਖਾਣ ਦੀ ਵਸਤੂ

–ਦਹੀਂ ਭੱਲੇ, ਪੁ. ਦਹੀਂ ਵਿਚ ਭੱਲੇ ਪਾ ਕੇ ਬਣਾਈ ਗਈ ਇਕ ਤਰ੍ਹਾਂ ਦੀ ਖਾਣ ਦੀ ਵਸਤੂ

–ਦਹੀਂ ਵੜੇ, ਪੁ. ਵੇਖੋ ਦਹੀਂ ਭੱਲੇ

**ਦਹੀਤੜੀ,** [ਦਹੀਂਡੀ] ਇ. ਦਹੀਂ ਦੀ ਤੌੜੀ (ਪੁਆ. ਕੋ.)

**ਦਹੀਂਡੀ,** [ਦਹੀਂ+(ਹਾਂ) ਡੀ] ਇ.
੧. ਦਹੀ ਜਮਾਉਣ ਵਾਲਾ ਮਿਟੀ ਦਾ ਭਾਂਡਾ;
੨. ਦੇਵਤੇ ਨੂੰ ਚੜ੍ਹਾਇਆ ਗਿਆ ਦੁੱਧ (ਲੁ. ਕੋ.)

**ਦਹੁਸ਼,** ਵਿ. ਵੇਖੋ ਧੂਸ਼

**ਦਹੇ,** [ਦਹ∠ਫ਼ਾ. ਦਹ ده +ਏ] ਪੁ. ਮੁਹੱਰਮ ਦੇ ਦਸ ਦਿਨ ਜਿਨ੍ਹਾਂ ਵਿਚ ਹਸਨ ਹੁਸੈਨ ਦੀ ਮੌਤ ਤੇ ਮਾਤਮ ਮਨਾਇਆ ਜਾਂਦਾ ਹੈ

–ਦਹੇ ਪਿੱਟਣਾ, ਮੁਹਾ. ਹਸਨ ਹੁਸੈਨ ਦੀ ਯਾਦ ਵਿਚ ਮਾਤਮ ਮਨਾਉਣਾ

**ਦਹੇਜ,** [ਅਰ. ਜਹੇਜ਼ جہیز ∠ਅਰ. ਜਿਹਾਜ਼ جہاز =ਦਾਜ] ਪੁ. ਉਹ ਧਨ ਤੇ ਸਾਮਾਨ ਜਿਹੜਾ ਵਿਆਹ ਵੇਲੇ ਕੁੜੀ ਵਾਲਿਆਂ ਵੱਲੋਂ ਦਿੱਤਾ ਜਾਂਦਾ ਹੈ, ਦਾਜ

**ਦਹੇਜੜ,** [ਦਹੇਜ+ੜ] ਵਿ. ਦਾਜ ਦਾ

**ਦਹੇਲਾ,** ਵਿ. ਵੇਖੋ ਦੁਹੇਲਾ :

"ਤਿਆਗ ਸਕਲ ਮਨ ਭੋਗ, ਕਠਨ ਹੈ ਜਗ ਮੇਂ ਜੋਗ ਦਹੇਲਾ,
ਪਾਂਚੇ ਮਾਰ ਪਚੀਸ ਤਿਆਗ ਦੇ, ਜਬ ਜੋਗੀ ਕਾ ਚੇਲਾ"
(ਰਾਜਾ ਰਸਾਲੂ)

**ਦਹੋਲੀਆ,** (ਕਾਂਗ.) ਪੁ. ਇਕ ਪਰਕਾਰ ਦਾ ਛੋਟਾ ਜੰਗਲੀ ਰੁੱਖ ਜਿਹੜਾ ਸਿੰਧ ਦੇ ਆਰਪਾਰ ਆਪਣੇ ਆਪ ਉੱਗਦਾ ਹੈ ਤੇ ਜਿਸ ਦੇ ਫਲ ਲੋਕ ਖਾਂਦੇ ਹਨ। ਇਹ ਹਿਮਾਲਿਆ ਵਿਚ ਆਮ ਮਿਲਦਾ ਹੈ। (Ficus Caricordes) (ਮ. ਸਿੰ.)

**ਦਕ,** [ਫ਼ਾ. ਦਕ. دک ] ਪੁ. ਨਹਿਰ ਦਾ ਉਹ ਹਿੱਸਾ ਜਿਹੜਾ ਉਸ ਵਿਚੋਂ ਰੇਤ ਆਦਿ ਕੱਢਣ ਲਈ ਕਿਸੇ ਪਿੰਡ ਦੇ ਹਿੱਸੇ ਆਉਂਦਾ ਹੈ (ਜਟਕੀ)

**ਦੱਕ,** ਇ. ਛਾਲ (ਲੁ. ਕੋ.)

**ਦਕਚਰੂ,** (ਕਾਂਗ.) ਪੁ. ਇਕ ਪ੍ਰਕਾਰ ਦਾ ਵੱਡਾ ਰੁੱਖ ਜਿਹੜਾ ਪੰਜਾਬ ਦੇ ਪਹਾੜਾਂ ਵਿਚ ਹੁੰਦਾ ਹੈ। ਇਸ ਦੇ ਪੱਤੇ ਵੱਡੇ ਵੱਡੇ ਤੇ ਫੁਲ ਬੜੇ ਸੁਹਣੇ ਹੁੰਦੇ ਹਨ, ਇਸ ਦੀਆਂ ਜੜ੍ਹਾਂ ਦਵਾਈ ਦੇ ਤੌਰ ਤੇ ਵਰਤੀਆਂ ਜਾਂਦੀਆਂ ਹਨ ਤੇ ਜਿਨ੍ਹਾਂ ਨੂੰ ਪਖਾਨ ਭੇਦ ਕਹਿੰਦੇ ਹਨ (Saxipraga ligulata) (ਮ. ਸਿੰ.)

**ਦਕਣ,** [ਦਕ+ਣ] ਕ੍ਰਿ. ਸਕ. ਵੰਡਿਆ ਜਾਣਾ, ਵੰਡੀਜਣਾ (ਜਟਕੀ)

**ਦਕਨੀ,** ਇ. ਗਲ ਵਿਚ ਪਾ ਕੇ ਵਜਾਉਣ ਵਾਲਾ ਢੋਲ (ਜਟਕੀ)

**ਦਕਾਰੀ,** (ਕਾਂਗ.) ਪੁ. ਇਕ ਪ੍ਰਕਾਰ ਦਾ ਰੁੱਖ ਜਿਹੜਾ ਜਿਹਲਮ ਪਾਰ ਦੇ ਪਹਾੜੀ ਇਲਾਕੇ ਵਿਚ ਪਾਇਆ ਜਾਂਦਾ ਹੈ, ਇਸ ਨੂੰ ਬਕਰੀਆਂ ਖ਼ੁਸ਼ ਹੋ ਕੇ ਖਾਂਦੀਆਂ ਹਨ (ਮ. ਸਿੰ.)

**ਦਕਿਆਨੂਸ,** ਪੁ. ਪੁਰਾਣੇ ਖ਼ਿਆਲਾਂ ਦਾ ਆਦਮੀ

**ਦਕਿਆਨੂਸੀ,** [ਦਕਿਆਨੂਸ+ਈ] ਵਿ. ਪੁਰਾਣੇ ਖ਼ਿਆਲਾਂ ਵਾਲਾ, ਪਿਛਾਂਹ ਖਿੱਚੂ; ਇ. ਜਹਾਲਤ

**ਦੱਕੀ,** [ਪ੍ਰਾ. ਦਕ੍ਖਾ ਸੰ. ਦ੍ਰਾਕ੍ਸ਼ਾ] ਇ. ਅੰਗੂਰ ਦੀ ਵੇਲ

**ਦਕੀਕਾ,** [ਅਰ. ਦਕ਼ੀਕ਼ਾ دقیقہ √ਦਕ਼ دق =ਬਰੀਕ ਹੋਣਾ] ਪੁ. ੧. ਪੱਲ, ਥੋੜਾ ਚਿਰ; ੨. ਸੂਖਮ ਵਿਚਾਰ

**ਦਕੀਜਣ,** (ਮੁਲ.) ਕ੍ਰਿ. ਸਕ. ਵੇਖੋ ਦਕਣ

**ਦਖ,** ਇ. ਵੇਖੋ ਧੱਖ (ਜਟਕੀ)

**ਦੱਖ,** [ਪ੍ਰਾ. ਦਕ੍ਖ ਸੰ.√ਦ੍ਰਿਸ਼੍=ਵੇਖਣਾ] ਇ.
੧. ਬਾਹਰੀ ਸ਼ਕਲ ਸੂਰਤ, ਚੇਹਰਾ ਮੁਹਰਾ;
੨. ਸ਼ੋਭਾ, ਛੱਬ, ਸ਼ਾਨ;
੩. ਸੁਆਦ (ਲੁ. ਕੋ.)

–ਦੱਖ ਦੇਣਾ, ਮੁਹਾ. ਸੁਹਣਾ ਲੱਗਣਾ

**ਦਖਸ਼ਣਾ,** [ਸੰ. ਦਕ੍ਸ਼ਿਣਾ] ਇ. ਦੱਛਣਾ, ਦੱਖਣਾ

"ਦਿਆਂ ਦਖਸ਼ਣਾ ਰਾਜ਼ੀ ਹੋ ਕੇ,
ਜੋ ਮਾਂਗੋ ਸੋ ਪਾਓ"
(ਰੂਪ ਬਸੰਤ)

**ਦਖਗੂ,** ਪੁ. ਹਲਕੇ ਨੀਲੇ ਰੰਗ ਦੇ ਫੁਲਾਂ ਵਾਲਾ ਇਕ ਪਤਲਾ ਬੂਟਾ (ਬਿ.)

**ਦੱਖਣ,** [ਪ੍ਰਾ. ਦਕ੍ਖਿਣ, ਸੰ. ਦਕ੍ਸ਼ਿਣ] ਪੁ.
੧. ਉਹ ਦਿਸ਼ਾ ਜੋ ਚੜ੍ਹਦੇ ਵਲ ਮੂੰਹ ਕਰਕੇ ਖੜੇ ਹੋਣ ਤੇ ਸੱਜੇ ਹੱਥ ਹੁੰਦੀ ਹੈ, ਉੱਤਰ ਦੇ ਸਾਹਮਣੇ ਦੀ ਦਿਸ਼ਾ;
੨. ਭਾਰਤ ਦਾ ਦੱਖਣੀ ਭਾਗ

–ਦੱਖਣ ਦੇਹਲ ਦੇਣਾ, ਮੁਹਾ. ਦੱਖਣਾ ਦੇਣਾ;

"ਨੀ ਐਨਾ ਆਟਾ, ਕਿਹੜੀ ਦੱਖਣ ਦੇਹਲ ਦੇਣੀ ਏਂ ਤੂੰ"
(ਮੇਰੇ ਦਸ ਇਕਾਂਗੀ, ਸੇਖੋਂ)

–ਦੱਖਣੋ ਚੜ੍ਹੀ ਬਦਲੀ, ਘੁੱਲੀ ਪੁਰੇ ਦੀ ਵਾ,
ਡਕ ਕਹੇ ਸੁਣ ਭੰਡਣੀ ਅੰਦਰ ਪਲੰਘ ਵਿਛਾ, } ਅਖੌ.

ਦੱਖਣੋ ਮੀਂਹ ਉਠੇ ਤੇ ਪੁਰੇ ਦੀ ਵਾ ਚਲੇ ਤਾਂ ਮੀਂਹ ਜ਼ਰੂਰ ਵੱਸੇਗਾ (ਸ਼ਾਹਪੁਰੀ)

**ਦੱਖਣਾ,** [ਪ੍ਰਾ. ਦਕ੍ਖਿਣਾ ਸੰ. ਦਕ੍ਸ਼ਿਣਾ] ਇ. ਉਹ ਨਕਦੀ ਜਿਹੜੀ ਬ੍ਰਾਹਮਣਾਂ ਜਾਂ ਪੁਰੋਹਤਾਂ ਨੂੰ ਭੋਜਨ ਖੁਆਉਣ ਪਿੱਛੋਂ ਜਾਂ ਕਿਸੇ ਹੋਰ ਸ਼ੁੱਭ ਕੰਮ ਸਮੇਂ ਦਿੱਤੀ ਜਾਂਦੀ ਹੈ; ਦੱਛਣਾ

**ਦੱਖਣਾਇਨ,** [ਸੰ. ਦਕ੍ਸ਼ਿਣਾਯਨ] ਇ. ੨੧ ਜੂਨ ਤੋਂ ੨੨ ਦਸੰਬਰ ਤਕ ਦਾ ਉਹ ਸਮਾਂ ਜਿਸ ਵਿਚ ਸੂਰਜ ਕਰਕ ਰੇਖਾ ਤੋਂ ਦੱਖਣ ਵਲ ਮਕਰ ਰੇਖਾ ਨੂੰ ਜਾਂਦਾ ਹੈ

**ਦੱਖਣੀ,** [ਸੰ. ਦਕ੍ਸ਼ਿਣੀਯ] ਵਿ.
੧. ਦੱਖਣ ਵੱਲ ਦਾ;
੨. ਦੱਖਣ ਦਾ ਵਸਨੀਕ

–ਦੱਖਣੀ ਬਾਜਾ, ਪੁ. ਇਕ ਪ੍ਰਕਾਰ ਦਾ ਵਾਜਾ ਜੋ ਕਿ ਪਹਿਲੇ ਪਹਿਲੇ ਦੱਖਣ ਵਿੱਚ ਵਰਤਿਆ ਗਿਆ ਸੀ (ਮ. ਸਿੰ.)

**ਦਖਣੂਤਾ,** ਪੁ. ਵੇਖੋ ਦੁਖਣੂਤਾ (ਬਿ)

**ਦਖਨ,** ਪੁ. ਵੇਖੋ ਦੱਖਣ "ਦਖਨ ਦੇਸ ਹਰੀ ਕਾ ਬਾਸਾ, ਪਛਿਮਿ ਅਲਹ ਮੁਕਾਮਾ" (ਪ੍ਰਭਾ. ਕਬੀਰ)

**ਦੱਖਨਾ,** ਇ. ਵੇਖੋ ਦੱਛਣਾ

**ਦਖਨਾਨਾਨ,** (ਕਾਂਗ.) ਇ. ਵੇਖੋ ਦਖਣਾਇਨ (ਮ. ਸਿੰ.)

–ਦਖਨਾਨਾਨ ਕਾ ਦਾਹ
ਨਾ ਆਦਮੀਆਂ ਰੋਟੀ ਨਾ ਡੰਗਰਾਂ ਘਾਹ, } ਅਖੌ.
ਦਖਨਾਨਾਨ ਦੀ ਔੜ ਤਬਾਹਕਾਰੀ ਹੀ ਹੁੰਦੀ ਹੈ (ਮ. ਸਿੰ.)

**ਦਖਨੂਤਾ,** [ਦੁਖਣੂਤਾ] ਪੁ. ਇਕ ਬੀਮਾਰੀ ਜਿਸ ਵਿਚ ਪਿਸ਼ਾਬ ਪੀੜ ਨਾਲ ਰੁਕ ਰੁਕ ਕੇ ਆਉਂਦਾ ਹੈ,

**ਦਖ਼ਮਾ,** [ਫ਼ਾ. ਦਖ਼ਮ, ਦਖ਼ਮਾ دخم دخمه ] ਪੁ. ਉਹ ਥਾਂ ਜਿਥੇ ਪਾਰਸੀ ਮੁਰਦਿਆਂ ਦਾ ਅੰਤਮ ਸੰਸਕਾਰ ਕਰਦੇ ਹਨ

**ਦਖ਼ਲ,** [ਅਰ. ਦਖ਼ਲ دخل ਅਰ.√ਦਖ਼ਲ دخل =ਵੜਨਾ] ਪੁ.
੧. ਪਹੁੰਚ, ਰਸਾਈ;
੨. ਕਬਜ਼ਾ;
੩. ਕਿਸੇ ਦੂਸਰੇ ਦੇ ਕੰਮ ਵਿਚ ਬਿਨਾਂ ਬੁਲਾਏ ਸ਼ਾਮਲ ਹੋਣ ਦਾ ਭਾਵ;
੪. ਦੁੱਖ, ਪੀੜ (ਬਿ.);
੫. ਭੂਤ ਦਾ ਅਸਰ (ਬਿ.)

–ਦਖ਼ਲ-ਅੰਦਾਜ਼, ਵਿ. ਦਖ਼ਲ ਦੇਣ ਵਾਲਾ
–ਦਖ਼ਲ-ਅੰਦਾਜ਼ੀ, ਇ. ਦਖ਼ਲ ਦੇਣ ਦਾ ਭਾਵ
–ਦਖ਼ਲ ਕਰਨਾ, ਮੁਹਾ. ਕਬਜ਼ਾ ਕਰਨਾ (ਲੁ. ਕੋ.)
–ਦਖ਼ਲਦਾਰ, ਵਿ. ਜਿਸ ਦੇ ਪਾਸ ਕਬਜ਼ਾ ਹੋਵੇ, ਦਖਲ ਵਾਲਾ
–ਦਖ਼ਲ ਦੇਣਾ, ਮੁਹਾ. ਕਿਸੇ ਦੀ ਗੱਲ ਜਾਂ ਕੰਮ ਵਿਚ ਟੰਗ ਅੜਾਉਣਾ
–ਦਖ਼ਲ ਡੇਵਣ, ਮੁਹਾ. ਵੇਖੋ ਦਖ਼ਲ ਦੇਣਾ (ਜਟਕੀ)
–ਦਖ਼ਲਨਾਮਾ, ਪੁ. ਕਬਜ਼ੇ ਦਾ ਸਰਕਾਰੀ ਲਿਖਤੀ ਹੁਕਮ
–ਦਖ਼ਲ ਪਾਉਣਾ, ਮੁਹਾ. ਕਬਜ਼ਾ ਮਿਲਣਾ (ਲੁ. ਕੋ.)
–ਦਖ਼ਲ ਬੇ ਜਾ, ਪੁ. ਨਾਜਾਇਜ਼ ਕਬਜ਼ਾ
–ਦਖ਼ਲ ਲਿਆਉਣਾ, ਮੁਹਾ. ਅਸਰ ਕਰਨਾ :
"ਟੂਣਾ ਜੰਤਰ ਮੰਤਰ ਉਸ ਤੇ ਜ਼ਰਾ ਨਾ ਦਖ਼ਲ ਲਿਆਵੇ" (ਗੁਲ. ਯੂ.)
–ਦਖ਼ਲ ਲੈਣਾ, ਮੁਹਾ. ਕਬਜ਼ੇ ਵਿਚ ਕਰਨਾ, ਕਬਜ਼ਾ ਲੈਣਾ (ਮ. ਸਿੰ.)

**ਦਖਲਾ,** [ਸ਼ਾਇਦ ਅਰ. دخل ] ਪੁ. ਹਾਨੀ, ਨੁਕਸਾਨ, ਗੜਬੜ (ਲੁ. ਕੋ.)

–ਦਖਲਾ ਹੋਣਾ, ਪੁ. ਜ਼ਖਮੀ ਹੋ ਜਾਣਾ, ਘਬਰਾ ਜਾਣਾ (ਲੁ. ਕੋ.)
–ਦਖਲਾ ਕਰਨਾ, ਮੁਹਾ. ਜ਼ਖਮੀ ਕਰਨਾ, ਸਟ ਮਾਰਨਾ, ਦੁੱਖ ਦੇਣਾ, ਗੜਬੜ ਕਰਨਾ, ਰੌਲਾ ਰੱਪਾ ਪਾਉਣਾ (ਲੁ. ਕੋ.)

**ਦਖਲਾਵਾ,** [ਦਖਾਉਣਾ] ਪੁ. ਵਖਾਵਾ (ਮ. ਸਿੰ.)

**ਦਖਾਣ,** ਪੁ. ਵੇਖੋ ਤਖਾਣ:
"ਗੱਡੀ ਵਾਲਿਆ ਵੇ ਅੜਬ ਦਖਾਣਾ,
ਕੁੜੀਆਂ ਨੂੰ ਮਿਲ ਲੈਣ ਦੇ"
(ਗਾਉਂਦਾ ਪੰਜਾਬ, ਸੁਖਦੇਵ ਮਾਦਪੁਰੀ)

**ਦਖਾਬਾ,**
**ਦਖਾਮਾ,**
**ਦਖਾਲਾ,**
**ਦਖਾਵਾ,** } ਪੁ. ਵੇਖੋ ਦਿਖਾਵਾ (ਲਾ. ਕ੍ਰਿ. ਦੇਖਣਾ, ਧਰਨਾ, ਲੈਣਾ) (ਪੁਆ. ਕੋ.)

**ਦਖਿਣਾ,** ਇ. ਵੇਖੋ ਦੱਖਣਾ:
"ਇਕ ਦਖਿਣਾ ਹਉ ਤੈ ਪਹਿ ਮਾਂਗਉ
ਦੇਹੁ ਆਪਣਾ ਨਾਮ"
(ਪਰਭਾਤੀ ਮ: ੧)

**ਦਖ਼ੀਲ,** ਅਰ. [ਦਖ਼ੀਲ دخیل √ دخل ] ਪੁ. ਦਖ਼ਲਦਾਰ

–ਦਖ਼ੀਲਕਾਰ, ਪੁ. ਉਹ ਅਸਾਮੀ ਜਿਸ ਨੇ ਬਾਰ੍ਹਾਂ ਸਾਲ ਤਕ ਖੇਤ ਲੈ ਕੇ ਆਪਣੇ ਅਧਿਕਾਰ ਵਿਚ ਰਖਿਆ ਹੋਵੇ
–ਦਖ਼ੀਲਦਾਰੀ, ਇ. ੧. ਦਖ਼ੀਲਕਾਰ ਦਾ ਪਦ;
੨. ਉਹ ਧਰਤੀ ਜਿਸ ਤੇ ਦਖ਼ੀਲਕਾਰ ਦਾ ਅਧਿਕਾਰ ਹੋਵੇ;
ਜਿਸ ਦੇ ਪਾਸ ਕਬਜ਼ਾ ਹੋਵੇ

**ਦਖੀਲਾ,** (ਕਾਂਗ.) ਪੁ. ਕਾਂਗੜੇ ਵਿਚ ਜਦੋਂ ਬਰਾਤ ਕੁੜੀ ਦੇ ਪਿੰਡ ਪਹੁੰਚ ਕੇ ਬਹੁਤ ਹੌਲੀ ਹੌਲੀ ਟੁਰਦੀ ਹੈ, ਉਸ ਨੂੰ ਦਖੀਲਾ ਕਹਿੰਦੇ ਹਨ

**ਦਖੂਤ੍ਰਾ**, [ਦੁੱਖ+ਮੂਤਰ] ਪੁ. ਇਕ ਰੋਗ ਜਿਸ ਵਿਚ ਪਿਸ਼ਾਬ ਦੁਖ ਨਾਲ ਅਤੇ ਰੁਕ ਰੁਕ ਕੇ ਆਉਂਦਾ ਹੈ, ਦੁਖਣੂਤਾ

**ਦਖੂਦਾਹਿ**, ਪੁ. ਬੇਇਜ਼ਤੀ, ਬਦਨਾਮੀ (ਪੁਆ. ਕੋ.)

–ਦਖੂ ਦਾਣਾ ਦੇਣਾ, ਮੁਹਾ. ਵੇਖੋ ਦਾਖੂ ਦਾਣਾ ਦੇਣਾ (ਪੁਆ. ਕੋ.)

**ਦਗ**, [ਸ਼ਾਇਦ ਹਿੰ. डगर] ਪੁ. ਸੜਕ (ਜਟਕੀ)

**ਦੰਗ**, [ਫ਼ਾ. ਦੰਗ دنگ =ਹੈਰਾਨ] ਵਿ. ਹੈਰਾਨ, ਹੱਕਾ-ਬੱਕਾ (ਲਾ. ਕ੍ਰਿ. ਰਹਿਣਾ)

**ਦੰਗਈ**, [ਹਿੰ. दंग (१)+ਈ] ਵਿ. ਦੰਗਾ ਕਰਨ ਵਾਲਾ, ਝਗੜਾਲੂ, ਫ਼ਸਾਦੀ

**ਦੱਗਣ**, ਕ੍ਰਿ. ਸਕ. ਬਹੁਤ ਮਾਰਨਾ, ਕੁੱਟਣਾ (ਜਟਕੀ)

**ਦਗਣਾ**, [ਦਗ਼<ਸੰ. दग्ध√दह्=ਸੜਨਾ+ਣਾ] ਕ੍ਰਿ. ਅਕ.
੧. ਭਖਣਾ, ਮਚਣਾ
੨. ਦਾਗ਼ਿਆ ਜਾਣਾ, ਚਲਣਾ (ਤੋਪ ਆਦ ਦਾ)
੩. ਚਮਕਣਾ

–ਦਗ ਦਗ ਕਰਨਾ, ਮੁਹਾ. ਬਹੁਤ ਜ਼ਿਆਦਾ ਭੱਖਣਾ, ਚਮਕਣਾ (ਚਿਹਰੇ ਆਦਿ ਦਾ)

**ਦਗਦਗਾਉਣਾ**, [ਦਗਣਾ] ਕ੍ਰਿ. ਅਕ. ਬਹੁਤ ਜ਼ਿਆਦਾ ਭੱਖਣਾ, ਚਮਕਣਾ (ਬਿ.)

**ਦਗਦਗਾਹਟ**, [ਦਗਦਗ+ਆਹਟ] ਇ. ਚਮਕ, ਦਮਕ

**ਦਗਦਗਾਟ**, ਇ. ਵੇਖੋ ਦਗਦਗਾਹਟ (ਲੁ. ਕੋ.)

**ਦੰਗਦਵਾਲ**, **ਦੰਗਦੁਆਲ**, ਪੁ. ਸਾਜ਼ ਸਾਮਾਨ (ਲੁ. ਕੋ.)

**ਦਗਧ**, [ਸੰ. दग्ध√दह्=ਸੜਨਾ] ਵਿ. ਸੜਿਆ ਹੋਇਆ:
"ਦਲਮਲ ਦਗਧ ਹੋਹਿ ਖਿਨ ਅੰਤਰਿ"
(ਸਾਰੰਗ ਮ: ੫)

–ਦਗਧ ਅੱਖਰ, ਪੁ. ਪਿੰਗਲ ਅਨੁਸਾਰ ਆਮ ਤੌਰ ਤੇ ਉਹ ਅੱਖਰ ਜਿਨ੍ਹਾਂ ਦਾ ਛੰਦ ਦੇ ਅਰੰਭ ਵਿਚ ਰਖਣਾ ਵਰਜਿਤ ਹੈ

**ਦਗਧਣਾ**, [ਦਗਧ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਸਾੜਨਾ, ਬਾਲਣਾ;
੨. ਦਿਲ ਦੁਖਾਉਣਾ (ਬਿ.)

**ਦਗਰ**, ਪੁ. ਨੀਵੀਂ ਜਾਂ ਪੋਲੀ ਗਿੱਲ ਵਾਲੀ ਜ਼ਮੀਨ (ਜਟਕੀ)

**ਦੱਗਰ**, ਪੁ. ਥਲ ਅਤੇ ਸਿੰਧ ਤੋਂ ਪਾਰ ਦੇ ਇਲਾਕੇ ਵਿਚ ਕੁਝ ਖੂਹਾਂ ਦਾ ਸਮੂਹ; ਬਿਨਾਂ ਵਲੀ ਹੋਈ ਬਹੁਤ ਖੁਲ੍ਹੀ ਧਰਤੀ (ਮ. ਸਿੰ.)

**ਦਗਰਾ**, [ਸ਼ਾ. ਹਿੰ. डगर+ਆ] ਪੁ.
੧. ਰਾਹੀ, ਮੁਸਾਫ਼ਿਰ, ਪਾਂਧੀ:
"ਰਾਮ ਰਸਾਇਣ ਪੀਉ ਰੇ ਦਗਰਾ"
(ਆਸਾ ਨਾਮ ਦੇਵ)

**ਦੰਗਲ**, [ਫ਼ਾ. ਦੰਗਲ دنگل ] ਪੁ.
੧. ਪਹਿਲਵਾਨਾਂ ਦੀ ਉਹ ਕੁਸ਼ਤੀ ਜੋ ਸ਼ਰਤ ਲਾਕੇ ਹੋਵੇ ਤੇ ਜਿਸ ਵਿਚ ਜਿੱਤਣ ਵਾਲੇ ਨੂੰ ਇਨਾਮ ਆਦਿ ਮਿਲੇ; ਮੱਲਾਂ ਦਾ ਘੋਲ;
੨. ਉਹ ਸਥਾਨ ਜਿੱਥੇ ਪਹਿਲਵਾਨ ਕੁਸ਼ਤੀ ਕਰਦੇ ਹਨ, ਅਖਾੜਾ (ਲਾ. ਕ੍ਰਿ. ਜਮਾਉਣਾ, ਬੰਨ੍ਹਣਾ)

**ਦਗਲਾ**, **ਦਗਲੀ**, [ਫ਼ਾ ਦਗਲਾ دگله = ਸਿਪਾਹੀਆਂ ਦੀ ਅਚਕਨ] ਪੁ. ਖੁਲ੍ਹਾ ਰੂੰਦਾਰ ਕੋਟ:
"ਪਹਿਰਤੁ ਨਹੀਂ ਦਗਲੀ ਲਗੈ ਨ ਪਾਲਾ"
(ਆਸਾ ਕਬੀਰ)

**ਦਗੜ**, [ਹਿੰ. डगर] ਪੁ. ਸੜਕ, ਰਾਹ, ਰਸਤਾ (ਬਿ.)

**ਦਗੱੜ**, [ਸ਼ਾਇਦ ਹਿੰ. डगर] ਵਿ. ਚੌੜਾ (ਰਾਹ, ਸੜਕ ਆਦਿ) (ਜਟਕੀ)

**ਦਗੜ ਦਗੜ**, (ਸ਼ਬਦਾਨੁ) ਇ. ਤੇਜ਼ ਦੌੜਨ ਤੋਂ ਉਪਜੀ ਅਵਾਜ਼

–ਦਗੜ ਦਗੜ ਕਰਨਾ, ਮੁਹਾ. ਪੈਰਾਂ ਨਾਲ ਖੜਕਾ ਕਰਦੇ ਹੋਏ ਦੌੜਨਾ

**ਦਗੜਨਾ**[1], [ਹਿੰ. दगड़ना] ਕ੍ਰਿ. ਅਕ. ਦਗੜ ਦਗੜ ਕਰਦੇ ਚੱਲਣਾ

–ਦਗੜਾਟੇ ਲਾਉਣਾ, ਮੁਹਾ. ਦਗੜ ਦਗੜ ਕਰਨਾ

–ਦਗੜੀਂ ਭਜਣਾ, ਮੁਹਾ. ਵਾਹੋਦਾਹੀ ਭੱਜਣਾ

**ਦਗੜਨਾ**[2], ਕ੍ਰਿ. ਸਕ. ਦਰੜਨਾ, ਦਰੜ ਕਰਨਾ (ਪੁਆ. ਕੋ.)

**ਦਗੜਾ**, [ਦਗੜ+ਆ) ਪੁ. ਉੱਚੀ ਧਰਤੀ, ਟਿੱਬਾ (ਕਾ.)

**ਦਗ਼ਾ**, [ਫ਼ਾ ਦਗ਼ਾ دغا =ਧੋਖਾ, ਫ਼ਰੇਬ] ਪੁ. ਫ਼ਰੇਬ, ਛਲ, ਕਪਟ, ਧੋਖਾ (ਲਾ. ਕ੍ਰਿ. ਦੇਣਾ)

–ਦਗ਼ਾ ਕਮਾਉਣਾ, ਮੁਹਾ. ਧੋਖਾ ਕਰਨਾ

–ਦਗ਼ਾਬਾਜ਼, ਵਿ. ਵੇਖੋ ਦਗ਼ੇਬਾਜ਼

–ਦਗ਼ਾਬਾਜ਼ੀ, ਇ. ਵੇਖੋ ਦਗ਼ੇਬਾਜ਼ੀ

–ਦਗ਼ੇਖੋਰ, ਵਿ. ਦਗ਼ੇਬਾਜ਼:
"ਏਹਦੇ ਚੇਹਨ ਚੱਕਰ ਨਹੀਂ ਮੂਲ ਚੰਗੇ,
ਮੈਨੂੰ ਦਿਸਦਾ ਏ ਦਗ਼ੇ ਖ਼ੋਰ ਧੀਆ"
(ਰਾਜਾ ਭਰਥਰੀ-ਕਾਲੀਦਾਸ)

–ਦਗ਼ੇਖ਼ੋਰੀ, ਇ. ਦਗ਼ੇਬਾਜ਼ੀ:
"ਇਕ ਸੱਖਣੇ ਕਰਨ ਗਿਆਨ ਏਥੇ,
ਏਥੇ ਗੱਲੀਂ ਚੜ੍ਹੇ ਅਸਮਾਨ ਨੂੰ ਦਗ਼ੇ ਖ਼ੋਰੀ"
(ਰਾਜਾ ਭਰਥਰੀ, ਕਾਲੀ ਦਾਸ)

–ਦਗ਼ੇਗਾਰ, ਵਿ. ਦਗ਼ੇਬਾਜ਼:
ਮੈਨੂੰ ਵਿਚ ਪ੍ਰਦੇਸ ਦੇ ਛੱਡ ਗਇਉਂ,
ਦਗ਼ੇਗਾਰ ਓਇ ਵੀਰਨਾ ਵਾਸਤਾ ਈ"
(ਰੂਪ ਬਸੰਤ, ਦੌਲਤ ਰਾਮ)

–ਦਗ਼ੇਦਾਰ, ਵਿ. ਵੇਖੋ ਦਗ਼ੇਬਾਜ਼

–ਦਗ਼ੇਬਾਜ਼, ਵਿ. ਧੋਖੇਬਾਜ਼, ਕਪਟੀ, ਫ਼ਰੇਬੀ

–ਦਗ਼ੇਬਾਜ਼ੀ, ਇ. ਧੋਖਾ, ਛਲ, ਕਪਟ

**ਦੰਗਾ**, [ਹਿੰ. ਦੰਗਾ] ਪੁ.
ਭੇੜ, ਫ਼ਸਾਦ, ਝਗੜਾ, ਲੜਾਈ, ਉਪੱਦਰ

–ਦੰਗਾ ਫ਼ਸਾਦ, ਪੁ. ਲੜਾਈ ਝਗੜਾ, ਉੱਪਦਰ

–ਦੰਗੇ ਬਾਜ਼, ਵਿ. ਪੁ. ਫ਼ਸਾਦੀ, ਝਗੜਾ ਕਰਨ ਵਾਲਾ

–ਦੰਗੇ ਬਾਜ਼ੀ, ਇ. ਉਪੱਦਰਵ, ਝਗੜਾ, ਫ਼ਸਾਦ

**ਦਗਾਉਣਾ**, [ਦਾਗਣਾ] ਕ੍ਰਿ. ਪ੍ਰੇ.
੧. ਤੋਪ ਆਦਿ ਨੂੰ ਪਲੀਤਾ ਲਾਉਣਾ;
੨. ਕਿਸੇ ਜਾਨਵਰ ਤੇ ਧਾਤ ਦਾ ਠੱਪਾ ਗਰਮ ਕਰ ਕੇ ਲਾਉਣਾ
੩. ਭਖਾਉਣਾ, (ਲੁ. ਕੋ.)

**ਦਗਾਈ**, [ਦਗਾ (ਉਣਾ)+ਈ] ਇ.
੧. ਦਾਗ਼ਣ ਦੀ ਕਿਰਿਆ ਜਾਂ ਭਾਵ;
੨. ਦਾਗ਼ਣ ਦੀ ਮਜ਼ਦੂਰੀ (ਕਾ.)

**ਦਗੁਲਾ**, ਪੁ. ਵੇਖੋ ਦਗਲਾ (ਬਿ.)

**ਦੰਗੇਈ**, ਵਿ. ਵੇਖੋ ਦੰਗਈ

**ਦੰਗੈਤ**, [ਦੰਗਾ+ਐਤ] ਵਿ. ਦੰਗਾ ਕਰਨ ਵਾਲਾ,
ਫ਼ਸਾਦੀ, ਲੜਾਕਾ

**ਦੰਗੈਲ**, [ਦੰਗਾ+ਐਲ] ਵਿ.
ਦੰਗਾ ਕਰਨ ਵਾਲਾ, ਫ਼ਸਾਦੀ, ਲੜਾਕਾ

**ਦਘ ਦਘ**, [ਸੰ. ਦਗਧ√ਦਹ੍=ਸਾੜਨਾ] ਵਿ.
ਚਮਕੀਲਾ, ਚਮਕਦਾਰ (ਬਿ.)

–ਦਘ ਦਘ ਕਰਨਾ, ਮੁਹਾ. ਲਾਲੀ ਕਾਰਨ ਚਮਕਣਾ,
ਲਿਸ਼ਕਣਾ (ਚਿਹਰੇ ਆਦਿ ਦਾ)

**ਦਘਣਾ**, [ਸੰ. ਦਗਧ√ਦਹ੍=ਸਾੜਨਾ] ਕ੍ਰਿ. ਅਕ.
ਭਖਣਾ, ਚਮਕਣਾ

**ਦਘਧ**, ਵਿ. ਵੇਖੋ ਦਗਧ

**ਦਘੱਲ**, [ਦੰਗਲ] ਵਿ. ਘੋਲ ਵਿਚ ਰਿਤ ਕੀਤਾ ਹੋਇਆ
(ਲਾ. ਕ੍ਰਿ. ਪਾਉਣਾ) (ਮ. ਸਿੰ.)

**ਦੱਛ**, [ਸੰ. ਦਕ੍ਸ਼] ਪੁ. ਇਕ ਦੇਵਤਾ ਜੋ ਬ੍ਰਹਮਾ ਦੇ ਸੱਜੇ ਅੰਗੂਠੇ ਵਿਚੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ। ਇਹ ਸ਼ਿਵਜੀ ਦੀ ਪਤਨੀ ਸਤੀ ਦਾ ਪਿਤਾ ਸੀ

–ਦੱਛ ਕੰਨਯਾ, ਇ. ਦਕਸ਼ ਪ੍ਰਜਾਪਤੀ ਦੀ ਪੁਤਰੀ ਸਤੀ ਜੋ ਸ਼ਿਵ ਜੀ ਨੂੰ ਵਿਆਹੀ ਗਈ ਸੀ

**ਦੱਛਣਾ**, ਇ. ਵੇਖੋ ਦੱਖਣਾ

**ਦੱਛਣਾ ਦੇਣਾ**, ਮੁਹਾ. ਸਜ਼ਾ ਦੇਣਾ (ਵਿਅੰਗ ਨਾਲ)

**ਦਛਨ**, ਪੁ. ਵੇਖੋ ਦੱਖਣ (ਕਾ.)

**ਦਛਨਾ**, ਇ. ਵੇਖੋ ਦੱਛਣਾ (ਕਾ.)

**ਦਜ਼**, ਇ. ਧੁੜ (ਜਟਕੀ)

**ਦਜਕਰ**, ਪੁ. ਇਕ ਪ੍ਰਕਾਰ ਦੀ ਝਾੜੀ ਜੋ ਕਿ ਦਿੱਲੀ ਦੇ ਪੱਛਮੀ ਇਲਾਕੇ, ਖਿਉੜੇ ਦੀਆਂ ਪਹਾੜੀਆਂ ਤੇ ਸੁਲੇਮਾਨ ਦੀਆਂ ਪਹਾੜੀਆਂ ਵਿਚ ਮਿੱਲਦੀ ਹੈ
Flacourtia Sepiania (ਮ. ਸਿੰ.)

**ਦਜਲਾ**, [ਅਰ. ਦਜਲਾ دجلہ ] ਪੁ.
ਇਰਾਕ ਦੇ ਇਕ ਪ੍ਰਸਿੱਧ ਦਰਿਆ ਦਾ ਨਾਂ

**ਦਜਾਲ**, [ਅਰ. ਦਜਾਲ دجال √ਦਜਲ دجل
=ਝੂਠ ਬੋਲਣਾ] ਵਿ. ਝੂਠ
"ਬੱਚਣ ਸ਼ਰ ਦੱਜਾਲੇ ਕੋਲੋਂ ਪਾਸਣ ਨਹੀਂ ਕੁਸ਼ਾਲੇ"
(ਗੁਲ ਬੁਕਾਉਲੀ)

**ਦੱਜੀ**, [ਅਰ. ਦਜਤ دجت =ਕਪੜਾ] ਇ.
ਪੋਣਾ (ਰੋਟੀਆਂ ਦਾ) (ਪੋਠੋ. ਕੋ.)

**ਦਝਣਾ**, [ਦਝ√ਸੰ. ਦਹ੍=ਸਾੜਨਾ] ਕ੍ਰਿ. ਅਕ.
ਸੜਨਾ, ਬਲਣਾ:
"ਇਕਿ ਦਝਹਿ ਇਕਿ ਕਤੀਅਹਿ" (ਵਾਰ. ਸੋਰ.ਮ:੩)

**ਦੱਟਾ**, [ਡੱਟਾ] ਪੁ. ਡਾਟ, ਕਾਕ (ਬੋਤਲ ਆਦਿ ਦਾ)
(ਜਟਕੀ)

**ਦੰਡ**, [ਸੰ. ਦਣ੍ਡ] ਪੁ.
੧. ਡੰਡਾ; ੨. ਸਜ਼ਾ, ਜੁਰਮਾਨਾ;
੩. ਚਾਰ ਹੱਥ ਦੀ ਲੰਬਾਈ;
੪. ਸੱਠ ਪਲ ਦਾ ਸਮਾਂ
ਇਕ ਘੜੀ ਜਿਹੜੀ ਚਵ੍ਹੀ ਮਿੰਟ ਦੇ ਬਰਾਬਰ ਹੁੰਦੀ ਹੈ

–ਦੰਡ ਸੰਘਤਾ, ਇ. ਡੰਡਾਵਲੀ

–ਦੰਡਧਾਰੀ, ਪੁ. ੧. ਸਨਿਆਸੀ ਸਾਧੂ, ਦੰਡੀ
੨. ਸਜ਼ਾ ਦੇਣ ਵਾਲਾ

–ਦੰਡਨੀਤੀ, ਇ. ਰਾਜਨੀਤੀ ਦਾ ਇਕ ਭੇਦ ਜਿਸ ਵਿਚ ਤਾਕਤ ਦੀ ਵਰਤੋਂ ਕੀਤੀ ਜਾਂਦੀ ਹੈ

–ਦੰਡ ਭਰਨਾ, ਮੁਹਾ. ਜੁਰਮਾਨਾ ਦੇਣਾ

**ਦੰਡਣਾ**, [ਦੰਡ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਦੰਡ ਦੇਣਾ

**ਦੰਡਵਤ**, ਇ. ਵੇਖੋ ਡੰਡਉਤ (ਕਾ.)

–ਦੰਡਵਤ ਪ੍ਰਣਾਮ, ਪੁ. ਡੰਡੇ ਵਾਂਗ ਸਿੱਧੇ ਪੈ ਕੇ ਨਮਸਕਾਰ ਕਰਨ ਦੀ ਕਿਰਿਆ (ਕਾ.)

**ਦੰਡਾਉਤ**, ਇ. ਵੇਖੋ ਡੰਡਉਤ

**ਦੰਡਾਵਲੀ**, ਇ. ਵੇਖੋ ਡੰਡਾਵਲੀ

**ਦੰਡੀ**, (ਸੰ. दण्ड+ਈ] ਪੁ.

੧. ਸਨਿਆਸੀ ਸਾਧੂਆਂ ਦਾ ਇਕ ਫ਼ਿਰਕਾ ਜੋ ਹੱਥ ਵਿਚ ਡੰਡਾ ਤੇ ਕਮੰਡਲ ਰੱਖਦੇ ਹਨ;

੨. ਮਧਾਣੀ ਦਾ ਡੰਡਾ

**ਦੰਡੌਤ**, ਇ. ਵੇਖੋ ਡੰਡੌਤ (ਬਿ.)

**ਦਤ**, [ਸੰ. दत्त=ਦਿੱਤਾ ਹੋਇਆ, ਸੰ.√दा=ਦੇਣਾ] ਪੁ. ਦਾਨ, ਬਖ਼ਸ਼ਿਸ਼ :

"ਕੰਚਨ ਬਹੁ ਦਤ ਕਰਾ" (ਸਾਰ ਮ: ੫ ਪੜਤਾਲ)

**ਦੱਤ**, [ਸੰ. दत्त=ਦਿੱਤਾ ਹੋਇਆ, ਸੰ.√दा=ਦੇਣਾ] ਵਿ. ਦਿੱਤਾ ਹੋਇਆ, ਦਾਨ ਕੀਤਾ ਹੋਇਆ :

"ਦਇਆ ਦਤੁ ਦਾਨ" (ਜਪੁ.)

–**ਦੱਤ ਚਿਤ ਹੋਣਾ**, ਮੁਹਾ. ਧਿਆਨ ਦੇਣਾ, ਗਹੁ ਕਰਨਾ

**ਦੰਤ**[1], ਪੁ. ਵੇਖੋ ਦੈਂਤ (ਬਿ.)

**ਦੰਤ**[2], [ਸੰ. दन्त] ਪੁ. ਦੰਦ ;

"ਦੰਤ ਰਸਨ ਸਗਲ ਘਸਿ ਜਾਵਤ"
(ਸਵੈ. ਸ੍ਰੀ ਮੁਖਵਾਕ ਮ: ੫)

–**ਦੰਤਕਥਾ**, ਇ. ਵੇਖੋ ਦੰਦਕਥਾ

**ਦੰਤ**[3], [ਸੰ. दन्ती] ਪੁ. ਹਾਥੀ (ਲੁ. ਕੋ.)

**ਦੰਤਕ**, ਪੁ. ਵੇਖੋ ਦੰਤੀ[2]

**ਦੰਤਣੀ**, ਇ. ਵੇਖੋ ਦੈਂਤਣੀ (ਲੁ. ਕੋ.)

**ਦੱਤਾਤ੍ਰੇਯ**, ਪੁ. ਇਕ ਪ੍ਰਸਿੱਧ ਪ੍ਰਾਚੀਨ ਰਿਸ਼ੀ ਜੋ ਪੁਰਾਣਾਂ ਅਨੁਸਾਰ ਵਿਸ਼ਨੂੰ ਦੇ ੨੪ ਅਵਤਾਰਾਂ ਵਿਚੋਂ ਇਕ ਸੀ

**ਦਤਾਰ**, ਪੁ. ਵੇਖੋ ਦਾਤਾਰ

**ਦਤਾਰਾ**, ਪੁ. ਵੇਖੋ ਦੁਤਾਰਾ

**ਦਤਾਰੀ**, [ਦਤਾਰ+ਈ]

ਪੁ. ਦੇਣ ਵਾਲਾ, ਦਾਤਾ (ਲੁ. ਕੋ.)

ਇ. ਦਾਤੇ ਦਾ ਗੁਣ (ਲੁ. ਕੋ.)

**ਦਤਿਆਲੂ**, (ਕਾਂਗ.) ਪੁ. ਨਾਸ਼ਤਾ, ਛਾਹਵੇਲਾ (ਮ. ਸਿੰ.)

**ਦੰਤੀ**[1], [ਸੰ. गोदन्त+ਈ] ਇ. ਇਕ ਪ੍ਰਕਾਰ ਦੀ ਦਵਾ, ਗੌਦੰਤੀ

**ਦੰਤੀ**[2], ਪੁ. ਅਰਿੰਡ ਦੀ ਜਾਤੀ ਦਾ ਇਕ ਬੂਟਾ ਜਿਸ ਦੇ ਬੀਜ ਜੁਲਾਬ ਲੈਣ ਲਈ ਵਰਤੇ ਜਾਂਦੇ ਹਨ

**ਦੰਤੀ**[3], [ਸੰ. दन्त=ਦੰਦ+ਈ] ਪੁ.

ਵਰਣਮਾਲਾ ਦੇ ਉਹ ਅੱਖਰ ਜਿਨ੍ਹਾਂ ਦੇ ਉਚਾਰਣ ਸਮੇਂ ਜੀਭ ਦੰਦਾਂ ਨੂੰ ਛੂੰਹਦੀ ਹੈ

**ਦੱਤੂਰ**, ਪੁ. ਵੇਖੋ ਧਤੂਰਾ (ਮ. ਸਿੰ.)

**ਦਤੂਰ**, ਪੁ. ਵੇਖੋ ਧਤੂਰਾ (ਬਿ.)

**ਦੱਬਣਾ**, ਕ੍ਰਿ. ਸਕ.

੧. ਬਿਨਾਂ ਮੁੱਲ ਤੋਂ ਕਿਸੇ ਚੀਜ਼ ਦਾ ਹਾਸਲ ਕਰਨਾ

੨. ਵੱਟਣਾ (ਰੱਸੀ ਆਦਿ) (ਲੁ. ਕੋ.)

–**ਦੱਬ ਲੈਣਾ**, ਕ੍ਰਿ. ਸਮਾ.

੧. ਬਿਨਾ ਮੁੱਲ ਤੋਂ ਕਿਸੇ ਚੀਜ਼ ਦਾ ਹਾਸਲ ਕਰਨਾ;

੨. ਵੱਟਣਾ (ਰੱਸੀ ਆਦਿ) (ਲੁ. ਕੋ.)

**ਦੱਬਰ**, **ਦੱਬਲ**, ] ਪੁ. ਵਡਮੁਲੀਆਂ ਚੀਜ਼ਾਂ ਜਿਵੇਂ ਗਹਿਣੇ, ਹੀਰੇ, ਜਵਾਹਰ ਆਦਿ

**ਦੱਥਾ**, [ਫ਼ਾ. ਦਸਤਾ دستہ, =ਮੁੱਠੀ ਭਰ] ਪੁ.

੧. ਚਰ੍ਹੀ, ਗੰਨੇ ਆਦਿ ਦੀ ਉਹ ਮਿਕਦਾਰ ਜਿਹੜੀ ਇਕੋ ਵੇਰ ਦੋ ਹੱਥਾਂ ਵਿਚ ਆ ਜਾਵੇ;

੨. ਗੰਨੇ ਦਾ ਰਸ ਕੱਢਣ ਮਗਰੋਂ ਬਚਿਆ ਫੋਕ, ਪੱਛੀ;

੩. ਸਣ ਆਦਿ ਦੀ ਢਾਈ

–**ਦੱਥਾ ਦੇਣਾ**, –**ਦੱਥਾ ਲਾਉਣਾ**, } ਮੁਹਾ. ਕੁਤਰਨ ਲਈ ਪੱਠੇ ਟੋਕੇ ਦੀ ਮਸ਼ੀਨ ਵਿਚ ਦੇਣਾ

**ਦਥੌੜ**, [ਦੋ+ਠੌਰ] ਇ. ਦੋ ਥਾਵਾਂ ਦਾ ਕੰਮ, ਦੋ ਥਾਵਾਂ ਦੀ ਨੱਸ ਭੱਜ (ਪੁਆ. ਕੋ.)

**ਦੱਦ**[1], [∠ਪ੍ਰਾ. दद्द ਸੰ. दद्रु=ਇਕ ਕਿਸਮ ਦਾ ਕੋਹੜ] ਇ. ਖਲੜੀ ਦਾ ਇਕ ਰੋਗ ਜਿਸ ਵਿਚ ਖ਼ਾਰਸ਼ ਹੁੰਦੀ ਰਹਿੰਦੀ ਹੈ, ਧੱਦਰ

–**ਦੱਦ ਬੱਢਣਾ**, ਮੁਹਾ. ਫਾਹ ਵੱਢਣਾ (ਪੁਆ. ਕੋ.)

–**ਦੱਦ ਲੱਗਣਾ**, ਮੁਹਾ. ਹਮੇਸ਼ਾ ਲਈ ਦੁੱਖ ਦਾ ਕਾਰਨ ਬਣਨਾ

**ਦੱਦ**[2], [ਸ਼ਾ. ਸੰ. द्वन्द्व] ਇ. ਦੁਬਧਾ (ਪੋਠੋ. ਕੋ.)

**ਦੰਦ**[1], [ਸੰ. दन्त]

ਪੁ. ੧. ਮਨੁੱਖਾਂ ਅਤੇ ਜਾਨਵਰਾਂ ਦੇ ਮੂੰਹਾਂ ਵਿਚ ਨਿਕਲੇ ਸਖ਼ਤ ਤੇ ਚਿੱਟੇ ਹੱਡੀ ਦੇ ਟੁਕੜੇ ਜਿਨ੍ਹਾਂ ਨਾਲ ਖਾਣ ਵਾਲੀਆਂ ਚੀਜ਼ਾਂ ਤੋੜੀਆਂ ਤੇ ਚਬਾਈਆਂ ਜਾਂਦੀਆਂ ਹਨ, ਕੁਝ ਜਾਨਵਰ ਇਨ੍ਹਾਂ ਤੋਂ ਜ਼ਮੀਨ ਪੁੱਟਣ ਤੇ ਹਮਲਾ ਕਰਨ ਦਾ ਕੰਮ ਵੀ ਲੈਂਦੇ ਹਨ;

੨. ਹਾਥੀ ਦੇ ਮੂੰਹ ਵਿਚੋਂ ਨਿਕਲੀਆਂ ਦੋ ਨੁਕੀਲੀਆਂ ਸ਼ਾਖ਼ਾਂ

੩. ਕੰਘੇ ਜਾਂ ਆਰੇ ਆਦਿ ਦਾ ਨੋਕਦਾਰ ਹਿੱਸਾ, ਦੰਦਾ

ਇ. ਉੱਚੀ ਢੱਕੀ ਦਾ ਤਿੱਖਾ ਕੰਢਾ, ਦੰਦੀ (ਜਟਕੀ)

–**ਦੰਦ ਸਾਜ਼**, ਪੁ. ਨਕਲੀ ਦੰਦ ਬਣਾਉਣ ਵਾਲਾ

–**ਦੰਦ ਸਾਜ਼ੀ**, ਪੁ. ਨਕਲੀ ਦੰਦ ਬਣਾਉਣ ਦਾ ਕੰਮ

–**ਦੰਦ ਸੀ ਤਾਂ ਚਣੇ ਨਹੀਂ, ਚਣੇ ਨੇ ਤਾਂ ਦੰਦ ਨਹੀਂ**, } ਅਖੌ.

ਜਦੋਂ ਲੋੜ ਵੇਲੇ ਚੀਜ਼ ਨਾ ਮਿਲੇ ਅਤੇ ਚੀਜ਼ ਮਿਲਣ ਵੇਲੇ ਲੋੜ ਨਾ ਹੋਵੇ, ਉਦੋਂ ਕਹਿੰਦੇ ਹਨ

–**ਦੰਦ ਕਚੀਚਣਾ**, ਮੁਹਾ. ਵੇਖੋ ਦੰਦ ਕਰੀਚਣਾ

–ਦੰਦ ਕੱਢਣਾ, ਮੁਹਾ.
੧. ਬੇਮੌਕੇ ਜਾਂ ਢੀਠ ਪੁਣੇ ਨਾਲ ਹੱਸਣਾ;
੨. ਲੇਲ੍ਹੜੀਆਂ ਕੱਢਣੀਆਂ, ਮਿੰਨਤਾਂ ਕਰਨਾ;
੩. ਟਾਂਕੇ ਉਧੜ ਜਾਣਾ;
੪. ਖੱਰਿਆਂ ਦੇ ਦੰਦ ਪੈਦਾ ਹੋਣਾ;
੫. ਬਹੁਤ ਬੁਰੀ ਤਰ੍ਹਾਂ ਮਾਰਨਾ

–ਦੰਦ ਕੱਢਣੇ, ਮੁਹਾ. ਹੱਸਣਾ

–ਦੰਦ ਕਥਾ, ਇ. ੧. ਸੁਣੀ ਸੁਣਾਈ ਗੱਲ ਜਿਸ ਦਾ ਕੋਈ ਪਰਮਾਣ ਨਹੀਂ ਪਰ ਪਰੰਪਰਾ ਤੋਂ ਚਲੀ ਆ ਰਹੀ ਹੋਵੇ;
੨. ਨਿੰਦਿਆ

–ਦੰਦ ਕਥਾ ਵਿਚ ਆਉਣਾ, ਮੁਹਾ.
ਲੋਕ ਚਰਚਾ ਦਾ ਵਿਸ਼ਾ ਬਣਨਾ

–ਦੰਦ ਕਥਾ ਸੁਣਾਉਣਾ, ਮੁਹਾ.
ਲੋਕਾਂ ਵਿਚ ਚਲੀ ਹੋਈ ਗਲ ਜਾਂ ਅਫ਼ਵਾਹ ਦਸਣਾ

–ਦੰਦ ਕਥਾ ਕਰਨਾ, ਮੁਹਾ. ਨਿੰਦਿਆ ਕਰਨਾ

–ਦੰਦ ਕਰੀਚਣਾ,
ਕ੍ਰਿ. ਸਮਾ. ਉਤਲੇ ਤੇ ਹੇਠਲੇ ਦੰਦਾਂ ਨੂੰ ਆਪੋ ਵਿਚ ਇਉਂ ਰਗੜਨਾ ਜਾਂ ਘਸਾਉਣਾ ਕਿ ਅਵਾਜ਼ ਪੈਦਾ ਹੋਵੇ
ਮੁਹਾ. ਕਚੀਰੀਆਂ ਵੱਟਣਾ,

–ਦੰਦ-ਕਲਾ, ਇ. ਲੜਾਈ, ਝਗੜਾ

–ਦੰਦਕੀਹੜ, ਇ. ਗੁੱਸੇ ਵਿਚ ਦੰਦ ਕਰੀਚਣ ਦਾ ਭਾਵ ਜਾਂ ਕਿਰਿਆ (ਲਾ. ਕ੍ਰਿ. ਵੱਟਣਾ)

–ਦੰਦਕੀੜ, ਇ. ਗੁੱਸੇ ਵਿਚ ਦੰਦ ਕਰੀਚਣ ਦਾ ਭਾਵ ਜਾਂ ਕਿਰਿਆ (ਲਾ. ਕ੍ਰਿ. ਵੱਟਣਾ)

–ਦੰਦਕੀੜਾਂ ਵੱਟਣਾ, ਮੁਹਾ. ਮਨ ਵਿਚ ਗੁੱਸਾ ਕਰਨਾ ਪਰ ਕੁਝ ਵਿਗਾੜ ਨਾ ਸਕਣਾ

–ਦੰਦਕੀੜੀ, ਇ. ਵੇਖੋ ਦੰਦਕੀੜ

–ਦੰਦਕੀੜੀਆਂ ਵੱਟਣਾ, ਮੁਹਾ. ਵੇਖੋ ਦੰਦਕੀੜਾਂ ਵੱਟਣਾ

–ਦੰਦ ਖੱਟੇ ਹੋਣਾ, ਮੁਹਾ. ਹਾਰ ਜਾਣਾ, ਹੌਸਲਾ ਟੁੱਟਣਾ

–ਦੰਦ ਖੱਟੇ ਕਰਨੇ, ਮੁਹਾ. ਹਰਾਉਣਾ, ਹੌਸਲਾ ਤੋੜਨਾ

–ਦੰਦ ਖ਼ਲਾਲ, ਇ. ਦੰਦ ਸਾਫ਼ ਕਰਨ ਵਾਲੀ ਛਿੰਗ

–ਦੰਦ ਖੇੜ, ਇ. ਹਾਸਾ, ਠੱਠਾ (ਪੋਠੋ. ਕੋ.)

–ਦੰਦ-ਖੇੜ ਲਾਣਾ, ਮੁਹਾ. ਢੀਠ ਪੁਣੇ ਨਾਲ ਹੱਸਣਾ (ਪੋਠੋ. ਕੋ.)

–ਦੰਦ ਖੇੜਾ, ਪੁ. ਦੰਦਾਂ ਦਾ ਇਕ ਰੋਗ ਜਿਸ ਵਿਚ ਦੰਦ ਉਖੜਨ ਲਗ ਜਾਂਦੇ ਹਨ

–ਦੰਦ ਖੁਰਚਣੀ, ਇ. ਛਿੰਗ

–ਦੰਦ ਗਏ ਸਵਾਦ ਗਿਆ,
ਅੱਖਾਂ ਗਈਆਂ ਜਹਾਨ ਗਿਆ ] ਅਖੌ.
ਦੰਦਾਂ ਤੇ ਅੱਖਾਂ ਦੇ ਮਹੱਤਵ ਨੂੰ ਦੱਸਣ ਲਈ ਇਉਂ ਕਿਹਾ ਜਾਂਦਾ ਹੈ

–ਦੰਦ ਚੜ੍ਹਾਉਣਾ, ਮੁਹਾ. ਸੁਹੱਪਣ ਲਈ ਦੰਦਾਂ ਤੇ ਸੋਨੇ ਦੀਆਂ ਮੇਖਾਂ ਚੜ੍ਹਾਉਣਾ

–ਦੰਦ ਚੜ੍ਹਿਆ ਨਹੀਂ ਬਰਦਾ
ਦੰਕੀ ਚੜ੍ਹਿਆ ਬਰ ਜਾਂਦਾ ਹੈ, } ਅਖੌ.
ਜਦੋਂ ਕੋਈ ਲੋਕ ਚਰਚਾ ਦਾ ਸ਼ਿਕਾਰ ਹੋ ਜਾਵੇ, ਉਦੋਂ ਕਹਿੰਦੇ ਹਨ

–ਦੰਦ ਜੁੜ ਜਾਣਾ, ਮੁਹਾ. ਹੈਰਾਨੀ ਕਾਰਨ ਮੂੰਹੋਂ ਗੱਲ ਨਾ ਨਿਕਲਣਾ

–ਦੰਦ ਝੜਨਾ, ਕ੍ਰਿ. ਸਮਾ. ਦੰਦ ਉਖੜਨਾ (ਬਿ.)

–ਦੰਦ ਟੱਡਣਾ, ਮੁਹਾ. ਮੂੰਹ ਅੱਡਣਾ

–ਦੰਦ ਤੋੜਨਾ, ਮੁਹਾ. ਵੇਖੋ ਦੰਦ ਭੰਨਣਾ

–ਦੰਦ ਨਾਲ ਦੰਦ ਵੱਜਣਾ, ਮੁਹਾ. ਬਹੁਤ ਸਰਦੀ ਕਾਰਨ ਦੰਦਾਂ ਦਾ ਆਪਸ ਵਿਚ ਟਕਰਾਉਣਾ,
ਬਹੁਤ ਸਰਦੀ ਮਹਿਸੂਸ ਹੋਣਾ

–ਦੰਦ ਪੀਸਣਾ, ਮੁਹਾ. ਵੇਖੋ ਦੰਦ ਪੀਹਣਾ

–ਦੰਦ ਪੀਹਣਾ, ਮੁਹਾ. ਗੁੱਸੇ ਨਾਲ ਕਰੀਚੀਆਂ ਵੱਟਣਾ

–ਦੰਦ ਬਣਵਾਉਣਾ, ਮੁਹਾ. ਨਕਲੀ ਦੰਦ ਲੁਆਉਣਾ

–ਦੰਦ ਬੀੜ, ਇ. ਦੰਦਾਂ ਦੀ ਪੀੜ (ਪੁਆ. ਕੋ.)

–ਦੰਦ ਬੋੜਾ, ਪੁ. ਉਹ ਆਦਮੀ ਜਿਸਦਾ ਦੰਦ ਟੁੱਟਿਆ ਹੋਇਆ ਹੋਵੇ

–ਦੰਦ ਬੋੜੀ, ਇ. ਉਹ ਲੜਕੀ ਜਾਂ ਇਸਤਰੀ ਜਿਸ ਦਾ ਅਗਲਾ ਦੰਦ ਟੁੱਟਿਆ ਹੋਇਆ ਹੋਵੇ

–ਦੰਦ ਭੰਨਣਾ, ਮੁਹਾ. ੧. ਬੁਰੀ ਤਰ੍ਹਾਂ ਮਾਰਨਾ;
੨. ਹਰਾਉਣਾ

–ਦੰਦ ਭੰਨਾਉਣਾ, ਮੁਹਾ. ਹਾਰ ਖਾਣਾ, ਮਾਰ ਖਾਣਾ

–ਦੰਦ ਮੰਜਨ, ਪੁ. ਉਹ ਦਵਾਈ ਜਿਹੜੀ ਦੰਦਾਂ ਦੀ ਸਫ਼ਾਈ ਆਦਿ ਲਈ ਵਰਤੀ ਜਾਂਦੀ ਹੈ

–ਦੰਦ ਮਾਰਨਾ, ਮੁਹਾ. ਦੱਕ ਮਾਰਨਾ

–ਦੰਦ ਮੈਲ, ਇ. ਪੀਲਕ ਜਿਹੀ ਜੋ ਦੰਦਾਂ ਤੇ ਜਮ ਜਾਂਦੀ ਹੈ, ਕਰੇੜਾ

–ਦੰਦ ਲੱਗਣਾ, ਮੁਹਾ. ਦੰਦ ਦਾ ਜ਼ਖ਼ਮ ਹੋਣਾ

–ਦੰਦ ਵੱਜਣਾ, ਮੁਹਾ.
੧. ਸਰਦੀ ਜਾਂ ਡਰ ਦੇ ਕਾਰਨ ਦੰਦਾਂ ਦਾ ਆਪਸ ਵਿਚ ਟਕਰਾਉਣਾ;
੨. ਬਹੁਤ ਸਰਦੀ ਮਹਿਸੂਸ ਹੋਣਾ

–ਦੰਦ ਵਿਖਾਉਣਾ, ਮੁਹਾ.
੧. ਉੱਤਰ ਨਾ ਅਹੁੜਨਾ; ਹੱਸ ਕੇ ਟਾਲ ਦੇਣਾ
੨. ਸ਼ਰਮਿੰਦਾ ਹੋਣਾ

–ਦੰਦ ਪੀਹਣਾ, ਮੁਹਾ. ਦੰਦ ਕਰੀਚਣਾ

–ਦੰਦ ਨਿਕਲਣਾ, ਕ੍ਰਿ. ਸਮਾ. ਬੱਚਿਆਂ ਦੇ ਦੰਦ ਉੱਗਣਾ

–ਦੰਦ ਪਹਿਲਾਂ ਕਿ ਵਾਲ, ਅਖੌ. ਜਦੋਂ ਕਿਸੇ ਇਕ ਚੀਜ਼ ਨਾਲੋਂ ਦੂਜੀ ਚੀਜ਼ ਦੀ ਲੋੜ ਤੇ ਵਧੇਰੇ ਜ਼ੋਰ ਦਿੱਤਾ ਜਾਏ ਤਾਂ ਕਹਿੰਦੇ ਹਨ

–ਦੰਦ ਲਵਾਉਣਾ, ਮੁਹਾ. ਨਵੇਂ ਦੰਦ ਲੁਆਉਣਾ

–ਦੰਦ ਵੱਜਣਾ, ਮੁਹਾ. ਬਹੁਤੀ ਸਰਦੀ ਕਾਰਣ ਦੰਦਾਂ ਦਾ ਆਪਸ ਵਿਚ ਟਕਰਾਉਣਾ

–ਦੰਦ ਵਿਗਿਆਨ, ਪੁ. ਦੰਦਾਂ ਦੀ ਬਣਤਰ, ਉਨ੍ਹਾਂ ਦੇ ਰੋਗਾਂ, ਉਨ੍ਹਾਂ ਦਾ ਇਲਾਜ ਅਤੇ ਬਣਾਉਟੀ ਦੰਦ ਲਾਉਣ ਬਾਰੇ ਗਿਆਨ ਦੇਣ ਵਾਲੀ ਵਿਦਿਆ

–ਦੰਦ ਵੇਖਣਾ, ਮੁਹਾ. ਪਸ਼ੂਆਂ ਦੀ ਉਮਰ ਦਾ ਅੰਦਾਜ਼ਾ ਲਾਉਣਾ (ਦੰਦ ਵੇਖ ਕੇ)

–ਦੰਦਾਂ ਹੇਠ ਜੀਭ ਦੇਣਾ, ਮੁਹਾ. ਚੁਪ ਕਰ ਕੇ ਦੁਖ ਸਹਾਰਨਾ, ਸਬਰ ਕਰਨਾ, ਹੌਸਲਾ ਕਰਨਾ

-ਦੰਦਾਂ ਹੇਠ ਜੀਭ ਲੈਣਾ, ਮੁਹਾ. ਸਬਰ ਕਰਨਾ, ਸਹਾਰਨਾ

–ਦੰਦਾਂ ਦਾ ਪੀਠਾ ਮੰਦਾ, ਚੱਕੀ ਦਾ ਪੀਠਾ ਚੰਗਾ, ] ਅਖੌ. ਜਦੋਂ ਕੋਈ ਲੋਕ ਚਰਚਾ ਦਾ ਵਿਸ਼ਾ ਬਣ ਜਾਵੇ ਤਾਂ ਕਹਿੰਦੇ ਹਨ

–ਦੰਦਾਂ ਦੀਆਂ ਖਾਣੀਆਂ, ਮੁਹਾ. ਰੱਜ ਕੇ ਔਖੇ ਹੋਣਾ

–ਦੰਦਾਂ ਦੀ ਮੈਲ ਲਾਹੁਣਾ, ਮੁਹਾ. ਕਿਸੇ ਵਿਰੁੱਧ ਗੱਲਾਂ ਕਰਨਾ, ਨਿੰਦਾ ਕਰਨਾ

–ਦੰਦਾ ਵਿਚ ਉਂਗਲੀ ਲੈਣਾ, ਮੁਹਾ. ਹੈਰਾਨ ਪਰੇਸ਼ਾਨ ਹੋਣਾ

–ਦੰਦਾਂ ਵਿਚ ਜੀਭ ਲੈਣਾ, ਮੁਹਾ. ਹੱਕਾ ਬੱਕਾ ਰਹਿ ਜਾਣਾ

–ਦੰਦੀਆਂ ਅੱਡ ਦੇਣੀਆਂ, ਮੁਹਾ. ਮਰ ਜਾਣਾ

–ਦੰਦੀਆਂ ਚਿੜ੍ਹਾਣਾ (ਖਿਝਾਣਾ), ਮੁਹਾ. ਤੰਗ ਕਰਨਾ

–ਦੰਦੀਆਂ ਪੀਹਣਾ, ਮੁਹਾ. ਗੁੱਸੇ ਨੂੰ ਅੰਦਰ ਹੀ ਅੰਦਰ ਜਰਨ ਦਾ ਜਤਨ ਕਰਨਾ

–ਦੰਦੀਆਂ ਮੂੰਹ ਵਿਚ ਨਾ ਵੜਨੀਆਂ, ਮੁਹਾ. ਹਾਸਾ ਬੰਦ ਨਾ ਹੋ ਸਕਣਾ

–ਦੰਦੀਂ ਛੇਰਾਂ ਪੈਣਾ, ਮੁਹਾ. ਬੁੱਢਾ ਹੋਣਾ

–ਦੰਦੇ ਨਾ ਲਾਉਣਾ, ਮੁਹਾ. ਨਾ ਖਾਣਾ

–ਦੰਦੇ ਦੰਦ, ਕ੍ਰਿ. ਵਿ. ਨੱਕੋ ਨਕ, ਕੰਢਿਆਂ ਤੀਕਰ

–ਹੱਥਾਂ ਦੀਆਂ ਦਿੱਤੀਆਂ ਦੰਦੀਂ ਖੋਹਲਣੀਆਂ ਪੈਂਦੀਆਂ ਨੇ, } ਅਖੌ. ਜਦੋਂ ਕਿਸੇ ਕੰਮ ਨੂੰ ਆਪ ਹੀ ਵਿਗਾੜ ਕੇ ਮੁੜ ਆਪ ਨੂੰ ਹੀ ਔਖੇ ਹੋ ਕੇ ਠੀਕ ਕਰਨਾ ਪਏ ਤਾਂ ਕਹਿੰਦੇ ਹਨ

–ਹਾਥੀ ਦੰਦ, ਪੁ. ਹਾਥੀ ਦੇ ਉਹ ਦੋ ਵੱਡੇ ਦੰਦ ਜਿਹੜੇ ਬਾਹਰ ਨਿਕਲੇ ਹੁੰਦੇ ਹਨ ਅਤੇ ਜਿਨ੍ਹਾਂ ਤੋਂ ਸ਼ਿੰਗਾਰ ਆਦਿ ਦਾ ਸਾਮਾਨ ਬਣਦਾ ਹੈ



ਹਾਥੀ ਦੰਦ

–ਹਾਥੀ ਦੇ ਦੰਦ ਵਿਖਾਣ ਦੇ ਹੋਰ ਤੇ ਖਾਣ ਦੇ ਹੋਰ, } ਅਖੌ. ਕਪਟੀ ਆਦਮੀ ਦੇ ਬਾਰੇ ਵਿੱਚ ਕਹਿੰਦੇ ਹਨ

–ਘਰ ਦੇ ਜੰਮੇ ਦੇ ਕੌਣ ਦੰਦ ਵੇਖਦਾ ਹੈ, ਅਖੌ. ਆਪਣੇ ਨਿਕਟਵਰਤੀ ਦੇ ਗੁਣਾਂ ਔਗੁਣਾਂ ਵਲ ਜਦੋਂ ਕੋਈ ਧਿਆਨ ਨਾ ਦੇਵੇ ਤਾਂ ਕਹਿੰਦੇ ਹਨ

–ਦੁੱਧ ਦੀਆਂ ਦੰਦੀਆਂ, ਪੁ. ਬਾਲਾਂ ਦੇ ਦੰਦ ਜੋ ਝੜ ਜਾਂਦੇ ਹਨ ਅਤੇ ਜਿਨ੍ਹਾਂ ਦੇ ਪਿਛੋਂ ਨਵੇਂ ਦੰਦ ਨਿਕਲਦੇ ਹਨ

–ਦੁੱਧ ਦੇ ਦੰਦ, ਪੁ. ਵੇਖੋ ਦੁੱਧ ਦੀਆਂ ਦੰਦੀਆਂ

–ਦੁੱਧ ਦੇ ਦੰਦ ਹੋਣਾ, ਮੁਹਾ. ਤਜਰਬੇਕਾਰ ਨਾ ਹੋਣਾ

–ਪੁੰਨ ਦੀ ਗਊ ਦੇ ਦੰਦ ਕੌਣ ਗਿਣਦਾ ਹੈ, } ਅਖੌ. ਜਦੋਂ ਕਿਸੇ ਮੁਫ਼ਤ ਮਿਲੀ ਚੀਜ਼ ਵਿਚ ਕੋਈ ਨੁਕਸ ਨਾ ਕਢਿਆ ਜਾਵੇ, ਉਦੋਂ ਕਹਿੰਦੇ ਹਨ

**ਦੰਦ**², ਪੁ. ਵੇਖੋ ਡੰਡ² (ਮ. ਸਿੰ.)

**ਦਦਔਹਰਾ**, ਪੁ. ਵੇਖੋ ਦਦਿਔਹਰਾ (ਮ. ਸਿੰ.)

**ਦਦਔਰਾ**, ਪੁ. ਵੇਖੋ ਦਦਿਔਹਰਾ (ਮ. ਸਿੰ.)

**ਦੰਦਈਆ**, [ਸ਼ਾ. ਦੰਦ+ਈਆ] ਪੁ. ਧਮੂੜੀ, ਡੇਮੂੰ, ਭੂੰਡ (ਪੁਆ. ਕੋ.)



ਦੰਦਈਆ

**ਦਦਸਾਰ**, [ਦਦ<ਦਾਦਾ+ਸਾਰ=ਸ਼ਾਲਾ] ਪੁ. ਦਾਦਕਾ ਘਰ

**ਦੰਦਕਣ**, ਇ. ਵੇਖੋ ਦੰਦਣ :
"ਦੰਦਕਣ ਵਟ ਵੱਠਾ ਖਾ ਗਿਰਦੀ,
ਹੋਸ਼ ਗਈ ਭੁਲ ਸਾਰੀ" (ਸੈਫ਼.)

–ਦੰਦਕਣ ਵੱਟਣਾ, ਕ੍ਰਿ. ਸਮਾ. ਦੰਦਣ ਪੈਣਾ
ਦੰਦਕਣ ਵੱਟ ਵੱਠਾ ਖਾ ਗਿਰਦੀ,
ਹੋਸ਼ ਗਈ ਭੁਲ ਸਾਰੀ (ਸੈਫ਼.)

**ਦੰਦ ਕਥਾ**, [∠ਸੰ. दन्तकथा] ਇ.
ਲੋਕਾਂ ਵਿਚ ਪ੍ਰਚਲਤ ਗੱਲ, ਅਫ਼ਵਾਹ

–ਦੰਦ ਕਥਾ ਕਰਨਾ, ਮੁਹਾ. ਨਿੰਦਾ ਕਰਨਾ

**ਦੰਦਕਨ**, [ਦੰਦਕਣ] ਪੁ. ਵੇਖੋ ਦੰਦੜਿੱਕਾ (ਮ. ਸਿੰ.)

**ਦੰਦਕੜ**, ਪੁ. ਵੇਖੋ ਦੰਦਕਣ

**ਦੰਦ ਖੰਡ**, [ਦੰਦ+ਖੰਡ=ਦੰਦ ਦਾ ਹਿੱਸਾ] ਪੁ. ਹਾਥੀ ਦੰਦ

–ਦੰਦ ਖੰਡ ਦਾ ਚੂੜਾ, ਪੁ. ਹਾਥੀ ਦੰਦ ਦਾ ਬਣਿਆ ਉਹ ਚੂੜਾ ਜਿਹੜਾ ਕੁੜੀ ਵਿਆਹ ਵੇਲੇ ਪਾਉਂਦੀ ਹੈ (ਮ. ਸਿੰ.)



ਦੰਦ ਖੰਡ ਦਾ ਚੂੜਾ

–ਦੰਦ ਖੰਦ, ਪੁ. ਵੇਖੋ ਦੰਦ ਖੰਡ

**ਦੰਦਣ**, [ਦੰਦ+ਣ] ਇ.
੧. ਬੇਹੋਸ਼ੀ ਕਾਰਨ ਦੰਦਾਂ ਦੇ ਜੁੜ ਜਾਣ ਦੀ ਅਵੱਸਥਾ;
੨. ਬੇਹੋਸ਼ੀ, ਮੂਰਛਾ

–ਦੰਦਣ ਪੈਣਾ, ਮੁਹਾ. ਜਵਾਬ ਨਾ ਅਹੁੜਨਾ

**ਦੰਦਣਾ**, [ਦੰਦ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਦੰਦਾਂ ਨਾਲ ਦਿੱਬਣਾ, ਕੁਤਰਨਾ, ਖਾਣਾ (ਮ. ਸਿੰ.)

**ਦੰਦਨ**, ਇ. ਵੇਖੋ ਦੰਦਣ (ਕਾ.)

**ਦੰਦਯਾ**, ਪੁ. ਵੇਖੋ ਦੰਦਈਆ (ਲੁ. ਕੋ.)

**ਦੱਦਰ**, ਇ. ਵੇਖੋ ਧੱਦਰ (ਪੋਠੋ. ਕੋ.)

–ਦੱਦਰ ਬੂਟੀ, ਇ. ਇਕ ਪ੍ਰਕਾਰ ਦੀ ਬੂਟੀ ਜੋ ਧੱਦਰ ਲਈ ਗੁਣਕਾਰੀ ਮੰਨੀ ਜਾਂਦੀ ਹੈ (ਪੋਠੋ. ਕੋ.)

**ਦੰਦਰਵਾ**, ਪੁ. ਇਕ ਬੂਟਾ ਜੋ ਕਿ ਆਮ ਤੌਰ ਤੇ ਝਨਾਂ ਦੇ ਢੇਟ ਅਤੇ ਸਿੰਧ ਪਾਰ ਦੇ ਮੈਦਾਨਾਂ ਵਿੱਚ ਕਿਤੇ ਕਿਤੇ ਹੁੰਦਾ ਹੈ
(Scopolia Prsealta) (ਮ. ਸਿੰ.)

**ਦੱਦਰਾ**[1], [ਦੱਦ=ਧੱਦ+ਰਾ] ਪੁ. ਫੋਸ

**ਦੱਦਰਾ**[2], ਵਿ. ਅੱਧ ਪੱਕਿਆ (ਫਲ) (ਬਿ.)

**ਦੰਦਰਾ**, ਪੁ. ਵੇਖੋ ਦੰਦਾ (ਪੋਠੋ. ਕੋ.)

**ਦੰਦਰਾਸਾ**, ਪੁ. ਵੇਖੋ ਦੰਦਾਸਾ

**ਦੰਦਰਾਲ**, ਇ. ੧. ਦੰਦਾਂ ਦੀ ਪੀੜ, ਦੰਦ-ਪੀੜ
੨. ਸਾਈਕਲ ਦੇ ਫਰਾਈਵੀਲ ਦਾ ਉਹ ਹਿੱਸਾ ਜਿਸ ਉੱਤੇ ਦੰਦੇ ਬਣੇ ਹੋਏ ਹੁੰਦੇ ਹਨ
੩. ਕਪੜੇ ਸਿਉਣ ਵਾਲੀ ਮਸ਼ੀਨ ਦਾ ਦੰਦਿਆਂ ਵਾਲਾ ਹਿੱਸਾ ਜਿਸ ਉਤੇ ਕਪੜਾ ਰਲਦਾ ਹੈ

**ਦੱਦਰੀ**, ਇ. ਵੇਖੋ ਧੱਦਰੀ (ਮ. ਸਿੰ.)

**ਦੰਦ੍ਰੀ**, [ਸ਼ਾ. ਸੰ. दन्तुर =ਲਹਿਰੀਏਦਾਰ] ਇ.
੧. ਕਪੜੇ ਦੀ ਕੰਨੀ, (ਸ਼ਾਹਪੁਰੀ)
੨. ਖੇਸ ਦੀ ਗੁੰਦਵੀਂ ਕੰਨੀ (ਜਟਕੀ)

**ਦੰਦਲ**, [ਦੰਦ+ਲ] ਵਿ.
੧. ਉੱਚੇ ਦੰਦਾਂ ਵਾਲਾ, ਦੰਦਲੂ;
੨. ਦੰਦਿਆਂ ਵਾਲਾ
ਇ. ਦੰਦਣ

**ਦੰਦਲਾ**, [ਦੰਦ+ਲਾ] ਇ. ਉੱਚੇ ਦੰਦਾ ਵਾਲਾ

**ਦੰਦਲੂ**, [ਦੰਦ+ਲੂ] ਵਿ. ਉੱਚੇ ਦੰਦਾਂ ਵਾਲਾ

**ਦੰਦੜ**, (ਮਲ) ਇ. ਵੇਖੋ ਦੰਦੀੜ

–ਦੰਦੜ ਬੱਟਣਾ, ਮੁਹਾ. ਵੇਖੋ ਦੰਦੜ ਵੱਟਣਾ

–ਦੰਦੜ ਵੱਟਣਾ, ਮੁਹਾ. ਚੁਪ ਧਾਰਨਾ, ਉੱਤਰ ਨਾ ਦੇਣਾ

**ਦੰਦੜਿੱਕਾ**, [ਸ਼ਬਦਾਨੁ] ਇ.
ਪਾਲੇ ਵਿਚ ਦੰਦ ਵਜਣ ਦੀ ਅਵੱਸਥਾ,
ਦੰਦੋੜਿੱਕਾ, ਕਾਂਬਾ

**ਦੱਦਾ**, ਪੁ. ਗੁਰਮੁਖੀ ਵਰਣ ਮਾਲਾ ਦਾ ਤੇਈਵਾਂ ਤੇ ਤਵਰਗ ਦਾ ਤੀਜਾ ਅੱਖਰ, ਇਸ ਦਾ ਉਚਾਰਣ ਸਥਾਨ ਦੰਦ ਹੈ

**ਦੰਦਾ**[1], [ਫ਼ਾ. ਦੰਦਾ (ਨਾ) دندانہ ] ਪੁ.
੧. ਕੰਘੇ ਜਾਂ ਆਰੇ ਆਦਿ ਦਾ ਨੋਕਦਾਰ ਹਿੱਸਾ;
੨. ਛੁਰੀ ਆਦਿ ਦੀ ਧਾਰ ਤੇ ਪਿਆ ਟੱਕ:
੩. ਕੰਢਾ, ਕਿਨਾਰਾ;
"ਮੈਂ ਅੱਜ ਕਬਰ ਦੇ ਦੰਦੇ ਕੋਈ ਦਿਹਾੜਾ ਰਹਿਸਾਂ"
(ਸੈਫ਼.)
੪. ਪੰਜਾਬ ਤੇ ਸਿੰਧ ਵਿਰਲਾ ਡੇਰਾ ਗ਼ਾਜ਼ੀ ਖ਼ਾਨ ਦਾ ਉੱਚਾ ਇਲਾਕਾ (ਜਟਕੀ)

–ਦੰਦਾ ਪੈਣਾ, ਕ੍ਰਿ. ਸਮਾ.
ਛੁਰੀ ਆਦਿ ਦੀ ਧਾਰ ਤੇ ਟੱਕ ਲਗਣਾ

–ਦੰਦਾ ਭੁਰਨਾ, ਕ੍ਰਿ. ਸਮਾ. ਕੰਘੇ ਆਦਿ ਦਾ ਦੰਦਾ ਟੁੱਟਣਾ

–ਦੰਦੇ ਆ ਲਗਣਾ, (ਪੋਠੋ.) ਮੁਹਾ.
੧. ਬੁੱਢਾ ਹੋ ਜਾਣਾ
੨. ਮੁੱਕਣ ਜਾਂ ਖ਼ਤਮ ਹੋਣ ਤੇ ਆਉਣਾ

**ਦੰਦਾ**[2], [ਸ਼ਾ. ਦੱਥਾ] ਪੁ. ਵੇਰ (ਮ. ਸਿੰ.)

**ਦੰਦਾਉਣ**, ਇ. ਵੇਖੋ ਦੰਦਣ

**ਦੰਦਾਸੜਾ,** ਪੁ. ਵੇਖੋ ਦੰਦਾਸਾ

**ਦੰਦਾਸਾ,** [ਸ਼ਾ. ਦੰਦ ਤੋਂ] ਪੁ. ਅਖਰੋਟ ਦੇ ਰੁੱਖ ਦੀ ਛਿੱਲ ਜੋ ਕਿ ਦੰਦ ਸਾਫ਼ ਕਰਨ ਅਤੇ ਬੁੱਲ੍ਹ ਰੰਗਣ ਵਾਸਤੇ ਵਰਤੀ ਜਾਂਦੀ ਹੈ

–ਦੰਦਾਸਾ ਚਾੜ੍ਹਨਾ, ਮੁਹਾ. ਬਹੁਤ ਜ਼ਿਆਦਾ ਦੰਦਾਸਾ ਮਲਣਾ, (ਹੀ. ਵਾ.)

**ਦੰਦਾਣਾ**, [ਫ਼ਾ ਦੰਦਾਨਾ دندانہ ] ਪੁ.

ਆਰੇ ਜਾਂ ਕੰਘੇ ਦਾ ਦੰਦਾ (ਲੁ. ਕੋ.)

**ਦਦਾ ਦਾਈ,** [ਦਾਈ] ਇ. ਨਰਸ, ਦਾਈ (ਮ. ਸਿੰ.)

**ਦੰਦਾਨਾ,** ਪੁ. ਵੇਖੋ ਦੰਦਾਣਾ (ਬਿ.)

**ਦੰਦਾਰ,** ਪੁ.

੧. ਉਠ ਦੇ ਕਚਾਵੇ ਦੀ ਕਮਾਣੀ ਵਿਚ ਲਗਿਆ ਹੋੜਾ;

੨. ਥਲ ਅਤੇ ਮੁਹਾੜੇ ਦੇ ਜ਼ਿਲਾ ਸਰਗੋਧਾ ਦੀ ਤਸੀਲ ਖ਼ੁਸ਼ਾਬ ਦੇ ਕੰਢੇ ਦਾ ਇਲਾਕਾ

੩. ਜੇਹਲਮ ਦਰਿਆ ਦੇ ਬੇਟ ਅਤੇ ਬਾਰ ਨੂੰ ਨਖੇੜਨ ਵਾਲੀ ਕੰਧੀ (ਜਟਕੀ)

**ਦੰਦਾਲ,** ਪੁ.

੧. ਸਾਈਕਲ ਦੇ ਫ਼ਰਾਈਵੀਲ ਦਾ ਹਿੱਸਾ; ਦੰਦਰਾਲ

੨. ਕੱਪੜੇ ਨੂੰ ਖਿਚਣ ਵਾਲਾ ਸਿਲਾਈ-ਮਸ਼ੀਨ ਵਿਚ ਲਗਿਆ ਪੁਰਜ਼ਾ, ਦੰਦਰਾਲ

**ਦੰਦਾਲਾ,** [ਦੰਦ+ਆਲਾ; ਆਲਾ=ਵਾਲਾ] ਪੁ.

ਮਕਾਨ ਦਾ ਛੱਜਾ (ਲੁ. ਕੋ.)

**ਦੰਦਾਲੀ,** [ਦੰਦ+ਆਲੀ; ਆਲੀ=ਵਾਲੀ] ਇ.

ਖੇਤਾਂ ਦੀਆਂ ਵੱਟਾਂ ਪਾਉਣ ਵਾਲਾ ਜੰਦਰਾ

**ਦੰਦਾੜਿਕੀ,** [ਸ਼ਬਦਾਨੁ] ਇ. ਦੰਦੋੜਿੱਕਾ

**ਦੰਦਿਉਤ,** [ਦੰਦ+ਅਉਤ] ਇ. ਬੱਚੇ ਦੇ ਦੰਦ ਕੱਢਣ ਦਾ ਸਮਾਂ

**ਦਦਿਅਸ,** ਇ. ਵੇਖੋ ਦਦੇਹਸ

**ਦਦਿਔਹਰਾ,** [ਦਦਿ=ਦਾਦਾ+ਔਹਰਾ=ਸਹੁਰਾ] ਪੁ. ਸਹੁਰੇ ਦਾ ਪਿਓ

**ਦਦਿਔਰਾ,** ਪੁ. ਵੇਖੋ ਦਦਿਔਹਰਾ (ਬਿ.)

**ਦਦਿਹਸ,** ਇ. ਵੇਖੋ ਦਦੇਹਸ

**ਦੱਦੀ,** (ਮੁਲ.) [ਸ਼ਾ. ਦਾਦੇ ਦੀ] ਇ.

ਮਾਲਕੀ ਦਾ ਹਿੱਸਾ (ਮ. ਸਿੰ.)

**ਦੰਦੀ**[1], (ਪੋਠੋ.) [ਦੰਦ+(ਾ)[1]+ਈ] ਇ.

੧. ਉੱਚੀ ਢੱਕੀ ਦਾ ਤਿਖਾ ਕਢਾ;

੨. ਰੇਤ ਦਾ ਟਿੱਬਾ;

੩. ਇਕ ਇਲਾਕੇ ਦਾ ਨਾਂ (ਮ. ਸਿੰ.)

–ਦੰਦੀਆਂ ਪੀਹਣਾ, ਮੁਹਾ. ਗੁੱਸੇ ਨੂੰ ਅੰਦਰ ਅੰਦਰ ਜਰਨ ਦਾ ਜਤਨ ਕਰਨਾ

**ਦੰਦੀ**[2], [ਦੰਦ+ਈ] ਇ.

੧. ਛੋਟਾ ਦੰਦ, ਬੱਚੇ ਦਾ ਦੱਧ ਦਾ ਦੰਦ

੨. ਉਹ ਰੱਸੀ ਜਿਸ ਦੇ ਸਹਾਰੇ ਮੰਜੀ ਉਣੀ ਜਾਂਦੀ ਹੈ, ਸੰਘਾ;

–ਦੰਦੀਆਂ ਅੱਡ ਦੇਣਾ, ਮੁਹਾ. ਮਰਨਾ (ਮ. ਸਿੰ.)

–ਦੰਦੀਆਂ ਚਿਘਾਣਾ,
–ਦੰਦੀਆਂ ਚਿੜਾਉਣਾ, } ਮੁਹਾ. ਮੂੰਹ ਚਿੜਾਉਣਾ

–ਦੰਦੀਆਂ ਝਕਾਉਣਾ, ਮੁਹਾ.

ਮੂੰਹ ਚਿੜਾਉਣਾ, ਦੰਦੀਆਂ ਚਿੜਾਉਣਾ,

"ਅਈ ਅਈ ਕਰੇਂਦੀਆਂ ਨਾਲ ਮੂੰਹ ਦੇ
ਪਈਆਂ ਦੰਦੀਆਂ ਝਕਾਂਦੀਆਂ ਨੇ"
(ਰਾਜਾ ਭਰਥਰੀ, ਕਾਲੀ ਦਾਸ)

–ਦੰਦੀਆਂ ਮੂੰਹ ਵਿਚ ਨਾ ਵੜਨਾ, ਮੁਹਾ.

ਬਹੁਤ ਖੁਸ਼ ਹੋਣਾ, ਹਾਸਾ ਨਾ ਬੰਦ ਹੋਣਾ

–ਦੰਦੀ ਮਿੱਸੀ, ਇ. ਸੁਰਖ਼ੀ-ਪਾਊਡਰ

"ਤੇਲ ਫੁਲੇਲ ਪਾਨ ਦਾ ਬੀੜਾ ਦੰਦੀ ਮਿੱਸੀ ਲਾਈ"
(ਬੁਲੇਸ਼ਾਹ ਅੰਕ)

–ਦੰਦੀਆਂ ਕੱਢ ਕੇ ਵਿਖਾਉਣਾ, ਮੁਹਾ.

ਹੱਸ ਕੇ ਗਲ ਟਾਲ ਦੇਣਾ,

–ਦੰਦੀਆਂ ਕ਼ਰੀਚਣਾ, ਕ੍ਰਿ. ਸਮਾ. ਵੇਖੋ ਦੰਦ ਕਰੀਚਣਾ

–ਦੰਦੀਆਂ ਟੱਡਣਾ, ਮੁਹਾ. ਹੈਰਾਨ ਰਹਿ ਜਾਣਾ

"ਘੱਤ ਮੁੰਦਰਾਂ ਗੁਰੂ ਕਰ ਲਿਆ ਚੇਲਾ,
ਹਰ ਕੋਈ ਰਹਿ ਗਿਆ ਦੰਦੀਆਂ ਟੱਡਦਾ ਏ"
(ਰਾਜਾ ਭਰਥਰੀ)

–ਦੰਦੀਆਂ ਆਵਣਾ, (ਪੋਠੋ.) ਮੁਹਾ. ਬੱਚੇ ਦੀ ਉਮਰ ਦਾ ਉਹ ਸਮਾਂ ਆ ਜਾਣਾ ਜਦੋਂ ਉਸ ਦੀਆਂ ਦੰਦੀਆਂ ਨਿਕਲਣ ਲਗਣ

–ਦੰਦੀਆਂ ਵਿਲਕਣਾ, ਮੁਹਾ. ਦੰਦ ਕਢਣਾ,

"ਤੁਹਾਨੂੰ ਦੁਖ ਵੇਲੇ ਦੰਦੀਆਂ ਨਹੀਂ ਵਿਲਕਣੀਆਂ ਚਾਹੀਦੀਆਂ"
(ਜੀਵਨ ਬਾਬਾ ਗੁਰਦਿਤ ਸਿੰਘ)

–ਦੰਦੀ ਲਾਉਣਾ, ਮੁਹਾ. ਖਾਣਾ ਚਖਣਾ

"ਬੁਰਕੀ ਕਣਕਾਂ ਦੀ ਅਸਾਂ ਨਾ ਦੰਦੀ ਲਾਈ"
(ਅੰਮ੍ਰਿਤਾ)

–ਪੁੱਗਾ ਦੰਦੀ, ਵਿ. ਜਿਸ ਦੇ ਪੂਰੇ ਦੰਦ ਉੱਗ ਆਏ ਹੋਣ (ਪਸ਼ੂ) ਪੰਜ ਤੇ ਛੇ ਸਾਲ ਦੇ ਵਿਚਕਾਰ ਦੀ ਉਮਰ ਦਾ (ਪਸ਼ੂ)
(ਸ਼ਾਹਪੁਰੀ)

-ਬੱਕੜ ਦੰਦੀ, ਇ. ਉਹ ਰੱਸੀ ਜਿਸ ਦੇ ਸਹਾਰੇ ਮੰਜੀ ਉਣੀ ਜਾਂਦੀ ਹੈ, ਮੱਲ, ਸੰਘਾ

**ਦੰਦੀਲੀ,** [ਦੰਦ+(ਤ) ੀ ਲੀ] ਇ.
ਸੋਨੇ ਜਾਂ ਚਾਂਦੀ ਦੀ ਤਿੱਖੇ ਮੂੰਹ ਵਾਲੀ ਛਿੰਗ, ਦੰਦ ਖੁਰਚਨੀ

**ਦੰਦੀੜ,** [ਦੰਦ+ਈੜ=ਬੀੜ] ਇ.
ਦੰਦਾਂ ਦੀ ਪੀੜ, ਦੰਦਬੀੜ

-ਦੰਦੀੜਕਾ, ਇ. ਦੰਦੀੜ, ਦੰਦਬੀੜ (ਹੀ. ਵਾ.)

**ਦੰਦੀੜਨਾ,** [ਦੰਦੀੜ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਕਰੀਚੀਆਂ ਵੱਟਣਾ

**ਦੰਦੂ,** [ਦੰਦ+ਊ] ਵਿ. ਜਿਸ ਦੇ ਉਤਲੇ ਦੰਦ ਬਾਹਰ ਵਲ ਵੱਧੇ ਹੋਏ ਹੋਣ, ਦਾਂਦੂ (ਮ. ਸਿੰ.)

**ਦੰਦੂ ਦਾਣਾ,** ਪੁ. ਇਕ ਦਵਾਈ ਦਾ ਨਾਂ (ਲੁ. ਕੋ.)

**ਦੰਦੂਰਾ,** ਪੁ. ਵੇਖੋ ਧਤੂਰਾ (ਮ. ਸਿੰ.)

**ਦਦੇਸ,**
**ਦਦੇਹਸ,** } [ਦਾਦੀ+ਸੱਸ] ਇ.
ਪਤੀ ਜਾਂ ਪਤਨੀ ਦੀ ਸੱਸ (ਮ. ਸਿੰ.)

**ਦੰਦੇਲੀ,** (ਮੁਲ.) ਇ. ਇਕ ਪਰਕਾਰ ਦਾ ਬੂਟਾ (ਮ. ਸਿੰ.)

**ਦੰਦੋਕੜ,** ਪੁ. ਵੇਖੋ ਦੰਦੋੜਿੱਕਾ

-ਦੰਦੋਕੜ ਵੱਜਣਾ, ਮੁਹਾ. ਠੰਡ ਨਾਲ ਦੰਦਾਂ ਦਾ ਆਪਸ ਵਿਚ ਟਕਰਾਉਣਾ

**ਦੰਦੋ ਦਾਣਾ,** ਪੁ. ਇਕ ਦਵਾਈ ਦਾ ਨਾਂ (ਲੁ. ਕੋ.)

**ਦੰਦੋੜਿੱਕਾ,** [ਸ਼ਬਦਾਨੁ.] ਪੁ. ਪਾਲੇ ਨਾਲ ਦੰਦਾਂ ਦਾ ਆਪੋ ਵਿਚ ਟਕਰਾਉਣ ਦੀ ਕਿਰਿਆ ਜਾਂ ਅਵੱਸਥਾ

-ਦੰਦੋੜਿੱਕਾ ਵੱਜਣਾ, ਮੁਹਾ. ਸਰਦੀ ਨਾਲ ਦੰਦ ਵੱਜਣੇ :
"ਅੱਗ ਸਾੜ ਰਹੀ ਹੈ, ਪਾਲਾ ਦੰਦੋੜਿੱਕਾ ਵਜਾ ਰਿਹਾ ਹੈ"
(ਬੁੱਲ੍ਹੇਸ਼ਾਹ ਅੰਕ)

**ਦਦੋਰਾ,** ਪੁ. ਵੇਖੋ ਦਦਿਓਹਰਾ (ਪੁਆ. ਕੋ.)

**ਦਧ,** [∠ਸੰ. ਉਦਧਿ] ਪੁ. ਸਮੁੰਦਰ :
"ਰੁਖ ਪਹਾੜ ਪੁਟ ਲਿਆਏ,
ਦਧ ਬੰਨ੍ਹ ਸੈਨਾ ਪਾਰ ਲੰਘਾਏ"
(ਪੰ. ਬਾਰਾਮਾਹੇ)

**ਦੱਧ[1],** [ਸੰ. ਦਗਧ] ਪੁ.
੧. ਜਲਨ;
੨. ਇਕ ਕਿਸਮ ਦੀ ਗਿਲਟੀ;
੩. ਬਦਕਿਸਮਤ ਆਦਮੀ;
੪. ਵੈਰੀ;
੫. ਭੈੜੀ ਗਲ (ਬਿ.)

**ਦੱਧ[2],** [ਸੰ. ਦੁਬਿਧਾ] ਇ. ਦੁਵਿਧਾ

-ਦੱਧ ਕੱਢਣਾ, ਮੁਹਾ. ਹੱਦ ਕਰ ਦੇਣਾ, ਕਮਾਲ ਕਰ ਦੇਣਾ (ਪੋਠੋ. ਕੋ.)

-ਦੱਧ ਨਿਕਲਣਾ, ਮੁਹਾ. ਹੱਦ ਹੋ ਜਾਣਾ, ਕਮਾਲ ਹੋ ਜਾਣਾ (ਪੋਠੋ. ਕੋ.)

-ਦੱਧ ਲਿਕੜਨਾ, ਮੁਹਾ. ਹੱਦ ਹੋ ਜਾਣਾ, ਕਮਾਲ ਹੋ ਜਾਣਾ (ਪੋਠੋ. ਕੋ.)

**ਦੱਧਣਾ,** [ਦੱਧ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
੧. ਸੜਨਾ, ਬਲਣਾ;
੨. ਅਤੀ ਦੁੱਖੀ ਹੋਣਾ (ਮ. ਸਿੰ.)

**ਦਧਰਾ,** [ਧੱਦਰ] ਪੁ. ਧੱਦਰ ਦਾ ਰੋਗੀ

**ਦੱਧਾ,** [ਸੰ. ਦਗਧ+ਆ] ਵਿ. ਸੜਿਆ ਬਲਿਆ

**ਦਧਾਣੀ,** [ਦਧਿ+ਆਣੀ] ਇ. ਦੁੱਧ ਰਿੜਕਣ ਵਾਲੀ ਮਧਾਣੀ
"ਨੀਂ ਵੀਰ ਤੇਰਾ ਕੁੜ ਬਣ ਜੇ,
ਮੈਂ ਬਣ ਜਾਂ ਦਧਾਣੀ ਨਣਦੇ"
(ਢੋਲ ਨਿਸ਼ਾਨੀ)

**ਦਧੀ,** [ਸੰ. ਦਧਿ] ਪੁ. ਦਹੀਂ :
"ਦਧਿ ਕੈ ਭੋਲੇ ਬਿਰੋਲੈ ਨੀਰ" (ਗਉ. ਕਬੀਰ)

**ਦਧੀਚੀ,** ਪੁ. ਇਕ ਰਿਸ਼ੀ ਜਿਸ ਨੇ ਦੇਵਤਿਆਂ ਦੀ ਰਖਿਆ ਲਈ ਆਪਣੇ ਸਰੀਰ ਦਾ ਦਾਨ ਕਰ ਦਿਤਾ ਸੀ ਤਾਂ ਜੋ ਉਸ ਦੀਆਂ ਹੱਡੀਆਂ ਦਾ ਬੱਜਰ ਬਣਾ ਵ੍ਰਿਤਰਾਸੁਰ ਨੂੰ ਮਾਰਿਆ ਜਾ ਸਕੇ (ਕਾ.)

**ਦਧੋੜੀ,** (ਮਲ.) [ਦੁੱਧ+ਤੌੜੀ] ਇ.
ਦੁੱਧ ਕਾੜ੍ਹਨ ਵਾਲਾ ਮਿੱਟੀ ਦਾ ਭਾਂਡਾ, ਕਾੜ੍ਹਨੀ

**ਦਨ[1],** [ਸੰ. ਦਯੁਤ=] ਇ.
੧. ਗੋਡੀਆਂ ਦੀ ਖੇਡ ਵਿਚ ਗੋਡੀਆਂ ਦੇ ਡਿਗਣ ਦੀ ਕਿਰਿਆ ਜਾਂ ਭਾਵ (ਬਿ.)
੨. ਗੁੱਲੀ ਦੀ ਤਿੱਖੀ ਨੋਕ

-ਦਨ ਪੈਣਾ, ਮੁਹਾ.
੧. ਰਾਸ ਆਉਣਾ, ਮਨੋਰਥ ਪੂਰਾ ਹੋਣਾ;
੨. ਡੌਲੇ ਵੱਧਣਾ;
੩. ਮਸ਼ਹੂਰੀ ਹੋਣਾ (ਪੁਆ. ਕੋ.)

**ਦਨ[2],** ਇ. ਵੇਖੋ ਦੰਨ

**ਦੰਨ,** ਇ. ਜੁਵਾਰ ਆਦਿਕ ਦੇ ਟਾਂਡਿਆਂ ਦਾ ਢੇਰ (ਬਿ.)

**ਦਨਦਨਾਉਣਾ,** [ਸ਼ਬਦਾਨੁ] ਕ੍ਰਿ. ਅਕ.
੧. ਖੁਸ਼ੀ ਮਨਾਉਣਾ;
੨. ਸ਼ਾਨ ਸ਼ੌਕਤ ਨਾਲ ਤੁਰਨਾ

**ਦਨਾ,** ਵਿ. ਵੇਖੋ ਦਾਨਾ[2]

**ਦੱਨਾ,** ਪੁ. ਵੇਖੋ ਦੰਨਾ (ਮ. ਸਿੰ.)

**ਦੰਨਾ**, [ਸ਼ਾ. ਸੰ. ਦਣ੍ਡ] ਪੁ.
ਗੇਡੀਆਂ ਦੀ ਖੇਡ ਵਿਚ ਵਰਤੀ ਜਾਣ ਵਾਲੀ ਲਕੜੀ (ਬਿ.)

**ਦਨਾਉ**, ਵਿ. ਵੇਖੋ ਦਾਨਾ (ਲੁ. ਕੋ.)

**ਦਨਾਈ**, [ਫ਼ਾ. ਦਾਨਾਈ دانائی ] ਇ.
ਸਿਆਣਪ, ਚਤਰਾਈ

-ਦਨਾਈ ਸਾੜਨਾ, ਮੁਹਾ.
ਸਿਆਣਪ ਘੋਟਣਾ, ਬਹੁਤੀ ਚਤਰਾਈ ਵਿਖਾਉਣਾ

**ਦਨਿਆਜ, ਦਨਿਆਤ,** ਇ. ਦੁਐਤ ਭਾਵ (ਲਾ. ਕ੍ਰਿ. ਪੈਣਾ, ਰਖਣਾ) (ਪੁਆ. ਕੋ.)

**ਦਪ**, (ਕਾਂਗ.) ਪੁ.
ਮੱਛੀਆਂ ਫੜਨ ਵਾਲਾ ਬਣਿਆ ਹੋਇਆ ਇਕ ਪ੍ਰਕਾਰ ਦਾ ਜਾਲ (ਮ. ਸਿੰ.)

**ਦਪਟ**[1], ਇ. ਵੇਖੋ ਡਪਟ

**ਦਪਟ**[2], [ਸ਼ਬਦਾਨੁ] ਇ.
ਘੋੜੇ ਦੀ ਇਕ ਪ੍ਰਕਾਰ ਦੀ ਤੇਜ਼ ਚਾਲ, ਦੁੜਕੀ

-ਦਪਟ ਦੇਣਾ, ਕ੍ਰਿ. ਸਮਾ. ਘੋੜੇ ਨੂੰ ਦੁੜਕੀ ਪਾਉਣਾ (ਮ. ਸਿੰ.)

**ਦਪਟਣਾ**[1], ਕ੍ਰਿ. ਸਕ. ਵੇਖੋ ਡਪਟਣਾ[2]
ਕ੍ਰਿ. ਅਕ. ਤੇਜ਼ੀ ਨਾਲ ਦੌੜਨਾ

**ਦਪਟਣਾ**[2], ਕ੍ਰਿ. ਸਕ, ਘੋੜੇ ਨੂੰ ਦੁੜਕੀ ਚਾਲ ਚਲਾਉਣਾ

**ਦਪਟਾਉਣਾ**, [ਦਪਟਣਾ[2]] ਕ੍ਰਿ. ਪ੍ਰੇ.
ਘੋੜੇ ਨੂੰ ਦੁੜਕੀ ਚਾਲ ਪਾਉਣਾ

**ਦੰਪਤੀ**, [ਸੰ. ਦਮ੍ਪਤਿ] ਵਿ. ਪਤੀ ਪਤਨੀ ਸੰਬੰਧੀ
ਪੁ. ਪਤੀ ਪਤਨੀ ਦਾ ਜੋੜਾ

-ਦੰਪਤੀ ਜੀਵਨ, ਪੁ. ਗ੍ਰਿਹਸਤੀ ਜੀਵਨ

-ਦੰਪਤੀ ਪ੍ਰੇਮ, ਪੁ. ਪਤੀ ਪਤਨੀ ਦਾ ਪਰਸਪਰ ਪ੍ਰੇਮ

**ਦਪੈਰਾ**, ਪੁ. ਵੇਖੋ ਦੁਪਹਿਰਾ (ਪੁਆ. ਕੋ.)

-ਦਪੈਰੀਂ, ਕ੍ਰਿ. ਵਿ. ਦੁਪਹਿਰੇ (ਪੁਆ. ਕੋ.)

-ਦਪੈਰੇਂ, ਕ੍ਰਿ. ਵਿ. ਦੁਪਹਿਰੇ (ਪੁਆ. ਕੋ.)

**ਦਫ਼**, ਦੁਲਿੰ. ਮਨੁੱਖਾਂ ਦੀ ਟੋਲੀ, ਮੰਡਲੀ (ਬਿ.)

**ਦੱਫ**, ਇ. ਵੇਖੋ ਡੱਫ

**ਦੰਫ**, [ਸੰ. ਦਮ੍ਭ=ਪਖੰਡ] ਪੁ. ਦੰਭ (ਕਾ.)

**ਦਫ਼ਤਰ**, [ਅਰ. ਦਫ਼ਤਰ دفتر ] ਪੁ.
੧. ਕਿਸੇ ਵਿਅਕਤੀ ਜਾਂ ਪ੍ਰਬੰਧਕ ਸੰਸਥਾ ਦੀ ਉਹ ਥਾਂ ਜਿੱਥੇ ਲਿਖਣ ਪੜ੍ਹਣ ਦਾ ਕੰਮ ਹੋਵੇ, ਆਫ਼ਿਸ;
੨. ਕਾਗ਼ਜ਼ ਪੱਤਰ;
੩. ਵੱਡੀ ਕਿਤਾਬ;
੪. ਰਜਿਸਟਰ;
੫. ਲੰਬੀ ਕਥਾ

-ਦਫ਼ਤਰ-ਸ਼ਾਹੀ, ਇ. ਨੌਕਰਸ਼ਾਹੀ, ਦਫ਼ਤਰੀ ਹਕੂਮਤ

-ਦਫ਼ਤਰਖ਼ਾਨਾ, ਪੁ. ਚਿੱਠੀ-ਪੱਤਰ ਲਿਖਣ ਵਾਲੀ ਥਾਂ (ਬਿ.)

-ਦਫ਼ਤਰ ਖੋਲ੍ਹ ਬਹਿਣਾ, ਮੁਹਾ. ਲੰਮੀ ਕਹਾਣੀ ਛੇੜ ਬੈਠਣਾ

-ਦਫ਼ਤਰੀ, ਵਿ. ਦਫ਼ਤਰ ਸਬੰਧੀ
ਪੁ. ੧. ਦਫ਼ਤਰ ਦੇ ਕਾਗ਼ਜ਼-ਪੱਤਰ ਸੰਭਾਲਣ ਵਾਲਾ;
੨. ਉਹ ਮੇਵਾਸਾਰ ਜੋ ਜਿਲਦਾਂ ਬੰਨ੍ਹੇ ਅਤੇ ਲਫ਼ਾਫ਼ੇ ਆਦਿ ਬਣਾਏ (ਬਿ.);
੩. ਜਿਲਦਸਾਜ਼
ਇ. ਵਰਕਾਂ ਦਾ ਥੱਬਾ (ਬਿ.)

-ਦਫ਼ਤਰੀਆ, ਪੁ. ਦਫ਼ਤਰ ਦੇ ਕਾਗ਼ਜ਼-ਪੱਤਰ ਸੰਭਾਲਣ ਵਾਲਾ

**ਦਫ਼ਨ**, [ਅਰ. ਦਫ਼ਨ دفن =ਦੱਬਣਾ] ਪੁ.
ਮੁਰਦੇ ਨੂੰ ਜ਼ਮੀਨ ਵਿਚ ਦੱਬਣ ਦੀ ਕਿਰਿਆ ਜਾਂ ਭਾਵ

-ਦਫ਼ਨ ਕਫ਼ਨ, ਪੁ. ਇਸਲਾਮ ਅਨੁਸਾਰ ਮਿਰਤਕ ਪ੍ਰਾਣੀ ਦਾ ਅੰਤਮ ਸੰਸਕਾਰ, ਮੁਰਦੇ ਨੂੰ ਦੱਬਣ ਦੀ ਕਿਰਿਆ

**ਦਫ਼ਨਾਉਣਾ**, [ਦਫ਼ਨ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਦੱਬਣਾ, ਦਫ਼ਨ ਕਰਨਾ

**ਦਫ਼ਨਾਵਣ**, ਕ੍ਰਿ. ਸਕ. ਵੇਖੋ ਦਫ਼ਨਾਉਣਾ (ਜਟਕੀ)

**ਦਫ਼ੂ**, ਪੁ. ਦੋ ਬੇੜੀਆਂ ਦੇ ਵਿਚਕਾਰ ਦੀ ਟੱਕਰ-ਰੋਕ ਜਾਂ ਠੋਕਰ (ਜਟਕੀ)

**ਦਫਰੀ**, [ਅਰ. ਦੱਫ دف +ਰੀ] ਇ.
੧. ਡੱਫ
੨. ਬਦਨਾਮੀ (ਲਾ. ਕ੍ਰਿ. ਮੱਚਣਾ, ਲੱਗਣਾ) (ਬਿ.)

**ਦਫ਼ੜੀ**, ਇ. ਵੇਖੋ ਦਫਰੀ (ਮ. ਸਿੰ.)

**ਦਫ਼ਾ**[1], [ਅਰ. ਦਫ਼ਾ دفعہ ] ਇ.
੧. ਵਾਰੀ; ੨. ਧਾਰਾ (ਕਾਨੂੰਨ ਆਦਿ ਦੀ)

-ਦਫ਼ਾ ਲੱਗਣਾ, ਮੁਹਾ.
ਕਾਨੂੰਨ ਦੀ ਧਾਰਾ ਅਨੁਸਾਰ ਦੋਸ਼ੀ ਠਹਿਰਾਇਆ ਜਾਣਾ

**ਦਫ਼ਾ**[2], [ਅਰ. ਦਫ਼ਅ دفع =ਪਰੇ ਹਟਾਣਾ] ਪੁ.
ਦੂਰ ਹਟਾਉਣ ਦੀ ਕਿਰਿਆ ਜਾਂ ਭਾਵ

-ਦਫ਼ਾ ਹੋ ਜਾਣਾ, -ਦਫ਼ਾ ਹੋਣਾ, ਕ੍ਰਿ. ਸਮਾ. ਪਿਛਾਂ ਹਟ ਜਾਣਾ, ਚਲੇ ਜਾਣਾ (ਘਿਰਨਾ ਨਾਲ)

-ਦਫ਼ਾ ਕਰਨਾ, ਕ੍ਰਿ. ਸਮਾ. ਪਿਛਾਂ ਹਟਾਉਣਾ, ਦੂਰ ਕਰਨਾ, ਕੱਢਣਾ (ਘਿਰਨਾ ਨਾਲ)

-ਦਫ਼ਾ ਪੁੱਟਣਾ, ਮੁਹਾ. ੧. ਬਦਨਾਮੀ ਕਰਨਾ;
੨. ਖ਼ਰਾਬ ਕਰਨਾ, ਜੜ੍ਹ ਮਾਰਨਾ

–ਦਫ਼ੇ ਹੋਣਾ, ਕ੍ਰਿ. ਸਮਾ. ਵੇਖੋ ਦਫ਼ਾ ਹੋਣਾ
–ਰਫ਼ਾ ਦਫ਼ਾ, ਪੁ. ਨਿਪਟਾਰਾ, ਨਬੇੜਾ (ਲਾ. ਕ੍ਰਿ. ਹੋਣਾ)
**ਦਫ਼ਾਦਾਰ,** ਪੁ. ਵੇਖੋ ਦਫ਼ੇਦਾਰ
–ਦਫਾਦਾਰੀ, ਇ. ਵੇਖੋ ਦਫ਼ੇਦਾਰੀ (ਮ. ਸਿੰ.)
**ਦਫ਼ੀਨਾ,** [ਅਰ. ਦਫ਼ੀਨਾ دفینہ √ ਦਫ਼ਨ دفن ] ਪੁ.
ਜ਼ਮੀਨ ਵਿਚ ਦੱਬਿਆ ਹੋਇਆ ਧਨ ਮਾਲ, ਦਬਿਆ ਹੋਇਆ ਖ਼ਜ਼ਾਨਾ (ਕਾ.)
**ਦਫ਼ੇਟਾ,** [ਦਫੇਟ+(ਾ)] ਪੁ. ਦੁਫੇੜ, ਨਾ-ਇਤਫ਼ਾਕੀ (ਲਾ. ਕ੍ਰਿ. ਪੈਣਾ, ਪੌਣਾ) (ਪੁਆ. ਕੋ.)
**ਦਫ਼ੇਟੀ,** [ਦਫੇਟ(ਾ)+ਈ] ਇ. ਦੁਫੇੜ (ਪੁਆ. ਕੋ.)
**ਦਫ਼ੇਦਾਰ,** [ਫ਼ਾ. ਦਫ਼ਾਦਾਰ دفعدار ] ਪੁ.
ਪੁਲਸ ਜਾਂ ਫ਼ੋਜ ਗਾ ਇਕ ਛੋਟਾ ਅਫ਼ਸਰ
–ਦਫ਼ੇਦਾਰੀ, ਇ. ਦਫ਼ੇਦਾਰ ਦਾ ਅਹੁਦਾ ਜਾਂ ਕੰਮ
**ਦਬ,** (ਪੋਠੋ.) ਇ. ਉਹ ਜ਼ਮੀਨ ਜੋ ਮੀਂਹ ਦੀ ਗਿੱਲ ਨੂੰ ਸਾਂਭ ਰੱਖੇ (ਮ. ਸਿੰ.)
–ਜਿਸ ਦਾ ਦਬ ਉਸ ਦਾ ਰਬ, ਅਖੋ. ਜਦੋਂ ਇਹ ਦੱਸਣਾ ਹੋਵੇ ਕਿ ਜਿਸ ਪਾਸ ਗਿਲ ਵਾਲੀ ਜ਼ਮੀਨ ਹੋਵੇ ਉਹ ਖ਼ੁਸ਼ਹਾਲ ਹੁੰਦਾ ਹੈ ਤਾਂ ਕਹਿੰਦੇ ਹਨ (ਮ. ਸਿੰ.)
**ਦੱਬ,** [ਦੱਬਣਾ] ਇ. ੧. ਦਬਾ; ੨. ਘੁੱਟਣ ਦਾ ਕੰਮ; ੩. ਸਖ਼ਤੀ
–ਦੱਬ ਆਉਣਾ, ਮੁਹਾ.
੧. ਸਰੀਰ ਦੇ ਕਿਸੇ ਅੰਗ ਨੂੰ ਗੁੱਝੀ ਸੱਟ ਲੱਗਣਾ
੨. ਧਕਾ ਹੋਣਾ (ਪੁਆ. ਕੋ.)
–ਦੱਬ ਹੇਠ ਆਉਣਾ, ਮੁਹਾ.
ਸ਼ਕੰਜੇ ਵਿਚ ਆਉਣਾ, ਬਿਪਤਾ ਵਿਚ ਫਸਣਾ
–ਦੱਬ ਕੇ (ਕੋਈ ਕੰਮ) ਕਰਨਾ, ਮੁਹਾ.
ਪੂਰੀ ਮਿਹਨਤ ਕਰਨਾ, ਜਾਨਮਾਰੀ ਨਾਲ ਕੰਮ ਕਰਨਾ
–ਦੱਬ ਕੇ ਵਾਹ ਤੇ ਰੱਜ ਕੇ ਖਾਹ, } ਅਖੋ. ਜਦੋਂ ਕਿਸੇ ਨੂੰ ਬਹੁਤ ਮਿਹਨਤ ਕਰਨ ਲਈ ਕਹਿਣਾ ਹੋਵੇ ਉਦੋਂ ਕਹਿੰਦੇ ਹਨ
–ਦੱਬ ਘੁਟ ਕੇ, ਕ੍ਰਿ. ਵਿ. ਸਰਫ਼ੇ ਨਾਲ, ਕਿਰਸ ਕਰ ਕਰ ਕੇ; ਕਿਵੇਂ ਨਾ ਕਿਵੇਂ, ਮਸਾਂ ਮਸਾਂ
–ਦੱਬ ਚਾੜ੍ਹਨਾ, ਮੁਹਾ.
ਸਖ਼ਤ ਮਾਰ ਕੁਟਾਈ ਕਰਨਾ, ਧਮਕਾਉਣਾ, ਡਰਾਉਣਾ
–ਦਬ ਜਾਣਾ, ਮੁਹਾ. ਡਰ ਜਾਣਾ
–ਦੱਬ ਥੱਲੇ ਆਉਣਾ, ਮੁਹਾ. ਨੁਕਸਾਨ ਹੋਣਾ
–ਦੱਬ ਦਰੇੜ, ਇ. ਝਿੜਕ ਝੰਬ, ਦਬਕਾ ਸ਼ਬਕਾ (ਹੀ. ਵਾ.)
–ਦੱਬ ਦੇਣੀ, ਕ੍ਰਿ. ਵਿ. ਛੇਤੀ ਨਾਲ, ਜਲਦੀ ਨਾਲ (ਪੁਆ. ਕੋ.)
–ਦੱਬ ਪੈਣਾ, ਮੁਹਾ. ਧੱਕਾ ਹੋਣਾ (ਪੁਆ. ਕੋ.)
–ਦੱਬ ਬਹਿਣਾ, ਮੁਹਾ. ਦੇਣ ਯੋਗ ਚੀਜ਼ ਦਾ ਨਾ ਦੇਣਾ, ਹੱਕ ਮਾਰਨਾ
–ਦੱਬ ਰਹਿਣਾ, ਮੁਹਾ. ਕੰਮ ਦਾ ਜ਼ੋਰ ਰਹਿਣਾ (ਪੁਆ. ਕੋ.)
–ਦੱਬ ਰਖਣਾ, ਮੁਹਾ. ਜ਼ੋਰ ਜਾਂ ਧੋਖੇ ਨਾਲ ਕਬਜ਼ਾ ਕਰ ਲੈਣਾ (ਬਿ.)
–ਦੱਬ ਲੈਣਾ, ਮੁਹਾ.
੧. ਅਮਾਨਤ ਨਾ ਮੋੜਨਾ, ਹੱਕ ਨਾ ਦੇਣਾ;
੨. ਕਾਬੂ ਕਰਨਾ;
੩. ਭੇਤ ਲੁਕਾਉਣਾ (ਬਿ.)
**ਦੱਬਕਈਆ,** [ਦਬਕਣਾ] ਪੁ. ਸੋਨੇ ਜਾਂ ਚਾਂਦੀ ਦੀਆਂ ਤਾਰਾਂ ਖਿੱਚਣ ਦਾ ਕੰਮ ਕਰਨ ਵਾਲਾ ਆਦਮੀ (ਮ. ਸਿੰ.)
**ਦਬਕਣਾ,** [ਦਬਣਾ]
ਕ੍ਰਿ. ਅਕ. ੧. ਡਰ ਨਾਲ ਦੱਬਣਾ;
ਕ੍ਰਿ. ਸਕ. ੧. ਝਿੜਕਣਾ,
੨. ਕਿਸੇ ਤੰਤੀ ਸਾਜ਼ ਦੀ ਤਾਰ ਵਜਾਉਣਾ (ਲੁ. ਕੋ.)
੩. ਸੋਨੇ ਚਾਂਦੀ ਦੀ ਤਾਰ ਖਿੱਚਣਾ (ਲੁ. ਕੋ.)
**ਦਬਕੱਯਾ,** ਪੁ. ਵੇਖੋ ਦਬਕਈਆ (ਮ, ਸਿੰ.)
**ਦਬਕਰ,** ਪੁ. ਵੇਖੋ ਦਬਗਰ
**ਦਬਕਾ[1],** ਪੁ. ਦਾਬਾ, ਧਮਕੀ, ਡਰਾਵਾ (ਲਾ. ਕ੍ਰਿ. ਦੇਣਾ)
–ਦਬਕਾ ਮਾਰਨਾ, ਕ੍ਰਿ. ਸਮਾ. ਡਰਾਵਾ ਦੇਣਾ
**ਦਬਕਾ[2],** ਪੁ. ੧. ਵੱਡੀ ਛੱਤ ਹੇਠ ਇਕ ਦੋ ਸ਼ਹਿਤੀਰਾਂ ਦਾ ਛੱਤਿਆ ਹੋਇਆ ਥਾਂ, ਪੜਛੱਤੀ;
੨. ਛੱਤ ਉੱਤੇ ਦਾ ਤਾਕ ਜਿਸ ਵਿੱਚ ਘਰ ਦਾ ਸਾਮਾਨ ਰੱਖੀਦਾ ਹੈ (ਕਾ.)
**ਦਬਕਾਉਣਾ,** [ਦਬਕਣਾ]
ਕ੍ਰਿ. ਸਕ. ੧. ਧਮਕਾਉਣਾ, ਡਰਾਉਣਾ;
੨. ਝਿੜਕਣਾ;
੩. ਵਰਜਣਾ;
ਕ੍ਰਿ. ਪ੍ਰੇ. ਸੋਨੇ ਜਾਂ ਚਾਂਦੀ ਦੀ ਤਾਰ ਕਟਵਾਉਣਾ
**ਦਬਕਾਨਾ,** ਕ੍ਰਿ. ਸਕ. ਵੇਖੋ ਦਬਕਾਉਣਾ
**ਦਬਕਾਰ,** [ਦਬਕ (ਾਉਣਾ)+ਆਰ] ਇ.
੧. ਧਮਕੀ, ਦਬਕਾ (ਪੋਠੋ. ਕੋ.)
੨. ਜ਼ੋਰ ਨਾਲ ਲੱਗਾ ਧੱਫ਼ਾ
**ਦਬਕਾੜਾ,** [ਦਬਕਾ (ਉਣਾ)+ਆੜਾ] ਪੁ. ਦਾਬਾ
**ਦਬਕੀ,** [ਦਬਕ (ਾ)+ਈ] ਇ. ਧਮਕੀ
**ਦਬਕੀਆ,** ਪੁ. ਵੇਖੋ ਦਬਕਈਆ

**ਦਬਕੀਲ**, [ਦਬਕ (ਣਾ)+ਈਲ] ਵਿ.
ਦਬ ਜਾਣ ਵਾਲਾ, ਡਰ ਜਾਣ ਵਾਲਾ, ਡਰੂ

**ਦਬਕੂ**, [ਦਬਕ (ਣਾ)+ਊ] ਵਿ.
ਦਬ ਜਾਣ ਵਾਲਾ, ਡਰਾਕਲ (ਪੁਆ. ਕੋ.)

**ਦਬੰਗ**, [ਫ਼ਾ. ਦਬੰਗ دبنگ ] ਵਿ.
੧. ਨਿਧੜਕ, ਨਿਡਰ;
੨. ਲਾਪਰਵਾਹ, ਨਿਯਮਾਂ ਦੀ ਪਾਲਣਾ ਨਾ ਕਰਨ ਵਾਲਾ, ਧੱਕੜ

–ਦਬੰਗਪੁਣਾ, ਪੁ. ਲਾਪਰਵਾਹੀ, ਧੱਕੇਸ਼ਾਹੀ

**ਦਬਗਰ**, [ਫ਼ਾ, ਦੱਬਾ دبہ =ਕੁੱਪਾ+ਗਰ=ਬਣਾਉਣ ਵਾਲਾ] ਪੁ. ਚਮੜੇ ਦੇ ਕੁੱਪੇ ਅਤੇ ਛਾਬੇ ਆਦਿ ਬਣਾਉਣ ਵਾਲਾ, ਡਬਗਰ

**ਦਬਗਰੀ**, [ਫ਼ਾ. ਦੱਬਾ دبہ =ਕੁੱਪਾ+ਫ਼ਾ. ਗਰੀ گری =ਬਣਾਉਣ ਦਾ ਕੰਮ]
ਵਿ. ਦਬਗਰ ਨਾਲ ਸਬੰਧਤ
ਇ. ਦਬਗਰ ਦਾ ਕੰਮ ਜਾਂ ਪੇਸ਼ਾ

**ਦਬਘੁਘੂ**, (ਸ਼ਾਹਪੁਰੀ) ਪੁ. ਉੱਲੂ (ਜਟਕੀ)

**ਦਬਚੂ**, ਪੁ. ਰੋੜਿਆਂ ਦੀ ਇਕ ਖੇਡ (ਪੁਆ. ਕੋ.)

**ਦਬਟਣਾ**[1], [ਦਬ (ਟ) ਣਾ] ਕ੍ਰਿ. ਅਕ. ਦਬਣਾ, ਡਰਨਾ

**ਦਬਟਣਾ**[2], ਕ੍ਰਿ. ਸਕ. ਵੰਡਣਾ :
"ਆਪ ਖਾਦੀ ਖੈਰਿ ਦਬਟੀਐ" (ਵਾਰ ਰਾਮ. ੩)

**ਦਬਟੀ**, [ਦਬਟਣਾ] ਵਿ. ਦੱਬੀ ਹੋਈ

**ਦਬਣ**, [ਦਬਣਾ] ਕ੍ਰਿ. ਅਕ.
੧. ਥੱਲੇ ਨਪਿਆ ਜਾਣਾ;
੨. ਦਫ਼ਨਾਇਆ ਜਾਣਾ (ਜਟਕੀ)

**ਦਬਣਾ**, [ਟ. ਕ. ਹਿੰ. दबना; ਗੁ. ਦਬਣੁ; ਮਰਾ. ਦਬਣੇ; ਉੜੀ. ਦੁਬਿਬਾ-ਡੁੱਬਣ; ਨੇਪਾ. ਦਬਿਨੁ=ਅਖੋਂ ਉਹਲੇ ਕਰਨਾ] ਕ੍ਰਿ. ਅਕ.
੧. ਥੱਲੇ ਨਪਿਆ ਜਾਣਾ;
੨. ਦਫ਼ਨਾਇਆ ਜਾਣਾ;
੩. ਡਰ ਜਾਣਾ, ਸਹਿਮ ਜਾਣਾ;
੪. ਸੋਨੇ ਜਾਂ ਧਨ ਆਦਿ ਦਾ ਜ਼ਮੀਨ ਵਿਚ ਲੁਕਾਇਆ ਜਾਣਾ;
੫. ਨੀਵੇਂ ਹੋ ਜਾਣਾ;
੬. ਵਰਜਿਆ ਜਾਣਾ;
੭. ਕਿਸੇ ਅੱਗੇ ਝੁੱਕਣਾ, ਰੋਹਬ ਵਿਚ ਆਉਣਾ

–ਦਬਣਾ ਦੜਕਣਾ, (ਪੋਠੋ.) ਕ੍ਰਿ. ਸਕ. ਝਿੜਕਣਾ

–ਦਬਿਆ ਘੁਟਿਆ, ਵਿ. ਕੁਝ ਔਖਾ ਔਖਾ, ਚੁੱਪ ਚੁੱਪ

–ਦਬਿਆ ਦਬਾਇਆ, ਪੁ. ਜ਼ਮੀਨ ਵਿਚ ਨਪਿਆ ਹੋਇਆ ਖ਼ਜ਼ਾਨਾ

–ਦਬਮੇਂ ਪੈਰ, ਕ੍ਰਿ. ਵਿ. ਵੇਖੋ ਦਬਵੇਂ ਪੈਰ (ਲੁ. ਕੋ.)

–ਦਬਵੇਂ ਪੈਰੀਂ, ਕ੍ਰਿ. ਵਿ. ਪੈਰਾਂ ਨਾਲ ਬਿਨਾ ਆਵਾਜ਼ ਕੀਤਿਆਂ, ਪੋਲੇ ਪੈਰੀਂ

**ਦੱਬਣਾ**, [ਦਬਣਾ] ਕ੍ਰਿ. ਸਕ.
੧. ਥੱਲੇ ਨੂੰ ਨੱਪਣਾ;
੨. ਘੁਟਣਾ;
੩. ਦਫ਼ਨ ਕਰਨਾ

–ਦੱਬ ਚੜ੍ਹਨਾ, ਮੁਹਾ. ਕਿਸੇ ਪਾਸਿਉਂ ਜ਼ੋਰ ਪੈਣਾ

–ਦੱਬਾ ਸੱਟ, ਕ੍ਰਿ. ਵਿ.
੧. ਝੱਟ ਪੱਟ, ਫ਼ਟਾ ਫ਼ਟ; ੨. ਲਗਾਤਾਰ (ਬਿ.)

–ਦੱਬਾ ਦੱਬ, ਕ੍ਰਿ. ਵਿ. ੧. ਝੱਟ ਪੱਟ, ਫ਼ਟਾ ਫ਼ਟ
੨. ਲਗਾਤਾਰ

–ਦੱਬਾ ਮਾਰਨਾ, ਮੁਹਾ. ਹਰ ਵਰਿਆਈ ਮੱਝ ਦਾ ਸਾਲ ਭਰ ਨਵੇਂ ਦੁੱਧ (ਗੱਭਣ) ਨਾ ਹੋਣਾ, ਸੂਆ ਮਾਰਨਾ

–ਦੱਬੀ ਅੱਗ ਫੋਲਣਾ, ਮੁਹਾ. ਖ਼ਤਮ ਹੋ ਚੁੱਕੀ ਲੜਾਈ ਜਾਂ ਝਗੜੇ ਨੂੰ ਫੇਰ ਸ਼ੁਰੂ ਕਰਨਾ

–ਦੱਬੀ ਚਲ ਨਿਹਾਲਿਆ
ਘਰ ਕੋਈ ਨਹੀਉਂ, (ਪੋਠੋ.) ] ਅਖੌ.
ਜਦੋਂ ਕੋਈ ਕਿਸੇ ਦੀ ਅਗਿਆਨਤਾ ਜਾਂ ਗ਼ੈਰ-ਮੌਜੂਦਗੀ ਕਾਰਨ ਅਯੋਗ ਲਾਭ ਪ੍ਰਾਪਤ ਕਰ ਰਿਹਾ ਹੋਵੇ ਉਦੋਂ ਕਹਿੰਦੇ ਹਨ

–ਦੱਬੀ ਜ਼ਬਾਨ ਨਾਲ ਕਹਿਣਾ, ਮੁਹਾ. ਖਲ੍ਹਕੇ ਗੱਲ ਨਾ ਕਰਨਾ

–ਦੱਬੀ ਜਾਣਾ, ਮੁਹਾ. ਕਿਸੇ ਹੋਰ ਪਾਸੇ ਧਿਆਨ ਦਿਤੇ ਬਿਨਾਂ ਕੋਈ ਕੰਮ ਛੇਤੀ ਨਾਲ ਕਰਦੇ ਜਾਣਾ

–ਦੱਬੀ ਫਿਰਨਾ, ਮੁਹਾ. ਭਜਾਉਂਦਿਆਂ ਫਿਰਨਾ, ਸਾਹ ਨਾ ਲੈਣ ਦੇਣਾ, ਕੰਮ ਵਿਚ ਰੁਝਾਈ ਰਖਣਾ

–ਦੱਬੇ ਪੈਰੀਂ ਚਲਣਾ, ਮੁਹਾ. ਪੈਰਾਂ ਤੋਂ ਅਵਾਜ਼ ਕੀਤੇ ਬਿਨਾਂ ਚਲਣਾ, ਪੱਬਾਂ ਭਾਰ ਤੁਰਨਾ

–ਦੱਬੇ ਮੁਰਦੇ ਪੁੱਟਣਾ, ਮੁਹਾ. ਬੀਤੀਆਂ ਭੈੜੀਆਂ ਗੱਲਾ ਨੂੰ ਚੇਤੇ ਕਰਾਉਣਾ

**ਦਬਦਬਾ**, [ਅਰ. ਦਬਦਬਾ دبدبہ ] ਪੁ.
੧. ਰੋਹਬ ਦਾਬ, ਪਰਭਾਵ;
੨. ਅਖ਼ਤਿਆਰ (ਬਿ.) (ਲਾ. ਕ੍ਰਿ. ਪਾਉਣਾ)

–ਦਬਦਬਾ ਬਣਨਾ, ਮੁਹਾ. ਰੋਹਬ ਕਾਇਮ ਹੋਣਾ

**ਦਬਨਾ**, (ਮੁਲ.) ਪੁ. ਇਹ ਸ਼ਬਦ 'ਚਾਹ' (ਖੂਹ) ਤੋਂ ਪਹਿਲਾਂ ਉਸੇ ਤਰ੍ਹਾਂ ਬੋਲਿਆ ਜਾਂਦਾ ਹੈ ਜਿਵੇਂ 'ਰਾਸ' ਪਸ਼ੂ ਤੋਂ ਪਹਿਲੋਂ ਵਰਤਿਆ ਜਾਂਦਾ ਹੈ ਉਦਾਹਰਣ ਲਈ "ਦੋ ਦਬਨਾ ਚਾਹ" (ਮ. ਸਿੰ.)

**ਦਬੱਲਣਾ**, [ਦੱਬਣਾ] ਕ੍ਰਿ. ਸਕ.
੧. ਖਲੋਣ ਨਾ ਦੇਣਾ, ਬਹੁਤ ਕੰਮ ਲੈਣਾ;
੨. ਭਜਾਉਣਾ;
੩. ਦਬ ਚਾੜ੍ਹਨਾ, ਧਮਕਾਉਣਾ

–ਦਬੱਲ ਕੇ, ਕ੍ਰਿ. ਵਿ. ਦੱਬ ਕੇ, ਜ਼ੋਰ ਨਾਲ

–ਦਬੱਲ ਦੇਣਾ, ਕ੍ਰਿ. ਸਮਾ. ਭਜਾਉਣਾ

–ਦਬੱਲੀ ਜਾਣਾ, ਮੁਹਾ. ਬਹੁਤ ਜ਼ਿਆਦਾ ਕੰਮ ਲੈਣਾ

**ਦਬੱਲਨਾ**, ਕ੍ਰਿ. ਸਕ. ਵੇਖੋ ਦਬੱਲਣਾ (ਮ. ਸਿੰ.)

**ਦਬਲਾ**, (ਮੂਲ.) [ਦਬ=ਡੱਬਾ+ਲਾ] ਪੁ.
ਗਹਿਣੇ ਰੱਖਣ ਲਈ ਛੋਟਾ ਗੋਲ ਡੱਬਾ (ਮ. ਸਿੰ.)

**ਦਬਲੀ**, [ਦਬਲ (੧)+ਈ] ਇ. ਨਸਵਾਰ ਦੀ ਡੱਬੀ (ਮ. ਸਿੰ.)

**ਦਬਵਾਉਣਾ**, [ਦੱਬਣਾ] ਕ੍ਰਿ. ਪ੍ਰੇ.
੧. ਦੱਬਣ ਦਾ ਕੰਮ ਕਰਾਉਣਾ
੨. ਘੁਟਾਉਣਾ (ਮ. ਸਿੰ.)

**ਦਬਵਾਵਣ**, [ਦੱਬਣਾ] ਕ੍ਰਿ. ਪ੍ਰੇ. ਦਬਵਾਉਣਾ (ਜਟਕੀ)

**ਦਬੜ ਸਟ**, [ਸ਼ਬਦਾਨੁ.] ਕ੍ਰਿ. ਵਿ. ਦਬਾ ਸੱਟ (ਪੁਆ. ਕੋ.)

**ਦਬੜੂ ਘੁਸੜੂ**, [ਦਬੜੂ∠ਦਬਣਾ+ਘੁਸੜੂ∠ਘੁਸਣਾ] ਵਿ.
੧. ਹਰ ਕੋਈ, ਐਰਾ ਗ਼ੈਰਾ,
੨. ਡਰਾਕਲ, ਕਾਇਰ
੩. ਲੋਕ ਲਾਜ ਅਤੇ ਮਨਮਤੀ ਲੋਕਾਂ ਤੋਂ ਡਰ ਕੇ ਗੁਰਮਤ ਦੇ ਨਿਯਮਾਂ ਦੇ ਪਾਲਨ ਵਿੱਚ ਢਿੱਲਾ (ਕਾ.)

–ਦੱਬੜ ਘੁੱਸੜ ਕਰਨਾ, ਮੁਹਾ.
ਕਿਸੇ ਕੰਮ ਨੂੰ ਕਾਹਲੀ ਕਾਹਲੀ ਕਰਨਾ ਪਰ ਢੰਗੀ ਤਰ੍ਹਾਂ ਨਾਂ ਕਰਨਾ, ਫਾਹਾ ਵੱਢਣਾ

–ਦਬੜ ਦਬੜ ਕਰਨਾ, ਮੁਹਾ.
ਜ਼ੋਰ ਨਾਲ ਪੈਰ ਮਾਰ ਕੇ ਤੁਰਨਾ ਜਾਂ ਦੌੜਨਾ (ਲੁ. ਕੋ.)

**ਦਬਾ**, [ਦਬਣਾ] ਪੁ.
੧. ਜ਼ੋਰ ਦੇਣ ਦੀ ਕਿਰਿਆ ਜਾਂ ਭਾਵ (ਲਾ. ਕ੍ਰਿ. ਪਾਉਣਾ, ਮੰਨਣਾ)
੨. ਪਰਭਾਵ, ਰੋਹਬ;
੩. ਕਪੜੇ ਦੀ ਸਿਊਣ ਵਿਚ ਛੱਡਿਆ ਗਿਆ ਵਾਧੂ ਕਪੜਾ;
੪. ਅਧੀਨਗੀ (ਲੁ. ਕੋ.)

–ਦਬਾ ਥੱਲੇ ਰਹਿਣਾ, ਮੁਹਾ. ਰੋਹਬ ਮੰਨਣਾ

–ਦਬਾ ਨਾ ਝੱਲਣਾ, ਮੁਹਾ.
ਰੋਹਬ ਨਾ ਸਹਿਣਾ, ਰੋਹਬ ਨਾ ਮੰਨਣਾ

–ਦਬਾ ਪੈਣਾ, ਮੁਹਾ. ਸੁਫ਼ਨੇ ਵਿਚ ਡਰ ਮੰਨਣਾ (ਪੁਆ. ਕੋ.)

–ਦਬਾ ਮਾਰਨਾ, ਮੁਹਾ. ੧. ਤੰਗ ਕਰਨਾ;
੨. ਦਬਾ ਪਾਉਣਾ (ਪੁਆ. ਕੋ.)

–ਦਬਾ ਲੈਣਾ, ਮੁਹਾ. ਦਬਾ ਪਾਉਣਾ (ਪੁਆ. ਕੋ.)

**ਦੱਬਾ**[1], (ਮੂਲ.) ਪੁ. ਪੰਛੀਆਂ ਨੂੰ ਫੜਨ ਲਈ ਕਾਨਿਆਂ ਦਾ ਬਣਿਆ ਹੋਇਆ ਇਕ ਤਰ੍ਹਾਂ ਦਾ ਪਿੰਜਰਾ (ਮ. ਸਿੰ.)

**ਦੱਬਾ**[2], ਪੁ. ਕਿਤਾਬ ਦਾ ਪਿਛਲਾ ਪਾਸਾ (ਜਟਕੀ)

**ਦੱਬਾ**[3], ਪੁ. ਮੁੜ੍ਹਾ

**ਦਬਾਉ**, ਪੁ. ਵੇਖੋ ਦਬਾ

**ਦਬਾਉਣਾ**, ਕ੍ਰਿ. ਸਕ.
ਭਾਰ ਨਾਲ ਹੇਠਾਂ ਨੂੰ ਦੱਬਣਾ, ਜ਼ਮੀਨ ਵਿਚ ਦੱਬਣਾ; ਝਾੜਨਾ; ਡੰਬਣਾ; ਬੀਜਣਾ; ਫ਼ਰਸ਼ ਨੂੰ ਕੁੱਟ ਕੇ ਤਹਿ ਜਮਾਉਣਾ; ਧੱਕੇ ਨਾਲ ਕਬਜ਼ਾ ਕਰਨਾ; ਨੱਪ ਬੈਠਣਾ

–ਦਬਾ ਕੇ, ਕ੍ਰਿ. ਵਿ. ਜ਼ੋਰ ਨਾਲ, ਧਿੰਗੋ ਜ਼ੋਰੀ

–ਦਬਾ ਬੈਠਣਾ, ਮੁਹਾ.
ਕਿਸੇ ਦੀ ਚੀਜ਼ ਨੂੰ ਜ਼ਬਰਦਸਤੀ ਆਪਣੇ ਕਬਜ਼ੇ ਵਿਚ ਕਰ ਲੈਣਾ

–ਦਬਾ ਲੈਣਾ, ਮੁਹਾ.
੧. ਕਿਸੇ ਦੀ ਚੀਜ਼ ਨੂੰ ਜ਼ਬਰਦਸਤੀ ਆਪਣੇ ਕਬਜ਼ੇ ਵਿਚ ਕਰ ਲੈਣਾ;
੨. ਕਾਬੂ ਕਰ ਲੈਣਾ

–ਦਬਾ ਦੇਣਾ, ਕ੍ਰਿ. ਸਮਾ. ਕਾਬੂ ਪਾਉਣਾ

**ਦਬਾਊ**, [ਦਬਣਾ] ਵਿ. ਭਾਰ ਨਾਲ ਦਬਿਆ ਹੋਇਆ

**ਦਬਾਅ**, ਪੁ. ਵੇਖੋ ਦਬਾ

**ਦਬਾਈ**, [ਮੂਲ.) ਇ. ਵੇਖੋ ਦਵਾਈ

**ਦਬਾਚੂ**, ਪੁ. ਵੇਖੋ ਦਬਚੂ (ਪੁਆ. ਕੋ.)

**ਦਬਾਣਾ**, ਕ੍ਰਿ. ਸਕ. ਵੇਖੋ ਦਬਾਉਣਾ

**ਦਬਾ ਦਬਾਈ**, **ਦਬਾਦਬੀ**, } [ਦੱਬਣਾ] ਵਿ. ਲੁਕੀ ਹੋਈ, ਛੁਪੀ ਹੋਈ (ਮ. ਸਿੰ.)

**ਦਬਿਲਣਾ**, ਕ੍ਰਿ. ਸਕ. ਵੇਖੋ ਦਬੱਲਣਾ (ਪੁਆ. ਕੋ.)

**ਦੱਬੀ**, (ਮੂਲ.) ਪੁ. ਗੇਂਦ, ਖਿੱਦੂ (ਮ. ਸਿੰ.)

**ਦਬੀਚਣਾ**, ਕ੍ਰਿ. ਅਕ. ਵੇਖੋ ਦਬੀਜਣਾ

**ਦਬੀਜਣਾ**, [ਦਬਣਾ] ਕ੍ਰਿ. ਅਕ. ਦਬਿਆ ਜਾਣਾ

**ਦਬੀਰ,** [ਅਰ. ਦਬੀਰ [Persian script] ] ਪੁ.
ਮੁਨਸ਼ੀ, ਲਿਖਾਰੀ (ਕਾ.)

**ਦਬੀੜ,** [ਦਬਣਾ] ਇ. ਕੰਮ ਦੀ ਮਾਰੋ ਮਾਰ (ਲਾ.ਕ੍ਰਿ. ਪੈਣਾ) (ਪੋਠੋ. ਕੋ.)

**ਦਬੀੜਨਾ,** [ਦੱਬਣਾ] ਕ੍ਰਿ. ਸਕ. ਪਿਛੇ ਨੂੰ ਧੱਕਣਾ

**ਦਬੁਸਤ,** ਵਿ. ਗਰਭਵਤੀ, ਹਾਮਲਾ (ਜਟਕੀ)

**ਦਬੂ,** [ਦਬ (ਣਾ)+ਊ] ਵਿ. ਦਾਬੇ ਹੇਠ ਆਉਣ ਵਾਲਾ, ਡਰਪੋਕ, ਦਬੈਲ

**ਦਬੂਕਾ,** (ਮੁਲ.) ਪੁ. ਦੋਵੇਂ ਪੈਰ ਜੋੜ ਕੇ ਮਾਰੀ ਛਾਲ, ਛੜੱਪਾ

**ਦਬੇਲ,** ਵਿ. ਵੇਖੋ ਦਬੈਲ (ਬਿ.)

**ਦਬੈਲ,** [ਦਬ (ਣਾ)+ਐਲ] ਇ.
੧. ਦਬਿਆ ਹੋਇਆ, ਦਾਬੇ ਹੇਠ ਆਇਆ ਹੋਇਆ,
੨. ਕਰਜ਼ ਆਦਿ ਦੇ ਭਾਰ ਹੇਠ ਆਇਆ ਹੋਇਆ;
੩. ਅਧੀਨ

-ਦੁਬੈਲ ਬਸਣਾ, ਮੁਹਾ. ਦਾਬੇ ਹੇਠ ਰਹਿਣਾ (ਪੁਆ. ਕੋ.)

**ਦਬੋਚਣਾ,** [ਹਿੰ. ਦਬੋਚਨਾ] ਕ੍ਰਿ. ਸਕ.
੧. ਕਾਬੂ ਕਰਨਾ;
੨. ਝਪਟ ਕੇ ਫੜਨਾ, ਝੱਪਣਾ

**ਦਬੋਟਾ,** [ਦਬ (ਣਾ)+ਓਟਾ] ਪੁ.
ਵਾਧੂ ਕਪੜਾ ਜੋ ਦਰਜ਼ੀ ਸੀਉਣ ਵਿਚ ਦੇਂਦੇ ਹਨ, ਦਬਾ

**ਦਬੋਦਈਂ,**
**ਦਬੋਦੇਂਹ,**
**ਦਬੋਦੇਹੀਂ,** } [ਦੱਬਣਾ] ਕ੍ਰਿ. ਵਿ. ਦਬਾ ਦਬ, ਲਗਾਤਾਰ (ਪੋਠੋ. ਕੋ.)

**ਦਬੋਦਬ,** (ਪੋਠੋ.) ਕ੍ਰਿ. ਵਿ. ਵੇਖੋ ਦਬਾਦਬ

**ਦਬੌ,** ਪੁ. ਵੇਖੋ ਦਬਾਉ (ਪੁਆ. ਕੋ.)

**ਦਬੌਟ,** [ਦਬੌ=ਦਬਾਉ+ਟ] ਵਿ.
ਕਿਸੇ ਦੇ ਅਹਿਸਾਨ ਜਾਂ ਦਬਾਉ ਹੇਠ ਰਹਿਣ ਵਾਲਾ (ਪੁਆ. ਕੋ.)

**ਦਬੌਣਾ,** ਕ੍ਰਿ. ਸਕ. ਵੇਖੋ ਦਬਾਉਣਾ (ਪੁਆ. ਕੋ.)

**ਦਬੌਲ,** [ਦਬੌ (ਣਾ)+ਲ] ਵਿ. ਦਬੈਲ (ਪੁਆ. ਕੋ.)

**ਦਭੁ,** ਪੁ. ਵੇਖੋ ਦੱਭ :
"ਬੀਉ ਪਵਾਹੀ ਦਭੁ" (ਸ. ਫ਼ਰੀਦ)

**ਦੱਭ,** [ਪ੍ਰਾ. ਦਬਅ; ਸੰ. ਦਰ੍ਭ] ਇ.
੧. ਇਕ ਤਰ੍ਹਾਂ ਦਾ ਘਾਹ, ਕੁਸ਼ਾ;
੨. ਚੌੜੇ ਤੇ ਤਿੱਖੇ ਪਤਿਆਂ ਵਾਲਾ ਇਕ ਕਿਸਮ ਦਾ ਉੱਚਾ ਘਾਹ ਜੋ ਖਲੋਤੇ ਪਾਣੀ ਵਿਚ ਹੁੰਦਾ ਹੈ ਅਤੇ ਜਿਸ ਦੀਆਂ ਸਫ਼ਾਂ ਆਦਿ ਬਣਦੀਆਂ ਹਨ

**ਦੰਭ¹,** [ਪ੍ਰਾ. ਦੰਭ; ਸੰ. ਦਮ੍ਭ] ਪੁ.
੧. ਪਖੰਡ, ਢੋਂਗ, ਛਲ, ਕਪਟ;
੨. ਧੋਖਾ;
੩. ਬਹਿਰੂਪ

**ਦੰਭ²,** ਪੁ. ਵੇਖੋ ਡੰਮ੍ਹ (ਮ. ਸਿੰ.)

**ਦੰਭੀ,** [ਸੰ. ਦਮ੍ਭੀ] ਵਿ. ੧. ਪਖੰਡੀ;
੨. ਕਪਟੀ, ਧੋਖੇਬਾਜ਼

**ਦੰਭਣਾ,** ਕ੍ਰਿ. ਸਕ. ਵੇਖੋ ਭੰਡਣਾ (ਮ. ਸਿੰ.)

**ਦਭਾਰੂ,** ਪੁ. ਵੇਖੋ ਦਬਾਰੂ

**ਦੰਭੂਸਾ,** [ਫ਼ਾ. ਦਬੂਸ [Persian script] =ਲੋਹੇ ਦੇ ਸਿਰੇ ਵਾਲਾ ਗੁਰਜ਼ ਜਿਸ ਨੂੰ ਘੋੜ ਸਵਾਰ ਫ਼ੌਜ ਵਰਤਦੀ ਹੈ] ਪੁ.
ਮੋਹਰ ਲਾਉਣ ਵਾਲਾ ਸੰਦ, ਮੁਸ (ਜਟਕੀ)

**ਦਮ¹,** [ਫ਼ਾ. ਦਮ∠ਦਮੀਦਨ= [Persian script] = ਸਾਹ ਲੈਣਾ] ਪੁ.
੧. ਸਾਹ, ਸੁਆਸ, ਪ੍ਰਾਣ;
੨. ਪਲ, ਥੋੜ੍ਹਾ ਸਮਾਂ;
੩. ਹਿੰਮਤ, ਸਾਹਸੱਤ, ਜ਼ੋਰ;
੪. ਸ਼ੇਖ਼ੀ (ਲੁ. ਪੋ.)
੫. ਲਚਕ (ਲੁ. ਕੋ. )
੬. ਹੋਂਦ

-ਦਮ ਉੱਖੜਨਾ, ਮੁਹਾ.
੧. ਸਾਹ ਟੁੱਟਣਾ;
੨. ਦਮੇ ਜਾਂ ਖੰਘ ਆਦਿ ਦਾ ਦੌਰਾ ਪੈਣਾ

-ਦਮ ਉਲਟ ਜਾਣਾ,
-ਦਮ ਉਲਟਣਾ, ] ਮੁਹਾ.
੧. ਦਮੇ ਦੀ ਬੀਮਾਰੀ ਦਾ ਦੌਰਾ ਪੈਣਾ,
੨. ਕਾਹਲੀ ਕਾਹਲੀ ਸਾਹ ਲੈਣਾ;
੩. ਘਾਬਰਨਾ (ਬਿ.)

-ਦਮ ਅਟਕਣਾ, ਮੁਹਾ. ਸਾਹ ਰੁਕਣਾ

-ਦਮ ਆਲੂ, ਪੁ. ਇਕ ਖ਼ਾਸ ਵਿਧੀ ਨਾਲ ਖਾਣ ਲਈ ਤਿਆਰ ਕੀਤੇ ਆਲੂ

-ਦਮਸਾਹੀ, ਇ. ਦਮਾ (ਪੋਠੋ. ਕੋ.)

-ਦਮ ਸਾਧਣਾ, ਮੁਹਾ. ਸਾਹ ਰੋਕਣ ਦਾ ਅਭਿਆਸ ਕਰਨਾ

-ਦਮ ਸੁੱਕਣਾ, ਮੁਹਾ. ਸਾਹ ਸੁਕਣਾ, ਹੋਸ਼ ਉੱਡਣਾ

-ਦਮ ਸੁੱਟਣਾ, ਮੁਹਾ. ਹਿੰਮਤ ਹਾਰਨਾ

–ਦਮ ਹਾਰਨਾ, ਮੁਹਾ. ਹੌਸਲਾ ਹਾਰਨਾ, ਹਿੰਮਤ ਛੱਡ ਬਹਿਣਾ
–ਦਮ ਹੋਣਾ, ਮੁਹਾ. ਹਿੰਮਤ ਹੋਣਾ
–ਦਮ ਕੱਢਣ, ਮੁਹਾ. ਵੇਖੋ ਦਮ ਕੱਢਣਾ (ਜਟਕੀ)
–ਦਮ ਕੱਢਣਾ, ਮੁਹਾ. ਸਾਹ ਲੈਣਾ, ਅਰਾਮ ਕਰਨਾ
–ਦਮ ਕਰਣ, ਮੁਹਾ. ਵੇਖੋ ਦਮ ਕਰਨਾ (ਜਟਕੀ)
–ਦਮ ਕਰਨਾ, ਮੁਹਾ.
੧. ਕੋਈ ਦੁੱਖ ਹਟਾਉਣ ਲਈ ਮੰਤਰ ਪੜ੍ਹਕੇ ਫੂਕਾਂ ਮਾਰਨਾ, ਝਾੜਾ ਕਰਨਾ;
੨. ਭਾਫ਼ ਵਿਚ ਪਕਾਉਣਾ, ਹੌਲੀ ਹੌਲੀ ਰਿਝਣ ਦੇਣਾ (ਬਿ.)

–ਦਮ ਕਰਾਉਣਾ, ਮੁਹਾ. ਕੋਈ ਦੁਖ ਹਟਾਉਣ ਲਈ ਮੰਤਰ ਪੜ੍ਹ ਕੇ ਫੂਕਾਂ ਮਰਵਾਉਣਾ; ਝਾੜਾ ਕਰਵਾਉਣਾ
–ਦਮਖ਼ਮ, ਪੁ. ੧. ਦ੍ਰਿੜ੍ਹਤਾ ਤੇ ਮਜ਼ਬੂਤੀ
–ਦਮ ਖਾਣਾ, ਮੁਹਾ.
੧. ਚੁੱਪ ਰਹਿਣਾ, ਸਬਰ ਕਰਨਾ;
੨. ਧੋਖਾ ਖਾਣਾ;
੩. ਮੱਠੀ ਮੱਠੀ ਅੱਗ ਤੇ ਰਿੱਝਣਾ (ਮ. ਸਿੰ.)
–ਦਮ ਖਿੱਚਣਾ, ਮੁਹਾ.
੧. ਚੁੱਪ ਰਹਿਣਾ;
੨. ਸਾਹ ਘੁੱਟ ਲੈਣਾ, ਸੁਆਸ ਚੜ੍ਹਾ ਲੈਣਾ;
੩. ਡਰਾਉਣਾ
–ਦਮ ਖ਼ੁਸ਼ਕ ਹੋ ਜਾਣਾ, } ਮੁਹਾ. ਸਾਹ ਸੁੱਕਣਾ, ਘਬਰਾ ਜਾਣਾ; ਪਰੇਸ਼ਾਨ ਹੋਣਾ
–ਦਮ ਖ਼ੁਸ਼ਕ ਹੋਣਾ,
–ਦਮ ਖ਼ੁਸ਼ਕ ਕਰਨਾ, ਮੁਹਾ. ਪਰੇਸ਼ਾਨ ਕਰਨਾ, ਤੰਗ ਕਰਨਾ
–ਦਮ ਘਿੱਨਣ, ਮੁਹਾ. ਸਾਹ ਲੈਣਾ (ਜਟਕੀ)
–ਦਮ ਘੁਟ ਜਾਣਾ, ] ਮੁਹਾ.
–ਦਮ ਘੁੱਟਣਾ,
੧. ਹਵਾ ਦੀ ਅਣਹੋਂਦ ਵਜੋਂ ਸਾਹ ਲੈਣ ਵਿਚ ਕਸ਼ਟ ਹੋਣਾ
੨, ਸਾਹ ਰੁਕ ਜਾਣਾ;
੩. ਦਮ ਘੁਟਣਾ
–ਦਮ 'ਚ ਦਮ ਆਉਣਾ, ਮੁਹਾ.
ਸਾਹ ਵਿਚ ਸਾਹ ਆਉਣਾ, ਚੈਨ ਆਉਣਾ
–ਦਮ ਚਲਾਉਣਾ, ਮੁਹਾ. ਸ਼ੇਖੀ ਮਾਰਨਾ,
"ਸ਼ੇਰਾ ਪੇਸ਼ ਜੋ ਦਮ ਚਲਾਵੇ
ਕਦੀ ਨਾ ਵਾਪਸ ਆਵੇ" (ਗੁਲ. ਯੂਸ.)
–ਦਮ ਚੜ੍ਹਨਾ, ਮੁਹਾ. ਥੱਕ ਜਾਣਾ, ਹੱਫ ਜਾਣਾ
-ਦਮ ਚੜ੍ਹਾਉਣਾ, ਮੁਹਾ. ਸਾਹ ਰੋਕਣਾ, ਪ੍ਰਾਣਾਯਾਮ ਕਰਨਾ
ਦਮ ਚੁਰਾਉਣਾ, ਮੁਹਾ. ਬੇਹੋਸ਼ੀ ਜਾਂ ਮੌਤ ਦਾ ਬਹਾਨਾ ਕਰਨਾ (ਬਿ.)

–ਦਮ ਚੁੱਲ੍ਹਾ, ਪੁ. ਇਕ ਕਿਸਮ ਦਾ ਚੁੱਲ੍ਹਾ ਜਿਹੜਾ ਧੌਂਕਣੀ ਨਾਲ ਭਖਾਇਆ ਜਾਂਦਾ ਹੈ



ਦੱਮਚੁੱਲ੍ਹਾ

–ਦਮ ਛੱਡਣਾ, ਮੁਹਾ. ੧. ਹੌਸਲਾ ਹਾਰਨਾ
੨. ਮਰ ਜਾਣਾ

–ਦਮ ਟੁੱਟ ਜਾਣਾ, } ਮੁਹਾ.
–ਦਮ ਟੁਟਣਾ,
੧. ਖੇਡ ਆਦਿ ਵਿਚ ਦਮ ਮੁਕਣਾ;
੨. ਸਾਹ ਨ ਆਉਣਾ, ਮਰ ਜਾਣਾ

–ਦਮ ਤੋੜ ਦੇਣਾ, ] ਮੁਹਾ.
–ਦਮ ਤੋੜਨਾ,
ਆਖ਼ਰੀ ਸਾਹ ਲੈਣਾ, ਮਰ ਜਾਣਾ

–ਦਮ ਥਿੜਕ ਜਾਣਾ, ਮੁਹਾ. ਡੋਲ ਜਾਣਾ
"ਅੱਜ ਪਹਿਲੀ ਵਾਰ ਉਸ (ਲੂਣਾ) ਦੇ ਦਮ ਥਿੜਕੇ ਤੇ ਰੂਪ ਉੱਤੇ ਉਸਰੇ ਹੋਏ ਹੰਕਾਰ ਦਾ ਮਹੱਲ ਧੜੰਮ ਕਰਦਾ ਡਿੱਗ ਪਿਆ (ਪੰਜਾਬ)

–ਦਮ ਦਬੌਣਾ, ਮੁਹਾ. ਵੇਖੋ ਦਮ ਦਿਵਾਉਣਾ (ਪੁਆ. ਕੋ.)

–ਦਮ ਦਮ, ਕ੍ਰਿ. ਵਿ. ਹਰ ਦਮ, ਸਦਾ

–ਦਮ ਦਰੂਦ, ਪੁ. ਮੰਤਰ ਪੜ੍ਹ ਕੇ ਫੂਕਾਂ ਮਾਰਨ ਦਾ ਭਾਵ, ਝਾੜਾ
"ਦਮਦਰੂਦ ਦੁਆਈਂ ਕਰਦੇ,
ਸਾਲਿਹ ਲੋਕ ਹਜ਼ਾਰਾਂ" (ਸੈਫ.)

–ਦਮ ਦਲਾਸਾ, ਪੁ. ਵੇਖੋ ਦਮ ਦਿਲਾਸਾ

–ਦਮ ਦਾ ਦਮ, ਪੁ. ਇਕੱਲਾ ਆਦਮੀ

–ਦਮ ਦਾ ਦਮ, ] ਅਖੌ.
ਨਾ ਸੰਸਾ ਨਾ ਗ਼ਮ,
ਜਦੋਂ ਇਹ ਕਹਿਣਾ ਹੋਵੇ ਕਿ ਇੱਕਲੇ ਆਦਮੀ ਨੂੰ ਕੋਈ ਫ਼ਿਕਰ-ਫ਼ਾਕਾ ਨਹੀਂ ਹੁੰਦਾ ਉਦੋਂ ਕਹਿੰਦੇ ਹਨ

–ਦਮ ਦਾ ਦਮ, ] ਅਖੌ.
ਨਾ ਧੋਖਾ ਨਾ ਗ਼ਮ,
ਜਦੋਂ ਇਹ ਕਹਿਣਾ ਹੋਵੇ ਕਿ ਇਕੱਲੇ ਆਦਮੀ ਨੂੰ ਕੋਈ ਫ਼ਿਕਰ ਫ਼ਾਕਾ ਨਹੀਂ ਹੁੰਦਾ, ਉਦੋਂ ਕਹਿੰਦੇ ਹਨ

–ਦਮ ਦਾ ਭਰੋਸਾ ਨਾ ਹੋਣਾ, ਮੁਹਾ.
ਜ਼ਿੰਦਗੀ ਦਾ ਵਿਸਾਹ ਨਾ ਹੋਣਾ,
ਜ਼ਿੰਦਗੀ ਨੂੰ ਨਾਸ਼ਵਾਨ ਸਮਝਣਾ

–ਦਮਦਾਰ, ਵਿ. ਹੌਸਲੇ ਵਾਲਾ, ਮਜ਼ਬੂਤ

–ਦਮ ਦਿਲਾਸਾ, ਪੁ. ੧. ਤਸੱਲੀ, ਧੀਰਜ;
੨. ਝੂਠੀ ਆਸ

–ਦਮ ਦਿਲਾਸਾ ਦੇਣਾ, ਕ੍ਰਿ. ਸਮਾ. ਵਰਚਾਉਣਾ, ਹੌਸਲਾ ਦੇਣਾ ਤਸੱਲੀ ਦੇਣਾ

–ਦਮ ਦਿਵਾਉਣਾ, ਮੁਹਾ. ਕੰਮ ਕਰ ਰਹੇ ਆਦਮੀ ਨੂੰ ਅਰਾਮ ਦੁਆਉਣਾ

–ਦਮ ਦੁਆਉਣਾ,
ਦਮ ਦੁਆਣਾ, } ਮੁਹਾ.
ਕੰਮ ਕਰ ਰਹੇ ਆਦਮੀ ਨੂੰ ਅਰਾਮ ਦੁਆਉਣਾ

–ਦਮ ਦੂਰ, ਪੁ. ਦੌੜ ਵਿਚ ਭਜਣ ਦੀ ਸਮਰਥਾ (ਜਟਕੀ)

–ਦਮ ਦੇਣਾ, ਮੁਹਾ.
੧. ਮਰ ਜਾਣਾ;
੨. ਸਾਹ ਦੇਣਾ;
੩. ਮੱਠੀ ਮੱਠੀ ਅੱਗ ਤੇ ਰਿੰਨ੍ਹਣਾ;
੪. ਧੋਖਾ ਦੇਣਾ (ਲੁ. ਕੋ.)

–ਦਮ ਦੇ ਨਾਲ ਨਿਭਾਉਣਾ,
–ਦਮਾਂ ਨਾਲ ਨਿਭਾਉਣਾ, } ਮੁਹਾ.
ਜ਼ਿੰਦਗੀ ਭਰ ਵਾਇਦੇ ਆਦਿ ਤੇ ਪੱਕਾ ਰਹਿਣਾ :
"ਜੋ ਲਿਖੀਆਂ ਸੋ ਮਰਦਿਆਂ ਤੀਕਰ,
ਦਮ ਦੇ ਨਾਲ ਨਿਭਾਈਆਂ" (ਗੁਲ. ਯੂਸ.)

–ਦਮ ਨਖੁੱਟ ਜਾਣਾ, ਮੁਹਾ. ਜ਼ਿੰਦਗੀ ਖ਼ਤਮ ਹੋ ਜਾਣੀ :
"ਅਨਜਲ ਅਜ ਏਸ ਜਹਾਨੋਂ ਪੁੱਤਰ ਵੇ ਨਖੁੱਟ ਗਏ
ਦਮ ਨਖੁੱਟ ਗਏ"
(ਦਿਲ ਖ਼ੁਰਸ਼ੀਦ, ਬਰਕਤ ਰਾਮ)

–ਦਮ ਨਾ ਮਾਰਨਾ, ਮੁਹਾ. ਕੁਝ ਨਾ ਬੋਲਣਾ,
ਹੀਲ ਹੁੱਜਤ ਨਾ ਕਰਨਾ :
"ਦਮ ਦਮ ਪੀਣ ਸ਼ਰਾਬ ਗ਼ਮਾਂ ਦੀ ਦਮ ਨਾ ਮਾਰਨ ਮੂਲੇ"
(ਸੈਫ਼)

–ਦਮ ਨਾਲ ਦਮ ਨਾ ਰਲਣਾ, ਮੁਹਾ.
ਦਮ ਚੜ੍ਹਨਾ, ਸਾਹੋ ਸਾਹ ਹੋਣਾ :
"ਸਰ ਜਾਣੇ ਮੇਰਾ ਦਮ ਨਾਲ ਦਮ ਨਾ ਰਲੇ"
(ਸਿੱਪੀਆਂ)

–ਦਮ ਨਿਕਲਣਾ, ਮੁਹਾ.
੧. ਜਾਨ ਨਿਕਲਣਾ, ਮਰ ਜਾਣਾ;
੨. ਡਰ ਜਾਣਾ;
੩. ਵਿਯੋਗ ਵਿਚ ਤੜਫਣਾ

–ਦਮ ਨੂੰ ਭੀੜਾਂ ਪੈਣੀਆਂ, ਮੁਹਾ. ਜਾਨ ਮੁਸੀਬਤ 'ਚ ਫਸਣਾ

–ਦਮ ਪੱਕਣਾ, ਮੁਹਾ. ਕੌਡੀ, ਦੌੜ ਆਦਿ ਖੇਡਾਂ ਵਿਚ ਸਾਹ ਨਾ ਚੜ੍ਹਨ ਦਾ ਅਭਿਆਸ ਹੋਣਾ

–ਦਮ ਪਾਵਣਾ, ਮੁਹਾ. ਝਾੜਾ ਕਰਨਾ
"ਪੜ੍ਹ ਪੜ੍ਹ ਸੂਰਤ ਜਿੰਨ ਮੁਜ਼ੱਮਲ ਆਲਮ ਭੀ ਦਮ ਪਾਵਣ"
(ਸੈਫ਼)

–ਦਮ ਪੀਣਾ, ਮੁਹਾ. ਅਤਿ ਦੁਖੀ ਕਰਨਾ :
"ਦਮ ਪੀਵਾਂ ਤੇ ਮਾਰ ਸਵਾਵਾਂ ਜਿਸ ਦਮ ਨਜ਼ਰੀ ਆਵਣ"
(ਸੈਫ਼)

–ਦਮ ਫ਼ਰਾਕ, ਪੁ. ਪਤਲਾ ਕਪੜਾ ਜੋ ਗਰਮ ਕਪੜਿਆਂ ਨੂੰ ਲੋਹਾ ਕਰਨ ਵੇਲੇ ਉਨ੍ਹਾਂ ਦੇ ਉੱਤੇ ਰਖਿਆ ਜਾਂਦਾ ਹੈ

–ਦਮ ਫੁੱਲਣਾ, ਮੁਹਾ.
੧. ਬਹੁਤੀ ਮਿਹਨਤ ਕਾਰਨ ਸਾਹ ਛੇਤੀ ਛੇਤੀ ਚਲਣਾ, ਸਾਹ ਚੜ੍ਹਨਾ;
੨. ਦਮੇ ਦੇ ਰੋਗ ਦਾ ਦੌਰਾ ਪੈਣਾ

–ਦਮ ਬੰਦ ਕਰ ਦੇਣਾ,
–ਦਮ ਬੰਦ ਕਰਨਾ, ] ਮੁਹਾ.
ਬੋਲਣ ਨਾ ਦੇਣਾ

–ਦਮ ਭਰ, ਕ੍ਰਿ. ਵਿ. ਥੋੜੀ ਦੇਰ ਲਈ

–ਦੱਮ ਭਰਨਾ, ਮੁਹਾ.
੧. ਹਮਾਇਤ ਕਰਨਾ;
"ਜਿਥੇ ਦੋਹਾਂ ਦੀ ਹੋਏਗੀ ਛਿੜੀ ਚਰਚਾ,
ਕਦੇ ਦਮ ਉਸ ਥਾਂ ਭਰਾਂਗੀ ਮੈਂ"
(ਨਲ ਦਮਯੰਤੀ, ਵਿਧਾਤਾ ਸਿੰਘ ਤੀਰ)
੨. ਮੰਨਣਾ, ਯਕੀਨ ਕਰਨਾ;
੩. ਦਮ ਲੈਣਾ (ਪੁਆ. ਕੋ.)

–ਦਮ ਮਾਰਨਾ, ਮੁਹਾ.
੧. ਸ਼ੇਖ਼ੀ ਮਾਰਨਾ, ਆਕੜਨਾ;
੨. ਸਾਹ ਲੈਣਾ;
੩. ਝਾੜਾ ਕਰਨਾ (ਲੁ. ਕੋ.);
੪. ਸਬਰ ਕਰਨਾ (ਲੋਹਾ ਕੁੱਟ)

–ਦਮ ਰੁਕ ਜਾਣਾ, ਕ੍ਰਿ. ਸਮਾ. ਸਾਹ ਘੁਟਿਆ ਜਾਣਾ (ਮ. ਸਿੰ.)

–ਦਮ ਰੋਕਣਾ, ਕ੍ਰਿ. ਸਮਾ. ਸਾਹ ਘੁਟਣਾ

–ਦਮ ਲੱਗਣਾ, ਮੁਹਾ. ਚਰਸ, ਹੁੱਕੇ ਆਦਿ ਦਾ ਪੀਤੇ ਜਾਣਾ
(ਮ. ਸਿੰ.)

–ਦਮ ਲਗਾਉਣਾ, ਮੁਹਾ. ਵੇਖੋ ਦਮ ਲਾਉਣਾ (ਮ. ਸਿੰ.)

–ਦਮ ਲਾਉਣਾ, ਮੁਹਾ. ਚਰਸ, ਭੰਗ, ਹੁੱਕੇ ਆਦਿ ਦਾ ਸੂਟਾ ਲਾਉਣਾ

–ਦਮ ਲੈਣਾ, ਮੁਹਾ. ਸਾਹ ਕੱਢਣਾ, ਅਰਾਮ ਕਰਨਾ
–ਦਮ ਲੈ ਰਹਿਣਾ, ਮੁਹਾ. ਚੁੱਪ ਚਾਪ ਰਹਿਣਾ
–ਦਮ ਵੱਟਣਾ, ਮੁਹਾ.
 ੧. ਚੁਪ ਰਹਿਣਾ;
 ੨. ਸੂਟਾ ਲਾਉਣਾ, ਦਮ ਖਿੱਚਣਾ
–ਦਮ ਵੱਧਣਾ, ਮੁਹਾ.
 ੧. ਦਮ ਪੱਕਣਾ;
 ੨. ਹੌਸਲਾ ਵਧਣਾ
–ਦਮ ਵਧਾਉਣਾ, ਮੁਹਾ. ਦਮ ਪਕਾਉਣਾ
–ਦਮ ਵਿਚ, ਕ੍ਰਿ. ਵਿ. ਬਹੁਤ ਜਲਦੀ, ਛੇਤੀ ਨਾਲ
–ਦਮ ਵਿਚ ਆਉਣਾ, ਮੁਹਾ. ਧੋਖੇ ਵਿਚ ਆਉਣਾ
–ਦਮ ਵੇਖਣਾ, ਮੁਹਾ. ਕਿਸੇ ਦੀ ਤਾਕਤ ਪਰਖਣਾ
–ਦਮਾਂ ਦਾ ਗਾੜ੍ਹਾ, ਵਿ. ਹਿੰਮਤੀ, ਧੀਰਜ ਵਾਲਾ
–ਦਮਾਂ ਦੀ ਬਾਜ਼ੀ ਲਾਉਣਾ, ਮੁਹਾ. ਜਾਨ ਤਲੀ ਤੇ ਰੱਖਣਾ
–ਦਮੋਂ ਕੱਢਣਾ, ਮੁਹਾ. ਕਿਸੇ ਦਾ ਅੰਤ ਵੇਖਣ ਦਾ ਯਤਨ ਕਰਨਾ
–ਦਮੋਂ ਨਿਕਲ ਜਾਣਾ, ਮੁਹਾ. ਬਹੁਤ ਹੀ ਥੱਕ ਜਾਣਾ
–ਦੱਮ ਦੱਮ,
–ਦਮੋ ਦਮ. ] (ਪੋਠੋ.) ਕ੍ਰਿ. ਵਿ.
 ਫ਼ੌਰਨ, ਝਟਪਟ
–ਆਖ਼ਰੀ ਦਮਾਂ ਤੇ ਹੋਣਾ, ਮੁਹਾ. ਮਰਨ ਕਿਨਾਰੇ ਹੋਣਾ
–ਹਰ ਦਮ, ਕ੍ਰਿ. ਵਿ. ਹਰ ਵੇਲੇ, ਹਮੇਸ਼ਾ, ਸਦਾ
–ਕੋਈ ਦਮ ਦਾ ਪਰਾਹੁਣਾ ਹੋਣਾ, ਮੁਹਾ. ਮਰਨ ਕਿਨਾਰੇ ਹੋਣਾ
–ਨਕ ਦਮ ਆਉਣਾ, ਮੁਹਾ. ਬਹੁਤ ਤੰਗ ਜਾਂ ਪਰੇਸ਼ਾਨ ਹੋਣਾ
–ਨਕ 'ਚ ਦਮ ਕਰਨਾ, ਮੁਹਾ. ਬਹੁਤ ਤੰਗ ਕਰਨਾ

**ਦਮ²**, [ਦਾਮ=ਕੀਮਤ] ਪੁ.
 ੧. ਕੀਮਤ "ਬਿਨ ਦਮਕੇ ਸਉਦਾ ਕਹੀਂ ਹਾਟ"
 (ਗਉ. ਅ. ਮ: ੧)
 ੨. ਦਮੜੀ "ਸੂਮ ਕਰਤੇ ਦਮ ਆਢ ਕਉ"
 (ਬਿਲਾ ਮ: ੫)
–ਦਮ ਜੋੜਾ, ਵਿ. ਪੈਸੇ ਜੋੜਨ ਵਾਲਾ, ਕੰਜੂਸ (ਕਾ.)
–ਦਮਾਂ ਦੇ ਹਾਰ ਦੇਣਾ, ਮੁਹਾ. ਪੈਸੇ ਮੁਕ ਜਾਣਾ

**ਦਮ³**, [ਪ੍ਰਾ. ਦਸ; ਸੰ. ਦਸ √ਦਮ੍ =
 ਇੰਦਰੀਆਂ ਨੂੰ ਕਾਬੂ ਕਰਨਾ] ਪੁ.
 ਇੰਦਰੀਆਂ ਵਸ ਵਿਚ ਕਰਨ ਦਾ ਭਾਵ

**ਦਮ⁴**, ਪੁ. ੧. ਖੱਡੀ ਦਾ ਉਹ ਹਿੱਸਾ ਜਿਸ ਤੇ ਪੈਰ ਰੱਖਦੇ ਹਨ
 (ਲੁ. ਕੋ.)
 ੨. ਬੁਣਨ ਵੇਲੇ ਤਾਣੇ ਦੇ ਉਪਰਲੇ ਅਤੇ ਹੇਠਲੇ ਧਾਗਿਆਂ ਦੀ ਵਿਚਕਾਰਲੀ ਥਾਂ (ਜਟਕੀ)

**ਦਮ⁵**, [ਫ਼ਾ ਦਮ دم ਪ੍ਰਾ. ਦੰਸ; ਸੰ. ਦੰਮ] ਪੁ.
 ਧੋਖਾ, ਛਲ
–ਦਮ ਵਿਚ ਆਉਣਾ, ਮੁਹਾ. ਧੋਖਾ ਖਾ ਜਾਣਾ
–ਦਮ ਵਿਚ ਲਿਆਉਣਾ, ਮੁਹਾ. ਧੋਖਾ ਦੇਣਾ

**ਦੱਮ**, [ਦੰਮ] ਪੁ. ਵੇਖੋ ਦੰਮ¹

**ਦੰਮ¹**, [ਪ੍ਰਾ. ਦੰਮ; ਸੰ. ਦ੍ਰੰਮ] ਪੁ.
 ੧. ਸਿੱਕਾ; ੨. ਧੰਨ ਦੌਲਤ,
 ੩. ਕੀਮਤ, ੪. ਪੈਸੇ ਦਾ ਪੰਜੀਵਾਂ ਹਿੱਸਾ,
 (ਲੁ. ਕੋ)
–ਦੰਮ ਲੱਗਣਾ, ਮੁਹਾ. ਖ਼ਰਚ ਹੋਣਾ
–ਦੰਮ ਲੱਗਣ ਸ਼ਾਹਾਂ ਨੇ; ਸੁੱਖੇ ਨੀ ਸਰਾਂ, ਅਖੌ.
 ਜਦੋਂ ਖ਼ਰਚ ਤਾਂ ਕਿਸੇ ਹੋਰ ਦਾ ਹੋਵੇ ਪਰ ਨਾਮਣਾ ਕੋਈ ਹੋਰ ਖਟ ਰਿਹਾ ਹੋਵੇ ਤਾਂ ਕਹਿੰਦੇ ਹਨ
 (ਪੋਠੋ. ਕੋ.)
–ਦੰਮ ਲਗਣਾ, ਮੁਹਾ. ਖ਼ਰਚ ਹੋਣਾ
–ਦੰਮਾ ਸਾਹੀ, ਪੁ. ਦਿਵਾਲੀਏ ਦੀ ਜਾਇਦਾਦ ਦੀ ਲਹਿਣੇਦਾਰਾਂ ਵਿਚ ਹਿੱਸੇ ਮੁਜਬ ਵੰਡ
–ਦੰਮਾਂ ਦਾ ਲੋਭੀ, ਪੁ. ਲਾਲਚੀ
–ਦੰਮਾਂ ਬਾਝ ਗ਼ੁਲਾਮ ਹੋਣਾ, ਮੁਹਾ. ਅਤਿਅੰਤ ਸ਼ਰਧਾਲੂ ਹੋਣਾ;
 "ਤੇਰਾ ਹੋਯਾ ਗ਼ੁਲਾਮ ਮੈਂ ਬਾਝ ਦੰਮਾਂ
 ਵੇਚ ਲਓ ਜੇ ਤੁਸਾਂ ਨੂੰ ਭਾਉਂਦਾ ਏ"
 (ਹੀਰ ਮੁਕਬਲ)
–ਦੰਮਾਂ ਬਾਝ ਬਰਦਾ ਹੋਣਾ, ਮੁਹਾ.
 ਅਤਿਅੰਤ ਸ਼ਰਧਾਲੂ ਹੋਣਾ
 "ਦਮਾਂ ਬਾਝ ਸ਼ਾਹਜ਼ਾਦੇ ਅੱਗੇ ਹੋ ਰਹੇ ਸਭ ਬਰਦੇ"
 (ਸੈਫ਼.)

**ਦੰਮ²**, ਪੁ. ਵੇਖੋ ਦਮ¹
 "ਜਿਚਰੁ ਵਿਚਿ ਦੰਮੁ ਹੈ, ਤਿਚਰੁ ਨ ਚੇਤਈ"
 (ਵਾਰ ਬਿਹਾ. ਮ: ੩) (ਕਾ.)
–ਦੰਮ ਵੇਖਣਾ, ਮੁਹਾ. ਕਿਸੇ ਦੀ ਤਾਕਤ ਦਾ ਅੰਤ ਲੈਣਾ

**ਦਮਕ**, [ਦਮਕਣਾ] ਇ. ੧. ਚਮਕ. ੨. ਨੂਰ, ਤੇਜ
–ਦਮਕਾਂ ਮਾਰਨਾ, ਮੁਹਾ.
 ੧. ਲਿਸ਼ਕਾਰਾ ਮਾਰਨਾ :
 "ਬਿਜਲੀ ਵਾਂਗ ਮੱਥਾ ਦਮਕਾਂ ਮਾਰਦਾ ਸੀ
 ਜਿਵੇਂ ਚੌਧਵੀਂ ਰਾਤ ਦਾ ਚੰਦ ਹੋਵੇ"
 (ਰੂਪ ਬਸੰਤ-ਦੌਲਤ ਰਾਮ)
 ੨. ਵੱਧ ਚੜ੍ਹ ਕੇ ਗਲ ਕਰਨਾ

-ਚਮਕ-ਦਮਕ, ਇ. ਚਮਕ, ਲਿਸ਼ਕਾਰਾ

**ਦਮਕਸ਼,** ਪੁ. ਲੁਹਾਰ ਦੀ ਭੱਠੀ ਭਖਾਉਣ ਲਈ ਕਪੜੇ ਜਾਂ ਲੱਕੜੀ ਦਾ ਦਣਿਆ ਹਵਾ ਦੇਣ ਦਾ ਜੰਤਰ



ਦਮਕਸ਼

**ਦਮਕਸ਼ੀ,** [ਦਮ=ਸਾਹ+ਕਸ਼ੀ=ਖਿਚਣ ਦਾ ਭਾਵ ∠ਕਸ਼ੀਦਨ كشيدن =ਖਿਚਣਾ] ਇ.

ਦਮੇ ਦੀ ਇੱਕ ਬਿਮਾਰੀ (ਪੋਠੋ. ਕੋ.)

**ਦਮਕਣਾ,** [ਹਿੰ. दमकना] ਕ੍ਰਿ. ਅਕ. ਲਿਸ਼ਕਣਾ, ਚਮਕਣਾ

**ਦਮਕਦਾ,** [ਦਮਕ (ਣਾ)+ਦਾ] ਵਿ. ਚਮਕੀਲਾ

**ਦਮਕੜਾ,** ਪੁ. ੧. ਚਰਖ਼ੇ ਦੇ ਤਕਲੇ ਤੇ ਚੜ੍ਹੀ ਹੋਈ ਚੰਮੜੇ ਆਦਿ ਦੀ ਇਕ ਗੋਲ ਟਿੱਕੀ ਜਿਸ ਦੇ ਸਹਾਰੇ ਮੁੱਢਾ ਕਤਿਆ ਜਾਂਦਾ ਹੈ

੨. ਚਰਖੇ ਦਾ ਮਣਕਾ (ਪੁਆ. ਕੋ.)

੩. ਮੱਧਰਾ ਆਦਮੀ (ਪੁਆ. ਕੋ.)



ਦਮਕੜਾ

**ਦਮਕਾਉਣਾ,** [ਦਮਕਣਾ] ਕ੍ਰਿ. ਸਕ.

ਚਮਕਾਉਣਾ, ਲਿਸ਼ਕਾਉਣਾ

**ਦਮਕੀਲਾ,** [ਦਮਕ (ਣਾ)+ਈਲਾ] ਵਿ.

ਚਮਕ ਵਾਲਾ, ਚਮਕਦਾਰ

**ਦਮਗਜਾ,** [ਦਮ+ਸ਼ੇਖ਼ੀ+ਗਜ∠ਗੱਜਣਾ+ਆ] ਪੁ.

ਝੂਠੀ ਸ਼ੇਖ਼ੀ, ਗਿੱਦੜ ਭਬਕੀ

-ਦਮਗਜੇ ਮਾਰਨਾ, ਕ੍ਰਿ. ਸਮਾ.

ਫੋਕੇ ਦਬਕੇ ਮਾਰਨਾ, ਧੌਂਸ ਜਮਾਉਣਾ

**ਦਮਟਰਕੀ,** ਇ. ਹੈਜ਼ਾ (ਜਟਕੀ)

**ਦਮਤੂਰਾ,** [ਧਤੂਰਾ] ਪੁ. ਪੰਜਾਬ ਦੇ ਪਹਾੜੀ ਇਲਾਕਿਆਂ ਵਿਚ ਪਾਇਆ ਜਾਣ ਵਾਲਾ ਇਕ ਤਰ੍ਹਾਂ ਦਾ ਪੌਦਾ ਜਿਸ ਨੂੰ ਪਸ਼ੂ ਖਾਂਦੇ ਹਨ ਪਰ ਸਤਲੁਜ ਦੇ ਕੰਢੇ ਮਿਲਣ ਵਾਲੇ ਇਸ ਪੌਦੇ ਦੇ ਬੀ ਜ਼ਹਿਰੀਲੇ ਹੁੰਦੇ ਹਨ, ਦੰਦੂਰਾ, ਧਤੂਰਾ

**ਦਮਦਮਾ,** [ਫ਼ਾ. ਦਮਦਮਾ دمدمه ] ਪੁ.

੧. ਨਗਾਰਾ, ਦਮਾਮਾ;

੨. ਟਿੱਬਾ, ਕਿਲੇ ਦਾ ਬੁਰਜ;

੩. ਦਮਦਮਾ ਸਾਹਿਬ

੪. ਉੱਚਾ ਤੋਪਖਾਨਾ (ਬਿ.)

-ਦਮਦਮਾ ਸਾਹਿਬ, ਪੁ. ਸਾਬੋਕੀ ਤਲਵੰਡੀ ਕੋਲ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਸਿੱਧ ਗੁਰਦਵਾਰਾ ਜਿਸਨੂੰ ਸਿਖਾਂ ਦੀ ਕਾਂਸ਼ੀ ਕਿਹਾ ਜਾਂਦਾ ਹੈ

-ਦਮਦਮਾ ਬੰਨ੍ਹਣਾ, ਮੁਹਾ.

ਥੜਾ ਬੰਨ੍ਹਣਾ, ਉੱਚਾ ਚਬੂਤਰਾ ਬਣਾਉਣਾ

**ਦਮਨ,** [ਸੰ.√दमन्] ਪੁ.

੧. ਦਬਾਉਣ ਦੀ ਕਿਰਿਆ;

੨. ਦੰਡ, ਸਜ਼ਾ;

੩. ਇੰਦਰੀਆਂ ਨੂੰ ਰੋਕਣ ਦਾ ਭਾਵ (ਕਾ.)

-ਦਮਨਸ਼ੀਲ, ਵਿ. ਇੰਦਰੀਆਂ ਨੂੰ ਕਾਬੂ ਵਿਚ ਰਖਣ ਵਾਲਾ

-ਦਮਨ-ਚੱਕਰ, ਪੁ. ਸਖ਼ਤੀ ਨਾਲ ਦਬਾਉਣ ਦੀ ਕਿਰਿਆ "ਇਨ੍ਹਾਂ ਦਿਨਾਂ ਵਿਚ ਅੰਗਰੇਜ਼ਾਂ ਦਾ ਦਮਨ-ਚਕਰ ਪੂਰੇ ਜ਼ੋਰ ਨਾਲ ਚਲ ਰਿਹਾ ਸੀ, ਭਾਰਤ ਵਿਚ ਕਿਧਰੇ ਨਿਪਾਲ ਵਿਚ....." (ਜੀਵਨ ਬਾਬਾ ਗੁਰਦਿਤ ਸਿਘ)

-ਦਮਨ-ਨੀਤੀ, ਇ. ਸਖ਼ਤੀ ਨਾਲ ਦਬਾਉਣ ਦੀ ਨੀਤੀ

**ਦਮਬਾਜ਼,** [ਫ਼ਾ ਦਮਬਾਜ਼ دمباز ] ਵਿ.

ਫ਼ਰੇਬੀ, ਛਲੀਆ (ਲੁ. ਕੋ.)

-ਦਮਬਾਜ਼ੀ, ਇ. ਧੋਖਾ, ਫ਼ਰੇਬ, ਛਲ (ਲੁ. ਕੋ.)

**ਦਮਯੰਤੀ,** ਇ. ਵਿਦਰਭ ਦੇਸ਼ ਦੇ ਰਾਜਾ ਭੀਮ ਸੈਨ ਦੀ ਪੁਤਰੀ ਜਿਹੜੀ ਰਾਜਾ ਨਲ ਦੀ ਪਤਨੀ ਸੀ

**ਦੰਮਲ,** ਪੁ. ਮ੍ਰਿਦੰਗ, ਢੋਲ

"ਦੰਮਲ ਵੱਜੈ ਦੁਹ ਧਿਰੀਂ
ਖਾਇ ਤਮਾਚੇ ਬੰਧਨਿ ਜੜਿਆ" (ਭਾ. ਗੁ.)

**ਦਮਵੀ ਤਪ,** [ਅਰ. ਦਮਵੀ دموی +ਤਪ] ਵਿ.

ਲਹੂ ਦੀ ਖ਼ਰਾਬੀ ਕਾਰਨ ਹੋਣ ਵਾਲਾ ਬੁਖ਼ਾਰ

"ਖਾਰਸ਼ ਜੁੱਸੇ ਥੋੜੇ ਹੋਵਨ ਮਿਠਾ ਹੋ ਸਵਾਦ
ਦਮਵੀ ਤਪ ਉਸ ਆਖਦੇ ਹੋਯਾ ਲਹੂ ਫ਼ਸਾਦ (ਦਾਰੂਸ਼ਿਫ਼ਾ)

**ਦਮੜਚੋ,** [ਦਮੜ=ਦਮੜੀ+ਚੋ] ਇ. ਛੋਟੀ ਗੁੱਡੀ

**ਦਮੜਾ,** [ਦਮ∠ਪ੍ਰਾ. दम्म; ਸੰ. द्रम्म=ਸਿੱਕਾ+ੜਾ] ਪੁ.

੧. ਰੁਪਿਆ;

੨. ਚਾਂਦੀ, ਸੋਨਾ;

੨. ਦੌਲਤ

**ਦਮੜੀ,** [ਹਿੰ. ਦਸੜੀ; ਦਸ ∠ਪ੍ਰਾ. ਦ੍ਰਮ੍ਸ; ਸੰ. ਡ੍ਰਮ੍ਸ=ਸਿੱਕਾ+ੜੀ] ਇ. ਪੈਸੇ ਦਾ ਚੌਥਾ ਹਿੱਸਾ

–ਦਮੜੀ ਦਮੜੀ ਚੁਕਾਉਣਾ, ਮੁਹਾ. ਪੂਰਾ ਪੂਰਾ ਹਿਸਾਬ ਮੁਕਾ ਛੱਡਣਾ

–ਚਮੜੀ ਜਾਏ ਪਰ ਦਮੜੀ ਨਾ ਜਾਏ, ਅਖੌ.
ਜਦੋਂ ਕੋਈ ਆਦਮੀ ਤਕਲੀਫ਼ ਸਹਾਰਦਿਆਂ ਹੋਇਆਂ ਵੀ ਪੈਸਾ ਖ਼ਰਚ ਨਾ ਕਰੇ ਉਦੋਂ ਕਹਿੰਦੇ ਹਨ

–ਦਮੜੀ ਦਮੜੀ ਜੋੜਨਾ, ਮੁਹਾ. ਬਹੁਤ ਸੰਜਮ ਕਰ ਕੇ ਧਨ ਇਕੱਠਾ ਕਰਨਾ

–ਦਮੜੀ ਦਮੜੀ ਦਾ ਹਿਸਾਬ ਰੱਖਣਾ, ਮੁਹਾ.
ਪੂਰਾ ਪੂਰਾ ਹਿਸਾਬ ਰੱਖਣਾ

–ਦਮੜੀ ਦਮੜੀ ਦਾ ਮੁਹਤਾਜ ਹੋਣਾ, ਮੁਹਾ.
ਬਹੁਤ ਗ਼ਰੀਬ ਹੋਣਾ

–ਦਮੜੀ ਦਮੜੀ ਪਿੱਛੇ ਮਰਨਾ, ਮੁਹਾ.
ਬਹੁਤ ਕੰਜੂਸ ਹੋਣਾ

–ਦਮੜੀ ਦਾ ਰਵਾਦਾਰ ਨਾ ਹੋਣਾ, ਮੁਹਾ.
ਰਿਸ਼ਵਤ ਨਾ ਖਾਣਾ, ਦੂਸਰੇ ਦੇ ਧਨ ਦੀ ਖ਼ਾਹਿਸ਼ ਨਾ ਰੱਖਣਾ

–ਦਮੜੀ ਦੀ ਹਾਂਡੀ ਗਈ,
ਕੁੱਤੇ ਦੀ ਜ਼ਾਤ ਪਛਾਣੀ ਗਈ, } ਅਖੌ.
ਜਦੋਂ ਕੋਈ ਆਦਮੀ ਚੀਜ਼ ਲੈ ਕੇ ਨਾ ਮੋੜੇ ਜਾਂ ਉਲਟਾ ਨੁਕਸਾਨ ਕਰੇ ਜਿਸ ਤੋਂ ਕਿ ਉਸ ਦਾ ਕਮੀਨਾਪਣ ਜ਼ਾਹਰ ਹੋਵੇ, ਉਦੋਂ ਕਹਿੰਦੇ ਹਨ

–ਦਮੜੀ ਦੀ ਹਾਂਡੀ ਲੈਂਦੇ ਹਨ
ਉਹ ਵੀ ਠੋਕ ਵਜਾ ਕੇ ਲੈਂਦੇ ਹਨ, ] ਅਖੌ.
ਜਦੋਂ ਕੋਈ ਚੀਜ਼ ਬੜੀ ਛਾਣਬੀਨ ਕਰਕੇ ਲੈਣ ਦਾ ਭਾਵ ਦਸਣਾ ਹੋਵੇ ਉਦੋਂ ਕਹਿੰਦੇ ਹਨ

–ਦਮੜੀ ਦੇ ਤਿੰਨ ਤਿੰਨ ਹੋਣਾ, ਮੁਹਾ. ਬਹੁਤ ਸਸਤਾ ਹੋਣਾ

–ਦਮੜੀ ਵਾਲਾ, ਪੁ. ਸ਼ਾਹ ਦੌਲਾਪੀਰ ਦਾ ਦੂਜਾ ਨਾਂ
"ਪੀਰ ਮੇਰਾ ਉਹ ਦਮੜੀ ਵਾਲਾ, ਪੀਰ ਸ਼ਾਹ ਕਲੰਦਰ" (ਸੈਫ.)

**ਦਮਾ[1],** [ਫ਼ਾ. ਦਮਾ دمہ ∠ਫ਼ਾ. ਦਮ دم =ਸਾਹ] ਪੁ. ਇਕ ਰੋਗ ਜਿਸ ਵਿਚ ਸਾਹ ਔਖਾ ਆਉਂਦਾ ਹੈ ਅਤੇ ਬਲਗ਼ਮ ਬੜਾ ਜ਼ੋਰ ਲਾਉਣ ਤੇ ਨਿਕਲਦੀ ਹੈ

–ਦਮਾ ਦਮ ਨਾਲ ਜਾਂਦਾ ਹੈ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਦਮੇ ਦਾ ਰੋਗ ਕਦੇ ਠੀਕ ਨਹੀਂ ਹੁੰਦਾ ਅਤੇ ਮਰ ਕੇ ਹੀ ਖ਼ਤਮ ਹੁੰਦਾ ਹੈ, ਉਦੋਂ ਕਹਿੰਦੇ ਹਨ

**ਦਮਾ[2],** [ਸੰ. ਦਸਨ=ਇਕ ਬੂਟਾ, ਟ. ਕ. ਨੇਪਾ. ਦਮਾਹਾ =ਪਹਾੜ ਵਿਚ ਉਗਣ ਵਾਲੇ ਇਕ ਰੁਖ ਦਾ ਫਲ] ਪੁ. ਇਕ ਪ੍ਰਕਾਰ ਦਾ ਰੁੱਖ, ਦਮਾਂਹ (ਮ. ਸਿੰ.)
Fagonia Crestice

–ਪਤਰਾਂ ਵਾਲਾ ਦਮਾ, ਪੁ. ਇਕ ਪਤਲਾ ਵਿਰਲਾ ਕੰਡਿਆਂ ਵਾਲਾ ਬੂਟਾ ਜਿਹੜਾ ਸਿੰਧ ਦੇ ਆਰ ਪਾਰ ਲੂਣ ਦੀਆਂ ਪਹਾੜੀਆਂ ਅਤੇ ਮਿੰਟਗੁਮਰੀ ਤੇ ਲਾਹੌਰ ਤੀਕ ਮਿਲਦਾ ਹੈ, ਕਈ ਥਾਵਾਂ ਤੇ ਇਸ ਦੇ ਫਲ ਖਾਧੇ ਜਾਂਦੇ ਹਨ ਅਤੇ ਕਈ ਥਾਵਾਂ ਤੇ ਹਕੀਮ ਦੁਆਈਆਂ ਵਿਚ ਇਸ ਦੀ ਵਰਤੋਂ ਕਰਦੇ ਹਨ (Sotanum gracilipes) (ਮ. ਸਿੰ.)

**ਦਮਾ ਸਟ,** ਕ੍ਰਿ. ਵਿ. ਵੇਖੋ ਦਬਾ ਸੱਟ (ਪੁਆ. ਕੋ.)

**ਦਮਾਂਹ,** (ਮੁਲ.) ਪੁ. ਵੇਖੋ ਦਮਾ[2]

**ਦਮਾਕ,** ਪੁ. ਵੇਖੋ ਦਮਾਗ਼

**ਦਮਾਕੜਾ,** [ਦਮ=ਸਾਹ+ਆਕੜਾ] ਪੁ. ਹੁੱਕੇ ਦਾ ਸੂਟਾ (ਲੁ. ਕੋ.)

**ਦਮਾਗ਼,** [ਅਰ. ਦਿਮਾਗ਼ دماغ ] ਪੁ.
੧. ਮਗ਼ਜ਼, ਭੇਜਾ;
੨. ਅਕਲ, ਬੁੱਧੀ;
੩. ਆਕੜ, ਘਮੰਡ

–ਦਮਾਗ਼ ਉੱਚਾ ਹੋਣਾ, ਮੁਹਾ.
ਮਗ਼ਰੂਰ ਹੋਣਾ, ਘਮੰਡੀ ਹੋਣਾ

–ਦਮਾਗ਼ ਅਸਮਾਨ ਤੇ ਹੋਣਾ, ਮੁਹਾ.
ਬੜੀ ਆਕੜ ਹੋਣਾ, ਘਮੰਡ ਹੋਣਾ

–ਦਮਾਗ਼ ਸਤਵੇਂ ਅਸਮਾਨ ਤੇ ਹੋਣਾ, ਮੁਹਾ.
ਹਦ ਦਰਜੇ ਦਾ ਘਮੰਡੀ ਹੋਣਾ, ਬਹੁਤ ਮਗ਼ਰੂਰ ਹੋਣਾ

–ਦਮਾਗ਼ ਸੜਨਾ, ਮੁਹਾ. ਬਦਬੂ ਕਾਰਨ ਪਰੇਸ਼ਾਨ ਹੋਣਾ

–ਦਮਾਗ਼ ਸੋਜ਼ੀ, ਇ. ਮੱਥਾ-ਪੱਚੀ

–ਦਮਾਗ਼ ਕਰਨਾ, ਮੁਹਾ. ਘਮੰਡ ਕਰਨਾ, ਆਕੜ ਵਿਖਾਉਣਾ

–ਦਮਾਗ਼ ਖ਼ਰਾਬ ਹੋਣਾ, ਮੁਹਾ.
੧. ਹੰਕਾਰ ਹੋਣਾ;
੨. ਦਮਾਗ਼ ਵਿਚ ਨੁਕਸ ਹੋਣਾ

–ਦਮਾਗ਼ ਖਾਣਾ,
–ਦਮਾਗ਼ ਖਾ ਲੈਣਾ, ] ਮੁਹਾ.
ਬਿਰਥਾ ਬੋਲ ਬੋਲ ਕੇ ਅਕਾ ਦੇਣਾ

–ਦਮਾਗ਼ ਖ਼ਾਲੀ ਕਰਨਾ, ਮੁਹਾ. ਬੋਲ ਬੋਲ ਕੇ ਥਕਾ ਦੇਣਾ

–ਦਮਾਗ਼ ਘਰ ਛਡ ਆਉਣਾ, ਮੁਹਾ.
ਅਕਲ ਤੋਂ ਕੰਮ ਨਾ ਲੈਣਾ, ਬੇਸਮਝੀ ਦੀ ਗੱਲ ਕਰਨਾ

–ਦਮਾਗ਼ 'ਚ ਕਸਰ ਹੋਣਾ, ਮੁਹਾ.
ਦਮਾਗ਼ ਵਿਚ ਨੁਕਸ ਹੋਣਾ

–ਦਮਾਗ਼ 'ਚ ਖ਼ਲਲ ਹੋਣਾ, ਮੁਹਾ.
ਦਮਾਗ਼ ਵਿਚ ਕੋਈ ਕਸਰ ਹੋਣਾ, ਜਨੂੰਨ ਹੋਣਾ

–ਦਮਾਗ਼ 'ਚ ਤੂੜੀ ਭਰੀ ਹੋਣਾ, ਮੁਹਾ.
ਮੋਟੀ ਅਕਲ ਦਾ ਹੋਣਾ, ਹੂੜ੍ਹ ਮਤ ਦਾ ਹੋਣਾ

–ਦਮਾਗ਼ 'ਚ ਫ਼ਤੂਰ ਹੋਣਾ, ਮੁਹਾ.
੧. ਬਹੁਤ ਜ਼ਿਆਦਾ ਸ਼ਰਾਰਤਾਂ ਸੁਝਣਾ;
੨. ਆਕੜਬਾਜ਼ ਹੋਣਾ

–ਦਮਾਗ਼ ਚੱਟ, ਵਿ. ਬੇਮਤਲਬ ਸਿਰ ਖਾਣ ਵਾਲਾ

–ਦਮਾਗ਼ ਚੱਟਣਾ, ਮੁਹਾ. ਬੇਮਤਲਬ ਬੋਲ ਬੋਲ ਕੇ ਪਰੇਸ਼ਾਨ ਕਰਨਾ

–ਦਮਾਗ਼ ਚਰਖ਼ ਤੇ ਚੜ੍ਹਨਾ, ਮੁਹਾ.
ਦਮਾਗ਼ ਅਸਮਾਨ ਤੇ ਹੋਣਾ :
"ਚੜ੍ਹਿਆ ਚਰਖ ਦਮਾਗ਼ ਦਸੀਵੇ, ਹੋਈ ਤਬੀਅਤ ਖੱਟੀ"
(ਸੈਫ.)

–ਦਮਾਗ਼ ਚੜ੍ਹਨਾ, ਮੁਹਾ. ਬਹੁਤ ਹੰਕਾਰੀ ਹੋਣਾ

–ਦਮਾਗ਼ ਟਿਕਾਣੇ ਆਉਣਾ, ਮੁਹਾ.
ਅਕਲ ਤੋਂ ਕੰਮ ਲੈਣ ਲਗਣਾ, ਸਿੱਧਿਆਂ ਹੋ ਜਾਣਾ

–ਦਮਾਗ਼ ਟਿਕਾਣੇ ਕਰਨਾ, ਮੁਹਾ. ਸਿੱਧਿਆਂ ਕਰਨਾ

–ਦਮਾਗ਼ ਟਿਕਾਣੇ ਲਾਉਣਾ, ਮੁਹਾ. ਸਿੱਧਿਆਂ ਕਰਨਾ

–ਦਮਾਗ਼ ਤੇ ਭੂਤ ਸਵਾਰ ਹੋਣਾ, ਮੁਹਾ.
ਕਿਸੇ ਗਲ ਦੀ ਬਹੁਤ ਲਗਨ ਹੋਣਾ

–ਦਮਾਗ਼ ਤੋਂ ਕੰਮ ਲੈਣਾ, ਮੁਹਾ.
ਸੋਚ ਵਿਚਾਰ ਕੇ ਕੰਮ ਕਰਨਾ

–ਦਮਾਗ਼ ਦਾ ਪੁਰਜ਼ਾ ਢਿੱਲਾ ਹੋਣਾ, ਮੁਹਾ.
ਦਮਾਗ਼ ਵਿਚ ਕਸਰ ਹੋਣਾ,
ਦਮਾਗ਼ੀ ਤੌਰ ਤੇ ਠੀਕ ਨਾ ਹੋਣਾ

–ਦਮਾਗ਼ਦਾਰ, ਵਿ. ਅਕਲਮੰਦ, ਦਮਾਗ਼ਵਾਲਾ, ਸਮਝਦਾਰ, ਬੁੱਧੀਮਾਨ

–ਦਮਾਗ਼ ਨਾ ਪਾਇਆ ਜਾਣਾ, ਮੁਹਾ.
ਬਹੁਤ ਹੰਕਾਰ ਹੋਣਾ (ਬਿ.)

–ਦਮਾਗ਼ ਨੂੰ ਜੰਦਰਾ ਵੱਜਿਆ ਹੋਣਾ, ਮੁਹਾ.
ਅਕਲ ਦਾ ਕੰਮ ਨਾ ਕਰਨਾ, ਸਿਆਣਪ ਤੋਂ ਕੰਮ ਨਾ ਲੈਣਾ

–ਦਮਾਗ਼ ਨੂੰ ਧੁੱਪ ਚੜ੍ਹਨਾ, ਮੁਹਾ. ਪਾਗਲ ਹੋਣਾ

–ਦਮਾਗ਼ ਪਾਟਣਾ, ਮੁਹਾ. ਬੇਹੋਸ਼ੀ ਜਿਹੀ ਹਾਲਤ ਹੋਣਾ

–ਦਮਾਗ਼ ਫਿੱਟਣਾ, ਮੁਹਾ. ਘਮੰਡੀ ਹੋਣਾ, ਆਕੜਬਾਜ਼ ਹੋਣਾ

–ਦਮਾਗ਼ ਫਿਰ ਜਾਣਾ,
–ਦਮਾਗ਼ ਫਿਰਨਾ, ] ਮੁਹਾ.
੧. ਹੰਕਾਰ ਹੋਣਾ; ੨. ਪਾਗਲ ਹੋ ਜਾਣਾ

–ਦਮਾਗ਼ ਲੜਾਉਣਾ, ਮੁਹਾ. ਚੰਗੀ ਤਰ੍ਹਾਂ ਵਿਚਾਰ ਕਰਨਾ, ਬਹੁਤ ਸੋਚਣਾ

–ਦਮਾਗ਼ ਵੱਧਣਾ, ਮੁਹਾ. ਹੰਕਾਰ ਹੋਣਾ

–ਦਮਾਗ਼ ਵਿਗੜਨਾ, ਮੁਹਾ. ਆਕੜਨਾ, ਹੰਕਾਰ ਹੋਣਾ, ਦਮਾਗ਼ ਖ਼ਰਾਬ ਹੋਣਾ

–ਦਮਾਗ਼ ਵਿਚ ਹਵਾ ਭਰਨਾ, ਮੁਹਾ.
ਹੰਕਾਰ ਹੋਣਾ,

–ਦਮਾਗ਼ ਵਿਚ ਕੀੜੀਆਂ ਚਲਣਾ, ਮੁਹਾ.
ਪਰੇਸ਼ਾਨ ਹੋਣਾ, ਕਾਹਲਾ ਪੈਣਾ

–ਦਮਾਗ਼ ਵਿਚ ਨਾ ਆਉਣਾ, ਮੁਹਾ. ਸਮਝ ਨਾ ਲੱਗਣਾ

–ਦਮਾਗ਼ ਵਿਚ ਨਾ ਬੈਠਣਾ, ਮੁਹਾ. ਸਮਝ ਨਾ ਆਉਣਾ

–ਦਮਾਗ਼ ਵਿਚਲੀ ਧੁੰਦ ਦੂਰ ਕਰਨਾ, ਮੁਹਾ. ਭੁਲੇਖਾ ਕੱਢਣਾ

–ਦਮਾਗ਼ ਵਿਚ ਫ਼ਤੂਰ ਆਉਣਾ, ਮੁਹਾ.
੧. ਬੇਵਕੂਫ਼ੀਆਂ ਕਰਨਾ;
੨. ਹੰਕਾਰਿਆ ਜਾਣਾ

–ਦਮਾਗ਼ੀ ਗੱਲਾਂ ਕਰਨਾ, ਮੁਹਾ. ਸਿਧਾਂਤਕ ਗੱਲਾਂ ਕਰਨਾ

–ਦਮਾਗ਼ੀ ਘੋੜੇ ਦੁੜਾਉਣਾ, ਮੁਹਾ. ਹਵਾਈ ਕਿਲੇ ਬਣਾਉਣਾ

–ਸੜੇ ਦਮਾਗ਼ ਦਾ, ਵਿ. ਪੁ. ਬਹੁਤ ਰੁੱਖੀ ਤਬੀਅਤ ਵਾਲਾ, ਸੜੀਅਲ

–ਖ਼ਰ ਦਮਾਗ਼, ਵਿ. ਘਟ ਅਕਲ ਵਾਲਾ, ਮੋਟੀ ਬੁੱਧੀ ਵਾਲਾ ਹੰਕਾਰਿਆ ਹੋਇਆ

–ਖ਼ੁਸ਼ਕ ਦਮਾਗ਼, ਵਿ. ਰੁੱਖੇ ਸੁਭਾ ਵਾਲਾ, ਕੋਰਾ

–ਦੂਜੇ ਦਾ ਦਮਾਗ਼ ਵਰਤਣਾ, ਮੁਹਾ.
ਆਪਣੀ ਸਮਝ ਤੋਂ ਕੰਮ ਨਾ ਲੈਣਾ, ਲਾਈਲਗ ਹੋਣਾ

**ਦਮਾਗ਼ਣ**, [ਦਮਾਗ+ਣ] ਇ.
੧. ਦਮਾਗ਼ ਵਾਲੀ ਔਰਤ, ਅਕਲਮੰਦ ਇਸਤਰੀ;
੨. ਘਮੰਡੀ ਇਸਤਰੀ

**ਦਮਾਗ਼ੀ**, [ਦਮਾਗ+ਈ] ਵਿ.
੧. ਦਮਾਗ਼ ਨਾਲ ਸਬੰਧਤ;
੨. ਦਮਾਗ਼ ਵਾਲਾ, ਅਕਲਮੰਦ;
੩. ਘਮੰਡੀ

**ਦਮਾਣ**, [ਫ਼ਾ ਦਾਮਾਨ دامان ] ਪੁ.
ਪਹਾੜ ਦਾ ਦਾਮਨ (ਜਟਕੀ)

**ਦਮਾਦ**, ਪੁ. ਵੇਖੋ ਦਾਮਾਦ

**ਦਮਾਮਾ**, [ਫ਼ਾ. ਦਮਾਮਾ دمامہ ਦਮ دم
=ਫੂਕ ਮਾਰਨਾ] ਪੁ. ਨਗਾਰਾ, ਧੌਂਸਾ

–ਦਮਾਮਾ ਵੱਜਣਾ, ਮੁਹ. ਪ੍ਰਸਿੱਧ ਹੋਣਾ, ਮਸ਼ਹੂਰ ਹੋਣਾ

–ਦਮਾਮੇ ਮਾਰਨਾ, ਮੁਹਾ.
ਖ਼ੁਸ਼ੀਆਂ ਮਨਾਉਣਾ, ਬਕਰਾ ਬੁਲਾਉਣਾ,
"ਮਾਰਦਾ ਦਮਾਮੇ ਜਟ ਮੇਲੇ ਆ ਗਿਆ"
(ਧਨੀ ਰਾਮ ਚਾਤ੍ਰਿਕ)

**ਦਮਾਲੜਾ,** ਪੁ. ਵੇਖੋ ਦੁਮਾਲੜਾ

**ਦਮਾਲਾ,** ਪੁ. ਵੇਖੋ ਦੁਮਾਲਾ

**ਦਮਿਸ਼ਕ,** ਪੁ. ਸੀਰੀਆ (ਸ਼ਾਮ) ਦੇਸ ਦੀ ਰਾਜਧਾਨੀ

**ਦਮਿਯਾ,** [ਦਮਾ[2]] ਪੁ. ਇਕ ਪਰਕਾਰ ਦੀ ਕੰਡੇਦਾਰ ਬੂਟੀ ਜਿਹੜੀ ਪੰਜਾਬ ਦੇ ਮੈਦਾਨਾਂ ਵਿਚ ਆਮ ਮਿਲਦੀ ਹੈ (Fagoma Crteica) (ਮ. ਸਿੰ.)

**ਦਮੀ,** [ਦਮ[1]+ਈ] ਵਿ. ਦਮ ਦਾ
"ਹਮ ਆਦਮੀ ਹਾਂ ਇਕ ਦਮੀ"
(ਧਨਾ. ਮ:੧)

**ਦਮੀਦਾ,** (ਮੁਲ.) ਪੁ. ਵੱਡਾ ਪਤਾਸਾ (ਮ. ਸਿੰ.)

**ਦਮੂਸਾ,** ਪੁ. ਵੇਖੋ ਦਿਮੂਸਾ (ਬਿ.)

**ਦਮੂਕ,** ਇ. ਵੇਖੋ ਬੰਦੂਕ (ਪੁਆ. ਕੋ.)

**ਦਮੂਕੜਾ,** ਪੁ. ਛੋਟੀ ਬੰਦੂਕ (ਪੁਆ. ਕੋ.)

**ਦਮੂਕੜੀ,** [ਦਮੂਕੜ (ਾ)+ਈ] ਇ. ਛੋਟੀ ਬੰਦੂਕ (ਪੁਆ. ਕੋ.)

**ਦਮੂਖ,** ਇ. ਵੇਖੋ ਬੰਦੂਕ

**ਦਮੂਖੜੀ,** ਇ. ਵੇਖੋ ਦਮੂਕੜੀ (ਪੁਆ. ਕੋ.)

**ਦਮੋਦ,** ਇ. ਆਕੜ, ਹੰਕਾਰ (ਪੁਆ. ਕੋ.)

**ਦਮੋਦਰ[1],** ਪੁ. ਵੇਖੋ ਦਾਮੋਦਰ

**ਦਮੋਦਰ[2],** ਪੁ. ਹੀਰ ਦਾ ਕਿੱਸਾ ਲਿਖਣ ਵਾਲਾ ਇਕ ਪੁਰਾਤਨ ਪੰਜਾਬੀ ਕਵੀ

**ਦਮੋਦਰੀ,** ਇ. ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਧਰਮਪਤਨੀ (ਕਾ.)

**ਦਯਾ,** ਇ. ਵੇਖੋ ਦਇਆ

**ਦਯਾ ਸਿੰਘ,** ਪੁ. ਸਿੱਖ ਧਰਮ ਦੇ ਪੰਜਾਂ ਪਿਆਰਿਆਂ ਵਿਚੋਂ ਇਕ ਪਿਆਰੇ ਦਾ ਨਾਂ

**ਦਯਾ ਕੂਜ਼ਾ,** [ਫ਼ਾ. ਦਯਾ ਕੂਦਾ/ਯੂਨਾ. ਦਯਾ ਕੂਦਾ ﺩﯾﺎﻗﻮﺩﺍ] ਪੁ. ਖ਼ਸ਼ਖ਼ਾਸ਼ ਦਾ ਸ਼ਰਬਤ
"ਦਯਾ ਕੂਜ਼ਾ ਓਸ ਨੂੰ ਬਹੁਤਾ ਹੈ ਦਰਕਾਰ"
(ਦਾਰੂਸ਼ਿਫ਼ਾ)

**ਦਯਾ ਕੌਰ,** ਇ. ੧. ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਾਤਾ; ੨. ਸ੍ਰੀ ਗੁਰੂ ਰਾਮਦਾਸ ਜੀ ਦੀ ਮਾਤਾ (ਕਾ.)

**ਦਯਾਨਤ,** ਇ. ਵੇਖੋ ਦਿਆਨਤ

–ਦਯਾਨਤਦਾਰ, ਵਿ. ਵੇਖੋ ਦਿਆਨਤਦਾਰ

–ਦਯਾਨਤਦਾਰੀ, ਇ. ਵੇਖੋ ਦਿਆਨਤਦਾਰੀ

**ਦਯਾਨੰਦ,** ਪੁ. ਇਕ ਸਮਾਜ ਸੁਧਾਰਕ ਜੋ ਅਰੀਆ ਸਮਾਜ ਦੇ ਮੋਢੀ ਸਨ

**ਦਯਾਰ[1],** ਪੁ. ਵੇਖੋ ਦਿਆਰ

**ਦਯਾਰ[2],** ਵਿ. ਵੇਖੋ ਦਿਆਲ "ਹਰਿਗੁਰੂ ਦਯਾਰ"
(ਸਹਸ. ਮ: ੫)

**ਦਯਾਲ,** ਵਿ. ਵੇਖੋ ਦਿਆਲ

**ਦਯਾਲਗੀ,** ਇ. ਵੇਖੋ ਦਿਆਲਗੀ,
"ਮਹਾਰਾਜ ਦੀ ਨਾਲ ਦਯਾਲਗੀ ਦੇ
ਰਾਣੀ ਸੋਹਕਦੀ ਪੁਤ ਨੂੰ ਜਾਇਆਈ"
(ਗੋਪੀ ਚੰਦ)

**ਦਯਾਲੂ,** ਵਿ. ਵੇਖੋ ਦਿਆਲੂ

**ਦਰ[1],** [ਟ. ਕ. ਹਿੰ. ਗੁਜ. ਮਰਾ. ਬੰਗ. ਆਸਾ. ਨੇਪਾ. ਦਰ] ਪੁ. ੧. ਭਾ, ਨਿਰਖ਼; ੨. ਵਿਆਜ ਦੀ ਸ਼ਰਹ

–ਦਰ ਪ੍ਰਤੀ ਸੈਂਕੜਾ, ਪੁ. ਸੈਂਕੜੇ ਦੇ ਹਿਸਾਬ ਨਾਲ ਲੈਣ ਜਾਂ ਦੇਣ ਦੀ ਸ਼ਰ੍ਹਾ

**ਦਰ[2],** [ਫ਼ਾ. ਦਰ ﺩﺭ ਟ.ਕ. ਜ਼ੈਂਦ ਦੂਰ; ਸੰ. ਦ੍ਵਾਰ]
ਪੁ. ੧. ਦਰਵਾਜ਼ਾ, ਬੂਹਾ;
੨. ਚੱਕੀ ਦੇ ਉਪਰਲੇ ਪੁੜ ਦੇ ਵਿਚਕਾਰ ਦੀ ਉਹ ਖ਼ਾਲੀ ਥਾਂ ਜਿਸ ਵਿਚ ਦਾਣੇ ਪਾਏ ਜਾਂਦੇ ਹਨ

–ਦਰ ਡਿੱਗਣਾ, ਮੁਹਾ. ਆਸਰਾ ਮੰਗਣਾ

–ਦਰ ਢਹਿਣਾ,
–ਦਰ ਢੱਠਣਾ, } ਮੁਹਾ. ਆਸਰਾ ਮੰਗਣਾ
"ਉਸ ਬਿਨ ਹੋਰ ਨਹੀਂ ਕੋਈ ਵਾਲੀ
ਵੰਜ ਕਿਸ ਦੇ ਦਰ ਢਹਿਣਾ" (ਸੈਫ਼.)

–ਦਰ ਤੇ ਆਉਣਾ, ਮੁਹਾ. ਸ਼ਰਨ ਆਉਣਾ

–ਦਰ ਦੀ ਗਦਾਈ ਚਾਣਾ, (ਲਹਿੰ.) ਮੁਹਾ.
ਦਵਾਰੇ ਦਾ ਭਿਖਾਰੀ ਬਣਨਾ, ਆਜਜ਼ੀ ਅਖ਼ਤਿਆਰ ਕਰਨਾ,
"ਹੋਰ ਪੈਗੰਬਰ ਦਰ ਤੇਰੇ ਦੀ ਚਾਈ ਉਸ ਗਦਾਈ'
(ਸੈਫ਼.)

–ਦਰ ਤੇ ਢਹਿਣਾ, ਮੁਹਾ. ਆਜਜ਼ ਬਣਨਾ :

–ਦਰ ਤੇ ਧੂਆਂ ਘੱਤ ਬੈਠਣਾ, (ਲਹਿੰ.) ਮੁਹਾ.
ਝਗੜਾ ਪਾ ਬਹਿਣਾ :
"ਮੇਰਾ ਵੇਲਾ ਓ–ਹੈ ਅਲੂੰਆਂ
ਘੱਤੀ ਬੈਠਾ ਦਰ ਤੇ ਧੂਆਂ" (ਨੈਂ-ਝਨਾ)

–ਦਰ-ਦਰ, ਕ੍ਰਿ. ਵਿ. ਥਾਂ, ਥਾਂ, ਜਗ੍ਹਾ ਜਗ੍ਹਾ

–ਦਰ ਦਰ ਦੀਆਂ ਠੋਕਰਾਂ ਖਾਣਾ, ਮੁਹਾ.
ਬਹੁਤ ਖੁਆਰ ਹੋਣਾ, ਮਾਰੇ ਮਾਰੇ ਫਿਰਨਾ

–ਦਰ ਦਰ ਦੀ ਖ਼ਾਕ ਛਾਣਨਾ, ਮੁਹਾ.
ਹਰ ਕਿਸੇ ਦੀ ਖੁਸ਼ਾਮਦ ਕਰਨਾ

–ਦਰ ਦਰ ਦੇ ਧੱਕੇ ਖਾਣਾ, ਮੁਹਾ.
ਬਹੁਤ ਖੁਆਰ ਹੋਣਾ, ਮਾਰੇ ਮਾਰੇ ਫਿਰਨਾ

–ਦਰ ਦਰ ਫਿਰਨਾ, ਮੁਹਾ. ਰੁਲਦੇ ਫਿਰਨਾ, ਧੱਕੇ ਖਾਣਾ

–ਦਰ ਦਰ ਭਟਕਦੇ ਫਿਰਨਾ, ਮੁਹਾ.
ਥਾਂ ਥਾਂ ਖੱਜਲ ਖੁਆਰ ਹੋਣਾ

–ਦਰ ਦਰ ਭਟਕਾਉਣਾ, ਮੁਹਾ.
ਮੰਗਤਾ ਬਣਾ ਦੇਣਾ, ਖੱਜਲ ਖੁਆਰ ਕਰਨਾ
"ਨਿਗ੍ਹਾ ਹੇਠ ਨਾ ਮੂਲ ਲਿਆਂਵਦੀ ਜੋ,
ਦਰ ਦਰ ਉਸ ਤਾਈਂ ਭਟਕਾ ਦਿਆਂਗਾ"
(ਨਲ ਦਮਯੰਤੀ, ਵਿ. ਸਿੰ. ਤੀਰ)

–ਦਰ ਦਰ ਮੰਗਦੇ ਫਿਰਨਾ, ਮੁਹਾ. ਹਰ ਕਿਸੇ ਕੋਲੋਂ ਮੰਗਣਾ

–ਦਰ ਦਰ ਮਾਰਿਆ ਮਾਰਿਆ ਫਿਰਨਾ, ਮੁਹਾ.
ਥਾਂ ਥਾਂ ਭਟਕਦੇ ਤੇ ਖੁਆਰ ਹੁੰਦੇ ਫਿਰਨਾ

–ਦਰ ਦਰ ਰੁੱਲਣਾ, ਮੁਹਾ.
ਕੋਈ ਟਿਕਾਣਾ ਨਾ ਹੋਣਾ, ਥਾਂ ਥਾਂ ਦੀਆਂ ਠੋਕਰਾਂ ਖਾਣਾ

–ਦਰ ਦਾ ਕੁੱਤਾ, ਵਿ. ਕਿਸੇ ਦੇ ਆਸਰੇ ਜੀਉਣ ਵਾਲਾ

–ਦਰ ਪੇਸ਼, ਕ੍ਰਿ. ਵਿ. ਅੱਗੇ, ਸਾਹਵੇਂ, ਸਾਹਮਣੇ

–ਦਰ-ਬ-ਦਰ, ਕ੍ਰਿ. ਵਿ. ਥਾਂ ਥਾਂ, ਘਰ ਘਰ

–ਦਰ-ਬ-ਦਰ ਧੱਕੇ ਖਾਣਾ, ਮੁਹਾ. ਥਾਂ ਥਾਂ ਖੁਆਰ ਹੋਣਾ

–ਦਰ-ਬ-ਦਰ ਫਿਰਨਾ, ਮੁਹਾ. ਰੁਲਦੇ ਫਿਰਨਾ, ਧੱਕੇ ਖਾਣਾ

–ਦਰ-ਬ-ਦਰ ਮਾਰਿਆ ਫਿਰਨਾ, ਮੁਹਾ.
ਦਰ ਬਦਰ ਫਿਰਨਾ (ਮ. ਸਿੰ.)

–ਦਰਬੰਦੀ, ਇ. ਪੁਲੀਸ ਰਾਹੀਂ ਤਲਾਸ਼ੀ ਲੈਣ ਤੋਂ ਪਹਿਲਾਂ
ਮਕਾਨ ਵਿਚ ਆਵਾਜਾਈ ਰੋਕਣ ਲਈ
ਦਰਵਾਜ਼ੇ ਬੰਦ ਕਰਨ ਦਾ ਭਾਵ

–ਦਰ ਭਿੱਛ,
–ਦਰ ਭਿਛਕ, ] ਪੁ. ਮੰਗਤਾ, (ਬਿ.)

–ਦਰ ਮੱਲਣਾ, ਮੁਹਾ. ਪੱਲਾ ਫੜਨਾ, ਸ਼ਰਨ ਆਉਣਾ
"ਮਿਲਣ ਮੁਰਾਦਾਂ ਮੰਗਤਿਆਂ ਨੂੰ
ਮਰਦਾਂ ਦੇ ਦਰ ਮਲਿਆਂ" (ਸੈਫ਼.)

–ਦਰ ਰੱਖਣ, ਮੁਹਾ. ਮੁਲਤਵੀ ਕਰਨਾ (ਜਟਕੀ)

–ਦਰ ਵੱਟਣ,
–ਦਰ ਵੱਟਣੀ, } ਇ. ਦਲ੍ਹੀਜ਼ (ਪੋਠੋ. ਕੋ.)

–ਇਕ ਦਰ ਬੱਧਾ (ਬੰਦ) ਸੌ ਦਰ ਖੁਲ੍ਹਾ, ਅਖੌ.
ਜਦੋਂ ਕਿਸੇ ਦਾ ਰੋਜ਼ਗਾਰ ਬੰਦ ਹੋ ਜਾਵੇ ਤਾਂ ਹੋਰ ਰੋਜ਼ਗਾਰ
ਦੀ ਆਸ ਵਿਚ ਇਸ ਤਰ੍ਹਾਂ ਕਿਹਾ ਜਾਂਦਾ ਹੈ

–ਦਰੋ ਦਰ ਖ਼ਾਕ ਛਾਣਨਾ, ਮੁਹਾ. ਦਰ-ਬਦਰ ਫਿਰਨਾ :

–ਦਰੋਂ ਭੰਵਾਉਣਾ, ਮੁਹਾ. ਵਾਪਸ ਕਰਨਾ, ਮੋੜਨਾ :
"ਜੋ ਕੋਈ ਹਾਜਤ ਮੰਗਣ ਗਿਆ,
ਕਦੀ ਨਾ ਦਰੋਂ ਭੰਵਾਇਆ" (ਗੁ. ਯੂ.)

**ਦਰ³**, [ਫ਼ਾ. ਦਰ; ਪਹਿਲ. ਦਰ در ਟ. ਕ. ਸੰ. ਅਨ੍ਤਰ] ਅਵ. ਵਿਚ, ਅੰਦਰ "ਦਰ ਗੋਸ਼ ਕੁਨ ਕਰਤਾਰ"
(ਤਿਲੰ. ਮ: ੧)

**ਦਰ⁴**, [ਦਲ¹] ਪੁ. ਸਮੂਹ, ਟੋਲੀ
"ਦੇਵਤਿਆਂ ਦਰਿ ਨਾਲੇ" (ਜਪੁ.)

**ਦਰ ਅਸਲ**, [ਫ਼ਾ. ਦਰ در +ਅਰ. ਅਸਲ= اصل ਬੁਨਿਆਦ, ਜੜ੍ਹ] ਕ੍ਰਿ. ਵਿ.
ਅਸਲ ਵਿੱਚ, ਵਾਸਤਵ ਵਿੱਚ, ਵਾਕਈ

**ਦਰਈਂ**, (ਕਾਂਗ.) ਪੁ. ਮੱਝ ਦੀ ਫੂਕ ਭਰੀ ਖੱਲ ਜਿਸ ਨਾਲ
ਤਰ ਕੇ ਦਰਿਆ ਨੂੰ ਪਾਰ ਕੀਤਾ ਜਾਂਦਾ ਹੈ (ਮ. ਸਿੰ.)

**ਦਰਸ¹**, [ਸੰ. ਦ੍ਰਸ਼ √ਦ੍ਰਿਸ਼੍=ਵੇਖਣਾ] ਪੁ.
੧. ਦਰਸ਼ਨ, ਦੀਦਾਰ;
੨. ਚਾਣਨਾ (ਬਿ.)

–ਦਰਸ ਪਰਸ, ਪੁ. ਵੇਖੋ ਦਰਸ਼ਨ ਪਰਸਨ (ਬਿ.)

–ਦਰਸ-ਪਿਆਸਾ, ਵਿ. ਦਰਸ਼ਨਾਂ ਦਾ ਅਭਿਲਾਖੀ
"ਪਿਛੇ ਲਗ ਕੇ ਅਸੀਂ ਖ਼ਰਾਬ ਹੋਏ,
ਏਨ੍ਹਾਂ ਅੱਖੀਆਂ ਦਰਸ-ਪਿਆਸੀਆਂ ਦੇ" (ਹਾਸ਼ਮ)

**ਦਰਸ²**, [ਅਰ. ਦਰਸ درس ] ਪੁ.
੧. ਸਬਕ, ਪਾਠ;
੨. ਸਕੂਲ
"ਲੰਗਰ ਦਰਸ ਲਵਾਏ
ਸ਼ਹਿਰੀਂ ਰਾਹਾਂ ਵਿਚ ਸਬੀਲਾਂ" (ਸੈਫ਼.)

–ਦਰਸਗਾਹ, ਇ. ਵਿਦਿਆਲਾ, ਸਕੂਲ

–ਦਰਸ ਤਦਰੀਸ, ਪੁ. ਪੜ੍ਹਣ ਪੜ੍ਹਾਉਣ ਦਾ ਕੰਮ :
"ਇਨ੍ਹਾਂ ਦੇ ਪਿਓ ਨੇ ਪਿੰਡ ਪਾੜ੍ਹ ਵਿੱਚ
ਦਰਸ ਤਦਰੀਸ ਦਾ ਸਿਲਸਲਾ ਸ਼ੁਰੂ ਕੀਤਾ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਮੌਲਾ ਬਖ਼ਸ਼ ਕੁਸ਼ਤਾ)

**ਦਰਸ**[3], [ਸੰ. ਦ੍ਰਸ਼ਨ] ਪੁ. ਦਰਸ਼ਨ ਸ਼ਾਸਤਰ
"ਬੇਦ ਚਾਰ ਖਟ ਦਰਸ" (ਵਾਰ ਮਾਰੂ ੨ ਮ: ੫)

**ਦਰਸ਼ਕ**, [ਸੰ. ਦ੍ਰਸ਼ਕ√ਦ੍ਰਸ਼੍=ਵੇਖਣਾ] ਵਿ. ਪੁ.
੧. ਵੇਖਣ ਵਾਲਾ, ਦਰਸ਼ਨ ਕਰਨ ਵਾਲਾ;
੨. ਵਿਖਾਉਣ ਵਾਲਾ
–ਮਾਰਗ ਦਰਸ਼ਕ, ਪੁ. ਰਾਹ ਵਿਖਾਉਣ ਵਾਲਾ, ਰਸਤਾ ਵਿਖਾਉਣ ਵਾਲਾ

**ਦ੍ਰਸ਼ਟਾ**, [ਸੰ. ਦ੍ਰਸ਼ਟਾ√ਦ੍ਰਸ਼੍=ਵੇਖਣਾ] ਵਿ.
੧. ਵੇਖਣ ਵਾਲਾ;
੨. ਰਬ, ਸਾਖਿਆਤ ਕਰਨ ਵਾਲਾ

**ਦਰਸਣ**, **ਦਰਸ਼ਣ**, ਪੁ. ਵੇਖੋ ਦਰਸ਼ਨ (ਬਿ.)
–ਦਰਸਣ ਪਰਸਣ, ਪੁ. ਵੇਖੋ ਦਰਸ਼ਨ ਪਰਸ਼ਨ (ਬਿ.)
–ਝਰੋਖਾ ਦਰਸਣ, ਪੁ. ਵੇਖੋ ਝਰੋਖਾ ਦਰਸ਼ਨ (ਬਿ.)
–ਫਤੇ ਦਰਸਣ, ਪੁ. ਵੇਖੋ ਫਤੇ ਦਰਸ਼ਨ (ਮ. ਸਿੰ.)

**ਦਰਸਣੀ**, **ਦਰਸ਼ਣੀ**, ਵਿ. ਵੇਖੋ ਦਰਸ਼ਨੀ (ਬਿ.)
–ਦਰਸ਼ਣੀ ਹੁੰਡੀ, ਇ. ਵੇਖੋ ਦਰਸ਼ਨੀ ਹੁੰਡੀ (ਬਿ.)
–ਦਰਸ਼ਣੀ ਜਵਾਨ, ਪੁ. ਵੇਖੋ ਦਰਸ਼ਨੀ ਜਵਾਨ (ਮ. ਸਿੰ.)
–ਦਰਸ਼ਣੀ ਡਿਉੜੀ, ਇ. ਵੇਖੋ ਦਰਸ਼ਨੀ ਡਿਉੜੀ (ਮ. ਸਿੰ.)
–ਦਰਸ਼ਣੀ ਦਰਵਾਜ਼ਾ, ਪੁ. ਵੇਖੋ ਦਰਸ਼ਨੀ ਦਰਵਾਜ਼ਾ (ਬਿ.)

**ਦਰਸਣੀਆ**, **ਦਰਸ਼ਣੀਆ**, [ਦਰਸ਼ਣ+ਈਆ] ਵਿ.
ਸੁਹਣਾ, ਸੁੰਦਰ (ਮ. ਸਿੰ.)

**ਦਰਸਨ**, ਪੁ. ਵੇਖੋ ਦਰਸ਼ਨ :
"ਦਰਸ਼ਨ ਕਉ ਲੋਚੈ ਸਭੁ ਕੋਈ" (ਸੂਹੀ ਮ: ੫)
੨. ਧਰਮ, ਮਜ਼ਹਬ :
"ਇਕਨਾ ਦਰਸਨ ਕੀ ਪਰਤੀਤਿ ਨ ਆਈਆ" (ਵਾਰ ਵਡ. ਮ: ੩)

**ਦਰਸ਼ਨ**, [ਸੰ. ਦ੍ਰਸ਼ਨ√ਦ੍ਰਸ਼੍=ਵੇਖਣਾ] ਪੁ.
੧. ਦੀਦਾਰ;
੨. ਮੇਲ-ਮੁਲਾਕਾਤ;
੩. ਹਿੰਦੂ ਫ਼ਿਲਾਸਫ਼ੀ ਦੇ ਸਾਂਖਯ, ਯੋਗ, ਵੈਸ਼ੇਸ਼ਿਕ, ਨਿਆਇ, ਮੀਮਾਂਸਾ ਤੇ ਵੇਦਾਂਤ (ਉੱਤਰ ਮੀਮਾਂਸਾ) ਨਾਂ ਦੇ ਛੇ ਸ਼ਾਸਤਰ;
੪. ਜੋਗੀਆਂ ਦੀਆਂ ਮੁੰਦਰਾਂ;
੫. ਹਿੰਦੂਆਂ ਦੇ ਬ੍ਰਾਹਮਣ, ਸੰਨਿਆਸੀ ਤੇ ਜੋਗੀ ਤਿੰਨ ਸਨਾਤਨੀ ਸੰਪ੍ਰਦਾ (ਲੁ. ਕੋ.)
–ਦਰਸ਼ਨ ਅਭਿਲਾਸ਼ੀ, ਵਿ. ਪੁ.
ਦਰਸ਼ਨਾਂ ਦੀ ਚਾਹ ਰਖਣ ਵਾਲਾ, ਦੀਦਾਰ ਦਾ ਇੱਛੁਕ
–ਦਰਸ਼ਨ ਅਭਿਲਾਖੀ, ਵਿ. ਪੁ. ਵੇਖੋ ਦਰਸ਼ਨ ਅਭਿਲਾਸ਼ੀ
–ਦਰਸ਼ਨ ਸ਼ਾਸਤਰ, ਪੁ. ਉਹ ਵਿਦਿਆ ਜਿਸ ਵਿਚ ਕੁਦਰਤ, ਆਤਮਾ, ਪਰਮਾਤਮਾ ਧਰਮ ਅਤੇ ਜ਼ਿੰਦਗੀ ਦੇ ਅੰਤਮ ਟੀਚੇ ਦਾ ਵਰਣਨ ਹੁੰਦਾ ਹੈ
–ਦਰਸ਼ਨ ਕੀਤਿਆਂ ਭੁੱਖ ਲੱਥਣਾ, ਮੁਹਾ.
ਅਤੀ ਸੁੰਦਰ ਹੋਣ ਕਰ ਕੇ ਬਹੁਤ ਪਰਸੰਨ ਹੋਣਾ
"ਦਰਸ਼ਨ ਕੀਤਿਆਂ ਨਾਥ ਦਾ ਭੁੱਖ ਲੈਂਹਦੀ,
ਆਇਆ ਟਿੱਲਿਓਂ ਬੜਾ ਮਹੰਤ ਜੇ ਨੀ"
(ਰਾਜਾ ਭਰਥਰੀ, ਕਾਲੀ ਦਾਸ)
–ਦਰਸ਼ਨ ਦੀਦਾਰ, ਪੁ. ਦਰਸ਼ਨ ਪਰਸ਼ਨ
–ਦਰਸ਼ਨ ਦੇਣਾ, ਕ੍ਰਿ. ਸਮਾ. ਦੀਦਾਰ ਦੇਣਾ
–ਦਰਸ਼ਨ ਪਰਸ਼ਨ, ਪੁ. ਮੇਲ ਮੁਲਾਕਾਤ
–ਦਰਸ਼ਨ ਭੇਟ, ਇ. ਕਿਸੇ ਦੇ ਘਰ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਜਾਣ ਤੇ ਦਿਤੀ ਗਈ ਪੂਜਾ, ਤਖ਼ਤ ਭੇਟ
–ਛੇ ਦਰਸ਼ਨ, ਪੁ. ਹਿੰਦੂ ਫ਼ਿਲਾਸਫ਼ੀ ਦੇ ਸਾਂਖਯ, ਯੋਗ, ਵੈਸ਼ੇਸ਼ਿਕ ਨਿਆਇ, ਮੀਮਾਂਸਾ (ਪੂਰਵ) ਤੇ ਵੇਦਾਂਤ (ਉੱਤਰ ਮੀਮਾਂਸਾ) ਨਾਂ ਦੇ ਛੇ ਸ਼ਾਸਤਰ, ਖਟ ਸ਼ਾਸਤਰ
–ਝਰੋਖਾ ਦਰਸ਼ਨ, ਪੁ, ਮਹਿਲ ਦੀ ਉਹ ਬਾਰੀ ਜਿਸ ਵਿੱਚੋਂ ਮੁਗ਼ਲ ਬਾਦਸ਼ਾਹ ਹੇਠਾਂ ਖੜੇ ਲੋਕਾਂ ਨੂੰ ਵਿਖਾਲੀ ਜਾਂ ਦਰਸ਼ਨ ਦਿੰਦੇ ਸਨ (ਬਿ.)
–ਫ਼ਤੇ ਦਰਸ਼ਨ, ਪੁ. ਬੰਦਾ ਬੈਰਾਗੀ ਦੁਆਰਾ ਪ੍ਰਚਲਤ ਕੀਤੇ ਇਕ ਦੂਜੇ ਸਿਖ ਨੂੰ ਮਿਲਣ ਵੇਲੇ ਕਹੇ ਜਾਣ ਵਾਲੇ ਸ਼ਬਦ (ਬਿ.)

**ਦਰਸਨੀ**, [ਦਰਸਨ+ਈ] ਵਿ. ਵੇਖੋ ਦਰਸ਼ਨੀ
ਇ. ੧. ਸੁਹਣੀ ਜਵਾਨ ਇਸਤਰੀ
੨. ਛਾਤੀ (ਜਟਕੀ)

**ਦਰਸ਼ਨੀ**, [ਸੰ. ਦਰਸ਼ਨੀਯ] ਵਿ. ਵੇਖਣ ਦੇ ਲਾਇਕ, ਸੁਹਣਾ, ਸੁੰਦਰ
–ਦਰਸ਼ਨੀ ਹੁੰਡੀ, ਇ. ਉਹ ਹੁੰਡੀ ਜਿਸ ਨੂੰ ਪੇਸ਼ ਕਰਦਿਆਂ ਹੀ ਰੁਪਿਆ ਮਿਲ ਜਾਵੇ
–ਦਰਸ਼ਨੀ ਜਵਾਨ, ਪੁ.
੧. ਬਹੁਤ ਸੁਹਣੀ ਸਿਹਤ ਵਾਲਾ ਜਵਾਨ ਆਦਮੀ;
੨. ਮਜ਼ਾਕ ਨਾਲ ਬਿਲਕੁਲ ਉਲਟੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ
–ਦਰਸ਼ਨੀ ਡਿਓੜੀ, ਇ. ਮੰਦਰ ਦਾ ਬਾਹਰਲਾ ਬੂਹਾ
–ਦਰਸ਼ਨੀ ਦਰਵਾਜ਼ਾ, ਪੁ.
੧. ਦਰਸ਼ਨੀ ਡਿਓੜੀ ਦੇ ਸਾਹਮਣੇ ਦਾ ਦਰਵਾਜ਼ਾ;
੨. ਅੰਮ੍ਰਿਤਸਰ ਦੇ ਗੁਰੂ ਬਜ਼ਾਰ ਦਾ ਇਕ ਦਰਵਾਜ਼ਾ (ਮ. ਸਿੰ.)

–ਦਰਸ਼ਨੀ ਨਾਥ, ਪੁ. ਮੁੰਦਰਾਂ ਵਾਲੇ ਜੋਗੀ, ਕੰਨਪਾਟੇ ਨਾਥ
–ਦਰਸ਼ਨੀ ਭਲਵਾਨ, ਪੁ. ਤਕੜੇ ਸਰੀਰ ਵਾਲਾ ਕਾਇਰ ਬੰਦਾ
–ਦਰਸ਼ਨੀ ਭੇਟਾ, ਇ. ਵੇਖੋ ਦਰਸ਼ਨ ਭੇਟ

**ਦਰਸ਼ਨੀਆ**, [ਦਰਸ਼ਨ+ਈਆ] ਵਿ. ਦਰਸ਼ਨੀ

**ਦਰਸ਼ਨੀਕ**, [ਦਰਸ਼ਨੀ+ਕ] ਵਿ. ਦਰਸ਼ਨੀ

**ਦਰਸਾਉਣਾ**, [ਦਰਸ[1] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
੧. ਵਿਖਾਉਣਾ;
੨. ਬਿਆਨ ਕਰਨਾ, ਦੱਸਣਾ, ਸਮਝਾਉਣਾ
–ਦਰਸਾਊ, ਵਿ. ਵਿਖਾਉਣ ਵਾਲਾ, ਦਰਸਾਉਣ ਵਾਲਾ
–ਦਰਸਾਇਆ, ਪੁ. ਦਰਸ਼ਨ, ਦੀਦਾਰ :
"ਮਨੋਰਥ ਪੂਰਨੁ ਹੋਵੈ ਭੇਟਤਿ ਗੁਰ ਦਰਸਾਇਆ"
(ਮਾਰੂ ਸੋਹਲੇ ਮ: ੫)
–ਦਰਸਾਹੀ ਹੋਣਾ, ਮੁਹਾ. ਰੱਬ ਦੇ ਦਰ ਪਰਵਾਨ ਹੋਣਾ :
"ਜਿਸ ਨੇ ਸਬਰੋਂ ਭਾਰ ਉਠਾਇਆ ਉਹ ਦਰਸਾਹੀ ਹੋਇਆ"
(ਗੁਲ. ਯੂਸ.)

**ਦਰਸਾਨਾ**, ਕ੍ਰਿ. ਸਕ. ਵੇਖੋ ਦਰਸਾਉਣਾ

**ਦਰਸਾਰ**, [ਦਰਸ[1]+ਆਰ] ਪੁ. ਦਰਸ਼ਨ, ਦੀਦਾਰ :
"ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ"
(ਬਿਲਾ. ਮ: ੫)

**ਦਰਸੋਰ**, ਪੁ. ਵੇਖੋ ਦਰਸਾਰ

**ਦਰਸਾਲ**, [ਸ਼ਾ. ਫ਼ਾ. ਦਰਸਾਰ درسار ] ਇ.
੧. ਦਲ੍ਹੀਜ਼: "ਸੱਟੀਆਂ ਪੱਟ ਦਰਸੀਲਾਂ ਤੇ ਚੜ੍ਹਿਆ ਘੋੜੇ ਤੇ ਮੱਥੇ ਨੂੰ ਸਰਦਲ ਆਇਆ"
(ਨੈਂ-ਝਨਾ)
੨. ਚੁਗਾਠ ਦੀ ਹੇਠਲੀ ਬਾਹੀ; (ਡੇਰਾ ਗ਼ਾਜ਼ੀ ਖ਼ਾਂ ਵਿਚ)
੩. ਚੁਗਾਠ ਦੀ ਖੜੀ ਬਾਹੀ (ਮੁਲਤਾਨ ਵਿਚ)

**ਦਰਸਾਵੜਾ**, [ਦਰਸ[1]+ਆਵੜਾ] ਪੁ. ਦਰਸ਼ਨ, ਦੀਦਾਰ :
"ਇਉ ਪਾਵਹਿ ਹਰਿ ਦਰਸਾਵੜਾ"
(ਸੂਹੀ ਮ: ੫ ਗੁਣਵੰਤੀ)

**ਦਰਸਾਵਾ**, [ਦਰਸ[1]+ਆਵਾ] ਪੁ. ਦਰਸ਼ਨ, ਦੀਦਾਰ :
"ਨੈਣ ਤ੍ਰਿਪਤਾਸੇ ਦੇਖਿ ਦਰਸਾਵਾ"
(ਸਾਰੰ. ਮ: ੫)

**ਦਰਸੀ[1]**, [ਦਰਸ[1]+ਈ] ਵਿ. ਵੇਖਣ ਵਾਲਾ, ਵਿਚਾਰ ਕਰਨ ਵਾਲਾ, ਸੋਚਣ ਵਾਲਾ
–ਦੂਰ ਦਰਸੀ, ਵਿ. ਵੇਖੋ ਦੂਰਦਰਸ਼ੀ (ਕਾ.)

**ਦਰਸੀ[2]**, [ਦਰਸ[2]+ਈ] ਵਿ. ਸਕੂਲੀ, ਸਕੂਲ ਦਾ :
"ਦਰਸੀ ਇਲਮ ਨ ਪੜ੍ਹਦਾ,
ਕੋਈ ਦੁਨੀਆ ਤਲਬ ਜ਼ਿਆਦੀ"
(ਗੁਲ. ਯੂਸ.)

**ਦਰ ਹਕੀਕਤ**, [ਫ਼ਾ. ਦਰ در +ਅਰ. ਹਕੀਕਤ حقیقت ] ਕ੍ਰਿ. ਵਿ. ਅਸਲ ਵਿਚ, ਵਾਸਤਵ ਵਿਚ

**ਦਰਹਮ ਬਰਹਮ**, [ਫ਼ਾ ਦਰਹਮ ਬਰਹਮ درہم برہم ] ਵਿ. ਖਿੰਡਿਆ ਪੁੰਡਿਆ, ਉਲਟ ਪੁਲਟ

**ਦਰ ਹਾਲ**, [ਫ਼ਾ ਦਰਹਾਲ درحال ] ਕ੍ਰਿ. ਵਿ. ਛੇਤੀ, ਫ਼ੌਰਨ (ਕਾ.)
–ਦਰਹਾਲੀ, ਕ੍ਰਿ. ਵਿ. ਤੁਰੰਤ, ਫ਼ੌਰਨ :
"ਸਾ ਬਾਤ ਹੋਵੈ ਦਰਹਾਲੀ"
(ਵਾਰ ਰਾਮ. ੩)

**ਦਰੂਲਣਾ**, ਕ੍ਰਿ. ਸਕ. ਚੱਕੀ ਚੋਂ ਆਟਾ ਕੱਢਣਾ (ਪੋਠੋ. ਕੋ.)

**ਦਰੇਕ**, (ਪੋਠੋ.) ਇ. ਵੇਖੋ ਧਰੇਕ

**ਦਰੇੜਨਾ**, [ਉਧੇੜਨਾ] ਕ੍ਰਿ. ਸਕ. ਉਧੇੜਨਾ (ਪੋਠੋ. ਕੋ.)
–ਦਰੇੜਾ-ਦਰੂੜੀ, ਇ. ਉਧੇੜਾ-ਉਧੇੜੀ (ਪੋਠੋ. ਕੋ.)

**ਦਰਕ[1]**, [ਦਰਕਣਾ] ਪੁ.
੧. ਤਰੇੜ, ਦਰਾਰ;
੨. ਦਸਤ;
੩. ਦਰਵਾਜ਼ਾ

**ਦਰਕ[2]**, [∠ਅਰ. ਦਰਕ درک ] ਪੁ.
੧. ਸਮਝ, ਵਿਚਾਰ, ਗਿਆਨ;
੨. ਦਖ਼ਲ, (ਲਾ. ਕ੍ਰਿ. ਦੇਣਾ) (ਬਿ.)
–ਦਰਕ ਲੜਾਉਣਾ, ਮੁਹਾ. ਪਰਬੰਧ ਕਰਨਾ, ਵਿਉਂਤ ਗੁੰਦਣਾ
"ਚਾਚੇ ਨੇ ਸਫੈਦਾਂ ਨੂੰ ਕਿਸੇ ਹੋਰ ਥਾਂ ਪਰਨਾ ਦੇਣ ਦੀ ਦਰਕ ਲੜਾ ਲਈ" (ਪੰਜਾਬੀ ਅਦਬ)
–ਦਰਕ ਨਿਕਲਣਾ, ਮੁਹਾ. ਬਹੁਤ ਭੈ ਭੀਤ ਹੋਣਾ

**ਦਰਕ[3]**, ਇ. ਮਾਰ (ਪੋਠੋ. ਕੋ.)

**ਦਰਕਣਾ**, [ਸੰ. ਦਰ√ਦ੍ਰ=ਡਰਨਾ, ਪਾੜਨਾ,+ਣਾ]ਕ੍ਰਿ.ਅਕ.
੧. ਪਾਟਣਾ, ਤ੍ਰੇੜ ਆਉਣਾ;
੨. ਡਰਨਾ;
੩. ਦਸਤ ਲੱਗਣਾ

**ਦਰਕੰਨੂ**, ਪੁ. ਵੇਖੋ ਧਰਕੋਨਾ (ਪੋਠੋ. ਕੋ.)

**ਦਰਕਾਊਂ**, [ਦਰਕ∠ਧਰੇਕ+ਆਊਂ] ਇ. ਧਰੇਕ ਦਾ ਫਲ, ਧਰਕੋਨਾ (ਮ. ਸਿੰ.)

**ਦਰਕਾਹਣੂੰ**, ਪੁ. ਵੇਖੋ ਧਰਕੋਨਾ (ਪੋਠੋ. ਕੋ.)

**ਦਰਕਾਰ**, [ਫ਼ਾ. ਦਰਕਾਰ درکار ਫ਼ਾ. ਦਰ=ਵਿਚ+ਫ਼ਾ. ਕਾਰ=ਕੰਮ]
ਵਿ. ਲੋੜੀਂਦਾ, ਜ਼ਰੂਰੀ;
ਇ. ਜ਼ਰੂਰਤ, ਲੋੜ

**ਦਰਕਿਨਾਰ**, [ਫ਼ਾ. ਦਰਕਿਨਾਰ] ਕ੍ਰਿ. ਵਿ.
ਅਲੱਗ, ਅਲਹਿਦਾ, ਇਕ ਬੰਨੇ

**ਦਰਖ਼ਸ਼ਾਂ**, [ਫ਼ਾ, ਦੁਰਖ਼ੁਸ਼ਾਂ درخشاں ∠ਦੁਰਖ਼ਸ਼ੀਦਨ درخشیدن =ਚਮਕਣਾ] ਵਿ.
ਚਮਕੀਲਾ, ਚਮਕਦਾਰ:
"ਸੱਸੀ ਜਨਮ ਲਿਆ ਸ਼ਬਕ ਦਰੇ
ਮਿਸਲ ਹਿਲਾਲ ਦਰਖ਼ਸ਼ਾਂ"
(ਹਾਸ਼ਮ)

**ਦਰਖ਼ਤ**, [ਫ਼ਾ. ਦਰਖ਼ਤ درخت ] ਪੁ.
ਬਿਛ, ਰੁੱਖ

**ਦਰਖ਼ਵਾਸਤ**, ਇ. ਵੇਖੋ ਦਰਖ਼ਾਸਤ

**ਦਰਖ਼ਵਾਸਤੀ**, (ਮੁਲ.) [ਫ਼ਾ. ਦਰਖ਼੍ਵਾਸਤ درخواست +ਈ] ਵਿ. ਪੱਟੇ ਤੇ ਦਿੱਤੀ ਹੋਈ ਜਾਂ ਲਈ ਗਈ
ਧਰਤੀ (ਮ. ਸਿੰ.)

**ਦਰਖ਼ਾਸ**, ਇ. ਵੇਖੋ ਦਰਖ਼ਾਸਤ:
"ਸ਼ੇਰ ਮਾਰਿਆ ਹੈ ਅਸੀਂ ਸ਼ਾਹ ਮੇਰੇ
ਦਿਤੀ ਵਿਚ ਸਰਕਾਰ ਦਰਖ਼ਾਸ ਯਾਰੋ"
(ਰੂਪ ਬਸੰਤ, ਦੌਲਤ ਰਾਮ)

**ਦਰਖ਼ਾਸਤ**, [ਫ਼ਾ. ਦਰਖ਼੍ਵਾਸਤ درخواست ∠ਫ਼ਾ. ਦਰਖ਼੍ਵਾਸਤਨ درخواستن =ਮੰਗਣਾ, ਚਾਹੁਣਾ] ਇ. ੧. ਅਰਜ਼ੀ, ਬੇਨਤੀ ਪੱਤਰ, ਬਿਨੈਪੱਤਰ;
(ਲਾ. ਕ੍ਰਿ. ਦੇਣਾ, ਪਾਉਣਾ)
੨. ਅਰਦਾਸ

–ਦਰਖ਼ਾਸਤ ਕੁਨਿੰਦਾ, ਪੁ. ਅਰਜ਼ੀ ਦੇਣ ਵਾਲਾ, ਬਿਨੈਕਾਰ, ਪ੍ਰਾਰਥਕ

–ਦਰਖ਼ਾਸਤੀ, ਪੁ. ਦਰਖ਼ਾਸਤ ਦੇਣ ਵਾਲਾ

–ਦਰਖ਼ਾਸਤੀਆ, ਪੁ. ਅਰਜ਼ੀ ਦੇਣ ਵਾਲਾ, ਪ੍ਰਾਰਥਕ, ਬਿਨੈਕਾਰ

**ਦਰਖਾਣ**, [ਤਰਖਾਣ] ਪੁ.
੧. ਤਰਖਾਣ;
੨. ਪਥੇਰਾ (ਜਟਕੀ)

–ਦਰਖਾਣ ਪੱਖੀ, ਪੁ. ਕਠ ਫੋੜਾ (ਜਟਕੀ)

**ਦਰਖਾਨ**, (ਮੁਲ.) ਪੁ. ਵੇਖੋ ਤਰਖਾਣ (ਮ. ਸਿੰ.)

–ਦਰਖਾਨ ਪੱਖੀ, ਪੁ. ਕੱਠ ਫੋੜਾ (ਮ. ਸਿੰ.)

–ਤਮ੍ਹਾ ਲੱਥਾ ਤੇ
ਦਰਖਾਨ (ਤਰਖਾਨ) ਵਿਸਰਿਆ, } ਅਖੌ.
ਜਦੋਂ ਕੰਮ ਨਿਕਲਣ ਤੇ ਕੰਮ ਕਰਨ ਵਾਲੇ ਨੂੰ
ਭੁਲਾ ਦਿੱਤਾ ਜਾਏ, ਉਦੋਂ ਕਹਿੰਦੇ ਹਨ (ਮ. ਸਿੰ.)

**ਦਰਖ਼ੁਆਸਤ**, ਇ. ਵੇਖੋ ਦਰਖ਼ਾਸਤ

**ਦਰੱਗ**, [ਸ਼ਾ. ਸੰ. ਦੁਰਗ] ਪੁ.
੧. ਦੋ ਪਹਾੜਾਂ ਦੇ ਵਿਚਕਾਰ ਦਾ ਨਾਲਾ ਜਾਂ ਖਾਲ
੨. ਪਹਾੜਾਂ ਦੇ ਵਿਚਕਾਰ ਦੀ ਖੱਡ

**ਦਰੰਗ**, [ਫ਼ਾ. ਦਿਰੰਗ درنگ ] ਇ. ਢਿੱਲ, ਦੇਰ
"ਮੰਦਰਾਂ ਢੇਰੀ ਲਾਂਵਦਾ ਲਗੇ ਨਾਹ ਦਰੰਗ"
(ਜੰਗਨਾਮਾ-ਹਾਮਦ)

**ਦਰਗਹ**, [ਦਰਗਾਹ] ਇ. ਰਬ ਦਾ ਦਰਬਾਰ
"ਦਰਗਹ ਲੇਖਾ ਮੰਗੀਐ" (ਵਾਰ ਸਾਰ. ਮ: ੩)

**ਦਰਗਦਾ**, [ਫ਼ਾ. ਦਰ=ਦਰਵਾਜ਼ਾ+ਫ਼ਾ. ਗਦਾ=ਫ਼ਕੀਰ]
ਪੁ. ਦਰਵਾਜ਼ੇ ਮੰਗਣ ਵਾਲਾ, ਭਿਖਮੰਗਾ:

–ਦਰਗਦਾਈ, ਇ. ਮੰਗਤਾਪਣ, ਮੰਗਤਾਈ
"ਦੇਵੇਂ ਸ਼ਾਹੀਆਂ ਦਰ ਗਦਾਈਆਂ
ਯਾ ਰੱਬ ਸਚਿਆ ਸਾਈਆਂ" (ਗੁਲ. ਯੂਸ.)

**ਦਰਗੜੀ**, (ਮੁਲ.) ਇ. ਵੇਖੋ ਧਰਿੱਗੜੀ (ਮ. ਸਿੰ.)

**ਦੁਗੜੀ**, ਇ. ਵੇਖੋ ਦਰਗੜੀ (ਜਟਕੀ)

**ਦਰੱਗਾ**, ਪੁ. ਘੋੜਾ ਦੌੜਾਉਣ ਦੀ ਕਿਰਿਆ (ਜਟਕੀ)

**ਦਰਗਾਹ**, [ਫ਼ਾ. ਦਰਗਾਹ درگاہ ] ਇ.
੧. ਦਰਬਾਰ, ਰੱਬ ਦਾ ਦਰਬਾਰ;
੨. ਕਿਸੇ ਮੁਸਲਮਾਨ ਫ਼ਕੀਰ ਦਾ ਮਜ਼ਾਰ;
੩. ਅਦਾਲਤ;
੪. ਕਿਆਮਤ ਦਾ ਦਿਨ

–ਰੱਬੀ ਦਰਗਾਹ, ਇ. ਰੱਬ ਦਾ ਦਰਬਾਰ, ਰੱਬ ਦੀ ਹਜ਼ੂਰੀ

**ਦਰਗਾਹੀ**, [ਦਰਗਾਹ+ਈ] ਵਿ.
ਰਬ ਦੀ ਦਰਗਾਹ ਵਿਚ ਪਹੁੰਚਣ ਵਾਲਾ
"ਜਿਸ ਨੇ ਸਬਰੋਂ ਭਾਰ ਉਠਾਇਆ
ਉਹ ਦਰਗਾਹੀ ਹੋਇਆ" (ਗੁਲ. ਯੂਸ.)

–ਦਰਗਾਹੀ ਸੱਦਾ, ਪੁ. ਧੁਰ ਦਾ ਬੁਲਾਵਾ, ਮੌਤ

**ਦਰਗੁਜ਼ਰ**, [ਫ਼ਾ ਦਰ در = ਵਿਚ+ਗੁਜ਼ਰ گذر ∠ਫ਼ਾ.+ਗੁਜ਼ਸ਼ਤਨ گذشتن =ਲੰਘਣਾ] ਪੁ.
੧. ਮੁਆਫ਼ੀ, ਖਿਮਾ;
੨. ਅਣਡਿਠ ਕਰਨ ਦਾ ਭਾਵ (ਲਾ. ਕ੍ਰਿ. ਕਰਣਾ)

**ਦਰਘਿਰਨ**, (ਮੁਲ.) [ਸੰ. ਦੀਰ੍ਘੀਕਰਣ=ਲੰਮਾ ਕਰਨਾ] ਕ੍ਰਿ. ਸਕ. ਲਮਕਾਉਣਾ, ਲੰਮਾ ਕਰਨਾ (ਮ. ਸਿੰ.)

**ਦਰਘੇਰਣ**, [ਦਰਘਿਰਨ] ਕ੍ਰਿ. ਸਕ.
੧. ਵਿਛਾਉਣਾ; ੨. ਲੰਮਾ ਕਰਨਾ (ਜਟਕੀ)

**ਦਰਘੋਨਾ**, ਪੁ. ਵੇਖੋ ਧਰਕੋਨਾ

**ਦਰਜ**, [ਅਰ. ਦਰਜ درج = ਇਕ ਚੀਜ਼ ਨੂੰ ਦੂਜੀ ਚੀਜ਼ ਵਿਚ ਤਹਿ ਕਰਨ ਜਾਂ ਲਪੇਟਣ ਦਾ ਭਾਵ] ਵਿ. ਲਿਖਿਆ ਹੋਇਆ, ਦਰਜ ਕੀਤਾ ਹੋਇਆ

**ਦਰਜ਼**, [ਫ਼ਾ. ਦਰਜ਼ درز =ਹਡੀਆਂ ਦਾ ਜੋੜ, ਸੀਉਣ, ਟਾਂਕੇ ਆਦਿ] ਇ.
੧. ਤ੍ਰੇੜ, ਚੀਰ, ਵਿਥ; (ਲਾ. ਕ੍ਰਿ. ਮਾਰਨਾ)
੨. ਜੋੜ, ਸਿਊਣ (ਲਾ. ਕ੍ਰਿ. ਉਧੜਨਾ)

**ਦਰਜ਼ਣ**, [ਦਰਜ਼ (੧)+ਣ] ਇ.
੧. ਦਰਜ਼ੀ ਦੀ ਘਰ ਵਾਲੀ;
੨. ਕੱਪੜੇ ਸੀਊਣ ਵਾਲੀ;

**ਦਰਜਣ**, ਇ. ਵੇਖੋ ਦਰਜਨ (ਬ.)

**ਦਰਜਨ**, [ਅੰਗ. Dozen ਮਧ. ਅੰਗ. Dozeine, Dozein ∠ਪੁਰਾ. ਫ਼੍ਰਾਂ. Dozeine] ਇ. ੧੨ ਚੀਜ਼ਾਂ ਦਾ ਸਮੂਹ

**ਦਰਜਾ**, [ਅਰ. ਦਰਜਾ درجه =ਪੌੜੀ ਦਾ ਡੰਡਾ] ਪੁ.
੧. ਪਦਵੀ, ਅਹੁਦਾ;
੨. ਸ਼ਰੇਣੀ;
੩. ਮਾਪ ਦੀ ਇਕ ਇਕਾਈ

–ਦਰਜਾ ਹਰਾਰਤ, ਪੁ. ਤਾਪ ਮਾਨ

–ਦਰਜਾਤ, ਪੁ. 'ਦਰਜਾ' ਦਾ ਬਹੁਵਚਨ:
"ਉਹ ਦੇ ਹੁਸਨ ਦੇ ਤੇ ਮੇਰੇ ਇਸ਼ਕ ਸੰਦੇ,
ਸਕੇ ਲਿਖ ਨ ਕੋਈ ਦਰਜਾਤ ਬਾਬਾ"
(ਲੈਲਾ ਮਜਨੂੰ, ਕਾਦਰੀ)

–ਦਰਜਾ ਦੇਣਾ, ਮੁਹਾ. ਸਤਿਕਾਰ ਕਰਨਾ, ਨਿਵਾਜਣਾ, ਸਨਮਾਨਣਾ

–ਦਰਜਾ ਪਾਣਾ, ਮੁਹਾ. ਸਨਮਾਨਿਆ ਜਾਣਾ, ਵਡਿਆਈ ਪ੍ਰਾਪਤ ਕਰਨਾ

–ਦਰਜਾ-ਬਦਰਜਾ, ਕ੍ਰਿ. ਵਿ. ੧. ਕ੍ਰਮ ਅਨੁਸਾਰ;
੨. ਰੁਤਬੇ ਅਨੁਸਾਰ:
੩. ਹੌਲੀ ਹੌਲੀ

–ਦਰਜਾਬੰਦੀ, –ਦਰਜੇਬੰਦੀ, ਇ. ਕਿਸੇ ਚੀਜ਼ ਦੀ ਗਿਣਤੀ, ਮਿਣਤੀ ਤੇ ਗੁਣਾਂ ਅਨੁਸਾਰ ਨਿਸ਼ਚਿਤ ਹਿੱਸਿਆਂ ਵਿਚਕੀਤੀ ਵੰਡ, ਸ਼੍ਰੇਣੀ-ਵੰਡ, ਜ਼ਮਾਤ-ਬੰਦੀ

–ਦਰਜਾ ਮਿਲਣਾ, ਮੁਹਾ. ਸਤਿਕਾਰ ਜਾਂ ਅਹੁਦਾ ਵਧਣਾ

–ਦਰਜਾ ਰਖਣਾ, ਮੁਹਾ. ਮਾਨ ਵਾਲਾ ਹੋਣਾ:
"ਦੂਆ ਉਨ੍ਹਾਂ ਦੀ ਦਰਜਾ ਰੱਖਦੀ ਬਰ ਦੁਆ ਔਗੁਣਹਾਰਾਂ"
(ਗੁਲ. ਯੂ.)

–ਦਰਜੇਵਾਰ, ਕ੍ਰਿ ਵਿ. ਕ੍ਰਮ ਅਨੁਸਾਰ, ਸ਼ਰੇਣੀ ਅਨੁਸਾਰ

–ਅੱਵਲ ਦਰਜਾ, ਵਿ. ਵਧੀਆ, ਉਮਦਾ, ਪਹਿਲੇ ਨੰਬਰ ਦਾ

–ਤੀਜਾ ਦਰਜਾ, ਵਿ. ਤੀਜੀ ਸ਼ਰੇਣੀ ਦਾ, ਤੀਜੀ ਥਾਂ ਤੇ ਆਉਣ ਵਾਲਾ
ਪੁ. ਤੀਜੀ ਸ਼ਰੇਣੀ

–ਦੂਜਾ ਦਰਜਾ, ਵਿ. ਦੂਜੀ ਸ਼ਰੇਣੀ ਦਾ, ਦੂਜੀ ਥਾਂ ਤੇ ਆਉਣ ਵਾਲਾ,
ਪੁ. ਦੂਜੀ ਸ਼ਰੇਣੀ

–ਪਹਿਲਾ ਦਰਜਾ, ਵਿ. ਪਹਿਲੀ ਸ਼ਰੇਣੀ ਦਾ, ਪਹਿਲੀ ਥਾਂ ਤੇ ਆਉਣ ਵਾਲਾ
ਪੁ. ਪ੍ਰਥਮ ਸ਼ਰੇਣੀ

**ਦਰਜਾਸੀ**, [ਦਰਜ਼ੀ] ਪੁ. ਦਰਜ਼ੀ:
"ਸੁਲੇਮਾਨ ਪਾਰਸ ਪੀਰ ਨਾਈਆਂ ਦਾ,
ਅਲੀ ਰੰਗਰੇਜ਼ ਲਿਲਾਰ ਦਰਜਾਸੀਆਂ ਦਾ"
(ਹੀ. ਵਾ.)

**ਦਰਜ਼ਿਆਣੀ**, [ਦਰਜ਼ (੧)+ਇਆਣੀ] ਇ.
੧. ਦਰਜ਼ੀ ਦੇ ਘਰ ਵਾਲੀ
੨. ਕੱਪੜੇ ਸੀਊਣ ਵਾਲੀ ਔਰਤ

**ਦਰਜ਼ੀ**, [ਫ਼ਾ. ਦਰਜ਼ੀ درزی ] ਪੁ.
੧. ਕਪੜੇ ਸਿਊਣ ਵਾਲਾ;
੨. ਕਪੜੇ ਸਿਊਣ ਵਾਲੀ ਜਾਤੀ ਦਾ ਆਦਮੀ

–ਦਰਜ਼ੀ ਗਰੀ, ਇ. ਦਰਜ਼ੀ ਦਾ ਕਿੱਤਾ, ਕਪੜੇ ਸਿਊਣ ਦਾ ਕੰਮ

–ਦਰਜ਼ੀ ਪੁਣਾ, ਪੁ. ਦਰਜ਼ੀ ਦਾ ਕਿੱਤਾ, ਕਪੜੇ ਸਿਊਣ ਦਾ ਕੰਮ

–ਦਰਜ਼ੀ ਭੁੱਲਾ ਦਰਜ਼ ਵਧੀ, ਅਖੌ. ਜਦੋਂ ਥੁਹੜੀ ਜਿਹੀ ਅਣਗਹਿਲੀ ਨਾਲ ਕੰਮ ਹੋਰ ਵੱਧ ਜਾਏ ਉਦੋਂ ਬੋਲਦੇ ਹਨ

**ਦਰੱਡ**, ਇ. ਖੱਡ (ਪੋਠੋ. ਕੋ.)

**ਦਰਤੂ**, ਇ. ਇੱਕ ਰੁੱਖ (Amaranthus anandan)
(ਮ. ਸਿੰ.)

**ਦਰਦ,** [ਫ਼ਾ. ਦਰਦ درد ] ਢੁਲਿੰ

੧. ਪੀੜ, ਦੁਖ, ਤਕਲੀਫ;

੨. ਤਰਸ, ਹਿਤ:

"ਏਤੀ ਮਾਰ ਪਈ ਕਰਲਾਣੇ ਤੈ ਕੀ ਦਰਦ ਨਾ ਆਇਆ"

(ਤਿਲੰਗ ਮ: ੧)

–ਦਰਦ ਉਠਣਾ, ਮੁਹਾ. ਹਮਦਰਦੀ ਹੋਣਾ

–ਦਰਦ ਆਉਣਾ, ਮੁਹਾ. ਹਮਦਰਦੀ ਪੈਦਾ ਹੋਣਾ, ਰਹਿਮ ਆਉਣਾ

–ਦਰਦ ਸਹੇੜਨਾ, ਮੁਹਾ. ਤਕਲੀਫ ਮੁੱਲ ਲੈਣਾ:

"ਜੇ ਤੂੰ ਅਜਿਹਾ ਦਰਦ ਜ਼ਰੂਰ ਸਹੇੜਨਾ ਚਾਹੁੰਦੀ ਏ

ਤਾਂ ਮੇਰਾ ਨਾਂ ਰੂਪ ਚੰਦਰ ਏ"

(ਪੰਜਾਬੀ ਅਦਬ–ਅਕਤੂਬਰ ੧੯੬੦)

–ਦਰਦ ਹੋਰ ਤੇ ਦਾਰੂ ਹੋਰ, ਅਖੌ. ਜਦੋਂ ਬੀਮਾਰੀ ਕੁਝ ਹੋਰ ਹੋਵੇ ਅਤੇ ਇਲਾਜ ਕੁਝ ਹੋਰ ਕੀਤਾ ਜਾਵੇ, ਉਦੋਂ ਕਹਿੰਦੇ ਹਨ

–ਦਰਦਸ਼ਨਾਸ, ਵਿ. ਰਹਿਮ ਦਿਲ

–ਦਰਦ-ਕੁੱਠਾ, ਵਿ. ਪੀੜਾਂ ਮਾਰਿਆ; ਵਿਰਹੋਂ ਮਾਰਿਆ:

"ਮੂੰਹ ਦੇ ਭਾਰ ਪਈ ਆਂ ਕੁੱਠੀ ਦਰਦ ਗ਼ਮ ਦੀ"

(ਫਜ਼ਲ ਸ਼ਾਹ)

–ਦਰਦਖ਼ਾਹ, ਵਿ. ਦਰਦੀ, ਹਮਦਰਦ

–ਦਰਦਖ਼੍ਵਾਹ, ਵਿ. ਵੇਖੋ ਦਰਦਖ਼ਾਹ :

"ਐਪਰ ਫੇਰ ਭੀ ਸ਼ੁਕ੍ਰ ਗੁਜ਼ਾਰ ਹਾਂ ਮੈਂ,

ਬਿਸੁਣ ਦੇਵ ਤੁਹਾਡਾ ਦਰਦਖ਼੍ਵਾਹ ਹੋਯਾ"

(ਕਿੱਸਾ ਰਾਜਾ ਹਰੀਚੰਦ–ਦੌਲਤ ਰਾਮ)

–ਦਰਦ ਚੁਣਨਾ, ਮੁਹਾ.

ਹੌਲੀ ਹੌਲੀ ਪੀੜ ਦੂਰ ਕਰਨਾ, ਪੀੜ ਘਟਾਉਣਾ

–ਦਰਦ ਛੇੜ ਦੇਣਾ, ਮੁਹਾ. ਯਾਦ ਜਾਂ ਖ਼ਿਆਲ ਪੈਦਾ ਕਰਨਾ

–ਦਰਦ ਜਾਣਨਾ, ਮੁਹਾ. ਹਮਦਰਦੀ ਹੋਣਾ

–ਦਰਦ ਧੁੱਖਣਾ, ਮੁਹਾ.ਵਿਛੋੜੇ ਦੀ ਪੀੜ ਦਾ ਹਮੇਸ਼ਾਂ ਹੁੰਦੇ ਰਹਿਣਾ, ਵਿਛੋੜੇ ਦਾ ਅਨੁਭਵ ਹੁੰਦੇ ਰਹਿਣਾ

–ਦਰਦਨਾਕ, ਵਿ. ਦਰਦ ਭਰਿਆ, ਦੁਖਦਾਈ

–ਦਰਦ ਪੀਣਾ, ਮੁਹਾ. ਕਿਸੇ ਤਰ੍ਹਾਂ ਦੀ ਪੀੜ ਨੂੰ ਜ਼ਾਹਰ ਕੀਤੇ ਬਿਨਾਂ ਚੁਪ ਚਾਪ ਰਹਿਣਾ

–ਦਰਦ ਪੁੱਛਣਾ, ਮੁਹਾ. ਹਮਦਰਦੀ ਕਰਨਾ

–ਦਰਦ ਪੈਣਾ, ਮੁਹਾ. ਸਾੜਾ ਲਗਣਾ, ਹਸਦ ਹੋਣਾ

–ਦਰਦ ਫ਼ਰਾਕ, ਪੁ. ਵਿਛੋੜੇ ਦਾ ਦੁਖ, ਬਿਰਹੋਂ ਦੀ ਪੀੜ

–ਦਰਦਬੰਦ, ਵਿ. ਵੇਖੋ ਦਰਦ ਮੰਦ (ਮ. ਸਿੰ.)

–ਦਰਦ ਭਰਿਆ, ਵਿ. ਕਰੁਣਾ ਭਰਿਆ

–ਦਰਦਮੰਦ, ਵਿ.

੧. ਦਰਦ ਵੰਡਾਉਣ ਵਾਲਾ, ਹਮਦਰਦ, ਦਰਦੀ;

੨. ਪੀੜਤ, ਦੁਖੀ : ਅਸਾਂ ਦਰਦਮੰਦਾਂ ਦੀਆਂ ਆਹੀਂ"

(ਹੀਰ ਦਮੋਦਰ)

–ਦਰਦਮੰਦੀ, ਇ. ਹਮਦਰਦੀ, ਰਹਿਮਦਿਲੀ

–ਦਰਦ ਰਸੀਦਾ, ਵਿ. ਦਰਦਾਂ ਭਰਿਆ

'ਵਾਂਗ ਅਟਕ ਦੇ ਅਟਕ ਨਾ ਰਹਿੰਦੇ ਹੰਝੂ ਦਰਦ ਰਸੀਦੇ'

(ਸੈਫ.)

–ਦਰਦ ਰੰਞਾਣਾ, ਵਿ. ਦੁੱਖ ਭਰਿਆ, ਦੁੱਖਾਂ ਮਾਰਿਆ

–ਦਰਦ ਵੰਡਣ, ਮੁਹਾ.

੧. ਹਮਦਰਦੀ ਕਰਨਾ;

੨. ਕਿਸੇ ਦੀ ਮੌਤ ਪਿਛੋਂ ਅਫ਼ਸੋਸ ਕਰਨਾ (ਜਟਕੀ)

–ਦਰਦ ਵੰਡਣਾ, ਮੁਹਾ. ਹਮਦਰਦੀ ਕਰਨਾ

–ਦਰਦ ਵੰਡਾਉਣਾ, ਮੁਹਾ.

ਕਿਸੇ ਦੇ ਦੁੱਖ ਵਿਚ ਸ਼ਾਮਲ ਹੋਣਾ, ਹਮਦਰਦੀ ਕਰਨਾ

–ਦਰਦਵੰਦ, ਵਿ. ਵੇਖੋ ਦਰਦਮੰਦ

–ਦਰਦਵੰਦੀ, ਇ. ੧. ਹਮਦਰਦੀ, ਤਰਸ;

੨. ਅਫ਼ਸੋਸ (ਜਟਕੀ)

–ਦਰਦ ਵਿਹਾਣਾ, ਵਿ. ਦਰਦ ਵਿਚ ਦਿਨ ਗੁਜ਼ਾਰਨ ਵਾਲਾ :

"ਹਰ ਦਮ ਰੋਵੇ ਦਰਦ ਵਿਹਾਣੀ ਕੁਦਰਤ ਵੇਖ ਅਲਾਹੀ"

(ਕਾਦਰਯਾਰ–ਮਹਿਰਾਜਨਾਮਾ)

–ਦਰਦ ਵਿਹੂਣਾ, ਵਿ. ਜਿਸ ਨੂੰ ਕੋਈ ਤਕਲੀਫ ਨਾ ਹੋਵੇ, ਦੁਖ-ਰਹਿਤ

–ਦਰਦਾਂ ਪਾਰੋਂ ਵਾਰ ਨਾ ਆਉਣਾ, ਮੁਹਾ.

ਦੁਖ ਤੇ ਦੁਖ ਆਉਣਾ, ਬੇਹਿਸਾਬਾ ਦੁਖ ਹੋਣਾ :

"ਯੂਸਫ ਕਹਿਆ ਦਰਦਾਂ ਪਾਰੋਂ ਆਵੇਣ ਨਾ ਮੈਨੂੰ ਵਾਰਾਂ"

(ਗੁਲ. ਯੂਸ.)

–ਦਰਦਾਂ ਮਾਰਿਆ, ਵਿ. ਬਹੁਤ ਦੁੱਖੀ, ਅਤੀ ਦੁੱਖੀ

–ਸਿਰ ਦਰਦ, ਪੁ. ੧. ਸਿਰ ਨੂੰ ਹੋਣ ਵਾਲੀ ਪੀੜ;

੨. ਦੁੱਖ ਦੇਣ ਵਾਲਾ (ਆਦਮੀ)

–ਕੰਨ ਦਰਦ, ਪੁ. ਉਹ ਪੀੜ ਜੋ ਕੰਨ ਵਿਚ ਫਿਨਸੀ ਜਾਂ ਕਿਸੇ ਹੋਰ ਕਾਰਨ ਹੋਣ ਲਗ ਪੈਂਦੀ ਹੈ, ਕੰਨ ਪੀੜ

–ਦਾੜ੍ਹ ਦਰਦ, ਪੁ. ਉਹ ਪੀੜ ਜੋ ਦਾੜ੍ਹ ਵਿਚ ਦਾੜ੍ਹ ਦੇ ਖਾਧੇ ਜਾਣ ਜਾਂ ਕਿਸੇ ਹੋਰ ਕਾਰਨ ਹੋਣ ਲਗ ਪੈਂਦੀ ਹੈ

–ਪੇਟ ਦਰਦ, ਪੁ. ਢਿਡ ਵਿਚ ਹੋਣ ਵਾਲੀ ਪੀੜ, ਢਿੱਡ ਪੀੜ

**ਦਰਦ**[2], ਪੁ. ਕੋਹ ਹਿੰਦੂਕੁਸ਼ ਦੀ ਵਾਦੀ ਅਤੇ ਕਸ਼ਮੀਰ ਨਾਲ ਲਗਦੇ ਇਲਾਕੇ ਦਾ ਪੁਰਾਣਾ ਨਾਂ

ਇ. ਇਸ ਇਲਾਕੇ ਵਿਚ ਬੋਲੀ ਜਾਣ ਵਾਲੀ ਭਾਸ਼ਾ

**ਦਰਦਣ,** [ਦਰਦ + ਣ] ਇ.

ਦੂਜੇ ਦੇ ਦੁਖ ਨੂੰ ਅਨੁਭਵ ਕਰਨ ਵਾਲੀ ਇਸਤਰੀ

**ਦਰਦਰਾ,** [ਹਿੰ. दरदरा] ਵਿ.

ਮੋਟਾ ਮੋਟਾ ਪੀਸਿਆ ਹੋਇਆ, ਦਰੜਿਆ ਹੋਇਆਂ

-ਦਰਦਰਾਪਨ, ਪੁ. ਦਾਣੇਦਾਰ ਹੋਣ ਦੀ ਹਾਲਤ

**ਦਰਦੀ,** [ਦਰਦ[1]+ਈ] ਵਿ.
ਦੂਜੇ ਦੇ ਦੁਖ ਨੂੰ ਅਨੁਭਵ ਕਰਨ ਵਾਲਾ, ਤਰਸਵਾਨ

**ਦਰਦੀਲਾ,** [ਦਰਦ+ਈਲਾ] ਵਿ.
ਦਰਦ ਭਰਿਆ, ਦਰਦ ਵਾਲਾ

**ਦਰਪ,** [ਸੰ. ਦ੍ਰਪੰ] ਪੁ. ਹੰਕਾਰ, ਘਮੰਡ (ਕਾ.)

**ਦਰਪਣ,** [ਸੰ. ਦ੍ਰਪੰਗ੍ਹ] ਪੁ.
ਮੂੰਹ ਵੇਖਣ ਵਾਲਾ ਸ਼ੀਸ਼ਾ, ਆਈਨਾ

**ਦਰਪਨ,** ਪੁ. ਵੇਖੋ ਦਰਪਣ (ਲੁ. ਕੋ.)

**ਦਰਪਰਦਾ,** [ਫ਼ਾ. ਦਰਪਰਦਾ درپرده ] ਕ੍ਰਿ. ਵਿ.
ਪਰਦੇ ਵਿਚ, ਉਹਲੇ, ਲੁਕਾ ਕੇ

**ਦਰਪੇਸ਼,** [ਫ਼ਾ. ਦਰਪੇਸ਼ درپیش ; ਫ਼ਾ ਦਰ در +ਫ਼ਾ. ਪੇਸ਼ پیش ] ਕ੍ਰਿ. ਵਿ.
ਸਾਹਮਣੇ, ਅੱਗੇ (ਲਾ. ਕ੍ਰਿ. ਹੋਣਾ)

**ਦਰਫ਼ਸ਼,** [ਫ਼ਾ. ਦਿਰਫਸ਼ درفش ਬਿਜਲੀ, ਚਮਕ] ਪੁ.
ਬਿਜਲੀ, ਝਲਕਾਰਾ :
"ਵਾਂਗ ਦਰਫ਼ਸ਼ਾਂ ਬਦਲ ਨੱਸਿਆ, ਮੋਤੀ ਵਗਣ ਵਾਲਾ"
(ਕਾਦਰਯਾਰ-ਮਹਿਰਾਜ ਨਾਮਾ)

**ਦੂਫੜ,** (ਲਹਿੰ.) ਪੁ. ਜਿਲਦ ਦੀ ਇਕ ਬਿਮਾਰੀ

**ਦਰੱਫੜ,** ਵਿ. ਮੋਟਾ ਮੋਟਾ ਪੀਸਿਆ ਹੋਇਆ,
ਦਰੜਿਆ ਹੋਇਆ, ਦਾਦੜ ਕੀਤਾ ਹੋਇਆ (ਪੋਠੋ. ਕੋ.)

**ਦਰਬ,**[1] [ਸੰ. ਦ੍ਰਵ੍ਯ] ਪੁ. ਧਨ, ਦੌਲਤ, ਰੁਪਿਆ, ਮਾਲ-ਮਤਾ

**ਦਰਬ**[2], ਪੁ. ਇਕ ਤਰ੍ਹਾਂ ਦਾ ਰੁੱਖ (ਮ. ਸਿੰ.)

-ਦਰਬਚੀਰ, ਪੁ. ਚੀਲ੍ਹ ਦਾ ਰੁੱਖ (ਮ. ਸਿੰ.)

**ਦੂਬ**[1], [ਸੰ. ਦ੍ਰਮੰ] ਪੁ. ਇਕ ਤਰ੍ਹਾਂ ਦਾ ਵਿਛਵਾਂ ਘਾਹ, ਦੱਭ
( ਜਟਕੀ )

**ਦੂਬ**[2], ਪੁ. ਵੇਖੋ ਦਰਬ[1]
"ਅਰਥੁ ਦ੍ਰਬੁ ਦੇਖ ਕੁਛ ਸੰਗਿ ਨਾਹੀ ਚਲਨਾ"
(ਧਨਾ ਮ: ੫)

**ਦਰਬੰਦੀ,** [ਫ਼ਾ. ਦਰਬੰਦ دربند ; ਫ਼ਾ.ਦਰ; در +ਬੰਦ بند +ਈ] ਇ.
ਪੁਲਸ ਦਾ ਤਲਾਸ਼ੀ ਲੈਣ ਵਾਸਤੇ ਤਾਲੇ ਲਾ ਕੇ ਪਹਿਰੇ ਬਹਿਣ ਦੀ ਕਿਰਿਆ, ਰੁਕਾਵਟ, ਕੈਦ, ਹਰਾਸਤ

**ਦਰੱਬਰ,** [(ਕਾਂਗ.) ਦਰਬ<ਸੰ. ਦ੍ਰਮੰ+ਰ] ਇ.
ਪੱਧਰੀ ਘਾਹ ਵਾਲੀ ਥਾਂ (ਮ. ਸਿੰ.)

**ਦਰਬਾਣ,** ਪੁ. ਵੇਖੋ ਦਰਬਾਨ (ਮ. ਸਿੰ.)

**ਦਰਬਾਨ,** [ਫ਼ਾ. ਦਰਬਾਨ دربان ; ਫ਼ਾ. ਦਰ در +ਫ਼ਾ. ਬਾਨ بان ] ਪੁ.
ਦਰਵਾਜ਼ੇ ਤੇ ਬੈਠਣ ਜਾਂ ਪਹਿਰਾ ਦੇਣ ਵਾਲਾ ਨੌਕਰ, ਦੁਆਰਪਾਲ

**ਦਰਬਾਨਣੀ,** [ਦਰਬਾਨ+ਣੀ] ਇ.
੧. ਦਰਵਾਜ਼ੇ ਉਤੇ ਬੈਠਣ ਜਾਂ ਪਹਿਰਾ ਦੇਣ ਵਾਲੀ ਇਸਤਰੀ
੨. ਦਰਬਾਨ ਦੀ ਔਰਤ

**ਦਰਬਾਨੀ,** [ਦਰਬਾਨ+ਈ] ਇ.
ਦਰਬਾਨ ਦਾ ਕੰਮ, ਦੁਆਰਪਾਲ ਦਾ ਕੰਮ

**ਦਰਬਾਨਗੀਰੀ,** [ਦਰਬਾਨ+ਗੀਰੀ] ਇ. ਦਰਬਾਨ ਦਾ ਕੰਮ

**ਦਰਬਾਰ,** [ਫ਼ਾ. ਦਰਬਾਰ دربار ] ਪੁ.
੧. ਕਿਸੇ ਬਾਦਸ਼ਾਹ, ਨਵਾਬ ਜਾਂ ਸਰਦਾਰ ਦੀ ਜ਼ਭਾ, ਕਚਹਿਰੀ;
੨. ਸ਼ਾਹੀ ਜਸ਼ਨ;
੩. ਸ੍ਰੀ ਗੁਰੂ ਗ੍ਰੰਥ ਸਾਹਿਬ;
੪. ਦਰਬਾਰ ਸਾਹਿਬ;
੫. ਦਰਗਾਹ (ਬਿ.)

-ਦਰਬਾਰ ਸਾਹਿਬ, ਪੁ.
੧. ਅੰਮ੍ਰਿਤਸਰ ਵਿਚ ਸਿਖਾਂ ਦਾ ਪ੍ਰਸਿਧ ਧਰਮਅਸਥਾਨ, ਹਰਮੰਦਰ ਸਾਹਿਬ;
੨. ਸਿਖਾਂ ਦੇ ਕੁਝ ਹੋਰ ਪ੍ਰਸਿਧ ਧਾਰਮਕ ਸਥਾਨਾਂ ਨੂੰ ਵੀ ਇਸ ਨਾਂ ਨਾਲ ਸਦਿਆ ਜਾਂਦਾ ਹੈ;
੩. ਸ੍ਰੀ ਗੁਰੂ ਗ੍ਰੰਥ ਸਾਹਿਬ

-ਦਰਬਾਰ ਲੱਗਣਾ, ਮੁਹਾ.
੧. ਕਿਸੇ ਰਾਜੇ ਨਵਾਬ ਜਾਂ ਸਰਦਾਰ ਦਾ ਆਪਣੇ ਦਰਬਾਰੀਆਂ ਆਦਿ ਸਮੇਤ ਇਕੱਠੇ ਹੋਣਾ;
੨. ਬਹੁਤੇ ਆਦਮੀਆਂ ਦਾ ਇਕੱਠੇ ਹੋਣਾ

-ਦਰਬਾਰੇ ਆਮ, ਪੁ.
੧. ਸ਼ਾਹੀ ਦਰਬਾਰ ਜਿਸ ਵਿਚ ਹਰ ਆਦਮੀ ਸ਼ਾਮਲ ਹੋ ਸਕੇ
੨. ਉਹ ਸਥਾਨ ਜਿਥੇ ਅਜਿਹਾ ਦਰਬਾਰ ਲਾਇਆ ਜਾਵੇ
੩. ਦਿੱਲੀ ਤੇ ਆਗਰੇ ਦੇ ਲਾਲ ਕਿਲਿਆਂ ਵਿਚ ਉਹ ਸਥਾਨ ਜਿਥੇ ਮੁਗ਼ਲ ਬਾਦਸ਼ਾਹ ਅਜਿਹਾ ਦਰਬਾਰ ਲਾਉਂਦੇ ਸਨ

-ਦਰਬਾਰੇ ਖ਼ਾਸ, ਪੁ. ਉਹ ਦਰਬਾਰ ਜਿਸ ਵਿਚ ਅਮੀਰਾਂ ਵਜ਼ੀਰਾਂ, ਤੇ ਖ਼ਾਸ ਲੋਕਾਂ ਨੂੰ ਹੀ ਬਾਦਸ਼ਾਹ ਨੂੰ ਮਿਲਣ ਦੀ ਆਗਿਆ ਹੋਵੇ;
੨. ਉਹ ਸਥਾਨ ਜਿਥੇ ਅਜਿਹਾ ਦਰਬਾਰ ਲਗਦਾ ਹੋਵੇ;
੩. ਦਿੱਲੀ ਤੇ ਆਗਰੇ ਦੇ ਲਾਲ-ਕਿਲਿਆਂ ਵਿਚ ਉਹ ਸਥਾਨ ਜਿੱਥੇ ਮੁਗ਼ਲ ਬਾਦਸ਼ਾਹ ਅਜਿਹਾ ਦਰਬਾਰ ਲਾਉਂਦੇ ਸਨ

-ਇਕ ਉੱਠੇ ਇਕ ਬਹੇ ਦਰਬਾਰ ਲਗਾ ਰਹੇ, ] ਅਖੌ.
ਜਦੋਂ ਕੋਈ ਮਜਲਸ ਲਗਾਤਾਰ ਚਲਦੀ ਰਵ੍ਹੇ ਉਦੋਂ ਕਹਿੰਦੇ ਹਨ

-ਕਵੀ ਦਰਬਾਰ, ਪੁ. ਉਹ ਸਭਾ ਜਿਸ ਵਿਚ ਕਵੀ ਇਕਤਰ ਹੋ ਕੇ ਜਨਤਾ ਨੂੰ ਕਵਿਤਾ ਸੁਣਾਉਣ, ਕਵੀ ਸੰਮੇਲਨ

**ਦਰਬਾਰੀ,** (ਦਰਬਾਰ+ਈ)
ਵਿ. ਦਰਬਾਰ ਨਾਲ ਸਬੰਧਤ;
ਪੁ. ਦਰਬਾਰ ਵਿੱਚ ਬੈਠਣ ਦਾ ਹੱਕਦਾਰ, ਮੁਸਾਹਬ

-ਦਰਬਾਰੀ ਪੁਸ਼ਾਕ, ਇ.
ਦਰਬਾਰ ਵਿੱਚ ਪਾ ਕੇ ਜਾਣ ਦਾ ਖ਼ਾਸ ਲਿਬਾਸ

**ਦਰਬੀ,** (ਦਰਬ[1]+ਈ) ਪੁ. ਧਨੀ, ਅਮੀਰ

**ਦਰਭ,** ਪੁ. ਵੇਖੋ ਦ੍ਰਭ (ਮ. ਸਿੰ.)

-ਦਰਭਵਾਲੀ, ਇ. ਉਹ ਧਰਤੀ ਜਿਸ ਤੇ ਦੱਭ ਉਗੀ ਹੋਈ ਹੋਵੇ ਅਤੇ ਉਪਜਾਊ ਨਾ ਹੋਵੇ (ਮ. ਸਿੰ.)

-ਜ਼ਿਮੀਂਦਾਰ ਦਰਭ ਦੀ ਪਾੜ ਹੀ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਰਾਜ ਤਾਂ ਬਦਲਦੇ ਰਹਿੰਦੇ ਹਨ, ਪਰ ਪਰਜਾ ਨਹੀਂ ਬਦਲਦੀ ਉਦੋਂ ਕਹਿੰਦੇ ਹਨ

**ਦ੍ਰਭ,** [ਸਿੰ. ਦ੍ਰਮੰ] ਪੁ. ਇਕ ਤਰ੍ਹਾਂ ਦਾ ਲੰਮੀਆਂ ਜੜ੍ਹਾਂ ਵਾਲਾ ਸਖ਼ਤ ਖਰ੍ਹਵਾ ਘਾਹ ਜਿਹੜਾ ਘਟੀਆ ਕਿਸਮ ਦਾ ਚਾਰਾ ਸਮਝਿਆ ਜਾਂਦਾ ਹੈ
(Enagnostis Cyonsuroides)
(ਮ. ਸਿੰ.)

**ਦਰਮਣ,** } (ਮੁਲ) ਪੁ.
**ਦ੍ਰਮਣ,** } ਇਕ ਕਿਸਮ ਦੀ ਭੋਂ ਜਿਸ ਦੇ ਉਪਰ ਮਿੱਟੀ ਦੀ ਇਕ ਪਤਲੀ ਤਹਿ ਹੁੰਦੀ ਹੈ ਅਤੇ ਥਲੇ ਰੇਤ ਹੁੰਦੀ ਹੈ। ਜ਼ਿਆਦਾ ਪਾਣੀ ਦੇਣ ਨਾਲ ਇਸ ਭੋਂ ਵਿਚ ਨੀਲ ਦੀ ਫ਼ਸਲ ਬੜੀ ਵਧੀਆ ਹੁੰਦੀ ਹੈ (ਮ. ਸਿੰ.)

**ਦ੍ਰਮਨ,** ਪੁ. ਵੇਖੋ ਦਰਮਣ (ਜਟਕੀ)

**ਦਰਮਯਾਨ,** ਪੁ., ਕ੍ਰਿ. ਵਿ. ਵੇਖੋ ਦਰਮਿਆਨ

**ਦਰੱਮਰ,** (ਮੁਲ.) ਪੁ. ਵੇਖੋ ਦਰਮਣ (ਮ. ਸਿੰ.)

**ਦਰਮੜ,** (ਮੁਲ.) ਪੁ. ਵੇਖੋ ਦਰਮਣ (ਮ. ਸਿੰ.)

**ਦ੍ਰਮੜ,** ਪੁ. ਵੇਖੋ ਦਰਮੜ (ਜਟਕੀ)

**ਦਰਮਾਂ,** [ਦਰਮਾਨ] ਪੁ. ਇਲਾਜ, ਦਾਰੂ
"ਜੇ ਆਸ਼ਕ ਹੈਂ ਤਾਂ ਹਿਜਰੀਂ ਸੜ ਖਾਂ,
ਕਿਉਂ ਕਰਦਾ ਹੈਂ ਇਸ਼ਕ ਦਾ ਦਰਮਾਂ।"
(ਅਮਰ ਰਸ)

**ਦਰਮਾਹਾ,** ]
**ਦਰਮਾਹਾਂ,** ] [ਦਰ+ਮਾਹ+ਆ] ਪੁ. (ਸਮਾਸੀ)
ਮਹੀਨੇ ਪਿੱਛੋਂ ਮਿਲਣ ਵਾਲੀ ਤਨਖ਼ਾਹ

**ਦਰਮਾਤਾ,** ਵਿ. ਵੇਖੋ ਦਰਮਾਂਦਾ
"ਰਾਤੀਂ ਦਰਦ ਦਿਹੋਂ ਦਰਮਾਤੀ।"
(ਸ਼ਾਹ ਹੁਸੈਨ)

**ਦਰਮਾਂਦ,** (ਪੋਠੋ.) [ਦਰਮਾਂਦਾ] ਵਿ.
ਆਜਜ਼, ਮਸਕੀਨ, ਲਿੱਸਾ, ਕਮਜ਼ੋਰ

**ਦਰਮਾਂਦਾ,** [ਫ਼ਾ. ਦਰਮਾਂਦਾ درمانده] ਵਿ.
੧. ਦੀਨ, ਆਜਿਜ਼;
੨. ਥੱਕਿਆ ਹੋਇਆ (ਕਾ.)

**ਦਰਮਾਨ,** [ਫ਼ਾ. ਦਰਮਾਨ درمان] ਪੁ.
ਇਲਾਜ, ਦਾਰੂ

**ਦਰਮਿਆਨ,** [∠ਫ਼ਾ. ਦਰਮਿਆਨ درمیان]
ਪੁ. ਵਿਚਕਾਰਲੀ ਥਾਂ. ਮੱਧਵਰਤੀ ਥਾਂ
ਕ੍ਰਿ. ਵਿ. ਵਿਚਕਾਰ, ਵਿਚਾਲੇ

**ਦਰਮਿਆਨਾ,** [ਦਰਮਿਆਨ+ਆ] ਵਿ.
ਵਿਚਕਾਰਲਾ, ਵਿਚਲਾ, ਮੱਧਵਰਤੀ

-ਦਰਮਿਆਨਾ ਦਰਜਾ, ਪੁ. ਵਿਚਕਾਰਲੀ ਸ਼ਰੇਣੀ, ਮੱਧਵਰਤੀ ਸ਼ਰੇਣੀ

-ਦਰਮਿਆਨਾ ਮੇਲ, ਪੁ. ਨਾ ਮਹਿੰਗਾ ਨਾ ਸਸਤਾ, ਨਾ ਬਹੁਤਾ ਵਧੀਆ ਨਾ ਬਹੁਤਾ ਘਟੀਆ

**ਦ੍ਰਮੂੰ,** ਪੁ. ਵੇਖੋ ਦਰਮਣ (ਜਟਕੀ)

**ਦਰਯਾ,** ਪੁ. ਵੇਖੋ ਦਰਿਆ (ਲੁ.ਕੋ.)

**ਦਰਯਾਈ[1],** ਵਿ. ਵੇਖੋ ਦਰਿਆਈ

**ਦਰਯਾਈ[2],** [ਫ਼ਾ. ਦਾਰਾਈ دارائی] ਇ.
ਵੇਖੋ ਦਰਿਆਈ[2] (ਲੁ. ਕੋ.)

**ਦਰਯਾਫ਼ਤ,** ਪੁ. ਵੇਖੋ ਦਰਿਆਫ਼ਤ

**ਦਰਲ,** ਪੁ. ਇਕ ਰੁੱਖ
(Cederia toona serrata)
(ਮ. ਸਿੰ.)

**ਦ੍ਰਵ,** [ਸੰ. ਦ੍ਰਵ √ਦ੍ਰੁ=ਪੰਘਰਨਾ] ਵਿ.
ਵਗਣ ਵਾਲਾ, ਤਰਲ (ਪਾਣੀ, ਤੇਲ ਆਦਿ)
–ਦ੍ਰਵ ਪਦਾਰਥ, ਪੁ. ਵਗਣ ਵਾਲੀਆਂ ਚੀਜ਼ਾਂ, ਤਰਲ ਪਦਾਰਥ (ਪਾਣੀ, ਤੇਲ ਆਦਿ)

**ਦਰਵਟੀ,** [ਫ਼ਾ. ਦਰ در +ਵਟੀ=ਪੱਟੀ] ਇ.
ਦਰਵਾਜ਼ੇ ਦੀ ਚੁਗਾਠ ਦੀ ਹੇਠਲੀ ਬਾਹੀ, ਦਲ੍ਹੀਜ਼

**ਦ੍ਰਵਣ,** [ਸੰ. ਦ੍ਰਵਣ √ਦ੍ਰੁ=ਪੰਘਰਨਾ] ਪੁ.
ਕਿਸੇ ਰਸਾਇਣਕ ਜਾਂ ਭੌਤਕ ਅਮਲ ਦੁਆਰਾ ਗਲ ਕੇ ਕਿਸੇ ਪਦਾਰਥ ਦੇ ਪੰਘਰਨ ਦੀ ਕਿਰਿਆ
–ਦ੍ਰਵਣਸ਼ੀਲ, ਵਿ. ਰਸਾਇਣਕ ਜਾਂ ਭੌਤਕ ਅਮਲਾਂ ਦੁਆਰਾ ਪੰਘਰਨ ਵਾਲਾ

**ਦ੍ਰਵਣਾ,** [ਦ੍ਰਵ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
੧. ਪੰਘਰਨਾ, ਪਿਘਲਣਾ;
੨. ਪਸੀਜਣਾ
–ਦ੍ਰਵ ਜਾਣਾ, ਮੁਹਾ. ੧. ਪੰਘਰਨਾ,
੨. ਪਸੀਜਣਾ;
੩. ਡਰਨਾ

**ਦਰਵੰਜ,** [ਅਰ. ਦਰੂਨਜ درونج ∠ਫ਼ਾ. ਦਰੂਨਕ درونک ] ਇ.
ਇਕ ਪ੍ਰਕਾਰ ਦੀ ਦਵਾਈ ਜਿਹੜੀ ਠੂਹੇ ਦੀ ਸ਼ਕਲ ਦੀ ਹੁੰਦੀ ਹੈ
"ਦਰਵੰਜ ਲੈ ਕਚੂਰ ਤੂੰ ਦੇ ਦੋ ਮਾਸ਼ੇ ਖ਼ਾਸਿ"
(ਦਾਰੁਸ਼ਿਫ਼ਾ)

**ਦ੍ਰਵਤ,**
**ਦ੍ਰਵਿਤ,** [ਸੰ. ਦ੍ਰਵਿਤ √ਦ੍ਰੁ=ਪੰਘਰਨਾ] ਵਿ.
੧. ਪੰਘਰਿਆ ਹੋਇਆ, ਪਿਘਲਿਆ ਹੋਇਆ;
੨. ਪਸੀਜਿਆ ਹੋਇਆ

**ਦ੍ਰਵਤਾ,** [ਦ੍ਰਵ+ਤਾ] ਇ. ਵਗਣ ਦਾ ਭਾਵ

**ਦਰਵੱਜਾ,** ਪੁ. ਵੇਖੋ ਦਰਵਾਜ਼ਾ

**ਦਰਵੱਟਣ,** ਇ. ਵੇਖੋ ਦਰਵੱਟਣੀ (ਪੋਠੋ. ਕੋ.)

**ਦਰਵੱਟਣੀ,** [ਦਰਵਟ (ੀ)+ਣੀ] ਇ.
ਦਰਵਾਜ਼ੇ ਦੀ ਚੁਗਾਠ ਦੀ ਹੇਠਲੀ ਬਾਹੀ, ਦਲ੍ਹੀਜ਼ (ਪੋਠੋ. ਕੋ.)

**ਦ੍ਰਵੜ,** [ਸੰ. ਦ੍ਰਵਿੜ]
ਪੁ. ੧. ਭਾਰਤ ਦਾ ਉਹ ਦੱਖਣੀ ਭਾਗ ਜੋ ਉੜੀਸਾ ਦੇ ਦੱਖਣ ਤੋਂ ਰਾਜ ਕੁਮਾਰੀ ਤਕ ਫੈਲਿਆ ਹੋਇਆ ਹੈ
੨. ਪ੍ਰਾਚੀਨ ਭਾਰਤ ਦੀ ਇਕ ਜਾਤੀ
ਵਿ. ਇਸ ਦੇਸ਼ ਦਾ ਨਿਵਾਸੀ

**ਦ੍ਰਵਾਉਣਾ,** [ਦ੍ਰਵਣਾ] ਕ੍ਰਿ. ਸਕ. ਪਿਘਲਾਉਣਾ

**ਦਰਵਾਇਸ਼,** [ਫ਼ਾ. ਦਰਵਾਇਸਤ دروایست ਫ਼ਾ=ਦਰ در +ਫ਼ਾ. ਬਾਇਸਤ بایست = ਲੋੜ] ਇ. ਦਰਕਾਰ, ਲੋੜ :
"ਜਿਨ੍ਹਾਂ ਦੀ ਦਰਵਾਇਸ਼ ਪਾਣੀ, ਬੋਕਾ ਖੂਹ ਵਹਾਇਆ"

**ਦਰਵਾਜ,** ਪੁ. ਵੇਖੋ ਦਰਵਾਜ਼ਾ :
"ਨਉ ਦਰਵਾਜ ਨਵੇਂ ਦਰ ਫੀਕੇ"
(ਕਲਿਆ. ਮ: ੪)

**ਦਰਵਾਜ਼ਾ,** [ਫ਼ਾ. ਦਰਵਾਜ਼ਾ دروازہ ] ਪੁ.
੧. ਸ਼ਹਿਰ ਜਾਂ ਮਕਾਨ ਆਦਿ ਦੇ ਅੰਦਰ ਦਾਖ਼ਲ ਹੋਣ ਦਾ ਰਸਤਾ, ਬੂਹਾ
੨. ਕਿਵਾੜ
–ਦਰਵਾਜ਼ਾ ਉਦੇੜ ਸੁੱਟਣਾ,
–ਦਰਵਾਜ਼ਾ ਉਚੇੜ ਕੱਢਣਾ, ] ਮੁਹਾ.
ਬਹੁਤ ਫੇਰੇ ਪਾਉਣਾ (ਬਿ.)
–ਦਰਵਾਜ਼ਾ ਕੱਢਣਾ, ਮੁਹਾ. ਕੰਧ ਤੋੜ ਕੇ ਬੂਹਾ ਬਣਾਉਣਾ
–ਦਰਵਾਜ਼ਾ ਖੁਲ੍ਹਣਾ, ਮੁਹਾ. ਕਿਸੇ ਕੰਮ ਦਾ ਰਾਹ ਨਿਕਲਣਾ
–ਦਰਵਾਜ਼ਾ ਬੰਦ ਹੋਣਾ, ਮੁਹਾ. ਕਿਸੇ ਕੰਮ ਦਾ ਰਾਹ ਰੁਕ ਜਾਣਾ
–ਦਰਵਾਜ਼ਾ ਮਲ ਖਲੋਣਾ,
ਦਰਵਾਜ਼ਾ ਮੱਲਣਾ, ] ਮੁਹਾ.
ਕਿਸੇ ਗਲ ਨੂੰ ਮੰਨਾਉਣ ਲਈ ਜ਼ੋਰ ਦੇਣਾ
–ਦਰਵਾਜ਼ਾ ਮਾਰਨਾ, ਕ੍ਰਿ. ਸਮਾ. ਬੂਹਾ ਬੰਦ ਕਰਨਾ (ਮ. ਸਿੰ.)
–ਦਰਵਾਜ਼ੇ ਤੇ ਹਾਥੀ ਝੂਲਣਾ, ਮੁਹਾ. ਬਹੁਤ ਹੀ ਅਮੀਰ ਹੋਣਾ
–ਦਰਵਾਜ਼ੇ ਤੇ ਹਾਥੀ ਬੰਨ੍ਹਣਾ, ਮੁਹਾ.
ਬਹੁਤ ਖ਼ਰਚੀਲਾ ਕੰਮ ਛੇੜ ਲੈਣਾ

**ਦਰਵਾਣ,** ਪੁ. ਵੇਖੋ ਦਰਬਾਨ

**ਦਰਵਾਨ,** [ਦਰਬਾਨ] ਪੁ. ਚੌਕੀਦਾਰ (ਜਟਕੀ)

**ਦਰਵਾਨਿਣ,** [ਦਰਵਾਨ+ਇਣ] ਇ.
੧. ਚੌਕੀਦਾਰ ਦੀ ਪਤਨੀ;
੨. ਚੌਕੀਦਾਰਨ (ਜਟਕੀ)

**ਦਰਵਾਨੀ,** ਇ. ਵੇਖੋ ਦਰਬਾਨੀ

**ਦਰਵਾਰ,** ਪੁ. ਵੇਖੋ ਦਰਬਾਰ :
"ਸਾਧੂ ਬਿਨੁ ਨਾਹੀ ਦਰਵਾਰ"
(ਗੌਂਡ ਕਬੀਰ)

**ਦਰਵਾਰੀ,** ਵਿ. ਵੇਖੋ ਦਰਬਾਰੀ
ਪੁ. ਵੇਖੋ ਦਰਬਾਰੀ
ਇ. ਦੁਗਾਠ (ਲੁ. ਕੋ.)

**ਦਰਵੀ,** (ਕਾਂਗ.) ਪੁ. ਇਕ ਰੁੱਖ, ਦਰਲ (Cederla Toona Serrata) (ਮ. ਸਿੰ.)

**ਦ੍ਰਵੀਭੂਤ,** [ਸੰ. द्रवीभूत] ਵਿ. ਪਿਘਲਿਆ ਹੋਇਆ, ਪੰਘਰਿਆ ਹੋਇਆ, ਪਸੀਜਿਆ ਹੋਇਆ

**ਦਰਵੇਸ, ਦਰਵੇਸ਼,** [ਫ਼ਾ. ਦਰਵੇਸ਼ درویش ਫ਼ਾ. ਦਰ در =ਦਰਵਾਜ਼ਾ+ਫ਼ਾ. ਵੇਸ਼=ਫ਼ਾ. ਯੂਸ یوس =ਯੂਜ਼ یوز =ਫ਼ਕੀਰ] ਪੁ.
੧. ਮੁਸਲਮਾਨ ਫ਼ਕੀਰ, ਸਾਈਂ
੨. ਸੰਤ, ਵਿਰੱਕਤ;
੩. ਮੰਗਤਾ

**ਦਰਵੇਸ਼ਣ,** [ਦਰਵੇਸ਼+ਣ] ਇ. ਸਾਧੂ ਸੁਭਾ ਵਾਲੀ ਇਸਤਰੀ, ਫ਼ਕੀਰਨੀ

**ਦਰਵੇਸਾਵੀ,** [ਦਰਵੇਸ+ਆਵੀ] ਵਿ. ਦਰਵੇਸ਼ਵਾਲੀ, ਦਰਵੇਸ਼ਾਨਾ : "ਦਰਵੇਸਾਵੀ ਰੀਤਿ" (ਸ. ਫ਼ਰੀਦ)

**ਦਰਵੇਸੀ,** [ਦਰਵੇਸ਼+ਈ] ਇ. ਸਾਧੂ ਬਿਰਤੀ, ਫ਼ਕੀਰੀ

**ਦਰੜ,** [ਦਰੜਨਾ]
ਵਿ. ਮੋਟਾ ਪੀਠਿਆ ਜਾਂ ਕੁੱਟਿਆ ਹੋਇਆ;
ਪੁ. ੧. ਮੋਟਾ ਪੀਠਿਆ ਹੋਇਆ ਅਨਾਜ ਜਾਂ ਦਵਾਈ (ਲੁ. ਕੋ.)
੨. ਗਾਹ ਵਿਚ ਪਏ ਦਾਣਿਆਂ ਅਤੇ ਤੂੜੀ ਆਦਿ ਦਾ ਰਲਾ ਮਿਲਾ

–ਦਰੜ ਫਰੜ, ਪੁ. ੧. ਮੋਟਾ ਪੀਹਣ ਜਾਂ ਕੁੱਟਣ ਦੀ ਕਿਰਿਆ;
੨. ਲਾਪਰਵਾਹੀ ਨਾਲ ਕੀਤਾ ਹੋਇਆ ਕੰਮ

**ਦਰੜਨਾ,** [ਦਰੜ<ਸੰ. दरण√दृ=ਫਾੜਨਾ+ਨਾ ਟ. ਕ. ਫ਼ਾ. ਦਰੀਦਨ دریدن = ਅਨਾਜ ਪੀਹਣਾ] ਕ੍ਰਿ. ਸਕ.
੧. ਮੋਟਾ ਮੋਟਾ ਪੀਹਣਾ, ਕੁੱਟਣਾ ਜਾਂ ਦਲਣਾ
੨. ਕੁਚਲਣਾ

**ਦਰੜਾ,** [ਦਰੜ (ਨਾ)+ਆ]
ਵਿ. ਮੋਟਾ ਪੀਠਿਆ ਹੋਇਆ ਜਾਂ ਕੁੱਟਿਆ ਹੋਇਆ
ਪੁ. ਮੋਟਾ ਪੀਠਿਆ ਹੋਇਆ ਅਨਾਜ ਜਾਂ ਦਵਾਈ

–ਦਰੜਾ ਫਰੜਾ, ਪੁ. ਵੇਖੋ ਦਰੜ ਫਰੜ

**ਦਰਾ**[1], [ਫ਼ਾ. ਦੱਰਾ درہ =ਫ਼ਾ.ਦਰ+ در ਫ਼ਾ. ਰਹ رہ ] ਪੁ.
੧. ਦੋ ਪਹਾੜਾਂ ਦੇ ਵਿਚਕਾਰ ਦਾ ਕੁਦਰਤੀ ਰਸਤਾ;
੨. ਘਾਟੀ (ਕਾ.)
੩. ਪਾਣੀ ਲੰਘਣ ਦਾ ਵੱਡਾ ਮੋਘਾ ਜਾਂ ਦਰ

**ਦਰਾ**[2], (ਮੁਲ.) ਇ. ਇਕ ਆਮ ਮੱਛੀ ਜਿਹੜੀ ਦਰਿਆਵਾਂ ਤੇ ਛੰਭਾਂ ਵਿਚ ਮਿਲਦੀ ਹੈ, ਇਹ ਤਿੰਨ ਚਾਰ ਇੰਚ ਲੰਮੀ ਹੁੰਦੀ ਹੈ ਅਤੇ ਖਾਣ ਵਿਚ ਬਹੁਤ ਸੁਆਦੀ ਹੁੰਦੀ ਹੈ (ਮ. ਸਿੰ.)

**ਦੱਰਾ,** [ਦਰਾ[1]] ਪੁ. ਢੂੰਗੀਘਰ (ਜਟਕੀ)

**ਦਰਾਇਸ, ਦਰਾਸ,** [ਫ਼ਾ. ਦਰਵਾਇਸਤ درواىست ]ਇ. ਖਾਹਸ਼, ਲੋੜ, ਚਾਹ, ਇੱਛਿਆ (ਬਿ.)

**ਦ੍ਰਾਹਕਾ,** [ਧੜਾਕਾ] ਪੁ. ਤੋਪ ਬੰਦੂਕ ਦੇ ਚਲਣ ਜਾਂ ਕਿਸੇ ਚੀਜ਼ ਦੇ ਫਟਣ ਜਾਂ ਡਿਗਣ ਦੀ ਅਵਾਜ਼ (ਜਟਕੀ)

**ਦ੍ਰਾਹੀ,** [ਫ਼ਾ. ਦਰਾਈ درائی =ਗਲਬਾਤ] ਇ. ਪਰਸਪਰ ਸਮਝੌਤੇ ਰਾਹੀਂ ਕੀਤਾ ਫ਼ੈਸਲਾ (ਜਟਕੀ)

**ਦਰਾਖ,** [ਸੰ. द्राक्षा] ਇ. ਅੰਗੂਰ (ਮ. ਸਿੰ.)

**ਦ੍ਰਾਖ,** [ਸੰ. द्राक्षा=ਅੰਗੂਰ] ਇ. ੧. ਸੌਗੀ;
੨. ਅੰਗੂਰ ਦੀ ਵੇਲ (ਜਟਕੀ)

**ਦਰਾਂਗੂ,** (ਕਾਂਗ.)ਪੁ. ਇਕ ਤਰ੍ਹਾਂ ਦੀ ਝਾੜੀ ਜਿਹੜੀ ਸਤਲੁਜ ਤੋਂ ਲੈ ਕੇ ਝਨਾਂ ਤਕ ਆਮ ਮਿਲਦੀ ਹੈ। ਆਮ ਕਰਕੇ ਇਸ ਦੇ ਕਾਲੇ ਛੋਟੇ ਫਲ ਬਕਰੀਆਂ ਖਾਂਦੀਆਂ ਹਨ ਅਤੇ ਕਿਤੇ ਕਿਤੇ ਇਸ ਨੂੰ ਆਦਮੀ ਵੀ ਖਾ ਲੈਂਦੇ ਹਨ (Berchemia Spinosa) (ਮ. ਸਿੰ.)

**ਦਰਾਂਗੇ,** (ਕਾਂਗ) ਪੁ. ਇਕ ਝਾੜੀ, ਗਿੱਦੜਦਾਖ (Sageretia OppositItsla) (ਮ. ਸਿੰ.)

**ਦਰਾਜ਼**[1], [ਅੰਗ. Drawers] ਪੁ.
੧. ਮੇਜ਼ ਜਾਂ ਅਲਮਾਰੀ ਵਿਚ ਲੱਗਾ ਉਹ ਖ਼ਾਨਾ ਜਿਸ ਨੂੰ ਲੋੜ ਅਨੁਸਾਰ ਬਾਹਰ ਕੱਢਿਆ ਜਾਂਦਾ ਹੈ;
੨. ਇਕ ਕਿਸਮ ਦਾ ਭੀੜਾ ਜ਼ਨਾਨਾ ਕੱਛਾ ਜੋ ਗੋਡਿਆਂ ਤੋਂ ਨੀਵਾਂ ਹੁੰਦਾ ਹੈ, ਉੱਚਾ ਪਜਾਮਾ

**ਦਰਾਜ਼**[2], [ਫ਼ਾ. ਦਰਾਜ਼ دراز ] ਵਿ. ੧. ਲੰਮਾ; ੨. ਉੱਚਾ

–ਦਰਾਜ਼ ਕਦ, ਵਿ. ਲੰਮੇ ਕਦ ਵਾਲਾ

–ਦਰਾਜ਼ ਥੀਣਾ, ਕ੍ਰਿ. ਸਮਾ. ਲੇਟਣਾ, ਲੰਮੇ ਪੈਣਾ

"ਸੁੱਤੇ ਵਕਤ ਜਾਂ ਲੋਕ ਦਰਾਜ਼ ਥੀਂਦੇ
ਆਸ਼ਕ ਉਸ ਵੇਲੇ ਵੇਹਲ ਪਾਣ ਬੇਲੀ"
(ਸੋਹਣੀ, ਫ਼ਜ਼ਲ ਸ਼ਾਹ)

–ਦਰਾਜ਼ੀ, ਇ. ਲੰਮੇ ਹੋਣ ਦਾ ਭਾਵ

–ਉਮਰ ਦਰਾਜ਼ ਹੋਣਾ, ਕ੍ਰਿ. ਸਮਾ. ਲੰਮੀ ਆਯੂ ਹੋਣਾ, ਦੀਰਘ ਆਯੂ ਹੋਣਾ

–ਜ਼ਬਾਨ ਦਰਾਜ਼, ਵਿ. ਗੁਸਤਾਖ਼, ਬੜਬੋਲਾ

–ਜ਼ਬਾਨਦਰਾਜ਼ੀ, ਇ. ਗੁਸਤਾਖ਼ੀ, ਬੜਬੋਲਾਪਣ

–ਦਸਤਦਰਾਜ਼ੀ, ਇ. ੧. ਦਖ਼ਲ ਅੰਦਾਜ਼ੀ; ੨. ਵਧੀਕੀ

**ਦਰਾਟੀ**, [ਦਰਾਤੀ] ਇ. ਦਾਤੀ, ਦਾਤਰੀ

**ਦਰਾਣੀ**, [ਦਰ=ਦਿਉਰ+ਆਣੀ] ਇ. ਦਿਉਰ ਦੀ ਪਤਨੀ

**ਦਰਾਤੀ**, [ਦਾਤਰੀ ਦਾ ਵਰਣ ਵਿਪਰਜ] ਇ. ਦਾਤੀ, ਦਾਤਰੀ

**ਦਰਾਬੀ**[1], ਇ. ੧. ਮੋਤੀ ਆਦਿਕ ਤੋਲਣ ਵਾਲੀ ਕੰਡੀ; ੨. ਇਕ ਲਕੜੀ ਜਿਸ ਤੋਂ ਰਾਜਾਂ ਦਾ ਸਾਹਲ ਲਟਕਦਾ ਹੈ (ਬਿ.)

**ਦਰਾਬੀ**[2], ਪੁ. ਖ਼ਚਰਾਂ ਦਾ ਨੌਕਰ (ਬਿ.)

**ਦਰਾਮਦ**, [ਫ਼ਾ. ਦਰਾਮਦ درآمد ਫ਼ਾ. ਦਰ در =ਵਿਚ+ਆਮਦ آمد ∠ਆਮਦਨ آمدن =ਆਉਣਾ] ਵਿ. ਬਾਹਰੋਂ ਆਇਆ, ਆਯਾਤ ਕੀਤਾ ਹੋਇਆ ਇ. ਬਾਹਰੋਂ ਆਉਣ ਵਾਲਾ ਮਾਲ, ਆਯਾਤ

–ਦਰਾਮਦ ਬਰਾਮਦ, ਇ. ਬਾਹਰੋਂ ਮਾਲ ਆਉਣ ਤੇ ਜਾਣ ਦਾ ਭਾਵ, ਆਯਾਤ ਨਿਰਯਾਤ

–ਦਰਾਮਦਗੀ, ਇ. ਮਾਲ ਦਰਾਮਦ ਕਰਨ ਦੀ ਕਿਰਿਆ

–ਦਰਾਮਦੀਆ, ਪੁ. ਮਾਲ ਦਰਾਮਦ ਕਰਨ ਵਾਲਾ

**ਦਰਾਰ**, ਇ. ਵੇਖੋ ਦਰਾੜ

**ਦ੍ਰਾਵਕ**, [ਸੰ. ਦ੍ਰਾਵਕ√ਦ੍ਰੁ=ਪੰਘਰਨਾ] ਵਿ. ਪੰਘਰਨ ਵਾਲਾ, ਪਿਘਲਣ ਵਾਲਾ

**ਦਰਾਵੜ**, **ਦ੍ਰਾਵੜ**, [ਸੰ. ਦ੍ਰਾਵਿੜ] ਪੁ.

੧. ਭਾਰਤ ਦਾ ਉਹ ਦੱਖਣੀ ਭਾਗ ਜੋ ਉੜੀਸਾ ਦੇ ਦੱਖਣ ਤੋਂ ਰਾਸ ਕਮਾਰੀ ਤਕ ਫੈਲਿਆ ਹੋਇਆ ਹੈ;
੨. ਪ੍ਰਾਚੀਨ ਭਾਰਤ ਦੀ ਇਕ ਜਾਤੀ,
ਵਿ. ਖਿਸ ਦੇਸ਼ ਦਾ ਨਿਵਾਸੀ

**ਦਰਾਵੜੀ**, ਇ. ਦਰਾਵੜਾਂ ਦੀ ਬੋਲੀ :

"ਪੰਜਾਬੀ ਅਤੇ ਦਰਾਵੜੀ ਦਾ ਮੇਲ ਕਦੋਂ ਹੋਇਆ"
[ਪੰਜਾਬੀ ਅਦਬ–ਅਕਤੂਬਰ ੬੦)

**ਦਰਾੜ**, [ਹਿੰ. दराड़; ਸੰ. दर√दृ=ਫਾੜਨਾ+ਆੜ< ਸੰ. आला ਟ. ਕ. ਫ਼ਾ. ਦਰੀਦਨ دريدن =ਫਾੜਨਾ] ਇ. ਤ੍ਰੇੜ, ਦਰਜ਼, ਵਿਥ

**ਦਰਿਉਣ**, (ਕਾਂਗ.) ਪੁ. ਅਨਾਰ (ਮ. ਸਿੰ.)

**ਦਰਿਆ**, [ਫ਼ਾ. ਦਰਯਾ دريا =ਸਮੁੰਦਰ] ਪੁ. ਪਾਣੀ ਦੀ ਵੱਡੀ ਧਾਰਾ ਜਿਹੜੀ ਕਿਸੇ ਪਹਾੜੀ ਜਾਂ ਝੀਲ ਤੋਂ ਨਿਕਲਦੀ ਹੈ, ਵੱਡੀ ਨਦੀ

–ਦਰਿਆ ਚੜ੍ਹਨਾ, ਮੁਹਾ. ਹੜ੍ਹ ਆਉਣਾ

–ਦਰਿਆ ਦਾ ਹਮਸਾਇਆ ਨਾ ਭੁੱਖਾ ਨਾ ਤਿਹਾਇਆ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦਰਿਆ ਦੇ ਕੰਢੇ ਤੇ ਰਹਿਣ ਵਾਲਾ ਸਦਾ ਸੁਖੀ ਰਹਿੰਦਾ ਹੈ, ਉਦੋਂ ਕਹਿੰਦੇ ਹਨ

–ਦਰਿਆ ਦਿਲ, ਵਿ. ਖੁਲ੍ਹੇ ਦਿਲ ਵਾਲਾ, ਉਦਾਰ-ਦਿਲ

–ਦਰਿਆ ਦਿਲੀ, ਇ. ਖੁਲ੍ਹ ਦਿਲੀ, ਉਦਾਰਤਾ

–ਦਰਿਆ ਦੀਆਂ ਲਹਿਰਾਂ ਵਿਚ ਜਾ ਲੁਕਣਾ, ਮੁਹਾ. ਡੁੱਬ ਮਰਨਾ

–ਦਰਿਆ ਦੇ ਵਿਚਾਲੇ ਸੰਨ੍ਹ ਵੰਝ ਭੰਨਣਾ, ਮੁਹਾ. ਮੌਕੇ ਸਿਰ ਧੋਖਾ ਦੇਣਾ ਤੇ ਮਿੱਤਰਘਾਤ ਕਰਨਾ :

"ਧੋਖਾ ਕੀਤਾਈ ਬਦਲਾ ਦੇਵੇਂਗਾ ਵਿਚ ਦਰਗਾਹ ਦੇ,
ਵੰਝ ਚਾ ਭੰਨਿਆਈ ਵਿਚਾਲੇ ਸੰਨ੍ਹ ਦਰਿਆ ਦੇ" (ਬਾਵੇ.)

–ਦਰਿਆ ਨੂੰ ਕੁੱਜੇ 'ਚ ਬੰਦ ਕਰਨਾ, ਮੁਹਾ. ਥੋੜ੍ਹੇ ਸ਼ਬਦਾਂ ਵਿਚ ਬਹੁਤਾ ਕੁੱਝ ਕਹਿਣਾ

–ਦਰਿਆ ਬੁਰਦ, ਪੁ. ਉਹ ਭੋਂ ਜਿਹੜੀ ਦਰਿਆ ਦੀ ਮਾਰ ਵਿਚ ਆ ਜਾਏ (ਬਿ.)

–ਦਰਿਆ ਬੁਰਦ ਕਰਨਾ, ਮੁਹਾ. ਦਰਿਆ ਵਿਚ ਰੋੜ੍ਹਨਾ

–ਦਰਿਆ ਵਹਿਣ, ਪੁ. ਦਰਿਆ ਦੇ ਵੱਗਣ ਦੀ ਥਾਂ

–ਦਰਿਆ ਵਿਚ ਰਹਿਣਾ ਤੇ ਮਗਰਮੱਛ ਨਾਲ ਵੈਰ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਪਣੇ ਤੋਂ ਵੱਡੇ ਨਾਲ ਵਿਗਾੜ ਪਾਉਣਾ ਚੰਗਾ ਨਹੀਂ ਹੁੰਦਾ, ਉਦੋਂ ਕਹਿੰਦੇ ਹਨ

–ਕੀੜੀ ਨੂੰ ਨੂਤਾ ਹੀ ਦਰਿਆ ਹੈ, ਅਖੌ.
ਜਦੋਂ ਥੁਹੜੇ ਸਾਧਨਾਂ ਵਾਲਾ ਵਿਅਕਤੀ ਨਿੱਕੀ ਜਿਹੀ ਰੁਕਾਵਟ ਜਾਂ ਤਕਲੀਫ਼ ਨੂੰ ਬਹੁਤ ਵੱਡਾ ਮੰਨੇ, ਉਦੋਂ ਕਹਿੰਦੇ ਹਨ

–ਗਾਨੁ ਦਰਿਆ, ਪੁ. ਦਰਿਆ ਦੀ ਉਹ ਥਾਂ ਜਿੱਥੇ ਪਾਣੀ ਬਹੁਤ ਥੁਹੜਾ ਹੋਵੇ ਅਤੇ ਉਹ ਥਾਂ ਤੁਰ ਕੇ ਪਾਰ ਕੀਤੀ ਜਾ ਸਕੇ

**ਦਰਿਆਪੰਥੀ**, ਵਿ. ਦਰਿਆਪੰਥ ਨਾਲ ਸਬੰਧਤ (ਕਾ.)
ਪੁ. ਵੈਰਾਗੀ ਸਾਧੂਆਂ ਦੀ ਇਕ ਸੰਪ੍ਰਦਾ, ਜਿਸ ਦੇ ਮੋਢੀ ਦਰਿਆਦਾਸ ਜੀ ਹੋਏ ਸਨ

**ਦਰਿਆਓ, ਦਰਿਆਇ,** ਪੁ. ਵੇਖੋ ਦਰਿਆ (ਬਿ.)

**ਦਰਿਆਈ**[1], ਵਿ. ਦਰਿਆ ਨਾਲ ਸਬੰਧਤ, ਦਰਿਆ ਦਾ

–ਦਰਿਆਈ ਘੋੜਾ, ਪੁ.
੧. ਅਫ਼ਰੀਕਾ ਦੇਸ ਦਾ ਇਕ ਘੋੜਾ ਜਿਸ ਦਾ ਸਰੀਰ ਗੈਂਡੇ ਜੇਹਾ ਹੁੰਦਾ ਹੈ, ਇਹ ਦਰਿਆ ਦੀ ਦਲਦਲ ਅਤੇ ਕਿਨਾਰੇ ਦੀਆਂ ਝਾੜੀਆਂ ਵਿਚ ਰਹਿੰਦਾ ਹੈ

–ਦਰਿਆਈ ਨਰੇਲ, ਇ. ਸਮੁੰਦਰੀ ਨਾਰੀਅਲ (ਮ. ਸਿੰ.)

–ਦਰਿਆਏ ਜੋਸ਼ੰਦਾ, [ਜੋਸ਼ਿੰਦਾ] ਪੁ.
ਠਾਠਾਂ ਮਾਰਨ ਵਾਲਾ ਦਰਿਆ :
"ਤ੍ਰਿਹਾਂ ਮਾਹਾਂ ਦਾ ਪੈਂਡਾ
ਅੱਠਾਂ-ਜੇ ਦਰਿਆ ਜੋਸ਼ੰਦਾ" (ਸੈਫ.)

–ਦਰਿਆਵੇ ਕੰਨ੍ਹੇ ਰੁਖੜਾ, ਅਖੌ. ਜਦੋਂ ਕੋਈ ਆਦਮੀ ਬਹੁਤ ਬੁੱਢਾ ਹੋਵੇ ਉਦੋਂ ਕਹਿੰਦੇ ਹਨ

**ਦਰਿਆਈ**[2], [ਫ਼ਾ. ਦਾਰਾਈ دارائی ] ਇ.
ਇਕ ਤਰ੍ਹਾਂ ਦਾ ਰੇਸ਼ਮੀ ਕਪੜਾ

–ਦਰਿਆਈ ਬਾਫ਼, ਵਿ. ਦਰਿਆਈ ਕਪੜਾ ਬੁਣਨ ਵਾਲਾ
"ਦਰਿਆਈ ਬਾਫ਼ਾਂ ਦਾ ਕੰਮ ਕਰਦੇ ਸਨ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਮੌਲਾ ਬਖ਼ਸ਼ ਕੁਸ਼ਤਾ)

**ਦਰਿਆਈ**[3], ਵਿ. ਦਰਿਆ-ਪੰਥੀਆਂ ਨਾਲ ਸਬੰਧਤ, ਦਰਿਆਪੰਥੀ
ਪੁ. ਰਾਮ ਸਨੇਹੀ ਵੈਰਾਗੀ ਸਾਧੂਆਂ ਦੀ ਇਕ ਸੰਪ੍ਰਦਾ, ਦਰਿਆ ਪੰਥੀ

**ਦਰਿਆਫ਼ਤ**, [ਫ਼ਾ. ਦਰਯਾਫ਼ਤ دریافت ∠ ਦਰਯਾਫ਼ਤਨ دریافتن =ਲੱਭਣਾ] ਪੁ.
ਪੁੱਛ ਗਿਛ, ਪੁੱਛ ਪੜਤਾਲ, ਜਾਣਕਾਰੀ

–ਦਰਿਆਫ਼ਤ ਕੁਨਿੰਦਾ, ਵਿ. ਪੁੱਛਣ ਵਾਲਾ, ਪਤਾ ਕਰਨ ਵਾਲਾ

**ਦਰਿਆਂਤ, ਦਰਿਆਂਦ,** [ਦੁਰੰਤ] ਇ. ਦਵੈਤ (ਪੁਆ. ਕੋ.)

**ਦਰਿਸ਼**, ਪੁ. ਵੇਖੋ ਦ੍ਰਿਸ਼

**ਦ੍ਰਿਸ਼**, [ਸੰ. ਦ੍ਰਿਸ਼੍ਯ√ਦ੍ਰਿਸ਼੍=ਵੇਖਣਾ] ਪੁ.
੧. ਨਜ਼ਾਰਾ, ਝਾਕੀ;
੨. ਨਾਟਕ ਦਾ ਇਕ ਸੀਨ ਜਾਂ ਝਾਕੀ

–ਦ੍ਰਿਸ਼ ਕਾਵਿ, ਪੁ. ਸਾਹਿਤ ਦਾ ਉਹ ਭੇਦ ਜੋ ਅਭਿਨਯ ਦੁਆਰਾ ਵਿਖਾਇਆ ਜਾਵੇ, (ਨਾਟਕ ਆਦਿ)

–ਦ੍ਰਿਸ਼-ਚਿਤ੍ਰ, ਪੁ. ਕਾਵਿ ਆਦਿ ਵਿਚ ਦ੍ਰਿਸ਼ ਦਾ ਇਸ ਤਰ੍ਹਾਂ ਦਾ ਵਰਣਨ ਕਿ ਉਹ ਚਿਤ੍ਰ ਦੀ ਤਰ੍ਹਾਂ ਪ੍ਰਤੀਤ ਹੋਵੇ

**ਦਰਿਸਟ, ਦਰਿਸ਼ਟ,** [ਸੰ. ਦ੍ਰਿਸ਼੍ਟਿ√ਦ੍ਰਿਸ਼੍=ਵੇਖਣਾ] ਇ.
ਦ੍ਰਿਸ਼ਟੀ, ਨਜ਼ਰ, ਨਿਗਾਹ (ਬਿ.)

–ਦਰਿਸ਼ਟ-ਗੋਚਰ, ਵਿ. ਵੇਖੋ ਦ੍ਰਿਸ਼ਟੀਗੋਚਰ

**ਦਰਿਸ਼ਟ ਕੂਟ, ਦਰਿਸ਼ਟ ਕੂੰਟ,** ਪੁ. ਵੇਖੋ ਦ੍ਰਿਸ਼ਟ ਕੂਟ (ਬਿ.)

**ਦ੍ਰਿਸ਼ਟਕੂਟ**, [ਸੰ. ਦ੍ਰਿਸ਼੍ਟਕੂਟ] ਪੁ.
ਬੁਝਾਰਤ, ਔਖਾ ਪ੍ਰਸ਼ਨ, ਅੜਾਉਣੀ

**ਦ੍ਰਿਸ਼ਟਮਾਨ**, [ਸੰ. ਦ੍ਰਿਸ਼੍ਯਮਾਨ੍] ਵਿ.
ਜੋ ਵਿਖਾਈ ਦੇ ਰਿਹਾ ਹੈ, ਜੋ ਦਿਸਦਾ ਪਿਆ ਹੈ :
"ਦ੍ਰਿਸਟਮਾਨ ਹੈ ਸਗਲ ਮਿਥੇਨਾ"
(ਮਾਰੂ ਸੋਹਲੇ ਮ: ੫)

**ਦ੍ਰਿਸ਼ਟਾ**, [ਸੰ. ਦ੍ਰਸ਼੍ਟਾ] ਪੁ. ਵੇਖਣ ਵਾਲਾ ਵਿਅਕਤੀ :
"ਉਸ ਸਮੇਂ (ਸਮਾਧੀ ਸਮੇਂ) ਦ੍ਰਿਸ਼ਟਾ ਆਪਣੇ ਸਰੂਪ ਵਿਚ ਇਸਥਿਤ ਹੁੰਦਾ ਹੈ"
(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

**ਦ੍ਰਿਸ਼ਟਾਉਣਾ**, [ਦ੍ਰਿਸ਼ਟ=ਦ੍ਰਿਸ਼ਟੀ ਤੋਂ ਨਾਮਧਾਤੂ ਕ੍ਰਿਆ]
ਕ੍ਰਿ. ਸਕ. ਵਿਖਾਉਣਾ, ਦੱਸਣਾ :
"ਗੁਰ ਦ੍ਰਿਸਟਾਇਆ ਸਭਨੀ ਠਾਈ"
(ਮਾਰੂ ਸੋਹਲੇ ਮ: ੫)

–ਦ੍ਰਿਸਟ ਅਨਦ੍ਰਿਸਟਿ, ਇ. ਪ੍ਰਤੱਖ ਤੇ ਲੋਪ ਹੋਣ ਦੀ ਅਵਸਥਾ, ਜ਼ਾਹਿਰ ਤੇ ਗ਼ਾਇਬ ਹੋਣ ਦੀ ਹਾਲਤ :
"ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟ,
ਆਗਿਆਕਾਰੀ ਧਾਰੀ ਸਭ ਸ੍ਰਿਸਟਿ"
(ਸੁਖਮਨੀ)

**ਦਰਿਸ਼ਟਾਂਤ**, ਪੁ. ਵੇਖੋ ਦ੍ਰਿਸ਼ਟਾਂਤ (ਬਿ.)

**ਦ੍ਰਿਸ਼ਟਾਂਤ**, ਪੁ. ਵੇਖੋ ਦ੍ਰਿਸ਼ਟਾਂਤ (ਕਾ.)

**ਦ੍ਰਿਸ਼ਟਾਂਤ**, [ਸੰ. ਦ੍ਰਿਸ਼੍ਟਾਨ੍ਤ] ਪੁ.
੧. ਉਦਾਹਰਣ, ਮਿਸਾਲ;
੨. ਇਕ ਅਰਥਾਲੰਕਾਰ

**ਦ੍ਰਿਸ਼ਟਾਂਤਕ,** [ਦ੍ਰਿਸ਼ਟਾਂਤ+ਕ] ਵਿ.
ਉਦਾਹਰਣ ਵਾਲਾ, ਮਿਸਾਲ ਵਾਲਾ :
"ਇਸ ਦਾ ਦ੍ਰਿਸ਼ਟਾਂਤਕ ਇਸ਼ਾਰਾ ਇਨ੍ਹਾਂ ਦੋ ਸਤਰਾਂ ਵਿਚ ਰੂਪਮਾਨ ਹੈ" (ਵਿਸ਼ਵ ਨੂਰ)

**ਦ੍ਰਿਸਟਾਰ,** [ਦ੍ਰਿਸਟ+ਆਰ ∠ਸੰ. ਅਰ੍ਹ=ਯੋਗ] ਵਿ.
ਵੇਖਣ ਯੋਗ :
"ਨਾਨਕ ਏਕੋ ਪਸਰਿਆ ਦੂਜਾ ਕਰ ਦ੍ਰਿਸਟਾਰ" (ਸੁਖਮਨੀ)

**ਦ੍ਰਿਸ਼ਟੀ,** [ਸੰ. ਦ੍ਰਿਸ਼੍ਟਿ √ਦ੍ਰਿਸ਼੍=ਵੇਖਣਾ] ਇ.
ਨਜ਼ਰ, ਨਿਗਾਹ, ਨੀਝ

**ਦਰਿਸ਼ਟੀਕੋਣ,** ਪੁ. ਵੇਖੋ ਦ੍ਰਿਸ਼ਟੀਕੋਣ

**ਦ੍ਰਿਸ਼ਟੀਕੋਣ,** [ਸੰ. ਦ੍ਰਿਸ਼੍ਟਿਕੋਣ] ਪੁ.
ਨੁਕਤਾਨਿਗਾਹ, ਨਜ਼ਰੀਆ, ਵਿਚਾਰ

**ਦ੍ਰਿਸ਼ਟੀਗੋਚਰ,** [ਸੰ. ਦ੍ਰਿਸ਼੍ਟਿਗੋਚਰ] ਵਿ.
ਜੋ ਵੇਖਣ ਵਿਚ ਆ ਸਕੇ,
ਅੱਖਾਂ ਦੁਆਰਾ ਜਿਸ ਦਾ ਗਿਆਨ ਹੋਵੇ

**ਦ੍ਰਿਸਟੀਜਾ,** [ਦ੍ਰਿਸਟੀ+ਜਾ] ਵਿ. ਨਜ਼ਰ ਤੋਂ ਪੈਦਾ ਹੋਇਆ :
"ਅਮਿਉ ਤੇਰੀ ਦ੍ਰਿਸਟੀਜਾ ਹੇ" (ਮਾਰੂ ਸੋਹਲੇ ਮ: ੫)

**ਦ੍ਰਿਸ਼ਯਮਾਨ,** [ਸੰ. ਦ੍ਰਿਸ਼੍ਯਮਾਨ੍] ਵਿ.
ਜੋ ਵਿਖਾਈ ਦੇ ਰਹਿਆ ਹੋਵੇ, ਜੋ ਦਿਸਦਾ ਪਿਆ ਹੈ

**ਦ੍ਰਿਗ,** [ਸੰ. ਦ੍ਰਿਕ੍, ਦ੍ਰਿਗ੍ √ਦ੍ਰਿਸ਼੍=ਵੇਖਣਾ] ਪੁ. ਅੱਖ, ਨੇਤਰ

**ਦਰਿਘਾ,** (ਮੁਲ.) [ਸੰ. ਦੀਰ੍ਘ+ਆ] ਵਿ. ਲੰਮਾ, ਲੰਬਾ (ਮ. ਸਿੰ.)

**ਦਰਿਘੇਰਾ,** (ਮੁਲ.) [ਦਰਿਘ (੧)+ਇਰਾ] ਵਿ.
ਕੁਝ ਕੁ ਲੰਮਾ (ਮ. ਸਿੰ.)

**ਦ੍ਰਿਘੇਰਾ,** [ਦ੍ਰਿਘ ∠ਸੰ. ਦੀਰ੍ਘ+ਏਰਾ] ਵਿ. ਲੰਮੇਰਾ (ਜਟਕੀ)

**ਦਰਜ਼ਿਆਣੀ,** [ਦਰਜ਼ (੧)+ਇਆਣੀ] ਇ.
ਦਰਜ਼ੀ ਦੀ ਵਹੁਟੀ, ਕਪੜੇ ਸੀਊਣ ਵਾਲੀ ਤੀਵੀਂ

**ਦਰਿੱਠ,** [ਸੰ. ਧ੍ਰਿਸ਼੍ਟ=ਢੀਠ] ਵਿ. ਧਰਨਾ ਮਾਰਕੇ ਬੈਠਣ ਵਾਲਾ

**ਦ੍ਰਿਢ,** ਵਿ. ਵੇਖੋ ਦ੍ਰਿੜ੍ਹ (ਕਾ.)

**ਦਰਿਣਖਰੀ,** ਪੁ. ਸਣ ਵਾਂਗ ਲੰਮਾ ਇਕ ਬੂਟਾ ਜਿਸ ਦੀਆਂ ਪੀਲੀਆਂ ਜੜ੍ਹਾਂ ਲਾਲ ਰੰਗ ਦੀ ਪਾਹ ਦੇਣ ਲਈ ਵਰਤੀਆਂ ਜਾਂਦੀਆਂ ਹਨ

**ਦਰਿੰਦ,** ਪੁ. ਵੇਖੋ ਦਰਿੰਦਾ

–ਦਰਿੰਦਗੀ, ਇ. ਹੈਵਾਨੀਅਤ, ਵਹਿਸ਼ਤ, ਹਿੰਸਕ ਬਿਰਤੀ

**ਦਰਿੰਦਾ,** [ਫ਼ਾ ਦਰਿੰਦਾ درنده =ਫ਼ਾ ਦਰ در <ਦਰੀਦਨ دریدن +ਫ਼ਾ ਨਿਦਾ نده ]
ਪੁ. ਹਿੰਸਕ ਜਾਨਵਰ, ਖ਼ੂਨਖ਼ਾਰ ਜਾਨਵਰ

**ਦਰਿੱਦਰ,** [ਸੰ. ਦਰਿਦ੍ਰ] ਪੁ.
੧. ਗ਼ਰੀਬੀ, ਕੰਗਾਲੀ;
੨. ਨਿਰਧਨਤਾ;
੩. ਆਲਸ, ਸੁਸਤੀ, ਢਿੱਲ

**ਦਰਿੱਦਰਣ,** [ਦਰਿੱਦਰ+ਣ] ਇ.
੧. ਕੰਗਾਲਣ, ਗ਼ਰੀਬਣੀ;
੨. ਆਲਸਣ, ਸੁਸਤ ਇਸਤਰੀ (ਮ. ਸਿੰ.)

**ਦਰਿੱਦਰਤਾ,** [ਸੰ. ਦਰਿਦ੍ਰਤਾ] ਇ.
੧. ਗ਼ਰੀਬੀ, ਨਿਰਧਨਤਾ, ਕੰਗਾਲੀ;
੨. ਆਲਸ, ਸੁਸਤੀ, ਢਿੱਲ

**ਦਰਿੱਦਰਤਾਈ,** [ਦਰਿੱਦਰਤਾ+ਈ] ਇ.
੧. ਗ਼ਰੀਬੀ, ਨਿਰਧਨਤਾ, ਕੰਗਾਲੀ;
੨. ਆਲਸ, ਸੁਸਤੀ, ਢਿੱਲ (ਮ. ਸਿੰ.)

**ਦਰਿਦਰਨ,** ਇ. ਵੇਖੋ ਦਰਿੱਦਰਣ (ਲੁ. ਕੋ.)

**ਦਰਿੱਦਰੀ,** [ਦਰਿੱਦਰ+ਈ] ਵਿ. ਪੁ.
੧. ਕੰਗਾਲ, ਗ਼ਰੀਬ, ਨਿਰਧਨ;
੨. ਆਲਸੀ, ਸੁਸਤ, ਢਿੱਲਾ

**ਦਰਿੜ੍ਹ,** ਵਿ. ਵੇਖੋ ਦ੍ਰਿੜ੍ਹ

**ਦ੍ਰਿੜ,** ਵਿ. ਵੇਖੋ ਦ੍ਰਿੜ੍ਹ :
"ਦ੍ਰਿੜ ਭਗਤਿ ਸਚੀ ਜੀਉ" (ਗਉ. ਛੰਤ ਮ: ੩)

**ਦ੍ਰਿੜ੍ਹ,** [ਸੰ. ਦ੍ਰਿਢ਼] ਵਿ. ਪੱਕਾ, ਮਜ਼ਬੂਤ, ਸਖ਼ਤ

**ਦ੍ਰਿੜਈਆ,** [ਦ੍ਰਿੜ+ਈਆ] ਪੁ. ਪਕਿਆਂ ਕਰਾਉਣ ਵਾਲਾ
"ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ" (ਬਿਲਾ. ਅ. ਮ: ੪)

**ਦ੍ਰਿੜਤਾ,**
**ਦ੍ਰਿੜ੍ਹਤਾ,** ] [ਸੰ. ਦ੍ਰਿਢ਼ਤਾ] ਇ. ਪਕਿਆਈ, ਮਜ਼ਬੂਤੀ

**ਦਰਿੜ੍ਹਤਾਈ,** [ਦ੍ਰਿੜ੍ਹਤਾ+ਈ] ਇ. ਪਕਿਆਈ, ਮਜ਼ਬੂਤੀ

**ਦ੍ਰਿੜਾਉਣਾ,** [ਦ੍ਰਿੜ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਪਕਿਆਂ ਕਰਨਾ, ਨਿਸ਼ਚੇ ਕਰਾਉਣਾ :
"ਗੁਰਿ ਪੂਰੈ ਨਾਮੁ ਦ੍ਰਿੜਾਇਆ" (ਸੀ ਮ: ੪ ਵਣਜਾਰਾ)

ਦਰੀ, [ਟ. ਕ. ਹਿੰ. ਦਰੀ, ਬੰਗ. ਉੜੀ. ਨੇਪਾ. ਦਰਿ] ਇ.
੧. ਮੰਜੇ ਜਾਂ ਫ਼ਰਸ਼ ਆਦਿ ਤੇ ਵਿਛਾਉਣ ਵਾਲਾ ਇੱਕ ਮੋਟਾ ਕੱਪੜਾ;
੨. ਦਰਾਂ ਜਾਂ ਦਰਵਾਜ਼ਿਆਂ ਵਾਲਾ (ਬਾਰਾਦਰੀ) (ਬਿ.)

ਦੱਰੀ, [ਦਰੀ (ਚਾ)] ਇ. ਖਿੜਕੀ, ਬਾਰੀ (ਜਟਕੀ)

ਦਰੀਆ, ਪੁ. ਵੇਖੋ ਦਰਿਆ
"ਤੂ ਹੀ ਦਰੀਆ ਤੂਹੀ ਕਰੀਆ" (ਗਉ. ਕਬੀਰ)

ਦਰੀਆਉ, ਪੁ. ਵੇਖੋ ਦਰਿਆਓ
"ਤੂੰ ਦਰੀਆਉ ਸਭ ਤੁਝ ਹੀ ਮਾਹਿ"
(ਸੋ ਪੁਰਖ)

ਦਰੀਆਇ, ਪੁ. ਵੇਖੋ ਦਰਿਆਇ
"ਕਿਤੀ ਇਤੁ ਦਰੀਆਇ ਵੰਞਨਿ" (ਆਸਾ ਮ: ੫)

ਦਰੀਚਾ, [ਫ਼ਾ. ਦਰੀਚਾ دریچہ ]. ਇ.
ਖਿੜਕੀ, ਬਾਰੀ :
"ਨਰਮ ਗ਼ਲੀਚੇ, ਅਜਬ ਦਰੀਚੇ,
ਕਦਮ ਨਾ ਧਰਿਆ ਜਾਵੇ" (ਗੁਲ. ਯੂਸ.)

ਦਰੀਚੀ, [ਦਰੀਚ (ਾ)+ਈ] ਇ.
ਛੋਟੀ ਖਿੜਕੀ, ਛੋਟੀ ਬਾਰੀ

ਦਰੀਜ਼, ਇ. ਵੇਖੋ ਦਲ੍ਹੀਜ਼
"ਵੀਰ ਸਾਰੇ ਜੰਗ ਹੂੰਝ ਲੇ,
ਭੈਣਾਂ ਰੋਂਦੀਆਂ ਦਰੀਜ਼ੀਂ ਖੜਕੇ"
(ਢੋਲ ਨਿਸ਼ਾਨੀ, ਪ੍ਰੀਤਮ ਸਿੰਘ)

ਦਰੀਜਣਾ, ਪੁ. ਮੋਚੀਆਂ ਦਾ ਇਕ ਸੰਦ (ਲੁ. ਕੋ.)

ਦਰੀਠ, [ਸੰ. ਢੀਠ] ਵਿ. ਢੀਠ, ਮੂੰਹ-ਫੱਟ, ਬੇਹਯਾ (ਜਟਕੀ)

ਦਰੀਦਾਈ, ਇ. ਦਾਈ (ਮ. ਸਿੰ.)

ਦ੍ਰੁਸਟ, ਵਿ. ਪੁ. ਵੇਖੋ ਦੁਸ਼ਟ :
"ਦ੍ਰੁਸਟ ਦੂਤ ਹਰਿ ਕਾਢਿ ਛਾਣਿ" (ਬਿਲਾ. ਮ: ੫)

ਦ੍ਰੁਸਟਾ, [ਸੰ. ਦ੍ਵੇਸ਼] ਵਿ. ਦ੍ਵੈਸ਼ ਕਰਨ ਵਾਲਾ
"ਦ੍ਰੁਸਟਾ ਸਖਾ ਸਜਨਹ" (ਸਹਸ ਮ: ੫)

ਦ੍ਰੁਸਟਾਈ, [ਦ੍ਰੁਸਟਾ+ਈ] ਇ. ਦੁਸ਼ਟਤਾ
"ਕਾਮ ਕ੍ਰੋਧ ਦ੍ਰੁਸਟਾਈ" (ਬਾਵਨ)

ਦਰੁਸਤ, [ਫ਼ਾ. ਦਰੁਸਤ درست ] ਵਿ.
ਠੀਕ, ਮੁਨਾਸਬ, ਸਹੀ

–ਦਰੁਸਤ ਕਰਨਾ, ਮੁਹਾ. ਸਿੱਧਾ ਕਰਨਾ, ਮੁਰੰਮਤ ਕਰਨਾ

–ਦਰੁਸਤੀ, ਇ. ਠੀਕ ਹੋਣ ਦਾ ਭਾਵ, ਸਹੀ ਹੋਣ ਦਾ ਭਾਵ, ਸੁਧਾਈ

ਦ੍ਰੂਕਣ, ਕ੍ਰਿ. ਅਕ. ਵੇਖੋ ਦੁਰਕਣ (ਜਟਕੀ)

–ਦ੍ਰੂਕ ਦੌੜ, ਇ. ੧. ਰੌਲਾ ਰੱਪਾ, ਖੱਪ;
੨. ਦੌੜ ਭਜ, ਨਸ ਭਜ (ਜਟਕੀ)

–ਦ੍ਰੂਕ ਭੱਜ, ਇ. ੧. ਰੌਲਾ ਰੱਪਾ, ਖੱਪ;
੨. ਦੌੜ ਭਜ, ਨਸ ਭਜ (ਜਟਕੀ)

ਦਰੁਕਨ, ਕ੍ਰਿ. ਅਕ. ਵੇਖੋ ਦ੍ਰੂਕਣ (ਮ. ਸਿੰ.)

ਦਰੁੱਗ, [ਸ਼ਾ. ਸੰ. ਦੁਰ੍ਗ ] ਪੁ. ਗ਼ਾਰ, ਖੱਡ, ਖੋਹ
"ਬੜਾ ਦਰੁਗ ਦੇਵਾਂ ਦਾ ਆਹਾ,
ਦੋਜ਼ਖ ਦੁਨੀਆਂ ਉੱਤੇ" (ਸੈਫ਼.)

ਦ੍ਰੁਗੰਧਤ, [ਦ੍ਰੁਗੰਧ=ਦੁਰਗੰਧ+ਤ] ਵਿ. ਬਦਬੂਦਾਰ
"ਮਹਾ ਦ੍ਰੁਗੰਧਤ ਵਾਸੁ ਸਨ ਦਾ ਛਾਰ ਤਨ"
(ਫੁਨਹੇ ਮ: ੫)

ਦਰੁੱਤਰ, [ਦਰ=ਦਿਉਰ+ਉੱਤਰ=ਪੁੱਤਰ] ਪੁ.
ਦਿਉਰ ਦਾ ਪੁੱਤਰ

ਦ੍ਰੁਪਦ, ਪੁ. ਪੰਚਾਲ ਦੇਸ਼ ਦਾ ਚੰਦ੍ਰਵੰਸ਼ੀ ਰਾਜਾ ਜੋ ਦ੍ਰੋਪਦੀ ਦਾ ਪਿਤਾ ਸੀ

ਦਰੁਭੜੀ, (ਸ਼ਬਦਾਨੁ.) ਇ.
੧. ਕੁਟਾਈ, ਲੁਪੜੀ;
੨. ਪਿੱਟਣ ਜਾਂ ਦੁਹਥੜਾ ਮਾਰਨ ਦੀ ਝੁਟੀ

ਦ੍ਰੁਮ, [ਸੰ. ਦ੍ਰੁਮ] ਪੁ. ਬਿਰਛ, ਰੁੱਖ
"ਦ੍ਰੁਮ ਕੀ ਛਾਇਆ ਨਿਹਚਲੁ ਗ੍ਰਿਹੁ ਬਾਂਧਿਆ"
(ਆਸਾ ਮ: ੫)

ਦ੍ਰੁਮਲਾ, [ਅਰ. ਜੁਮਲਾ جملہ ] ਪੁ.
ਸਮੂਹ, ਇਕੱਠ (ਜਟਕੀ)

ਦਰੂਹਲ, (ਮੁਲ.) [ਦਰੂਹਨ] ਪੁ.
ਧੂਹਣ ਜਾਂ ਖਿੱਚਣ ਦਾ ਭਾਵ (ਮ. ਸਿੰ.)

–ਕਿਹੜੀ ਨਿਭਾਈ ਮੁਕੱਦਮਾ ਕਰੇ
ਦਰੂਹਲ ਵੀ ਭੋਗੇ ਤੇ ਟੱਕੇ ਵੀ ਭਰੇ, ] ਅਖੌ.
ਜਦੋਂ ਕੋਈ ਆਦਮੀ ਮੁਕਦਮੇਬਾਜ਼ੀ ਆਦਿ ਦੀ ਖਜਲਖੁਆਰੀ ਤੋਂ ਬਚਣਾ ਚਾਹੇ, ਉਦੋਂ ਕਹਿੰਦੇ ਹਨ (ਮ. ਸਿੰ.)

**ਦਰੂਹਨ,** [ਧਰੂਹਣਾ] (ਮੁਲ.) ਕ੍ਰਿ. ਸਕ.

੧. ਘੜੀਸਣਾ, ਘਸੀਟਣਾ;

੨. ਕਚਹਿਰੀ ਵਿਚ ਮੁਕਦਮਾ ਕਰਨਾ (ਮ. ਸਿੰ.)

–ਪਾਉਲੀ ਦੇ ਪੁੱਤਰ ਹਰਨ ਸਾਂਭਿਆ
ਦਰੂਹ ਦਰੂਹ ਮਾਰ ਘਤਿਓਸ, } ਅਖੌ.

ਜਦੋਂ ਕੋਈ ਆਦਮੀ ਕਿਸੇ ਚੀਜ਼ ਦੀ ਕਦਰ ਨਾ ਜਾਣਨ ਕਰਕੇ ਉਸ ਦਾ ਸਤਿਆਨਾਸ ਕਰ ਦੇਵੇ, ਉਦੋਂ ਕਹਿੰਦੇ ਹਨ (ਮ. ਸਿੰ.)

**ਦਰੂਸ,** (ਪੋਠੋ.) ਪੁ. ਜ਼ਿਲਾ ਹਜ਼ਾਰਾ ਵਿਚ ਇਕ ਕਿਸਮ ਦੀ ਝਾੜੀ ਇਸ ਦੇ ਪੱਤਿਆਂ ਨੂੰ ਗਰਮ ਕਰਕੇ ਗੰਠੀਏ ਦੇ ਜੋੜਾਂ ਤੇ ਬਨ੍ਹਿਆ ਜਾਂਦਾ ਹੈ (ਮ. ਸਿੰ.)

**ਦਰੂਕਰੀ,** (ਕਾਂਗ.) ਪੁ. ਇਕ ਤਰ੍ਹਾਂ ਦੀ ਸੁੰਦਰ ਵੇਲ ਇਸ ਨੂੰ ਉਠ ਖਾਂਦੇ ਹਨ, ਜਮੂੰ ਦੇ ਇਲਾਕੇ ਵਿਚ ਇਸ ਦੀ ਜੜ੍ਹ ਪੀਹ ਕੇ ਕਾਲੀ ਮਿਰਚ ਨਾਲ ਛਾਲਿਆਂ ਤੇ ਲਾਈ ਜਾਂਦੀ ਹੈ, ਗਿੱਦੜਦਾਖ (Cissus carrosa) (ਮ. ਸਿੰ.)

**ਦਰੂਦ,** [ਫ਼ਾ. ਦਰੂਤ درود =ਰਹਿਮਤ] ਪੁ.

੧. ਦੁਆ, ਪ੍ਰਾਰਥਨਾ, ਸਿਫ਼ਤ, ਨਮਸਕਾਰ;

੨. ਮੁਹੰਮਦ ਸਾਹਿਬ ਦੀ ਵਡਿਆਈ;

੩. ਮੁਸਲਮਾਨੀ ਧਰਮ ਨਾਲ ਸਬੰਧਤ ਇਕ ਮੰਤ੍ਰ ਜੋ ਮੁਲਤਾਨ ਪੀਰ ਦੇ ਪੁਜਾਰੀ ਦੁਆਰਾ ਰੋਟੀ ਆਦਿ ਦੇਣ ਵੇਲੇ ਪੜ੍ਹਿਆ ਜਾਂਦਾ ਹੈ :

"ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ"
(ਵਾਰ ਮਾਰੂ ਮ: ੫)

–ਦਰੂਦ ਪੜ੍ਹਨਾ, ਕ੍ਰਿ. ਸਮ.

੧. ਵਡਿਆਈ ਕਰਨਾ, ਧੰਨ ਧੰਨ ਕਹਿਣਾ;

੨. ਨਿਹਾਲ ਕਰਨਾ;

੩. ਰੱਬੀ ਰਹਿਮਤ ਦਾ ਚਾਹਵਾਨ ਹੋਣਾ;

੪. ਮਿਹਰ ਕਰਨੀ

–ਦਰੂਦ ਫ਼ਾਤਿਆ, ਪੁ. ਉਹ ਦੁਆ ਜਿਹੜੀ ਮੁਰਦੇ ਦੀ ਰੂਹ ਦੀ ਸ਼ਾਂਤੀ ਲਈ ਪੜ੍ਹੀ ਜਾਂਦੀ ਹੈ (ਬਿ.)

**ਦਰੂੰਦਾ,** ਪੁ. ਇਕ ਦਰਮਿਆਨੇ ਕਦ ਦਾ ਦਰਖ਼ਤ ਜਿਹੜਾ ਪੰਜਾਬ ਦੇ ਹਿਮਾਲੀਆ ਦੇ ਪਹਾੜੀ ਇਲਾਕੇ ਤੋਂ ਲੱਗ ਕੇ ਸਿੰਧ ਤਕ ਮਿਲਦਾ ਹੈ, ਇਸ ਦੀ ਲਕੜੀ ਬਹੁਤੀ ਮਹਿੰਗੀ ਨਹੀਂ ਹੁੰਦੀ, ਇਸ ਦੇ ਪੱਤੇ ਭੇਡਾਂ ਖਾਂਦੀਆਂ ਹਨ,ਦਿਨਸਾ (Ilex dipynena) (ਮ. ਸਿੰ.)

**ਦਰੂਨ,** (ਕਾਂਗ.) [ਫ਼ਾ. ਦੁਰੂੰਨ= ਅਨਾਜ ਮਾਪਣ ਦਾ ਇਕ ਤੋਲ] ਪੁ. ਇਕ ਪਕਾਰ ਦਾ ਤੋਲ, ਵੱਟਾ (ਮ. ਸਿੰ.)

**ਦਰੂਨੀ,** ਵਿ. ਵੇਖੋ ਅੰਦਰੂਨੀ :

"ਅਵਲ ਨਜ਼ਰ ਖ਼ੁਦਾ ਵਲ ਕਰ ਬੰਦੇ, ਨਜ਼ਰ ਦਰੂਨੀ ਘਤੇ"
(ਯੂ. ਜ਼ੁ.)

**ਦਰੂਮਬੀ,** (ਪੋਠੋ.) ਪੁ. ਇਕ ਤਰ੍ਹਾਂ ਦਾ ਪੋਦਾ ਜਿਹੜਾ ਪੰਜਾਬ ਵਿਚ ਮਿਲਦਾ ਹੈ, ਇਸ ਦੇ ਪੱਤੇ ਪੱਠਿਆਂ ਦੇ ਤੌਰ ਤੇ ਵਰਤੇ ਜਾਂਦੇ ਹਨ, ਇਸ ਦੇ ਤਨੇ ਦੀਆਂ ਹੁੱਕੇ ਦੀਆਂ ਨੜੀਆਂ, ਚਿਕਾਂ, ਟੋਕਰੀਆਂ ਆਦਿ ਬਣਦੀਆਂ ਹਨ, ਨੜ, ਨੜੀ (Arundo donax) (ਮ. ਸਿੰ.)

**ਦਰੂਮਲ,** (ਮੁਲ) [ਅਰ. ਜੁਮਲਾ جملہ] ਪੁ.

ਵੇਖੋ ਦੁਮਲਾ (ਮ. ਸਿੰ.)

**ਦਰੇਸ਼**[1], }
**ਦਰੇਸ,** } [ਹਿੰ. दरेस] ਇ.

ਇਕ ਪ੍ਰਕਾਰ ਦਾ ਛਪਿਆ ਹੋਇਆ ਕੱਪੜਾ

**ਦਰੇਸ**[2], [ਅੰਗ. Dress] ਵਿ. ਸਿੱਧਾ, ਠੀਕ (ਬਿ.)

**ਦਰੇਸ਼ੀ,** [ਦਰੇਸ਼.∠ਅੰਗ. Dressing+ਈ] ਇ.

੧. ਸਿਧਾਈ, ਪਧਰਾਈ, (ਸੜਕ ਜਾਂ ਨਹਿਰ ਦੀ)

੨. ਤਿਆਰੀ, ਦਰੁਸਤੀ (ਕਾ.)

**ਦਰੇਹ,** ਵਿ. ਬਹੁਤਾ, ਚੋਖਾ (ਜਟਕੀ)

ਪੁ. ਅੰਬਾਰ, ਢੇਰ

**ਦਰੇਗ,** [ਫ਼ਾ. ਦਿਰੇਗ دریغ =ਅਫ਼ਸੋਸ] ਪੁ.

੧. ਸੰਕੋਚ; ੨. ਤਰਸ, ਰਹਿਮ;

੩. ਅਫ਼ਸੋਸ, ਸ਼ੋਕ (ਕਾ. )

**ਦਰੇਗੜ,** ਪੁ. ਕਸ (ਪੋਠੋ. ਕੋ.)

**ਦਰੇਗਾ,** [ਫ਼ਾ. ਦਰੇਗਾ دریغا ] ਅਵ.

ਹਾਇ, ਅਫ਼ਸੋਸ

"ਦਰੇਗਾ ਹਸਰਤਾ ਹੈਹਾਤ ਹੈਹਾਤ"
(ਸੱਸੀ–ਗੁਲਾਮ ਰਸੂਲ)

**ਦਰੇਂਦੂ,** (ਕਾਂਗ.) ਪੁ. ਇਕ ਛੋਟਾ ਦਰਖ਼ਤ ਜਿਹੜਾ ਝਨਾਂ ਤਕ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਆਮ ਮਿਲਦਾ ਹੈ। ਇਸ ਦੀ ਲਕੜੀ ਬਾਲਣ ਤੇ ਕੋਲਾ ਬਣਾਉਣ ਦੇ ਕੰਮ ਆਉਂਦੀ ਹੈ। (Adelia Serrata)

**ਦਰੇਰਨਾ,** ਕ੍ਰਿ. ਸਕ. ਵੇਖੋ ਦਰੇੜਨਾ (ਮ. ਸਿੰ.)

**ਦਰੇਰਾ,** ਪੁ. ਵੇਖੋ ਦਰੇੜਾ

**ਦਰੇੜ,** [ਦਰੇੜਨਾ] ਇ.

੧. ਦਬਾ; ੨. ਦਰੜੇ ਜਾਣ ਦੀ ਹਾਲਤ;

੩. ਸਹਿਮ

**ਦਰੇੜਨਾ,** [ਉਧੇੜਨਾ] ਕ੍ਰਿ. ਸਕ. ਉਧੇੜਨਾ (ਪੋਠੋ. ਕੋ.)

**ਦਰੇੜਨਾ,** [ਦਰੜਨਾ] ਕ੍ਰਿ. ਸਕ.

੧. ਦਬਾਉਣਾ;

੨. ਲਹਿਣਾ;

੩. ਡਰਾਉਣਾ

–ਦਰੇੜ ਹੇਠ ਆਉਣਾ, ਮੁਹਾ. ਰੋਹਬ ਮੰਨਣਾ

**ਦਰੇੜਾ,** [ਦਰੇੜ (ਨਾ)+ਆ] ਪੁ.

੧. ਬਹੁਤ ਜ਼ੋਰ ਦਾ ਮੀਂਹ (ਬਿ.)

**ਦਰੇਜਾ,** ਪੁ. ਵੇਖੋ ਦਰੋਜਾ (ਪੁਆ. ਕੋ.)

**ਦਰੋ,** (ਕਾਂਗ.) ਪੁ. ਕਣਕ (ਮ. ਸਿੰ.)

**ਦਰੋ,** (ਪੋਠੋ.) ਇ. ਰੋਹਬਦਾਬ, ਸ਼ਾਨ (ਮ. ਸਿੰ.)

**ਦਰੋਈ,** ਇ. ਵੇਖੋ ਦਰੋਹੀ (ਬਿ.)

**ਦਰੋਹ,** ਪੁ. ਵੇਖੋ ਧਰੋਹ

**ਦ੍ਰੋਹ,** ਪੁ. ਵੇਖੋ ਧਰੋਹ

"ਪਰ ਦ੍ਰੋਹ ਕਰਤ ਵਿਕਾਰ ਨਿੰਦਾ"

(ਸਾਰ ਮ: ੩)

**ਦ੍ਰੋਹਾ,** ਦ੍ਰੋਹ(੧)+ਆ] ਪੁ.

ਧੋਖੇਬਾਜ਼, ਆਦਮੀ, ਬੇਈਮਾਨ ਆਦਮੀ (ਜਟਕੀ)

**ਦਰੋਹੀ[1],** [ਸੰ. ਦ੍ਰੋਹੀ] ਵਿ. ਵੇਖੋ ਧਰੋਹੀ

**ਦਰੋਹੀ[2],** ਇ. ਵੇਖੋ ਦੁਹਾਈ (ਜਟਕੀ)

**ਦ੍ਰੋਹੀ,** [ਦ੍ਰੋਹ (੧)+ਈ] ਵਿ. ਧੋਖੇਬਾਜ਼

ਇ. ਧੋਖੇਬਾਜ਼ ਔਰਤ (ਜਟਕੀ)

–ਦੇਸ਼ਦ੍ਰੋਹੀ, ਵਿ. ਆਪਣੇ ਮੁਲਕ ਨਾਲ ਵਿਸ਼ਵਾਸਘਾਤ ਕਰਨ ਵਾਲਾ, ਗ਼ੱਦਾਰ

–ਰਾਜਦ੍ਰੋਹੀ, ਵਿ. ਰਾਜ ਜਾਂ ਸਰਕਾਰ ਨਾਲ ਵਿਸ਼ਵਾਸਘਾਤ ਕਰਨ ਵਾਲਾ, ਬਾਗ਼ੀ

**ਦ੍ਰੋਕ,** [ਦ੍ਰਕਣ] ਇ. ਦੌੜਨ ਜਾਂ ਭੱਜਣ ਦੀ ਕਿਰਿਆ (ਜਟਕੀ)

**ਦ੍ਰੋਕੜੀ,** ਇ. ਦ੍ਰੋਕ ਦਾ ਲਘੂਤਾ ਵਾਚੀ ਸ਼ਬਦ (ਇਹ ਸ਼ਬਦ ਆਮ ਤੌਰ ਤੇ ਡੇਰਾ ਗ਼ਾਜ਼ੀ ਖ਼ਾਂ ਵਿਚ ਵਧੇਰੇ ਵਰਤਿਆ ਜਾਂਦਾ ਹੈ (ਜਟਕੀ)

**ਦਰੋਖਾ,** (ਪੋਠੋ.) ਪੁ. ਦੀਵਾ ਆਦਿ ਰਖਣ ਲਈ ਕੰਧ ਵਿਚ ਅਗੇ ਨੂੰ ਵਧਾਕੇ ਬਣੀ ਹੋਈ ਥਾਂ, ਦਵਾਖਾ (ਮ. ਸਿੰ.)

**ਦਰੋਗ,** [ਫ਼ਾ. ਦੁਰੋਗ دروغ ] ਪੁ. ਝੂਠ

"ਨਬੀ ਕਹਿਣ ਜੇ ਜੱਦ ਸੀ ਮੇਰਾ ਕਹਿਣ ਦਰੋਗ
ਆਲਮ ਸਾਰਾ ਜਾਣਦਾ ਬਾਤ ਨਾ ਫੜੇ ਫ਼ਰੋਗ"

(ਜੰਗ ਹਾਮਿਦ)

–ਦਰੋਗ ਗੋਈ, ਇ. ਝੂਠ ਬੋਲਣ ਦਾ ਭਾਵ

–ਦਰੋਗੀ, ਪੁ. ਝੂਠ ਬੋਲਣ ਵਾਲਾ :

"ਕੇਤੜਿਆਂ ਹੀ ਸਚਿਆਰ
ਕੇਤੜਿਆਂ ਦਗ਼ਾਬਾਜ਼ ਦਰੋਗੀ" (ਭਾ. ਗੁ.)

**ਦਰੋਗਾ,** [ਤੁਰ. ਦਾਰੋਗਾ داروغہ ]

ਵਿ. ਜੋ ਕੰਮ ਦੀ ਦੇਖ ਭਾਲ ਕਰੇ (ਬਿ.)

ਪੁ. ੧. ਪੁਲਸ ਦਾ ਅਫ਼ਸਰ, ਥਾਣੇਦਾਰ

੨. ਗਲੀ, ਬਾਜ਼ਾਰ ਆਦਿ ਦੀ ਸਫ਼ਾਈ ਕਰਨ ਵਾਲਿਆਂ ਦਾ ਨਿਗਰਾਨ;

੩. ਦਫ਼ਤਰ ਦਾ ਵੱਡਾ ਅਫ਼ਸਰ (ਬਿ.)

–ਦਰੋਗਾ ਆਬਕਾਰੀ, ਪੁ. ਆਬਕਾਰੀ ਦਾ ਸੁਪਰਡੰਟ

–ਦਰੋਗਾ ਸਫ਼ਾਈ, ਪੁ. ਗਲੀ ਬਜ਼ਾਰ ਆਦਿ ਦੀ ਸਫ਼ਾਈ ਕਰਨ ਵਾਲਿਆਂ ਦਾ ਨਿਗਰਾਨ

–ਦਰੋਗਾ ਜੇਲਖ਼ਾਨਾ, ਪੁ. ਜੇਲ ਦਾ ਅਫ਼ਸਰ, ਜੇਲਰ

**ਦਰੋਗੀ,** [ਦਰੋਗ+(੧)+ਈ] ਇ. ਦਰੋਗੇ ਦਾ ਕੰਮ

**ਦਰੋਗਗੋ,** [ਫ਼ਾ. ਦੁਰੋਗਗੋ دروغگو ] ਇ.

ਝੂਠ ਬੋਲਣ ਵਾਲਾ

**ਦਰੋਜਾ,** ਪੁ. ਵੇਖੋ ਦਰੌਜਾ (ਪੁਆ. ਠੋ.)

**ਦ੍ਰੋਣ,** [ਸੰ. ਦ੍ਰੋਣ] ਪੁ. ਕੱਚਾ ਬੱਤੀ ਸੇਰ ਤੋਲ (ਕਾ.)

**ਦ੍ਰੋਣਗਿਰ,** ਪੁ. ਇਕ ਪਹਾੜ ਦਾ ਨਾਂ :

"ਓਹੀ ਬੇਰ ਦਰੋਣਗਿਰ ਉੱਤੇ ਜਾ ਪਏ ਸਨ,
ਜੋ ਲਛਮਣ ਜੀ ਵਾਸਤੇ ਸੰਜੀਵਨੀ ਬੂਟੀ ਬਣੇ"

(ਸ੍ਰੀ ਗੁਰੂ ਗ੍ਰੰਥ ਕਥਾਸਾਗਰ)

**ਦ੍ਰੋਣਾਚਾਰਜ,** ਪੁ. ਮਹਾਂਭਾਰਤ ਅਨੁਸਾਰ ਇਕ ਪ੍ਰਸਿਧ ਬ੍ਰਾਹਮਣ ਜਿਸ ਤੋਂ ਕੌਰਵਾਂ ਤੇ ਪਾਂਡਵਾਂ ਨੇ ਸ਼ਸਤਰ ਵਿਦਿਆ ਸਿੱਖੀ ਸੀ

**ਦ੍ਰੋਪਤੀ,** ਇ. ਵੇਖੋ ਦ੍ਰੋਪਦੀ

"ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ"

(ਨਟ. ਅ. ਮ: ੪)

**ਦ੍ਰੋਪਦਸੁਤ,** [ਦ੍ਰੋਪਦ=ਦ੍ਰੁਪਦ+ਸੁਤ∠ਸੰ. ਸੁਤਾ] ਇ.

ਰਾਜਾ ਦ੍ਰੁਪਦ ਦੀ ਪੁੱਤਰੀ ਦ੍ਰੋਪਦੀ

"ਸਿਮਰਨ ਦ੍ਰੋਪਦਸੁਤ ਉਧਰੀ" (ਗੌਂਡ ਨਾਮਦੇਵ)

**ਦ੍ਰੋਪਦੀ,** ਇ. ਮਹਾਂਭਾਰਤ ਅਨੁਸਾਰ ਰਾਜਾ ਦ੍ਰੁਪਦ ਦੀ ਪੁਤਰੀ ਜੋ ਪਾਂਡਵਾਂ ਦੀ ਪਤਨੀ ਸੀ

**ਦਰੋਪੜ,** (ਪੋਠੋ.) (ਦੁੱਪੜ] ਇ. ਪਰੋਂਠਾ, ਦੁੱਪੜ (ਮ. ਸਿੰ.)

**ਦਰੋਬ,** (ਪੋਠੋ.) ਪੁ. ਇਕ ਲੰਮੀ ਕੰਡਿਆਲੀ ਝਾੜੀ ਜਿਹੜੀ ਜ਼ਿਲਾ ਹਜ਼ਾਰਾ ਦੇ ਇਲਾਕੇ ਵਿਚ ਮਿਲਦੀ ਹੈ (Caraganu nagalanthoides) (ਮ. ਸਿ.)

**ਦਰੋਵਾ,** ਇ. ਭੋਜ ਪੱਤਰ ਦੀ ਛਿੱਲ Betula Bhojputra (ਮ. ਸਿੰ.)

**ਦ੍ਰੋਣਾਗਿਰੀ,** [ਸੰ. ਦ੍ਰੋਣਾਗਿਰਿ] ਪੁ. ਉਹ ਪਰਬਤ ਜਿੱਥੇ ਹਨੂਮਾਨ ਜੀ ਸੰਜੀਵਨੀ ਬੂਟੀ ਲੈਣ ਗਏ ਸੀ

**ਦਰੋਂਕਣ,** [ਧਰੋਂ (ਕ) ਣਾ] ਕ੍ਰਿ. ਸਕ. ਗਰਕਣਾ (ਕਬਰਾਂ ਦਾ) (ਜਟਕੀ)

**ਦਰੋਜਾ,** ਪੁ.
੧. ਮੁਕਲਾਵੇ ਪਿਛੋਂ ਦੂਜੇ ਵਾਰ ਸਹੁਰੇ ਜਾਣ ਦੀ ਰਸਮ
੨. ਉਹ ਕਪੜਾ ਲੱਤਾ ਜੋ ਮੁਕਲਾਵੇ ਪਿਛੋਂ ਦੂਜੀ ਵਾਰ ਸਹੁਰੇ ਜਾਣ ਲੱਗੀ ਲੜਕੀ ਨੂੰ ਦਿੱਤਾ ਜਾਂਦਾ ਹੈ (ਪੁਆ. ਕੋ.)

**ਦਲ,** [ਪ੍ਰਾ. ਦਲ; ਸੰ. ਦਲ] ਪੁ.
੧. ਟੋਲੀ, ਗਲੋਹ, ਸਮੂਹ;
੨. ਫ਼ੌਜ, ਸੇਨਾ;
੩. ਪਤਾ;
੪. ਮੋਟਾਈ, ਗੁੰਦਾ

–ਦਲ ਤੇ ਦਲ ਚੜ੍ਹਨਾ, ਮੁਹਾ.
੧. ਬਹੁਤ ਜ਼ਿਆਦਾ ਫ਼ੌਜ ਦਾ ਹਮਲਾ ਕਰਨਾ;
੨. ਬਹੁਤ ਮੋਟਾ ਹੋਣਾ, ਬਹੁਤ ਮਾਸ ਫੁੱਲਣਾ

–ਦਲ ਤੇ ਦਲ ਪੈਣਾ, ਮੁਹਾ.
ਬਹੁਤ ਮੋਟਾ ਹੋਣਾ, ਬਹੁਤ ਮਾਸ ਫੁੱਲਣਾ (ਪੁਆ. ਕੋ.)

–ਦਲਦਾਰ, ਵਿ. ਵੇਖੋ ਡਲਦਾਰ

–ਦਲਬੰਦੀ, ਇ. ਧੜੇਬਾਜ਼ੀ

–ਦਲਬਲ, ਪੁ. ੧. ਫ਼ੌਜ, ਲਾਉ ਲਸ਼ਕਰ;
੨. ਸੰਗੀ-ਸਾਥੀ, ਨੌਕਰ ਚਾਕਰ

–ਦਲ ਬਾਦਲ, ਪੁ. ੧. ਕਾਲੀ ਘਟਾ;
੨. ਬਹੁਤ ਵੱਡੀ ਫ਼ੌਜ (ਲੁ. ਕੋ.)

–ਦਲ ਭੰਜਨ, ਵਿ. ਵੈਰੀਆਂ ਦਾ ਨਾਸ਼ ਕਰਨ ਵਾਲਾ
"ਦਲਭੰਜਨ ਗੁਰ ਸੂਰਮਾ
ਵਡ ਜੋਧਾ ਬਹੁ ਪਰਉਪਕਾਰੀ" (ਭਾਗੁ.)

–ਦਲੀਂ ਰਾਜਾ ਮਲੀਂ ਖੇਤੀ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਰਾਜਾ ਫ਼ੌਜ ਨਾਲ ਹੀ ਸ਼ਕਤੀਸ਼ਾਲੀ ਹੁੰਦਾ ਹੈ ਅਤੇ ਖੇਤੀ ਖਾਦ ਨਾਲ ਹੀ ਵਧੇਰੇ ਹੁੰਦੀ ਹੈ, ਓਦੋਂ ਕਹਿੰਦੇ ਹਨ (ਮ. ਸਿੰ.)

**ਦਲ²,** (ਕਾਂਗ.)[ਡਲ²] ਇ. ਝੀਲ (ਮ. ਸਿੰ.)

**ਦਲਹੀਜ਼,** ਇ. ਵੇਖੋ ਦਲ੍ਹੀਜ਼ :
"ਚਾਂਦੀ ਕਿਸਮ ਦਲਹੀਜ਼"
(ਕਾਦਰਯਾਰ-ਮਹਿਰਾਜਨਾਮਾ)

**ਦਲਹੇਜ,** [ਦਲ=ਦਿਲ+ਹੇਜ] ਪੁ.
ਦਿਲੀ ਪਿਆਰ, ਹੇਜ (ਪੁਆ. ਕੋ.)

**ਦਲੰਗਣਾ,** [ਦਲੰਗਾ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਮੋਟੇ ਮੋਟੇ ਤੋਪੇ ਭਰਨਾ (ਪੋਠੋ. ਕੋ.)

**ਦਲੰਗਾ,** [ਦੜੰਗਾ] ਪੁ. ਮੋਟਾ ਮੋਟਾ ਤੋਪਾ, ਡੰਗਾ (ਲਾ. ਕ੍ਰਿ. ਲਾਉਣਾ) (ਪੋਠੋ. ਕੋ.)

**ਦੱਲਗੀ,** [ਦੱਲ (੧)+ਗੀ] ਇ. ਦੱਲਪੁਣਾ (ਪੋਠੋ. ਠੋ.)

**ਦਲਗੀਰ,** ਵਿ. ਵੇਖੋ ਦਿਲਗੀਰ

–ਦਲਗੀਰੀ, ਇ. ਦਿਲਗੀਰੀ, ਫ਼ਿਕਰ, ਚਿੰਤਾ

**ਦਲਚ,** ਇ. ਦਾਖ:
"ਅਲੀਆਂ ਦਲਚਾਂ ਘਰ ਪਕੀਆਂ
ਰਾਜਾ ਜਾ ਕੇ ਮੌਜਾਂ ਮਾਣੇ"
(ਰਾਜਾ ਰਸਾਲੂ-ਬਾਵਾ ਬੁੱਧ ਸਿੰਘ)

**ਦਲਣਾ,** [ਪ੍ਰਾ. ਦਲਣ; ਸੰ. ਦਲਨ+ਆ] ਕ੍ਰਿ. ਸਕ.
੧. ਮੋਟਾ ਮੋਟਾ ਪੀਹਣਾ, ਦੁਫਾੜ ਕਰਨਾ;
੨. ਫਿਹਣਾ;
੩. ਕੁਚਲਣਾ, ਮਲੀਆਮੇਟ ਕਰਨਾ;
੪. ਪਾੜਨਾ:
"ਸਭਨਾਂ ਹੱਥੀਂ ਕੁਹਾੜੇ ਦੇ ਕੇ ਲਕੜੀਆਂ ਦਲਵਾ ਕੇ"
(ਸੇਫ਼.)

–ਦਲ ਸੁੱਟਣਾ, ਮੁਹਾ. ੧. ਪੈਰਾਂ ਥੱਲੇ ਮਧੋਲਣਾ;
੨. ਮਲੀਆਮੇਟ ਕਰਨਾ

–ਦਲਮਲ, ਪੁ. ਤੋੜਨ, ਮਲਣ ਜਾਂ ਪੀਹਣ ਦੀ ਕਿਰਿਆ (ਲਾ. ਕ੍ਰਿ. ਸੁੱਟਣਾ)

–ਦਲੀਦਾ ਮਲੀਦਾ ਹੋਣਾ, (ਮੁਲ.) ਮੁਹਾ. ਬਹੁਤ ਭੀੜ ਹੋਣਾ

**ਦਲਤ,** ਵਿ. ਵੇਖੋ ਦਲਿਤ

–ਦਲਤ ਜਾਤੀ, ਇ. ਪਛੜੀ ਜਾਤੀ

**ਦਲਦਲ,** [ਟ. ਕ. ਮਰਾ. ਬੰਗ. ਨੇਪਾ. ਦਲਦਲ] ਇ.
੧. ਖੋਭਾ, ਜਿਲ੍ਹਣ;
੨. ਚਿੱਕੜ

**ਦਲਦਲੀ,** [ਦਲਦਲ+ਈ] ਵਿ. ਦਲਦਲ ਵਾਲੀ (ਭੋਂ)

**ਦਲਨਾ,** ਕ੍ਰਿ. ਸਕ. ਵੇਖੋ ਦਲਣਾ

**ਦੱਲਪੁਣਾ,** [ਦੱਲ (੧)+ਪੁਣਾ] ਪੁ.
ਦੱਲੇ ਦਾ ਪੇਸ਼ਾ ਜਾਂ ਕੰਮ

**ਦਲਬਾ,** [ਹਿੰ. दलबा] ਪੁ.
੧. ਕਾਂ ਆਦਿ ਕਿਸੇ ਪੰਛੀ ਦੇ ਖੰਭ ਡੋਰ ਨਾਲ ਬੰਨ੍ਹ ਕੇ ਉਸ ਨੂੰ ਬਾਜ਼ ਆਦਿ ਸ਼ਿਕਾਰੀ ਪੰਛੀਆਂ ਅੱਗੇ ਸ਼ਿਕਾਰ ਤੇ ਲਾਉਣ ਲਈ ਛਡਣ ਦੀ ਕਿਰਿਆ;
੨. ਧੋਖਾ, ਲਾਲਚ (ਲਾ. ਕ੍ਰਿ. ਦੇਣਾ)

**ਦਲਯਾ,** ਪੁ. ਵੇਖੋ ਦਲੀਆ

**ਦਲਲ ਦਲਲ,** (ਸ਼ਬਦਾਨੁ) ਕ੍ਰਿ. ਵਿ.
ਜ਼ੋਰ ਨਾਲ, ਤੇਜ਼ੀ ਨਾਲ (ਪੁਆ. ਕੋ.)
(ਪਾਣੀ ਆਦਿ ਦਾ ਵਗਣਾ)

**ਦਲਵਈਆ,** [ਦਲ ( ਣਾ )+ਵਈਆ] ਪੁ.
ਦਾਲਾਂ ਦਲਣ ਵਾਲਾ

**ਦਲਵੱਯਾ,** ਪੁ. ਵੇਖੋ ਦਲਵਈਆ (ਲੁ. ਕੋ.)

**ਦਲਵਾ,** ਪੁ. ਵੇਖੋ ਦਲਬਾ (ਮ. ਸਿੰ.)

**ਦਲਵਾਈ,** [ਦਲਵਾ (ਉਣਾ)+ਈ] ਇ.
੧. ਦਲਣ ਦਾ ਕੰਮ
੨. ਦਲਣ ਦੀ ਮਜ਼ਦੂਰੀ

**ਦਲਵਾਰ,** [ਦਰਬਾਰ] ਪੁ. ੧. ਦਰਬਾਰ
੨. ਦੁਆਰ (ਪੁਆ. ਕੋ.)

**ਦਲਵਾਰੀ,** ਵਿ. ਵੇਖੋ ਦਰਬਾਰੀ (ਪੁ. ਕੋ.)

**ਦਲਾ[1],** (ਮੁਲ.) [ਡੱਲਾ] ਇ. ਲੰਗੋਟੀ, ਸਾਫ਼ਾ, ਪਰਨਾ, ਤਹਿਮਤ

**ਦਲਾ[2],** ਪੁ. ਵੇਖੋ ਡਲਾ[2]

**ਦੱਲਾ,** [ਦਲਾ (ਲ)] ਪੁ.
੧. ਨੀਚ ਕੰਮ ਦੀ ਦਲਾਲੀ ਕਰਨ ਵਾਲਾ ਆਦਮੀ;
੨. ਇਕ ਗਾਲ੍ਹ

**ਦਲਾਉਣਾ[1],** [ਦਲਣਾ] ਕ੍ਰਿ. ਪ੍ਰੇ. ਦਲਣ ਦਾ ਕੰਮ ਕਰਾਉਣਾ

**ਦਲਾਉਣਾ[2],** ਕ੍ਰਿ. ਪ੍ਰੇ. ਵੇਖੋ ਦਿਲਾਉਣਾ (ਬਿ.)

**ਦਲਾਈ,** [ਦਲਾ (ਉਣਾ)+ਈ] ਇ.
੧. ਪੀਹਣ ਦਾ ਕੰਮ
੨. ਪੀਹਣ ਦੀ ਮਜ਼ਦੂਰੀ

**ਦਲਾਸੜਾ,** ਪੁ. ਵੇਖੋ ਦਿਲਾਸੜਾ

**ਦਲਾਸਾ,** ਪੁ. ਵੇਖੋ ਦਿਲਾਸਾ (ਬਿ.)

**ਦਲਾਹੀ,** [ਦਲਾਹ<ਦਲਾਸਾ ( ਾ )+ਈ] ਇ.
ਤਸੱਲੀ, ਧੀਰਜ
"ਦਮਦਮ ਹਮਦ ਸਨਾ ਗੁਜ਼ਾਰੇ ਦੇ ਦਲਾਹੀਆਂ ਦਿਲ ਨੂੰ"
(ਨਾਨਕ ਸਿੰਘ-ਸੰਗਮ)

**ਦਲਾਕਾ,** ਪੁ. ਵੇਖੋ ਧੜਾਕਾ (ਲਾ. ਕ੍ਰਿ. ਚਲਣਾ, ਪੈਣਾ)
(ਪੁਆ. ਕੋ.)

ਦਲਾਕਾ ਛੁੱਟਣਾ, ਮੁਹਾ. ਪਾਣੀ ਦਾ ਬਹੁਤ ਤੇਜ਼ ਚਲਣਾ
(ਪੁਆ. ਕੋ.)

**ਦਲਾਂਗ,** (ਪੋਠੋ. ਕਾਂਗ.) ਇ. ਵੇਖੋ ਦਲਾਂਘ (ਮ. ਸਿੰ.)

**ਦਲਾਂਘ,** ਇ. ਵੇਖੋ ਦੁਲਾਂਘ
-ਦਲਾਂਘਾ ਭੌਰਨਾ, ਕ੍ਰਿ. ਸਮਾ. ਵੇਖੋ ਦੁਲਾਂਘਾਂ ਭਰਨਾ

**ਦਲਾਨ,** [ਫ਼ਾ. ਦਾਲਾਨ دالان ] ਪੁ.
੧. ਵੱਡਾ ਕਮਰਾ
੨. ਬਰਾਂਡਾ

**ਦਲਾਬੀ,** ਇ. ਵੇਖੋ ਦਲਾਵੀ (ਪੁਆ. ਕੋ.)

**ਦਲਾਮੀ,** [ਦਲ (ਣਾ)+ਆਮੀ=ਆਵੀ] ਵਿ.
ਦਲੀ ਹੋਈ, ਦਲਵੀਂ

**ਦਲਾਲ[1],** [ਅਰ. ਦਲਾਲ دلال ، √ਦੱਲ دل
=ਪਸਮਾਉਣਾ] ਪੁ. ਜਿਸ ਦੀ ਰਾਹੀਂ ਸੌਦਾ ਹੋਵੇ,
ਵਿਚੋਲਾ

**ਦਲਾਲ[2],** ਪੁ. ਹਰਿਆਣੇ ਦੇ ਇਲਾਕੇ ਦੀ ਵਾਹੀ ਕਰਨ ਵਾਲੀ ਇਕ ਜਾਤੀ

**ਦਲਾਲੀ,** [ਦਲਾਲ[1]+ਈ] ਇ. ੧. ਦਲਾਲ ਦਾ ਕੰਮ;
੨. ਦਲਾਲ ਦੀ ਮਜ਼ਦੂਰੀ
-ਦਲਾਲੀ ਖਾਣਾ, ਮੁਹਾ. ਵਿਚੋਲਾ ਬਣਕੇ ਪੈਸੇ ਖਾਣਾ
-ਕੋਲਿਆਂ ਦੀ ਦਲਾਲੀ ਵਿਚ ਮੂੰਹ ਕਾਲਾ, } ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਭੈੜੇ ਕੰਮਾਂ ਦਾ ਭੈੜਾ ਹੀ ਫਲ ਹੁੰਦਾ ਹੈ, ਓਦੋਂ ਕਹਿੰਦੇ ਹਨ;
੨. ਜਦੋਂ ਦੂਸਰੇ ਦੇ ਕੰਮ ਵਿਚ ਦਖ਼ਲ ਦੇਣ ਤੋਂ ਸੰਕੋਚ ਕਰਨਾ ਹੋਵੇ, ਉਦੋਂ ਕਹਿੰਦੇ ਹਨ

**ਦਲਾਵਰ,** ਵਿ. ਵੇਖੋ ਦਿਲਾਵਰ

**ਦਲਾਵਰੀ,** ਇ. ਵੇਖੋ ਦਿਲਾਵਰੀ

**ਦਲਾਵਾ,** [ਦਲ (ਣ)+ਆਵਾ] ਪੁ. ਦਲਿਆ ਹੋਇਆ ਵੰਡ
(ਪੁਆ. ਕੋ.)

**ਦਲਾਵੀ,** [ਦਲਾਉ (ਣਾ)+ਵੀ] ਇ. ਦਲਣ ਵਾਲੀ
(ਪੁਆ. ਕੋ.)

**ਦਲਿਤ,** [ਸੰ. दलित] ਵਿ. ਕੁਚਲਿਆ ਹੋਇਆ

**ਦਲਿਦ੍ਰ,** ਪੁ. ਵੇਖੋ ਦਲਿੱਦਰ

**ਦਲਿੱਦਰ,** [ਸੰ. दारिद्रय] ਪੁ.
੧. ਗ਼ਰੀਬੀ, ਕੰਗਾਲੀ;
੨. ਆਲਸ;
੩. ਗੰਦਗੀ, ਕੂੜਾ (ਮ. ਸਿੰ.)

**ਦਲਿਦਰਣ,** [ਦਲਿਦਰ+ਣ] ਇ.
੧. ਕੰਗਾਲਣ;
੨. ਆਲਸਣ ਇਤਰੀ;
੩. ਮੈਲੀ ਕੁਚੈਲੀ ਔਰਤ

**ਦਲਿੱਦਰਤਾ,** [ਸੰ. दरिद्रता] ਇ.
੧. ਕੰਗਾਲੀ, ਗ਼ਰੀਬੀ;

੨. ਸੁਸਤੀ, ਆਲਸ;

੩. ਕੂੜਾ, ਗੰਦਗੀ (ਮ. ਸਿੰ.)

**ਦਲਿੱਦਰਤਾਈ,** [ਦਲਿੱਦਰਤ (੧)+ਆਈ] ਇ.

੧. ਕੰਗਾਲੀ, ਗ਼ਰੀਬੀ;

੨. ਸੁਸਤੀ, ਆਲਸ;

੩. ਕੂੜਾ, ਗੰਦਗੀ (ਬਿ.)

**ਦਲਿਦਰੀ,** [ਦਲਿਦਰ+ਈ] ਵਿ. ਪੁ.

੧. ਗ਼ਰੀਬ, ਕੰਗਾਲ;

੨. ਸੁਸਤ, ਆਲਸੀ;

੩. ਗੰਦਾ, ਮੈਲਾ, ਕੁਚੈਲਾ

**ਦੱਲੀ**[1], [ਦੱਲ (੧)+ਈ] ਇ.

੧. ਨੀਚ ਕਰਮ ਦੀ ਦਲਾਲੀ ਕਰਨ ਵਾਲੀ ਔਰਤ;

੨. ਇਕ ਗਾਲ੍ਹ

**ਦੱਲੀ**[2], ਪੁ. ਇਕ ਰੁੱਖ

(Cedrela toona serrata) (ਮ. ਸਿੰ.)

**ਦਲੀਆ,** [ਦਲ (ਣਾ)+ਈਆ] ਪੁ.

ਮੋਟੀ ਪੀਠੀ ਹੋਈ ਕਣਕ, ਮੋਟਾ ਪੀਠਾ ਹੋਇਆ ਕੋਈ ਅਨਾਜ

–ਦਲੀਆ ਕਰਨਾ, ਮੁਹਾ. ਟੋਟੇ ਟੋਟੇ ਕਰ ਦੇਣਾ

**ਦਲ੍ਹੀਜ਼,** [ਫ਼ਾ. ਦਹਲੀਜ਼ دہلیز ] ਇ.

ਦਰਵਾਜ਼ੇ ਦੀ ਚੁਗਾਠ ਦੀ ਹੇਠਲੀ ਲਕੜੀ, ਸਰਦਲ, ਦੇਹੁੜੀ



ਦਲ੍ਹੀਜ਼

–ਦਲ੍ਹੀਜ਼ ਉਖਾੜਨਾ, ਮੁਹਾ. ਬਹੁਤ ਹੀ ਫੇਰੇ ਪਾਉਣਾ :

"ਨਹੀਂ ਵੇਲੇ ਕੁਵੇਲੇ ਨੂੰ ਮੂਲ ਵੇਂਹਦੇ,
ਬੇਤਮੀਜ਼ ਦਲ੍ਹੀਜ਼ ਉਖਾੜਦੇ ਨੇ"
(ਰਾਜਾ ਭਰਥਰੀ, ਕਾਲੀਦਾਸ)

–ਦਲ੍ਹੀਜ਼ ਦੀ ਮਿੱਟੀ ਪੁੱਟ ਸੁੱਟਣਾ, ਮੁਹਾ.

ਕਿਸੇ ਦੇ ਘਰ ਬਹੁਤ ਫੇਰੇ ਪਾਉਣਾ

–ਦਲ੍ਹੀਜ਼ਾਂ ਉਚੇੜ ਮਾਰਨਾ, ਮੁਹਾ. ਬਹੁਤ ਫੇਰੇ ਮਾਰਨਾ

–ਦਲ੍ਹੀਜਾਂ ਦੇ ਅੰਦਰ ਰਹਿਕੇ ਗੁਜ਼ਾਰਾ ਕਰਨਾ, ਮੁਹਾ.

ਚਾਦਰ ਵੇਖ ਕੇ ਪੈਰ ਪਸਾਰਨਾ

–ਦਲ੍ਹੀਜ਼ਾਂ ਘਸਾ ਮਾਰਨਾ, ਮੁਹਾ. ਮੁੜ ਮੁੜ ਫੇਰੇ ਪਾਉਣਾ

–ਦਲ੍ਹੀਜ਼ਾਂ ਮੋਕਲੀਆਂ ਕਰਨਾ, ਮੁਹਾ. ਘਰ ਤੋਂ ਪਰ੍ਹਾਂ ਹੱਟਣਾ

–ਦਲ੍ਹੀਜ਼ਾਂ ਵਿਚ ਪੈਰ ਪਾਉਣਾ, ਮੁਹਾ. (ਮਕਾਨ) ਅੰਦਰ ਵੜਨਾ

**ਦਲੀਜ, ਦਲੀਜ਼,** ] ਇ. ਵੇਖੋ ਦਲ੍ਹੀਜ਼ (ਬਿ.)

**ਦਲੀਜਣਾ,** (ਮੁਲ.) [ਦਲਣਾ] ਕ੍ਰਿ. ਅਕ. ਦਲਿਆ ਜਾਣਾ

**ਦਲੀਜਾ,** (ਮੁਲ.) [ਦਲੀਜਣਾ] ਪੁ. ਦਲੀਆ (ਮ. ਸਿੰ.)

**ਦਲੀਪ,** ਪੁ. ਇਕ ਸੂਰਜਬੰਸੀ ਰਾਜਾ ਜੋ ਰਾਜਾ ਰਾਮ ਚੰਦਰ ਦੇ ਬਜ਼ੁਰਗਾਂ ਵਿਚੋਂ ਸੀ

**ਦਲੀਪ ਸਿੰਘ,** ਪੁ. ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਪੁੱਤਰ

**ਦਲੀਯਾ,** ਪੁ. ਵੇਖੋ ਦਲੀਆ (ਬਿ.)

**ਦਲੀਲ,** [ਅਰ. ਦਲੀਲ دلیل ਦਲ دل

=ਰਾਹ ਦਸਣਾ] ਇ.

੧. ਸਬੂਤ, ਤਰਕ (ਲਾ. ਕ੍ਰਿ. ਦੇਣਾ)

੨. ਮਨਸ਼ਾ, ਇਰਾਦਾ;

੩. ਸੋਚ, ਵਿਚਾਰ, ਖ਼ਿਆਲ;

੪. ਹੁਜੱਤ, ਢੁੱਚਰ;

੫. ਪਿਆਰ (ਬਿ.)

–ਦਲੀਲ ਆਵਣ, ਕ੍ਰਿ. ਸਮਾ. ਖ਼ਿਆਲ ਆਉਣਾ, ਇਰਾਦਾ ਹੋਣਾ, ਬਹਿਸ ਕਰਨਾ, ਸਾਬਤ ਕਰਨਾ (ਜਟਕੀ)

–ਦਲੀਲ ਕਰਣ, ਕ੍ਰਿ. ਸਮਾ. ਸੋਚਣਾ, ਕੋਸ਼ਿਸ਼ ਕਰਨਾ (ਜਟਕੀ)

–ਦਲੀਲ ਕਰਨਾ, ਕ੍ਰਿ. ਸਮਾ.

੧. ਸਬੂਤ ਦੇਣਾ;

੨. ਬਹਿਸ ਕਰਨਾ;

੩. ਇਤਰਾਜ਼ ਕਰਨਾ (ਮ. ਸਿੰ.)

–ਦਲੀਲ ਦੁੜਾਉਣਾ, ਮੁਹਾ. ਦਿਮਾਗ਼ ਲੜਾਉਣਾ,

ਤਰਕੀਬ ਸੋਚਣਾ :

"ਕਿਹੜੇ ਤੌਰ ਮਿਲਸਾਂ ਪਿਆਰੇ ਯਾਰ ਤਾਈਂ
ਲਖ ਫ਼ਿਕਰ ਦਲੀਲ ਦੁੜਾਂਵਦਾ ਜੇ"
(ਸੁਹਣੀ-ਫ਼ਜ਼ਲਸ਼ਾਹ)

–ਦਲੀਲ ਧਾਰਨਾ, ਮੁਹਾ.

ਪੱਕਾ ਇਰਾਦਾ ਕਰਨਾ, ਨਿਸਚਾ ਕਰਨਾ

"ਮਾਸ ਅਹਾਰੀ ਜਾਨਵਰ, ਆਏ ਦਲੀਲਾਂ ਧਾਰ"
(ਮਿਰਜ਼ਾ-ਭਗਵਾਨ ਸਿੰਘ)

–ਦਲੀਲ ਫਿਰਣ, ਕ੍ਰਿ. ਸਮਾ. ਇਰਾਦਾ ਬਦਲ ਜਾਣਾ (ਜਟਕੀ)

–ਦਲੀਲਬਾਜ਼ੀ, ਇ.

੧. ਦਲੀਲਾਂ ਦੇਣ ਦਾ ਭਾਵ ਜਾਂ ਕਿਰਿਆ;

੨. ਹੁੱਜਤਬਾਜ਼ੀ

–ਦਲੀਲਾਂ ਘੜਨਾ, ਮੁਹਾ.

੧. ਜੁਗਤ ਸੋਚਣਾ;

੨. ਬਹਾਨੇ ਕਰਨਾ

–ਦਲੀਲਾਂ ਦੁੜਾਉਣਾ, ਮੁਹਾ. ਸੋਚਾਂ ਦੁੜਾਉਣਾ, ਸੋਚਾਂ ਸੋਚਣਾ
"ਦਿਲੋਂ ਇਹੋ ਦਲੀਲਾਂ ਦੁੜਾਨ ਤਿੰਨੇ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

–ਦਲੀਲੀ, ਪੁ. ੧. ਬਹਿਸ ਕਰਨ ਵਾਲਾ;
੨. ਹੁੱਜਤ ਕਰਨ ਵਾਲਾ;
੩. ਜਿਸ ਦਾ ਮਨ ਕਿਸੇ ਹੋਰ ਪਾਸੇ ਹੋਵੇ (ਜਟਕੀ)

–ਦਲੀਲੀਂ ਪੈਣਾ, ਮੁਹਾ. ੧. ਜਕੋ ਤਕੋ ਕਰਨਾ;
੨. ਦੁਚਿੱਤਾ ਹੋਣਾ;
੩. ਸੋਚਾਂ ਵਿਚ ਪੈਣਾ

**ਦਲੂੰਗ,** ਪੁ. ਇਕ ਪਰਕਾਰ ਦੀ ਝਾੜੀ ਜੋ ਆਮ ਮਿਲਦੀ ਹੈ, ਇਸ ਦੇ ਨਿਕੇ ਨਿਕੇ ਖ਼ੁਸ਼ਬੂਦਾਰ ਫੁੱਲ ਹੁੰਦੇ ਹਨ, ਇਸ ਨੂੰ ਬਕਰੀਆਂ ਖਾਂਦੀਆਂ ਹਨ (Abelia Tiflora) (ਮ. ਸਿੰ.)

**ਦਲੂਚਾ,** (ਮੁਲ.) ਪੁ. ਗ਼ਲੀਚਾ (ਮ. ਸਿੰ.)

–ਜ਼ਾਲ ਦਾ ਮੁਰੀਦ ਤੇ ਦਲੂਚਾ ਖ਼ਰਾਬ, ] ਅਖੌ. ਜਦੋਂ ਇਹ ਕਹਿਣਾ ਹੋਵੇ ਕਿ ਰੰਨ-ਮੁਰੀਦ ਦੀ ਮਿੱਟੀ ਪਲੀਤ ਹੁੰਦੀ ਹੈ, ਓਦੋਂ ਕਹਿੰਦੇ ਹਨ (ਮ. ਸਿੰ.)

**ਦਲੇ ਮਲੇ ਕਢਣਾ,**
**ਦਲੇ ਮਲੇ ਦੇਣਾ,**
**ਦਲੇ ਮਲੇ ਫੇਰਨਾ,**
**ਦਲੇ ਮਲੇ ਲਾਉਣਾ,** } ਅਖੌ. ਵਾਹੁਣ ਪਿੱਛੋਂ ਖੇਤ ਦੇ ਆਮ੍ਹੋ ਸਾਹਮਣੇ ਦੀਆਂ ਚਵ੍ਹਾਂ ਨੁਕਰਾਂ ਨੂੰ ਸੀਆਂ ਲਾ ਕੇ ਮੇਲਣਾ (ਪੁਆ. ਕੋ.)

**ਦਲੇਰ,** [ਫ਼ਾ. ਦਿਲੇਰ دلیر =ਦਿਲ ਵਾਲਾ, ਬਹਾਦਰ] ਵਿ.
੧. ਹੌਂਸਲੇ ਵਾਲਾ, ਬਹਾਦਰ;
੨. ਸਖ਼ੀ (ਮ. ਸਿੰ.)

–ਦੀਦਾ ਦਲੇਰ, ਵਿ. ਮੂੰਹ ਫੱਟ, ਗੁਮਾਨੀ

–ਦੀਦਾ ਦਲੇਰੀ, ਇ. ਜੁਰਅਤ

**ਦਲੇਰਾਨਾ,** [ਫ਼ਾ. ਦਿਲੇਰਾਨਾ دلیرانه ] ਵਿ.
ਦਲੇਰੀ ਵਾਲਾ, ਬਹਾਦਰੀ ਵਾਲਾ

**ਦਲੇਰੀ,** [ਫ਼ਾ. ਦਿਲੇਰੀ دلیری =ਬਹਾਦਰੀ, ਹੌਸਲਾ] ਇ. ੧. ਬਹਾਦਰੀ, ਹਿੰਮਤ;
੨. ਸਖ਼ਾਵਤ (ਬਿ.)

**ਦਲੇਲ[1],** ਵਿ. ਵੇਖੋ ਦਲੇਰ (ਬਿ.)

**ਦਲੇਲ[2],** [ਅੰ. ਡ੍ਰਿਲ Drill] ਇ.
ਕਵਾਇਦ ਦੀ ਉਹ ਸਜ਼ਾ ਜੋ ਸਿਪਾਹੀਆਂ ਨੂੰ ਕਿਸੇ ਕਸੂਰ ਕਾਰਨ ਦਿਤੀ ਜਾਏ (ਬਿ.)

–ਦਲੇਲ ਬੋਲਣ, ਮੁਹਾ. ਵੇਖੋ ਦਲੇਲ ਬੋਲਣਾ (ਜਟਕੀ)

–ਦਲੇਲ ਬੋਲਣਾ, ਮੁਹਾ.
ਵਧੀਕ ਕਵਾਇਦ ਦੀ ਸਜ਼ਾ ਮਿਲਣਾ (ਮ. ਸਿੰ.)

–ਦਲੇਲ ਵਿਚ ਫਸਣਾ, ਮੁਹਾ. ਵਗਾਰ ਪੈਣਾ
"ਅਸੀਂ ਬੁਤੀ ਕਢੀਆਂ ਸਹਿਬਾਂ
ਜਿਵੇਂ ਨੌਕਰ ਫਸਿਆ ਵਿਚ ਦਲੇਲ ਦੇ" (ਬਾਢੇ.)

**ਦਲੇਲੀ,** ਇ. ਵੇਖੋ ਦਲੇਰੀ (ਲੁ. ਕੋ.)

**ਦਵਈਆ,** ਪੁ. ਵੇਖੋ ਦਵੱਯਾ

**ਦਵੂਕ,** ਪੁ. ਦੁਰਮਟ (ਪੋਠੋ. ਕੋ.)

**ਦਵੱਕ ਕਰੀ ਢਹਿਦਾ,** ਮੁਹਾ. ਧੜੱਮ ਕਰ ਕੇ ਡਿਗਣਾ (ਪੋਠੋ. ਕੋ.)

**ਦਵੰਦ,** [ਪ੍ਰਾ. ਦ੍ਵੰਦ ਸੰ. द्वन्द्व] ਪੁ.
੧. ਘੋਲ, ਸੰਗਰਾਮ, ਸੰਘਰਸ਼;
੨. ਝਗੜਾ, ਕਲ੍ਹਾ;
੩. ਜੋੜਾ :
"ਇਸੇ ਤਰ੍ਹਾਂ ਸਫ਼ੀਰ ਵੀ ਆਪਣੇ ਹੋਰ ਸਮਕਾਲੀ ਕਵੀਆਂ ਵਾਂਗ ਇਸ ਸਮਾਜਕ ਦਵੰਦ ਦਾ ਸ਼ਿਕਾਰ ਹੋ ਜਾਂਦਾ ਹੈ" (ਸਾਹਿਤ ਸਮਾਚਾਰ, ਅਪ੍ਰੈਲ ੫੯)

–ਦਵੰਦਮਈ, ਵਿ. ਘੋਲ ਜਾਂ ਸੰਘਰਸ਼ ਵਾਲਾ

**ਦ੍ਵੰਦ,** ਪੁ. ਵੇਖੋ ਦਵੰਦ

**ਦਵੰਦਾਤਮਕ,** ਵਿ. ਦੋਹਾਂ ਦਾ, ਦੋ ਦੋ ਪਰਸਪਰ ਸਬੰਧ ਵਾਲਾ

**ਦਵੱਯਾ,** ਪੁ. ਇਕ ਮਾਤ੍ਰਕ ਛੰਦ ਜਿਸ ਦੀਆਂ ਚਾਰ ਤੁਕਾਂ ਤੇ ਹਰ ਤੁਕ ਵਿਚ ੨੮ ਮਾਤਰਾਂ ਹੁੰਦੀਆਂ ਹਨ ਤੇ ੧੬, ੧੨ ਤੇ ਵਿਸਰਾਮ ਹੁੰਦਾ ਹੈ

**ਦਵੱਲਾ,** [ਦੋ+ਵਲ+ਆ] ਵਿ. ਦੋ ਪਾਸਿਆਂ ਦਾ

**ਦਵਾ,** [ਅਰ. ਦਵਾ دوا =ਔਖਧ, ਦਵਾਈ] ਇ.
ਰੋਗ ਹਟਾਉਣ ਵਾਲੀ ਚੀਜ਼, ਔਸ਼ਧ, ਔਸ਼ਧੀ

–ਦਵਾਖ਼ਾਨਾ, ਪੁ. ਉਹ ਥਾਂ ਜਿੱਥੋਂ ਦਵਾਈ ਮਿਲੇ

–ਦਵਾ ਦਰਮਲ,
–ਦਵਾ ਦਾਰੂ, ] ਪੁ.
੧. ਦਵਾਈ;
੨. ਇਲਾਜ (ਲਾ. ਕ੍ਰਿ. ਕਰਨਾ)

–ਦਵਾਫ਼ਰੋਸ਼, ਪੁ. ਦਵਾਈਆਂ ਵੇਚਣ ਵਾਲਾ

–ਦਵਾ ਲਗਣਾ, ਮੁਹਾ. ਦਵਾਈ ਦਾ ਅਸਰ ਕਰਨਾ

**ਦੱਵਾ,** [ਸ਼ਾ. ਸੰ. ਦਿਵ੍=ਚਮਕਣਾ] ਪੁ.
ਪਾਣੀ ਜਾਂ ਸ਼ੀਸ਼ੇ ਉਤੇ ਪਿਆ ਰੋਸ਼ਨੀ ਦਾ ਅਕਸ ਜਾਂ ਪ੍ਰਤੀਬਿੰਬ (ਲਹਿੰਦੀ)

**ਦੱਵਾ ਪੌਵਣ,** ਕ੍ਰਿ. ਸਮਾ.
ਅਕਸ ਜਾਂ ਪ੍ਰਤੀਬੰਬ ਪੈਣਾ (ਜਟਕੀ)

**ਦਵਾਉਣਾ,** ਕ੍ਰਿ. ਪ੍ਰੇ. ਵੇਖੋ ਦਿਵਾਉਣਾ

**ਦਵਾਉ,** ਇ. ਵੇਖੋ ਦਵਾ

**ਦਵਾਇਣ,** ਇ. ਵੇਖੋ ਦੌਣ (ਲੁ. ਕੋ.)

**ਦਵਾਈ,** [ਅਰ. ਦਵਾ دوا +ਈ] ਇ.
ਰੋਗ ਹਟਾਉਣ ਵਾਲੀ ਚੀਜ਼, ਔਸ਼ਧ, ਦਾਰੂ

**ਦਵਾਖੜੀ,** [ਦੀਵਾ+ਖੜੀ=ਦੀਵੇ ਰਖਣ ਦੀ ਥਾਂ] ਇ.
ਲਕੜੀ ਦਾ ਬਣਿਆ ਹੋਇਆ ਦੀਵਾ ਰਖਣ ਵਾਲਾ ਅੱਡਾ, ਦੀਵਟ (ਬਿ.)



ਦਵਾਖੜੀ

**ਦਵਾਖਾ,** (ਪੋਠੋ.) [ਸ਼ਾ. ਸੰ. ਦੀਪਾਕ੍ਸ਼] ਪੁ.
ਦੀਵਾ ਰੱਖਣ ਵਾਲਾ ਛੋਟਾ ਜਿਹਾ ਆਲਾ

**ਦਵਾਖੀ,** [ਦਵਾਖ (ਾ)+ਈ] ਇ.
ਲਕੜੀ ਦਾ ਬਣਿਆ ਹੋਇਆ ਦੀਵਾ ਰੱਖਣ ਵਾਲਾ ਅੱਡਾ, ਦੀਵਟ

**ਦਵਾਠੀ,** [ਦ=ਦੋ+ਵਾਠ∠ਵਟਾਉਣਾ+ਈ] ਇ.
੧. ਵੱਟਾ ਸੱਟਾ;
੨. ਵੱਟੇ ਦਾ ਸਾਕ (ਪੋਠੋ. ਕੋ.)

–ਦਵਾਠੀ ਦਾ ਸਾਕ, ਪੁ. ਵੱਟੇ ਦਾ ਸਾਕ

**ਦਵਾਨ,** ਪੁ. ਵੇਖੋ ਦੀਵਾਨ

**ਦਵਾਤ,** [ਫ਼ਾ ਦਵਾਤ دوات ] ਇ.
ਸ਼ੀਸ਼ੇ ਜਾਂ ਮਿੱਟੀ ਆਦਿ ਦਾ ਛੋਟਾ ਬਰਤਨ ਜਿਸ ਦੇ ਵਿਚ ਸਿਆਹੀ ਪਾਈ ਜਾਂਦੀ ਹੈ

**ਦਵਾਤਸੀ,** ਇ. ਵੇਖੋ ਦਵਾਦਸੀ

**ਦਵਾਤਣ,** (ਕਾਂਗ.) ਪੁ. ਦਰਵਾਜ਼ੇ ਦੀ ਚੌਕਾਠ ਦੀ ਹੇਠਲੀ ਲਕੜੀ

**ਦ੍ਵਾਦਸ਼,** [ਸੰ. ਦ੍ਵਾਦਸ਼=ਦ੍ਵਿ+ਦਸ਼=ਬਾਰ੍ਹਾਂ] ਵਿ. ਬਾਰ੍ਹਾਂ (ਕਾ.)

–ਦ੍ਵਾਦਸ਼ ਅਖਰ, ਪੁ.
੧. "੧ਓ ਸਤਿਨਾਮ ਸਤਿਗੁਰ ਪ੍ਰਸਾਦਿ"
੨. ਪੁਰਾਣਾਂ ਅਨੁਸਾਰ
"ਓ ਨਮੋਂ ਭਗਵੱਤੇ ਵਾਸੁ ਦੇਵਾਯ" (ਕਾ.)

**ਦਵਾਦਸ਼ੀ,** [ਸੰ. ਦ੍ਵਾਦਸ਼ੀ] ਇ. ਬਾਰ੍ਹਵੀਂ ਤਿੱਥ, ਬਾਰ੍ਹਵੀਂ ਥਿੱਤ

**ਦਵਾਨਾ,** ਵਿ. ਵੇਖੋ ਦੀਵਾਨਾ (ਬਿ.)

**ਦਵਾਪਰ,** [ਸੰ. ਦ੍ਵਾਪਰ=ਤੀਜਾ ਜੁਗ] ਪੁ.
ਕਲਜੁਗ ਤੋਂ ਪਹਿਲਾਂ ਅਤੇ ਤ੍ਰੇਤੇ ਤੋਂ ਪਿਛੋਂ ਆਉਣ ਵਾਲਾ ਜੁਗ, ਤੀਸਰਾ ਜੁਗ

**ਦਵਾਮ,** [ਅਰ. ਦਵਾਮ دوام ] ਵਿ.
ਹਮੇਸ਼ਾ ਰਹਿਣ ਵਾਲਾ :
"ਪਹਿਨ ਤਾਜ ਬਕਾਇ ਦਵਾਮ ਸੱਯਦ"
(ਲੈਲਾ ਮਜਨੂੰ-ਕਾਦਰੀ)

**ਦਵਾਰ[1],** [ਸੰ. ਦ੍ਵਾਰ=ਦਰਵਾਜ਼ਾ] ਪੁ. ਵੇਖੋ ਦੁਆਰ

–ਦਵਾਰਪਾਲ, ਪੁ. ਬੂਹੇ ਤੇ ਪਹਿਰਾ ਦੇਣ ਵਾਲਾ, ਦਰਬਾਨ

**ਦਵਾਰ[2],** [ਅਰ. ਦੁਵਾਰ, ਦਵਾਰ دُوار ، دوار
√ਦੌਰ=ਸਿਰ ਨੂੰ ਚੱਕਰ ਆਉਣਾ] ਪੁ.
ਸਿਰ ਨੂੰ ਚੱਕਰ ਆਉਣ ਦਾ ਭਾਵ :
"ਜ਼ਹਮਤ ਵਿਚ ਦਵਾਰ ਦੇ ਵੇਖ ਅਤ੍ਰੀਫ਼ਲ ਜਾਂ"
(ਦਾਰੂਸ਼ਿਫ਼ਾ)

**ਦਵਾਰਕਾ,** ਪੁ. ਕਾਠੀਆਵਾੜ ਦਾ ਇਕ ਸ਼ਹਿਰ, ਹਿੰਦੂ ਧਰਮ ਅਨੁਸਾਰ ਸਤਾਂ ਪੁਰੀਆਂ ਵਿਚੋਂ ਇਕ ਪੁਰ

**ਦ੍ਵਾਰਕਾ,** ਪੁ. ਵੇਖੋ ਦਵਾਰਕਾ :
"ਦ੍ਵਾਰਕਾ ਨਗਰੀ ਕਾਹੇ ਕੇ ਮਗੋਲ"
(ਤਿਲੰ. ਨਾਮਦੇਵ)

**ਦ੍ਵਾਰਾ,** ਕ੍ਰਿ. ਵਿ. ਵੇਖੋ ਦੁਆਰਾ

**ਦਵਾਰੀ,** [ਦਵਾਰ[1]+ਈ] ਇ. ਬੂਹੇ ਦੀ ਚੁਗਾਠ (ਬਿ.)

**ਦਵਾਲ[1],** ਇ. ਵੇਖੋ ਦੀਵਾਰ (ਲੁ. ਕੋ.)

–ਦਵਾਲਗੀਰ, ਪੁ.
੧. ਲਕੜੀ ਦਾ ਅੱਡਾ ਜੋ ਕੰਧ ਵਿਚ ਲਗਿਆ ਹੁੰਦਾ ਹੈ ਤੇ ਜਿਸ ਤੇ ਦੀਵਾ ਟਿਕਾਇਆ ਜਾਂਦਾ ਹੈ;



ਦਵਾਲਗੀਰ

੨. ਕੰਧ ਨਾਲ ਲਾਉਣ ਵਾਲਾ ਲੰਪ;



ਦਵਾਲਗੀਰ

੩. ਕੰਧ ਦਾ ਵਧਾ ਜਿਸ ਤੇ ਕੋਈ ਸ਼ੈ ਰੱਖੀ ਜਾਵੇ (ਬਿ.)

੪. ਉਹ ਕਪੜਾ ਜਿਹੜਾ ਕੰਧਾਂ ਉਤੇ ਸਜਾਵਟ ਲਈ ਲਾਇਆ ਜਾਂਦਾ ਹੈ



ਦਵਾਲਗੀਰ

**ਦਵਾਲ**[2], [ਦ∠ਦੇਣਾ+ਵਾਲ=ਵਾਲਾ] ਵਿ.

੧. ਦੇਣ ਵਾਲਾ (ਬਿ.)

੨. ਵੇਰਣ ਵਾਲਾ

**ਦਵਾਲਯਾ**, ਪੁ. ਵੇਖੋ ਦਿਵਾਲੀਆ (ਲੁ. ਕੋ.)

**ਦਵਾਲੜਾ**, [ਦਵਾਲ[1] (੧)+ੜਾ] ਪੁ. ਦਿਵਾਲਾ :

"ਗੱਲ ਸੀ ਸਾਰੀ ਕਰੀ ਕਿਉਂ ਦੁਕਾਨ ਜਾਰੀ
ਅੰਤ ਜੇ ਤੂੰ ਜਾਵਣਾ ਸੀ ਕੱਢ ਕੇ ਦਵਾਲੜੇ"
(ਹਕੀਕਤ ਰਾਏ-ਦੌਲਤ ਰਾਮ)

**ਦਵਾਲਾ**[1], ਪੁ. ਵੇਖੋ ਦਿਵਾਲਾ

–ਦਵਾਲੇ ਹੋਣਾ, ਮੁਹਾ. ਕਰਜ਼ੇ ਦੀ ਵਸੂਲੀ ਲਈ ਜ਼ੋਰ ਦੇਣਾ (ਲੁ. ਕੋ.)

**ਦਵਾਲਾ**[2], ਪੁ. ਵੇਖੋ ਦੁਆਲਾ[1]

**ਦਵਾਲਾ**[3], [ਦੋ+ਵਾਲਾ] ਪੁ. ਦੁਸਾਂਗਾ (ਪੋਠੋ. ਕੋ.)

**ਦਵਾਲੀ**[1], ਇ. ਵੇਖੋ ਦਿਵਾਲੀ[1]

**ਦਵਾਲੀ**[2], [ਫ਼ਾ. ਦੁਵਾਲ دوال +ਈ] ਇ.

ਚਮੜੇ ਦੀ ਪੇਟੀ, ਗਾਤਰਾ

**ਦਵਾਲੀਆ**, ਪੁ. ਵੇਖੋ ਦਿਵਾਲੀਆ

**ਦਵਾਵਠੀ**, [ਦਵਾਠੀ] ਇ. ਵੱਟੇ ਦਾ ਸਾਕ (ਪੋਠੋ. ਕੋ.)

–ਦਵਾਵਠੀ ਦਾ ਸਾਕ, ਪੁ. ਵੱਟੇ ਦਾ ਸਾਕ

**ਦਵੀਪ**, [ਸੰ. ਦ੍ਵੀਪ] ਪੁ. ਦੀਪ, ਜਜ਼ੀਰਾ

**ਦ੍ਵੇਸ਼**, [ਸੰ. ਦ੍ਵੇਸ਼] ਪੁ. ਦੁਸ਼ਮਣੀ, ਵੈਰ, ਈਰਖਾ (ਕਾ.)

**ਦ੍ਵੇਸ਼ੀ**, [ਸੰ. ਦ੍ਵੇਸ਼ਿਨ੍] ਵਿ. ਦੁਸ਼ਮਣ, ਵੈਰੀ, ਈਰਖਾਲੂ

**ਦ੍ਵੇਖ**, ਪੁ. ਵੇਖੋ ਦ੍ਵੇਸ਼ (ਕਾ.)

**ਦ੍ਵੇਖੀ**, ਵਿ. ਵੇਖੋ ਦ੍ਵੇਸ਼ੀ

**ਦ੍ਵੈਸ਼**, ਇ. ਵੇਖੋ ਦ੍ਵੇਸ਼

**ਦ੍ਵੈਸ਼ੀ**, ਵਿ. ਵੇਖੋ ਦ੍ਵੇਸ਼ੀ

**ਦ੍ਵੈਖ**, ਪੁ. ਵੇਖੋ ਦ੍ਵੇਸ਼

**ਦ੍ਵੈਖੀ**, ਵਿ. ਵੇਖੋ ਦ੍ਵੇਸ਼ੀ

**ਦਵੈਤ**[1], ਇ. ਵੇਖੋ ਦ੍ਵੈਤ

**ਦਵੈਤ**[2], ਇ. ਵੇਖੋ ਦਵਾਤ

**ਦ੍ਵੈਤ**, [ਸੰ. ਦ੍ਵੈਤ] ਇ.

੧. ਦੋ ਦਾ ਭਾਵ;

੨. ਆਪਣੇ ਪਰਾਏ ਦਾ ਖ਼ਿਆਲ;

੩. ਦੁਵਿਧਾ, ਭਰਮ;

੪. ਬ੍ਰਹਮ ਤੋਂ ਵਖਰੀ ਹੋਰ ਵਸਤੂ ਮੰਨਣ ਦਾ ਭਾਵ;

੫. ਬ੍ਰਹਮ ਅਤੇ ਜੀਵ ਨੂੰ ਵੱਖ ਮੰਨਣ ਦਾ ਭਾਵ

–ਦ੍ਵੈਤ ਭਾਵ, ਪੁ. ਵੈਰ ਵਿਰੋਧ, ਈਰਖਾ

–ਦ੍ਵੈਤਵਾਦ, ਪੁ. ਉਹ ਸਿਧਾਂਤ ਜਿਸ ਕਰਕੇ ਜੀਵ ਅਤੇ ਬ੍ਰਹਮ ਨੂੰ ਵੱਖ ਵੱਖ ਮੰਨਿਆ ਜਾਂਦਾ ਹੈ (ਕਾ.)

–ਦ੍ਵੈਤਵਾਦੀ, ਪੁ. ਦ੍ਵੈਤਵਾਦ ਦੇ ਸਿਧਾਂਤ ਵਿਚ ਵਿਸ਼ਵਾਸ਼ ਰੱਖਣ ਵਾਲਾ

ਵਿ. ਦ੍ਵੈਤਵਾਦ ਸਬੰਧੀ

**ਦਵੋਲੀਆ**, ਪੁ. ਇਕ ਤਰ੍ਹਾਂ ਦਾ ਮੋਟਾ ਘਾਹ ਜੋ ਮੱਝਾਂ ਖ਼ੁਸ਼ ਹੋ ਕੇ ਖਾਂਦੀਆਂ ਹਨ (ਬਿ.)

**ਦੜ**[1], ਪੁ. ਚੁੱਪ

–ਦੜ ਜਾਣਾ, ਮੁਹਾ. ਛੁਪ ਕੇ ਬੈਠ ਜਾਣਾ

–ਦੜ ਬਹਿਣਾ, ਮੁਹਾ. ਚੁਪ ਚਾਪ ਹੋ ਕੇ ਬਹਿਣਾ

–ਦੜ ਮਾਰਨਾ, ਮੁਹਾ. ਚੁੱਪ ਰਹਿਣਾ

–ਦੜ ਵੱਟ ਕੇ, ਕ੍ਰਿ. ਵਿ. ਗੁੱਸੇ ਨੂੰ ਅੰਦਰੋ ਅੰਦਰ ਜਰ ਕੇ

–ਦੜ ਵੱਟ ਜ਼ਮਾਨਾ ਕੱਟ ਭਲੇ ਦਿਨ ਆਉਣਗੇ, } ਅਖੌ. ਜਦੋਂ ਇਹ ਕਹਿਣਾ ਹੋਵੇ ਕਿ ਸਬਰ ਦਾ ਫਲ ਮਿੱਠਾ ਹੁੰਦਾ ਹੈ, ਉਦੋਂ ਕਹਿੰਦੇ ਹਨ

–ਦੜ ਵੱਟਣਾ, ਮੁਹਾ. ਚੁੱਪ ਕਰ ਰਹਿਣਾ

**ਦੜ**[2], [ਸ਼ਬਦਾਨੁ.] ਇ. ਕਿਸੇ ਚੀਜ਼ ਦੇ ਜ਼ਮੀਨ ਉਤੇ ਡਿਗਣ ਦੀ ਅਵਾਜ਼ (ਬਿ.)

–ਦੜ ਕਰ ਕੇ ਜਾ ਪੈਣਾ, ਮੁਹਾ. ਬੇਵਸ ਹੋ ਕੇ ਡਿੱਗ ਪੈਣਾ

–ਦੜ ਗਾਟੇ, ਕ੍ਰਿ. ਵਿ. ਗਰਦਨ ਭਾਰ :

"ਡੋਲੀ ਵਿਚ ਡਿਗੀ ਸਹਿਤੀ ਦੜ ਗਾਟੇ,
ਆ ਵੇਖ ਮੁਰਾਦ ਮੇਰੀ ਮਾਈਆ ਵੇ" (ਪੰਜ ਦਰਿਆ)

**ਦੜ**[3], ਇ. ਗਾਰਾ, ਗੁੰਨ੍ਹੀ ਹੋਈ ਮਿੱਟੀ (ਜਟਕੀ)

**ਦੜਉ**, ਪੁ. ਇਕ ਤਰ੍ਹਾਂ ਦਾ ਅਨਾਜ ਜਿਸ ਦਾ ਆਟਾ ਹਿੰਦੂ ਵਰਤ ਵਾਲੇ ਦਿਨ ਖਾਂਦੇ ਹਨ (ਬਿ.)

**ਦੱੜੂ,** ਪੁ. ੧. ਜ਼ਮੀਨ ਤੇ ਜ਼ੋਰ ਨਾਲ ਪੈਰ ਮਾਰਨ ਦੀ ਕਿਰਿਆ
੨. ਊਠ ਦੀ ਪਿਛਾਂਹ ਨੂੰ ਮਾਰੀ ਲੱਤ

–ਦੜੂ ਮਾਰਨਾ, ਮੁਹਾ. ਲੰਮੇ ਦੜੂੰਗੇ ਮਾਰਨਾ (ਊਠਾਂ ਵਾਂਗ)

"ਉਹ ਕੱਵਣ ਬਰੀਕ ਚਾਲਾਂ, ਲੋਤੂ ਮਾਰਨ ਦੜੂੇ" (ਬਾਵੇ.)

**ਦੜਹੱਤ,** ਪੁ. ਵੇਖੋ ਦੜੂਤ (ਲੁ. ਕੋ.)

**ਦੜਕਣਾ[1],** ਕ੍ਰਿ. ਅਕ. ਸਹਿਮ ਜਾਣਾ, ਡਰ ਕੇ ਬਹਿ ਜਾਣਾ (ਲੁ. ਕੋ.)

**ਦੜਕਣਾ[2],** ਕ੍ਰਿ. ਅਕ. ਬੜ੍ਹਕਣਾ, ਬੜ੍ਹਕ ਮਾਰਨਾ, ਭਬਕ ਮਰਨਾ

**ਦੜਕਨਾ,** ਕ੍ਰਿ. ਅਕ. ਦੜਕਣਾ (ਕਾ.)

**ਦੜਕਾ,** [ਦੜਕਣਾ[1]] ਪੁ. ਦਬਕਾ, ਧਮਕੀ, ਝਿੜਕੀ

–ਦੜਕਾ ਡੇਵਣ, ਕ੍ਰਿ. ਸਮਾ. ਧਮਕਾਉਣਾ, ਦਬਕਾਉਣਾ, ਡਾਂਟਣਾ (ਜਟਕੀ)

–ਦੜਕਾ ਦਬਾਚਾ, ਪੁ. ਦਬਕਾ, ਧਮਕੀ (ਜਟਕੀ)

–ਦੜਕਾ ਮਾਰਨਾ, ਕ੍ਰਿ. ਸਮਾ. ਡਰਾਉਣਾ, ਧਮਕਾਉਣਾ

**ਦੜੱਕਾ,** ਪੁ. ਵੇਖੋ ਦੜਕਾ (ਬਿ.)

–ਦੜੱਕਾ ਮਾਰਨਾ, ਕ੍ਰਿ. ਸਮਾ. ਡਰਾਉਣਾ, ਧਮਕਾਉਣਾ (ਬਿ.)

**ਦੜਕਾਉਣਾ,** [ਦੜਕਣਾ[1]] ਕ੍ਰਿ. ਸਕ. ਦਬਕਾਉਣਾ, ਡਰਾਉਣਾ (ਲੁ. ਕੋ.)

**ਦੜੂੰਗਾ,** ਪੁ. ੧. ਲੰਮਾ ਕਦਮ;
੨. ਲੰਮਾ ਤ੍ਰੇਪਾ

–ਦੜੂੰਗੇ ਮਾਰਨਾ, ਕ੍ਰਿ. ਸਮਾ.
੧. ਕੁਦਦੇ ਫਿਰਨਾ;
੨. ਲੰਮੇ ਲੰਮੇ ਤ੍ਰੇਪੇ ਲਾਉਣਾ

–ਦੜੂੰਗੇ ਲਾਉਣਾ, ਕ੍ਰਿ. ਸਮਾ.
੧. ਬੇਮਤਲਬ ਕੁਦਦੇ ਫਿਰਨਾ;
੨. ਲੰਮੇ ਲੰਮੇ ਤ੍ਰੇਪੇ ਲਾਉਣਾ

**ਦੜਨਾ,** [ਦੜ∠ਸੰ. ਦਰ+ਨਾ] ਕ੍ਰਿ. ਅਕ. ਡਰ ਕੇ ਲੁਕ ਜਾਣਾ (ਲੁ. ਕੋ.)

–ਦੜਾ ਮਾਰਨਾ, ਮੁਹਾ. ਛੁਪ ਜਾਣਾ, ਲੁਕ ਜਾਣਾ, ਅਲੋਪ ਹੋ ਜਾਣਾ (ਲੁ. ਕੋ.)

**ਦੜਪ,** ਪੁ. ਰਾਵੀ ਦੇ ਪੱਛਮ ਵੱਲ ਤਹਿਸੀਲ ਨਾਰੋਵਾਲ ਅਤੇ ਉਸ ਦੇ ਨਾਲ ਲਗਦਾ ਇਲਾਕਾ

**ਦੜਫਲ,** [ਦਰੜਨਾ] ਵਿ. ਅਧ ਪਚੱਧ ਦਲਿਆ ਹੋਇਆ, ਦਾਹਦੜ (ਪੋਠੋ. ਕੋ.)

**ਦੜਫੜ,** [ਦਰੜਨਾ] ਵਿ. ਅਧ ਪਚੱਧ ਦਲਿਆ ਹੋਇਆ ਦਾਹਦੜ

**ਦੜੱਬ,** [ਸ਼ਬਦਾਨੁ.] ਪੁ. ਧਰਤੀ ਉਤੇ ਕਿਸੇ ਭਾਰੀ ਚੀਜ਼ ਦੇ ਡਿਗਣ ਦੀ ਆਵਾਜ਼ (ਬਿ.)

–ਦੜੱਬ ਕਰਕੇ ਡਿਗਣਾ, ਮੁਹਾ. ਸਿੱਧੇ ਜਾ ਪੈਣਾ (ਬਿ.)

**ਦੜਬੜਾ,** ਪੁ. ੧. ਇਕ ਪ੍ਰਕਾਰ ਦੀ ਮਿਠਿਆਈ;
੨. ਗਿੱਲੀ ਸੁੱਕੀ ਰਲੀ ਮਿਲੀ ਖ਼ੁਰਾਕ (ਪਠੋ. ਕੋ.)

**ਦੜਬਾ, ਦੜਭਾ,** [ਡਰਬਾ] ਪੁ. ਕਬੂਤਰਾਂ ਜਾਂ ਕੁੱਕੜਾਂ ਦਾ ਘਰ, ਘੁਰਨਾ

**ਦੜੱਮ,** ਪੁ. ਵੇਖੋ ਧੜੱਮ (ਮ. ਸਿੰ.)

**ਦੜੱਲ,** ਵਿ. ਵੇਖੋ ਧੜੱਲ (ਪੋਠੋ. ਕੋ.)

**ਦੜੱਲਾ,** ਪੁ. ਵੇਖੋ ਧੜੱਲਾ

**ਦੜਵਲ,** ਵਿ. ਵੇਖੋ ਦੜਫਲ (ਪੋਠੋ. ਕੋ.)

**ਦੜਵਾ,** ਪੁ. ਵੇਖੋ ਦੜਬਾ

**ਦੜਾ[1],** ਪੁ. ੧. ਘਟੀਆ ਤੇ ਵਧੀਆ ਕਿਸਮਾਂ ਦਾ ਮਿਲਗੋਭਾ;
੨. ਬਿਨਾਂ ਛਾਂਟੀ ਕੀਤੀ ਕੋਈ ਚੀਜ਼

–ਦੜਾ ਮਾਰਨਾ, ਮੁਹਾ. ਘਟੀਆ ਤੇ ਵਧੀਆ ਕਿਸਮਾਂ ਨੂੰ ਮਿਲਾਉਣਾ

–ਦੜਾ ਮਾਲ, ਪੁ. ਘਟੀਆ ਮਾਲ, ਮਿਲਿਆ ਜੁਲਿਆ ਮਾਲ

**ਦੜਾ[2],** ਪੁ. ਇਕ ਪਰਕਾਰ ਦਾ ਜੂਆ (ਲਾ. ਕ੍ਰਿ. ਲਾਉਣਾ)

**ਦੜਾ[3],** [ਦੜ∠ਫ਼ਾ ਦਿਰਮਿ دِرَم +ਆ] ਪੁ. ਅਹਿਮਦਸ਼ਾਹੀ ਰੁਪਈਆ (ਲੁ. ਕੋ.)

**ਦੜਾ[4],** ਪੁ. ਛੁਪਾਉਣ ਦਾ ਭਾਵ ਜਾਂ ਕਿਰਿਆ, ਲੁਕਾਉ (ਲੁ. ਕੋ.)

**ਦੜਾਉਣਾ,** [ਦੜਨਾ] ਕ੍ਰਿ. ਸਕ. ਛੁਪਾਉਣਾ (ਮ. ਸਿੰ.)

**ਦੜਾ ਦੜ,** ਕ੍ਰਿ. ਵਿ. ਵੇਖੋ ਧੜਾਧੜ

**ਦੜਿ,** [ਫ਼ਾ. ਦਰ در =ਅੰਦਰ] ਕ੍ਰਿ. ਵਿ. ਅੰਦਰ, ਭੀਤਰ :

"ਦੜਿ ਦੀ ਬਾਣਿ ਨਾ ਜਾਹੀ" (ਵਾਰ ਮਾਝ ਮ: ੧)

**ਦੜਿਹੱਕ,** ਇ. ਵੇਖੋ ਦਾਹੜਕ (ਪੋਠੋ. ਕੋ.)

**ਦੜੂਤ, ਦੜੂਤ,** [ਦਰੁੱਤਰ] ਪੁ. ਦਿਉਰ ਦਾ ਪੁੱਤਰ

**ਦੜੂੰਨਾ,** [ਸੰ. ਦ੍ਰਾੜਿਮ] ਪੁ. ਜੰਗਲੀ ਅਨਾਰ ਜਿਸ ਦਾ ਅਨਾਰ-ਦਾਣਾ ਬਣਦਾ ਹੈ, ਕੱਚਾ ਖੱਟਾ ਅਨਾਰ, ਦਾੜੂ (ਪੋਠੋ.ਕੋ.)

**ਦੜੂਹ**, [ਸ਼ਬਦਾਨੁ.] ਪੁ. ਧੜਾਮ (ਬਿ.)

**ਦੜੈਂ**, (ਪੁਆ.) ਇ. ਵੇਖੋ ਧੜੈਂ

–ਦੜੈਂ ਦੇ ਕੇ ਹੋਣਾ, ਮੁਹਾ. ਜ਼ੋਰ ਨਾਲ ਡਿੱਗਣ ਜਾਂ ਢਹਿਣ ਦਾ ਖੜਾਕ ਹੋਣਾ

–ਦੜੈਂ ਹੋਣਾ, ਮੁਹਾ. ਬਹੁਤਾ ਖਾਣ ਕਰਕੇ ਢਿੱਡ ਦਾ ਫੁਲਣਾ (ਪੁਆ. ਕੋ.)

**ਦੜੋਨਾ**, [ਸੰ. ਦਾੜਿਮ] ਪੁ. ਜੰਗਲੀ ਅਨਾਰ ਜਿਸ ਦਾ ਅਨਾਰਦਾਨਾ ਬਣਦਾ ਹੈ, ਕੱਚਾ ਖੱਟਾ ਅਨਾਰ, ਦਾੜੂ (ਬਿ.)

**ਦਾ**[1], [ਸੰ. तस्य=ਉਸਦਾ] ਅਵ. ਸਬੰਧ-ਵਾਚਕ ਪਦ

**ਦਾ**[2], ਪੁ. ਪਾਸਾ, ਤਰਫ਼

**ਦਾ**[3], [ਫ਼ਾ. ਦਾਓ داوْ ਟ. ਕ. ਹਿੰ. ਦਾੱਵ, ਸਿੰ. ਡਾਓ; ਕਾਸ਼. ਦਾਵ; ਮਰਾ. ਦਾਵਹ=ਬਦਲਨਾ; ਬੰਗ. ਦਾਓ=ਮੌਕਾ; ਨੇਪਾ. ਦਾਉ=ਜੂਏ ਵਿਚ ਸੁੱਟਿਆ ਗਿਆ ਪਾਸਾ] ਪੁ.
 ੧. ਘੋਲ ਵਿਚ ਵਰਤਿਆ ਗਿਆ ਢੰਗ;
 ੨. ਚਲਾਕੀ, ਧੋਖਾ;
 ੩. ਮੌਕਾ, ਘਾਤ;
 ੪. ਜੂਏ ਵਿਚ ਇਕ ਵਾਰੀ ਲਾਈ ਗਈ ਰਕਮ;
 ੫. ਵਾਰੀ;
 ੬. ਅਨੁਕੂਲਤਾ (ਜਟਕੀ)

–ਦਾ ਕਰਨਾ, ਕ੍ਰਿ. ਸਮਾ. ਘੋਲ ਵਿਚ ਵਿਰੋਧੀ ਨੂੰ ਢਾਉਣ ਲਈ ਢੰਗ ਵਰਤਣਾ (ਮ. ਸਿੰ.)

–ਦਾ ਖਾਣਾ, ਮੁਹਾ. ਧੋਖੇ ਵਿਚ ਫਸਣਾ
 "ਜਿਸ ਤੇ ਸਿਰ ਖ਼ੁਦਾਵੰਦ ਵਾਲੀ, ਦਾ ਸ਼ੈਤਾਨ ਨਾ ਖਾਵੈ' (ਗੁਲ. ਯੂਸ.)

–ਦਾ ਖੇਡਣਾ, ਕ੍ਰਿ. ਸਮਾ. ਚਲਾਕੀ ਕਰਨਾ, ਧੋਖਾ ਕਰਨਾ

–ਦਾ ਘਾ, ਪੁ. ਵਿੰਗੇ ਮਾੜੇ ਸਾਧਨ; ਠੱਗੀ, ਧੋਖਾ (ਡੋਲਦੀ ਲਾਟ)

–ਦਾ ਘੁਸਾਈ, ਇ. ਚਲਾਕੀ ਨਾਲ ਮੌਕਾ ਟਾਲਣ ਦਾ ਭਾਵ ਜਾਂ ਕਿਰਿਆ

–ਦਾ ਚਲਣਾ, ਮੁਹਾ. ਚਾਲ, ਚਲਾਕੀ ਜਾਂ ਢੰਗ ਆਦਿ ਦਾ ਸਫਲ ਹੋਣਾ

–ਦਾ ਤੱਕਣਾ, ਮੁਹਾ. ਮੌਕੇ ਦੀ ਤਾੜ ਵਿਚ ਰਹਿਣਾ

–ਦਾ ਤੇ ਚੜ੍ਹਾਉਣਾ, ਮੁਹਾ. ਵਸ ਕਰਨਾ, ਕਾਬੂ ਕਰਨਾ (ਬਿ.)

–ਦਾ ਤੇ ਲਾਉਣਾ, ਮੁਹਾ. ਜੂਆ ਖੇਡਣਾ, ਸ਼ਰਤ ਲਾਉਣਾ

–ਦਾ-ਦੱਪਾ, ਪੁ. ਢੰਗ, ਚਲਾਕੀ, ਦਾਓ
 "ਕਿਸੇ ਤਰ੍ਹਾਂ ਤੂੰ ਸੈਦ ਨੂੰ ਦਾ-ਦੱਪੇ ਨਾਲ ਸਾਡੇ ਹੱਥ ਫੜਾ ਦੇ" (ਬਾਢੇ.)

–ਦਾ ਦੱਪਾ ਲੱਗਣਾ, ਮੁਹਾ. ਮੌਕਾ ਲੱਗਣਾ

–ਦਾ ਦੇਣਾ, ਮੁਹਾ.
 ੧. ਧੋਖਾ ਦੇਣਾ;
 ੨. ਘੋਲ ਵਿਚ ਮਾੜੇ ਵਿਰੋਧੀ ਨੂੰ ਪਹਿਲਾਂ ਢੰਗ ਵਰਤਣ ਦੀ ਖੁਲ੍ਹ ਦੇਣਾ

–ਦਾ ਪੇਚ, ਪੁ. ੧. ਚਲਾਕੀ, ਫ਼ਰੇਬ, ਛਲ:
 ੨. ਘੋਲ ਦਾ ਢੰਗ

–ਦਾ ਪੈਣਾ, ਮੁਹਾ. ਜੂਏ ਵਿਚ ਜਿੱਤ ਪ੍ਰਾਪਤ ਹੋਣਾ

–ਦਾ ਫਬਣਾ, ਮੁਹਾ. ਦਾ ਲੱਗਣਾ, ਕੰਮ ਬਣ ਜਾਣਾ

–ਦਾ ਫੁਰਨਾ, ਮੁਹਾ. ਤਰਕੀਬ ਸੁਝਣਾ

–ਦਾ ਮਾਰਨਾ, ਮੁਹਾ.
 ੧. ਘੋਲ ਵਿਚ ਵਿਰੋਧੀ ਨੂੰ ਹਰਾਉਣ ਲਈ ਢੰਗ ਵਰਤਣਾ
 ੨. ਮੌਕੇ ਦਾ ਫ਼ਾਇਦਾ ਉਠਾਉਣਾ

ਦਾ ਲੱਗਣਾ, ਮੁਹਾ. ਵੇਖੋ ਦਾ ਲੱਗਣਾ (ਜਟਕੀ)

–ਦਾ ਲੱਗਣਾ, ਮੁਹਾ. ਮੌਕਾ ਮਿਲਣਾ

–ਦਾ ਲਾਉਣਾ, ਮੁਹਾ. ੧. ਧੋਖਾ ਦੇਣਾ;
 ੨. ਸ਼ਰਤ ਲਾਉਣਾ

–ਦਾ ਲਾਵਣ, ਮੁਹਾ. ੧. ਮੌਕੇ ਦੀ ਉਡੀਕ ਕਰਨਾ
 ੨. ਸ਼ਰਤ ਲਾਉਣਾ, ਜੂਆ ਖੇਡਣਾ (ਜਟਕੀ)

–ਦਾ ਲੈਣਾ, ਮੁਹਾ. ੧. ਆਪਣੀ ਵਾਰੀ ਲੈਣਾ;
 ੨. ਮੌਕੇ ਤੇ ਕੰਮ ਕਰ ਲੈਣਾ

–ਦਾ ਵਿਚ ਆ ਜਾਣਾ, ਮੁਹਾ. ਚਾਲ ਵਿਚ ਫਸਣਾ

**ਦਾਉ**, ਪੁ. ਵੇਖੋ ਦਾ

–ਦਾਉ ਘਾਉ,<br>–ਦਾਉ ਘਾਤ, } ਪੁ. ੧. ਖੇਡ, ੨. ਵੈਰੀ ਦੀ ਤਾੜ (ਬਿ.)

–ਦਾਉ ਫਬਣਾ, ਮੁਹਾ. ਵੇਖੋ ਫੱਬਣਾ:
 "ਦਾਉ ਫੱਬਿਆ ਚੰਦਰੇ ਦੁਸ਼ਮਣਾਂ ਦਾ,
 ਸੁੱਤੇ ਪਏ ਬਲਵਾਨ ਨੂੰ ਢਾ ਲਿਓ ਨੇ'
 (ਰਾਜਾ ਭਰਥਰੀ–ਕਾਲੀ ਦਾਸ)

**ਦਾਉਂ**[1], [ਸੰ. दाव=ਜੰਗਲ ਦੀ ਅੱਗ] ਇ. ਅੱਗ
 "ਮਹੀਂਵਾਲ ਦਾਉਂ ਘੱਟ ਉਠੀ,
 ਇਸ਼ਕ ਇਲਾਹੀ ਵਾਲੀ"
 (ਸੋਹਣੀ ਮਹੀਂਵਾਲ, ਫ਼ਜ਼ਲ ਸ਼ਾਹ)

**ਦਾਉਂ**[2], [ਦਾ²+ਉਂ] ਕ੍ਰਿ. ਵਿ. ਪਾਸੇ ਵੱਲ :
 "ਜੇ ਕਰ ਉਸ ਸੂਰਤ ਦਾਉਂ ਤਰ ਕੇ ਦਿਲਬਰ ਮੁਖ ਪਰਤਾਵੇ"
 (ਗੁਲ. ਯੂਸ.)

**ਦਾਂਉ**[1], ਪੁ. ਵੇਖੋ ਦਾ²

**ਦਾਂਉ**[2], [ਸੰ. दामन्=ਰੱਸੀ] ਪੁ. ਭੱਜਣ ਤੋਂ ਰੋਕਣ ਲਈ ਘੋੜੇ ਦੇ ਪੈਰਾਂ ਵਿਚ ਬੰਨ੍ਹੀ ਜਾਣ ਵਾਲੀ ਰੱਸੀ

**ਦਾਉਣ**[1], [ਸੰ. ਦਾਮਨ੍=ਰੱਸੀ]
ਇ. ਮੰਜੇ ਨੂੰ ਕੱਸਣ ਵਾਲੀ ਰੱਸੀ
ਪੁ. ਭੱਜਣ ਤੋਂ ਰੋਕਣ ਲਈ ਘੋੜੇ ਦੇ ਪੈਰਾਂ ਵਿਚ ਬੰਨ੍ਹੀ ਜਾਣ ਵਾਲੀ ਰੱਸੀ





ਦਾਉਣ

**ਦਾਉਣ**[2], ਪੁ. ਵੇਖੋ ਦਾਮਨ (ਬਿ.)

–ਦਾਉਣ ਲਗਣਾ, ਮੁਹਾ. ਲੜ ਲਗਣਾ, ਆਸਰਾ ਲੈਣਾ

**ਦਾਉਣਾ**, [ਦਾਉਣ[2] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਘੋੜੇ ਜਾਂ ਖੋਤੇ ਦੇ ਪੈਰਾਂ ਨੂੰ ਪੈਖੜ ਪਾਉਣਾ (ਲੁ. ਕੋ.)

**ਦਾਉਣੀ**[1], [ਦਾਉਣ[1]+ਈ] ਇ.
੧. ਮੰਜੇ ਨੂੰ ਕਸਣ ਵਾਲੀ ਰੱਸੀ
੨. ਪੁਆਂਦੀ (ਸ਼ਾਹਪੁਰੀ)

**ਦਾਉਣੀ**[2], [ਹਿੰ. ਦੌਂਵਨੀ∠ਸੰ ਦਾਮਿਨੀ] ਇ.
ਇਸਤਰੀਆਂ ਦੇ ਸਿਰ ਤੇ ਪਾਇਆ ਜਾਣ ਵਾਲਾ ਇਕ ਗਹਿਣਾ





ਦਾਉਣੀ

**ਦਾਉਣੀ**[3], [ਦਾਉਣ∠ਫ਼ਾ. ਦਾਮਨ دامن =ਪੱਲਾ +ਈ] ਇ. ੧. ਬਿੰਦੀਆਂ ਵਾਲਾ ਕਪੜਾ;
੨. ਮੁਰਦੇ ਦੇ ਖੱਫਣ ਦਾ ਉਹ ਟੋਟਾ ਜਿਹੜਾ ਉਸਦੇ ਰਿਸ਼ਤੇਦਾਰ ਸਾਂਭ ਕੇ ਰੱਖਦੇ ਹਨ (ਲੁ. ਕੋ.)

**ਦਾਉਤ**, ਇ. ਵੇਖੋ ਦਾਵਤ (ਬਿ.)

**ਦਾਉਤੀ**, ਵਿ. ਵੇਖੋ ਦਾਵਤੀ (ਬਿ.)

**ਦਾਉਨ**, ਇ. ਵੇਖੋ ਦਾਉਣ[1] (ਲੁ. ਕੋ.)

**ਦਾਉਨੀ**, ਇ. ਵੇਖੋ ਦਾਉਣੀ[3] (ਲੁ. ਕੋ.)

**ਦਾਉਲਾ**, [ਦਾਉ=ਦਾ[3]+ਲਾ] ਪੁ.
੧. ਰੇਤ ਆਦਿ ਨੂੰ ਧੋ ਕੇ ਸੋਨਾ ਕੱਢਣ ਵਾਲਾ ਆਦਮੀ, ਨਿਆਰੀਆ;
੨. ਘਾਤ ਲਾਉਣ ਵਾਲਾ (ਲੁ. ਕੋ.)

**ਦਾਊ**, ਪੁ. ਮੇਲੇ ਆਦਿ ਵਿਚ ਉਚੇਚਾ ਬਣਾਇਆ ਸਾਂਗ (ਪੁਆ. ਕੋ.)

**ਦਾਊਂ ਦਾਊਂ**, ਕ੍ਰਿ. ਵਿ. ਛੇਤੀ ਛੇਤੀ, ਜ਼ੋਰ ਨਾਲ (ਪੁਆ. ਕੋ.)

–ਦਾਊਂ ਦਾਊਂ ਕਰਕੇ, ਕ੍ਰਿ. ਵਿ. ਛੇਤੀ ਛੇਤੀ, ਜ਼ੋਰ ਨਾਲ (ਪੁਆ. ਕੋ.)

**ਦਾਊਦ**, ਪੁ. ਇਸਰਾਈਲ ਵੰਸ਼ੀ ਯਰੋਸ਼ਲਮ ਦਾ ਇਕ ਬਾਦਸ਼ਾਹ ਜਿਸ ਦੀ ਗਿਣਤੀ ਪੈਗ਼ੰਬਰਾਂ ਵਿਚ ਹੁੰਦੀ ਹੈ;
"ਮਿਸਲ ਦਾਊਦ ਨਬੀ ਦੇ ਆਹਾ ਸੈਫ ਮਲੂਕ ਅਵਾਜ਼ਾ" (ਸੈਫ਼ਮ.)

**ਦਾਊਦ ਖ਼ਾਨੀ**, ਇ. ਇਕ ਵਧੀਆ ਕਿਸਮ ਦੀ ਕਣਕ (ਮ. ਸਿੰ.)

**ਦਾਊਦੀ**[1], [ਦਾਊਦ (ਖ਼ਾਨੀ)+ਈ] ਇ.
ਵਧੀਆ ਕਿਸਮ ਦੀ ਚਿੱਟੀ ਕਣਕ (ਸ਼ਾਹਪੁਰੀ)

**ਦਾਊਦੀ**[2], ਇ. ਵੇਖੋ ਗੁਲ ਦਾਊਦੀ

**ਦਾਅ**, ਪੁ. ਵੇਖੋ ਦਾ[3] (ਜੂਏ ਆਦਿ ਦਾ)

**ਦਾਅਵਤ**, ਇ. ਵੇਖੋ ਦਾਵਤ

**ਦਾਅਵਾ**, ਪੁ. ਵੇਖੋ ਦਾਵਾ

–ਦਾਅਵੇਦਾਰ, ਵਿ. ਵੇਖੋ ਦਾਵੇਦਾਰ

**ਦਾਇ**, ਪੁ. ਵੇਖੋ ਦਾਇਆ

**ਦਾਇਆ**[1], [ਦਾਇ∠ਫ਼ਾ ਦਾਈ دای +ਆ] ਪੁ.
੧. ਬੱਚੇ ਨੂੰ ਖਿਡਾਉਣ ਵਾਲਾ ਨੌਕਰ, ਖਿਡਾਵਾ
"ਦਿਵਸ ਰਾਤਿ ਦੁਇ ਦਾਈ ਦਾਇਆ" (ਜਪੁ.)
੨. ਵਿਆਹ ਸਮੇਂ ਲਾੜੇ ਦੇ ਨਾਲ ਰਹਿਣ ਵਾਲਾ ਸੇਵਕ (ਲੁ. ਕੋ.)

**ਦਾਇਆ**[2], [ਫ਼ਾ. ਦਾਇਆ داعیہ =ਖ਼ਾਹਿਸ਼] ਪੁ.
ਮਤਲਬ, ਮਕਸਦ (ਜਟਕੀ)

**ਦਾਇਆ**[3], ਇ. ਵੇਖੋ ਦਇਆ

**ਦਾਇਕ**, [ਸੰ. ਦਾਯਕ√ਦਾ=ਦੇਣਾ] ਪਛੇ.
ਦੇਣ ਵਾਲੇ ਦੇ ਅਰਥਾਂ ਵਿਚ ਵਰਤਿਆ ਜਾਣ ਵਾਲਾ ਸ਼ਬਦ ਜਿਵੇਂ ਸੁਖਦਾਇਕ, ਦੁਖਦਾਇਕ

**ਦਾਇਮ**, [ਅਰ. ਦਾਇਮ دائم ∠ਅਰ. ਦਾਮ دام ਦੋਮ دوم =ਹਮੇਸ਼ਾ ਰਹਿਣਾ] ਵਿ. ਸਦੀਵੀ, ਹਮੇਸ਼ਾ ਰਹਿਣ ਵਾਲਾ "ਉਹੋ ਆਹਾ ਦਾਇਮ ਹੋਸੀ" (ਯੂਸਫ਼ ਜ਼ੁਲੇਖਾਂ)

**ਦਾਇਮੀ**, ਵਿ. ਹਮੇਸ਼ਾ ਰਹਿਣ ਵਾਲਾ, ਸਦੀਵੀ

–ਦਾਇਮੁਲਮਰੀਜ਼, ਪੁ. ਸਦਾ ਬੀਮਾਰ ਰਹਿਣ ਵਾਲਾ

–ਸਿਰ ਕਾਇਮ ਜੰਗ ਦਾਇਮ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿੰਨਾ ਚਿਰ ਬੰਦਾ ਜਿਉਂਦਾ ਰਹੇ, ਉੱਨਾ ਚਿਰ ਉਹਨੂੰ ਕੁਝ ਨਾ ਕੁਝ ਕਰਨਾ ਹੀ ਪੈਂਦਾ ਹੈ, ਉਦੋਂ ਕਹਿੰਦੇ ਹਨ (ਮ. ਸਿੰ.)

**ਦਾਇਰ**, [ਅਰ. ਦਾਇਰ دائر ∠ ਅਰ. ਦਾਰ دار √ਦੌਰ دور =ਗਿਰਦ ਘੁਮਣਾ] ਵਿ. ੧. ਚਲਣ ਵਾਲਾ, ਫਿਰਨ ਵਾਲਾ; ੨. ਜਾਰੀ (ਮੁਕਦਮਾ ਆਦਿ)

–ਦਾਇਰ ਕਰਨਾ, ਕ੍ਰਿ. ਸਮਾ. ਅਦਾਲਤ ਵਿਚ ਪੇਸ਼ ਕਰਨਾ (ਮੁਕਦਮਾ ਆਦਿ)

–ਦਾਇਰ ਥੀਵਣ, ਕ੍ਰਿ. ਸਮਾ. ਅਦਾਲਤ ਵਿਚ ਸੁਣਵਾਈ ਲਈ ਪੇਸ਼ ਹੋਣਾ (ਮੁਕਦਮਾ ਆਦਿ) (ਜਟਕੀ)

**ਦਾਇਰਾ**, [ਫ਼ਾ. ਦਾਇਰਾ دائره ਅਰ. ਦਾਇਰਤ دائرة √ਦੌਰ دور =ਗਿਰਦ ਘੁਮਣਾ] ਪੁ. ੧. ਘੇਰਾ, ਗੋਲ ਚੱਕਰ; ੨. ਖ਼ਾਨਗਾਹ, ਤਕੀਆ ਆਦਿ

**ਦਾਈ**[1], [ਫ਼ਾ. ਦਾਈ دائی =ਦੁੱਧਾਵੀ; ਸੰ. ਦੁੱਧਾਤ੍ਰੀ=ਧਾਵੀ] ਇ.
੧. ਬੱਚੇ ਜਮਾਉਣ ਦਾ ਕਿੱਤਾ ਕਰਨ ਵਾਲੀ ਇਸਤਰੀ;
੨. ਦੁੱਧਾਵੀ;
੩. ਖਿਡਾਵੀ;
੪. ਸਜ-ਵਿਆਹੀ ਕੁੜੀ ਨਾਲ ਪਹਿਲੀ ਵਾਰ ਆਉਣ ਵਾਲੀ ਔਰਤ
੫. ਬਾਵਰਚਣ (ਜਟਕੀ)

–ਦਾਈ ਕੋਲੋਂ ਪੇਟ ਗੁੱਝਾ ਨਹੀਂ ਰਹਿੰਦਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਭੇਤੀ ਕੋਲੋਂ ਭੇਤ ਛੁਪਿਆ ਨਹੀਂ ਕਹਿੰਦਾ, ਉਦੋਂ ਕਹਿੰਦੇ ਹਨ

–ਦਾਈ ਕੋਲੋਂ ਪੇਟ ਛੁਪਾਉਣਾ, ਮੁਹਾ. ਭੇਤੀ ਕੋਲੋਂ ਭੇਦ ਛੁਪਾਉਣਾ

–ਦਾਈਗੀਰੀ, ਇ. ਦਾਈ ਦਾ ਕਿੱਤਾ

–ਦਾਈ ਤੋਂ ਪੇਟ ਲੁਕਿਆ ਨਹੀਂ ਰਹਿੰਦਾ, ਅਖੌ. ਜਦੋਂ ਕੋਈ ਕਿਸੇ ਦੇ ਘਰ ਦਾ ਭੇਤੀ ਹੋਵੇ ਤੇ ਉਸ ਨੂੰ ਹਰ ਗੱਲ ਦੀ ਪੂਰੀ ਪੂਰੀ ਖ਼ਬਰ ਹੋਵੇ, ਤਾਂ ਆਖਦੇ ਹਨ

–ਮਾਈ ਨਾਲੋਂ ਦਾਈ ਫੱਫਾ ਕੁੱਟਣੀ, ਅਖੌ. ਜਦੋਂ ਸਬੰਧਤ ਵਿਅਕਤੀ ਨਾਲੋਂ ਉਸ ਦਾ ਸਹਾਇਕ ਉਹਦੇ ਪੱਖ ਦੀ ਬਹੁਤੀ ਹਮਾਇਤ ਕਰੇ, ਉਦੋਂ ਕਹਿੰਦੇ ਹਨ

**ਦਾਈ**[2], ਪਛੇ. ਦੇਣ ਵਾਲੇ ਦੇ ਅਰਥਾਂ ਵਿਚ ਵਰਤਿਆ ਜਾਣ ਵਾਲਾ ਸ਼ਬਦ ਜਿਵੇਂ ਦੁਖਦਾਈ, ਸੁਖਦਾਈ

**ਦਾਈ**[3], [ਸ਼ਾ. ਦਾਈਆ] ਇ. ਹੱਦ, ਪਾਸਾ, ਬੰਨਾ (ਖੇਡ ਵਿਚ) (ਮ. ਸਿੰ.)

–ਦਾਈ ਛੁਹਣਾ, ਕ੍ਰਿ. ਸਮਾ. ਖੇਡ ਵਿਚ ਬੱਚਿਆਂ ਦਾ ਨਿਸਚਿਤ ਥਾਂ ਨੂੰ ਹਥ ਲਾਉਣਾ

–ਦਾਈ ਛੁਹਣੇ, ਪੁ. ਲੁੱਕਣ ਮੀਟੀ ਦੀ ਖੇਡ (ਪੁਆ. ਕੋ.)

–ਦਾਈ ਦੁਕੜੇ, ਪੁ. ਦਾਈ ਛੁਹਣੇ (ਪੁਆ. ਕੋ.)

–ਦਾਈ ਨੂੰ ਹੱਥ ਲਾਉਣਾ, ਮੁਹਾ. ਮੰਜ਼ਲ ਤੇ ਪਹੁੰਚ ਜਾਣਾ

–ਦਾਈ ਬੰਨ੍ਹਣਾ, ਮੁਹਾ.
੧. ਨਿਸ਼ਾਨੇ ਤੇ ਪੁਜਣਾ;
੨. ਕਮਰ ਕੱਸਣਾ, ਤਿਆਰੀ ਕਰਨਾ (ਮ. ਸਿੰ.)

**ਦਾਈ**[4], [ਦਾ[2]=ਮੌਕਾ+ਈ] ਪੁ.
੧. ਮੌਕੇ ਦੀ ਤਾੜ ਵਿਚ ਰਹਿਣ ਵਾਲਾ;
੨. ਚਲਾਕ ਆਦਮੀ (ਲੁ. ਕੋ.)

**ਦਾਈਆ**, [ਅਰ. ਦਾਈਆ داعیه √ਦਅ਼ਵ دعو =ਬੁਲਾਣਾ] ਪੁ.
੧. ਦਾਵ੍ਹਾ, ਹੱਕ;
੨. ਚਾਹ, ਮਰਜ਼ੀ, ਇਛਿਆ;
੩. ਪੱਕੀ ਸਲਾਹ

–ਦਾਈਆ ਬੰਨ੍ਹਣਾ, ਕ੍ਰਿ. ਸਮਾ.
੧. ਪੱਕਾ ਇਰਾਦਾ ਕਰਨਾ;
੨. ਹੱਕ ਜਤਾਉਣਾ (ਮ. ਸਿੰ.)

–ਦਾਈਆ ਰਖਣਾ, ਮੁਹਾ. ਜਿਗਰਾ ਰੱਖਣਾ,
ਪੱਕਾ ਇਰਾਦਾ ਰੱਖਣਾ :
"ਮਰਦਾਂ ਵਾਲਾ ਦਾਈਆ ਰਖ ਖਾਂ
ਰਖ ਪਿਛਲੀ ਜੋ ਆਦਤ" (ਸੈਫ਼.)

**ਦਾਈਂ ਦਾਈਂ**, [ਦਾ³+ਈਂ ਦੀ ਦੁਰੁਕਤੀ] ਕ੍ਰਿ. ਵਿ. ਕਿਸੇ ਨਾ ਕਿਸੇ ਬਹਾਨੇ (ਲੁ. ਕੋ.)

**ਦਾਏਂ**, ਕ੍ਰਿ. ਵਿ. ਹੋਰ, ਸਗੋਂ ਹੋਰ (ਪੋਠੋ. ਕੋ.)

**ਦਾਸ**, [ਸੰ. दास=ਗੋਲਾ, ਨੌਕਰ] ਪੁ. ਦੂਜੇ ਦੀ ਸੇਵਾ ਕਰਨ ਵਾਲਾ ਵਿਅਕਤੀ, ਸੇਵਕ, ਸੇਵਾਦਾਰ, ਟਹਿਲੂਆ, ਗ਼ੁਲਾਮ

–ਦਾਸਤਾ, ਇ. ਦਾਸ ਹੋਣ ਦਾ ਭਾਵ, ਅਧੀਨਗੀ, ਗ਼ੁਲਾਮੀ

–ਦਾਸ ਦਸੰਤਣ, ਪੁ. ਸੇਵਕਾਂ ਦਾ ਸੇਵਕ
"ਦਾਸ ਦਸੰਤਣ ਭਾਇ ਤਿਨਿ ਪਾਇਆ" (ਸੁਖਮਨੀ)

ਦਾਸ ਦਸਾਇ, ਪੁ. ਸੇਵਕਾਂ ਦਾ ਸੇਵਕ
"ਨਾਨਕ ਦਾਸ ਦਸਾਇ" (ਬਾਵਨ.)

–ਦਾਸ ਦਸਾਇਣ, ਪੁ. ਸੇਵਕਾਂ ਦਾ ਸੇਵਕ
"ਤੇਰੈ ਦਾਸਨ ਦਾਸ ਦਸਾਇਣ" (ਨਟ. ਮ: ੫)

–ਦਾਸ ਦਸਾਣੀ, ਪੁ. ਸੇਵਕਾਂ ਦਾ ਸੇਵਕ
"ਨਾਨਕ ਦਾਸ ਦਸਾਣੀ" (ਮਾਰੂ ਸੋਲਹੇ ਮ: ੪)

–ਦਾਸ ਦਸਾਵਣਾ, ਪੁ. ਸੇਵਕਾਂ ਦਾ ਸੇਵਕ
"ਨਾਨਕ ਦਾਸ ਦਸਾਵਣਿਆ" (ਮਾਝ ਅ. ਮ: ੩)

–ਦਾਸ ਦਸੋਨਾ, ਪੁ. ਵੇਖੋ ਦਾਸ ਦਸਾਵਣਾ
"ਨਾਨਕ ਦਾਸ ਦਸੋਨਾ" (ਵਾਰ ਕਾਨ. ਮ: ੪)

–ਦਾਸ ਦਾਸੰਨਾ, ਪੁ. ਸੇਵਕਾਂ ਦਾ ਸੇਵਕ
"ਜਨ ਨਾਨਕ ਦਾਸ ਦਾਸੰਨਾਂ" (ਬਿਲਾ. ਮ: ੪)

–ਦਾਸਨਿਦਾਸ, ਪੁ. ਵੇਖੋ ਦਾਸਾਨਦਾਸ
"ਕਰ ਦਾਸਨਿਦਾਸ ਦਸਾਕੀ" (ਧਨਾ. ਮ: ੩)

–ਦਾਸਨਿਦਾਸਾ, ਪੁ. ਵੇਖੋ ਦਾਸਾਨਦਾਸ
"ਦਾਸਨਿਦਾਸਾ ਹੋਇ ਰਹੁ" (ਵਾਰ ਕਾਨ. ਮ: ੪)

–ਦਾਸਪੁਣਾ, ਪੁ. ਦਾਸ ਹੋਣ ਦਾ ਭਾਵ, ਗ਼ੁਲਾਮੀ

–ਦਾਸ-ਬਿਰਤੀ, ਇ. ਦਾਸ-ਭਾਵ

–ਦਾਸਾਨਦਾਸ, ਪੁ. ਸੇਵਕਾਂ ਦਾ ਸੇਵਕ (ਕਾ.)

–ਦਾਸਾਰਾ, ਵਿ. ਦਾਸ ਦਾ, ਦਾਸਾਂ ਦਾ
"ਨਾਨਕ ਤੇਨੁ ਦਾਸਾਰਾ"
(ਮਾਰੂ ਮ: ੫)

–ਦਾਸਾਵੀਆ, ਵਿ. ਦਾਸ-ਭਾਵ ਵਾਲਾ
"ਮਨ ਦਰਸਨ ਕੀ ਪਿਆਸ ਚਰਨ ਦਾਸਾਵੀਆ"
(ਵਾਰ ਰਾਮ. ੨ ਮ: ੫)

**ਦਾਸਤਾਨ**, [ਫ਼ਾ. ਦਾਸਤਾਨ داستان ] ਇ. ਕਹਾਣੀ, ਵਿਥਿਆ

**ਦਾਸਾ**, ਪੁ. ੧. ਨਵੇਂ ਜੰਮੇ ਵੱਛੇ ਜਾਂ ਕੱਟੇ ਦਾ ਗੋਹਾ;
੨. ਪੱਕੀਆਂ ਪੌੜੀਆਂ ਵਿਚ ਹਰ ਪੌੜੀ ਦੇ ਅਗਲੇ ਹਿੱਸੇ ਤੇ ਲੱਗੀ ਹੋਈ ਲਕੜੀ (ਬਿ.)

**ਦਾਸੀ**, [ਦਾਸ+ਈ] ਇ. ਸੇਵਾ ਕਰਨ ਵਾਲੀ, ਟਹਿਲਣ

–ਚਰਨ ਦਾਸੀ, ਇ. ੧. ਚਰਨਾਂ ਦੀ ਦਾਸੀ, ਸੇਵਕਣ,
੨. ਜੁੱਤੀ (ਖ਼ਾ. ਬੋ.)

**ਦਾਸੂ**, ਪੁ.ਗੁਰੂ ਅੰਗਦ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਜੋ ਮਾਤਾ ਖੀਵੀ ਦੇ ਉਦਰ ਤੋਂ ਸੰਮਤ ੧੫੮੧ ਵਿਚ ਖਡੂਰ ਜਨਮੇ (ਕਾ.)

**ਦਾਹ**[1], [ਪ੍ਰਾ. दाह; ਸੰ. दाह √दह=ਸਾੜਨਾ] ਪੁ.
੧. ਸੜਨ ਦੀ ਕਿਰਿਆ ਜਾਂ ਭਾਵ
੨. ਸੜਨ, ਜਲਨ, ਈਰਖਾ;
੩. ਸੰਤਾਪ, ਅਤਿ ਦਾ ਦੁਖ;
੪. ਇਕ ਰੋਗ ਜਿਸ ਵਿਚ ਬਹੁਤ ਤਰੇਹ ਲਗਦੀ ਹੈ, ਭੜਕੀ, ਅਤਿ ਦੀ ਤਰੇਹ
੫. (ਕਾਂਗ.) ਸੋਕਾ (ਮ. ਸਿੰ.)
੭. ਕਲ੍ਹਾ, ਕਲੇਸ਼:
"ਘਰ ਵਿਚ ਨਾ ਨਾਰ ਬੁਰਿਆਰ ਚੰਗੀ,
ਨਿੱਤ ਨਿੱਤ ਦਾ ਮੂਲ ਨਾ ਦਾਹ ਚੰਗਾ"
(ਨਲ ਦਮਯੰਤੀ-ਵਿ. ਸਿੰ. ਤੀਰ)

–ਦਾਹ ਸੰਸਕਾਰ, ਪੁ. ਮੁਰਦੇ ਨੂੰ ਫੂਕਣ ਦੀ ਕਿਰਿਆ

–ਦਾਹ ਕਰਮ, ਪੁ. ਦਾਹ ਸੰਸਕਾਰ

–ਦਾਹ ਕਿਰਿਆ, ਪੁ. ਦਾਹ ਸੰਸਕਾਰ

–ਦਾਹ ਦੇਣਾ, ਕ੍ਰਿ. ਸਕ. ੧. ਚਿਤਾ ਨੂੰ ਲਾਂਬੂ ਲਾਉਣਾ
੨. ਦੁਖੀ ਕਰਨਾ

**ਦਾਹ**[2], [ਫ਼ਾ. ਦਹ ده ਸੰ. दश] ਵਿ. ਦਸ

–ਦਾਹ ਦੁਨੀਆ ਤੇ ਸੱਤਰ ਆਖ਼ਰ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਦੁਨੀਆ ਵਿਚ ਦੱਸ ਰੁਪਏ ਰੱਬ ਦੇ ਨਾਂ ਖ਼ਰਚ ਕਰਨ ਵਾਲੇ ਨੂੰ ਆਖ਼ਰ ਵਿਚ ਸੱਤਰ ਮਿਲਦੇ ਹਨ ਤਾਂ ਕਹਿੰਦੇ ਹਨ
"ਦਾਹ ਦੁਨੀਆ ਦੇ ਸੱਤਰ
ਆਖ਼ਰ ਅਜਰ ਖ਼ੁਦਾ ਬੀਂ ਪਾਵੇਂ"
(ਸੈਫ਼.)

**ਦਾਹਕ**, [ਸੰ. दाहक √दह्=ਸੜਨਾ] ਵਿ. ਜਲਾਉਣ ਵਾਲਾ (ਕਾ.)

**ਦਾਹਜ**, ਇ. ਵੇਖੋ ਦਾਜ

**ਦਾਹਣਾ,** [ਦਾਹ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਸਾੜਨਾ, ਜਲਾਉਣਾ (ਕਾ.)

**ਦਾਹਦੜ,** ਵਿ. ਮੋਟਾ ਮੋਟਾ ਕੁੱਟਿਆ ਜਾਂ ਪੀਠਾ ਹੋਇਆ

**ਦਾਹਨਾ[1],** [ਪ੍ਰਾ. ਦਾਹਿਣ; ਸੰ. ਦਕ੍ਸ਼ਿਣ] ਵਿ. ਸੱਜਾ:
"ਤਜਿ ਬਾਵੇ ਦਾਹਨੇ ਬਿਕਾਰਾ"
(ਗਉ. ਕਬੀਰ)

**ਦਾਹਨਾ[2],** (ਮੁਲ.) ਕ੍ਰਿ. ਸਕ. ਧਰਤੀ ਵਾਹੁਣਾ (ਮ. ਸਿੰ.)

**ਦਾਹਵਤ,** ਇ. ਵੇਖੋ ਦਾਵਤ

**ਦਾਹਵਤੀ,** ਵਿ. ਵੇਖੋ ਦਾਵਤੀ

**ਦਾਹਵਾ,** ਪੁ. ਵੇਖੋ ਦਾਵਾ[1]

**ਦਾਹੜ,** ਇ. ਵੇਖੋ ਦਾੜ੍ਹ

**ਦਾਹੜਕ,** [ਸੰ. ਦਾੜਿਮ] ਇ. ਦੜਿਹੱਕ, ਦਾੜੂ
(ਪੋਠੋ. ਕੋ.)

**ਦਾਹੜਣ,** [ਦਾਹੜ+ਣਾ] ਕ੍ਰਿ. ਸਕ.
ਊਠ, ਕੁੱਤੇ ਆਦਿ ਦਰਿੰਦਿਆਂ ਦਾ ਵੱਢਣਾ (ਜਟਕੀ)

**ਦਾਹੜਨਾ,** ਕ੍ਰਿ. ਸਕ. ਵੇਖੋ ਦਾੜ੍ਹਨਾ (ਲੁ. ਕੋ.)

–ਦਾਹੜ ਛੱਡਣਾ, ਮੁਹਾ. ਖ਼ਰਾਬ ਕਰਨਾ

**ਦਾਹੜਾ,** ਪੁ. ਵੇਖੋ ਦਾੜ੍ਹਾ

**ਦਾਹੜੀ,** ਇ. ਵੇਖੋ ਦਾੜ੍ਹੀ

–ਦਾਹੜੀ ਹੱਥ ਪਾਉਣਾ, ਮੁਹਾ. ਵੇਖੋ ਦਾੜ੍ਹੀ ਹੱਥ ਪਾਉਣਾ

–ਦਾਹੜੀ ਹੱਥ ਲਾਉਣਾ, ਮੁਹਾ. ਵੇਖੋ ਦਾੜ੍ਹੀ ਹੱਥ ਲਾਉਣਾ

–ਦਾਹੜੀ 'ਚ ਖੇਹ ਪਾਉਣਾ, ਮੁਹਾ. ਵੇਖੋ ਦਾੜ੍ਹੀ 'ਚ ਖੇਹ ਪਾਉਣਾ

–ਦਾਹੜੀ ਮੁਨ,
–ਦਾਹੜੀ ਮੋਨ, } ਵਿ. ਪੁ. ਵੇਖੋ ਦਾੜ੍ਹੀ ਮੁੰਨਾ:
"ਦਾਹੜੀ ਮੋਨ ਸਦੀਸੈਂ ਉਥੇ ਵਿਚ ਹਜ਼ੂਰ ਖ਼ੁਦਾ ਦੇ"
(ਗੁਲ. ਯੂਸ.)

–ਕੁੱਛੜ ਬੈਠ ਕੇ ਦਾਹੜੀ ਖੋਹਣਾ, ਮੁਹਾ.
ਵੇਖੋ ਕੁੱਛੜ ਬੈਠ ਕੇ ਦਾੜ੍ਹੀ ਖੋਹਣਾ

–ਲੰਮਦਾਹੜੀਆ, ਵਿ. ਪੁ. ਵੇਖੋ ਲੰਮਦਾੜ੍ਹੀਆ

**ਦਾਹਾ[1],** [ਦਾਹ[2]+ਆ) ਪੁ.
੧. ਦਸ ਦਾ ਸਮੂਹ, ਦਹਾਈ
੨. ਮਹੁੱਰਮ ਦੇ ਪਹਿਲੇ ਦਸ ਦਿਨ

**ਦਾਹਾ[2],** [ਸੰ. ਦਿਵਸ] ਪੁ. ਦਿਨ :
"ਜਿਸ ਕੋ ਤੂੰ ਅਸਥਿਰੁ ਕਰਿ ਮਾਨਹਿ, ਤੇ ਪਾਹੁਨ ਦੋ ਦਾਹਾ"
(ਆਸਾ ਮ: ੫)

**ਦਾਹਿਆ,** [ਦਾਹ[2]+ਇਆ] ਪੁ. ਦਸ ਦਾ ਸਮੂਹ

**ਦਾਹਿਨਾ,** [ਪ੍ਰਾ. ਦਾਹਿਣ; ਸੰ. ਦਕ੍ਸ਼ਿਣ+ਆ] ਵਿ. ਸੱਜਾ

**ਦਾਹੀ,** ਇ. ਵੇਖੋ ਦਾਈ[3]

**ਦਾਕ[1],** ਪੁ. ਜ਼ਮੀਨ ਦੀ ਪੱਤੀ (ਜਟਕੀ)

**ਦਾਕ[2],** [ਦਾਖ] ਪੁ. ੧. ਛੋਟੇ ਛੋਟੇ ਲਾਲ ਰੰਗ ਦੇ ਫੁੱਲਾਂ ਵਾਲਾ ਇਕ ਰੁੱਖ ਜੋ ਪੰਜਾਬ ਦੀਆਂ ਪਹਾੜੀਆਂ ਵਿਚ ਅਟੱਕ ਤਕ ਮਿਲਦਾ ਹੈ
੨. ਦਾਖ (ਮ. ਸਿੰ.)

–ਗਿੱਦੜ ਦਾਕ, ਇ. ਇਕ ਛੋਟੀ ਵੇਲ ਜਿਸ ਨੂੰ ਮੈਦਾਨਾਂ ਵਿਚ ਊਠ ਖਾਂਦੇ ਹਨ ਅਤੇ ਜੰਮੂ ਦੇ ਇਲਾਕੇ ਵਿਚ ਕਾਲੀ ਮਿਰਚ ਮਿਲਾ ਕੇ ਛਾਲਿਆਂ ਉਤੇ ਲਾਂਦੇ ਹਨ (ਮ. ਸਿੰ.)

**ਦਾਕੂ ਫਲ,** [ਦਾਕ[2]+ਉ+ਫਲ] ਪੁ. ਇਕ ਖ਼ੁਸ਼ਬੂਦਾਰ ਫੁਲਾਂ ਵਾਲੀ ਝਾੜੀ (ਬਿ.)

**ਦਾਕੂ ਦੇਣਾ,** (ਪੋਠੋ.) ਮੁਹਾ.
ਵੇਖੋ ਦਾਖੂ ਦਾਣਾ ਦੇਣਾ

**ਦਾਖ,** [ਪ੍ਰਾ. ਦਾਖਾ ਸੰ. ਦ੍ਰਾਕ੍ਸ਼ਾ] ਇ. ੧. ਅੰਗੂਰ;
੨. ਸੌਗੀ

–ਗਿੱਦੜ ਦਾਖ ਨਾ ਅਪੜੇ
ਆਖੇ ਥੂਹ ਕੌੜੀ, } ਅਖੌ.
ਜਿਸ ਵੇਲੇ ਕਿਸੇ ਚੀਜ਼ ਦੀ ਪ੍ਰਾਪਤੀ ਨਾ ਹੋਣ ਕਾਰਨ ਉਸ ਨੂੰ ਭੈੜਾ ਆਖਿਆ ਜਾਵੇ, ਤਾਂ ਕਹਿੰਦੇ ਹਨ

–ਦਾਖੀ, ਵਿ. ਦਾਖ ਵਰਗੇ ਰੰਗ ਦਾ

–ਦਾਖੀਂ ਹੱਥ ਨਾ ਅਪੜੇ
ਆਖੇ ਥੂ ਕੌੜੀ, ] ਅਖੌ.
ਵੇਖੋ ਗਿੱਦੜ ਦਾਖ ਨਾ ਅਪੜੇ ਆਖੇ ਥੂਹ ਕੌੜੀ

**ਦਾਖਰ,** ਵਿ. ਬੁੱਢਾ (ਮ. ਸਿੰ.)

–ਪਏ ਦਾਖਰ ਤੇ ਕੁੜੀ ਹੂਰ, ਅਖੌ.
ਜਦੋਂ ਪਤੀ ਬੁੱਢਾ ਹੋਵੇ ਅਤੇ ਉਸਦੀ ਪਤਨੀ ਬਹੁਤ ਸੁਹਣੀ ਤੇ ਜਵਾਨ ਹੋਵੇ ਤਾਂ ਕਹਿੰਦੇ ਹਨ (ਮ. ਸਿੰ.)

**ਦਾਖ਼ਲ,** [ਅਰ. ਦਾਖ਼ਿਲ داخل √ਦਖ਼ਲ دخل
=ਅੰਦਰ ਪਰਵੇਸ਼ ਕਰਨਾ]
ਵਿ. ੧. ਅੰਦਰ ਪਰਵੇਸ਼ ਕਰਨ ਵਾਲਾ;
੨. ਸ਼ਾਮਲ, ਦਰਜ
ਪੁ. ਦਰਜ ਹੋਣ ਦਾ ਭਾਵ, ਇੰਦਰਾਜ

–ਦਾਖ਼ਲ ਖ਼ਾਰਜ, ਪੁ. ਜ਼ਮੀਨ ਦੀ ਮਾਲਕੀ ਇਕ ਦੇ ਨਾਂ ਤੋਂ ਦੂਜੇ ਦੇ ਨਾਂ ਲਿਖੇ ਜਾਣ ਦਾ ਭਾਵ ਜਾਂ ਕਿਰਿਆ, ਇੰਤਕਾਲ

–ਦਾਖ਼ਲ ਦਫ਼ਤਰ, ਪੁ. ਦਫ਼ਤਰ ਵਿਚ ਇੰਦਰਾਜ ਹੋਣ ਦਾ ਭਾਵ

–ਦਾਖ਼ਲ ਦਫ਼ਤਰ ਹੋਣਾ, ਮੁਹਾ. ਕਿਸੇ ਮਾਮਲੇ (ਮੁਕੱਦਮੇ ਆਦਿ) ਦਾ ਸਮੇਟਿਆ ਜਾਣਾ

–ਦਾਖ਼ਲਾ, ਪੁ. ੧. ਅੰਦਰ ਪਰਵੇਸ਼ ਕਰਨ ਦੀ ਕਿਰਿਆ ਜਾਂ ਭਾਵ;
੨. ਦਾਖ਼ਲ ਹੋਣ ਦੀ ਫ਼ੀਸ;
੩. ਜੰਜ ਦਾ ਢੁਕਾ (ਲੁ. ਕੋ.)

**ਦਾਖ਼ੂਦਾਨਾ,** [ਦਾਖ+ਦਾਣਾ] ਪੁ. ੧. ਦਾਖ ਦਾ ਬੀਜ;
੨. ਦਾਖ ਦਾ ਫਲ; ੩. ਸੌਗੀ;
੪. (ਵਿਅੰਗ ਨਾਲ) ਦਰਦ, ਮੁਸੀਬਤ, ਦੁਖ (ਮ. ਸਿੰ.)

–ਦਾਖੂਦਾਨਾ ਦੇਣਾ, ਮੁਹਾ. ਮਜ਼ਾ ਚਖਾਉਣਾ, ਸੁਆਦ ਚਖਾਉਣਾ, ਦੁਖ ਦੇਣਾ (ਮ. ਸਿੰ.)

–ਦਾਖੂ ਦਾਣਾ ਲੈਣਾ, ਮੁਹਾ. ਤੰਗੀ ਪਾਉਣਾ (ਲੁ.ਕੋ); ਦੁਖ ਪਾਉਣਾ, ਮੁਸੀਬਤ ਸਹੇੜਨਾ (ਮ. ਸਿੰ.)

**ਦਾਗ਼,** [ਫ਼ਾ· ਦਾਗ਼ داغ ] ਪੁ.
੧. ਨਿਸ਼ਾਨ, ਧੱਬਾ;
੨. ਕਲੰਕ :
"ਦਾਗ਼ ਦੋਸ ਮੋਹ ਚਲਿਆ ਲਾਇ" (ਧਨਾ. ਮ: ੧)
੩. ਜ਼ਖਮ;
੪. ਗ਼ਮ;
੫. ਨੁਕਸਾਨ (ਬਿ.)

–ਦਾਗ਼ ਦਗਾਨਾ, ਕ੍ਰਿ. ਸਮਾ. ਗਰਮ ਧਾਤ ਨਾਲ ਨਿਸ਼ਾਨ ਲਾਉਣਾ
"ਹਮਰੈ ਮਸਤਿਕ ਦਾਗ ਦਗਾਨਾ" (ਗਉ ਮ: ੪)

–ਦਾਗਦਾਰ, ਵਿ. ਧੱਬੇਦਾਰ, ਦਾਗ਼ੀ, ਕਲੰਕਤ

–ਦਾਗ਼ ਦੇਣਾ, ਕ੍ਰਿ. ਸਮਾ. ੧. ਮੁਰਦੇ ਨੂੰ ਫੂਕਣਾ;
੨. ਸਾੜ ਕੇ ਨਿਸ਼ਾਨ ਲਾਉਣਾ

–ਦਾਗ਼ਬੇਲ, ਇ. ਸੜਕ ਦਾ ਨਿਸ਼ਾਨ ਜਾਂ ਲੀਕ (ਬਿ.)

–ਦਾਗ਼ ਮਿਟਾਉਣਾ, ਮੁਹਾ. ਕਲੰਕ ਧੋਣਾ

–ਦਾਗ਼ ਲੱਗਣਾ, ਮੁਹਾ. ੧. ਬਦਨਾਮ ਹੋਣਾ, ਇਲਜ਼ਾਮ ਲਗਣਾ;
"ਕਾਦਰਯਾਰ ਸੰਭਾਲਕੇ ਮੁਲਕ ਫਿਰਨਾ ਮਤ ਦਾਗ਼ ਫ਼ਕੀਰੀ ਨੂੰ ਲਗ ਜਾਈ" (ਪੂਰਨ ਭਗਤ-ਕਾਦਰਯਾਰ)
੨. ਸੜ ਜਾਣਾ;
੩. ਘਾਟਾ ਪੈਣਾ (ਬਿ.)

–ਦਾਗ਼ ਲਬੇੜਾ ਕਰਨਾ, ਮੁਹਾ. ਦਾਗ਼ ਲਾਉਣਾ
"ਉਹਨਾਂ ਖ਼ਾਨ ਖੀਵੇ ਨੂੰ ਲਾਈਆਂ ਲੱਜਾਂ,
ਕੀਤਾ ਨੇ ਦਾਗ਼ ਲਬੇੜਾ (ਬਾ. ਢੋ.)

–ਦਾਗ ਲਾਉਣਾ, ਕ੍ਰਿ. ਸਮਾ. ਕਲੰਕ ਲਾਉਣਾ

–ਦਾਗਾ-ਦਾਗ, ਵਿ. ਬਹੁਤ ਜਿਆਦਾ ਦਾਗ਼ੀ, ਦਾਂਗਾਂ ਭਰਿਆ :
"ਸਭਾ ਕਾਲਖ ਦਾਂਗਾਦਾਗ" (ਧਨਾ ਮ: ੧)

–ਜੁਦਾਈ ਦਾ ਦਾਗ ਦੇਣਾ, ਮੁਹਾ. ਵਿਛੋੜਾ ਦੇਣਾ

**ਦਾਂਗ,** ਪੁ. ਵੇਖੋ ਦਾਗ਼ (ਜਟਕੀ)

–ਦਾਂਗ ਲਾਵਣ, ਕ੍ਰਿ. ਸਮਾ. ਵੇਖੋ ਦਾਗ਼ ਲਾਉਣਾ (ਜਟਕੀ)

**ਦਾਗਣ,**[ਦਾਗ+ਣ] ਇ. ਬੁਰੀ ਚਾਲ ਚਲਣ ਵਾਲੀ ਇਸਤਰੀ, ਕਲੰਕਣ, ਐਬਣ

**ਦਾਗਣ,** [ਦਾਗਣਾ] ਕ੍ਰਿ. ਸਕ. ਦਾਗਣਾ, ਦਾਗ ਲਾਉਣਾ (ਜਟਕੀ)

**ਦਾਗਣਾ,** [ਦਾਗ਼ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਸਾੜਨਾ, ਮੁਰਦੇ ਨੂੰ ਅੱਗ ਲਾਉਣਾ;
੨. ਤਪੇ ਹੋਏ ਲੋਹੇ ਨਾਲ ਕਿਸੇ ਜਾਨਵਰ, ਘੋੜੇ ਆਦਿ ਉਤੇ ਨਿਸ਼ਾਨ ਲਾਉਣਾ
੩. ਤੋਪ, ਬੰਦੂਕ ਆਦਿ ਚਲਾਉਣਾ,

**ਦਾਗਰ[1],** ਵਿ. ਵੇਖੋ ਦਾਗਲ (ਕਾ.)

**ਦਾਗਰ[2],** [ਫ਼ਾ. ਦਗ਼ਲ دغل =ਫ਼ਰੇਬ] ਪੁ.
ਫ਼ਰੇਬ, ਕਪਟ, ਮਕਰ :
"ਬਿਨਸੈ ਦੁਖ ਦਾਗਰ" (ਵਾਰ ਕਾਨ. ਮ: ੪)

**ਦਾਗਲ,** [ਦਾਗ+ਲ] ਵਿ. ਦਾਗ਼ਦਾਰ

**ਦਾਗੜਾ,** ਪੁ. ਸੂਰ ਦਾ ਬੱਚਾ (ਪੁਆ. ਕੋ.)

**ਦਾਗ਼ੀ,** [ਦਾਗ਼+ਈ] ਵਿ.
੧. ਜਿਸ ਨੂੰ ਦਾਗ਼ ਲੱਗਾ ਹੋਵੇ, ਦਾਗ ਵਾਲਾ;
੨. ਕੱਜ ਵਾਲਾ

**ਦਾਂਗੀ,** (ਮੁਲ.) ਇ. ਦਾਣੇ ਭੁਨਣ ਦੀ ਕੜਾਹੀ (ਮ.ਸਿੰ.)

–ਦਾਂਗੀ ਦਾ ਤਲਾ ਮੂੰਹ ਤੇ ਨਾਂ ਈ ਰੋਸ਼ਨ ਖ਼ਾਤੂਨ, } ਅਖੋ. ਜਦੋਂ ਕਿਸੇ ਬੰਦੇ ਦੇ ਗੁਣ ਉਹਦੀ ਪਰਚਲਤ ਪਰਸੰਸਾ ਅਨੁਸਾਰ ਨਾਂ ਹੋਣ ਤਾਂ ਕਹਿੰਦੇ ਹਨ (ਮ. ਸਿੰ.)

–ਚਨਾ ਜੋ ਦਾਂਗੀ ਵਿਚ ਟੱਪਦੇ ਸਿਰ ਆਪਣਾ ਭੰਨਦੇ, } ਅਖੋ. ਜਦੋਂ ਇਹ ਦਸਣਾ ਹੋਵੇ ਕਿ ਕਮਜ਼ੋਰ ਆਦਮੀ ਗੁੱਸੇ ਵਿਚ ਆਪਣਾ ਹੀ ਨੁਕਸਾਨ ਕਰਦਾ ਹੈ, ਤਾਂ ਕਹਿੰਦੇ ਹਨ (ਮ. ਸਿੰ.)

**ਦਾਘ,** [ਪ੍ਰਾ. ਦਾਙ,ਦਾਹ; ਸੰ. ਦਾਹ√ਦਹ੍=ਸਾੜਨਾ] ਪੁ.
ਗਰਮੀ :
"ਦਾਘ ਉਪਦ੍ਰਵ ਨਾਹੀ ਕੋਇ" (ਬਿ.)

**ਦਾਚ,** [ਕਾਂਗ.] ਇ. ਘਾਹ, ਸੁੱਕਾ ਚਾਰਾ (ਮ. ਸਿੰ.)

–ਜੁਨੀ ਝਮਾਉਂ ਪੋਸ਼ੇ ਦਾਰ ਤਿਨੀ ਭਰੇ ਜੇਠੇ ਬਾਰ, } ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਮੌਕੇ ਸਿਰ ਕੰਮ ਕਰਨ ਨਾਲ ਹੀ ਲਾਭ ਹੁੰਦਾ ਹੈ ਤਾਂ ਕਹਿੰਦੇ ਹਨ(ਮ. ਸਿੰ.)

**ਦਾਜ,** [ਅਰ. ਜਹੇਜ਼ جہیز =ਦਾਜ] ਪੁ.

ਉਹ ਧਨ ਆਦਿ ਪਦਾਰਥ ਜੋ ਵਿਆਹ ਵੇਲੇ ਲੜਕੀ ਨੂੰ ਪਿਤਾ ਭਰਾ ਆਦਿ ਸਬਧੀਆਂ ਵਲੋਂ ਦਿੱਤਾ ਜਾਂਦਾ ਹੈ

–ਦਾਜ ਦਹੇਜ, ਪੁ. ਦਾਜ"

–ਦਾਜ ਦਾਮਨ, –ਦਾਜ ਦਾਵਣ, } (ਮੁਲ.) ਪੁ. ਦਾਜ

–ਦਾਜ-ਦੂਨ, ਪੁ. ਦਾਜ

–ਦਾਜ ਦੇਣ, (ਮੁਲ.) ਪੁ. ਦਾਜ

**ਦਾਜਲ,** [ਦਾਜ+ਅਲ] ਵਿ.

੧. ਦਾਜ ਨਾਲ ਸਬੰਧਤ;

੨. ਜੋ ਦਾਜ ਵਿਚ ਮਿਲਿਆ ਹੋਵੇ

੩. ਹੌਲੇ ਮੇਲ ਦਾ (ਕਪੜਾ ਆਦਿ)

**ਦਾਜੜ,** ਵਿ. ਵੇਖੋ ਦਾਜਲ

**ਦਾਜੜਾ,** ਵਿ. ਵੇਖੋ ਦਾਜੜ

**ਦਾਜਾਂ,** [ਅਰ.ਜਅਦ جعد =ਵਾਲ ਦਾ ਵਰਣਵਿਪਰਜ]

ਇ. ਘੋੜੇ ਦੀ ਧੌਣ ਦੇ ਵਾਲ (ਜਟਕੀ)

**ਦਾਜੂ,** [ਦਾਜ+ਊ] ਵਿ. ਦਾਜਲ

**ਦਾਝ,** [ਪ੍ਰਾ. ਦਾਹ; ਸੰ. ਦਾਹ√ਦਹ੍=ਸਾੜਨਾ] ਇ.

੧. ਬੁਖ਼ਾਰ ਵਿਚ ਲਗੀ ਤੇਜ਼ ਪਿਆਸ, ਭੜਕੀ, ਡਾਂਝ;

੨. ਦਗਧ ਹੋਣ ਦਾ ਭਾਵ

"ਨਿਤ ਦਾਝਹ ਤੈ ਬਿਲਲਾਇ" (ਸ੍ਰੀ. ਅ. ਮ: ੩)

**ਦਾਝਨ,** [ਪ੍ਰਾ. ਦਾਹ; ਸੰ. ਦਾਹ√ਸੰ. ਦਹ=ਸਾੜਨਾ+ਨ]

ਇ. ਜਲਨ, ਦਾਹ :

"ਦਾਵੈ ਦਾਝਨੁ ਹੋਤ ਹੈ" (ਸੋਰ. ਕਬੀਰ)

**ਦਾਝਨਾ,** [ਦਾਝ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.

ਸਾੜਨਾ "ਦਾਝਿ ਗਏ ਤ੍ਰਿਣ ਧਾਮ ਸੁਮੇਰ" (ਰਾਮ. ਮ: ੫)

**ਦਾਟੀ,** ਇ. ਵੇਖੋ ਦਾਤੀ

**ਦਾਦੜੀ,** [ਦਾਦ∠ਸੰ. ਦਾਹ+ੜੀ] ਪੁ. ਅੱਗ :

"ਕੋਪਰ ਉਤੇ ਦਾਦੜੀ" (ਮ: ੧. ਬੈਂਨੋ)

**ਦਾਣ**[1], ਪੁ. ਵੇਖੋ ਦਾਨ (ਬਿ.)

–ਦਾਣ ਪਾਤਰ, ਪੁ. ਵੇਖੋ ਦਾਨ ਪਾਤਰ (ਮ. ਸਿੰ.)

–ਦਾਣਪੁੰਨ, ਪੁ. ਵੇਖੋ ਦਾਨਪੁੰਨ

–ਦਾਣਪੁੰਨ ਦਾ ਵੇਲਾ, ਪੁ. ਵੇਖੋ ਦਾਨ ਪੁੰਨ ਦਾ ਵੇਲਾ (ਮ. ਸਿੰ.)

–ਵਿਦਿਆ ਦਾਣ, ਪੁ. ਵੇਖੋ ਵਿਦਿਆ ਦਾਨ (ਮ. ਸਿੰ.)

**ਦਾਣ**[2], [ਦਾਣਾ] ਪੁ. ਮਣਕਾ, ਦਾਣਾ :

"ਘਸ ਗਏ ਨੇ ਤਸਬੀ ਦੇ ਦਾਣ" (ਬੁਲ੍ਹੇਸ਼ਾਹ ਅੰਕ)

**ਦਾਣਾ**[1], ਪੁ. ਵੇਖੋ ਦਾਨਾ :

"ਸਤਗੁਰੁ ਸਾਹੁ ਪਾਇਓ ਵਡ ਦਾਣਾ" (ਜੈਤ ਮ: ੪.)

**ਦਾਣਾ**[2], [ਫ਼ਾ. ਦਾਨਾ دانہ ਪਹਿਲ. ਦਾਨੇਕ دانک ਜ਼ੇਂਦ. ਦਾਨ دان ] ਪੁ.

੧. ਅਨਾਜ, ਦਾਲ ਛੋਲੇ ਆਦਿਕ ਜੋ ਘੋੜਿਆਂ ਨੂੰ ਪਾਏ ਜਾਂਦੇ ਹਨ;

੨. ਮੁਸਲ ਪਾਸਾ, (ਜੁਆਰੀਆਂ ਦਾ);

੩. ਫਿਨਸੀ;

੪. ਫਲਾਂ ਦੀ ਗਿਣਤੀ (ਦੋ ਦਾਣੇ ਅਨਾਰ)

੫. ਅਨਾਜ

੬. ਕਿਣਕਾ;

੭. ਮਣਕਾ (ਮਾਲਾ ਦਾ);

੮. ਜੂਆ ਖੇਡਣ ਵਾਲਾ ਇਕ ਮੁਹਰਾ (ਬਿ.)

–ਦਾਣਾ ਖੰਡ, ਇ. ਮਸ਼ੀਨਾਂ ਰਾਹੀਂ ਬਣਾਈ ਗਈ ਖੰਡ ਜਿਸ ਦੇ ਨਿੱਕੇ ਨਿੱਕੇ ਕਣ ਹੁੰਦੇ ਹਨ, ਚੀਨੀ

–ਦਾਣਾ ਖਾਣਾ, ਪੁ. ਰਸਤ, ਖ਼ੁਰਾਕ, ਖਾਧ ਖ਼ੁਰਾਕ

–ਦਾਣਾ ਦਾਣਾ ਹੋ ਜਾਣਾ, ਮੁਹਾ. ਖਿੱਲਰ ਜਾਣਾ (ਅਨਾਜ ਆਦਿ ਦਾ)

–ਦਾਣਾ ਦਾਣਾ ਕਰਨਾ, ਮੁਹਾ. ਖਿਲਾਰ ਦੇਣਾ, ਖਿੰਡਾ ਦੇਣਾ (ਅਨਾਜ ਆਦਿ ਕਿਸੇ ਚੀਜ਼ ਨੂੰ)

–ਦਾਣਾ ਦੁਨਕਾ, ਪੁ. ਖਿਲਰੇ ਪੁਲਰੇ ਕੁਝ ਦਾਣੇ

–ਦਾਣਾ ਨਾ ਘਾਹ ਖਰਖਰਾ ਤ੍ਰੈ ਤ੍ਰੈ ਵਾਰ, } ਅਖੌ.

ਜਦੋਂ ਗੱਲਾਂ ਰਾਹੀਂ ਹੀ ਖ਼ੁਸ਼ ਕੀਤਾ ਜਾਵੇ ਅਤੇ ਦਿਤਾ ਕੁਝ ਨਾ ਜਾਵੇ ਉਦੋਂ ਆਖਦੇ ਹਨ

–ਦਾਣਾ ਪੱਠਾ, ਪੁ. (ਮੱਝ, ਗਾਂ, ਘੋੜੇ ਆਦਿ) ਪਸ਼ੂ ਦੀ ਖ਼ੁਰਾਕ

–ਦਾਣਾ ਪੱਠਾ ਉੱਠਣਾ, ਮੁਹਾ. ਪਸ਼ੂ ਦਾ ਵਿੱਕ ਕੇ ਦੂਜੇ ਘਰ ਚਲਾ ਜਾਣਾ

–ਦਾਣਾ ਪਾਉਣਾ, ਮੁਹਾ. ੧. ਚੋਗਾ ਪਾਉਣਾ;

੨. ਕਿਸੇ ਨੂੰ ਫਸਾਉਣ ਵਾਸਤੇ ਕੋਈ ਗਲ ਖੇਡਣਾ

–ਦਾਣਾ ਪਾਣੀ, ਪੁ. ੧. ਅੰਨ ਪਾਣੀ;
੨. ਉਪਜੀਵਕਾ, ਰੁਜ਼ਗਾਰ (ਬਿ.)
–ਦਾਣਾ ਪਾਣੀ ਉੱਠ ਜਾਣਾ (ਮੁੱਕ ਜਾਣਾ), ਮੁਹਾ.
੧. ਇਕ ਥਾਂ ਤੋਂ ਦੂਜੇ ਥਾਂ ਚਲੇ ਜਾਣਾ;
੨. ਮਰ ਜਾਣਾ
–ਦਾਣਾ ਪਾਣੀ ਸੰਭਣਾ, (ਪੋਠੋ.) ਮੁਹਾ. ਮੌਤ ਆ ਜਾਣਾ, ਮਰ ਜਾਣਾ
–ਦਾਣਾ ਪਾਣੀ ਖੁੱਟਣਾ, ਮੁਹਾ. ਜ਼ਿੰਦਗੀ ਦੇ ਦਿਨ ਪੂਰੇ ਹੋ ਜਾਣਾ
–ਦਾਣਾ ਪਾਣੀ ਚੁਸਣਾ, ਮੁਹਾ. ਕਿਸਮਤ ਵਿਚ ਲਿਖਿਆ ਅੰਨ ਪਾਣੀ ਛਕਣਾ
–ਦਾਣਾ ਪਾਣੀ ਦੇ ਹੱਥ ਹੋਣਾ, ਮੁਹਾ. ਕਿਸਮਤ ਦੇ ਵਸ ਹੋਣਾ
–ਦਾਣਾ ਪਾਣੀ ਮੁੱਕਣਾ, ਮੁਹਾ. ਮਰ ਜਾਣਾ
ਮਰਨ ਕਿਨਾਰੇ ਹੋਣਾ
–ਦਾਣਾ ਪੈਣਾ, ਮੁਹਾ. ਫਲੀ ਜਾਂ ਸਿੱਟੇ ਵਿਚ ਦਾਣਾ ਬਣਨਾ ਸ਼ੁਰੂ ਹੋਣਾ
–ਦਾਣਾ ਫੱਕਾ, ਪੁ. ਦਾਣੇ, ਅਨਾਜ, ਅੰਨ
–ਦਾਣਾ ਫੱਕਾ ਮੁੱਕ ਜਾਣਾ, ਮੁਹਾ. ਹੋਰ ਹਿੰਮਤ ਨਾ ਰਹਿਣਾ
–ਦਾਣਾ ਰਲਣਾ, ਮੁਹਾ.
ਅੰਨ ਪਾਣੀ ਭਾਗਾਂ ਵਿਚ ਲਿਖਿਆ ਹੋਣਾ :
"ਵੱਲਾ ਆਲਮ ਯਾਰ ਮੇਰੇ ਕਿਤ ਕਿਤ ਦਾਣਾ ਰਲਿਆ"
(ਗੁਲ. ਯੂਸ.)
–ਦਾਣੇ ਤੇ ਆਵਣਾ, (ਪੋਠੋ.) ਮੁਹਾ.
ਕੁਕੜੀਆਂ ਆਦਿ ਦਾ ਮਾਲਕ ਦਾ ਸੁਟਿਆ ਦਾਣਾ ਚੁਗਣ ਲਈ ਇਕੱਠਾ ਹੋਣਾ, ਕਬੂਤਰ ਆਦਿ ਪਾਲਤੂ ਪੰਛੀ ਦਾ ਦਾਣਾ ਚੁਗਣ ਲਈ ਜ਼ਮੀਨ ਉਤੇ ਆ ਕੇ ਬੈਠਣਾ
–ਦਾਣੇ ਤੇ ਲਾਉਣਾ, ਮੁਹਾ.
੧ ਘੋੜੇ ਆਦਿ ਜਾਨਵਰ ਨੂੰ ਦਾਣੇ ਵਿਚ ਕੋਈ ਨਸ਼ੀਲੀ ਚੀਜ਼ ਪਾ ਕੇ ਚਾਟ ਤੇ ਲਾਉਣਾ, ਭਾੜੇ ਤੇ ਪਾਉਣਾ;
੨. ਕਤੂਬਰ ਨੂੰ ਦਾਣਾ ਪਾ ਕੇ ਫੜਨਾ
–ਦਾਣੇ ਦਾਣੇ ਤੇ ਮੋਹਰ ਹੋਣਾ, ਮੁਹਾ. ਖਾਣ ਪੀਣ ਦੀਆਂ ਚੀਜ਼ਾਂ ਕਿਸਮਤ ਵਿਚ ਹੋਣਾ
–ਦਾਣੇ ਦਾਣੇ ਦਾ ਮੁਹਤਾਜ, ਪੁ. ਬਹੁਤ ਗ਼ਰੀਬ, ਕੰਗਾਲ
–ਦਾਣੇ ਦਾਣੇ ਨੂੰ ਤਰਸਣਾ, ਮੁਹਾ. ਬਹੁਤ ਗ਼ਰੀਬ ਹੋਣਾ
–ਦਾਣੇਦਾਰ, ਵਿ. ਕਣਦਾਰ, ਕਣਵਾਲਾ
–ਦਾਣੇ ਦਾਰ ਰੇਖਾ, ਇ. ਐਸੀ ਲਕੀਰ ਜੋ ਲਕੀਰ ਦੇ ਛੋਟੇ ਛੋਟੇ ਟੋਟਿਆਂ ਤੋਂ ਮਿਲਕੇ ਬਣੀ ਹੋਵੇ
–ਦਾਣੇ ਨਿਕਲਣਾ, ਮੁਹਾ.
੧. ਸਰੀਰ ਉਤੇ ਤੇਰਕੀ, ਖ਼ਸਰੇ ਆਦਿ ਦੇ ਦਾਣਿਆਂ ਦਾ ਵਖਾਈ ਦੇਣਾ

੨. ਗਾਹਣ ਪਿਛੋਂ ਅਨਾਜ ਦੇ ਦਾਣੇ ਵਖਰੇ ਕਰਨਾ
–ਦਾਣੇ ਪਾਣੀ ਦੀ ਖੇਡ, ਇ. ਕਿਸਮਤ ਦੀ ਗਲ
–ਦਾਣੇ ਪਾਣੀ ਦੇ ਅਖ਼ਤਿਆਰ ਹੋਣਾ, ਮੁਹਾ.
ਕਿਸਮਤ ਦੇ ਵਸ ਹੋਣਾ
–ਦਾਣੇ ਭੰਨਣ, ਮੁਹਾ. ਫਸਲ ਤੇ ਵਾਪਸ ਕਰਨ ਦਾ ਇਕਰਾਰ ਕਰਕੇ ਦਾਣੇ ਉਧਾਰੇ ਲੈਣਾ (ਜਟਕੀ)
–ਦਾਣੇ ਮੁੱਕ ਜਾਣਾ,
–ਦਾਣੇ ਮੁਕਣਾ, } ਮੁਹਾ.
ਮਰਦਮੀ ਤਾਕਤ ਖ਼ਤਮ ਹੋ ਜਾਣਾ, ਸਾਹ ਸਤ ਨਾ ਰਹਿਣਾ
–ਦਾਣੇ ਮੁਰਲੀ ਦੇ
ਹੱਥ ਘੁੜੂ ਨੂੰ, ] ਅਖੌ.
ਜਦੋਂ ਪੱਲੇ ਪੈਸੇ ਥੋੜ੍ਹੇ ਹੋਣ ਤੇ ਆਸ ਵੱਡੀ ਚੀਜ਼ ਦੀ ਰੱਖੀ ਜਾਵੇ ਉਦੋਂ ਕਹਿੰਦੇ ਹਨ (ਅਖਾਣ ਭੰਡਾਰ)
–ਘਰ ਦਾਣਾ ਨਾ ਫੱਕਾ
ਅਮਾਂ ਪੀਹਣ ਗਈ, ] ਅਖੌ.
ਜਦੋਂ ਕੋਈ ਆਦਮੀ ਐਵੇਂ ਸ਼ੇਖ਼ੀਆਂ ਮਾਰੇ, ਉਦੋਂ ਆਖਦੇ ਹਨ
–ਜਹਾਂ ਦਾਣਾ ਤਹਾਂ ਖਾਣਾ
ਨਾਨਕਾ ਸਚ ਏਹ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸਮਤ ਖਿੱਚ ਕੇ ਥਾਂ ਥਾਂ ਲੈ ਜਾਂਦੀ ਹੈ, ਉਦੋਂ ਆਖਦੇ ਹਨ
–ਜਿਦੀ ਕੋਠੀ ਦਾਣੇ
ਉਹਦੇ ਕਮਲੇ ਦੀ ਸਿਆਣੇ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਅਮੀਰੀ ਬੇਵਕੂਫ਼ੀ ਨੂੰ ਵੀ ਢੱਕ ਲੈਂਦੀ ਹੈ, ਉਦੋਂ ਕਹਿੰਦੇ ਹਨ
–ਲਾਹੌਰ ਦਾ ਸ਼ੌਕੀਨ
ਤੇ ਬੋਝੇ ਵਿੱਚ ਦਾਣੇ, } ਅਖੌ. ਜਦੋਂ ਕੋਈ ਆਦਮੀ ਫੋਕੀ ਸ਼ੌਕੀਨੀ ਵਿਖਾਏ, ਉਦੋਂ ਆਖਦੇ ਹਨ

**ਦਾਣਾ**[3], [ਦਾਨਾ] ਪੁ.
੧. ਅਨਾਜ, ੨. ਮਣਕਾ,
੩. ਬੇਰ, ੪. ਕਿੱਲ (ਮੂੰਹ ਉੱਤਲੇ) (ਜਟਕੀ)

**ਦਾਣੀ**, ਵਿ. ਵੇਖੋ ਦਾਨੀ[1]
"ਜੋ ਸਰਬ ਸੁੱਖਾ ਕਾ ਦਾਣੀ ਹੈ।"
(ਮਾਰੂ ਸੋਲਹੇ ਮ: ੪)

**ਦਾਣੇ**, ਅਵ. ਵਲ, ਪਾਸੇ (ਜਟਕੀ)

**ਦਾਤ**[1], [ਦਾਤ (ਰ)] ਪੁ. ਵੱਡੀ ਦਾਤਰੀ, ਦਾਤਰ


ਦਾਤ

**ਦਾਤ**², [ਸੰ. दत्त=ਦਿੱਤਾ ਹੋਇਆ√दा=ਦੇਣਾ] ਇ.

੧. ਦਾਨ ਕੀਤੀ ਹੋਈ ਵਸਤੂ, ਬਖ਼ਸ਼ਿਸ਼;

੨. ਦਾਜ;

੩. ਲੜਕੀ ਵਾਲਿਆਂ ਵਲੋਂ ਵਿਆਹ ਸਮੇਂ ਕੁੜਮ ਨੂੰ ਦਿਤੀ ਗਈ ਨਕਦ ਰਕਮ

–ਦਾਤ ਬਰਾਤ, ਇ. ਜੰਵ ਤੇ ਦਾਜ (ਪੁਆ. ਕੋ.)

**ਦਾਂਤ**¹, ਪੁ. ਵੇਖੋ ਦੰਦ (ਮ. ਸਿੰ.)

**ਦਾਂਤ**², ਪੁ. ਇਕ ਪ੍ਰਕਾਰ ਦੀ ਬੂਟੀ ਜੋ ਪੰਜਾਬ ਦੀਆਂ ਸ਼ਵਾਲਕ ਪਹਾੜੀਆਂ ਅਤੇ ਸਿੰਧ ਦਰਿਆ ਦੇ ਆਰ ਪਾਰ ਮਿਲਦੀ ਹੈ। ਇਸ ਦੇ ਬੀ ਦਸਤਾਵਰ ਹੁੰਦੇ ਹਨ ਅਤੇ ਜਮਾਲ-ਗੋਟੇ ਦਾ ਵੱਡਾ ਭਾਗ ਹੁੰਦੇ ਹਨ (ਮ. ਸਿੰ.)

**ਦਾਤਣ**, [ਹਿੰ. दातन ਸ਼ਾ. ਪ੍ਰਾ. दन्त धावण; ਸੰ. दन्त धावण] ਦੁਲਿੰ.

੧. ਰੁੱਖ ਦੀ ਹਰੀ ਟਹਿਣੀ ਦਾ ਟੋਟਾ ਜਿਸ ਨਾਲ ਦੰਦ ਸਾਫ਼ ਕਰਦੇ ਹਨ;

੨. ਦੰਦਾਸਾ

–ਦਾਤਣ ਕੁਰਲੀ, ਇ. ਦੰਦ ਸਾਫ਼ ਕਰਨ ਦੀ ਕਿਰਿਆ ਜਾਂ ਭਾਵ

**ਦਾਤਰ**, [ਸੰ. दात्र] ਪੁ. ਸਾਗ ਆਦਿ ਚੀਰਨ ਵਾਲਾ ਲੋਹੇ ਦਾ ਹਥਿਆਰ, ਵੱਡੀ ਦਾਤਰੀ


ਦਾਤਰ

–ਦਾਤਰਸਿੰਗੀ, ਇ. ਉਹ ਮਹਿੰ ਜਿਸ ਦੇ ਸਿੰਗ ਦਾਤਰੀ ਦੀ ਸ਼ਕਲ ਦੇ ਹੋਣ


ਦਾਤਰ ਸਿੰਗੀ

**ਦਾਤਰੀ**, [ਦਾਤਰ+ਈ] ਇ. ਪੱਠੇ ਆਦਿ ਵੱਢਣ ਵਾਲਾ ਲੋਹੇ ਦਾ ਹਥਿਆਰ, ਦਾਤੀ


ਦਾਤਰੀ

–ਦਾਤਰੀ ਨੂੰ ਇਕ ਪਾਸੇ ਦੰਦੇ ਹੁੰਦੇ ਹਨ<br>ਪਰ ਦੁਨੀਆ ਨੂੰ ਦੋਵੇਂ ਪਾਸੇ, } ਅਖੌ.

ਜਦੋਂ ਇਹ ਦਸਣਾ ਹੋਵੇ ਕਿ ਦੁਨੀਆ ਕਿਸੇ ਨੂੰ ਕਿਸੇ ਤਰ੍ਹਾਂ ਵੀ ਜਿਉਣ ਨਹੀਂ ਦਿੰਦੀ, ਉਦੋਂ ਵਰਤਿਆ ਜਾਂਦਾ ਹੈ

–ਦਾਤਰੀ ਪੈਣਾ, (ਪੋਠੋ.) ਮੁਹਾ. ਵਾਢੀ ਸ਼ੁਰੂ ਹੋਣਾ

–ਦਾਤਰੀ ਫੜ ਲੈਣਾ, ਮੁਹਾ. ਜ਼ੁਲਮ ਤੇ ਲੱਕ ਬੰਨ੍ਹ ਲੈਣਾ

**ਦਾਤ੍ਰੀ**, ਇ. ਵੇਖੋ ਦਾਤਰੀ

–ਦਾਤ੍ਰੀ ਵਢਵਾਂ, ਵਿ.

੧. ਤੇਜ਼, ਤਿਖਾ;

੨. ਸਖ਼ਤ ਤਬਾਹੀ ਵਾਲਾ, ਘਮਸਾਨ ਦਾ :

"ਹੋਏ ਰਹੇ ਸੰਗਰਾਮ ਦਾਤ੍ਰੀ ਵਾਢਵੇਂ" (ਚੰਡੀ ਦੀ ਵਾਰ)

**ਦਾਤੜਾ**, [ਦਾਤ+ੜਾ] ਵਿ. ਦਾਨ ਦੇਣ ਵਾਲਾ, ਦਾਤਾ :

"ਹਰਿ ਦਾਤੜੇ ਮੇਲਿ ਗੁਰੂ" (ਆਸਾ ਛੰਤ ਮ: ੪)

**ਦਾਤੜੀ**, [ਦਾਤ²+ੜੀ] ਇ. ਦਾਤ, ਬਖ਼ਸ਼ਸ਼ :

"ਏਹਾ ਪਾਈ ਮੂ ਦਾਤੜੀ" (ਸੂਹੀ ਅ. ਮ: ੫)

**ਦਾਤਾ**, [ਸੰ. दाता (दातृ)√ਦਾ=ਦੇਣਾ]

ਵਿ. ਦਾਤ ਦੇਣ ਵਾਲਾ, ਦਾਨੀ, ਸਖ਼ੀ,

ਪੁ. ਕਰਤਾਰ, ਵਾਹਿਗੁਰੂ

–ਦਾਤਾ ਸਦਾ ਦਲਿਦਰੀ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦਾਨੀ ਕੋਲ ਪੈਸਾ ਜਮ੍ਹਾਂ ਨਹੀਂ ਰਹਿੰਦਾ, ਉਦੋਂ ਕਹਿੰਦੇ ਹਨ

–ਦਾਤਾ ਕਾਲ ਪਰਖੀਏ<br>ਧਣਿਉਂ ਫੱਗਣ ਮਾਂਹ<br>ਨਾਰ ਤਾਂ ਪਰਖੀਏ ਜੇ ਧਨ ਪੱਲੇ ਨਾਂਹ, } ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਦਾਨੀ ਦੀ ਪਰਖ ਕਾਲ ਵੇਲੇ, ਗਾਂ ਦੀ ਪਰਖ ਫੱਗਣ ਦੇ ਮਹੀਨੇ ਦੁੱਧ ਦੇਣ ਤੇ ਅਤੇ ਇਸਤਰੀ ਦੀ ਪਰਖ ਗ਼ਰੀਬੀ ਵੇਲੇ ਹੁੰਦੀ ਹੈ ਤਾਂ ਕਹਿੰਦੇ ਹਨ

–ਦਾਤਾ ਦਾਨ ਕਰੇ<br>ਭੰਡਾਰੀ ਦਾ ਪੇਟ ਫਟੇ, ] ਅਖੌ.

ਜਦੋਂ ਕਿਸੇ ਦੇ ਪਰਉਪਕਾਰ ਦਾ ਕੰਮ ਕਰਨ ਤੇ ਕੋਈ ਹੋਰ ਸੜੇ ਤਾਂ ਆਖਦੇ ਹਨ

–ਦਾਤਾ ਪੁੰਨ ਕਰੇ
ਕੰਜੂਸ ਝੁਰ ਝੁਰ ਮਰੇ, } ਅਖੌ.

ਜਦੋਂ ਕਿਸੇ ਦੇ ਪਰਉਪਕਾਰ ਦਾ ਕੰਮ ਕਰਨ ਉਤੇ ਦੂਸਰੇ ਸਾੜਾ ਕਰਨ, ਉਦੋਂ ਆਖਦੇ ਹਨ

–ਦਾਤੇ ਦਾਤੇ ਮਰ ਗਏ
ਰਹਿ ਗਏ ਮੱਖੀ ਚੂਸ, } ਅਖੌ.

ਜਦੋਂ ਕੋਈ ਦਾਨ ਦੇਣ ਜਾਂ ਪੁੰਨ ਦਾ ਕੰਮ ਕਰਨ ਤੋਂ ਨਾਂਹ ਨੁਕਰ ਕਰੇ, ਉਦੋਂ ਆਖਦੇ ਹਨ

–ਦਾਤੇ ਦਾ ਦਾਨ
ਤੇ ਗ਼ਰੀਬ ਦਾ ਇਸ਼ਨਾਨ। ] ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਗ਼ਰੀਬ ਆਦਮੀ ਦਾ ਛੋਟਾ ਪੁੰਨ ਵੀ ਅਮੀਰ ਆਦਮੀ ਦੇ ਵੱਡੇ ਪੁੰਨ ਦੇ ਬਰਾਬਰ ਹੁੰਦਾ ਹੈ ਜਾਂ ਅਮੀਰ ਦੇ ਦਾਨ ਨਾਲ ਗ਼ਰੀਬ ਦਾ ਕੰਮ ਸਰ ਜਾਂਦਾ ਹੈ, ਉਦੋਂ ਆਖਦੇ ਹਨ

**ਦਾਤਾਰ,** [ਦਾਤ੍ਰ (ਦਾਤਾਰ:)=ਦੇਣ ਵਾਲਾ ਦਾ ਬਹੁਵਚਨ √ਦਾ=ਦੇਣਾ] ਪੁ.
੧. ਦੇਣ ਵਾਲਾ; ੨. ਈਸ਼ਵਰ

**ਦਾਤਾਰੀ,** [ਦਾਤਾਰ+ਈ] ਇ. ਦਾਨ ਕਰਨ ਦਾ ਭਾਵ (ਮ. ਸਿੰ.)

**ਦਾਤੀ,** ਇ. ਵੇਖੋ ਦਾਤਰੀ

**ਦਾਤੁਣ,** ਇ. ਵੇਖੋ ਦਾਤਣ (ਮ. ਸਿੰ.)

**ਦਾਦ[1],** [ਫ਼ਾ. ਦਾਦ داد ] ਇ.
੧. ਦਾਨ, ਬਖ਼ਸ਼ਿਸ਼ :
"ਸਭੇ ਧਰਮੋ ਬਾਹਰੇ ਅਗੈ ਲਹਹਿ ਨ ਦਾਦ"
(ਵਾਰ ਸਾਰ. ਮ: ੧)
੨. ਨਿਆਂ, ਇਨਸਾਫ਼;
੩. ਫ਼ਰਿਆਦ; ੪. ਪ੍ਰਸੰਸਾ, ਤਾਰੀਫ਼

–ਦਾਦਖ਼ਾਹ, ਵਿ. ਇਨਸਾਫ਼ ਚਾਹੁਣ ਵਾਲਾ, ਪੁਕਾਰ ਕਰਨ ਵਾਲਾ, ਫ਼ਰਿਆਦੀ

–ਦਾਦਖ਼ਾਹੀ, ਇ. ਇਨਸਾਫ਼ ਮੰਗਣ ਦਾ ਭਾਵ
"ਮਾਤ੍ਰ ਮਾਇ ਨੂੰ ਵੇਖ ਕੁਕਰਮ ਹੋਇਆ,
ਸੁਣ ਮਾਰਿਆ ਉਸ ਦੀ ਦਾਦ-ਖ਼ਾਹੀ"
(ਪੂਰਨ ਭਗਤ-ਕਾਦਰਯਾਰ)

–ਦਾਦ ਚਾਹੁਣਾ, ਕ੍ਰਿ. ਸਮਾ. ਸ਼ਾਬਾਸ਼ ਚਾਹੁਣਾ, ਕੰਮ ਦੀ ਪ੍ਰਸੰਸਾ ਚਾਹੁਣਾ

–ਦਾਦ ਦੇਣਾ, ਮੁਹਾ.
੧. ਨਿਆਂ ਕਰਨਾ :
"ਕਹਿੰਦੀ ਸੜੇ ਨਸੀਬ ਤੱਤੀ ਦੇ
ਕੌਣ ਦੇਵੇ ਅਜ ਦਾਦਾਂ" (ਸੈਫ਼.)
੨. ਵਾਹ ਵਾਹ ਕਰਨਾ, ਪ੍ਰਸੰਸਾ ਕਰਨਾ

–ਦਾਦ ਫ਼ਰਯਾਦ, ਇ. ਇਨਸਾਫ਼ ਲਈ ਵਾ ਵੇਲਾ :
"ਕੋਈ ਸੁਣੇਗਾ ਦਾਦ ਫ਼ਰਯਾਦ ਨਾਹੀਂ,
ਰਾਹਾਂ ਵਿੱਚ ਯਤੀਮ ਕਰਲਾਣਗੇ ਕੀ"
(ਨਲ ਦਮਯੰਤੀ, ਵਿ. ਸਿੰ. ਤੀਰ)

–ਦਾਦ ਮੁਰਾਦ ਪੁਚਾਉਣਾ, ਮੁਹਾ.
ਨਿਆਂ ਕਰਨਾ ਅਤੇ ਆਸ ਪੂਰੀ ਕਰਨਾ :
"ਮਜ਼ਲੂਮਾਂ ਮੁਹਤਾਜਾਂ ਤਾਈਂ
ਦਾਦ ਮੁਰਾਦ ਪੁਚਾਣੀ" (ਸੈਫ਼.)

–ਦਾਦਰਸ, ਵਿ. ਨਿਆਂਕਾਰੀ

–ਦਾਦ ਰਸੀ, ਇ. ੧. ਨਿਆਂ, ਇਨਸਾਫ਼;
੨. ਨਿਆਂ ਕਰਨ ਦਾ ਭਾਵ

–ਦਾਦੀ ਫਰਿਆਦੀ, ਪੁ. ਫ਼ਰਿਆਦ ਕਰਨ ਵਾਲਾ, ਇਨਸਾਫ਼ ਮੰਗਣ ਵਾਲਾ

–ਦਾਦੇ ਦਿਹੰਦ, ਵਿ. ਇਨਸਾਫ਼ ਦੇਣ ਵਾਲਾ :
"ਨਾ ਦਾਦੇ ਦਿਹੰਦ ਆਦਮੀ" (ਵਾਰ ਮਾਝ ਮ: ੧)

**ਦਾਦ[2],** ਪੁ. ਵੇਖੋ ਦਾਦਰ (ਬਿ.)

**ਦਾਂਦ,** [ਟ. ਕ. ਲਹਿੰ. ਡਾਂਦ, ਸਿੰਧੀ ਡਾਂਦ] ਪੁ.
੧. ਬਲਦ; ੨. ਮੂਰਖ (ਵਿਅੰਗ ਨਾਲ) (ਮ. ਸਿੰ.)

–ਦਾਂਦ ਪਰਾਏ ਤੇ ਹਾਲੀ ਹੋਰ
ਜਿਵੇਂ ਭਾਵੇ ਉਂਜੇ ਟੋਰ, ] ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਬਗਾਨੀ ਚੀਜ਼ ਨੂੰ ਵਧ ਤੋਂ ਵਧ ਵਰਤਿਆ ਜਾਂਦਾ ਹੈ, ਉਦੋਂ ਆਖਦੇ ਹਨ

**ਦਾਦਸ,** ਇ. ਵੇਖੋ ਦਦੇਹਸ

**ਦਾਦਕ,** [ਦਾਦਾ (੧)+ਕ]
ਵਿ. ਦਾਦੇ ਦਾ;
ਪੁ. ਦਾਦੇ ਦੀ ਕੁਲ "ਨਾਨਕ ਦਾਦਕ ਸਾਹੁਰੇ" (ਭਾ.ਗੁ.)

**ਦਾਦਕਾ,** [ਦਾਦ (੧)+ਕਾ]
ਵਿ. ਦਾਦੇ ਦਾ, ਦਾਦੇ ਦੀ ਕੁਲ ਨਾਲ ਸਬੰਧਤ
ਪੁ. ਦਾਦਕਾ ਘਰ :
"ਛਡ ਦੇ ਦਲੀਲ ਭਗਵਾਨ ਸਿੰਘਾ
ਜਾਵਣੇ ਦੀ ਦਾਦਕਾ" (ਹੀਰ-ਭਗਵਾਨ ਸਿੰਘ)

–ਦਾਦਕਾ ਖੇੜਾ, ਪੁ. ਜਨਮ-ਸਥਾਨ, ਉਹ ਥਾਂ ਜਿਥੇ ਪਿਓ ਦਾਦੇ ਰਹਿੰਦੇ ਰਹੇ ਹੋਣ

**ਦਾਦਨੀ,** ਕ੍ਰਿ. ਵਿ. ਜਾਣ ਬੁੱਝ ਕੇ, ਗੱਜ ਵੱਜ ਕੇ, ਐਲਾਨੀਆ,

**ਦਾਦਰ,** [ਪ੍ਰਾ. ਦਦ੍ਦੁਰ ; ਸੰ. ਦਦੁੱਰ] ਪੁ. ਡੱਡੂ :
"ਬਿਨ ਮੀਹਾਂ ਥੀਂ ਦਾਦਰ ਬੋਲੈ" (ਬੈ. ਬੋ.)

**ਦਾਦਰਾ,** [ਹਿੰ. ਦਾਦਰਾ] ਪੁ. ਰਾਗ ਦੀ ਇਕ ਕਿਸਮ

**ਦਾਦੜ ਕੇ,** [ਸ਼ਾ. ਦੌੜ ਤੋਂ] ਕ੍ਰਿ. ਵਿ. ਨੱਸ ਕੇ, ਭੱਜ ਕੇ (ਪੁਆ. ਕੋ.)

–ਦਾਦੜ ਕੇ ਪੈਣਾ, ਮੁਹਾ. ਭੱਜ ਕੇ ਪੈਣਾ (ਪੁਆ. ਕੋ.)

**ਦਾਂਦੜਨਾ,** [ਦਾਂਦੜ=ਦੰਦੀੜ+ਨਾ] ਕ੍ਰਿ. ਅਕ. ਦੰਦ ਕਰੀਚਣਾ (ਪੁਆ. ਕੋ.)

**ਦਾਦਾ,** [ਦਾਦਾ] ਪੁ. ੧. ਕੁਲ ਪਰੋਹਤ, ੨. ਭੱਟ; ੩. ਮਰਾਸੀ, (ਮ.ਸਿੰ.)

**ਦਾੱਦਾ,** [ਟ.ਕ. ਹਿੰ. ਦਾਦਾ=ਵੱਡਾ ਭਰਾ, ਬਾਬਾ; ਸਿੰ. ਡਾਡੋ; ਗੁ. ਦਾਦੋ; ਮਰਾ. ਦਾਦਾ=ਵੱਡਾ ਭਰਾ; ਬੰਗ. ਦਾਦਾ=ਵੱਡਾ ਭਰਾ, ਬਾਬਾ; ਅਸਾ. ਦਾਦਾ=ਵੱਡਾ ਭਰਾ; ਉੜੀ. ਦਾਦਾ=ਵੱਡਾ ਭਰਾ, ਚਾਚਾ ਜਾਂ ਤਾਇਆ, ਨੇਪਾ. ਦਾਦਾ=ਬੁਢੇ ਗ਼ੁਲਾਮ ਲਈ ਵਰਤਿਆ ਜਾਣ ਵਾਲਾ ਸਤਿਕਾਰ ਭਰਿਆ ਸ਼ਬਦ] ਪੁ.
੧. ਪਿਤੁ ਦਾ ਪਿਉ, ਬਾਬਾ;
੨. ਵੱਡਾ ਬੁੱਢਾ ਆਦਮੀ (ਆਦਰ ਸੂਚਕ)

–ਦਾੱਦ ਪਿਉਤ,
–ਦਾੱਦ ਪਿਆਉਤ, ਇ. ਪਿਓ ਦਾਦੇ ਤੋਂ ਚਲੀ ਆਉਂਦੀ ਖ਼ੁਸ਼ੀ ਗ਼ਮੀ ਦੀ ਸਾਂਝ

–ਦਾੱਦਾ (ਕੁਕਰਮ) ਕਰੇ ਪੋਤਾ ਦੱਟੀ ਭਰੇ, ਅਖੌ.
ਜਦੋਂ ਬਾਪੇ ਦਾਦੇ ਦੇ ਕੀਤੇ ਬੁਰੇ ਕੰਮਾਂ ਦਾ ਫਲ ਔਲਾਦ ਨੂੰ ਭੁਗਤਣਾ ਪਵੇ, ਉਦੋਂ ਆਖਦੇ ਹਨ

–ਦਾੱਦਾ ਖ਼ਰੀਦੇ ਤੇ ਪੋਤਾ ਵਰਤੇ,
–ਦਾੱਦਾ ਲਿਆਵੇ ਤੇ ਪੋਤਾ ਹੰਢਾਵੇ, } ਅਖੌ.
ਜਦੋਂ ਕਿਸੇ ਚੀਜ਼ ਦੀ ਹੰਢਣਸਾਰਤਾ ਤੇ ਪਕਿਆਈ ਬਾਰੇ ਦੱਸਣਾ ਹੋਵੇ, ਤਦੋਂ ਆਖਦੇ ਹਨ

–ਦਾੱਦੇ ਦੀ ਖੱਟੀ ਪੁੱਤ ਪੋਤਿਆਂ ਚੱਟੀ, ਅਖੌ.
ਜਦੋਂ ਬਾਪ ਦਾਦੇ ਦੀ ਜਾਇਦਾਦ ਨੂੰ ਪੁੱਤਰ ਪੋਤੇ ਬੇਦਰਦੀ ਨਾਲ ਖ਼ਰਾਬ ਕਰਨ, ਉਦੋਂ ਆਖਦੇ ਹਨ

–ਦਾੱਦੇ ਪੜਦਾਦੇ ਪੁਣਨਾ, ਮੁਹਾ.
ਬਜ਼ੁਰਗਾਂ ਨੂੰ ਬੁਰਾ ਭਲਾ ਕਹਿਣਾ (ਹੀ. ਵਾ.)

–ਦਾੱਦੇ ਪੋਤਰਾ, ਪੁ. ਦਾਦੇ ਦੇ ਭਰਾ ਦਾ ਪੁੱਤਰ

–ਦਾੱਦੇ ਲਾਹੀ, ਵਿ. ਮੌਰੂਸੀ, ਪਿਓ ਦਾਦੇ ਦੀ, ਜੱਦੀ

–ਕਦੇ ਦਾੱਦੇ ਦੀਆਂ ਕਦੇ ਪੋਤੇ ਦੀਆਂ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਦੇ ਇਕ ਦੀ ਚੜ੍ਹ ਮਚਦੀ ਹੈ ਤੇ ਕਦੇ ਦੂਸਰੇ ਦੀ ਤਾਂ ਕਹਿੰਦੇ ਹਨ

**ਦਾਦਿਰ,** ਪੁ. ਵੇਖੋ ਦਾਦਰ : "ਕੂਪੁ ਭਰਿਓ ਜੈਸੇ ਦਾਦਿਰਾ ਕੁਛ ਦੇਸੁ ਬਿਦੇਸੁ ਨਾ ਬੂਝ" (ਗਉ. ਰਵਿਦਾਸ)

**ਦਾਦੀ,** [ਫ਼ਾ ਦਾਦ داد =ਇਨਸਾਫ਼+ੀ] ਪੁ. ਇਨਸਾਫ਼ ਚਾਹੁਣ ਵਾਲਾ
"ਦਾਦੀ ਦਾਦਿ ਨਾ ਪਹੁਚਨਹਾਰਾ, ਚੂਪੀ ਨਿਰਨਉਪਾਇਆ" (ਆਸਾ ਮ: ੫)

**ਦਾੱਦੀ,** [ਦਾੱਦ(ਾ)+ਈ] ਇ. ਪਿਓ ਦੀ ਮਾਂ, ਦਾਦੇ ਦੀ ਪਤਨੀ

**ਦਾਦੁਰ,** ਪੁ. ਵੇਖੋ ਦਾਦਰ :
"ਜਿਉ ਭਏ ਦਾਦੁਰ ਪਾਨੀ ਮਾਹੀ" (ਗਉ. ਕਬੀਰ)

**ਦਾਦੂ,** ਪੁ. ਇਕ ਮਸ਼ਹੂਰ ਸੰਤ ਜਿਸ ਦੇ ਚੇਲੇ ਦਾਦੂ-ਪੰਥੀਏ ਕਹਾਉਂਦੇ ਹਨ (ਲ. ਕੋ.)

–ਦਾਦੂ ਪੰਥ, ਪੁ. ਦਾਦੂ ਸੰਤ ਦੁਆਰਾ ਚਲਾਈ ਗਈ ਸੰਪ੍ਰਦਾ

–ਦਾਦੂ ਪੰਥੀ, ਪੁ. ਦਾਦੂ ਪੰਥ ਨੂੰ ਮੰਨਣ ਵਾਲਾ

**ਦਾਂਦੂ,** ਪੁ. ਵੇਖੋ ਦੰਦੂ (ਬਿ.)

**ਦਾਂਦੋ,** [ਦਾਂਦ=ਦੰਦ+ਓ] ਇ. ਉੱਚੇ ਦੰਦਾ ਵਾਲੀ ਇਸਤਰੀ (ਬਿ.)

**ਦਾਧਣਾ,** [ਦਾਧ∠ਪ੍ਰਾ. ਦੜ੍ਢ: ਸੰ. ਦਗਧ√ਦਹ੍=ਸਾੜਨਾ +ਣਾ] ਕ੍ਰਿ. ਸਕ. ਸਾੜਨਾ, ਫੂਕਣਾ

**ਦਾਧਾ,** [ਦਾਧ (ਣਾ)+ਆ] ਵਿ. ਸੜਿਆ ਹੋਇਆ ਜਲਿਆ ਹੋਇਆ
"ਦੀਸਹਿ ਦਾਧੇ ਕਾਨ ਜਿਉ" (ਸ. ਕਬੀਰ)

**ਦਾਨ[1],** [ਸੰ. ਦਾਨ√ਦਾ=ਦੇਣਾ] ਪੁ.
੧. ਦੇਣ ਦੀ ਕਿਰਿਆ ਜਾਂ ਭਾਵ,
੨. ਉਹ ਵਸਤੂ ਜੋ ਪੁੰਨ ਜਾਂ ਦਿਆ ਦੇ ਭਾਵ ਨਾਲ ਦਿਤੀ ਜਾਵੇ, ਪੁੰਨ, ਖ਼ੈਰ;
੩. ਮਹਿਸੂਲ, ਕਰ, ਟੈਕਸ "ਰਾਜਾ ਮੰਗੈ ਦਾਨ" (ਆਸਾ ਅ. ਮ: ੧)
੪. ਰਾਜਨੀਤੀ ਦਾ ਇਕ ਅੰਗ, ਕੁਝ ਦੇ ਕੇ ਵੈਰੀ ਨੂੰ ਵਸ ਕਰਨ ਦਾ ਉਪਾ (ਕਾ.)
੫. ਯੱਗ "ਸਹੰਸਰ ਦਾਨ ਦੇ ਇੰਦ੍ਰ ਰੋਆਇਆ" (ਵਾਰ ਰਾਮ. ੧. ਮ: ੧)

–ਦਾਨ ਤੋਂ ਕਲਿਆਨ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਦਾਨ ਦੇਣ ਨਾਲ ਮਨੁੱਖ ਦਾ ਭਲਾ ਹੁੰਦਾ ਹੈ, ਉਦੋਂ ਕਹਿੰਦੇ ਹਨ

–ਦਾਨ ਪਤਰ, ਪੁ. ਉਹ ਲਿਖਤ ਜਿਸ ਰਾਹੀਂ ਕੋਈ ਵਸਤੂ ਦਾਨ ਦੇ ਰੂਪ ਵਿਚ ਹਮੇਸ਼ਾ ਲਈ ਕਿਸੇ ਨੂੰ ਦਿੱਤੀ ਜਾਵੇ

–ਦਾਨ ਪਤ੍ਰ, ਪੁ. ਵੇਖੋ ਦਾਨ ਪਤਰ (ਲੁ. ਕੋ.)

–ਦਾਨ ਪਾਤਰ, ਪੁ.

੧. ਦਾਨ ਲੈਣ ਦਾ ਅਧਿਕਾਰੀ

੨. ਜਿਸ ਮੰਦੂਕੜੀ ਵਿਚ ਦਾਨ ਪਾਇਆ ਜਾਵੇ

–ਦਾਨ ਪਾਤ੍ਰ, ਪੁ. ਵੇਖੋ ਦਾਨ ਪਾਤਰ (ਬਿ.)

–ਦਾਨ ਪੁੰਨ, ਪੁ. ਗ਼ਰੀਬਾਂ ਨੂੰ ਕੁਝ ਦੇਣ ਦਾ ਭਾਵ ਜਾਂ ਕਿਰਿਆ ਖ਼ੈਰ, ਖ਼ੈਰਾਤ

–ਦਾਨ ਪੁੰਨ ਦਾ ਵੇਲਾ, ਪੁ.

੧. ਜਿਸ ਵੇਲੇ ਗ੍ਰਹਿਣ ਲੱਗਾ ਹੋਵੇ (ਬਿ.)

੨. ਉਹ ਸੱਦ ਜਾਂ ਆਵਾਜ਼ ਜੋ ਚੰਨ ਜਾਂ ਸੂਰਜ ਗ੍ਰਹਿਣ ਵੇਲੇ ਮੰਗਤੇ ਲਾਉਂਦੇ ਹਨ

–ਦਾਨ ਵਿੱਤ ਸਮਾਨ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਦਾਨ ਆਪਣੀ ਸਮਰਥਾ ਦੇ ਅਨੁਸਾਰ ਹੀ ਕੀਤਾ ਜਾ ਸਕਦਾ ਹੈ ਤਾਂ ਆਖਦੇ ਹਨ

–ਦਾਨ-ਵੀਰ, ਪੁ. ਬਹੁਤ ਜ਼ਿਆਦਾ ਦਾਨ ਕਰਨ ਵਾਲਾ, ਮਹਾਂ ਦਾਨੀ

–ਵਿੱਦਿਆ ਦਾਨ, ਪੁ. ਮੁਫ਼ਤ ਵਿਦਿਆ ਦੇਣ ਦਾ ਭਾਵ ਜਾਂ ਕਿਰਿਆ

**ਦਾਨ**[2], [ਫ਼ਾ. ਦਾਨ دان <ਫ਼ਾ. ਦਾਨਿਸਤਨ دانستن =ਜਾਣਨਾ] ਪਛੇ.

ਜੋ ਸ਼ਬਦਾਂ ਦੇ ਅੰਤ ਵਿੱਚ ਲਗਕੇ ਰਖਣ ਵਾਲਾ ਜਾਂ ਜਾਣਨ ਵਾਲਾ ਦੇ ਅਰਥ ਦਿੰਦਾ ਹੈ, ਜਿਵੇਂ ਕਾਨੂੰਨਦਾਨ ਰੋਸ਼ਨਦਾਨ, ਕਲਮਦਾਨ ਆਦਿ

**ਦਾਨਸ਼**, [ਫ਼ਾ. ਦਾਨਿਸ਼ دانش ∠ਦਾਨਿਸਤਨ دانستن =ਜਾਣਨਾ] ਇ.

੧. ਅਕਲ, ਸਿਆਣਪ, ਦਾਨਾਈ

"ਇਸ ਕਿੱਸੇ ਵਿਚ ਹਨ
ਅਜਾਇਬ ਦਾਨਸ਼ ਤੇ ਤਦਬੀਰਾਂ" (ਸੈਫ਼.)

੨. ਜਾਣਨ ਦਾ ਕਰਮ (ਕਾ.)

–ਦਾਨਸ਼ਬੰਦ, ਵਿ. ਵੇਖੋ ਦਾਨਸ਼ ਮੰਦ :

"ਦਾਨਸਬੰਦੁ ਸੋਈ ਦਿਲ ਧੋਵੈ"
(ਧਨਾ. ਮ: ੧)

–ਦਾਨਸ਼ਮੰਦ, ਵਿ. ਸਿਆਣਾ, ਅਕਲ ਵਾਲਾ, ਅਕਲਮੰਦ :

"ਦਾਨਸ਼ਮੰਦ ਅਕਾਬਰ ਦਾਨਾ ਬਹਿਰੇ ਨਜ਼ਮ ਦੇ ਕਸਬੋਂ"
(ਸੈਫ਼.)

–ਦਾਨਸ਼ਮੰਦੀ, ਇ. ਸਿਆਣਪ, ਦਾਨਾਈ

–ਦਾਨਸ਼ਵੰਦ, ਪੁ. ਵੇਖੋ ਦਾਨਸ਼ਮੰਦ :

"ਦਾਨਸ਼ਵੰਦ ਦਾਨਾ ਜੋ ਅਕਲ ਵਾਲੇ,
ਕਰਦੇ ਨਾਰੀਆਂ ਦਾ ਇਤਬਾਰ ਨਾਹੀਂ"
(ਰੂਪ ਬਸੰਤ-ਦੌਲਤ ਰਾਮ)

–ਦਾਨਸ਼ਵਰ, ਵਿ. ਸਿਆਣਾ, ਅਕਲਮੰਦ :

"ਜੋ ਦਾਨਸ਼ਵਰ ਅੱਖੀਂ ਵਾਲਾ ਵੰਞ ਤੇਰੇ ਤਕ ਪਹੁਤਾ"
(ਸੈਫ਼.)

**ਦਾਨਤ**, ਇ. ਆਦਰ, ਸਤਕਾਰ, ਇੱਜ਼ਤ (ਜਟਕੀ)

**ਦਾਨਵ**, [ਸੰ. दानव] ਪੁ. ਰਾਖਸ਼ :

"ਦੇਵ ਦਾਨਵ ਗਣ ਗੰਧਰਵਬ ਸਾਜੇ"
(ਮਾਰੂ ਸੋਹਲੇ ਮ: ੩)

–ਦਾਨਵਤਾ, ਇ. ਰਾਖਸ਼ ਬਿਰਤੀ

–ਦਾਨਵੀ, ਵਿ. ਦਾਨਵ ਨਾਲ ਸਬੰਧਤ

ਇ. ਦਾਨਵ ਦੀ ਇਸਤਰੀ (ਕਾ.)

**ਦਾਨਾ**[1], [ਫ਼ਾ. ਦਾਨਾ دانا ; ਫ਼ਾ. ਦਾਨਿਸਤਨ دانستن =ਜਾਣਨਾ] ਵਿ.

ਸਿਆਣਾ, ਸਮਝਦਾਰ, ਚਤੁਰ :

"ਦਾਨਾ ਦਾਤਾ ਸੀਲਵੰਤੁ"
(ਸ੍ਰੀ. ਮ: ੫)

–ਦਾਨਾ ਪਰਧਾਨਾ, ਵਿ. ਸਾਊ, ਬਹੁਤਾ ਸਿਆਣਾ :

"ਮੁਹਤਬਿਰਾਂ ਅਖ਼ਬਾਰਾਂ ਦੱਸਣ ਹਰ ਦਾਨੀ ਪਰਧਾਨੀ"
(ਸੈਫ਼.)

–ਦਾਨਾ ਬੀਨਾ, ਵਿ. ੧. ਸਿਆਣਾ ਤੇ ਹੁਸ਼ਿਆਰ, ਪ੍ਰਬੀਨ;

੨. ਜਾਣਨ ਵਾਲਾ ਅਤੇ ਵੇਖਣ ਵਾਲਾ :

"ਦਾਨਾ ਬੀਨਾ ਸਾਈਂ ਮੈਡਾ"
(ਵਾਰ ਗੁ. ਮ: ੫)

**ਦਾਨਾ**[2], [ਸੰ. दान √दा =ਦੇਣਾ] ਵਿ. ਦਾਨ ਕਰਤਾ, ਦਾਤਾ :

"ਪ੍ਰਭੁ ਸਮਰਥ ਸਰਬ ਸੁਖ ਦਾਨਾ"
(ਮਾਰੂ ਸੋਹਲੇ ਮ: ੫)

**ਦੱਨਾ**, ਪੁ. ੧. ਅਨਾਜ ਸੰਭਾਲ ਕੇ ਰਖਣ ਵਾਲਾ ਟੋਇਆ;

੨. ਕਬਰ (ਲੁ. ਕੋ.)

**ਦਾਨਾਈ**, [ਫ਼ਾ. ਦਾਨਾਈ دانائی ਦਾਨਾ+ਈ] ਇ.

ਸਿਆਣਪ, ਸਮਝ, ਚਤੁਰਾਈ, ਅਕਲਮੰਦੀ ;

"ਅਕਲ ਫ਼ਿਕਰ ਅਸਬਾਬ ਨਾ ਆਵੇ,
ਇਸ ਦਾ ਵਿਚ ਦਾਨਾਈ"
[ਕਾਦਰਯਾਰ-ਮਿਹਰਾਜਨਾਮਾ)

**ਦਾਨਿਸ਼,** [ਫ਼ਾ ਦਾਨਿਸ਼ دانش <ਦਾਨਿਸਤਨ دانستن =ਜਾਣਨਾ] ਇ. ਅਕਲਮੰਦੀ, ਸਿਆਣਪ :
"ਦੇ ਦਿਲ ਡਾਹਡ ਸੱਸੀ ਦਾਨਿਸ਼ ਇਕ ਤਦਬੀਰ ਬਣਾਈ" (ਹਾਸ਼ਮ)

**ਦਾਨਿਸਤਨ,** [ਫ਼ਾ. ਦਾਨਿਸਤਨ دانستن =ਜਾਣਨਾ] ਕ੍ਰਿ. ਅਕ. ਜਾਣਨਾ :
"ਤਹਕੀਕ ਦਿਲ ਦਾਨੀ" (ਤਿੰਲ. ਮ: ੧)

-ਦਾਨਿਸਤਾ, ਕ੍ਰਿ. ਵਿ. ਜਾਣ ਬੁਝ ਕੇ, ਜਾਣਦਿਆਂ ਹੋਇਆਂ

**ਦਾਨੀ**[1], [ਸੰ. ਦਾਨੀ] ਵਿ. ਦਾਨ ਦੇਣ ਵਾਲਾ

**ਦਾਨੀ**[2], [ਦਾਨ[1] (੧)+ਈ] ਇ. ਸਿਆਣੀ ਤੇ ਬਜ਼ੁਰਗ ਇਸਤਰੀ

-ਦਾਨੀ ਪਰਧਾਨੀ, ਵਿ. ਇਜ਼ਤ ਵਾਲੀ, ਘੱਟ ਬੋਲਣ ਵਾਲੀ, ਸਾਊਆਣੀ

**ਦਾਨੀ**[3], [ਫ਼ਾ. ਦਾਸ਼ਤਨ داشتن =ਰੱਖਣਾ] ਪਛੇ. ਕਿਸੇ ਦੂਜੇ ਸ਼ਬਦ ਦੇ ਅੰਤ ਵਿਚ ਆਕੇ ਰਖਣ ਵਾਲੀ ਦੇ ਅਰਥਾਂ ਵਿਚ ਆਉਂਦਾ ਹੈ, ਜਿਵੇਂ ਸੁਰਮੇਦਾਨੀ, ਚਾਹਦਾਨੀ

**ਦਾਨੂ**[1], ਪੁ. ਵੇਖੋ ਦਾਨਵ :
"ਦਾਨੂ ਲਖ ਨਿਵਾਸ" (ਮ: ੧ ਬੰਨੋ)

**ਦਾਨੂ**[2], ਪੁ. ੧. ਅਨਾਰ;
੨. ਅਨਾਰ ਦੀ ਛਿੱਲ, ਨਸਪਾਲ (ਮ. ਸਿੰ.)

**ਦਾਨੋ,** ਪੁ. ਵੇਖੋ ਦਾਨਵ (ਲੁ. ਕੋ.)

**ਦਾਬ,** [ਦਬਣਾ] ਇ.
੧. ਦਬਣ ਦਾ ਭਾਵ ਜਾਂ ਕਿਰਿਆ;
੨. ਕਿਸੇ ਦਰਖਤ ਦੀ ਟਹਿਣੀ ਫੁਟਾਰੇ ਲਈ ਜ਼ਮੀਨ ਵਿਚ ਦਬਣ ਦਾ ਭਾਵ;
੩. ਗਿੱਲ ਦਬਣ ਦਾ ਭਾਵ;
੪. ਦੌਗਾਠ ਵਿੱਚ ਉਤਲੇ ਪਾਸੇ ਲਗੀ ਉਹ ਲਕੜੀ ਜਿਸ ਉਤੇ ਇੱਟਾਂ ਆਦਿ ਦੀ ਚਿਣਾਈ ਹੁੰਦੀ ਹੈ;
੫. ਦਬਦਬਾ;
੬. ਛਾਪ

-ਦਾਬ ਨੱਪਣਾ, ਕ੍ਰਿ. ਸਮਾ. ਮੀਂਹ ਵਸਣ ਪਿੱਛੋਂ ਹਲ ਚਲਾ ਕੇ ਸੁਹਾਗਾ ਫੇਰਨਾ ਤਾਂ ਜੋ ਗਿਲ ਦਾ ਲਾਭ ਉਠਾਇਆ ਜਾ ਸਕੇ

**ਦਾਬਣ,** [ਦਬਣਾ ਤੋਂ] ਇ. ਉਹ ਨੀਵੀਂ ਧਰਤੀ ਜਿੱਥੇ ਹੜ ਦਾ ਪਾਣੀ ਫਿਰ ਜਾਂਦਾ ਹੈ

**ਦਾਬਨਾ,** ਕ੍ਰਿ. ਅਕ. ਵੇਖੋ ਦਬਣਾ :
"ਧਰਤੀ ਵਿਖੇ ਦਾਬ ਛੋਡੇ" (ਪਾਰਸ ਭਾਗ)

**ਦਾਬਰ,** ਇ. ਸਖਤ ਧਰਤੀ, ਚੀਕਣੀ ਮਿਟੀ ਵਾਲੀ ਧਰਤੀ (ਮ. ਸਿੰ.)

-ਖੇਤੀ ਬੀਜੇ ਦਾਬਰ<br>ਨਾ ਗੋਰ ਨਾ ਖੱਫਣ, } ਅਖੌ.

"ਜਦੋਂ ਕੋਈ ਕਿਰਸਾਨ ਦਾਬਰ ਜ਼ਮੀਨ ਨੂੰ ਬੀਜੇ ਜਾਂ ਕੋਈ ਵਿਅਕਤੀ ਅਜਿਹਾ ਕੰਮ ਕਰੇ ਜਿਸ ਵਿਚੋਂ ਪ੍ਰਾਪਤੀ ਬਹੁਤ ਘੱਟ ਹੋਵੇ, ਉਦੋਂ ਆਖਦੇ ਹਨ (ਮ. ਸਿੰ.)

**ਦਾਬੜਾ**[1], ਪੁ. ਲੋਹੇ ਦਾ ਕੜਾਹੀ ਵਰਗਾ ਕੁੜਿਆਂ ਤੋਂ ਬਗੈਰ ਇਕ ਤਰ੍ਹਾਂ ਦਾ ਬਰਤਨ

**ਦਾਬੜਾ**[2], ਪੁ. ਹੋਲੇ ਮੇਲ ਦਾ ਛੱਪਰ, ਢਾਰਾ (ਬਿ.)

**ਦਾਬੜਾ**[3], [ਦਾਬ (੧) ੜਾ] ਪੁ. ਦਬਕਾ (ਬਿ.)

**ਦਾਬੜਾ**[4], ਪੁ. ਮਿੱਟੀ ਦੀ ਚਬੂਤਰੀ ਜਿਸ ਉੱਤੇ ਕੂੰਨੀ ਆਦਿ ਚੁਲ੍ਹੇ ਉੱਤੋਂ ਲਾਹ ਕੇ ਰੱਖੀ ਜਾਂਦੀ ਹੈ (ਜਟਕੀ)

**ਦਾਬੜਾ**[5], ਪੁ. ਇਕ ਕਿਸਮ ਦੀ ਪੰਜੀਰੀ ਜੋ ਗਰਭ ਵਤੀਆਂ ਇਸਤਰੀਆਂ ਨੂੰ ਤਾਕਤ ਲਈ ਖਵਾਈ ਜਾਂਦੀ ਹੈ (ਬਿ.)

**ਦਾੱਬਾ,** [ਦਬਣਾ] ਪੁ. ਦਬਕਾ, ਡਰਾਵਾ, ਰੁਹਬ (ਲਾ. ਕ੍ਰਿ. ਦੇਣਾ, ਮਾਰਨਾ)

**ਦਾੱਬਾ ਚਾੜ੍ਹਨਾ,** ਮੁਹਾ.
੧. ਰੁਅਬ ਪਾਉਣਾ, ਧੌਂਸ ਜਮਾਉਣਾ
੨. ਮਾਰ ਕੁਟਾਈ ਕਰਨਾ :
"ਤਿਉਂ ਇਨ ਇਥੇ ਵੀ ਲਿਖ ਮਾਰੇ ਸਾਂਗ ਕਮਾਨ ਕੁਹਾੜੇ,
ਪਰ ਮਿਣਨੇ ਦਾ ਢੰਗ ਨਾ ਆਇਆ ਬ੍ਰਿਥੇ ਦਾਬੇ ਚਾੜ੍ਹੇ"
(ਦੁਰਗਾ ਪ੍ਰਬੋਧ-ਗਿ. ਦਿਤ ਸਿੰਘ)

-ਦਾੱਬਾ ਝਾਸਾ, ਪੁ. ਝਿੜਕ ਝੰਬ, ਰੁਹਬ ਦਾਬ (ਹੀ. ਵਾ.)

-ਦਾੱਬਾ ਧਾੱਸਾ, ਪੁ. ੧. ਦਾੱਬਾ;
੨. ਮਾਰ ਕੁਟਾਈ (ਮ. ਸਿੰ.)

**ਦਾਬੀ,** ਇ. ਲਕੜੀ ਜਿਸ ਨਾਲ ਸਾਬਣ ਨੂੰ ਹਿਲਾਇਆ ਜਾਂਦਾ ਹੈ

**ਦਾਬੂ,** [ਦਾਬੜ੍ਹ+] ਵਿ. ਅਗਲੇ ਪਾਸੇ ਬਹੁਤੇ ਭਾਰ ਵਾਲਾ (ਗੱਡਾ, ਟਾਂਗਾ ਆਦਿ) (ਉਲਾਰ ਦੇ ਉਲਟ)

**ਦਾਮ**[1], [ਹਿੰ. ਦਾਮ] ਪੁ.
੧. ਮੁੱਲ, ਕੀਮਤ ੨. ਧਨ
੩. ਪੈਸੇ ਦਾ ਪੰਝੀਵਾਂ ਹਿੱਸਾ (ਬਿ.)

-ਦਾਮ ਕਰਾਵੇ ਕਾਮ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪੈਸੇ ਨਾਲ ਸਭ ਕੰਮ ਸਿਰੇ ਚੜ੍ਹ ਜਾਂਦੇ ਹਨ, ਉਦੋਂ ਕਹਿੰਦੇ ਹਨ

–**ਦਾਮ ਦਿਰਮ**, ਪੁ. ਰੁਪਿਆ ਪੈਸਾ:
"ਕੁਤਬ ਦਾ ਹਿਰਾਜ ਖਲੋਤਾ ਸਿਰ ਤੇ ਦਾਮ ਦਿਰਮ ਵਰਤਾਵਣ" (ਸੈਫ਼.)

–**ਦਾਮ ਬਿਆਜੀ**
–**ਖੇਤ ਪਿਆਜੀ**, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਰਜ਼ਾ ਲੈਣਾ ਬਹੁਤ ਭੈੜੀ ਗਲ ਹੈ ਤਾਂ ਕਹਿੰਦੇ ਹਨ (ਮ. ਸਿੰ.)

**ਦਾਮ**[2], [ਫ਼ਾ. ਦਾਮ دام ] ਪੁ.
ਪੰਛੀਆਂ ਨੂੰ ਫੜਨ ਦਾ ਜਾਲ

**ਦਾਮਾ ਦੇਣਾ**, ਮੁਹਾ. ਕੰਘੀ ਵਿੱਚ ਧਾਗਾ ਫਸਾ ਕੇ ਜੂਆਂ ਕੱਢਣੀਆਂ (ਪੁਆ. ਕੋ.)

**ਦਾਮਣ**, ਪੁ. ਵੇਖੋ ਦਾਮਨ (ਮ. ਸਿੰ.)

**ਦਾਮ ਦਾਮ**, (ਪੋਠੋ.) ਪੁ. ਗੁੱਲੀ ਡੰਡੇ ਦੀ ਇਕ ਖੇਡ ਜੋ ਧਰਤੀ ਤੇ ਇਕ ਘੇਰਾ ਪਾ ਕੇ ਖੇਡੀ ਜਾਂਦੀ ਹੈ

**ਦਾਮਨ**, [ਫ਼ਾ. ਦਾਮਨ دامن ] ਪੁ.
੧. ਕੱਪੜੇ ਦਾ ਲੜ, ਪੱਲਾ, ਕੰਨੀ, ੨. ਝੋਲੀ
੩. ਉਹ ਥਾਂ ਜਿੱਥੋਂ ਪਹਾੜ ਦੀ ਚੜ੍ਹਾਈ ਸ਼ੁਰੂ ਹੁੰਦੀ ਹੈ :

–**ਦਾਮਨ ਨੱਪਣਾ**, ਕ੍ਰਿ. ਸਮਾ. ਪੱਲਾ ਫੜਨਾ, ਲੜ ਲੱਗਣਾ :
"ਦਾਮਨ ਨੱਪ ਕਲਾਮ ਅੱਲਾ ਦਾ
ਛੱਡ ਨਾ ਇਸ ਦੇ ਤਾਈਂ" (ਗੁਲ. ਯੂਸ.)

–**ਦਾਮਨ ਪਕੜਨਾ**, ਕ੍ਰਿ. ਸਮਾ.
ਪਿੱਛੇ ਲੱਗਣਾ, ਆਸਰਾ ਲਭਣਾ :
"ਦਾਮਨ ਪਕੜੇ ਮੈਂ ਤੁਸਾਂ ਤੇ
ਸਾਇਆ ਪਾਵਣ ਆਇਆ" (ਗੁਲ. ਯੂਸ.)

–**ਦਾਮਨ ਮੱਲਣਾ**, ਮੁਹਾ. ਪੱਲਾ ਫੜਨਾ, ਲੜ ਲੱਗਣਾ :
"ਕਾਫ਼ਰ ਕਰਦੀ ਉਸ ਨੂੰ ਜਿਹੜਾ ਇਸ ਦਾ ਦਾਮਨ ਮੱਲੇ" (ਗੁਲ. ਯੂਸ.)

**ਦਾਮਨਗੀਰ**, [ਫ਼ਾ. ਦਾਮਨਗੀਰ دامنگیر ] ਵਿ.
ਪੱਲਾ ਫੜਨ ਵਾਲਾ, ਕਿਸੇ ਦੇ ਲੜ ਲਗ ਕੇ ਗੁਜ਼ਾਰਾ ਕਰਨਾ ਵਾਲਾ :
"ਦਾਮਨਗੀਰ ਕੀ ਮੁਨਕਰ ਨਕੀਰ ਹੋਸਨ ਬਗ਼ਲ ਵਿੱਚ
ਤਸਵੀਰ ਹੈ ਯਾਰ ਵਾਲੀ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ –ਮੌਲਾ ਬਖ਼ਸ਼ ਕੁਸ਼ਤਾ)

**ਦਾਮਨੀ**[1], ਇ. ਮੁਰਦੇ ਦੇ ਖਫਣ ਦਾ ਉਹ ਟੁਕੜਾ ਜੋ ਉਸ ਦੇ ਸਬੰਧੀ ਸਾਂਭ ਕੇ ਰੱਖਦੇ ਹਨ" (ਲੁ. ਕੋ.)

**ਦਾਮਨੀ**[2], [ਸੰ. ਦਾਮਿਨੀ=ਬਿਜਲੀ] ਇ. ਬਿਜਲੀ :
"ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ" (ਵਾਰ ਗਉ. ੨ ਮ: ੫)

**ਦਾਮਾ**, [ਦਾਮ[1]+ਆ] ਪੁ. ਧਨ ਦੌਲਤ :
"ਸੁਇਨਾ ਰੁਪਾ ਦਾਮਾ" (ਗੂਜ. ਮ: ੫)

–**ਦਾਮਾ-ਸਾਹੀ**,ਇ. ਦੀਵਾਲੀਏ ਦੀ ਜਾਇਦਾਦ ਦੀ ਲਹਿਣੇਦਾਰਾਂ ਅਨੁਸਾਰ ਕੀਤੀ ਗਈ ਵੰਡ (ਲੁ. ਕੋ.)

–**ਦਾਮਾ ਸਿਰੀ**, ਇ. ਦੀਵਾਲੀਏ ਦੀ ਲਹਿਣੇਦਾਰਾਂ ਰਾਹੀਂ ਲਹਿਣੇ ਅਨੁਸਾਰ ਕੀਤੀ ਗਈ ਵੰਡ (ਲੁ.ਕੋ.)

**ਦਾਮਾਦ**, [ਫ਼ਾ. ਦਾਮਾਦ; ਟ. ਕ. ਸੰ. ਜਾਮਾਤ] ਪੁ. ਜਵਾਈ, ਲੜਕੀ ਦਾ ਪਤੀ

–**ਦਾਮਾਦੀ**, ਵਿ. ਦਾਮਾਦ ਨਾਲ ਸਬੰਧਤ
"ਦਾਮਾਦੀ ਹ੍ਵੈ ਅਬ ਧਨ ਲੇਵੈ" (ਗੁਵਿ-੬)

**ਦਾਮੀ**[1], [ਦਾਮ+ਈ]
ਵਿ. ਧਨੀ, ਮਾਲਦਾਰ "ਕਿਆ ਗੁਰਬਹਿ ਦਾਮੀ" (ਵਾਰ ਮਾਰੂ ੨ ਮ: ੫)
ਇ. ਇਕ ਪਰਕਾਰ ਦਾ ਵਪਾਰਕ ਕਰ ਜਾਂ ਟੈਕਸ ਜੋ ਸਰਕਾਰ ਨਹੀਂ ਲੈਂਦੀ ਸਗੋਂ ਅਨਾਜ ਮੰਡੀ ਦੇ ਆਹੜਤੀ ਆਦਿ ਮਾਲ ਖ਼ਰੀਦਣ ਵਾਲਿਆਂ ਪਾਸੋਂ ਲੈਂਦੇ ਹਨ

**ਦਾਮੀ**[2], ਪੁ. ਉਹ ਬਾਜ਼ ਜਿਧ ਦੇ ਪਰ ਜੰਗਲੀ ਹਾਲਤਾਂ ਵਿਚ ਝੜੇ ਹੋਣ (ਬਿ.)

**ਦਾਮੋਦਰ**, ਪੁ. ੧. ਸ਼੍ਰੀ ਕ੍ਰਿਸ਼ਨ ਜੀ ਦਾ ਇਕ ਨਾਂ
੨. ਕਰਤਾਰ
"ਦਾਮੋਦਰ ਦਇਆਲ ਸੁਆਮੀ" (ਬਿਲਾ ਮ: ੫)

**ਦਾਯਕ**, ਪਛੇ. ਵੇਖੋ ਦਾਇਕ
"ਦੁਖ ਨਾਸਨ ਸੁਖ ਦਾਯਕ ਸੂਰਉ" (ਸਵੈ. ਮ: ੪. ਕੇ)

**ਦਾਯਰ**, ਵਿ. ਵੇਖੋ ਦਾਇਰ

**ਦਾਯਾ**[1] ਪੁ. ਵੇਖੋ ਦਾਇਆ[1]

**ਦਾਯਾ**[2], ਪੁ. ਵੇਖੋ ਦਾਈਆ

–**ਦਾਯਾ ਪਾਉਣਾ**, ਕ੍ਰਿ. ਸਮਾ. ਹਿੱਕ ਦਾ ਜ਼ੋਰ ਦਸਣਾ, ਧੱਕੇ ਦਾ ਰਾਜ ਕਰਨਾ, ਧੱਕੇਸ਼ਾਹੀ ਕਰਨਾ

–**ਦਾਯਾ ਰੱਖਣਾ**, ਕ੍ਰਿ. ਸਮਾ. ਹੱਥ ਉੱਤੇ ਹੋਣਾ

**ਦਾਯੇਦਾਰ**, ਵਿ. ਵੇਖੋ ਦਾਵੇਦਾਰ

**ਦਾਰ¹**, [ਫ਼ਾ. ਦਾਰ دار =ਸੂਲੀ] ਇ.
ਸੂਲੀ, ਫਾਂਸੀ ਦਾ ਤਖ਼ਤਾ

**ਦਾਰ²**, ਅਵ. ਪਾਸਾ, ਵਲ (ਪੋਠੋ. ਕੋ.)

**ਦਾਰ³**, [ਫ਼ਾ. ਦਾਰ دار <ਦਾਸ਼ਤਨ داشتن =ਰੱਖਣਾ] ਪਛੇ. ਸ਼ਬਦ ਦੇ ਅੰਤ ਵਿੱਚ ਲਗ ਕੇ ਰੱਖਣ ਵਾਲੇ ਦੇ ਅਰਥ ਦਿੰਦਾ ਹੈ ਜਿਵੇਂ ਆਬਦਾਰ, ਦਿਲਦਾਰ, ਹਵਾਦਾਰ, ਜ਼ਮੀਂਦਾਰ

**ਦਾਰ⁴**, [ਅਰ. ਦਾਰ دار √ਦੌਰ دور =ਫਿਰਨਾ] ਪੁ. ਰਹਿਣ ਦੀ ਥਾਂ, ਘਰ, ਮਕਾਨ, ਬੈਠਣ ਦੀ ਥਾਂ

-ਦਾਰੁਲਸ਼ਫ਼ਾ, ਪੁ. ਹਸਪਤਾਲ, ਸ਼ਫ਼ਾ-ਖ਼ਾਨਾ :
"ਤੇਰੀ ਨਿਗ੍ਹਾ ਏ ਦਾਰੁਲਸ਼ਫ਼ਾ" (ਲੈਲਾ ਮਜਨੂੰ-ਕਾਦਰੀ)

-ਦਾਰੁਲ ਹਰਬ, ਪੁ. ਮੈਦਾਨ ਜੰਗ, ਰਣ ਭੂਮੀ (ਹੱਕ ਅੱਲਾ)

-ਦਾਰੈਨ, ਪੁ. ਦਾਰ ਦਾ ਬਹੁਵਚਨ, ਦੋਵੇਂ ਜਹਾਨ, ਲੋਕ ਪਰਲੋਕ (ਹੀਰ-ਕਾਦਰੀ)

**ਦਾਰਸ਼ਨਕ**, [ਸੰ. दार्शनिक, दार्शनक<दर्शन√दृश् =ਵੇਖਣਾ] ਵਿ.
ਦਰਸ਼ਨ-ਸ਼ਾਸਤਰ ਸੰਬੰਧੀ :
"ਹਿੰਦੂ ਦਾਰਸ਼ਨਕ ਪੁਸਤਕ ਭਾਵੇਂ ਇਕੋ ਇਕ ਰਿਸ਼ੀ ਦੇ ਨਾਮ ਤੇ ਮਸ਼ਹੂਰ ਹਨ"
(ਗੁਰਮਤ ਨਿਰਣਯ, ਭਾਈ ਜੋਧ ਸਿੰਘ)
ਪੁ. ਦਰਸ਼ਨ ਸ਼ਾਸਤਰ ਜਾਣਨ ਵਾਲਾ, ਫ਼ਿਲਾਸਫ਼ਰ

**ਦਾਰਸ਼ਨਿਕ**, [ਸੰ. दार्शनिक<दर्शन√दृश्=ਵੇਖਣਾ]ਵਿ.
ਦਰਸ਼ਨ ਸ਼ਾਸਤਰ ਜਾਣਨ ਵਾਲਾ

**ਦਾਰਹਲਦ**, ਪੁ. ਇਕ ਦਰਖ਼ਤ ਜਿਸ ਦੀਆਂ ਜੜ੍ਹਾਂ ਦੇ ਰਸ ਤੋਂ ਰਸੌਂਤ ਬਣਾਈ ਜਾਂਦੀ ਹੈ, ਦਾਰਦੇਬ Berheris Aristeta (ਮ. ਸਿੰ.)

**ਦਾਰ ਚਿਕਨਾ**, ਪੁ. ਆਤਸ਼ਕ ਲਈ ਵਰਤੀ ਜਾਣ ਵਾਲੀ ਇਕ ਦਵਾ

**ਦਾਰਚੀਨੀ**, ਇ. ਵੇਖੋ ਦਾਲ ਚੀਨੀ

**ਦਾਰਚੋਬ**, [ਫ਼ਾ. ਦਾਰਚੋਬ دارچوب ] ਇ.
ਇਕ ਦਰਖ਼ਤ ਜਿਸ ਦੀਆਂ ਜੜ੍ਹਾਂ ਦੇ ਰਸ ਤੋਂ ਰਸੌਂਤ ਬਣਾਈ ਜਾਂਦੀ ਹੈ; ਦਾਰਹਲਦ (ਮ. ਸਿੰ.)

**ਦਾਰ ਜੀ**, [ਫ਼ਾ. ਸਰਦਾਰ+ਜੀ] ਪੁ.
ਪਿਤਾ (ਇਸ ਸ਼ਬਦ ਦੀ ਵਰਤੋਂ ਕੁਝ ਸ਼ਹਿਰੀ ਸਿੱਖ ਘਰਾਂ ਵਿੱਚ ਹੀ ਬੱਚੇ ਪਿਤਾ ਲਈ ਕਰਦੇ ਹਨ)

**ਦਾਰਨ¹**, [ਸੰ. दारुण] ਵਿ.
੧. ਭਿਆਨਕ, ਘੋਰ;
੨. ਅਸਹ : "ਦਾਰਨ ਦੁਖ ਦੁਤਰੁ ਸੰਸਾਰ" (ਗਉ. ਮ: ੫)

**ਦਾਰਨ²**, [ਸ਼ਾਇਦ ਸੰ. दाड़िम=ਅਨਾਰ] ਪੁ.
੧. ਅਨਾਰ, ੨. ਅਨਾਰ ਦੀ ਛਿੱਲ, ਨਸਪਾਲ (ਮ. ਸਿੰ.)

**ਦਾਰਫ਼ਨਾਹ**, [ਫ਼ਾ. ਦਾਰਿਫ਼ਨਾਹ دارفناہ ਅਰ. ਦਾਰ دار +ਫ਼ਨਾਹ فناہ ] ਪੁ.
ਨਾਸ਼ਵਾਨ ਦੁਨੀਆ (ਹੀ.ਵਾ.)

**ਦਾਰਫ਼ਾਨੀ**, [ਫ਼ਾ. ਦਾਰਫ਼ਾਨੀ دارفانی ਅਰ. ਦਾਰੁਲਫ਼ਾਨੀ دارالفانی ] ਪੁ.
ਨਾਸ਼ਮਾਨ ਸੰਸਾਰ
"ਉਠ ਚੱਲੀ ਉਹ ਦਾਰਫ਼ਾਨੀ ਥੀਂ ਤਰਫ਼ ਬਕਾ ਹਵੇਲੀ" (ਗੁਲ. ਯੂਸ.)

**ਦਾਰਬਕਾਇ**, [ਫ਼ਾ. ਦਾਰਿਬਕਾ داربقا ਅਰ. ਦਾਰ دار +ਬਕਾ بقا ] ਪ.
ਪਰਲੋਕ (ਹੀ.ਵਾ.)

**ਦਾਰ ਮਦਾਰ**, ਪੁ. ਵੇਖੋ ਦਾਰੋਮਦਾਰ (ਬਿ.)

**ਦਾਰ ਮਦਾਰੀ**, [ਦਾਰਮਦਾਰ+ਈ] ਇ.
੧. ਨਿਰਭਰਤਾ, ੨. ਝਗੜੇ ਦਾ ਨਿਬੇੜਾ,
੩. ਲਾਰਾ

**ਦਾਰਯਾ**, ਪੁ. ਵੇਖੋ ਦਾਰੀਆ (ਲੁ. ਕੋ.)

**ਦਾਰਾ¹**, [ਦਾਇਰਾ] ਪੁ. ੧. ਪਿੰਡ ਵਿਚ ਬਾਹਰਵਾਰ ਸਾਂਝੀ ਥਾਂ ਜਿਸ ਦੇ ਚੌਗਿਰਦੇ ਨਿੱਕੀ ਨਿੱਕੀ ਕੰਧ ਹੁੰਦੀ ਹੈ, ਪਿੰਡ ਦੇ ਲੋਕ ਆਮ ਤੌਰ ਤੇ ਦੁਪਹਿਰ ਦਾ ਸਮਾਂ ਇਥੇ ਗੁਜ਼ਾਰਦੇ ਹਨ
੨. ਖ਼ਾਨਗਾਹ (ਸ਼ਾਹ ਪੁਰੀ)

**ਦਾਰਾ²**, [ਸੰ. दार=ਇਸਤਰੀ] ਇ.
ਵਹੁਟੀ, ਇਸਤਰੀ, ਪਤਨੀ

**ਦਾਰਾ**[3], ਪੁ. ਈਰਾਨ ਦਾ ਇਕ ਪ੍ਰਸਿੱਧ ਬਾਦਸ਼ਾਹ ਜਿਸ ਨੂੰ ਸਿਕੰਦਰ ਨੇ ਜਿੱਤ ਲਿਆ ਸੀ (ਮ. ਸਿੰ.)

**ਦਾਰਾ**[4], ਪੁ. ਸ਼ਾਹਜਹਾਂ ਦੇ ਇਕ ਪੁੱਤਰ ਦਾ ਨਾਂ (ਮ. ਸਿੰ.)

**ਦਾਰਿਦ**, [ਸੰ. ਦਾਰਿਦ੍ਰਯ] ਪੁ. ਨਿਰਧਨਤਾ, ਕੰਗਾਲੀ, ਗ਼ਰੀਬੀ, "ਦੂਖ ਦਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ" (ਗਉ. ਥਿਤੀ ਮ: ੫)

**ਦਾਰਿਦੁ**, [ਸੰ. ਦਾਰਿਦ੍ਰਯ] ਪੁ. ਨਿਰਧਨਤਾ, ਕੰਗਾਲੀ, ਗ਼ਰੀਬੀ "ਦੁੱਖ ਦਾਰਿਦੁ ਨਿਵਾਰਨ" (ਸਵੈ. ਮ: ੫)

**ਦਾਰੀ**[1], [ਸੰ. ਦਾਰ] ਇ.
੧. ਲੜਾਈ ਸਮੇਂ ਗ਼ੁਲਾਮੀ ਵਿਚ ਫੜੀ ਗਈ ਇਸਤਰੀ;
੨. ਇਸਤਰੀ, ਵਹੁਟੀ, ਪਤਨੀ (ਪੁਆ. ਕੋ.)
੩. ਸੇਵਾ, ਟਹਿਲ

–ਦਾਰੀ ਕਰਨਾ, ਮੁਹਾ. ਸੇਵਾ ਕਰਨਾ, ਟਹਿਲ ਕਰਨਾ : "ਦਾਰੀ ਕਰਦੇ ਸ਼ਹਿਜ਼ਾਦੇ ਦੀ ਵਾਂਗੂੰ ਸਕਿਆਂ ਵੀਰਾਂ" (ਸੈਫ਼.)

**ਦਾਰੀ**[2], [ਸੰ. ਦਾਰਿਨ; ਟ. ਕ. ਫ਼ਾ. ਦਰੀਦਨ=ਪਾੜਨਾ] ਵਿ. ਚੀਰਨ ਵਾਲਾ, ਪਾੜਨ ਵਾਲਾ "ਨਿਰੰਕਾਰੁ ਦੁੱਖਦਾਰੀ" (ਸੋਰ. ਮ: ੫)

**ਦਾਰੀ**[3], [ਫ਼ਾ. ਦਾਰੀ داری ] ਪਛੇ. ਇਕ ਸ਼ਬਦ ਜੋ ਭਾਵਵਾਚਕ ਸੰਗਿਆ ਬਣਾਉਣ ਲਈ ਵਰਤਿਆ ਜਾਂਦਾ ਹੈ ਜਿਵੇਂ ਖ਼ਾਤਰਦਾਰੀ, ਤਾਬਿਆਦਾਰੀ

**ਦਾਰੀ**[4], ਇ. ਮਿੱਟੀ ਦਾ ਉਹ ਭਾਂਡਾ ਜਿਸ ਵਿਚ ਦਾਲ ਆਦਿ ਰਿੰਨ੍ਹੀ ਜਾਂਦੀ ਹੈ, ਕੁੰਨੀ (ਜਟਕੀ)

**ਦਾਰੀ**[5], ਇ. ਵੇਖੋ ਦਾੜ੍ਹੀ (ਕਾ.)

**ਦਾਰੀਆਂ**, ਪੁ. ੧. ਇਕ ਤਰ੍ਹਾਂ ਦੀ ਡਫ;
੨. ਖੰਜੀਰੀ ਦੀ ਕਿਸਮ ਦਾ ਚਮੜੇ ਨਾਲ ਮੜ੍ਹਿਆ ਇੱਕ ਸਾਜ਼



ਦਾਰੀਆ

**ਦਾਰੁਣ, ਦਾਰੁਨ**, [ਸੰ. ਦਾਰੁਣ] ਵਿ.
੧. ਭਿਆਨਕ, ਘੋਰ;
੨. ਦੁਸਹ, ਜੋ ਸਹਾਰਿਆ ਨਾ ਜਾ ਸਕੇ : "ਦਾਰੁਨ ਦੁੱਖ ਸਹਿਓ ਨ ਜਾਇ" (ਬਸੰ. ਕਬੀਰ)

**ਦਾਰੁਲਖ਼ਿਲਾਫ਼ਾ**, [ਅਰ. ਦਾਰੁਲਖ਼ਿਲਾਫ਼ਤ: دارالخلافہ ] ਪੁ. ਰਾਜਧਾਨੀ

**ਦਾਰੁਲਬਕਾ**, [ਅਰ. ਦਾਰੁਲਬਕਾ دارالبقا ] ਪੁ. ਪਰਲੋਕ

**ਦਾਰੂ**[1], [ਫ਼ਾ. ਦਾਰੂ دارو ] ਇ.
੧. ਦਵਾਈ; ੨. ਸ਼ਰਾਬ;
੩. ਇਲਾਜ; ੪. ਬਾਰੂਦ

–ਦਾਰੂਸਿੱਕਾ, ਪੁ. ਬਾਰੂਦ

–ਦਾਰੂ ਕਰਨਾ, ਕ੍ਰਿ. ਸਮਾ. ਇਲਾਜ ਕਰਨਾ

–ਦਾਰੂ ਕਾਟ ਕਰਨਾ, ਮੁਹਾ. ਦਵਾਈ ਦਾ ਅਸਰ ਹੋਣਾ : "ਗਰਮੀ ਇਸ਼ਕ ਦੀ ਗਈ ਏ ਧਾ ਤੈਨੂੰ, ਦਾਰੂ ਕਾਟ ਨਾ ਕਰਨ ਸਿਆਣਿਆਂ ਦੇ" (ਰਾਜਾ ਭਰਥਰੀ-ਕਾਲੀਦਾਸ)

–ਦਾਰੂਕਾਰ, ਪੁ. ੧. ਸ਼ਰਾਬ ਬਣਾਉਣ ਵਾਲਾ, ਕਲਾਲ;
੨. ਬਾਰੂਦਸਾਜ਼ (ਕਾ.)

–ਦਾਰੂਗੀਰ, ਪੁ. ਡਾਕਟਰ, ਵੈਦ

–ਦਾਰੂ ਦਰਮਲ, ਪੁ. ੧. ਦਵਾਈ, ਔਖਧ;
੨. ਇਲਾਜ

–ਦਾਰੂ ਪਾਣੀ, ਪੁ. ਸ਼ਰਾਬ ਅਤੇ ਖਾਣ ਪੀਣ ਦਾ ਸਮਾਨ

–ਦਾਰੂ ਲੱਗਣਾ, ਮੁਹਾ. ਦਵਾਈ ਦਾ ਅਸਰ ਕਰਨਾ

**ਦਾਰੂ**[2], [ਸੰ. ਦਾਰੁ=ਪਾੜਨ ਵਾਲਾ √ਦ੍ਰਿ=ਪਾੜਨਾ] ਵਿ. ਪਾੜਨਵਾਲਾ, ਚੀਰਨਵਾਲਾ : "ਗੁਰਿ ਅੰਕਸੁ ਸਬਦੁ ਦਾਰੂ ਸਿਰਿਓ" (ਬਸੰ. ਮ: ੪)

**ਦਾਰੂੰ**[1], ਕ੍ਰਿ. ਵਿ. ਵੇਖੋ ਦਾਰੋਂ (ਪੋਠੋ. ਕੋ.)

**ਦਾਰੂੰ**[2], ਪੁ. ਵੇਖੋ ਦਾਰੂ (ਜਟਕੀ)

–ਦਾਰੂੰ ਸਿੱਕਾ, ਪੁ. ਵੇਖੋ ਦਾਰੂ ਸਿਕਾ (ਜਟਕੀ)

–ਦਾਰੂੰ ਕਰਨਾ, (ਪੋਠੋ.) ਮੁਹਾ. ਸਿੱਧਾ ਕਰਨਾ, ਠੀਕ ਕਰਨਾ ਮਾਰਨਾ ਕੁੱਟਣਾ

–ਦਾਰੂੰ ਕੁੱਟ, ਪੁ. ਆਤਸ਼ਬਾਜ਼ (ਜਟਕੀ)

–ਦਾਰੂੰ ਕੁਟਿਣ, ਇ. ਆਤਸ਼ਬਾਜ਼ ਦੀ ਤੀਵੀਂ (ਜਟਕੀ)

–ਦਾਰੂੰ ਦਰਮਲ, ਪੁ. ਵੇਖੋ ਦਾਰੂ ਦਰਮਲ (ਪੋਠੋ. ਕੋ.)

**ਦਾਰੂਦ**, ਪੁ. ਵੇਖੋ ਦਰੂਦ

**ਦਾਰੂਦਰੂਨੀ**, ਪੁ. ਨਸਪਾਲ (ਮ. ਸਿੰ.)

**ਦਾਰੂੜਾ**, [ਦਾਰੂ+ੜਾ] ਪੁ.
੧. ਨਸ਼ਾਪਾਣੀ, ਸ਼ਰਾਬ;
੨. ਦਵਾਈ : "ਦੁੱਖ ਹੋਰ ਤੇ ਦਾਰੂੜਾ ਹੋਰ ਦੱਸੇਂ, ਨਬਜ਼ ਬੁਝ ਨਾ ਜਾਣੇਂ ਇਆਣਿਆ ਵੇ" (ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਮੌਲਾ ਬਖ਼ਸ਼ ਕੁਸ਼ਤਾ)

**ਦਾਰੂੜੀ,** [ਦਾਰੂੜ (੧)+ਈ] ਇ.
੧. ਸ਼ਰਾਬ, ਨਸ਼ਾਪਾਣੀ;
੨. ਦਵਾਈ (ਮ. ਸਿੰ.)

**ਦਾਰੋਂ,** [ਦਾਰ²+ਓਂ] ਕ੍ਰਿ. ਵਿ. ਵਲੋਂ, ਪਾਸੋਂ (ਪੋਠੋ. ਕੋ.)

**ਦਾਰੋਗਾ,** ਪੁ. ਵੇਖੋ ਦਰੋਗਾ

–ਦਾਰੋਗਗਰੀ, ਇ. ਦਰੋਗੇ ਦਾ ਅਹੁਦਾ
"ਇਸ ਦਾਰੋਗਗਰੀ ਦੀ ਦਿਲ ਵਿਚ
ਰਹੀ ਮੁਹੱਬਤ ਨਾਹੀਂ (ਗੁਲ. ਯੂਸ.)

**ਦਾਰੋਮਦਾਰ,** [ਫ਼ਾ. ਦਾਰੋਮਦਾਰ دارومدار = ਨਿਰਭਰਤਾ] ਪੁ.
੧. ਨਿਰਭਰਤਾ; ੨. ਝਗੜੇ ਦਾ ਨਬੇੜਾ;
੩. ਝੂਠੇ ਇਕਰਾਰ ਕਰਨ ਦਾ ਭਾਵ, ਲਾਰਾ

**ਦਾਲ[1],** [ਪ੍ਰਾ. ਦਾਲਿ ਸ਼ਾ. ਸੰ. ਦਾਲ=ਅਨਾਜ ਦੀ ਇਕ ਕਿਸਮ√ਦਲ=ਦਲਣਾ, ਟ. ਕ. ਹਿੰ. ਬੰਗ. ਨੇਪਾ. ਦਾਲ] ਇ.
੧. ਦਲੇ ਹੋਏ ਛੋਲੇ, ਮੂੰਗੀ, ਮਾਂਹ ਆਦਿ;
੨. ਛੋਲੇ, ਮੂੰਗੀ, ਮਾਂਹ, ਮੋਠ ਆਦਿ ਦਾ ਰਿੱਝਿਆ ਹੋਇਆ ਸਲੂਣਾ;
੩. ਇਕ ਤਰ੍ਹਾਂ ਦੀ ਮਠਿਆਈ ਜੋ ਦਾਲ ਦੀ ਬਣਦੀ ਹੈ

–ਦਾਲ ਅਲੂਣੀ ਤੇ ਲੀੜੇ ਸਯੂਣੀ, ਅਖੌ.
ਜਦੋਂ ਕਿਸੇ ਦੀ ਫੋਕੀ ਸ਼ੁਕੀਨੀ ਬਾਰੇ ਦਸਣਾ ਹੋਵੇ, ਉਦੋਂ ਕਹਿੰਦੇ ਹਨ

–ਦਾਲ ਆਟਾ, ਪੁ. ਰਸਤ

–ਦਾਲ ਸੇਵੀਆਂ, ਇ. ਤਲੀ ਹੋਈ ਨਮਕੀਨ ਦਾਲ ਅਤੇ ਵੇਸਣ ਦੀਆਂ ਤਲੀਆਂ ਹੋਈਆਂ ਸੇਵੀਆਂ ਦਾ ਮਿਲਗੋਭਾ

–ਦਾਲ ਸੋ ਨਿਭੇ ਨਾਲ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਸਸਤਾ ਭੋਜਨ ਹੀ ਸਦਾ ਪੁੱਜ ਸਕਦਾ ਹੈ, ਉਦੋਂ ਕਹਿੰਦੇ ਹਨ

–ਦਾਲ ਖ਼ੋਰ, ਵਿ. ੧. ਦਾਲ ਖਾਣ ਵਾਲਾ;
੨. ਮਾਸ ਨਾ ਖਾਣ ਵਾਲਾ

–ਦਾਲਗਰ, ਵਿ. ਦਾਲ ਉਬਾਲਣ ਵਾਲਾ (ਖਿ.)

–ਦਾਲ ਗਲਣਾ, ਮੁਹਾ.
੧. ਦਾਲ ਰਿਝ ਜਾਣਾ;
੨. ਕੰਮ ਬਣ ਜਾਣਾ;
੩. ਦਿਲ ਮਿਲਣਾ (ਮ. ਸਿੰ.)

–ਦਾਲ ਚਾਵਲ, ਪੁ. ਇਕ ਪਰਕਾਰ ਦੀ ਫੁਲਕਾਰੀ ਜਿਸ ਦਾ ਕਪੜਾ ਲਾਲ ਹੋਵੇ ਤੇ ਉਪਰ ਚਿੱਟੇ ਤੇ ਪੀਲੇ ਰੰਗ ਦੇ ਰੇਸ਼ਮ ਦੀ ਕਢਾਈ ਹੋਵੇ (ਪੋਠੋ. ਕੋ.)

–ਦਾਲ ਟੱਬਰ ਨਾਲ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਸਤੀ ਚੀਜ਼ ਹੀ ਟੱਬਰ ਦੀ ਪਾਲਣਾ ਵਿੱਚ ਸਹਾਇਕ ਹੁੰਦੀ ਹੈ ਕਿਉਂਜੋ ਇਹ ਸਦਾ ਨਿਭ ਸਕਦੀ ਹੈ, ਉਦੋਂ ਆਖਦੇ ਹਨ

–ਦਾਲ ਦਪਾਲ, (ਪੋਠੋ.) ਇ. ਦਾਲ ਆਦਿ

–ਦਲ ਦਲੀਆ, ਪੁ. ਗ਼ਰੀਬਾਂ ਵਾਲੀ ਆਮ ਖ਼ੁਰਾਕ

–ਦਾਲ ਦਲੀਆ ਕਰਨਾ (ਕਰ ਲੈਣਾ), ਮੁਹਾ. ਅੱਧ ਪਚੱਧਾ ਕੰਮ ਕਰ ਦੇਣਾ

–ਦਲ-ਦਲੀਆ ਬਣਾਂਦੇ ਰਹਿਣਾ, ਮੁਹਾ.
ਰੋਜ਼ੀ ਦਾ ਆਹਰ ਕਰ ਲੈਣਾ (L)

–ਦਾਲ ਦਾ ਇਕ ਦਾਣਾ ਹੋਣਾ, ਮੁਹਾ.
ਵੱਡੀ ਸ਼ੈ ਦਾ ਨਿਗੂਣਾ ਜੇਹਾ ਭਾਗ ਹੋਣਾ

–ਦਾਲ-ਦੁੱਗ, (ਪੋਠੋ.) ਵਿ. ਬਹੁਤੀ ਦਾਲ ਖਾਣ ਵਾਲਾ

–ਦਾਲ ਨਾ ਗਲਣਾ, ਮੁਹਾ. ਸਫਲ ਨਾ ਹੋਣਾ, ਕੰਮ ਨਾ ਬਣਨਾ

–ਦਾਲ-ਪੀਣਾ, ਵਿ. ਬੁਜ਼ਦਿਲ, ਡਰਾਕਲ, ਕਮਜ਼ੋਰ-ਦਿਲ

–ਦਾਲ ਫੁਲਕਾ, ਪੁ. ੧. ਗ਼ਰੀਬਾਂ ਜਾਂ ਬੀਮਾਰਾਂ ਦੀ ਖ਼ੁਰਾਕ;
੨. ਸਾਦੀ ਖ਼ੁਰਾਕ

–ਦਾਲਭੱਤ, ਪੁ. ਰਿਝੇ ਹੋਏ ਚੌਲ ਅਤੇ ਰਿਝੀ ਹੋਈ ਛੋਲਿਆਂ ਦੀ ਦਾਲ

–ਦਾਲ ਭਾਤ, ਪੁ. ਵੇਖੋ ਦਾਲ ਭੱਤ

–ਦਾਲ ਮੰਡਾ, ਪੁ. ਰੋਟੀ ਪਾਣੀ, ਖਾਧ ਖ਼ੁਰਾਕ (ਘਟੀਆ ਕਿਸਮ ਦੀ)

–ਦਾਲ ਮੰਡਾ ਜੁੜਨਾ, ਮੁਹਾ. ਰੋਟੀ ਪਾਣੀ ਨਸੀਬ ਹੋਣਾ

–ਦਾਲ ਮੋਂਗਰਾ, ਪੁ. ਇਕ ਪਰਕਾਰ ਦਾ ਨਮਕੀਨ ਪਦਾਰਥ ਜੋ ਤਲੀ ਹੋਈ ਦਾਲ ਅਤੇ ਵੇਸਣ ਦੀਆਂ ਨਮਕੀਨ ਪਕੌੜੀਆਂ ਰਲਾ ਮਿਲਾ ਕੇ ਬਣਾਇਆ ਜਾਂਦਾ ਹੈ

–ਦਾਲ ਮੋਠ, ਪੁ. ਇਕ ਪਰਕਾਰ ਦਾ ਨਮਕੀਨ ਪਦਾਰਥ

–ਦਾਲ ਰੋਟੀ, ਇ. ਸਾਦਾ ਭੋਜਨ

–ਦਾਲ ਰੋਟੀ ਖਾਹ, ਤੇ ਨੱਕ ਦੀ ਸੇਧੇ ਜਾਹ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਸਰਫ਼ੇ ਨਾਲ ਆਪਣੀ ਆਮਦਨ ਵਿਚ ਹੀ ਗੁਜ਼ਾਰਾ ਕਰਨਾ ਚਾਹੀਦਾ ਹੈ, ਤਾਂ ਕਹਿੰਦੇ ਹਨ

–ਦਾਲ ਰੋਟੀ ਚੱਲਣਾ, ਮੁਹਾ. ਨਿਰਬਾਹ ਹੋਣਾ, ਗੁਜ਼ਾਰਾ ਹੋਣਾ

–ਦਾਲ ਵੱਗਣਾ, ਮੁਹਾ. ਛੇਤੀ ਹਾਰ ਮੰਨ ਜਾਣਾ

–ਦਾਲ ਵਿਚ ਕੁਝ ਕਾਲਾ ਕਾਲਾ ਹੋਣਾ, ਮੁਹਾ. ਜਦੋਂ ਕੋਈ ਗਲ ਸ਼ਕ ਵਾਲੀ ਹੋਵੇ, ਉਦੋਂ ਆਖਦੇ ਹਨ

–ਦਾਲ ਵਿਚ ਕੁੜਕਨੂੰ ਜਾਪਣਾ, ਮੁਹਾ. ਵੇਖੋ ਦਾਲ ਵਿਚ ਕੁਝ ਕਾਲਾ ਕਾਲਾ ਹੋਣਾ :
"ਕੋਈ ਕੁੜਕਨੂੰ ਦਾਲ ਦੇ ਵਿਚ ਜਾਪੇ
ਜੇੜ੍ਹੀ ਜਾਵੰਦੀਏ ਵਲ ਨੈਹਰ ਦੇ ਜੀ"
(ਰਾਜਾ ਭਰਥਰੀ–ਕਾਲੀਦਾਸ)

–ਦਾਲ ਵਿਚੋਂ ਦਾਣਾ ਟੋਹਣਾ, ਮੁਹਾ. ਨਿਕੇ ਜਿਹੇ ਨਮੂਨੇ ਤੋਂ ਸਾਰੀ ਚੀਜ਼ ਬਾਰੇ ਪਤਾ ਲਾਉਣਾ

–ਦਾਲੀ ਤੇ ਅਛੀ ਜਾਣਾ, ਮੁਹਾ. ਹਾਲਤ ਪਤਲੀ ਹੋ ਜਾਣਾ (ਪੋਠੋ. ਕੋ.)

–ਦਾਲੋਂ ਟੁੱਟੇ ਰਹਿਣਾ, ਮੁਹਾ. ਹਥ ਤੰਗ ਰਹਿਣਾ

–ਆਟਾ ਦਾਲ, ਪੁ. ਵੇਖੋ ਦਾਲ ਆਟਾ

–ਹਾਏ ਦਾਲ
ਪਿੱਛੇ ਛੱਡੀ ਆਈ ਨਾਲ, } ਅਖੌ.
ਜਦੋਂ ਬਾਹਰ ਜਾ ਕੇ ਵੀ ਘਰ ਵਰਗੀ ਹੀ ਸਾਦੀ ਖ਼ੁਰਾਕ ਮਿਲੇ, ਉਦੋਂ ਆਖਦੇ ਹਨ

–ਖਾਈਏ ਦਾਲ ਜਿਹੜੀ ਨਿਭੇ ਨਾਲ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਸਾਦਾ ਭੋਜਨ ਹੀ ਸਦਾ ਨਿਭਦਾ ਹੈ, ਉਦੋਂ ਕਹਿੰਦੇ ਹਨ

–ਘਰ ਦੀ ਮੁਰਗ਼ੀ
ਤੇ ਪਰਾਈ ਦਾਲ, ] ਅਖੌ.
ਜਦੋਂ ਕੋਈ ਆਪਣੀ ਇਸਤਰੀ ਨੂੰ ਛਡਕੇ ਬਾਹਰ ਝਖ ਮਾਰੇ, ਉਦੋਂ ਕਹਿੰਦੇ ਹਨ (ਮ. ਸਿੰ.)

–ਘਰ ਦੀ ਮੁਰਗ਼ੀ
ਦਾਲ ਬਰਾਬਰ, ] ਅਖੌ.
ਜਦੋਂ ਇਹ ਦਸਣਾ ਹੋਵੇ ਕਿ ਘਰ ਵਿਚ ਦੀ ਮਹਿੰਗੀ ਚੀਜ਼ ਬਾਹਰ ਦੀ ਸਸਤੀ ਚੀਜ਼ ਦੀ ਥਾਂ ਵਰਤ ਲੈਣੀ ਚੰਗੀ ਹੈ, ਉਦੋਂ ਆਖਦੇ ਹਨ

–ਜੁੱਤੀਆਂ ਨਾਲ ਦਾਲ ਵੰਡਣਾ, ਮੁਹਾ. ਆਪਸ ਵਿਚ ਲੜਨਾ

–ਬਾਹਰ ਦੀ ਮੁਰਗ਼ੀ
ਦਾਲ ਬਰਾਬਰ, } ਅਖੌ.
ਜਦੋਂ ਇਹ ਦਸਣਾ ਹੋਵੇ ਕਿ ਘਰੋਂ ਬਾਹਰ ਮਿਹਨਤ ਕਰਕੇ ਵਧੇਰਾ ਧਨ ਕਮਾਉਣ ਨਾਲੋਂ ਘਰ ਵਿਚ ਕਮਾਏ ਥੋੜੇ ਧਨ ਉਤੇ ਸੰਤੋਖ ਕਰ ਲੈਣਾ ਚੰਗਾ ਹੈ, ਉਦੋਂ ਕਹਿੰਦੇ ਹਨ

**ਦਾਲ**[2], ਇ. ਅਰਬੀ ਵਰਣਮਾਲਾ ਦਾ ਅੱਠਵਾਂ, ਫ਼ਾਰਸੀ ਦਾ ਦਸਵਾਂ ਅਤੇ ਉਰਦੂ ਦਾ ਯਾਰ੍ਹਵਾਂ ਅਖਰ

**ਦਾਲ ਹਲਦ**, ਪੁ. ਵੇਖੋ ਦਾਰ ਹਲਦ (ਮ. ਸਿੰ.)

**ਦਾਲ ਚਿਕਨਾ**, ਪੁ. ਵੇਖੋ ਦਾਰ ਚਿਕਨਾ (ਮ. ਸਿੰ.)

**ਦਾਲ ਚਿਕਨੀ**, ਇ. ਗਰਮੀ ਜਾਂ ਆਤਸ਼ਕ ਲਈ ਵਰਤੀ ਜਾਣ ਵਾਲੀ ਇਕ ਦਵਾ (ਜਟਕੀ)

**ਦਾਲਚੀਨੀ**,[ਹਿੰ. ਦਾਲਚੀਨੀ; ਫ਼ਾ.ਦਾਰਚੀਨੀ دارچینی ] ਇ. ਇਕ ਦਰਖ਼ਤ ਜਾਂ ਉਸ ਦੀ ਖ਼ੁਸ਼ਬੂਦਾਰ ਛਿੱਲ ਜੋ ਦਵਾਈਆਂ ਜਾਂ ਗਰਮ ਮਸਾਲੇ ਵਿਚ ਪਾਈਦੀ ਹੈ, ਦਾਰਚੀਨੀ

**ਦਾਲ ਚੋਬ**, ਇ. ਵੇਖੋ ਦਾਰ ਚੋਬ (ਮ. ਸਿੰ.)

**ਦਾਲਤ**, ਇ. ਵੇਖੋ ਅਦਾਲਤ (ਪੁਆ. ਕੋ.)

**ਦਾਲਤੀ**, ਵਿ. ਵੇਖੋ ਅਦਾਲਤੀ (ਪੁਆ. ਕੋ.)

**ਦਾਲਦ**, ਪੁ. ਵੇਖੋ ਦਾਰਿਦ :
"ਦਾਲਦ ਭੰਜਨ ਦੁਖ ਦਲਨ" (ਓਅੰਕਾਰ)

–ਦਾਲਦੀ, ਵਿ. ਕੰਗਾਲ, ਗ਼ਰੀਬ, ਦਲਿੱਦਰੀ :
"ਬਿਪ੍ਰ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ"
(ਭਾ. ਗੁ.)

–ਦਾਲਦ-ਭੰਜ, ਵਿ. ਗ਼ਰੀਬੀ ਮਿਟਾਉਣ ਵਾਲਾ :
"ਦਾਲਦੁ ਭੰਜ ਸੁਦਾਮੇ ਮਿਲਿਓ"
(ਮਾਰੂ ਮ: ੪)

**ਦਾਲਾ**[1], (ਖ਼ਾ. ਬੋ.) [ਦਾਲ+ਆ] ਪੁ. ਦਾਲ

**ਦਾਲਾ**[2], [ਦੱਲਣਾ] ਵਿ. ਦਲਨ ਕਰਤਾ :
"ਪਾਪਬੰਸ ਕੋ ਦਾਲਾ" (ਭਾ. ਗੁ.)

**ਦਾਲਾਨ**, ਪੁ. ਵੇਖੋ ਦਲਾਨ

**ਦਾਲਿਓਂ**, ਕ੍ਰਿ. ਵਿ. ਵੇਖੋ ਉਦਾਲਿਓਂ (ਪੁਆ. ਕੋ.)

**ਦਾਲਿਦ**, ਪੁ. ਵੇਖੋ ਦਾਲਦ :
"ਸਭ ਦਾਲਿਦ ਭੰਜ ਦੁਖਦਾਲ"
(ਨਟ. ਮ: ੪ ਪੜਤਾਲ)

**ਦਾਲੇ**, ਕ੍ਰਿ. ਵਿ. ਵੇਖੋ ਦੁਆਲੇ (ਪੁਆ. ਕੋ.)

**ਦਾਵ**[1], [ਦਾ[3]+ਵ] ਪੁ. ਧੋਖਾ, ਧੋਖੇਬਾਜ਼ੀ

**ਦਾਵ**[2], ਪੁ. ਵੇਖੋ ਦਾ[1]

**ਦਾਵਹ**, ਪੁ. ਵੇਖੋ ਦਾਵਾ (ਮ. ਸਿੰ.)

**ਦਾਵਣ**[1], [ਫ਼ਾ. ਦਾਮਨ دامن ] ਪੁ. ਪੱਲਾ, ਲੜ

**ਦਾਵਣ**[2], [ਸੰ. ਦਾਮਨ] ਇ. ਵੇਖੋ ਦੌਣ
ਪੁ. ਘੋੜੇ ਨੂੰ ਬੰਨ੍ਹਣ ਵਾਲੀ ਰਸੀ ਜਿਸ ਨਾਲ ਉਹ ਨੱਸ ਭੱਜ ਨਹੀਂ ਸਕਦਾ

**ਦਾਵਣੀ,** (ਪੋਠ.) ਇ. ਵੇਖੋ ਦੌਣੀ

**ਦਾਵਤ,** [ਫ਼ਾ. ਦਾਵਤ دعوت ਅਰ. ਦਾਵਤ دعوة √ਦਅ੍ਵ دعو =ਦੁਆ ਕਰਨਾ, ਬੁਲਾਉਣਾ] ਇ.
੧. ਸੱਦਾ, ਬੁਲਾਵਾ;
੨. ਖਾਣ ਪੀਣ ਨਈ ਦਿਤਾ ਗਿਆ ਬੁਲਾਵਾ;
੩. ਪ੍ਰੀਤੀ ਭੋਜਨ

–ਦਾਵਤ ਦੇਣਾ, ਕ੍ਰਿ. ਸਮਾ. ਖਾਣੇ ਲਈ ਸੱਦਾ ਦੇਣਾ

–ਦਾਵਤੀ, ਵਿ. ੧. ਦਾਵਤ ਸਬੰਧੀ
੨. ਸੱਦਾ ਦੇਣ ਵਾਲਾ

**ਦਾਵਨ[1],** [ਸੰ. ਦਾਸਨ] ਪੁ. ਰੱਸੀ
"ਦਾਵਨਿ ਬਧਿਓ ਨ ਜਾਤ" (ਸਵੈ. ਮੁਖਵਾਕ ਮ: ੫)

**ਦਾਵਨ[2],** [ਫ਼ਾ. ਦਾਮਨ دامن ] ਪੁ.
੧. ਝੋਲੀ; ੨. ਲੜ (ਜਟਕੀ)

–ਦਾਵਨਗੀਰ, ਪੁ.
੧. ਇਨਸਾਫ਼ ਮੰਗਣ ਵਾਲਾ, ਫ਼ਰਿਆਦੀ
੨. ਦੋਸ਼ ਲਾਉਣ ਵਾਲਾ (ਜਟਕੀ)

–ਦਾਵਨ ਛੁੜਾਵਣ, ਮੁਹਾ.
ਪੱਲਾ ਛੁਡਾਉਣਾ, ਪਿੱਛਾ ਛੁਡਾਉਣਾ (ਜਟਕੀ)

–ਦਾਵਨ ਤਲੇ ਲੁਕਾਵਣ, ਮੁਹਾ.
ਆਸਰਾ ਦੇਣਾ, ਪਨਾਹ ਦੇਣਾ (ਜਟਕੀ)

–ਦਾਵਨ ਲਗਣ, ਮੁਹਾ.
੧. ਨਿਰਭਰ ਹੋਣਾ;
੨. ਹਿਫ਼ਾਜ਼ਤ ਲਈ ਮੰਗ ਕਰਨਾ (ਜਟਕੀ)

–ਦਾਵਨ ਲੱਗਣਾ, ਮੁਹਾ. ਪੱਲਾ ਫੜਨਾ, ਆਸਰਾ ਲੈਣਾ

**ਦਾਵਨ[3],** [ਸੰ. ਦਾਵਨ੍√ਸੰ. ਦਾ=ਦੇਣਾ] ਵਿ. ਦੇਣ ਵਾਲਾ:
"ਹਾੜ ਬਦੀ ਪ੍ਰਿਥਮਾ ਸੁਖਦਾਵਨ" (ਰਾਮਾਵ.)

**ਦਾਵਨੀ,** [ਸੰ. ਦਾਮਿਨੀ] ਇ. ਦਾਮਨੀ, ਬਿਜਲੀ
"ਕੋਇਲਾਂ ਬੋਲ ਰਹੀਆਂ ਇਕ ਜ਼ੋਰ ਜ਼ੋਰ ਲਸ਼ਕੇ ਦਾਵਨੀ"

**ਦਾਂਵਰ,** ਪੁ. ਮਕੜੀ (ਸ਼ਾਹਪੁਰੀ)

**ਦਾਵਾ[1],** [ਫ਼ਾ. ਦਾਅ੍ਵਾ دعوی ਅਰ. ਦਾਅਵਾ دعوی √ਦਅ੍ਵ دعو =ਸੱਦਣਾ] ਪੁ.
੧. ਕਿਸੇ ਵਸਤੂ ਤੇ ਅਧਿਕਾਰ ਕਾਇਮ ਕਰਨ ਦਾ ਭਾਵ ਜਾਂ ਕਿਰਿਆ;
੨. ਮੁਕੱਦਮਾ; ੩. ਹੱਕ;
੪. ਫੜ੍ਹ; ੫. ਖਾਹਸ਼;
੬. ਅਰਜ਼ੀ (ਬਿ.)

–ਦਾਵਾ ਕਰਨਾ, ਮਹਾ. ੧. ਮੁਕਦਮਾ ਦਾਇਰ ਕਰਨਾ;
੨. ਹਕ ਜਤਾਉਣਾ;
੩. ਫੜ੍ਹ ਮਾਰਨਾ;
੪. ਬਰਾਬਰੀ ਕਰਨਾ

–ਦਾਵਾ ਖ਼ਾਰਜ ਹੋਣਾ, ਮੁਹਾ. ੧. ਮੁਕਦਮਾ ਹਾਰਨਾ;
੨. ਹਕ ਸਾਬਤ ਨਾ ਹੋਣਾ (ਮ. ਸਿੰ.)

–ਦਾਵਾ ਖ਼ਾਰਜ ਕਰਨਾ, ਮੁਹਾ. ੧. ਮੁਕਦਮਾ ਰੱਦ ਕਰਨਾ;
੨. ਹਕ ਰੱਦ ਕਰਨਾ (ਮ. ਸਿੰ.)

–ਦਾਵਾ ਬੰਨ੍ਹਣਾ, ਮੁਹਾ. ਦਾਈਆ ਬੰਨ੍ਹਣਾ :
"ਐਥੋਂ ਲੱਭ ਪਏਗੀ, ਬੰਨ੍ਹੇਂ ਪਿਆ ਦਾਵੇ,
ਕਦੇ ਏਸ ਪਾਸੇ ਕਦੇ ਔਸ ਪਾਸੇ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

–ਦਾਵੇਦਾਰ, ਵਿ. ੧. ਦਾਵਾ ਕਰਨ ਵਾਲਾ, ਮੁਕਦਮਾ ਦਾਇਰ ਕਰਨ ਵਾਲਾ;
੨. ਹਕ ਜਤਾਉਣ ਵਾਲਾ

–ਅਰਜ਼ੀ ਦਾਵਾ, ਪੁ. ਉਹ ਕਾਗ਼ਜ਼ ਜਿਸ ਉਤੇ ਮੁਦੱਈ ਮੁਕਦਮੇ ਦਾ ਹਾਲ ਲਿਖਕੇ ਅਦਾਲਤ ਵਿਚ ਪੇਸ਼ ਕਰਦਾ ਹੈ, ਅਦਾਲਤ ਵਿਚ ਪੇਸ਼ ਕੀਤੀ ਜਾਣ ਵਾਲੀ ਲਿਖਤੀ ਅਰਜ਼ੀ (ਬਿ.)

–ਜਵਾਬ ਦਾਵਾ, ਪੁ. ਜੋ ਕੁਝ ਦਾਹਵੇ ਦੇ ਉੱਤਰ ਵਜੋਂ ਕਿਹਾ ਜਾਵੇ, ਦਾਵੇ ਦਾ ਜਵਾਬ

**ਦਾਵਾ[2],** [ਸੰ. ਦਾਵ=ਜੰਗਲ ਦੀ ਅੱਗ] ਇ.
ਜੰਗਲ ਦੀ ਅੱਗ ਜੋ ਰੁੱਖਾਂ ਦੇ ਆਪਸ ਵਿਚ ਖਹਿਣ ਨਾਲ ਪੈਦਾ ਹੁੰਦੀ ਹੈ, ਦਾਵਾ ਅਗਨੀ :
"ਦਾਵਾ ਅਗਨਿ ਬਹੁਤ ਤ੍ਰਿਣ ਜਾਰੇ"
(ਆਸਾ ਮ: ੫)

–ਦਾਵਾ ਅਗਨੀ, ਇ. ਜੰਗਲ ਦੀ ਅੱਗ ਜੋ ਰੁੱਖਾਂ ਦੇ ਆਪਸ ਵਿਚ ਖਹਿਣ ਨਾਲ ਪੈਦਾ ਹੁੰਦੀ ਹੈ

–ਦਾਵਾਨਲ, ਇ. ਦਾਵਾ ਅਗਨੀ (ਕਾ.)

**ਦਾਵਾਂ,** [ਪ੍ਰਾ. ਦਾਵਣ, ਸੰ. ਦਾਸਨੀ] ਪੁ.
ਘੋੜੇ ਦੇ ਪੈਰਾਂ ਦਾ ਰੱਸਾ

**ਦਾਵੀ[1],** (ਕਾਂਗ.) ਇ. ਸ਼ਵਾਲਕ ਅਤੇ ਖਿਓੜੇ ਦੀਆਂ ਪਹਾੜੀਆਂ ਉਤੇ ਪੈਦਾ ਹੋਣ ਵਾਲੀ ਇਕ ਸੁੰਦਰ ਲਾਲ ਰੰਗ ਦੇ ਫੁੱਲਾਂ ਵਾਲੀ ਝਾੜੀ ਇਸ ਦੇ ਫੁੱਲ ਰੰਗਾਈ ਲਈ ਅਤੇ ਦਵਾਈਆਂ ਦੇ ਤੌਰ ਤੇ ਵਰਤੇ ਜਾਂਦੇ ਹਨ, ਕਾਂਗੜੇ ਵਿਚ ਇਸ ਝਾੜੀ ਦੇ ਕੁਝ ਹਿੱਸੇ ਤੋਂ ਸ਼ਰਾਬ ਵੀ ਤਿਆਰ ਕੀਤੀ ਜਾਂਦੀ ਹੈ (ਮ. ਸਿੰ.)

**ਦਾਵੀ²**, ਇ. ਵੇਖੋ ਦਾਈ³

–ਦਾਵੀ ਦੁਕੱੜ, ਪੁ. ਵੇਖੋ ਦਾਈ ਦੁਕੜੇ :

"ਖੁੰਡਿਆਂ ਨਾਲ ਦਾਵੀ ਦੁੱਕੜ ਖੇਡਦਾ ਹੁੰਦਾ ਸਾਂ"
(ਲੋਕ ਸਾਹਿਤ)

**ਦਾਵੁਰ**, ਪੁ. ਵੇਖੋ ਦਾਂਵਰ (ਸ਼ਾਹਪੁਰੀ)

**ਦਾੜ੍ਹ**, [ਪ੍ਰਾ. ਦਾਢ਼ਾ; ਸੰ. ਦਂਸ਼੍ਟ੍ਰਾ=ਦਾੜ੍ਹ] ਇ. ਦਿੱਥਣ ਵਾਲੇ ਪਿਛਲੇ ਚੌੜੇ ਦੰਦ, ਹਣੂੰ

–ਦਾੜ੍ਹ ਥੱਲੇ ਆਉਣਾ (ਚੜ੍ਹਨਾ), ਮੁਹਾ. ਅੜਿੱਕੇ ਵਿਚ ਆਉਣਾ, ਕਾਬੂ ਆਉਣਾ

**ਦਾੜਨਾ**, ਕ੍ਰਿ. ਸਕ. ਵੇਖੋ ਦਾੜ੍ਹਨਾ (ਪੁਆ. ਕੋ.)

**ਦਾੜ ਦਾੜ**, [ਸ਼ਬਦਾਨੁ.] ਕ੍ਰਿ. ਵਿ. ਛੇਤੀ (ਪੁਆ. ਕੋ.)

–ਦਾੜ ਦਾੜ ਪਿੱਟਣਾ, (ਮੁਲ.) ਮੁਹਾ. ਅਨ੍ਹੇ ਵਾਹ ਪਿੱਟਣਾ

"ਦਾੜ ਦਾੜ ਪਿੱਟਣ ਲਗੇ ਨੇ ਖੜ ਕੇ"

**ਦਾੜ੍ਹਨਾ**, [ਦਾੜ੍ਹ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਚਿੱਥਣਾ;
੨. ਬੜੇ ਸ਼ੌਕ ਨਾਲ ਖਾਣਾ

**ਦਾੜਮ**, [ਸੰ. ਦਾੜਿਮ] ਪੁ. ੧. ਅਨਾਰ;
੨. ਨਸਪਾਲ (ਮ. ਸਿੰ.)

**ਦਾੜਾ**, [ਪ੍ਰਾ. ਦਾਢ਼ਾ, ਸੰ. ਦਾਢ਼ਾ=ਦਾੜ੍ਹ] ਪੁ. ਅਗੇ ਵਧੇ ਹੋਏ ਦੰਦ, ਹੁੱਡ :

"ਦਾੜਾ ਅਗੇ ਪ੍ਰਿਥਮਿ ਧਰਾਇਣ"
(ਮਾਰੂ ਸੋਲਹੇ ਮ: ੫)

**ਦਾੜ੍ਹਾ¹**, [ਦਾੜ੍ਹ (1)+ਆ] ਪੁ. ਵੱਡੀ ਅਤੇ ਭਰਵੀਂ ਦਾੜ੍ਹੀ



ਦਾੜ੍ਹਾ

**ਦਾੜ੍ਹਾ²**, [ਦਾੜ੍ਹ+ਆ] ਪੁ.
੧. ਕਿਸੇ ਕੰਧ ਵਿਚ ਨਵੀਂ ਕੰਧ ਦੇ ਜੋੜ ਲਈ ਬਾਹਰ ਵਧਵੀਆਂ ਇਟਾਂ;
੨. ਬੋਹੜ ਦੇ ਟਾਹਣਾਂ ਵਿਚੋਂ ਫੁਟੀਆਂ ਹੋਈਆਂ ਜੜ੍ਹਾਂ



ਦਾੜ੍ਹਾ

**ਦਾੜਿਉਂ**, [ਸੰ. ਦਾੜਿਮ] ਇ. ਦਾੜੂ (ਪੋਠੋ. ਕੋ.)

**ਦਾੜੀ**, ਇ. ਵੇਖੋ ਦਾੜ੍ਹੀ :

"ਗਰੀਬਾਂ ਉਪਰਿ ਜਿ ਖਿੰਜੈ ਦਾੜੀ"
(ਗੌਂਡ ਮ: ੫)

**ਦਾੜ੍ਹੀ¹**, [ਸੰ. ਦਾੜ੍ਹਿਕਾ] ਇ. ਗੱਲ੍ਹਾਂ ਅਤੇ ਠੋਡੀ ਉਤੇ ਉੱਗੇ ਹੋਏ ਵਾਲ

–ਦਾੜ੍ਹੀ ਸ਼ੇਖ ਦੀ ਕੰਮ ਸ਼ੈਤਾਨ ਦੇ, ] ਅਖੌ.
ਜਦੋਂ ਕੋਈ ਵੇਖਣ ਵਿਚ ਤਾਂ ਬਹੁਤ ਹੀ ਭਲਾਮਾਣਸ ਦਿਸੇ ਪਰ ਉਸ ਦੀਆਂ ਕਰਤੂਤਾਂ ਭੈੜੀਆਂ ਹੋਣ ਤਾਂ ਆਖਦੇ ਹਨ (ਮ. ਸਿੰ.)

–ਦਾੜ੍ਹੀ ਹੱਥ ਪਾਉਣਾ, ਮੁਹਾ. ਇਜ਼ਤ ਖ਼ਰਾਬ ਕਰਨਾ

–ਦਾੜ੍ਹੀ ਹੱਥ ਲਾਉਣਾ, ਮੁਹਾ. ਤਰਲੇ ਮਿੰਨਤਾਂ ਕਰਨਾ

–ਦਾੜ੍ਹੀ ਹਾਜੀਆਂ ਦੀ ਅਮਲ ਕਾਫ਼ਰਾਂ ਦੇ, } ਅਖੌ.
ਜਦੋਂ ਕੋਈ ਵੇਖਣ ਨੂੰ ਤਾਂ ਬਹੁਤ ਹੀ ਭਲਾਮਾਣਸ ਦਿੱਸੇ ਪਰ ਉਸ ਦੀਆਂ ਕਰਤੂਤਾਂ ਬਹੁਤ ਹੀ ਭੈੜੀਆਂ ਹੋਣ ਉਦੋਂ ਆਖਦੇ ਹਨ

–ਦਾੜ੍ਹੀ ਖਿੰਜਣਾ, ਮੁਹਾ. ਕਿਸੇ ਉਤੇ ਨਰਾਜ਼ ਹੋਣਾ :

"ਗ਼ਰੀਬਾਂ ਉਪਰਿ ਜਿ ਖਿੰਜੈ ਦਾੜ੍ਹੀ"
(ਗਉ. ਮ: ੫)

–ਦਾੜ੍ਹੀ ਖੇਹ ਪਾਉਣਾ, ਮੁਹਾ. ਬੇਇਜ਼ਤੀ ਕਰਨਾ, ਕਲੰਕ ਲਾਉਣਾ

–ਦਾੜ੍ਹੀ ਖੋਹਣਾ, ਮੁਹਾ.
ਦਾੜ੍ਹੀ ਪੁੱਟਣਾ, ਬੇਇਜ਼ੱਤ ਕਰਨਾ, ਜ਼ਲੀਲ ਕਰਨਾ :

"ਕੰਜਰ ਕਿਸੇ ਦੀ ਗਲ ਨਾ ਮਨਦੇ ਨੇ,
ਚੰਗੀ ਤਰ੍ਹਾਂ ਦਾੜ੍ਹੀ ਲੋਕ ਖੋਹਣਗੇ ਨੀ"
(ਰਾਜਾ ਭਰਥਰੀ)

–ਦਾੜ੍ਹੀ ਖੋ ਕੇ ਹੱਥ ਫੜਾਉਣਾ, ਮੁਹਾ.
ਵੇਖੋ ਦਾੜ੍ਹੀ ਪੁੱਟ ਕੇ ਹੱਥ ਫੜਾਉਣਾ :

"ਤੈਨੂੰ ਦਰਦ ਹੁੰਦਾ ਫੜਕੇ ਸਹੁਰਿਆਂ ਦੀ,
ਖੋ ਕੇ ਹੱਥ ਫੜਾਂਦੀਉਂ ਦਾੜ੍ਹੀਆਂ ਨੀ"
(ਰਾਜਾ ਭਰਥਰੀ-ਕਾਲੀਦਾਸ)

–(ਆਪਣੀ) ਦਾੜ੍ਹੀ ਦੂਜੇ ਹੱਥ ਫੜਾਣਾ, ] ਮੁਹਾ.
ਆਪਣੀ ਇਜ਼ਤ ਕਿਸੇ ਦੇ ਹੱਥ ਦੇਣਾ

–ਦਾੜ੍ਹੀ ਨਾਲੋਂ ਮੁੱਛਾਂ ਵੱਧ ਜਾਣਾ, } ਅਖੌ.
ਜਦੋਂ ਕਿਸੇ ਚੀਜ਼ ਦੀ ਕੀਮਤ ਨਾਲੋਂ ਉਸ ਚੀਜ਼ ਦਾ ਉਤਲਾ ਖ਼ਰਚ ਵਧ ਜਾਏ, ਤਾਂ ਕਿਹਾ ਜਾਂਦਾ ਹੈ

–ਦਾੜ੍ਹੀ ਨੂੰ ਲਾਜ ਲੁਆਉਣਾ, ਮੁਹਾ. ਬੇਇਜ਼ਤੀ ਕਰਵਾਉਣਾ

–ਦਾੜ੍ਹੀ ਪੁਟ ਕੇ ਹੱਥ ਫੜਾਉਣਾ, ਅਖੌ.
ਬਹੁਤ ਜ਼ਿਆਦਾ ਬੇਇਜ਼ਤੀ ਕਰਨਾ, ਨਰਾਦਰੀ ਕਰਨਾ

–ਦਾੜ੍ਹੀ ਪੁੱਟਣਾ, ਮੁਹਾ. ਬੇਇਜ਼ਤੀ ਕਰਨਾ

–ਦਾੜ੍ਹੀ ਫੁਲ ਪਾਵਣਾ, (ਮੁਲ.) ਮੁਹਾ.
(ਵਿਅੰਗ ਭਾਵ ਨਾਲ) ਬੇਪਤੀ ਕਰਨਾ :
"ਹਾਏ ਮਰ ਜਾਣੀਏ ਹੋਈ ਤੂੰ ਸਾਹਮਣੇ,
ਲੱਗੀ ਦਾੜ੍ਹੀ ਬਾਬਲੇ ਦੀ ਫੁਲ ਪਾਵਣੇ"

–ਦਾੜ੍ਹੀ ਬਿਗਾਨੇ ਹੱਥ ਦੇਣਾ, ਮੁਹਾ.
ਆਪਣੀ ਇੱਜ਼ਤ ਪਰਾਏ ਵਸ ਕਰਨਾ

–ਦਾੜ੍ਹੀ ਬੋਕ ਦੀ, ਇ. ਬੱਕਰੇ ਦੀ ਦਾੜ੍ਹੀ
ਪੁ. ਠੋਡੀ ਤੇ ਥੋੜੇ ਵਾਲਾਂ ਵਾਲਾ ਆਦਮੀ, ਬੋਕ ਦਾੜ੍ਹੀਆ



ਦਾੜ੍ਹੀ-ਬੋਕ

–ਦਾੜ੍ਹੀ ਮੁੱਛ ਦੀ ਸ਼ਰਮ ਗੁਆਣਾ, ਮੁਹਾ.
ਸਿਆਣਾ ਬਿਆਣਾ ਹੋ ਕੇ ਕੋਈ ਅਜੋਗ ਕੰਮ ਕਰਨਾ ਜਾਂ ਗਲ ਕਹਿਣਾ :
"ਦੁਨੀਆਂ ਵਿਚ ਉਹ ਫਿਰੇ ਨਿਸੰਗ,
ਦਾੜ੍ਹੀ ਮੁੱਛ ਦੀ ਸ਼ਰਮ ਗੁਆਏ"

–ਦਾੜ੍ਹੀ ਮੁੰਨਣਾ, ਮੁਹਾ. ਬੇਇੱਜ਼ਤੀ ਕਰਨਾ (ਹੀ. ਵਾ.)

–ਦਾੜ੍ਹੀ ਮੁੰਨਾ, ਵਿ. ਪੁ. ਜਿਸ ਦੀ ਦਾੜ੍ਹੀ ਮੁੰਨੀ ਹੋਈ ਹੋਵੇ

–ਦਾੜ੍ਹੀ ਮੂਤਰ ਨਾਲ ਮੁੰਨਣਾ, ਮੁਹਾ.
ਜ਼ਲੀਲ ਕਰਨਾ, ਬੇਇਜ਼ਤ ਕਰਨਾ ;
"ਦਾੜ੍ਹੀ ਮੁੰਨਕੇ ਉਸ ਦੀ ਨਾਲ ਮੂਤਰ
ਕੀਤਾ ਨਸ਼ਰ ਤੂੰ ਸਰੇ ਬਾਜ਼ਾਰ"
(ਮਿਰਜ਼ਾ ਸਾਹਿਬਾਂ-ਮੁਹੰਮਦ ਬੂਟਾ)

–ਦਾੜ੍ਹੀ ਰੰਗਣਾ, ਮੁਹਾ. ਮਹਿੰਦੀ ਜਾਂ ਖ਼ਜ਼ਾਬ ਨਾਲ ਦਾੜ੍ਹੀ ਲਾਲ ਜਾਂ ਕਾਲੀ ਕਰਨਾ

–ਦਾੜ੍ਹੀ ਵਿਚ ਥੁਕਣਾ, ਮੁਹਾ. ਜ਼ਲੀਲ ਕਰਨਾ, ਬੇਇਜ਼ਤ ਕਰਨਾ, ਨਿਰਾਦਰੀ ਕਰਨਾ

–ਕੁਛੜ ਬੈਠ ਕੇ ਦਾੜ੍ਹੀ ਖੋਹਣਾ, ਮਹਾ.
ਕਿਸੇ ਦੇ ਮੂੰਹ ਤੇ ਹੀ ਉਸਦੀ ਬੇਇਜ਼ਤੀ ਕਰਨਾ

–ਬੀਬੀ ਦਾੜ੍ਹੀ, ਪੁ. ਭਲਾ ਮਾਣਸ

–ਧੌਲੀ ਦਾੜ੍ਹੀ ਆਟਾ ਖ਼ਰਾਬ, ਅਖੌ.
ਜਦੋਂ ਕੋਈ ਵੱਡੀ ਉਮਰ ਦਾ ਆਦਮੀ ਭੈੜੇ ਕੰਮ ਕਰੇ ਉਦੋਂ ਆਖਦੇ ਹਨ

–ਲੰਮੂ ਦਾੜ੍ਹੀਆ, ਵਿ. ਪੁ. ਲੰਮੀ ਦਾੜ੍ਹੀ ਵਾਲਾ

**ਦਾੜ੍ਹੀ**[2], ਇ. ਵੇਖੋ ਦਾਰੀ[4]

**ਦਾੜੂ**, [ਸੰ. ਦਾੜ੍ਹਿਸ] ਪੁ. ਖੱਟੇ ਅਨਾਰ ਦਾ ਇਕ ਰੁੱਖ ਅਤੇ ਉਸਦਾ ਫਲ
ਇਸਦੇ ਬੀ ਨੂੰ ਅਨਾਰ ਦਾਣਾ ਆਖਦੇ ਹਨ

**ਦਾਂੜੇ**, ਅਵ. ਵੇਖੋ ਦਾਰ[2] (ਜਟਕੀ)

**ਦਿਉ**, [ਫ਼ਾ. ਦੇਵ دیو , ਪਹਿਲ. ਦੇਵ;
ਜ਼ੈਂਦ. ਦੇਵ =ਭੂਤ, ਜਿੰਨ] ਪੁ. ਭੂਤ, ਜਿੰਨ

–ਦਿਉਣੀ, ਇ. ੧. ਭੂਤਣੀ, ੨. ਦੁਰੇਲ

**ਦਿਉਂ**, ਪੁ. ਵੇਖੋ ਦਿਹੁੰ

**ਦਿਉਸ**, ਪੁ. ਵੇਖੋ ਦਿਵਸ,
"ਦਿਉਸ ਚਾਰ ਕੇ ਦੀਸਹਿ ਸੰਗੀ"
(ਸਾਰ. ਮ: ੫)

**ਦਿਉਹਾੜੀ**, ਇ. ਵੇਖੋ ਦਿਹਾੜੀ
"ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ"
(ਵਾਰ ਆਸਾ)

**ਦਿਉਦਾਰ**, ਪੁ. ਵੇਖੋ ਦਿਆਰ

**ਦਿਓ**, ਪੁ. ਦਿਉ (ਪੁਆ. ਕੋ.)

**ਦਿਓਤਾ**, ਪੁ. ਵੇਖੋ ਦੇਵਤਾ

**ਦਿਆ**, ਇ. ਵੇਖੋ ਦਇਆ

–ਦਿਆਸਾਗਰ, ਵਿ. ਪੁ. ਵੇਖੋ ਦਇਆ ਸਾਗਰ

–ਦਿਆ-ਦ੍ਰਿਸ਼ਟੀ, ਇ. ਵੇਖੋ ਦਇਆ ਦ੍ਰਿਸ਼ਟੀ

–ਦਿਆ ਨਿਧਾਨ, ਵਿ. ਪੁ. ਵੇਖੋ ਦਇਆ ਨਿਧਾਨ

–ਦਿਆ-ਨਿਧੀ, ਵਿ. ਪੁ. ਵੇਖੋ ਦਇਆ ਨਿਧੀ

–ਦਿਆ ਬਿਨ ਸਿੱਧ ਕਸਾਈ, ਅਖੌ.
ਵੇਖੋ ਦਇਆ ਬਿਨ ਸਿੱਧ ਕਸਾਈ

–ਦਿਆਵੰਤ, ਵਿ. ਪੁ. ਵੇਖੋ ਦਇਆ ਵੰਤ

–ਦਿਆਵਾਨ, ਵਿ. ਪੁ. ਵੇਖੋ ਦਇਆਵਾਨ

–ਇਆਵਾਨ ਚੜ੍ਹੇ ਪਰਵਾਨ, ਅਖੌ.
ਵੇਖੋ ਦਇਆਵਾਨ ਚੜ੍ਹੇ ਪਰਵਾਨ

**ਦਿਆਨਤ**, [ਫ਼ਾ. ਦਿਯਾਨਤ دیانت ] ਇ.
ਈਮਾਨਦਾਰੀ, ਸਚਾਈ

–ਦਿਆਨਤਦਾਰ, ਵਿ. ਇਮਾਨਦਾਰ, ਨੇਕ

–ਦਿਆਨਤਦਾਰੀ, ਇ. ਇਮਨਦਾਰੀ, ਸਚਾਈ

**ਦਿਆਰ**[1], [ਸੰ. ਦੇਵਦਾਰੁ] ਪੁ. ਇਕ ਕਿਸਮ ਦੀ ਇਮਾਰਤੀ ਲਕੜੀ ਦਾ ਦਰਖ਼ਤ, ਬਿਆਰ

–ਦਿਆਰੀ, ਵਿ. ੧. ਦਿਆਰ ਸਬੰਧੀ, ਬਿਆਰੀ
੨. ਦਿਆਰ ਦਾ ਬਣਿਆ ਹੋਇਆ

**ਦਿਆਰ**[2], [ਅਰ. دیار ਬਹੁਵਚਨ ਦਾਰ=ਘਰ] ਪੁ.
ਸ਼ਹਿਰ "ਆਖੇ ਕਰੋ ਕੋਈ ਫੰਦ ਫਰੇਦ ਛੇਤੀ
ਪਹੁੰਚਾ ਲੈ ਦਿਲਦਾਰ ਦਿਆਰ ਓਥੇ"
(ਦਿਲ ਖੁਰਸ਼ੀਦ, ਬਰਕਤ ਰਾਮ)

**ਦਿਆਲ**[1], [ਪ੍ਰਾ. ਦਯਾਲੁ, ਸੰ. ਦਯਾਲੁ] ਵਿ.
ਤਰਸ ਕਰਨ ਵਾਲਾ, ਦਿਆ ਕਰਨ ਵਾਲਾ,
ਦਿਆਵਾਨ, ਕਿਰਪਾਲੂ

–ਦਿਆਲਗੀ, ਇ. ਦਿਆਲਤਾ, ਮਿਹਰਬਾਨੀ

–ਦਿਆਲਤਾ, ਇ. ਕਿਰਪਾ, ਮਿਹਰਬਾਨੀ

**ਦਿਆਲ**[2], ਪੁ. ਵੇਖੋ ਦਿਆਰ[1] (ਜਟਕੀ)

**ਦਿਆਲੂ**, [ਦਿਆਲ+ਊ] ਵਿ. ਦਿਆਵਾਨ, ਤਰਸਵਾਨ

**ਦਿਸ**[1], [ਪ੍ਰਾ. ਦਿਸਾ; ਸੰ. ਦਿਸ਼ਾ] ਇ. ਪਾਸਾ, ਤਰਫ਼ (ਬਿ.)

**ਦਿਸ**[2], [ਦਿੱਸ (ਣਾ)] ਇ. ਨਜ਼ਰ (ਬਿ.)

–ਦਿਸਹੱਦਾ, ਪੁ. ਉਹ ਥਾਂ ਜਿਥੇ ਜ਼ਮੀਨ ਤੇ ਅਸਮਾਨ ਮਿਲਦੇ ਜਾਪਦੇ ਹਨ

–ਦਿੱਸ ਪਿੱਸ, ਇ. ਦਿੱਖ, ਦੱਖ (ਪੋਠੋ. ਕੋ.)

–ਦਿੱਸ ਪੈਣਾ, ਕ੍ਰਿ. ਸਮਾ. ਨਜ਼ਰੀ ਆਉਣਾ (ਲੁ. ਕੋ.)

–ਦਿਸੋਂ,
–ਦਿਸੋਂ ਪਿਸੋਂ, } ਕ੍ਰਿ.ਵਿ. ਵੇਖਣ ਚਾਖਣ ਤੋਂ
(ਪੋਠੋ. ਕੋ.)

**ਦਿਸ਼ਟ**, ਇ. ਵੇਖੋ, ਦ੍ਰਿਸ਼ਟੀ

–ਦਿਸ਼ਟ ਕੂੰਟ, ਪੁ. ਵੇਖੋ ਦ੍ਰਿਸ਼ਟਕੂਟ (ਲੁ. ਕੋ.)

**ਦਿਸਟ**, ਇ. ਵੇਖੋ ਦ੍ਰਿਸ਼ਟੀ (ਕਾ.)

–ਦਿਸਟ ਬਿਕਾਰੀ, ਇ. ਵਿਕਾਰਾਂ ਵਲ ਜਾਣ ਵਾਲੀ ਨਜ਼ਰ
ਵਿਕਾਰ-ਦ੍ਰਿਸ਼ਟੀ :
"ਦਿਸਟਿਬਿਕਾਰੀ ਬੰਧਨ ਬਾਂਧੈ
ਹਉ ਤਿਸ ਕੈ ਬਲਿ ਜਾਈ" (ਪ੍ਰਭਾ. ਮ: ੧)

–ਦਿਸਟ ਵਿਕਾਰੀ, ਵਿ. ਵਿਕਾਰੀ ਦ੍ਰਿਸ਼ਟੀ ਵਾਲਾ :
"ਦਿਸਟਿਵਿਕਾਰੀ ਨਾਹੀ ਭਉ ਭਾਉ" (ਗਉ. ਮ: ੧)

**ਦਿਸ਼ਟਾਂਤ**, ਪੁ. ਵੇਖੋ ਦ੍ਰਿਸ਼ਟਾਂਤ :
"ਸੈ ਦਿਸ਼ਟਾਂਤ ਦਲੀਲਾਂ ਯਾਰੋ,
ਸੈ ਪਰਮਾਣ ਸੁਵਾਏ" (ਹਕੀਕਤ ਰਾਇ–ਕਾਲੀ ਦਾਸ)

**ਦਿੱਸਣ**, ਕ੍ਰਿ. ਅਕ. ਵੇਖੋ ਦਿਸਣਾ (ਮ. ਸਿੰ.)

–ਦਿੱਸਣਹਾਰ, ਪੁ. ਦਿੱਸਣ ਵਾਲਾ

–ਦਿੱਸਣ ਦਾ ਢੰਗਾ
ਅਮਲਾਂ ਦਾ ਖ਼ਰਾਬ, ] ਅਖੌ.
ਜਿਸ ਪੁਰਸ਼ ਦੀ ਸ਼ਕਲ ਮੋਮਨਾਂ ਵਾਲੀ ਤੇ ਕਰਤੂਤਾਂ ਕਾਫ਼ਰਾਂ ਵਾਲੀਆਂ ਹੋਣ, ਉਸ ਵਾਸਤੇ ਕਹਿੰਦੇ ਹਨ (ਮ. ਸਿੰ.)

**ਦਿੱਸਣਾ**, [ਪ੍ਰਾ. ਦਿੱਸ ਸੰ.√ਦ੍ਰਿਸ਼=ਵੇਖਣਾ+ਣਾ] ਕ੍ਰਿ.ਅਕ.
੧. ਨਜ਼ਰ ਆਉਣਾ, ਵਿਖਾਲੀ ਦੇਣਾ;
੨. ਜਾਪਣਾ

–ਦਿੱਸਣਾ ਭਾਸਣਾ, ਵਿ. ਵੇਖੋ ਦਿਸਦਾ ਭਾਸਦਾ (ਬਿ.)

–ਦਿਸਦਾ, ਵਿ. ਦਿਸਣ ਵਾਲਾ, ਨਜ਼ਰ ਆਉਣ ਵਾਲਾ

–ਦਿਸਦਾ ਭਾਸਦਾ, ਵਿ. ਸੁਹਣਾ, ਸੁੰਦਰ, ਦਰਸ਼ਨੀ

**ਦਿਸੰਦਾ**, ਵਿ. ਵੇਖੋ ਦਿਖਦਾ (ਕਾ.)

**ਦਿਸੰਦੜਾ**, ਵਿ. ਦਿਖਾਈ ਦਿੰਦਾ, ਨਜ਼ਰ ਆਉਂਦਾ

**ਦਿਸੰਤਰ**, ਪੁ. ਵੇਖੋ ਦੇਸ਼ਾਂਤਰ :
"ਦਿਸੰਤਰੁ ਭਵੈ ਅੰਤਰੁ ਨਹੀਂ ਭਾਲੇ"
(ਮਾਰ ਸੋਲਹੇ ਮ: ੩)

**ਦਿਸੰਤ੍ਰ**, ਪੁ. ਵੇਖੋ ਦਿਸੰਤਰ (ਬਿ.)

**ਦਿਸੰਬਰ**, ਪੁ. ਵੇਖੋ ਦਸੰਬਰ

**ਦਿਸਾ**,
**ਦਿਸ਼ਾ**, ] [ਪ੍ਰਾ. ਦਿਸਾ ਸੰ. ਦਿਸ਼ਾ√ਦਿਸ਼੍ ਇਸ਼ਾਰਾ ਕਰਨਾ]
ਇ. ੧. ਪਾਸਾ, ਤਰਫ਼; ੨. ਟੱਟੀ (ਬਿ.)

–ਦਿਸ਼ਾਸੂਲ, ਪੁ. ਜੋਤਸ਼ ਅਨੁਸਾਰ ਕਿਸੇ ਖ਼ਾਸ ਦਿਨ ਕਿਸੇ ਖ਼ਾਸ ਪਾਸੇ ਜਾਣ ਨੂੰ ਅਸ਼ੁਭ ਮੰਨਣ ਦਾ ਭਾਵ

–ਦਿਸ਼ਾ ਸੂਚਕ, ਪੁ. ਇਕ ਜੰਤਰ ਜਿਸਦੀ ਵਿਚਲੀ ਚੁੰਬਕੀ ਸੂਈ ਉਤਰੀ ਅਤੇ ਦੱਖਣੀ ਧ੍ਰਵਾਂ ਨੂੰ ਦਰਸਾਉਂਦੀ ਹੈ ਕੁਤਬਨੁਮਾ (Compass)




ਦਿਸ਼ਾ ਸੂਚਕ

-ਦਿਸ਼ਾ ਜਾਣਾ, ਕ੍ਰਿ. ਸਮਾ. ਜੰਗਲ ਪਾਣੀ ਜਾਣਾ, ਟੱਟੀ ਜਾਣਾ

-ਦਿਸ਼ਾ ਪਾਤ, ਪੁ. ਭੂਗੋਲਕ ਮਧਿਆਨ ਰੇਖਾ ਅਤੇ ਚੁੰਬਕੀ ਮਧਿਆਨ ਰੇਖਾ ਦੇ ਵਿਚਕਾਰ ਦਾ ਕੋਣ, ਕੁਤਬਨੁਮਾ ਦੀ ਸੂਈ ਦੇ ਉਤਰੀ ਤੇ ਦੱਖਣੀ ਧ੍ਰਵਾਂ ਨੂੰ ਮਿਲਾਉਣ ਵਾਲੀ ਰੇਖਾ ਤੋਂ ਝੁਕਾਉ

-ਦਿਸਾਪੁਰੀ, ਕ੍ਰਿ. ਵਿ. ਪਰਦਿਸ਼ਾ ਵਿਚ, ਪਰਦੇਸ ਵਿਚ
"ਜਿਨ ਕੇ ਕੰਤ ਦਿਸਾਪੁਰੀ" (ਵਾਰ ਸੂਹੀ ਮ: ੨)

-ਦਿਸ਼ਾ ਬੈਠਣਾ, ਕ੍ਰਿ. ਸਮਾ. ਟੱਟੀ ਜਾਣਾ
"ਉਥੇ ਆਖਦਾ ਮੈਂ ਦਿਸ਼ਾ ਬੈਠ ਆਵਾਂ,
ਦਿਲੋਂ ਸਮਝ ਕੇ ਬੋਲ ਵਖਾਣਿਆ ਈ"
(ਕਿੱਸਾ ਪੂਰਨ ਭਗਤ-ਕਾਦਰਯਾਰ)

**ਦਿਸਾਉਣਾ**, ਕ੍ਰਿ. ਸਕ. ਵੇਖੋ ਦਸਾਉਣਾ (ਬਿ.)

**ਦਿਸਾਉਰ**, ਪੁ. ਵੇਖੋ ਦਸਾਉਰ (ਬਿ.)

**ਦਿਸਾਉਰੀ**, ਵਿ. ਵਖੋ ਦਸਾਉਰੀ (ਬਿ.)

**ਦਿਸਾਂਉਰੀ**, ਵਿ. ਵੇਖੋ ਦਸਾਉਰੀ (ਬਿ.)

**ਦਿਸਾਵਰ**, ਪੁ. ਵੇਖੋ ਦਸਾਵਰ :
"ਬਹੁਤ ਦਿਸਾਵਰ ਪੰਧਾ" (ਵਾਰ ਰਾਮ. ਮ: ੫)

**ਦਿਸਾਵਰੀ**, ਵਿ. ਵੇਖੋ ਦਸਾਉਰੀ
"ਪੰਖੀ ਚਲੇ ਦਿਸਾਵਰੀ" (ਸ. ਕਬੀਰ)

**ਦਿਸੀਣਾ**, ਕ੍ਰਿ. ਅਕ. ਵੇਖੋ ਦਿੱਸਣਾ ;
"ਕੇ ਜੀਂਦੇ ਕੇ ਮੁਏ ਦਿਸੀਂਦੇ,
ਸੁਣ ਸੁਣ ਚੁੱਪ ਕਰੇਂਦੇ" (ਹੀਰ ਦਮੋਦਰ)

**ਦਿਸੇਰਾ**, ਪੁ. ਵੇਖੋ ਦੁਸੇਰਾ (ਪੁਆ. ਕੋ.)

**ਦਿਸੇਰੀ**, ਇ. ਵੇਖੋ ਦੁਸੇਰੀ (ਪੁਆ. ਕੋ.)

**ਦਿਸ਼ੇਰਾ**, ਪੁ. ਵੇਖੋ ਦੁਸਹਿਰਾ (ਪੁਆ.ਕੋ.)

**ਦਿਸੌਰੀ**, ਵਿ. ਵੇਖੋ ਦਸਾਉਰੀ
(ਪੁਆ. ਕੋ.)

**ਦਿਹ**[1], [ਸੰ. ਞ੍ਯੁ =ਦਿਨ] ਪੁ. ਵੇਖੋ ਦਿਹੁ
"ਨਾਨਕ ਸੇ ਦਿਹ ਆਂਵਹਿ"
(ਸੋਹਿਲਾ)

**ਦਿਹ**[2], [ਫ਼ਾ.ਦਿਹ ده <ਫ਼ਾ. ਦਾਦਨ دادن =ਦੇਣਾ] ਪਛੇ.
ਸ਼ਬਦ ਦੇ ਅੰਤ ਵਿਚ ਜੁੜ ਕੇ ਦੇਣ ਵਾਲੇ ਦੇ ਅਰਥ ਦਿੰਦਾ ਹੈ ਜਿਸ ਤਰ੍ਹਾਂ ਆਰਾਮ-ਦਿਹ

**ਦਿਹ**[3], ਇ. ਵੇਖੋ ਦੇਹ[1] (ਕਾ.)

**ਦਿਹ**[4], ਪੁ. ਵੇਖੋ ਦੇਹ[2]

**ਦਿੰਹ**, ਪੁ. ਵੇਖੋ ਦਿਹੁ (ਬਿ.)

**ਦਿਹਕਾਨ**, [ਫ਼ਾ. ਦਿਹਕਾਨ دہقان ] ਪੁ. ਕਿਰਸਾਣ
"ਮੈਂ ਦਿਹਕਾਨ ਬੇ ਇਲਮ ਬੇਚਾਰਾ
ਦੋਸ ਨਾ ਚਾਹੀਏ ਧਰਿਆ"
(ਬੰ. ਬੋ.)

**ਦਿਹੰਦਾ**, [ਫ਼ਾ. ਦਿਹੰਦਾ دہندہ <ਦਾਦਨ دادن =ਦੇਣਾ] ਵਿ. ਦੇਣ ਵਾਲਾ
"ਅਜਰ ਦਿਹੰਦਾ ਰਬ ਹੈ,
ਸਭ ਉਸ ਥੀਂ ਲਹੀਏ"
(ਚੱਠਿਆਂ ਦੀ ਵਾਰ-ਹਰਨਾਮ ਸਿੰਘ ਸ਼ਾਨ)

**ਦਿਹਰਾ**, ਪੁ. ਵੇਖੋ ਡੇਰਾ (ਬਿ.)

**ਦਿਹਲ**, [ਦਿਹਲੀ] ਇ.
੧. ਦਲ੍ਹੀਜ਼
੨. ਵਿਆਹ ਆਦਿ ਖ਼ੁਸ਼ੀ ਦੇ ਮੌਕਿਆਂ ਤੇ ਬ੍ਰਾਹਮਣਾਂ ਨੂੰ ਦਿੱਤੀ ਜਾਣ ਵਾਲੀ ਮਠਿਆਈ ਜਾਂ ਨਕਦੀ (ਬਿ.)

**ਦਿਹਲੀ**, [ਪ੍ਰਾ. ਦੇਹ੍ਲੀ; ਸੰ. ਦੇਹ੍ਲੀ] ਇ.
ਦਲ੍ਹੀਜ਼, ਸਰਦਲ,

-ਦਿਹਲੀ ਘਸਾ ਦੇਣਾ, ਮੁਹਾ. ਬਹੁਤ ਫੇਰੇ ਮਾਰਨਾ

-ਦਿਹੜੀ, ਇ. ਵੇਖੋ ਦਿਹਲੀ

**ਦਿਹਾਂ**, [ਦਿਹ=ਦਿਨ+ਆਂ] ਪੁ.
ਦਿਨ "ਲਹਿਰਾਂ ਅੰਦਰ ਜਾਂਦਾ ਵੱਲਾ
ਰਾਤ ਦਿਹਾਂ ਕਰ ਸਾਈਂ"
(ਸੋ.ਫ਼.)

**ਦਿਹਾਈ**, ਕ੍ਰਿ. ਵਿ. ਦਿਨੇ ਹੀ
"ਤੇਰੀ ਖਿੰਥਾ ਦੋ ਦਿਹਾਈ"
(ਰਾਮ. ਮ: ੫)

-ਦਿਹਾਂ ਦਿਹਾਂ, ਕ੍ਰਿ. ਵਿ. ਦਿਨੇ ਦਿਨੇ (ਪੋਠੋ. ਕੋ.)

-ਦਿਹਾਂ ਦੀਵੀਂ, ਕ੍ਰਿ. ਵਿ. ਦਿਨ ਦੀਵੀਂ, ਦਿਨ ਵੇਲੇ,
ਦਿਨ ਦਿਹਾੜੇ, ਦਿਨੇ ਦਿਨ
"ਦਿਹਾਂ ਦੀਵੀਂ ਤਾਜਰ ਮਾਲਕ
ਮਾਲ ਅਸਬਾਬ ਲੁਟਾਇਆ"
(ਗੁਲ. ਯੂਸ.)

-ਦਿਹੋਂ ਰਾਤੀਂ, ਕ੍ਰਿ. ਵਿ. ਦਿਨ ਰਾਤ

**ਦਿਹਾਤ**, [ਫ਼ਾ. ਦਿਹਾਤ دیہات =ਦੇਹ ਦਾ ਬਹੁਵਚਨ] ਪੁ.
ਬਹੁਤ ਸਾਰੇ ਪਿੰਡ

-ਦਿਹਾਤੀ, ਵਿ. ਪਿੰਡ ਦਾ, ਪਿੰਡ ਸਬੰਧੀ, ਪੇਂਡੂ

**ਦਿਹਾਂਤ**, [ਸੰ. ਦੇਹਾਨ੍ਤ] ਪੁ. ਕਾਲਵਸ ਹੋਣ ਦਾ ਭਾਵ, ਮੌਤ, ਮਿਰਤੂ

**ਦਿਹਾਨ**, ਪੁ. ਵੇਖੋ ਧਿਆਨ (ਜਟਕੀ)

**ਦਿਹਾਨੀ**, ਇ. ਵੇਖੋ ਅਧਿਆਨੀ

**ਦਿਹਾਰ**[1], ਪੁ. ਵੇਖੋ ਤਿਉਹਾਰ

**ਦਿਹਾਰ**[2], [ਦਿਹਾੜ] ਇ. ਦਿਨ (ਜਟਕੀ)

–ਦਿਹਾਰ ਤੇ, ਕ੍ਰਿ. ਵਿ. ਦਿਨ ਵੇਲੇ (ਜਟਕੀ)

**ਦਿਹਾਰਾ**, ਪੁ. ਵੇਖੋ ਦਿਹਾੜਾ

"ਇਕੁ ਘੜੀ ਦਿਨਸ ਮੋਕਉ ਬਹੁਤ ਦਿਹਾਰੇ"

(ਆਸਾ ਮ: ੫)

**ਦਿਹਾਰੀ**[1], ਇ. ਵੇਖੋ ਦਿਹਾੜੀ (ਕਾ.)

**ਦਿਹਾਰੀ**[2], ਪੁ. ਦਿਵਾਖੀ, ਦਰੋਖਾ, ਸ਼ਮ੍ਹਾਦਾਨ

**ਦਿਹਾਰੀ**[3], ਇ. ਵੱਟੇ ਦਾ ਸਾਕ (ਪੋਠੋ.ਕੋ.)

**ਦਿਹਾੜ**, [ਦਿਹ=ਦਿਨ+ਆ+ੜ] ਇ. ਦਿਨ

–ਦਿਹਾੜ ਭੰਨਣਾ, (ਪੋਠੋ.) ਮੁਹਾ. ਦਿਨ ਜ਼ਾਇਆ ਕਰਨਾ, ਦਿਹਾੜੀ ਅਜ਼ਾਈਂ ਗਵਾ ਦੇਣਾ

**ਦਿਹਾੜਾ**, [ਦਿਹਾੜ+ਾ] ਪੁ. ਦਿਨ

–ਦਿਹਾੜੇ ਸਿੱਧੇ ਹੋਣਾ, ਮੁਹਾ. ਨਸੀਬ ਚੰਗੇ ਹੋਣਾ

"ਜਦੋਂ ਦਿਹਾੜੇ ਸਿੱਧੇ ਹੋਵਣ ਠੀਕ ਹੋਵਨ ਸਭ ਕਾਰਜ"

(ਦੀਵਾਨ-ਕੁਸ਼ਤਾ)

–ਦਿਹਾੜੇ ਗਿਣ ਗਿਣ ਕਟਣਾ, ਮੁਹਾ. ਔਖ ਨਾਲ ਸਮਾਂ ਗੁਜ਼ਾਰਨਾ

–ਦਿਹਾੜੇ ਪੂਰੇ ਹੋਣਾ, ਮੁਹਾ. ਮੌਤ ਆਉਣਾ, ਜੀਵਨ ਖ਼ਤਮ ਹੋਣਾ

**ਦਿਹਾੜੀ**, [ਦਿਹਾੜ+ਈ] ਇ. ੧. ਦਿਨ; ੨. ਦਿਨ ਭਰ ਕੰਮ ਕਰਨ ਦੀ ਮਜ਼ਦੂਰੀ

–ਦਿਹਾੜੀਆਂ ਲਾਉਣੀਆਂ, ਮੁਹਾ. ਦਿਨ ਦੇ ਹਿਸਾਬ ਨਾਲ ਮਜ਼ਦੂਰੀ ਕਰਨਾ

–ਦਿਹਾੜੀ ਗੁੱਲ ਹੋਣਾ, ਮੁਹਾ. ਸਾਰੇ ਦਿਨ ਵਿਚ ਕੋਈ ਕੰਮ ਨਾ ਕਰ ਸਕਣਾ

–ਦਿਹਾੜੀਦਾਰ, ਪੁ. ਦਿਹਾੜੀ ਤੇ ਕੰਮ ਕਰਨ ਵਾਲਾ ਮਜ਼ਦੂਰ

**ਦਿਹਾੜੀਆ**, [ਦਿਹਾੜੀ+ਆ] ਪੁ. ਦਿਹਾੜੀ ਉਤੇ ਕੰਮ ਕਰਨ ਵਾਲਾ, ਦਿਹਾੜੀਦਾਰ

**ਦਿਹੁ**, ਪੁ. ਵੇਖੋ ਦਿਹੁੰ

"ਉਦੈ ਦਿਹੁ ਸਤ ਰਾਤਿ" (ਮਲਾ. ਮ: ੧.)

ਦਿਹੁ ਦੀਵੀਂ, ਕ੍ਰਿ. ਵਿ. ਦਿਨ ਦੀਵੀਂ

**ਦਿਹੁੰ**, [ਪ੍ਰਾ. ਦਿਅਹ, ਦਿਅਸ; ਸੰ. ਦਿਵਸ] ਪੁ. ਦਿਨ

"ਧੁਪਾਂ ਢਲੀਆਂ, ਦਿਹੁੰ ਬੀਤਿਆ,
ਅਜੇ ਵੀ ਆਹ ਨਾ ਬੀਤੇ"

(ਸੁਨੇਹੜੇ-ਅੰਮ੍ਰਿਤਾ ਪ੍ਰੀਤਮ)

–ਦਿਹੁੰ ਅੰਦਰ ਬਾਹਰ ਹੋਣਾ, ਮੁਹਾ. ਸ਼ਾਮ ਦਾ ਵੇਲਾ ਹੋਣਾ

–ਦਿਹੁੰ ਚੜ੍ਹੇ, ਕ੍ਰਿ. ਵਿ. ਦਿਨ ਚੜ੍ਹੇ

–ਦਿਹੁੰ ਡੁਬਕੀਆਂ ਜਾਣਾ, ਮੁਹਾ. ਦਿਨ ਡੁੱਬ ਜਾਣਾ (ਪੋਠੋ. ਕੋ.)

–ਦਿਹੁੰ ਦੀਵੀਂ, ਕ੍ਰਿ. ਵਿ. ਦਿਨ ਦੀਵੀਂ

–ਦਿਹੁੰ ਲੱਥਣਾ, ਕ੍ਰਿ. ਸਮਾ. ਦਿਨ ਡੁਬਣਾ (ਪੋਠੋ. ਕੋ.)

–ਦਿਹੁੰ ਲਥੇ, ਕ੍ਰਿ. ਵਿ. ਦਿਨ ਡੁਬ ਜਾਣ ਤੇ

**ਦਿਹੁਰਾ**, [ਹਿੰ. ਦੇਹਰਾ; ਸੰ. ਦੇਵਗ੍ਰਿਹ] ਪੁ. ਮੰਦਰ

**ਦਿਹੇਂ**, [ਦਿਹ+ਏਂ] ਪੁ. ਕੱਲ੍ਹ, ਭਲਕੇ (ਪੋਠੋ. ਕੋ.)

**ਦਿੱਕ**, [ਅਰ. ਦਿਕ دق ] ਪੁ. ਖੰਘ ਤਾਪ, ਖਈ ਰੋਗ, ਤਪਦਿਕ, ਵਿ. ਤੰਗ, ਦੁਖੀ, ਔਖਾ

–ਦਿੱਕਦਾਰ, ਵਿ. ਦੁੱਖੀ, ਤੰਗ (ਲੁ. ਕੋ.)

–ਦਿੱਕਦਾਰੀ, ਇ. ੧. ਔਖ, ਦੁੱਖ, ਤੰਗੀ; ੨. ਖੇਚਲ

–ਦਿੱਕਦਾਰੀ ਉਠਾਉਣਾ, ਮੁਹਾ. ਮੁਸੀਬਤਾਂ ਝੱਲਣਾ, ਤਕਲੀਫ਼ ਉਠਾਉਣਾ, ਪਰੇਸ਼ਾਨੀ ਉਠਾਉਣਾ

–ਛਾਤੀ ਦਿੱਕ ਹੋਣਾ, (ਪੋਠੋ.) ਮੁਹਾ. ਛਾਤੀ ਡਿਕ ਹੋਣਾ

–ਤਪਦਿੱਕ, ਇ. ਖੰਘ ਤਾਪ

**ਦਿੱਕਤ**, [ਫ਼ਾ. ਦਿੱਕਤ دقت, ਅਰ. ਦਿੱਕਤ دقّة √ਅਰ. ਦਿਕ. دق =ਲਿੱਸਾ ਹੋਣਾ] ਇ. ਦੁੱਖ, ਔਖਿਆਈ, ਔਕੜ, ਘਬਰਾਹਟ, ਕਠਨਾਈ, ਔਖ, ਮੁਸ਼ਕਲ

–ਦਿੱਕਤ ਚ ਪੈਣਾ, ਕ੍ਰਿ. ਸਮਾ. ਮੁਸੀਬਤ 'ਚ ਫਸਣਾ, ਔਖ ਵਿਚ ਫਸਣਾ

–ਦਿੱਕਤਦਾਰੀ, ਇ. ੧. ਦੁੱਖ, ਤੰਗੀ, ਔਕੜ ੨. ਔਖਿਆਈ, ਖੇਚਲ

–ਦਿੱਕਤ ਪੈਣਾ, ਮੁਹਾ. ੧. ਮੁਸ਼ਕਲ ਜਾਂ ਤੰਗੀ ਪੇਸ਼ ਆਉਣਾ; ੨. ਤਕਲੀਫ਼ ਜਾਂ ਘਬਰਾਹਟ ਹੋਣਾ

**ਦਿੱਕੀ**, [ਦਿੱਕ+ਈ] ਇ. ੧. ਪੇਟ ਦਾ ਅਫਾਰਾ ੨. ਕਬਜ਼ੀ (ਬਿ.)

–ਦਿੱਕੀ ਹੋਣਾ, ਕ੍ਰਿ. ਸਮਾ. ਬਦਹਜ਼ਮੀ ਹੋਣਾ (ਪੁਆ. ਕੋ.)

ਦਿੱਕੀ ਕਰਨਾ, ਕ੍ਰਿ. ਸਮਾ. ਹਾਜ਼ਮਾ ਖ਼ਰਾਬ ਕਰਨਾ (ਪੁਆ. ਕੋ.)

**ਦਿੱਖ,** [ਦਿੱਖ (ਣਾ)] ਇ. ਚਮਕ ਦਮਕ, ਆਭਾ, ਸਜ ਧਜ ਚੜ੍ਹਤਲ, ਵਿਖਾਲਾ (L)

–ਦਿੱਖਵਾਲਾ, ਪੁ. ਦਰਸ਼ਨੀ ਜਵਾਨ, ਸ਼ਕਲਵੰਦ, ਸੁਣਖਾ (L)

**ਦਿੱਖਣਾ,** [ਪ੍ਰਾ. ਦਿਕ੍ਖ; ਸੰ. ਦ੍ਰਿਸ਼=ਵੇਖਣਾ+ਣਾ] ਕ੍ਰਿ.ਅਕ. ਨਜ਼ਰ ਆਉਣਾ

–ਦਿੱਖਣਾ ਪੇਖਣਾ, (ਪੁਆ.) ਵਿ. ਦਰਸ਼ਨੀ ਜਵਾਨ

**ਦਿਖਰਾਉਣਾ,** ਕ੍ਰਿ. ਸਕ. ਵੇਖੋ ਦਿਖਲਾਉਣਾ

"ਭਾਂਵੇਂ ਗੁਰ ਦਿਖਰਾਇਆ ਪੰਡਤ ਨੂੰ ਨੌ ਲੱਖ,
ਪਰ ਪਲੇ ਵਿਚ ਉਸ ਦੇ ਪਾਈ ਨਾ ਇਕ ਧੱਖ"
(ਦੁਰਗਾ ਪ੍ਰਬੋਧ-ਗਿ. ਦਿਤ ਸਿੰ.)

–ਦਿਖਰਾਵਾ, ਪੁ. ਵੇਖੋ ਦਿਖਲਾਵਾ (ਤ੍ਰਾ.)

**ਦਿਖਲਾਉਣਾ,** ਕ੍ਰਿ. ਸਕ. ਵੇਖੋ "ਦਿਖਾਉਣਾ"

**ਦਿਖਲਾਈ,** ਇ. ਵੇਖੋ ਦਿਖਾਈ

–ਦਿਖਲਾਈ ਦੇਣਾ, ਕ੍ਰਿ. ਸਮਾ. ਵੇਖੋ ਦਿਖਾਈ ਦੇਣਾ (ਲ. ਕੋ.)

**ਦਿਖਲਾਵਣਾ,** ਕ੍ਰਿ. ਸਕ. ਵੇਖੋ ਦਿਖਲਾਉਣਾ

**ਦਿਖਲਾਵਾ,** ਪੁ. ਵੇਖੋ ਦਿਖਾਵਾ

**ਦਿੱਖਵੱਈਆ,** [ਦਿੱਖ (ਣਾ)+ਵੱਈਆ] ਪੁ.

**ਦਿਖਵੱਯਾ,** ਪੁ. ਵੇਖੋ ਦਿਖਵੱਈਆ

**ਦਿਖਵੈਯਾ,** ਪੁ. ਵੇਖੋ ਦਿੱਖਵੱਈਆ

**ਦਿਖਾ,** [ਦੇਖਣਾ ਤੋਂ] ਪੁ. ਵਖਾਵਾ, ਸ਼ਕਲ ਸੂਰਤ :

"ਪਰ ਛੇਤੀ ਹੀ ਉਹਦੇ ਚਿਹਰੇ ਦਾ ਦਿਖਾ ਬਦਲ ਗਿਆ"
(ਵੰਝਲੀ ਤੇ ਵਿਲਕਣੀ-ਸਰਨਾ)

**ਦਿਖਾਉਣਾ,** ਕ੍ਰਿ. ਸਕ. ਵੇਖੋ ਵਿਖਾਉਣਾ

**ਦਿਖਾਊ,** [ਦਿਖਣਾ] ਵਿ.

੧. ਸੋਹਣਾ, ਦਰਸ਼ਨੀਕ, ਦਿਸਣ ਯੋਗ

੨. ਬਾਹਰਲਾ (ਬਿ.)

**ਦਿਖਾਈ,** [ਦਿਖਣਾ] ਇ. ਦੇਖਣ ਦਾ ਭਾਵ

ਦਿਖਾਈ ਦੇਣਾ, ਕ੍ਰਿ. ਸਮਾ. ਸਾਹਮਣੇ ਆਉਣਾ, ਦਿੱਸਣਾ, ਜਾਪਣਾ

**ਦਿਖਾਬਾ,** ਪੁ. ਵੇਖੋ ਦਿਖਾਵਾ (ਪੁਆ. ਕੋ.)

**ਦਿਖਾਮਾਂ,** ਪੁ. ਵੇਖੋ ਦਿਖਾਵਾ (ਪੁਆ. ਕੋ.)

**ਦਿਖਾਲਣਾ,** ਕ੍ਰਿ. ਸਕ. ਵੇਖੋ ਵਿਖਾਲਣਾ

**ਦਿਖਾਲਵਾਂ,** [ਦਿਖਾਲ (ਣਾ)+ਵਾਂ] ਵਿ. ਬਣਾਉਟੀ, ਨੁਮਾਇਸ਼ੀ (L)

**ਦਿਖਾਲਨਾ,** ਕ੍ਰਿ. ਸਕ. ਵੇਖੋ ਦਿਖਾਲਣਾ

**ਦਿਖਾਲੀ,** ਇ. ਵੇਖੋ ਵਿਖਾਲੀ

"ਵਿਚ ਵਿਚ ਆਣ ਦਿਖਾਲੀ ਦਿਤੀ ਕਾਫ਼ੂਰੀ ਰੰਗ ਨੂਰੀ"
(ਸੈਫ਼.)

–ਦਿਖਾਲੀ ਦੇਣਾ, ਕ੍ਰਿ. ਸਮਾ. ਨਜ਼ਰੀਂ ਆਉਣਾ, ਨਜ਼ਰੀ ਪੈਣਾ

**ਦਿਖਾਵਟ,** [ਦਿਖਾ (ਉਣਾ)+ਵਟ] ਇ. ਵਿਖਾਲਾ

–ਦਿਖਾਵਟੀ, ਵਿ. ਦਰਸ਼ਨੀ, ਨੁਮਾਇਸ਼ੀ

**ਦਿਖਾਵਾ,** ਪੁ. ਵੇਖੋ ਵਿਖਾਵਾ

–ਦਿਖਾਵੇਦਾਰ, ਵਿ. ਨੁਮਾਇਸ਼ੀ, ਅਡੰਬਰੀ

**ਦਿੱਗ,** [ਸੰ. ਦ੍ਰਿਕ੍, ਦ੍ਰਿਗ੍=ਅੱਖ] ਇ. ਅੱਖ, ਨੇਤਰ

**ਦਿੱਗ,** [< ਦਿਕ੍, ਦਿਗ੍ =ਦਿਸ਼ਾ, ਪਾਸਾ] ਇ. ਦਿਸ਼ਾ, ਪਾਸਾ, ਵਲ

–ਦਿੱਗ ਦਿਗੰਤਰ, ਪੁ.

ਦਿਸ਼ਾ-ਬਦਿਸ਼ਾ, ਹਰ ਦਿਸ਼ਾ :

"ਦਿੱਗ ਦਿਗੰਤਰ ਲਰਜ਼ ਉੱਠੇ ਨੇ,
ਕੰਬੇ ਅੰਬਰ ਤਾਰੇ"
(ਮਹਾਂਬਲੀ-ਅਜ਼ਾਦ)

**ਦਿਗਜ,** [∠ਸੰ. ਦਿਗ੍ਗਜ] ਪੁ.

ਪੁਰਾਣਾਂ ਅਨੁਸਾਰ ਉਹ ਅੱਠ ਹਾਥੀ ਜੋ ਅੱਠਾਂ ਦਿਸ਼ਾਵਾਂ ਵਿਚ ਧਰਤੀ ਨੂੰ ਦੱਬੀ ਰਖਦੇ ਹਨ ਅਤੇ ਉਹਨਾਂ ਦਿਸ਼ਾਵਾਂ ਦੀ ਸੰਭਾਲ ਕਰਦੇ ਹਨ :

"ਮਚਾਂਦੇ ਮਹਾਂ ਭੇੜ, ਦਿੱਗਜ ਲਰਜ਼ਦੇ"
(ਮਹਾਂਬਲੀ-ਅਜ਼ਾਦ)

**ਦਿਗੰਬਰ,** ਪੁ. ਜੈਨੀ ਸਾਧੂਆਂ ਦੀ ਇਕ ਸ਼੍ਰੇਣੀ

**ਦਿਗਰ,** ਵਿ. ਵੇਖੋ ਦੀਗਰ :

"ਅਸਤਿ ਏਕ ਦਿਗਰ ਕੁਈ,
ਏਕ ਤੁਈ ਏਕ ਤੁਈ"
(ਦੁਰਗਾ ਪ੍ਰਬੋਧ)

–ਦਿਗਰੀ, ਇ. ਦੂਜੈਗੀ, ਦੂਈ, ਓਪਰਾਪਣ :

"ਅਸਾਡੀ ਫਿਰਦੀ ਨਜ਼ਰ ਅਗਾਸ,
ਕੇਹੀਆਂ ਹੁਣ ਦਿਗਰੀਆਂ"
(ਪੰ. ਬਾਰਾਂ ਮਾਹਾਂ)

**ਦਿੰਗੇਰ,** ਪੁ. ਇਕ ਤਰ੍ਹਾਂ ਦੇ ਰਵਾਂਹ

–ਦਿੱਠ ਕੋਣ, ਪੁ. ਵੇਖੋ ਦ੍ਰਿਸ਼ਟੀਕੋਣ :

"ਕੀ ਚਰਿਤ੍ਰ ਚਿਤਰਨ, ਕੀ ਵਾਤਾਵਰਣ ਅਤੇ ਕੀ ਵਾਰਤਾਲਾਪ ਸਭਨਾਂ ਦਿੱਠਕੋਣਾਂ ਤੋਂ ਚੰਗੀਆਂ ਲਗਦੀਆਂ ਹਨ"
(ਪਰਾਂਦੀ-ਡਾ. ਮੋਹਨ ਸਿੰਘ)

**ਦਿੱਤ,** [ਸੰ. ਦਤ੍ਤ=ਦਿੱਤਾ ਹੋਇਆ] ਵਿ. ਦਿੱਤਾ ਹੋਇਆ ਇ. ਧੀਆਂ ਨੂੰ ਦਾਜ ਵਿਚ ਦਿਤਾ ਹੋਇਆ ਸੱਭ ਕੁਝ

–ਦਿੱਤ ਦਾਜ, ⎤
–ਦਿੱਤ ਦਾਤ, ⎦ ਪੁ. ਦਾਜ

–ਦਿੱਤਾ, ਪੁ. ਦਿੱਤਾ ਹੋਇਆ ਪਦਾਰਥ, ਦਾਤ

"ਦੇਂਦੇ ਥਾਵਹੁ ਦਿਤਾ ਚੰਗਾ"
(ਵਾਰ ਮਾਝ. ਮ: ੨)

**ਦਿੱਦਨੀ**, ਪੁ. ਪੀਲੇ ਫੁੱਲਾਂ ਵਾਲਾ ਇਕ ਪੌਦਾ ਜਿਹੜਾ ਸਿੰਧ ਦੇ ਪਾਰ ਅਤੇ ਖਿਊੜੇ ਦੇ ਪਹਾੜਾਂ ਵਿਚ ਆਮ ਮਿਲਦਾ ਹੈ (Astregalus mulicps) (ਮ. ਸਿੰ.)

**ਦਿਦਰਿਆਨ**, ਪੁ. ਚੁਭਵੇਂ ਕੰਢਿਆਂ ਵਾਲੀ ਇਕ ਵੇਲ ਜਿਸ ਦੇ ਫੁੱਲ ਪੀਲੇ ਰੰਗ ਹੁੰਦੇ ਦੇ ਹਨ, ਇਹ ਹਿਮਾਲਿਆ ਪਹਾੜ ਦੇ ਨਾਲ ਨਾਲ ਪੰਜਾਬ ਦੇ ਇਲਾਕਿਆਂ ਵਿਚ ਮਿਲਦੀ ਹੈ (Caesal pivia Sepiaria) (ਮ. ਸਿੰ.)

**ਦਿਦਰਿਆਰ**, ਪੁ. ਤਿੱਖੇ ਚੁਭਵੇਂ ਕੰਡਿਆ ਵਾਲੀ ਇਕ ਝਾੜੀ ਜਿਹੜੀ ਦਰਿਆ ਸਿੰਧ ਦੇ ਨੇੜੇ ਤੇੜੇ ਮਿਲਦੀ ਹੈ (Mimosa rulicaulis) (ਮ. ਸਿੰ.)

**ਦਿੱਦਾਸਾ**, ਪੁ. ਵੇਖੋ ਦੰਦਾਸਾ (ਪੁਆ. ਕੋ.)

**ਦਿਦਾਰ**, ਪੁ. ਵੇਖੋ ਦੀਦਾਰ (ਬਿ.)

-ਦਿਦਾਰ ਦੇਣਾ, ਕ੍ਰਿ. ਸਮਾ. ਵੇਖੋ ਦੀਦਾਰ ਦੇਣਾ (ਬਿ.)

-ਦਿਦਾਰ ਲੈਣਾ, ਕ੍ਰਿ. ਸਮਾ. ਵੇਖੋ ਦੀਦਾਰ ਲੈਣਾ (ਬਿ.)

**ਦਿਦਾਰਾ**, ਪੁ. ਵੇਖੋ ਦੀਦਾਰ (ਬਿ.)

**ਦਿਦਾਰੀ**, ਵਿ. ਵੇਖੋ ਦੀਦਾਰੀ (ਬਿ.)

**ਦਿਦਾਰੀਆ**, ਵਿ. ਵੇਖੋ ਦੀਦਾਰੀ

**ਦਿਦਾਰੂ**, ਵਿ. ਦੀਦਾਰੀ (ਪੁਆ. ਕੋ.)

**ਦਿਦਾਰੋ**, ਵਿ. ਦੀਦਾਰੀ (ਪੁਆ. ਕੋ.)

**ਦਿਨ**, [ਸੰ. ਦਿਨ] ਪੁ.
੧. ਉਹ ਵੇਲਾ ਜਦੋਂ ਸੂਰਜ ਦਾ ਚਾਨਣ ਹੁੰਦਾ ਹੈ;
੨. ਸੂਰਜ ਚੜ੍ਹਨ ਤੋਂ ਡੁੱਬਣ ਤਕ ਦਾ ਸਮਾਂ;
੩. ਇਕ ਵਾਰੀ ਸੂਰਜ ਚੜ੍ਹਨ ਤੋਂ ਦੂਜੀ ਵਾਰ ਸੂਰਜ ਚੜ੍ਹਨ ਤਕ ਦਾ ਸਮਾਂ, ਅਠ ਪਹਿਰ ਜਾਂ ੨੪ ਘੰਟਿਆਂ ਦਾ ਸਮਾਂ;
੪. ਵਾਰ, ਦਿਹਾੜਾ;
੫. ਸਮਾਂ, ਵਕਤ

-ਦਿਨ ਆਉਣਾ, ਮੁਹਾ.
੧, ਮੌਕਾ ਆਉਣਾ, ਵਕਤ ਆਉਣਾ;
੨. ਦਿਨ ਚੜ੍ਹਨਾ (ਬਿ.)

-ਦਿਨ ਆਗਰ, ਕ੍ਰਿ. ਵਿ.
ਦਿਨ ਚੜ੍ਹਨ ਤੋਂ ਪਹਿਲਾਂ, ਅੰਮ੍ਰਿਤ ਵੇਲੇ
"ਸ਼ਬਦ ਤਰੰਗ ਪ੍ਰਗਟਤ ਦਿਨ ਆਗਰ" (ਸਵੈ. ਮ: ੪ ਕੇ)

-ਦਿਨ ਆ ਲੱਗਣੇ, ਮੁਹਾ.
ਮੌਤ ਦਾ ਸਮਾਂ ਨੇੜੇ ਆ ਜਾਣਾ

-ਦਿਨ ਸਿੱਧੇ ਹੋਣਾ, ਮੁਹਾ.
ਨਸੀਬ ਚੰਗੇ ਹੋਣਾ, ਭਲੇ ਦਿਨ ਆਉਣਾ

-ਦਿਨਸੁਦ, ਪੁ. ਵੇਖੋ ਦਿਨਸੁਧ (ਪੁਆ. ਕੋ.)

-ਦਿਨ ਸੁਧ, ਪੁ. ਦਿਨ ਦਿਹਾਰ, ਦਿਨ ਦਿਹਾੜਾ

-ਦਿਨ ਕੱਟਣਾ, ਮੁਹਾ. ਔਖੇ ਸੌਖੇ ਹੋ ਕੇ ਵਕਤ ਲੰਘਾਉਣਾ

-ਦਿਨ ਕਟੀ ਕਰਨਾ, ਮੁਹਾ.
ਗੁਜ਼ਾਰਾ ਕਰਨਾ, ਵਕਤ ਲੰਘਾਉਣਾ

-ਦਿਨ ਕੱਢਣਾ, ਮੁਹਾ. ਸਾਹਾ ਕੱਢਣਾ

-ਦਿਨ ਕਢਵਾਉਣਾ, ਮੁਹਾ. ਸਾਹਾ ਕਢਵਾਉਣਾ

-ਦਿਨਕੰਤ, ਪੁ. ਸੂਰਜ (ਕਾ.)

-ਦਿਨ ਗਵਾਇਆ ਭੌਂ ਕੇ<br>ਰਾਤ ਗਵਾਈ ਸੌਂ ਕੇ, ] ਅਖੌ.
ਜਦੋਂ ਕੋਈ ਮਨੁੱਖ ਵਕਤ ਨੂੰ ਅਜਾਈਂ ਗੁਆਏ ਉਦੋਂ ਕਹਿੰਦੇ ਹਨ

-ਦਿਨ ਗਿਣਨਾ, ਮੁਹਾ. ਬੇਸਬਰੀ ਨਾਲ ਉਡੀਕ ਕਰਨਾ

-ਦਿਨ ਗੁਆਉਣਾ, ਮੁਹਾ. ਸਮਾਂ ਖ਼ਰਾਬ ਕਰਨਾ

-ਦਿਨ ਚੜ੍ਹ ਜਾਣੇ<br>-ਦਿਨ ਚੜ੍ਹਨੇ, } ਮੁਹਾ.
ਗਰਭ ਠਹਿਰ ਜਾਣਾ

-ਦਿਨ ਚੜ੍ਹਨਾ, ਮੁਹਾ.
੧. ਸੂਰਜ ਦਾ ਨਿਕਲਣਾ, ਸੂਰਜ ਦੇ ਨਿਕਲਣ ਮਗਰੋਂ ਬਹੁਤ ਵਕਤ ਬੀਤ ਜਾਣਾ;
੨. ਹਨੇਰੇ ਵੇਲੇ ਬਹੁਤ ਜ਼ਿਆਦਾ ਰੋਸ਼ਨੀ ਕਰ ਦੇਣਾ

-ਦਿਨ ਚੜ੍ਹਾਉਣਾ, ਮੁਹਾ. ਤੜਕੇ ਵੇਲੇ ਕਿਸੇ ਕੰਮ ਤੇ ਲਗ ਜਾਣ ਨੂੰ ਅਵੇਰ ਕਰ ਦੇਣਾ

-ਦਿਨ ਚੜ੍ਹੇ, ਕ੍ਰਿ. ਵਿ. ਸੂਰਜ ਨਿਕਲਣ ਤੋਂ ਕੁਝ ਚਿਰ ਮਗਰੋਂ

-ਦਿਨ ਛੁਪਣਾ, ਕ੍ਰਿ. ਸਮਾ. ਸੂਰਜ ਡੁੱਬਣਾ

-ਦਿਨ ਜਾਂਦਿਆਂ ਦੇਰ ਨਾ ਲੱਗਣਾ, ਮੁਹਾ.
ਸਮੇਂ ਦਾ ਅਛੋਪਲਾ ਬੀਤ ਜਾਣਾ

-ਦਿਨ ਟਪ ਜਾਣੇ,<br>-ਦਿਨ ਟਪਣੇ, } ਮੁਹਾ.
੧. ਗਰਭ ਠਹਿਰ ਜਾਣਾ;
੨. ਸਮਾਂ ਲੰਘ ਜਾਣਾ

-ਦਿਨ ਟਪਾਉਣਾ, ਮੁਹਾ. ਦਿਨ ਲੰਘਾਉਣਾ, ਵਕਤ ਲੰਘਾਉਣਾ

-ਦਿਨ ਡੁੱਬਣਾ, ਕ੍ਰਿ. ਸਮਾ. ਸੂਰਜ ਦਾ ਛੁਪ ਜਾਣਾ

-ਦਿਨ ਢਲਣਾ, ਕ੍ਰਿ. ਸਮਾ. ਦਿਨ ਘਟਣਾ, ਸੂਰਜ ਦਾ ਲਹਿੰਦੇ ਵਲ ਜਾਣਾ

-ਦਿਨ ਢਲੇ, ਕ੍ਰਿ. ਵਿ. ਲੌਢੇ ਵੇਲੇ, ਤਰਕਾਲਾਂ ਵੇਲੇ

-ਦਿਨੰਤ, ਪੁ. ਸੂਰਜ ਡੁੱਬਣ ਦਾ ਸਮਾਂ (ਕਾ.)

-ਦਿਨ ਦਿਹਾਰ, ਪੁ. ਸ਼ੁਭ ਦਿਨ, ਤਿਉਹਾਰ

–ਦਿਨ ਵਿਹਾਰ ਵੇਖਣਾ, ਮੁਹਾ.
ਕਿਸੇ ਕੰਮ ਕਰਨ ਵੇਲੇ ਸ਼ੁਭ ਜਾਂ ਅਸ਼ੁੱਭ ਵੇਲੇ ਦਾ ਵਿਚਾਰ ਕਰਨਾ

–ਦਿਨ ਵਿਹਾੜਾ, ਪੁ. ਸ਼ੁਭ ਦਿਨ, ਤਿਉਹਾਰ

–ਦਿਨ ਵਿਹਾੜੇ, ਕ੍ਰਿ. ਵਿ. ਦਿਨ ਵੇਲੇ, ਦਿਨੇ ਹੀ, ਸਾਰਿਆਂ ਦੇ ਸਾਹਮਣੇ

–ਦਿਨ ਦਿਖਾਉਣਾ, ਮੁਹਾ. ਵੇਖੋ ਦਿਨ ਵਿਖਾਉਣਾ

–ਦਿਨ ਦਿਨ, ਕ੍ਰਿ. ਵਿ. ਦਿਨੋ ਦਿਨ, ਹਰ ਰੋਜ਼

–ਦਿਨ ਦੀਵੀਂ, ਕ੍ਰਿ. ਵਿ. ਦਿਨ ਵਿਹਾੜੇ, ਦਿਨੇ ਦਿਨੇ

–ਦਿਨ ਦੀਵੀਂ ਤਾਰੇ ਵਿਖਾਉਣਾ, ਮੁਹਾ.
ਛੱਕੇ ਛੁੜਾ ਦੇਣਾ, ਹੋਸ਼ ਗੁੰਮ ਕਰਨਾ

–ਦਿਨ ਦੀਵੇਂ, ਕ੍ਰਿ. ਵਿ. ਵੇਖੋ ਦਿਨ ਦੀਵੀਂ

–ਦਿਨ ਦੂਣਾ ਰਾਤ ਚੌਣਾ ਵੱਧਣਾ, ਮੁਹਾ.
ਬਹੁਤ ਜਲਦੀ ਅਤੇ ਬਹੁਤ ਜ਼ਿਆਦਾ ਤਰੱਕੀ ਕਰਨਾ

–ਦਿਨ ਦੂਣੀ ਰਾਤ ਚੌਣੀ ਤਰੱਕੀ ਕਰਨਾ, ਮੁਹਾ.
ਬਹੁਤ ਜ਼ਿਆਦਾ ਤੇ ਬਹੁਤ ਛੇਤੀ ਉੱਨਤੀ ਕਰਨਾ

–ਦਿਨ ਧਰਨਾ, ਮੁਹਾ. ਵਿਆਹ ਦਾ ਦਿਨ ਨਿਸਚਿਤ ਕਰਨਾ

–ਦਿਨ ਨਿਕਲਣਾ, ਮੁਹਾ. ਸੂਰਜ ਚੜ੍ਹਨਾ

–ਦਿਨ ਨੂੰ ਤਾਰੇ ਦਿੱਸਣਾ, ਮੁਹਾ.
ਬਹੁਤ ਮੁਸੀਬਤ ਵੇਲੇ ਅਕਲ ਦਾ ਠਿਕਾਣੇ ਨਾ ਰਹਿਣਾ

–ਦਿਨ ਨੂੰ ਤਾਰੇ ਵਿਖਾਉਣਾ, ਮੁਹਾ. ਬਹੁਤ ਦੁਖੀ ਕਰਨਾ

–ਦਿਨ ਨੂੰ ਦਿਨ ਤੇ ਰਾਤ ਨੂੰ ਰਾਤ ਕਹਿਣਾ, ਮੁਹਾ. ਸੱਚ ਬੋਲਣਾ

–ਦਿਨ ਨੂੰ ਦਿਨ ਤੇ ਰਾਤ ਨੂੰ ਰਾਤ ਨਾ ਸਮਝਣਾ, ਮੁਹਾ.
ਬਹੁਤ ਜ਼ਿਆਦਾ ਮਿਹਨਤ ਕਰਨਾ

–ਦਿਨ ਨੂੰ ਰਾਤ ਕਹਿਣਾ, ਮੁਹਾ. ਉਲਟੀ ਗਲ ਕਰਨਾ

–ਦਿਨ-ਪਤਰੀ, ਇ. ਡਾਇਰੀ, ਰੋਜ਼ਨਾਮਚਾ

–ਦਿਨ ਪਧਰੇ ਹੋਣਾ, ਮੁਹਾ. ਚੰਗੇ ਦਿਨ ਆਉਣਾ, ਦਿਨ ਫਿਰਨੇ

–ਦਿਨ ਪ੍ਰਤੀ, ਕ੍ਰਿ. ਵਿ. ਪ੍ਰਤੀਦਿਨ, ਨਿਤ, ਹਮੇਸ਼ਾ :
"ਦਿਨਪ੍ਰਤਿ ਕਰੈ ਕਰੈ ਪਛੁਤਾਪੈ"
(ਧਨਾ. ਮ: ੫)

–ਦਿਨ ਪਰ ਦਿਨ, ਕ੍ਰਿ. ਵਿ. ਦਿਨੋਂ ਦਿਨ, ਹਰ ਰੋਜ਼

–ਦਿਨ-ਪਰ-ਰਾਤ, ਕ੍ਰਿ. ਵਿ. ਰਾਤ ਦਿਨ :
"ਮੇਰੇ ਮਨ ਮੰਦਰ ਦੇ ਅੰਦਰ ਰੋਸ਼ਨ ਜੋਤ ਤੇਰੇ ਦੀ,
ਦਿਨ-ਪਰ-ਰਾਤ ਬਲੇ" (ਸ੍ਰੈ-ਗ਼ਮ)

–ਦਿਨ ਪੁਗਣੇ, ਮੁਹਾ. ੧. ਮੌਕਾ ਆ ਜਾਣਾ;
੨. ਬੱਚਾ ਜੰਮਣ ਦਾ ਮੌਕਾ ਆ ਜਾਣਾ;
੩. ਕਿਸੇ ਦੀ ਮੌਤ ਦਾ ਸਮਾਂ ਆ ਜਾਣਾ
(ਮ. ਸਿੰ.)

–ਦਿਨ ਪੁਜਣੇ, ਮੁਹਾ. ਵੇਖੋ ਦਿਨ ਪੁਗਣੇ (ਮ. ਸਿੰ.)

–ਦਿਨ ਪੂਰੇ ਹੋਣਾ, ਮੁਹਾ.
੧. ਗਰਭ ਦਾ ਨੌਂਵਾਂ ਮਹੀਨਾ ਪੂਰਾ ਹੋਣਾ;
੨. ਮਰ ਜਾਣਾ

–ਦਿਨ ਪੂਰੇ ਕਰਨੇ, ਮੁਹਾ. ਦਿਨ ਕੱਟਣੇ

–ਦਿਨ ਪੈ ਜਾਣੇ, ਮੁਹਾ. ੧. ਕੁਝ ਸਮਾਂ ਲੰਘ ਜਾਣਾ;
੨. ਮੁਸੀਬਤ ਆ ਜਾਣਾ
(ਅਖਾਣ ਭੰਡਾਰ)

–ਦਿਨ ਪੈਣੇ, ਮੁਹਾ. ਬੁਰੇ ਦਿਨ ਆਉਣੇ, ਮੁਸੀਬਤ ਆਉਣਾ

–ਦਿਨ ਫਿਰਨੇ, ਮੁਹਾ. ਤੰਗੀ ਮਗਰੋਂ ਚੰਗੇ ਦਿਨ ਆਉਣੇ

–ਦਿਨ ਫੁੱਟਣਾ, ਮੁਹਾ. ਫ਼ਜ਼ੂਲ ਦਿਨ ਲੰਘਣਾ,
ਦਿਨ ਅੰਜਾਈਂ ਜਾਣਾ (ਪੁਆ. ਕੋ.)

–ਦਿਨ ਬੱਝਣਾ, ਮੁਹਾ. ਦਿਨ ਨਿਯਤ ਹੋਣਾ, ਸਾਹਾ ਨਿਕਲਣਾ :
"ਸਾਹਿਬਾਂ ਦੇ ਵਿਆਹ ਦਾ ਦਿਨ ਬੱਝ ਗਿਆ"
(ਪ੍ਰੀਤ ਕਹਾਣੀਆਂ-ਐਮ. ਐਸ. ਰੰਧਾਵਾ)

–ਦਿਨ ਬਦਿਨ, ਕ੍ਰਿ. ਵਿ. ਦਿਨੋ ਦਿਨ, ਰੋਜ਼

–ਦਿਨ ਭਰ, ਪੁ. ਸਾਰਾ ਦਿਨ

–ਦਿਨ ਮਾਨ, ਪੁ. ਸੂਰਜ ਚੜ੍ਹਨ ਤੋਂ ਸੂਰਜ ਡੁੱਬਣ ਤਕ ਦਾ ਵੇਲਾ

–ਦਿਨ ਮੁੜ ਆਉਣੇ, ਮੁਹਾ. ਦਿਨ ਫਿਰਨੇ

–ਦਿਨ ਮੁੜ ਜਾਣੇ, ਮੁਹਾ. ਦਿਨ ਫਿਰਨੇ

–ਦਿਨ ਰਹਿੰਦੇ ਨਾਲ, ਕ੍ਰਿ.ਵਿ. ਸੂਰਜ ਡੁੱਬਣ ਤੋਂ ਪਹਿਲਾਂ (ਬਿ.)

–ਦਿਨ ਰਾਤ, ਕ੍ਰਿ. ਵਿ. ਲਗਾਤਾਰ, ਹਰ ਵੇਲੇ, ਹਮੇਸ਼ਾ

–ਦਿਨ ਰਾਤ ਇਕ ਕਰਨਾ, ਮੁਹਾ.
ਬਹੁਤ ਜ਼ਿਆਦਾ ਮਿਹਨਤ ਕਰਨਾ,
ਹੱਦੋਂ ਵੱਧ ਘਾਲਣਾ ਘਾਲਣੀ

–ਦਿਨ ਰਾਤ ਨਾ ਵੇਖਣਾ, ਮੁਹਾ.
ਕੰਮ ਵਿਚ ਲੱਗੇ ਰਹਿਣਾ,
ਔਕੜਾਂ ਦਾ ਕੋਈ ਖ਼ਿਆਲ ਨਾ ਕਰਨਾ

–ਦਿਨ ਰੈਣ, ਕ੍ਰਿ.ਵਿ. ਦਿਨ ਰਾਤ, ਲਗਾਤਾਰ, ਹਮੇਸ਼ਾ, ਹਰ ਵੇਲੇ:
"ਸੇਵੀ ਸਤਿਗੁਰ ਆਪਣਾ,
ਹਰਿ ਸਿਮਰੀ ਦਿਨ ਸਭ ਰੈਣਿ"
(ਮਾਝ ਮ: ੫)

–ਦਿਨ ਲੱਗਣਾ, ਮੁਹਾ.
੧. ਚੰਗੀ ਗਾਹਕੀ ਪੈਣਾ;
੨. ਦਿਹਾੜੀ ਦਾਰ ਨੂੰ ਕੰਮ ਮਿਲਣਾ;
੩. ਤੇਜ਼ ਧੁੱਪ ਪੈਣਾ, ਬੜੀ ਗਰਮੀ ਪੈਣਾ

–ਦਿਨ ਲਾਹੁਣਾ, ਮੁਹਾ. ਅਜ਼ਾਈਂ ਦਿਨ ਗੁਜ਼ਾਰਨਾ

–ਦਿਨ ਵਿਖਾਉਣਾ, ਮੁਹਾ. ਖ਼ੁਸ਼ੀ ਦਾ ਮੌਕਾ ਲਿਆਉਣਾ

–ਦਿਨਾਂ ਦਾ ਪ੍ਰਾਹੁਣਾ ਹੋਣਾ, ਮੁਹਾ. ਮਰਨ ਕਿਨਾਰੇ ਹੋਣਾ
–ਦਿਨਾਂ ਦਾ ਫੇਰ, ਪੁ. ਸਮੇਂ ਦਾ ਚੱਕਰ
–ਦਿਨਾਂ ਵਿੱਚ ਹੀ, ਕ੍ਰਿ. ਵਿ. ਬਹੁਤ ਛੇਤੀ
–ਦਿਨੀ, ਕ੍ਰਿ. ਵਿ. ਦਿਨ ਵੇਲੇ (ਪੁਆ.ਕੋ.)
–ਦਿਨੇ, ਕ੍ਰਿ. ਵਿ. ਦਿਨ ਵੇਲੇ
–ਦਿਨੇ ਗਿਦੱੜ ਬੋਲਣ
ਰਾਤੀਂ ਬੋਲਣ ਕਾਂ, ] ਅਖੌ.
ਕਦੋਂ ਕਿਸੇ ਅਣਹੋਣੀ ਗਲ ਵਲ ਇਸ਼ਾਰਾ ਕਰਨਾ ਹੋਵੇ, ਉਦੋਂ ਕਹਿੰਦੇ ਹਨ
–ਦਿਨੇ ਦਿਨ, ਕ੍ਰਿ. ਵਿ. ਸਾਰਾ ਦਿਨ
–ਦਿਨੇ ਦਿਨੇ, ਕ੍ਰਿ. ਵਿ. ਦਿਨ ਦੇ ਹੁੰਦਿਆਂ
–ਦਿਨੇ ਦੀਵਾ ਬਾਲਣਾ, ਮੁਹਾ. ਫਜ਼ੂਲ ਖ਼ਰਚੀ ਕਰਨਾ
–ਦਿਨੇ, ਕ੍ਰਿ. ਵਿ. ਦਿਨੇ (ਪੁਆ. ਕੋ.)
ਦਿਨੋਂ ਦਿਨ, ਕ੍ਰਿ. ਵਿ. ਦਿਨ ਬਦਿਨ, ਰੋਜ਼
–ਦਿਨੋਂ ਦਿਨ ਸਵਾਇਆ ਹੋਣਾ, ਮੁਹਾ.
ਜਿਉਂ ਜਿਉਂ ਸਮਾਂ ਬੀਤਦਾ ਜਾਵੇ ਤਿਉਂ ਤਿਉਂ ਵਾਧੇ ਤੇ ਹੋਣਾ, ਦਿਨੋਂ ਦਿਨ ਤਰਕੀ ਹੋਣੀ
"ਦਾਤਾ ਸਖ਼ੀ ਮੁਹੰਮਦ ਬਖ਼ਸ਼ਾ,
ਦਿੰਨ ਦਿੰਨ ਦੇਸ ਸਵਾਈ"
–ਦਿਨੋ, ਕ੍ਰਿ. ਵਿ. ਦਿਨੇ (ਪੁਆ. ਕੋ.)
–ਉਹ ਦਿਨ ਡੁੱਬਾ
ਜਦੋਂ ਘੋੜੀ ਚੜ੍ਹਿਆ ਕੁੱਬਾ, } ਅਖੌ.
ਜਦੋਂ ਕਿਸੇ ਗੱਲ ਦੇ ਅਸੰਭਵ ਹੋਣ ਬਾਰੇ ਦੱਸਣਾ ਹੋਵੇ ਤਾਂ ਕਹਿੰਦੇ ਹਨ
–ਈਦ ਦਾ ਦਿਨ, ਪੁ. ਖ਼ੁਸ਼ੀ ਦਾ ਦਿਨ:
"ਜਿਸ ਟੱਬਰ ਵਿਚ ਏਕਤਾ ਹੋਵੇ, ਈਦ ਦਾ ਦਿਨ ਹੈ ਉਸੇ ਲਈ (ਦੀਵਾਨ ਕੁਸ਼ਤਾ)
–ਹਸ਼ਰ ਦਾ ਦਿਨ, ਪੁ. ਕਿਆਮਤ ਦਾ ਦਿਨ
–ਚਿੱਟੇ ਦਿਨ, ਕ੍ਰਿ. ਵਿ. ਦਿਨ ਦੀਵੀਂ
–ਜ਼ਿੰਦਗੀ ਦੇ ਦਿਨ ਪੂਰੇ ਕਰਨਾ, ਮੁਹਾ. ਮੰਦੀ ਹਾਲਤ ਵਿਚ ਗੁਜ਼ਾਰਾ ਕਰਨਾ
–ਤੀਆਂ ਵਰਗੇ ਦਿਨ ਤੇ ਦਿਵਾਲੀ ਵਰਗੀਆਂ ਰਾਤਾਂ, ਅਖੌ.
ਜਦੋਂ ਕਿਸੇ ਦੇ ਦਿਨ ਬਹੁਤ ਚੰਗੀ ਤਰ੍ਹਾਂ ਬੀਤ ਰਹੇ ਹੋਣ ਤਾਂ ਕਹਿੰਦੇ ਹਨ
–ਦੜ੍ਹ ਵਟ ਜ਼ਮਾਨਾ ਕੱਟ ਭਲੇ ਦਿਨ ਆਵਣਗੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸਮਤ ਜ਼ਰੂਰ ਬਦਲਦੀ ਹੈ ਅਰਥਾਤ ਭੈੜੇ ਦਿਨਾਂ ਬਾਦ ਚੰਗੇ ਦਿਨ ਅਵੱਸ਼ ਆਉਂਦੇ ਹਨ ਤਾਂ ਕਹਿੰਦੇ ਹਨ
–ਪੁੱਠੇ ਦਿਨ ਆਉਣਾ, ਮੁਹਾ. ਭੈੜਾ ਵੇਲਾ ਆਉਣਾ, ਕਿਸਮਤ ਭੈੜੀ ਹੋ ਜਾਣਾ

–ਵੱਡਾ ਦਿਨ, ਪੁ. ਈਸਾਈਆਂ ਦਾ ਇਕ ਤਿਉਹਾਰ ਜੋ ੨੫ ਦਸੰਬਰ ਨੂੰ ਹੁੰਦਾ ਹੈ, ਕ੍ਰਿਸਮਿਸ

**ਦਿਨਸ,** [ਸੰ. दिवस] ਪੁ. ਦਿਨ
"ਅਉਧ ਘਟੈ ਦਿਨਸੁ ਰੈਣਾਰੇ" (ਸੋਹਿਲਾ)

**ਦਿਨਸਾ,** ਪੁ. ਇਕ ਰੁਖ ਜਿਸ ਦੇ ਪੱਤੇ ਕਦੇ ਕਦੇ ਭੇਡਾਂ ਨੂੰ ਚਾਰੇ ਜਾਂਦੇ ਹਨ

**ਦਿਨਕਰ,** [ਸੰ. दिनकर] ਪੁ. ਸੂਰਜ (ਕਾ.)

**ਦਿਨਕਰੋ,** ਪੁ. ਵੇਖੋ ਦਿਨਕਰ
"ਦਿਨਕਰੋ ਅਨਿਦਿਨੁ ਖਾਤ" (ਆਸਾ ਛੰਤ ਮ: ੫)

**ਦਿਨਾਰ,** ਪੁ. ਵੇਖੋ ਦੀਨਾਰ

**ਦਿਨੀਅਰ,** [ਸੰ. दिनकर] ਪੁ. ਸੂਰਜ
"ਕਦ ਦਿਨੀਅਰੁ ਦੇਖੀਐ"
(ਆਸਾ ਛੰਤ ਮ: ੫)

**ਦਿਨੇਸ਼,** [ਸੰ. दिनेश] ਪੁ. ਸੂਰਜ
"ਖਿਲਦੇ ਕੰਵਲ ਜੈਸੇ ਵੇਖਕੇ ਦਿਨੇਸ਼ ਨੂੰ"
(ਹਕੀਕਤ ਰਾਇ–ਦੌਲਤ ਰਾਮ)

**ਦਿਪ,** (ਕਾਂਗ.) ਪੁ. ਟੋਕਰੀ ਦਾ ਬਣਿਆ ਹੋਇਆ ਮੱਛੀਆਂ ਫੜਨ ਦਾ ਇਕ ਤਰ੍ਹਾਂ ਦਾ ਜਾਲ ਜਿਸ ਵਿਚ ਉਪਰ ਇਕ ਮੋਰੀ, ਅਤੇ ਅੰਦਰ ਮੱਛੀ ਬੁਲਾਉਣ ਲਈ ਭਿੱਤੀ ਹੁੰਦੀ ਹੈ (ਮ. ਸਿੰ.)


ਦਿੱਪ

**ਦਿੱਪਣਾ,** ਕ੍ਰਿ. ਸਕ. ਦਿੱਤਾ ਜਾਣਾ :
"ਅਖੀਂ ਦੇ ਦਿੱਪਣ ਇਸ਼ਾਰੇ,
ਹੱਥਾਂ ਨਾਲ ਬਹਿ ਸਮਝਾਈਏ" (ਨੈ-ਝਨਾ)

**ਦਿਪਣਾ,** [ਪ੍ਰਾ. दिप्प; ਸੰ. दिप्=ਚਮਕਣਾ+ਣਾ] ਕ੍ਰਿ. ਅਕ. ਚਮਕਣਾ (ਕਾ.)

**ਦਿਪਵਾ,** ਪੁ. ਵੇਖੋ ਦੀਵਾ :
"ਇਕ ਦਿਪਵੇ ਤੋਂ ਜਿਉਂ ਕਰ ਹੋਈ ਸਾਰੇ ਦੇਸ ਦੀਵਾਲੀ"
(ਪੰਜ ਦਰਿਆ, ਲਾਹੌਰ)

**ਦਿਪਾਹਰ,** ਇ. ਵੇਖੋ ਦੁਪਹਿਰ :
"ਸਾਡੀਆਂ ਘੜੀਆਂ ਚੰਗੀਆਂ
ਜਾਸਨ ਟੱਪ ਦਿਪਾਹਰ ਦੀਆਂ" (ਬਾ. ਵੇ.)

**ਦਿਬ**, [ਸੰ. ਦਿਵ੍ਯ √ਦਿਵ੍ =ਚਮਕਣਾ] ਵਿ. ਦੈਵੀ, ਅਲੌਕਕ
–ਦਿਬ ਸਰੂਪ, ਵਿ. ਦੈਵੀ ਰੂਪ ਵਾਲਾ
–ਦਿਬ ਦ੍ਰਿਸ਼ਟ, ਇ. ਵੇਖੋ ਦਿਬ ਦ੍ਰਿਸ਼ਟੀ :
"ਦਿਬ ਦ੍ਰਿਸ਼ਟ ਪਰਗਾਸ ਕਰ ਲੋਕ ਵੇਦ" (ਭਾ.ਗੁ.)
–ਦਿਬਨ ਦ੍ਰਿਸ੍ਟ, ਇ. ਵੇਖੋ ਦਿਬਾ ਦ੍ਰਿਸ਼ਟੀ
"ਦਿਬਨ ਦ੍ਰਿਸਟਿ ਕਾਰਣ ਕਰਣ"
(ਸਵੈ. ਮ: ੪ ਕੇ)
–ਦਿਬ ਦ੍ਰਿਸ਼ਟੀ, ਇ. ਅਲੌਕਕ ਦ੍ਰਿਸ਼ਟੀ, ਗਿਆਨ ਦ੍ਰਿਸ਼ਟੀ
–ਦਿਬਦੇਹ, ਪੁ. ਸੁੰਦਰ ਸ਼ਰੀਰ, ਦਰਸ਼ਨੀ ਸ਼ਰੀਰ
**ਦਿੱਬ**, ਪੁ. ਇ. ਵੇਖੋ ਦਿੱਭ (ਬਿ.)
–ਦਿੱਬ ਦਿਸ਼ਟ, ਇ. ਵੇਖੋ ਦਿਬ ਦ੍ਰਿਸ਼ਟੀ
"ਦਿੱਬ ਦਿਸ਼ਟ ਗੁਰ ਧਯਾਨ ਧਰਸਿਖ"
(ਭਾ. ਗੁ.)
**ਦਿਬਣ**, [ਦਬਣਾ] ਕ੍ਰਿ. ਅਕ. ਧਰੋਂ ਜਾਣਾ
(ਪੋਲੀ ਜ਼ਮੀਨ ਕਬਰਾਂ ਆਦਿ ਦਾ) (ਜਟਕੀ)
**ਦਿਬੜਣ**, ਕ੍ਰਿ. ਅਕ. ਨੀਵਾਂ ਹੋਣਾ, ਝੁਕਣਾ (ਜਟਕੀ)
**ਦਿੱਬਾ**, ਪੁ. ਵੇਖੋ ਡੱਬਾ (ਬਿ.)
**ਦਿੱਭ**, ਇ. ਵੇਖੋ ਦੱਭ (ਬਿ.)
**ਦਿਮਾਕ**, ਪੁ. ਵੇਖੋ ਦਮਾਗ (ਬਿ.)
**ਦਿਮਾਗ਼**, ਪੁ. ਵੇਖੋ ਦਮਾਗ਼
**ਦਿੱਮੁਕ**, ਪੁ. ਇਕ ਬੂਟਾ ਜਿਸ ਦੀਆਂ ਜੜ੍ਹਾਂ ਨੂੰ ਕੁੱਟ ਕੇ ਦਵਾਈ ਵਜੋਂ ਸੋਜ ਵਾਲੀ ਥਾਂ ਤੇ ਲਾਉਂਦੇ ਹਨ
(ਮ. ਸਿੰ.)
**ਦਿਮੂਸਾ**, ਪੁ. ਇਕ ਤਰ੍ਹਾਂ ਦਾ ਲਕੜੀ ਦਾ ਹਥੌੜਾ (ਬਿ.)
**ਦਿਯਾਰ**, ਇ. ਦੇਖੋ ਦਯਾਰ (ਕਾ.)
**ਦਿਯਾਲੂ**, ਵਿ. ਵੇਖੋ ਦਿਆਲੂ (L)
**ਦਿਰਹਮ**, ਪੁ. ਵੇਖੋ ਦਿਰਮ
**ਦਿਰਕ**, ਪੁ. ਕਚੂਮਰ (ਲਾ. ਕ੍ਰਿ. ਕੱਢਣਾ)
**ਦਿਰਗ**, ਇ. ਵੇਖੋ ਦ੍ਰਿਗ (ਲੁ. ਕੋ.)
**ਦਿਰਘੇਰਣ**, (ਲਹਿੰ.) [∠ਸੰ. ਦੀਰ੍ਘੀਕਰਣ=ਲੰਮਾ ਕਰਨਾ] ਕ੍ਰਿ. ਸਕ. ਲੰਮਾ ਕਰਨਾ, ਖਿਲਾਰਨਾ, ਪਸਾਰਨਾ
**ਦਿਰਘੇਰਾ**, [ਦੀਰਘ ਤੋਂ] ਵਿ. ਕੁਝ ਲੰਮਾ ਜਿਹਾ (ਜਟਕੀ)
**ਦਿਰ ਦਿਰ**, ਇ. ਵੇਦੇ ਦਰਦਰ
**ਦਿਰਮ**, [ਫ਼ਾ. ਦਿਰਮ درم ∠ਅਰ. ਦਿਰਹਮ درهم =ਧਨ] ਪੁ.
੧. ਚਾਂਦੀ ਦਾ ਇਕ ਪਰਾਣਾ ਸਿੱਕਾ
੨. ਸਾਢੇ ਤਿੰਨ ਮਾਸੇ ਭਰ ਤੋਲ
੩. ਰੁਪਇਆ ਪੈਸਾ, ਧਨ
"ਇਕ ਦਿਰਮ ਥੀਂ ਮੁਲ ਖ਼ਰੀਦ ਕਰਕੇ,
ਇਜ਼ਤ ਬੇਗ ਦੇ ਪਾਸ ਲੈ ਆਂਵਦਾ ਜੇ"
(ਸੋਹਣੀ ਮਹੀਂਵਾਲ–ਫਜ਼ਲ ਸ਼ਾਹ)
–ਦਿਰਮਾਨ, ਪੁ. ਦਿਰਮ ਦਾ ਬਹੁਵਚਨ : ਸਿੱਕੇ, ਮੁਹਰਾਂ, ਰੁਪਏ-ਪੈਸੇ
–ਦਿਰਮੀ ਬਰਦਾ, ਪੁ. ਮੁਲ ਖ਼ਰੀਦਿਆ ਗੋਲਾ, ਗ਼ੁਲਾਮ
"ਯੂਸਫ਼ ਨੂੰ ਜੋ ਦਿਰਮੀ ਬਰਦਾ ਕਹਿਣ ਵਿਕਾਵਣ ਆਇਆ"
**ਦਿਰੜਨਾ**, [ਦਿਰੜ ∠ਸੰ. ਦ੍ਰਿਢ+ਨਾ] ਕ੍ਰਿ. ਸਕ. ਪਕਾ ਕਰਨਾ
"ਸਿੰਘ ਸਜਾਕੇ ਸਤਿਗੁਰਾਂ ਦਿਰੜਿਆ ਉਹ ਆਦਰਸ਼ ।"
(ਮਹਾਂਬਲੀ–ਅਵਤਾਰ ਸਿੰਘ ਆਜ਼ਾਦ)
**ਦਿੱਰਾ**, [ਅਰ. دُرّہ] ਪੁ. ਕੋੜਾ, ਚਾਬਕ
"ਦਿੱਰਾ ਮੇਰੇ ਅਦਲ ਦਾ ਕਿਸੇ ਪਕੜ ਲਿਆ ।"
**ਦਿਰਾਣੀ**, ਇ. ਵੇਖੋ ਦਰਾਣੀ (ਬਿ.)
**ਦਿਰਾਤ**, ਇ. ਦੁਐਤ (ਪੁਆ. ਕੋ.)
**ਦਿਰਾਨੀ**, ਇ. ਵੇਖੋ ਦਰਾਣੀ
"ਸੁਨਹੁ ਜਿਠਾਨੀ ਸੁਨਹੁ ਦਿਰਾਨੀ
(ਬਿਲਾ. ਕਬੀਰ)
**ਦਿਰਿਸਟ**, ਇ. ਵੇਖੋ ਦਰਿਸਟ (ਮ. ਸਿੰ.)
**ਦਿਰਿਸਟਾਂਤ**, ਪੁ. ਵੇਖੋ ਦ੍ਰਿਸ਼ਟਾਂਤ (ਮ. ਸਿੰ.)
**ਦਿਰਿਆ**, [<ਸੰ. ਦੀਰ੍ਘ+ਆ] ਵਿ. ਲੰਮਾ ਚੌੜਾ
(ਜਟਕੀ)
**ਦਿਰਿਘੇਰਾ**, [ਸੰ. ਦੀਰ੍ਘ ਤੋਂ] ਵਿ. ਲੰਮੇਰਾ
(ਜਟਕੀ)
**ਦਿਰੁੱਤੁਰ**, [ਦਿਰ ∠ਦਿਉਰ+ਉਤਰ=ਪੁੱਤਰ] ਪੁ. ਦੇਵਰ ਦਾ ਪੁੱਤਰ (ਸ਼ਾਹਪੁਰੀ)
**ਦਿਰੇਤ**, ਇ. ਵੇਖੋ ਦਿਰਾਤ (ਪੁਆ. ਕੋ.)
**ਦਿਰੋਤ**, ਇ. ਵੇਖੋ ਦਿਰੋਤ (ਪੁਆ. ਕੋ.)
**ਦਿਰੌਤ**, ਇ. ਦੁਐਤ (ਪੁਆ. ਕੋ.)
**ਦਿਲ**, [ਫ਼ਾ. ਦਿਲ دل ] ਪ.
੧. ਖੱਬੇ ਫੇਫੜੇ ਦੇ ਥੱਲੇ ਸ਼ਰੀਰ ਦਾ ਇਕ ਅੰਗ ਜੋ ਹਰ ਵਕਤ ਹਰਕਤ ਕਰਦਾ ਰਹਿੰਦਾ ਹੈ ਅਤੇ ਸ਼ਰੀਰ ਦੇ ਗੰਦੇ ਖ਼ੂਨ ਨੂੰ ਸਾਫ਼ ਕਰਕੇ ਸਾਰੇ ਅੰਗਾਂ ਨੂੰ ਭੇਜਦਾ ਹੈ, ਕਲੇਜਾ;
੨. ਮਨ, ਚਿੱਤ;

੩. ਰੂਹ, ਆਤਮਾ;
੪. ਮੁਹੱਬਤ (ਲੁ. ਕੋ.)
-ਦਿਲ ਉਕਤਾਉਣਾ, ਮੁਹਾ.
ਕਿਸੇ ਚੀਜ਼ ਵਿਚ ਦਿਲਚਸਪੀ ਨਾ ਰਹਿਣਾ
-ਦਿਲ ਉਚਾਟ ਹੋਣਾ, ਮੁਹਾ.
ਕਿਸੇ ਚੀਜ਼ ਵਿਚ ਦਿਲਚਸਪੀ ਨਾ ਰਹਿਣਾ
-ਦਿਲ ਉਛਲਣਾ, ਮੁਹਾ.
ਕਿਸੇ ਦੇ ਦੁਖ ਜਾਂ ਪਿਆਰ ਕਰਕੇ ਦਿਲ ਭਰ ਆਉਣਾ
-ਦਿਲ ਉੱਡਣਾ, ਮੁਹਾ.
੧. ਕਿਸੇ ਹੋਰ ਪਾਸੇ ਧਿਆਨ ਚਲੇ ਜਾਣਾ;
੨. ਘਬਰਾਹਟ ਹੋਣਾ
-ਦਿਲ ਉਬਲ ਪੈਣਾ, ਮੁਹਾ. ਦਿਲ ਭਰ ਆਉਣਾ :
"ਉਬਲ ਪਿਆ ਦਿਲ ਸ਼ਾਹਜ਼ਾਦੇ ਦਾ
ਹੰਝੂ ਹੋਈਆਂ ਜਾਰੀ (ਸੈਫ਼.)
-ਦਿਲ ਆਉਣਾ, ਮੁਹਾ. ਮੋਹਤ ਹੋਣਾ, ਆਸ਼ਕ ਹੋਣਾ
-ਦਿਲ ਅਟਕਣਾ, ਮੁਹਾ. ਆਸ਼ਕ ਹੋਣਾ, ਮੋਹਤ ਹੋਣਾ,
ਕੋਈ ਚੀਜ਼ ਪਸੰਦ ਆਉਣਾ
"ਦਿਲ ਅਟਕਿਆ ਬੇਪਰਵਾਹ ਦੇ ਨਾਲ"
(ਸ਼ਾਹ ਹੁਸੈਨ)
-ਦਿਲ ਅੰਦਰ ਚੁੱਭ ਜਾਣਾ, ਮੁਹਾ. ਦਿਲ ਤੇ ਅਸਰ ਕਰਨਾ,
ਦਿਲ ਵਿਚ ਖਟਕਣਾ
-ਦਿਲ ਅੰਦਰ ਘਰ ਕਰਨਾ, ਮੁਹਾ. ੧. ਮੋਹ ਲੈਣਾ
੨. ਡੂੰਘਾ ਅਸਰ ਕਰਨਾ
-ਦਿਲ ਆ ਜਾਣਾ (ਕਿਸੇ ਚੀਜ਼ ਤੇ), ਮੁਹਾ. ਪਸੰਦ ਆ ਜਾਣਾ
-ਦਿਲ ਆਵੇਜ਼ੀ, ਇ. ਦਿਲ ਨੂੰ ਭਾ ਜਾਣ ਦਾ ਭਾਵ
"ਦਿਲ ਆਵੇਜ਼ੀ ਇਸ਼ਕ ਅੰਗਰੇਜ਼ੀ
ਰੂਪ ਅਨੂਪ ਤਿਆਰੀ" (ਸੈਫ਼.)
-ਦਿਲ ਸੜਿਆ, ਵਿ. ਬਹੁਤ ਦੁਖੀ
-ਦਿਲ ਸੌੜਾ ਕਰਨਾ, ਮੁਹਾ. ਤੰਗ ਦਿਲ ਹੋਣਾ
-ਦਿਲ ਹਥੋਂ ਜਾਂਦੇ ਰਹਿਣਾ, ਮੁਹਾ.
੧. ਆਸ਼ਕ ਹੋਣਾ, ਮੋਹਤ ਹੋਣਾ,
-ਦਿਲ ਹਥੋਂ ਨਿਕਲ ਜਾਣਾ, ਮੁਹਾ.
੧. ਆਸ਼ਕ ਹੋਣਾ, ਮੋਹਤ ਹੋਣਾ
੨. ਦਿਲ ਆਪਣੇ ਵਸ ਵਿਚ ਨਾ ਰਹਿਣਾ
-ਦਿਲ ਹਾਰਨਾ, ਮੁਹਾ. ਹੌਸਲਾ ਹਾਰਨਾ, ਹਿੰਮਤ ਹਾਰਨਾ
-ਦਿਲ ਹਿਲਾਊ, ਵਿ. ਦਿਲ ਹਿਲਾ ਦੇਣ ਵਾਲਾ,
ਦਿਲ ਨੂੰ ਕੰਬਾ ਦੇਣ ਵਾਲਾ
-ਦਿਲ ਹਿਲ ਜਾਣਾ, ਮੁਹਾ. ਭੈ ਵਜੋਂ ਦਿਲ ਕੰਬਣਾ,
ਬਹੁਤ ਡਰ ਜਾਣਾ
-ਦਿਲ ਹਿੱਲਣਾ, ਮੁਹਾ. ਬਹੁਤ ਡਰ ਜਾਣਾ
-ਦਿਲ ਹੀ ਦਿਲ ਵਿਚ, ਕ੍ਰਿ. ਵਿ. ਅੰਦਰੋ ਅੰਦਰ

-ਦਿਲ ਹੋਰ ਦੇ ਲਾਉਣਾ, ਮੁਹਾ. ਕਿਸੇ ਹੋਰ ਨਾਲ ਪ੍ਰੀਤ ਕਰਨਾ
(ਬਿ.)
-ਜੇ ਦਿਲ ਹੋਏ ਚੰਗਾ (ਕਾਠੜੇ)
ਕਟੋਰੇ ਵਿਚ ਗੰਗਾ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਘਰ ਬੈਠਿਆਂ
ਵੀ ਰਬ ਦੀ ਪ੍ਰਾਪਤੀ ਹੋ ਸਕਦੀ ਹੈ,
ਉਦੋਂ ਕਹਿੰਦੇ ਹਨ
-ਦਿਲ ਹੌਲ, ਪੁ. ਘਬਰਾਹਟ (ਜਟਕੀ)
-ਦਿਲ ਹੌਲਾ ਹੋਣਾ, ਮੁਹਾ. ਰੋਣ ਪਿਛੋਂ ਮਨ ਨੂੰ ਸ਼ਾਂਤੀ ਆ ਜਾਣਾ
-ਦਿਲ ਹੌਲਾ ਕਰਨਾ, ਮੁਹਾ. ਮਨ ਦੀ ਭੜਾਸ ਕੱਢਣਾ
-ਦਿਲਕਸ਼, ਵਿ. ਦਿਲ ਖਿਚਵਾਂ, ਮਨਮੋਹਣਾ
-ਦਿਲਕਸ਼ੀ, ਇ. ਖਿਚ, ਕਸ਼ਸ਼
-ਦਿਲ ਕੱਚਾ ਹੋਣਾ, ਮੁਹਾ. ਤਬੀਅਤ ਖ਼ਰਾਬ ਹੋਣਾ
ਉਲਟੀ ਆਉਣ ਵਾਲੀ ਹੋਣਾ
-ਦਿਲ ਕੱਢਣਾ, ਮੁਹਾ. ੧. ਹੌਸਲਾ ਕਰਨਾ
੨. ਖੁਲ੍ਹ-ਦਿਲੀ ਨਾਲ ਖ਼ਰਚ ਕਰਨਾ
-ਦਿਲ ਕਰਨਾ, ਮੁਹਾ. ਇੱਛਿਆ ਹੋਣਾ, ਮਰਜ਼ੀ ਹੋਣਾ
-ਦਿਲ ਕਰੜਾ ਕਰਨਾ, ਮੁਹਾ.
੧. ਹੌਸਲਾ ਕਰਨਾ, ਸਬਰ ਕਰਨਾ
੨. ਮਨ ਨੂੰ ਸਖ਼ਤ ਕਰਨਾ
-ਦਿਲ ਕਾਇਮ ਹੋਣਾ, ਮੁਹਾ. ੧. ਤਬੀਅਤ ਠੀਕ ਹੋਣਾ
੨. ਹੌਸਲਾ ਹੋਣਾ
-ਦਿਲ ਕਾਇਮ ਰਖਣਾ, ਮੁਹਾ. ਹੌਸਲਾ ਰੱਖਣਾ
-ਦਿਲ ਕਾਲਾ ਹੋਣਾ, ਮੁਹਾ. ਮਨ ਵਿਚ ਖੋਟ ਹੋਣਾ
-ਦਿਲ ਕੁੜ੍ਹਨਾ, ਮੁਹਾ. ਚਿੱਤ ਦਾ ਦੁਖੀ ਹੋਣਾ
-ਦਿਲ ਖਲੋਣਾ, ਮੁਹਾ. ਹੌਸਲਾ ਬੱਝਣਾ, ਧਰਵਾਸ ਬਝਣਾ
-ਦਿਲ ਖੱਟਾ ਹੋਣਾ, ਮੁਹਾ. ੧. ਘਿਰਣਾ ਹੋਣਾ, ਬੇਜ਼ਾਰ ਹੋਣਾ
੨. ਰੁਸਣਾ (ਬਿ.)
-ਦਿਲ ਖਿਚਣਾ, ਵਿ. ਦਿਲ ਨੂੰ ਲੁਭਾਉਣ ਵਾਲਾ,
ਮਨਮੋਹਣਾ
-ਦਿਲ ਖਿੜਨਾ, ਮੁਹਾ. ਬਹੁਤ ਖ਼ੁਸ਼ ਹੋਣਾ
-ਦਿਲ ਖ਼ੁਸ਼ਾ, (ਖ਼ਾ. ਬੋ.) ਪੁ. ਚਟਣੀ
-ਦਿਲ ਖੋਲ੍ਹ ਕੇ, ਕ੍ਰਿ. ਵਿ. ਬਹੁਤ ਜ਼ਿਆਦਾ, ਰੱਜਕੇ,
ਖੁਲ੍ਹ ਦਿਲੀ ਨਾਲ
-ਦਿਲ ਖੋਲ੍ਹ ਕੇ ਰਖਣਾ, ਮੁਹਾ. ਮਨ ਦੀ ਗਲ ਖੁਲ ਕੇ ਕਹਿ ਦੇਣਾ
ਦਿਲ ਗੁਆਚ ਜਾਣਾ, ਮੁਹਾ. ਮਨਮੋਹਿਆ ਜਾਣਾ
-ਦਿਲ ਘਟਣਾ, ਮੁਹਾ. ਦਿਲ ਡੁਬਣਾ
-ਦਿਲ ਘਾਉਂ ਮਾਉਂ ਹੋਣਾ, ਮੁਹਾ. ਦਿਲ ਨੂੰ ਘੇਰ ਪੈਣਾ,
ਦਿਲ ਘਾਬਰਨਾ
-ਦਿਲ ਘਿਰਨਾ, ਮੁਹਾ. ਉਲਟੀ ਕਰਨ ਲਈ ਦਿਲ ਕਰਨਾ,
ਦਿਲ ਕੱਚਾ ਹੋਣਾ

–ਦਿਲ'ਚ ਉਛਾਲ ਆਉਣਾ, ਮੁਹਾ. ਦਿਲ ਭਰ ਆਉਣਾ
"ਨੈਣ ਪਏ ਵਸਣ ਚਾਰੇ ਪਏ ਰੋਂਦੇ,
ਆਏ ਦਿਲਾਂ ਦੇ ਵਿਚ ਉਛਾਲ ਭਾਈਓ"
(ਨੱਲ ਦੱਮਯੰਤੀ–ਵਿ. ਸਿੰ. ਤੀਰ)
–ਦਿਲ ਚਲਣਾ, ਮੁਹਾ. ਚਾਹੁਣਾ, ਲਾਲਚ ਕਰਨਾ (ਬਿ.)
–ਦਿਲ ਚਲਾ, ਵਿ. ੧. ਜੋ ਦਿਲ ਨੂੰ ਮੋਹੇ, ਪਿਆਰਾ;
੨. ਦਲੇਰ;
੩. ਦਾਨੀ, ਸਖ਼ੀ (ਬਿ.)
–ਦਿਲ ਚੀਰ ਕੇ ਵਿਖਾਉਣਾ, ਮੁਹਾ. ਦਿਲ ਦਾ ਭੇਦ ਖੋਲ੍ਹਣਾ
–ਦਿਲ ਚੀਰਨਾ, ਮੁਹਾ. ਮਨ ਸਾੜਨਾ
–ਦਿਲ-ਚੀਰਵਾਂ, ਵਿ. ਦਿਲ ਵਿੰਨ੍ਹਵਾਂ, ਅਤਿਅੰਤ ਦੁਖਦਾਈ
–ਦਿਲ ਚੁਰਾਉਣਾ, ਮੁਹਾ. ੧. ਜੀ ਚੁਰਾਉਣਾ;
੨. ਮੋਹ ਲੈਣਾ
–ਦਿਲ ਚੋਂ ਕੱਢਣਾ, ਮੁਹਾ. ਭੁਲਾ ਦੇਣਾ
–ਦਿਲ ਚੋਰ, ਪੁ. ਮਹਿਬੂਬ
–ਦਿਲ ਛੱਡਣਾ, ਮੁਹਾ. ਹਿੰਮਤ ਹਾਰਨਾ
–ਦਿਕ ਛਲਣੀ ਹੋਣਾ, ਮੁਹਾ. ਬਹੁਤ ਜ਼ਿਆਦਾ ਦੁਖ ਹੋਣਾ
–ਦਿਲ ਛੋਟਾ ਕਰਨਾ, ਮੁਹਾ. ਹੌਸਲਾ ਛੱਡਣਾ
–ਦਿਲ ਜ਼ਬਾਨ ਤੇ ਰੱਖਣਾ, ਮੁਹਾ. ਮਨ ਦੀ ਗੱਲ ਦੱਸਣਾ
–ਦਿਲ ਜਮਣਾ, ਮੁਹਾ.
੧. ਦਿਲ ਨੂੰ ਭਾ ਜਾਣਾ;
੨. ਯਕੀਨ ਹੋਣਾ, ਭਰੋਸਾ ਹੋਣਾ :
"ਦਿਲ ਨਾ ਜਮਦਾ ਮੇਰਾ ਬਿਲਕੁਲ
ਜਾਉ ਤੁਸੀਂ ਤਮਾਮੀ" (ਗੁਲ. ਯੂਸ.)
–ਦਿਲ ਜਮਾਈ, ਇ. ਵੇਖੋ ਦਿਲ ਜਮੀ
"ਦੇਉ ਨਾ ਕਸਮ ਤਸੱਲੀ ਦੇ ਕੇ
ਕੀਤੀ ਦਿਲ ਜਮਾਈ" (ਸੈਫ਼.)
–ਦਿਲ ਜਮਾ ਕਰਨਾ, ਮੁਹਾ. ਯਕੀਨ ਦਿਵਾਉਣਾ,
ਕਿਸੇ ਦੀ ਤਸੱਲੀ ਕਰਨਾ (ਮ. ਸਿੰ.)
–ਦਿਲਜਮੀ, ਇ. ਤਸੱਲੀ, ਬੇਫ਼ਿਕਰੀ, ਇਤਮੀਨਾਨ
–ਦਿਲ ਜਲਾਉਣਾ, ਮੁਹਾ. ਦਿਲ ਸਾੜਨਾ, ਦਿਲ ਦੁਖੀ ਕਰਨਾ
–ਦਿਲ ਜਲਿਆ, ਵਿ. ਦਿਲ ਸੜਿਆ, ਬਹੁਤ ਦੁਖੀ
–ਦਿਲ-ਜਾਨ, ਵਿ. ਬਹੁਤ ਪਿਆਰਾ :
"ਆ ਕੇ ਸੁਣਾ ਦਿਲ-ਜਾਨ ਵੇ ਦਰਦ ਕਹਾਣੀ"
(ਨਲ਼ ਦਮਯੰਤੀ-ਵਿ. ਸਿੰ. ਤੀਰ)
–ਦਿਲ ਜਾਨ ਨਾਲ, ਕ੍ਰਿ. ਵਿ. ਪੂਰੇ ਜ਼ੋਰ ਨਾਲ, ਤਨੋਂ ਮਨੋਂ
–ਦਿਲ ਜਾਨੀ, ਵਿ. ਦਿਲਬਰ, ਪਿਆਰਾ
'ਕੁੰਵਰ ਉਸਨੂੰ ਮਾਹੀ ਆਖੇ, ਉਹ ਆਖੇ ਦਿਲ ਜਾਨੀ'
(ਰੂਪ ਬਸੰਤ-ਦੌਲਤ ਰਾਮ)
–ਦਿਲ ਜਿੱਤਣਾ, ਮੁਹਾ. ਪਿਆਰ ਨਾਲ ਵਸ ਕਰ ਲੈਣਾ

–ਦਿਲ ਟਿਕਣਾ, ਮੁਹਾ. ੧. ਜੀ ਲੱਗਣਾ;
੨. ਸਬਰ ਆਉਣਾ
–ਦਿਲ ਟਿਕਾਣੇ ਨਾ ਹੋਣਾ, ਮੁਹਾ.
ਮਨ ਦਾ ਅਸ਼ਾਂਤ ਹੋਣਾ, ਮਨ ਵਿਚ ਘਬਰਾਹਟ ਹੋਣਾ
–ਦਿਲ ਟਿਕਾਣੇ ਲੱਗਣਾ, ਮੁਹਾ. ਮਨ ਨੂੰ ਧਰਵਾਸ ਹੋਣਾ
–ਦਿਲ ਟੁੱਟਣਾ, ਮੁਹਾ. ਨਿਰਾਸ਼ ਹੋਣਾ, ਦਿਲ ਢਹਿ ਜਾਣਾ
–ਦਿਲ ਟੁੰਬਣਾ, ਕ੍ਰਿ. ਸਮਾ. ਦਿਲ ਨੂੰ ਖਿੱਚ ਪਾਉਣਾ
–ਦਿਲ ਟੁੰਬਵਾਂ, ਵਿ. ਦਿਲ ਨੂੰ ਹਿਲਾ ਦੇਣ ਵਾਲਾ,
ਦਿਲ ਹਿਲਾਉਣ ਵਾਲਾ
–ਦਿਲ ਟੋਹਣਾ, ਮੁਹਾ. ਦੂਜੇ ਦਾ ਭੇਤ ਲੱਭਣ ਦੀ ਕੋਸ਼ਸ਼ ਕਰਨਾ
–ਦਿਲ ਟੋਟੇ ਟੋਟੇ ਹੋ ਜਾਣਾ, ਮੁਹਾ.
ਦਿਲ ਨੂੰ ਸਖ਼ਤ ਧੱਕਾ ਲੱਗਣਾ
–ਦਿਲ ਠਹਿਰਨਾ, ਮੁਹਾ.
੧. ਮਨ ਨੂੰ ਸ਼ਾਂਤੀ ਆਉਣਾ;
੨. ਕਿਸੇ ਚੀਜ਼ ਦਾ ਪਸੰਦ ਆ ਜਾਣਾ
–ਦਿਲ ਠਿਕਾਣੇ ਹੋਣਾ, ਮੁਹਾ. ਤਸੱਲੀ ਹੋਣਾ, ਭਰੋਸਾ ਹੋਣਾ
–ਦਿਲ ਠੰਢਾ ਕਰਨਾ, ਮੁਹਾ. ਮਨ ਦੀ ਤਸੱਲੀ ਹੋਣਾ
–ਦਿਲ ਠਿਕਾਣੇ ਰੱਖਣਾ, ਮੁਹਾ.
ਹੌਸਲਾ ਕਰਨਾ, ਧੀਰਜ ਰੱਖਣਾ
–ਦਿਲ ਡਹਿਣਾ, ਮੁਹਾ. ੧. ਹਾਰ ਜਾਣਾ; ੨. ਬੇਹੋਸ਼ ਹੋਣਾ;
੩. ਮਾਯੂਸ ਹੋਣਾ (ਜਟਕੀ)
–ਦਿਲ ਡਾਹ ਕੇ ਕੰਮ ਕਰਨਾ, ਮੁਹਾ.
ਜੋਸ਼ ਨਾਲ ਕੰਮ ਕਰਨਾ, ਮਨ ਲਾ ਕੇ ਕੰਮ ਕਰਨਾ
–ਦਿਲ ਡਾਵਾਂ ਡੋਲ ਹੋਣਾ, ਮੁਹਾ. ਦਿਲ ਕਾਬੂ ਵਿਚ ਨ ਰਹਿਣਾ
–ਦਿਲ ਡਿਗੂੰ ਡਿਗੂੰ ਕਰਨਾ, ਮੁਹਾ. ਦਿਲ ਡੋਲਣਾ
–ਦਿਲ ਡੁੱਬਣਾ, ਮੁਹਾ.
ਘਬਰਾਹਟ ਤੇ ਬੇਚੈਨੀ ਹੋਣਾ, ਵਿਆਕੁਲ ਹੋਣਾ
–ਦਿਲ ਡੁਲ੍ਹਣਾ, ਮੁਹਾ.
ਮਿਹਰਬਾਨ ਹੋਣਾ, ਆਸ਼ਕ ਹੋਣਾ :
"ਜੇਕਰ ਕਰਮ ਕਰੇ ਬਖਸ਼ੀਸ਼ਾਂ ਬੇਟੇ ਤੇ ਦਿਲ ਡੁਲ੍ਹਾ"
( ਸੈਫ਼. )
–ਦਿਲ ਡੋਲਣਾ, ਮੁਹਾ. ਮਨ ਵਿਚ ਲਾਲਚ ਆ ਜਾਣਾ
–ਦਿਲ ਢਹਿਣਾ, ਮੁਹਾ. ਹੌਸਲਾ ਹਾਰਨਾ, ਹੌਸਲਾ ਛੱਡਣਾ,
–ਦਿਲ ਢਠਣੀ, ਇ. ਨਿਰਾਸਤਾ
–ਦਿਲ ਢਾਹ ਬੈਠਣਾ, ਮੁਹਾ. ਬਹੁਤ ਜ਼ਿਆਦਾ ਬੇਹੌਸਲਾ ਹੋ ਜਾਣਾ
–ਦਿਲ ਢਾਹੁਣਾ, ਮੁਹਾ. ਬੇਹੌਸਲਾ ਕਰਨਾ, ਹੌਸਲਾ ਤੋੜਨਾ
–ਦਿਲ ਢਾਹੂ, ਵਿ. ਉਤਸ਼ਾਹ ਘਟਾਊ, ਦਿਲ ਤੋੜ

–ਦਿਲ ਤਪਣਾ, ਮੁਹਾ. ਮਨ ਦਾ ਬਹੁਤ ਦੁਖੀ ਹੋਣਾ
"ਮੇਰਾ ਦਿਲ ਬੜਾ ਤਪਿਆ ਏ" (ਗੁਲਾਬਾ)

–ਦਿਲ ਤਰੰਗ, ਇ. ਦਿਲੀ ਉਮੰਗ, ਦਿਲੀ ਖ਼ਾਹਸ਼

–ਦਿਲ ਤੜਫਣਾ, ਮੁਹਾ.
ਕਿਸੇ ਦੇ ਵਿਛੋੜੇ ਵਿਚ ਵਿਆਕੁਲ ਹੋਣਾ

–ਦਿਲ ਤਾਜ਼ਾ ਹੋਣਾ, ਮੁਹਾ. ਹੌਸਲਾ ਵਧ ਜਾਣਾ :
"ਲਸ਼ਕਰੀਆਂ ਦਿਲ ਤਾਜ਼ਾ ਹੋਇਆ
ਅਹਿਦ ਲਿਖਾਏ ਸ਼ਾਹੀ" (ਸੈਫ਼.)

–ਦਿਲ ਤੇ ਸੱਟ ਵੱਜਣਾ, ਮੁਹਾ. ਸਖ਼ਤ ਸਦਮਾ ਪਹੁੰਚਣਾ

–ਦਿਲ ਤੇ ਹੱਥ ਰਖ ਕੇ ਕਹਿਣਾ, ਮੁਹਾ.
ਅੰਤਰ ਆਤਮਾ ਦੀ ਅਵਾਜ਼ ਨਾਲ ਕਹਿਣਾ

–ਦਿਲ ਤੇ ਛੁਰੀਆਂ ਚਲਾਉਣਾ, ਮੁਹਾ.
ਚੁਭਵੇਂ ਬੋਲ ਬੋਲਣਾ, ਦਿਲ ਵਿੰਨ੍ਹਵੀਂ ਗਲ ਕਹਿਣਾ

–ਦਿਲ ਤੇ ਲੱਗਣਾ, ਮੁਹਾ. ਬਹੁਤ ਦੁੱਖ ਹੋਣਾ

–ਦਿਲ ਤੇ ਨਾ ਆਣਨਾ, ਮੁਹਾ.
ਕਿਸੇ ਦੀ ਗਲ ਧਿਆਨ ਨਾਲ ਨਾ ਸੁਣਨਾ
"ਜਦ ਕਾਨੂੰ ਨੇ ਸਖ਼ਤ ਕਿਸੇ ਦਾ ਦਿਲ ਉਪਰ ਨਾ ਆਂਦਾ"
(ਗੁਲ. ਯੂਸ.)

–ਦਿਲ ਤੇ ਪੱਥਰ ਰੱਖਣਾ, ਮੁਹਾ. ਮਜਬੂਰੀ ਸਬਰ ਕਰਨਾ,
ਔਖਾ ਹੋ ਕੇ ਬਰਦਾਸ਼ਤ ਕਰਨਾ

–ਦਿਲ ਤੇ ਮੈਲ ਆਉਣਾ, ਮੁਹਾ. ਮਨ ਵਿਚ ਘਿਰਨਾ ਪੈਦਾ ਹੋਣਾ,
ਪ੍ਰੇਮ ਨਾ ਰਹਿਣਾ

–ਦਿਲ ਤੇ ਰਾਜ ਕਰਨਾ, ਮੁਹਾ. ਅਤਿ ਪਿਆਰਾ ਹੋਣਾ

–ਦਿਲ ਤੇ ਲਾਉਣਾ, ਮੁਹਾ.
ਬਹੁਤ ਫ਼ਿਕਰ ਕਰਨਾ, ਅਸਰ ਮੰਨਣਾ

–ਦਿਲ ਤੋਂ ਦੂਰ ਕਰਨਾ, ਮੁਹਾ.
ਭੁਲਾ ਛਡਣਾ, ਖ਼ਿਆਲ ਹੀ ਛੱਡ ਦੇਣਾ

–ਦਿਲ ਤੋੜਨਾ, ਮੁਹਾ.
ਨਿਰਾਸ ਕਰਨਾ, ਹੌਸਲਾ ਤੋੜਨਾ (ਮ. ਸਿੰ.)

–ਦਿਲ ਤੋੜਵਾਂ, ਵਿ. ਦਿਲ ਤੋੜਨ ਵਾਲਾ, ਦਿਲ ਢਾਹੂ

–ਦਿਲ ਥੁਹੜਾ ਹੋਣਾ, ਮੁਹਾ. ਕੰਜੂਸ ਹੋਣਾ

–ਦਿਲ ਥੁਹੜਾ ਕਰਨਾ, ਮੁਹਾ.
੧. ਉਦਾਸ ਹੋਣਾ,
੨. ਖ਼ਰਚ ਕਰਨ ਤੋਂ ਸੰਕੋਚ ਕਰਨਾ

–ਦਿਲ-ਦਰਿਆ, ਵਿ.
ਬਾਦਸ਼ਾਹ ਦਿਲ ਵਾਲਾ, ਵਿਸ਼ਾਲ ਦਿਲ ਵਾਲਾ

–ਦਿਲ ਦਰਿਆ ਸਮੁੰਦਰੋਂ ਡੂੰਘਾ ਤੇ
ਕੌਣ ਦਿਲਾਂ ਦੀਆਂ ਜਾਣੇ, ] ਅਖੌ.
ਜਦੋਂ ਕਿਸੇ ਦੇ ਸੁਭਾ ਤੇ ਦਿਲ ਦੀਆਂ ਗੱਲਾਂ ਬਾਤਾਂ
ਦਾ ਪਤਾ ਨਾ ਲੱਗੇ ਤਾਂ ਕਹਿੰਦੇ ਹਨ

–ਦਿਲ ਦਾ ਅਰਮਾਨ ਕਢਣਾ, ਮੁਹਾ. ਇਛਾ ਪੂਰੀ ਕਰਨਾ

–ਦਿਲ ਦਾ ਸ਼ਾਹਦੀ ਦੇਣਾ, ਮੁਹਾ.
ਅੰਤਰ-ਆਤਮਾ ਦੀ ਅਵਾਜ਼ ਆਉਣਾ,
ਦਿਲੋਂ ਆਵਾਜ਼ ਉਠਣਾ

–ਦਿਲ ਦਾ ਸਾਫ਼ ਹੋਣਾ, ਮੁਹਾ.
ਨੇਕਨੀਅਤ ਹੋਣਾ, ਖਰੇ ਸੁਭਾ ਦਾ ਹੋਣਾ

–ਦਿਲ ਦਾ ਸ਼ੌਕ ਕਰਨਾ, ਮੁਹਾ.
ਮਨ ਮਰਜ਼ੀ ਦਾ ਖਾਣਾ, ਪੀਣਾ, ਹੰਢਾਉਣਾ
"ਇਹ ਦੁਨੀਆਂ ਤੇ ਜਾਂ ਸਿਰ ਧੋਂਦੀ,
ਸ਼ੌਕ ਕਰੇਂਦੀ ਦਿਲ ਦਾ"
(ਮਹਿਰਾਜਨਾਮਾ–ਕਾਦਰਯਾਰ)

–ਦਿਲ ਦਾ ਸੌਦਾ ਕਰਨਾ, ਮੁਹਾ.
ਪਿਆਰ ਕਰਨਾ, ਇਸ਼ਕ ਕਰਨਾ :
"ਸੁਣ ਖ਼ੁਸ਼ ਅਲ੍ਹਾਨ ਕੁਰਾਨ ਤੈਂਡਾ
ਕਰ ਬੈਠਾਂ ਸੌਦਾ ਦਿਲ ਦਾ"
(ਗੁਲ ਅਨਵਰ–ਮੀਆਂ ਨੂਰਨ ਗਦਾਈ)

–ਦਿਲ ਦਾ ਕਮੀਨਾ, ਵਿ. ਨੀਚ, ਘਟੀਆ

–ਦਿਲ ਦਾ ਖਰਾ ਹੋਣਾ, ਮੁਹਾ.
ਮਨ ਵਿਚ ਪਾਪ ਨਾ ਹੋਣਾ, ਈਮਾਨਦਾਰ ਹੋਣਾ,
ਨੇਕਨੀਅਤ ਹੋਣਾ

–ਦਿਲ ਦਾ ਖੋਟਾ, ਵਿ. ਫ਼ਰੇਬੀ, ਧੋਖੇਬਾਜ਼

–ਦਿਲ ਦਾ ਗ਼ਨੀ, ਵਿ. ਰਜਿਆ ਹੋਇਆ (ਜਟਕੀ)

–ਦਿਲ ਦਾ ਗਵਾਹੀ ਦੇਣਾ, ਮੁਹਾ. ਦਿਲ ਦਾ ਸ਼ਾਹਦੀ ਦੇਣਾ
"ਨਾ ਦਿਲ ਇਹ ਗਵਾਹੀ ਦੇਂਦਾ
ਬੇਵਫ਼ਾ ਤੁਸ ਆਖਾਂ" (ਸੈਫ਼.)

–ਦਿਲ ਦਾ ਗ਼ੁਬਾਰ ਕੱਢਣਾ, ਮੁਹਾ.
ਮਨ ਦੀ ਭੜਾਸ ਕੱਢਣਾ,
ਮਨ ਦਾ ਭਾਰ ਹੌਲਾ ਕਰਨਾ

–ਦਿਲ ਦਾ ਚੋਰ, ਪੁ. ਆਪਣਾ ਡਰ ਜਾ ਕਸੂਰ,
ਆਪਣਾ ਨੁਕਸ, ਦਿਲ ਦਾ ਪਾਲਾ

–ਦਿਲ ਦਾ ਟੁਕੜਾ, ਵਿ. ਬਹੁਤ ਪਿਆਰਾ (ਪੁੱਤਰ, ਧੀ)

–ਦਿਲ ਦਾ ਟੋਟਾ, ਵਿ. ਬਹੁਤ ਪਿਆਰਾ (ਪੁੱਤਰ, ਧੀ)

–ਦਿਲ ਦਾ ਦਰਿਆ, ਵਿ. ਸਖ਼ੀ, ਦਾਤਾ (ਬਿ.)

–ਦਿਲ ਦਾ ਧਨੀ, ਵਿ. ਦਰਿਆ ਦਿਲ, ਸ਼ਾਹ ਦਿਲ

–ਦਿਲ ਦਾ ਪਾਲਾ ਲਾਹੁਣਾ, ਮੁਹਾ. ਤੌਖਲਾ ਦੂਰ ਕਰਨਾ

–ਦਿਲ ਦਾ ਪੀਲਾ, ਵਿ. ਕਮਜ਼ੋਰ, ਕਮਜ਼ੋਰ ਦਿਲ ਵਾਲਾ
(ਜਟਕੀ)

–ਦਿਲ ਦਾ ਬਾਦਸ਼ਾਹ, ਵਿ. ਆਪਣੀ ਮਰਜ਼ੀ ਤੇ ਚਲਣ ਵਾਲਾ

–ਦਿਲ ਦਿਲਾਂ ਦੇ ਮਹਿਰਮ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਦਿਲ ਦੀ ਦਿਲ
ਨਾਲ ਰਾਹ ਹੁੰਦੀ ਹੈ, ਉਦੋਂ ਕਹਿੰਦੇ ਹਨ

–ਦਿਲ ਦੀ ਅੱਗ ਬੁੱਝਣਾ, ਮੁਹਾ. ਮਨ ਨੂੰ ਤਸੱਲੀ ਹੋਣਾ
"ਗਲੇ ਲਗ ਮਿਲੇ ਬੁੱਝੀ ਅਗ ਦਿਲ ਦੀ"
(ਸੋਹਣੀ-ਫ਼ਜ਼ਲ ਸ਼ਾਹ)

–ਦਿਲ ਦੀਆਂ ਕਹਿਣਾ, ਮੁਹਾ. ਖਰੀ ਖਰੀ ਸੁਣਾਉਣਾ, ਸੱਚੀ ਸੱਚੀ ਗਲ ਕਹਿ ਦੇਣਾ

–ਦਿਲ ਦੀਆਂ ਕਰਨਾ, ਮੁਹਾ. ਮਨ ਮਰਜ਼ੀ ਕਰਨਾ

–ਦਿਲ ਦੀਆਂ ਗੰਢਾਂ ਪਾਉਣੀਆਂ, ਮੁਹਾ.
ਨਿਹੁੰ ਲਾਉਣਾ, ਪਿਆਰ ਕਰਨਾ :
"ਜੋੜ ਤੋੜ ਕੇ ਆਲ ਦੁਆਲ ਵਾਲੇ,
ਗੰਢਾਂ ਦਿਲ ਦੀਆਂ ਪਾਣੀਆਂ ਸੌਖੀਆਂ ਨੀ"

–ਦਿਲ ਦੀਆਂ ਤਾਰਾਂ ਖੜਕਣਾ, ਮੁਹਾ.
ਮਿਤਰ ਪਿਆਰੇ ਦੇ ਮਨ ਦੀ ਗਲ ਨੂੰ ਬਿਨਾ ਦੱਸੇ ਜਾਣ ਲੈਣਾ

–ਦਿਲ ਦੀਆਂ ਤਾਰਾਂ ਮਿਲਣਾ, ਮੁਹਾ.
ਦਿਲਾਂ ਵਿਚ ਪਿਆਰ ਪੈਦਾ ਹੋਣਾ

–ਦਿਲ ਦੀਆਂ ਦਿਲ ਵਿਚ ਰਹਿਣਾ, ਮੁਹਾ.
ਮਨ ਦੀਆਂ ਇਛਿਆਵਾਂ ਪੂਰੀਆਂ ਨਾ ਹੋਣਾ

–ਦਿਲ ਦੀਆਂ ਮੁਰਾਦਾਂ ਪਾਉਣਾ, ਮੁਹਾ.
ਮਨ ਦੀਆਂ ਇਛਿਆਵਾਂ ਪੂਰੀਆਂ ਹੋਣਾ

–ਦਿਲ ਦੀ ਹਵਾੜ ਕੱਢਣਾ, ਮੁਹਾ.
ਮਨ ਦੀ ਭੜਾਸ ਕੱਢਣਾ,
ਮਨ ਦੀ ਗਲ ਕਹਿਕੇ ਦਿਲ ਹੌਲਾ ਕਰਨਾ

–ਦਿਲ ਦੀ ਕਲੀ ਖਿੜਨਾ, ਮੁਹਾ. ਚਿੱਤ ਪ੍ਰਸੰਨ ਹੋਣਾ, ਬਹੁਤ ਖ਼ੁਸ਼ ਹੋਣਾ

–ਦਿਲ ਦੀ ਕਾਲਖ ਧੋਣਾ, ਮੁਹਾ.
ਕੀਤੇ ਕੁਕਰਮਾਂ ਦੇ ਅਸਰ ਨੂੰ ਸਾਫ਼ ਕਰਨਾ

–ਦਿਲ ਦੀ ਗਲ ਸਾਂਝੀ ਕਰਨਾ, ਮੁਹਾ.
ਮਨ ਦਾ ਭੇਦ ਕਿਸੇ ਅੱਗੇ ਖੋਲ੍ਹਣਾ

–ਦਿਲ ਦੀ ਗੱਲ ਬੁੱਝਣਾ, ] ਮੁਹਾ.
–ਦਿਲ ਦੀ ਬੁੱਝਣਾ, ]
ਬਿਨਾ ਦਸੇ ਕਿਸੇ ਦੇ ਮਨ ਦੀ ਗਲ ਜਾਣ ਲੈਣਾ
ਦੂਜੇ ਦੀ ਮਰਜ਼ੀ ਸਮਝਣਾ

–ਦਿਲ ਦੀ ਘੁੰਡੀ ਖੋਲ੍ਹਣਾ, ਮੁਹਾ.
੧. ਦਿਲ ਦਾ ਭੇਦ ਦਸਣਾ;
੨. ਪੁਰਾਣੀ ਦੁਸ਼ਮਣੀ ਦੂਰ ਕਰਨਾ

–ਦਿਲ ਦੀ ਭੜਾਸ ਕੱਢਣਾ, ਮੁਹਾ.
੧. ਰੋ ਕੇ ਮਨ ਨੂੰ ਹੌਲਾ ਕਰਨਾ;
੨. ਗੁੱਸਾ ਪ੍ਰਗਟ ਕਰਕੇ ਮਨ ਸ਼ਾਂਤ ਕਰਨਾ

–ਦਿਲ ਦੀ ਮੁਹਾਰ ਛਿਕਣਾ, ਮੁਹਾ.
ਦਿਲ ਨੂੰ ਆਪਣੇ ਵਲ ਪ੍ਰੇਰਤ ਕਰਨਾ :
"ਛਿੱਕੀ ਯਾਰ ਮੁਹਾਰ ਦਿਲੇ ਦੀ ਵਾਉ ਬੁਰੀ ਇਹ ਢੁੱਕੀ"
(ਸੈਫ਼)

–ਦਿਲ ਦੀ ਵਾਗ ਹਥ ਨਾ ਹੋਣਾ, ਮੁਹਾ.
ਦਿਲ ਕਾਬੂ ਵਿਚ ਨਾ ਹੋਣਾ :
"ਦਿਲ ਦੀ ਵਾਗ ਨਹੀਂ ਹੱਥ ਆਪਣੇ
ਪਕੜੀ ਇਸ਼ਕ ਸਤਾਣੇ" (ਹਾਸ਼ਮ)

–ਦਿਲ ਦੁਖਾਉਣਾ, ਮੁਹਾ. ਕਿਸੇ ਦੇ ਮਨ ਨੂੰ ਕਸ਼ਟ ਪਚਾਉਣਾ

–ਦਿਲ ਦੂਣਾ ਹੋਣਾ, ਮੁਹਾ. ਹੌਸਲਾ ਵਧ ਜਾਣਾ

–ਦਿਲ ਦੇ ਅਰਮਾਨ ਦਿਲ ਵਿਚ ਰਹਿਣਾ, ਮੁਹਾ.
ਦਿਲ ਦੀਆਂ ਦਿਲ ਵਿਚ ਰਹਿਣਾ :
"ਦਿਲ ਦੇ ਵਿਚ ਹੀ ਰਹੇ ਅਰਮਾਨ ਦਿਲ ਦੇ"
(ਦੀਵਾਨ ਹੁਸ਼ਤਾ)

–ਦਿਲ ਦੇ ਕੰਨ ਲਾਉਣਾ, ਮੁਹਾ. ਧਿਆਨ ਨਾਲ ਸੁਣਨਾ :
"ਲੜਕੀ ਕਿਹਾ ਹੁਣ ਮੈਂ ਦੱਸਾਂ ਕੰਨ ਦਿਲੇ ਦੇ ਲਾਈ"
(ਸੈਫ਼.)

–ਦਿਲ ਦੇ ਕੋਕੜੇ ਸੁਕਣੇ, ਮੁਹਾ. ਦਿਲ ਕੁਮਲਾ ਜਾਣਾ

–ਦਿਲ ਵੇਖਣਾ, ਮੁਹਾ. ਅਜ਼ਮਾਇਸ਼ ਕਰਨਾ, ਪਰਖ ਕਰਨਾ

–ਦਿਲ ਦੇਣਾ, ਮੁਹਾ. ਪਿਆਰ ਪੈਣਾ, ਇਸ਼ਕ ਹੋਣਾ (ਮ. ਸਿੰ.)

–ਦਿਲ-ਦੋਜ਼ੀ, ਇ. ਦਿਲ ਲਾਉਣ ਦਾ ਭਾਵ
"ਘਟੇ ਵਧੇ ਨਾ ਉਮਰ ਨਾ ਰੋਜ਼ੀ
ਪਾਪ ਪੁੰਨ ਤੇ ਕੀ ਦਿਲ-ਦੋਜ਼ੀ" (ਅਮਰ ਰਸ)

–ਦਿਲ ਧਕ ਧਕ ਕਰਨਾ, ਮੁਹਾ. ਤੌਖਲੇ ਕਾਰਨ ਦਿਲ ਦਾ ਜ਼ੋਰ ਜ਼ੋਰ ਨਾਲ ਧੜਕਣਾ

–ਦਿਲ ਧਰਨਾ, ਮੁਹਾ. ਹੌਸਲਾ ਕਰਨਾ,

–ਦਿਲ ਧੜਕੀ, ਇ. ਘਬਰਾਹਟ, ਪਰੇਸ਼ਾਨੀ, ਧੜਕਣ :
"ਉਹ ਡਰ ਉਸ ਦੇ ਕਾਵਜ਼ ਨੂੰ ਇਕ
ਦਿਲ-ਧੜਕੀ ਲਾ ਗਿਆ ਹੈ"
(ਕਲਮ ਦੀ ਕਰਾਮਾਤ)

–ਦਿਲ ਧੜਕੂੰ ਧੜਕੂੰ ਕਰਨਾ, ਮੁਹਾ. ਘਬਰਾਉਣਾ, ਡਰਨਾ

–ਦਿਲ ਨਜ਼ਰਾਨੇ ਚੜ੍ਹਨਾ, ਮੁਹਾ.
ਨਿਛਾਵਰ ਹੋਣਾ, ਕੁਰਬਾਨ ਹੋਣਾ :
"ਘੁੰਡੀ ਤੇਰੇ ਦਰਸ ਦੀ ਜਦ ਖੋਲ੍ਹੀ ਤੂੰ ਆਪ,
ਦਿਲ ਨਜ਼ਰਾਨੇ ਚੜ੍ਹ ਗਿਆ, ਮਿਟ ਗਏ ਸੰਤਾਪ"
(ਕਲਮ ਦੀ ਕਰਾਮਾਤ)

–ਦਿਲ ਨਾਲ ਕੰਮ ਕਰਨਾ, ਮੁਹਾ. ਜੀ ਲਾ ਕੇ ਕੰਮ ਕਰਨਾ

–ਦਿਲ ਨਾ ਲੱਗਣਾ, ਮੁਹਾ.
ਉਦਾਸ ਹੋ ਜਾਣਾ,
ਕੋਈ ਕੰਮ ਕਰਨ ਤੇ ਜੀ ਨਾ ਕਰਨਾ

–ਦਿਲ ਨਾਲ ਗਲਾਂ ਕਰਨਾ, ਮੁਹਾ. ਡੂੰਘੀਆਂ ਸੋਚਾਂ ਵਿਚ ਪੈਣਾ

–ਦਿਲ ਨਾਲ ਦਿਲ ਵਟਾਣਾ, ਮੁਹਾ.
ਦਿਲਾਂ ਦੀ ਸਾਂਝ ਪੈਦਾ ਕਰਨਾ

–ਦਿਲ ਨਿਵਾਜ਼, ਵਿ. ਦਲ ਖ਼ੁਸ਼ ਕਰਨ ਵਾਲਾ :
"ਦਿਲ ਨਿਵਾਜ਼ ਮਹਿਬੂਬਾ ਪਾਣੀ ਵਿਚ ਆਪਣਾ
ਅਕਸ ਵੇਖ ਰਹੀ ਹੈ" (ਪੰਜ ਦਰਿਆ)

–ਦਿਲ ਨੂੰ ਹੋਵੇ ਕਰਾਰ
ਤਾਂ ਦੇ ਸੁਝੇ ਦਿਨ ਵਿਹਾਰ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜਿੰਨਾ ਚਿਰ ਆਪਣੇ ਮਨ ਅੰਦਰ ਸ਼ਾਂਤੀ ਨਾ ਹੋਵੇ, ਬਾਹਰ ਦੀ ਕੋਈ ਗਲਬਾਤ ਚੰਗੀ ਨਹੀਂ ਲਗਦੀ, ਉਦੋਂ ਕਹਿੰਦੇ ਹਨ, ਸੁਖੀ ਆਦਮੀ ਨੂੰ ਹੀ ਹਾਸੇ ਤਮਾਸ਼ੇ ਭਾਉਂਦੇ ਹਨ

–ਦਿਲ ਨੂੰ ਹੋਲ ਪੈਣਾ, ਮੁਹਾ. ਡਰ ਲੱਗਣਾ

–ਦਿਲ ਨੂੰ ਕਰਾਰ ਹੋਣਾ, ਮੁਹਾ. ਮਨ ਨੂੰ ਚੈਨ ਮਿਲਣਾ

–ਦਿਲ ਨੂੰ ਖੋਹ ਪੈਣਾ, ਮੁਹਾ. ਜੀ ਘਟਣਾ, ਘਬਰਾਹਟ ਹੋਣਾ

–ਦਿਲ ਨੂੰ ਘੋਟ ਪੈਣੀ, ਮੁਹਾ. ਜੀ ਘਟਣਾ, ਦਿਲ ਘਟਣਾ :
"ਡਾਢੀ ਘੋਟ ਪਵੇ ਦਿਲ ਤਾਈਂ,
ਪਾਏ ਸੂਲ ਡੰਡੂਲਾਂ" (ਸੈਫ਼.)

–ਦਿਲ ਨੂੰ ਠੁਮਣਾ ਦੇਣਾ, ਮੁਹਾ.
ਧਰਵਾਸ ਦੇਣਾ, ਹਿੰਮਤ ਵਧਾਉਣਾ

–ਦਿਲ ਨੂੰ ਡਾਢ ਦੇਣਾ, ਮੁਹਾ. ਤਸੱਲੀ ਦੇਣਾ, ਢਾਰਸ ਦੇਣਾ :
"ਦੇ ਦਿਲ ਡਾਢ ਸੱਸੀ ਕਰ ਦਾਨਸ਼,
ਇਕ ਤਤਬੀਰ ਬਣਾਈ" (ਹਾਸ਼ਮ)

–ਡਿਲ ਨੂੰ ਡੋਬੂ ਪੈਣਾ, ਮੁਹਾ. ਜੀ ਘਟਣਾ, ਘਬਰਾਹਟ ਹੋਣਾ

–ਦਿਲ ਨੂੰ ਤੌਖਲਾ ਲੱਗਣਾ, ਮੁਹਾ.
ਮਨ ਵਿਚ ਅੰਦੇਸ਼ਾ ਜਾਂ ਸਹਿਮ ਹੋਣਾ

–ਦਿਲ ਨੂੰ ਦਿਲ ਨਾਲ ਰਾਹ ਹੁੰਦੀ ਹੈ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪਿਆਰ ਦੁਪਾਸੀ ਹੁੰਦਾ ਹੈ ਉਦੋਂ ਕਹਿੰਦੇ ਹਨ (ਹਾਸ਼ਮ ਰਚਨਾਵਲੀ)

–ਦਿਲ ਨੂੰ ਲਾ ਲੈਣਾ, ਮੁਹਾ.
ਕਿਸੇ ਦੁਖਦਾਈ ਘਟਨਾ ਦਾ ਵਧੇਰੇ ਅਸਰ ਹੋਣਾ

–ਦਿਲ ਪਸੰਦ, ਪੁ. ਛੋਟਾ ਗੋਲ ਕੱਦੂ (ਬਿ.)

–ਦਿਲ ਪਸੀਜਣਾ, ਮੁਹਾ. ਮਨ ਵਿਚ ਦਇਆ ਭਾਵ ਪੈਦਾ ਹੋਣਾ,
ਦਿਲ ਪੰਘਰਨਾ

–ਦਿਲ ਪੱਕਾ ਕਰਨਾ, ਮੁਹਾ.
੧. ਕੋਈ ਕੰਮ ਕਰਨ ਲਈ ਆਪਣੇ ਆਪ ਨੂੰ ਪੱਕੀ ਤਰ੍ਹਾਂ ਤਿਆਰ ਕਰਨਾ;
੨. ਦੁਖ ਸਹਿਣ ਲਈ ਹੌਸਲਾ ਕਰਨਾ

–ਦਿਲ ਪੰਘਰਨਾ, ਮੁਹਾ. ਤਰਸ ਆ ਜਾਣਾ, ਦਇਆ ਜਾਗ ਪੈਣਾ

–ਦਿਲ ਪਰਚਣਾ, ਮੁਹਾ. ਵਸਾਹ ਜਾਂ ਭਰੋਸਾ ਹੋਣਾ (ਬਿ.)

–ਦਿਲ ਪਜ਼ੀਰ, ਵਿ. ਮਨ ਭਾਉਂਦਾ, ਦਿਲ-ਪਸੰਦ :
"ਹੋਵੇ ਜਲਨ ਵਿਛੋੜੇ ਦੀ ਸਰਦ ਇਹਦੀ,
ਜ਼ਰਾ ਫ਼ਾਤਿਹਾ ਐ ਦਿਲਪਜ਼ੀਰ ਪੜ੍ਹ ਲਈਂ"
(ਦੀਵਾਨ ਕੁਸ਼ਤਾ)

–ਦਿਲ ਪੱਥਰ ਹੋ ਜਾਣਾ, ਮੁਹਾ. ਬਹੁਤ ਸਖ਼ਤ ਦਿਲ ਹੋ ਜਾਣਾ

–ਦਿਲ ਪਰਚਾਵਾ, ਪੁ. ਦਿਲ ਨੂੰ ਖ਼ੁਸ਼ ਕਰਨ ਦਾ ਸਾਧਨ,
ਮਨੋਰੰਜਨ

–ਦਿਲ ਪਾਉਣਾ, ਮੁਹਾ. ਕਿਸੇ ਦੇ ਸੁਭਾ ਤੋਂ ਜਾਣੂ ਹੋਣਾ

–ਦਿਲਪਾਕ, ਪੁ. ਗਲ ਵਿਚ ਪਾਉਣ ਵਾਲਾ ਇਕ ਗਹਿਣਾ ਜੋ ਛਾਤੀ ਤਕ ਲੰਮਕਿਆ ਹੁੰਦਾ ਹੈ (ਜਟਕੀ)

–ਦਿਲ ਪਾਟ ਜਾਣਾ, ਮੁਹਾ. ਦਿਲ ਨੂੰ ਬੜੀ ਸੱਟ ਲਗਣਾ

–ਦਿਲ ਪਾਟਣਾ, ਮੁਹਾ. ਬਹੁਤ ਦੁਖੀ ਹੋਣਾ

–ਦਿਲ ਪਾ ਲੈਣਾ, ਮੁਹਾ. ਸੁਭਾ ਦੇ ਭੇਤੀ ਹੋ ਜਾਣਾ

–ਦਿਲ ਪਾਰਾ ਪਾਰਾ ਹੋਣਾ, ਮੁਹਾ. ਦਿਲ ਟੁੱਕੜੇ ਟੁੱਕੜੇ ਹੋਣਾ

–ਦਿਲ ਪੁੜਨਾ, ਮੁਹਾ. ਭਾ ਜਾਣਾ, ਪਸੰਦ ਆਉਣਾ :
"ਦੇਖ ਜਵਾਨ ਰੰਗੀਲਾ ਸੁੰਦਰ
ਰੰਨਾ ਦੇ ਦਿਲ ਪੁੜਿਆ" (ਸੈਫ਼.)

–ਦਿਲ ਪੇਟ ਕੁਝ ਨਾ ਹੋਣਾ, ਮੁਹਾ. ਦਿਲ ਦਾ ਮਾੜਾ ਨਾ ਹੋਣਾ

–ਦਿਲ ਪੈਣਾ, ਮੁਹਾ.
"ਦੇਸ ਬਿਗਾਨਾ ਭੂਮ ਓਪਰੀ, ਘਰ ਤੂੰ ਬੇਗਾਨੀ ਧੀਉ
ਜੇ ਪ੍ਰਦੇਸੀਂ ਦਿਲ ਪਵੇ, ਤਾਂ ਕੌਣ ਛੁਡਾਵੇ ਜੀਉ"
(ਰਾਜਾ ਰਸਾਲੂ, ਬਾਵਾ ਬੁਧ ਸਿੰਘ)

–ਦਿਲ ਫਸ ਜਾਣਾ,
ਦਿਲ ਫੱਸਣਾ, } ਮੁਹਾ.
ਪਿਆਰ ਪੈ ਜਾਣਾ
ਮੋਹਿਆ ਜਾਣਾ, ਆਸ਼ਕ ਹੋ ਜਾਣਾ

–ਦਿਲ ਫੱਟੜ ਹੋ ਜਾਣਾ, ਮੁਹਾ. ਬੜਾ ਭਾਰਾ ਸਦਮਾ ਲਗਣਾ

–ਦਿਲ ਫੜਕ ਉਠਣਾ, ਮੁਹਾ. ਬਹੁਤ ਪਸੰਦ ਆਉਣਾ
"ਉਨ੍ਹਾਂ ਨੇ ਕੈਸ ਤੇ ਲੈਲਾ ਦੀ ਕਹਾਣੀ ਨੂੰ ਇਸ ਸੁੰਦਰਤਾ ਨਾਲ ਲਿਖਿਆ ਕਿ ਪੜ੍ਹ ਕੇ ਦਿਲ ਫੜਕ ਉਠਿਆ ।"
(ਪ੍ਰੀਤ ਕਹਾਣੀਆਂ, ਐਮ. ਐਸ. ਰੰਧਾਵਾ)

–ਦਿਲ ਫਿੱਕਾ ਹੋਣਾ (ਪੈ ਜਾਣਾ), ਮੁਹਾ.
ਕਿਸੇ ਚੀਜ਼ ਤੋਂ ਘਿਰਨਾ ਹੋਣਾ

–ਦਿਲ ਫਿਰ ਜਾਣਾ,
–ਦਿਲ ਫਿਰਨਾ, ] ਮੁਹਾ.
੧. ਬੁਰਾ ਲੱਗਣ ਲਗ ਪੈਣਾ;
੨. ਨੀਅਤ ਬਦਲ ਜਾਣਾ

-ਦਿਲ ਫੇਰਨਾ, ਮੁਹਾ.
੧. ਕਿਸੇ ਦੇ ਦਿਲ ਵਿਚੋਂ ਪਿਆਰ ਹਟਾਉਣਾ, ਮਨ ਮੋੜਨਾ
''ਹਾਸ਼ਮ ਇਸ਼ਕ ਜਿਨ੍ਹਾਂ ਤਨ ਵਸਿਆ,
ਕੌਣ ਤਿਨ੍ਹਾਂ ਦਿਲ ਫੇਰੇ'' (ਹਾਸ਼ਮ ਰਚਨਾਵਲੀ)
੨. ਮੂੰਹ ਮੋੜਨਾ :

-ਦਿਲ ਫੋਲਣਾ, ਮੁਹਾ. ਮਨ ਦੀਆਂ ਗੱਲਾਂ ਕਿਸੇ ਅੱਗੇ ਖੁਲ੍ਹ ਕੇ ਕਹਿਣਾ, ਦਿਲ ਖੋਲ੍ਹ ਕੇ ਰਖ ਦੇਣਾ

-ਦਿਲਬਰੀਆਂ ਕਰਨਾ, ਮੁਹਾ. ਹੌਸਲਾ ਦੇਣਾ; ਪਿਆਰ ਭਰਿਆ ਸਲੂਕ ਕਰਨਾ

-ਦਿਲ ਬਾਗ਼ ਬਾਗ਼ ਹੋਣਾ, ਮੁਹਾ.
ਦਿਲ ਖਿੜ ਜਾਣਾ, ਬਹੁਤ ਖ਼ੁਸ਼ ਹੋਣਾ

-ਦਿਲ ਬਾਦਸ਼ਾਹ ਹੋਣਾ, ਮੁਹਾ. ਸਖ਼ੀ ਹੋਣਾ

-ਦਿਲ ਬੁੱਝਣਾ, ਮੁਹਾ. ਮਨ ਵਿਚ ਉਤਸ਼ਾਹ ਜਾਂ ਉਮੰਗ ਨਾ ਰਹਿਣਾ, ਮਨ ਮਰਨਾ

-ਦਿਲ ਬੁਰਾ ਕਰਨਾ, ਮੁਹਾ. ੧. ਉਲਟੀ ਕਰਨਾ,
੨. ਬੁਰਾ ਮਨਾਉਣਾ, ਨਰਾਜ਼ ਹੋਣਾ (ਮ. ਸਿੰ.)

-ਦਿਲ ਬੇਈਮਾਨ ਹੋਣਾ, ਮੁਹਾ.
ਨੀਅਤ ਬੁਰੀ ਹੋਣਾ, ਨੀਅਤ ਖੋਟੀ ਹੋਣਾ

-ਦਿਲ ਭਰ ਆਉਣਾ, ਮੁਹਾ.
ਕਿਸੇ ਦਾ ਦੁੱਖ ਵੇਖ ਕੇ ਜਾਂ ਸੁਣਕੇ ਤਰਸ ਆ ਜਾਣਾ

-ਦਿਲ ਭਰ ਜਾਣਾ, ਮੁਹਾ.
੧. ਹੋਰ ਜ਼ਿਆਦਾ ਖਾਣ ਦੀ ਇਛਾ ਨਾ ਰਹਿਣਾ
੨. ਉਪਰਾਮ ਹੋ ਜਾਣਾ, ਤ੍ਰਿਪਤ ਹੋ ਜਾਣਾ

-ਦਿਲ ਭਲਾਣਾ, ਪੁ. ਦਿਲ ਪਰਚਾਵਾ, ਪਰਚਾਵਾ, (L)

-ਦਿਲ ਭੜਥਾ ਹੋਣਾ, ਮੁਹਾ. ਬਹੁਤ ਦੁੱਖੀ ਹੋਣਾ

-ਦਿਲ ਭਾਉਣਾ, ਵਿ. ਦਿਲ ਨੂੰ ਪਸੰਦ ਆਉਣ ਵਾਲਾ, ਦਿਲ ਪਸੰਦ

-ਦਿਲ ਭਾਨਾ, ਵਿ. ਦਿਲ ਪਸੰਦ, ਮਨ ਭਾਉਣਾ (ਮ. ਸਿੰ.)

-ਦਿਲ ਭਾਰੇ ਭਾਰੇ ਕਰ ਦੇਣਾ, ਮੁਹਾ. ਉਦਾਸੀਨਤਾ ਆ ਜਾਣਾ

-ਦਿਲ ਭਿੱਜਣਾ, ਮੁਹਾ. ਸਾਂਝ ਜਾਂ ਇਤਬਾਰ ਹੋਣਾ

-ਦਿਲ ਭੁੱਖਾ ਹੋਣਾ, ਮੁਹਾ. ਦਿਲ ਵਿੱਚ ਤਾਂਘ ਹੋਣਾ

-ਦਿਲ ਮਸੋਸ ਕੇ ਰਹਿ ਜਾਣਾ, ਮੁਹਾ.
ਮਨ ਮਾਰ ਕੇ ਰਹਿ ਜਾਣਾ, ਨਿਰਾਸ਼ ਹੋਣ ਤੇ ਸਬਰ ਕਰਨਾ

-ਦਿਲ ਮਰ ਜਾਣਾ, ਮੁਹਾ. ਮਨ ਵਿਚੋਂ ਉਤਸ਼ਾਹ ਜਾਂਦੇ ਰਹਿਣਾ, ਦਿਲ ਬੁੱਝਣਾ

-ਦਿਲ ਮਾਰਨਾ, ਮੁਹਾ. ਇਛਿਆਵਾਂ ਨੂੰ ਰੋਕਣਾ, ਖ਼ਾਹਿਸ਼ਾਂ ਨੂੰ ਦਬਾਉਣਾ

-ਦਿਲ ਮਿਲੱਣਾ, (ਮਿਲ ਜਾਣਾ) ਮੁਹਾ.
ਪਰਸਪਰ ਪਿਆਰ ਹੋਣਾ

-ਦਿਲ ਮੈਲਾ ਹੋਣਾ, ਮੁਹਾ. ਮਨ ਵਿਚ ਬੁਰਾ ਭਾਵ ਪੈਦਾ ਹੋਣਾ, ਨੀਅਤ ਖੋਟੀ ਹੋਣਾ

-ਦਿਲ ਮੈਲਾ ਕਰਨਾ, ਮੁਹਾ. ਉਦਾਸ ਹੋਣਾ

-ਦਿਲ ਮੋਹਣਾ, ਵਿ. ਮਨ ਮੋਹਣਾ, ਮਨ ਭਾਉਣਾ,
"ਹਿਕ ਆਖੇ ਖ਼ੁਦ ਮੈਂ ਲੈ ਜਾਸਾਂ,
ਇਹ ਬਰਦਾ ਦਿਲ ਮੋਹਣਾ''
(ਗੁਲ. ਯੂਸ.)

-ਦਿਲ ਮੋਕਲਾ ਕਰਨਾ, ਮੁਹਾ. ਖੁਲ੍ਹ ਦਿਲਾ ਹੋਣਾ, ਉਦਾਰ ਚਿੱਤ ਹੋਣਾ

-ਦਿਲ ਮੋਮ ਹੋਣਾ, ਮੁਹਾ. ਕਿਸੇ ਦਾ ਦੁੱਖ ਵੇਖਕੇ ਜਾਂ ਸੁਣਕੇ ਤਰਸ ਆ ਜਾਣਾ

-ਦਿਲ ਰੱਖਣਾ, ਮੁਹਾ. ੧. ਝੂਠੀ ਤਸੱਲੀ ਦੇਣਾ
੨. ਹੌਸਲਾ ਕਰਨਾ,

-ਦਿਲ ਰੱਖਣੀ, ਇ. ਝੂਠੀ ਤਸੱਲੀ, ਦਿਲਾਸਾ, ਧਰਵਾਸ

-ਦਿਲ ਰੱਖਵਾਂ, ਵਿ. ਝੂਠੀ ਤਸੱਲੀ ਦੇਣ ਵਾਲਾ

-ਦਿਲ ਰਖਾਈ, ਇ. ਝੂਠੀ ਤਸੱਲੀ ਦੇਣ ਦਾ ਭਾਵ

-ਦਿਲ ਰੰਗਿਆ ਹੋਣਾ, ਮੁਹਾ. ਮਗਨ ਹੋਣਾ

-ਦਿਲ ਰੱਲਣਾ, ਮੁਹਾ. ਦਿਲ ਮਿਲਣਾ, ਦਿਲਾਂ ਦੀ ਸਾਂਝ ਹੋਣਾ
''ਭਾਈਆਂ ਵਾਂਗੂੰ ਦਿਲ ਜਾਂ ਰਲਿਆ,
ਆ ਗਈ ਪੇਸ਼ ਜੁਦਾਈ'' (ਗੁਲ. ਯੂਸ.)

-ਦਿਲ ਲੱਗਣਾ, ਮੁਹਾ. ੧. ਉਦਾਸ ਹੋਣਾ;
੨. ਪਸੰਦ ਆਉਣਾ, ਮਨ ਨੂੰ ਭਾਅ ਜਾਣਾ; ਪਿਆਰ ਪੈਣਾ

-ਦਿਲ ਲਗਦਾ, ਵਿ. ਸੁਖਾਉਂਦਾ, ਮਨ ਭਾਉਂਦਾ

-ਦਿਲ ਲਗਾ, ਵਿ. ੧. ਜੋ ਦਿਲ ਨੂੰ ਮੋਹੇ, ਪਿਆਰਾ;
੨. ਦਲੇਰ,
੩. ਦਾਨੀ, ਸਖ਼ੀ (ਲੁ. ਕੋ.)

-ਦਿਲ ਲਗੀ, ਇ. ਹਾਸਾ ਮਖੌਲ, ਠੱਠਾ

-ਦਿਲ ਲਲਚਾਉਣਾ, ਮੁਹਾ. ਚਿੱਤ ਵਿਚ ਕਿਸੇ ਚੀਜ਼ ਦੀ ਪ੍ਰਾਪਤੀ ਲਈ ਪਰਬਲ ਇਛਾ ਹੋਣਾ

-ਦਿਲ ਲਾਉਣਾ, ਮੁਹਾ.
੧. ਕਿਸੇ ਚੀਜ਼ ਵਲ ਪੂਰਾ ਪੂਰਾ ਧਿਆਨ ਦੇਣਾ;
੨. ਪਿਆਰ ਪਾਉਣਾ

-ਦਿਲ ਲਾ ਕੇ ਕੰਮ ਕਰਨਾ, ਮੁਹਾ.
ਪੂਰੇ ਧਿਆਨ ਨਾਲ ਕੰਮ ਕਰਨਾ,
ਪੂਰੀ ਤਵੱਜਾ ਨਾਲ ਕੰਮ ਕਰਨਾ

-ਦਿਲ ਲਾਵਣ, ਮੁਹਾ. ਪੂਰੀ ਤਵੱਜਾ ਨਾਲ ਕੰਮ ਕਰਨਾ, ਦਿਲ ਲਾ ਕੇ ਕੰਮ ਕਰਨਾ (ਜਟਕੀ)

–ਦਿਲ ਲੁੱਟਣਾ, ਮੁਹਾ. ਦਿਲ ਜਿੱਤਣਾ, ਦਿਲ ਮੋਹਣਾ
"ਜੇ ਕੋਈ ਮਨ ਵਿਚ ਹਾਵੀ ਧੋਖਾ
ਤੇਂ ਦਿਲ ਮੇਡਾ ਕਿਉਂ ਲੁਟਾ"
(ਗੁਲ ਅਨਵਰ-ਨੂਰਨ ਗਦਾਈ)

–ਦਿਲ ਲੂਹਣੀ, ਵਿ. ਦਿਲ ਨੂੰ ਸਾੜਣ ਵਾਲੀ

–ਦਿਲ ਲੈਣਾ, ਮੁਹਾ.
੧. ਮਨ ਦੀ ਥਾਹ ਲੈਣਾ, ਅਜ਼ਮਾਇਸ਼ ਕਰਨਾ,
੨. ਮੋਹ ਲੈਣਾ
"ਲੈਂਦਾ ਹੀ ਦਿਲ ਹੋ ਗਿਆ ਰਾਹੀ" (ਬੁਲ੍ਹੇਸ਼ਾਹ ਅੰਕ)

–ਦਿਲ ਵਹਿ ਰਿਹਾ ਹੋਣਾ, ਮੁਹਾ. ਖਿੱਚ ਪੈਣਾ

–ਦਿਲ ਵੱਡਾ ਕਰਨਾ, ਮੁਹਾ. ਬਹੁਤ ਜ਼ਿਆਦਾ ਹੌਸਲਾ ਕਰਨਾ, ਸਬਰ ਕਰਨਾ

–ਦਿਲ ਵਧਣਾ, ਮੁਹਾ. ਹੌਸਲਾ ਹੋਣਾ

–ਦਿਲ ਵਧਾਉਣਾ, ਮੁਹਾ. ਹੌਸਲਾ ਦੇਣਾ

–ਦਿਲ ਵਧੀ ਕਰਨਾ, ਮੁਹਾ. ਆਪਣੀ ਵਿਤੋਂ ਵਧੀਕ ਕਿਸੇ ਖ਼ਤਰੇ ਵਾਲੇ ਕੰਮ ਨੂੰ ਹੱਥ ਪਾਉਣਾ

–ਦਿਲ ਵਲੇਵੇਂ ਖਾਣਾ, ਮੁਹਾ. ਦਿਲ ਵਿਚ ਉਬਾਲ ਆਉਣਾ

–ਦਿਲ ਵਾਲਾ, ਵਿ. ਪੁ.
੧. ਦਲੇਰ, ਬਹਾਦਰ;
੨. ਸਖ਼ੀ, ਦਾਨੀ, ਉਦਾਰ ਚਿੱਤ (ਮ. ਸਿੰ.)

–ਦਿਲ ਵਿੱਕਣਾ, ਮੁਹਾ. ਪਿਆਰ ਪੈਦਾ ਹੋਣਾ
"ਦੇਖਣ ਸਾਰ ਉਹਦਾ ਦਿਲ ਵਿਕਿਆ,
ਨਾਲੇ ਰੱਬ ਧਿਆਵੇ" (ਸੈਫ਼.)

–ਦਿਲ ਵਿੱਚ ਉਤਰਨਾ, ਮੁਹਾ. ਡੂੰਘਾ ਅਸਰ ਕਰਨਾ

–ਦਿਲ ਵਿਚ ਆਉਣਾ, ਮੁਹਾ. ਵਿਚਾਰ ਪੈਦਾ ਹੋਣਾ
ਮਨ ਵਿਚ ਕਿਸੇ ਖ਼ਿਆਲ ਦਾ ਆ ਜਾਣਾ

–ਦਿਲ ਵਿਚ ਸਮਾਉਣਾ, ਮੁਹਾ.
ਮਨ ਵਿਚ ਵਸਣਾ, ਪਿਆਰਾ ਲਗਣਾ :
"ਤੇਰਾ ਸਿੱਧ ਸਵੱਲਾ ਮਨ ਹੈ,
ਮੇਰੇ ਦਿਲ ਵਿਚ ਗਿਆ ਸਮਾ" (ਸ. ਸ.)

–ਦਿਲ ਵਿੱਚ ਹੀ ਰਹਿ ਜਾਣਾ, ਮੁਹਾ. ਕਿਸੇ ਨੂੰ ਦਸ ਨਾ ਸਕਣਾ

–ਦਿਲ ਵਿੱਚ ਕੰਘੀ ਮਾਰਨਾ, ਮੁਹਾ. ਆਪਣੀ ਹਾਲਤ ਉਤੇ ਵਿਚਾਰ ਕਰਨਾ

–ਦਿਲ ਵਿੱਚ ਕਟਾਰੀ ਲੱਗਣਾ, ਮੁਹਾ. ਪਿਆਰ ਹੋਣਾ :
"ਲੱਗੀ ਦਿਲ ਦੇ ਵਿਚ ਕਟਾਰੀ,
ਜਿਗਰੋਂ ਪਾਰ ਗੁਜ਼ਾਰੀ" (ਗੁਲ. ਯੂਸ.)

–ਦਿਲ ਵਿੱਚ ਕੰਡਾ ਬਣ ਕੇ ਚੁਭਣਾ, ਮੁਹਾ.
ਦੁਖ ਦੇਣਾ, ਸਤਾਉਣਾ

–ਦਿਲ ਵਿੱਚ ਕੋਈ ਗੱਲ ਨਾ ਹੋਣਾ, ਮੁਹਾ. ਦਿਲ ਦਾ ਸਾਫ਼ ਹੋਣਾ

–ਦਿਲ ਵਿਚ ਖੁਬਣਾ, ਮੁਹਾ. ਬਹੁਤ ਜ਼ਿਆਦਾ ਪਸੰਦ ਆਉਣਾ

–ਦਿਲ ਵਿਚ ਖੁੜਕਣਾ, ਮੁਹਾ.
ਮਨ ਵਿਚ ਪਹਿਲਾਂ ਹੀ ਅੰਦਾਜ਼ਾ ਹੋ ਜਾਣਾ

–ਦਿਲ ਵਿਚ ਗੰਢ ਪਾਉਣਾ, ਮੁਹਾ.
ਕਿਸੇ ਲਈ ਮਨ ਵਿਚ ਘਿਰਨਾ ਲੈ ਆਉਣਾ

–ਦਿਲ ਵਿਚ ਗੰਢ ਪੈਣਾ, ਮੁਹਾ.
੧. ਪੱਕਾ ਵਿਸ਼ਵਾਸ਼ ਹੋਣਾ;
੨. ਕਿਸੇ ਲਈ ਮਨ ਵਿਚ ਘਿਰਨਾ ਹੋ ਜਾਣਾ

–ਦਿਲ ਵਿਚ ਗੰਢ ਬਝਣਾ, ਮੁਹਾ. ੧. ਪੱਕਾ ਵਿਸ਼ਵਾਸ਼ ਹੋਣਾ;
੨. ਰੋਸ ਹੋਣਾ

–ਦਿਲ ਵਿਚ ਛੇਕ ਪਾਉਣਾ, ਮੁਹਾ.
ਕਿਸੇ ਚੁਭਵੀਂ ਗੱਲ ਰਾਹੀਂ ਦਿਲ ਤੇ ਭਾਰੀ ਸੱਟ ਮਾਰਨਾ
"ਅਣਖੀਲਿਆਂ ਨੌਜਵਾਨਾਂ ਦੇ ਦਿਲਾਂ ਵਿਚ ਇਹ
ਗੱਲ ਛੇਕ ਪਾ ਗਈ" (ਰਾਹੀ-ਮਾਰਚ ੧੯੫੪)

–ਦਿਲ ਵਿਚ ਘਰ ਕਰਨਾ, ਮੁਹਾ. ਮਨ ਵਿਚ ਵਸ ਜਾਣਾ

–ਦਿਲ ਵਿਚ ਘੁਟ ਕੇ ਰੱਖਣਾ, ਮੁਹਾ.
ਕੋਈ ਗਲ ਦਿਲੋਂ ਨਾ ਭੁਲਾਉਣਾ

–ਦਿਲ ਵਿਚ ਘੁੰਡੀ ਪੈਣਾ, ਮੁਹਾ. ਦੁਸ਼ਮਣੀ ਪੈਦਾ ਹੋਣਾ

–ਦਿਲ ਵਿਚ ਚੁੱਭਣਾ, ਮੁਹਾ.
ਬੁਰਾ ਲੱਗਣਾ, ਦਿਲ ਵਿਚ ਰੜਕਣਾ

–ਦਿਲ ਵਿਚ ਚੋਰ ਹੋਣਾ, ਮੁਹਾ. ਦਿਲੋਂ ਸਾਫ਼ ਨਾ ਹੋਣਾ
"ਜੋ ਆਖੇ ਤਾਂ ਏਹਾ ਕਰਸਾਂ,
ਚੋਰ ਤੇਰੇ ਦਿਲ ਕੇਹਾ" (ਸੈਫ਼.)

–ਦਿਲ ਵਿਚ ਚੋਰ ਵੱਸਣਾ, ਮੁਹਾ. ਦਿਲੋਂ ਸਾਫ਼ ਨਾ ਹੋਣਾ

–ਦਿਲ ਵਿਚ ਝਾਕਣਾ, ਮੁਹਾ. ਮਨ ਪੜ੍ਹਨਾ, ਆਤਮਾ ਤੋਂ ਪੁਛਣਾ
ਦਿਲ ਵਿਚ ਝਾਤੀ ਮਾਰਨਾ

–ਦਿਲ ਵਿਚ ਝਾਤੀ ਮਾਰਨਾ, ਮੁਹਾ.
ਆਪਣੀ ਹਾਲਤ ਉਤੇ ਵਿਚਾਰ ਕਰਨਾ

–ਦਿਲ ਵਿਚ ਥਾਂ ਦੇਣਾ, ਮੁਹਾ. ਪਿਆਰ ਕਰਨਾ

–ਦਿਲ ਵਿਚ ਥਾਂ ਬਣਾਉਣਾ, ਮੁਹਾ.
ਆਪਣੇ ਲਈ ਕਿਸੇ ਦੇ ਮਨ ਵਿਚ
ਸਤਿਕਾਰ ਪੈਦਾ ਕਰਨਾ

–ਦਿਲ ਵਿਚ ਦਲੀਲ ਲਿਆਉਣਾ, ਮੁਹਾ. ਸੋਚ ਵਿਚਾਰ ਕਰਨਾ:
"ਦਿਲ ਦੇ ਵਿਚ ਦਲੀਲ ਲਿਆਇਆ
ਕੀ ਸ਼ੀਰੀਨੀ ਦੇਣੀ" (ਗੁਲ. ਯੂਸ.)

–ਦਿਲ ਵਿਚ ਧੂ ਪੈਣਾ, ਮੁਹਾ. ਮਨ ਵਿਚ ਖਿੱਚ ਪੈਣਾ,
ਤੜਪ ਪੈਦਾ ਹੋਣਾ

–ਦਿਲ ਵਿਚ ਪੱਚੀ ਹੋਣਾ, ਮੁਹਾ. ਬਹੁਤ ਸ਼ਰਮਿੰਦਾ ਹੋਣਾ

–ਦਿਲ ਵਿਚ ਪੜ੍ਹਨਾ, ਮੁਹਾ. ਮੂੰਹ ਵਿਚ ਪੜ੍ਹਨਾ

–ਦਿਲ ਵਿਚ ਪਾਪ ਹੋਣਾ, ਮੁਹਾ. ਦਿਲ ਵਿਚ ਚੋਰ ਹੋਣਾ, ਦਿਲ ਵਿਚ ਖੋਟ ਹੋਣਾ

–ਦਿਲ ਵਿਚ ਪਾ ਲੈਣਾ, ਮੁਹਾ. ਦਿਲ ਵਿਚ ਗੰਢ ਬੰਨ੍ਹ ਲੈਣਾ, ਕਦੇ ਨਾ ਭੁਲਾਉਣਾ

–ਦਿਲ ਵਿਚ ਫੱਬ ਜਾਣਾ, ਮੁਹਾ. ਮਨ ਮੋਹ ਲੈਣਾ

–ਦਿਲ ਵਿਚ ਫ਼ਰਕ ਆਉਣਾ, ਮੁਹਾ. ਪਹਿਲੇ ਵਰਗਾ ਪਿਆਰ ਨਾ ਰਹਿਣਾ

–ਦਿਲ ਵਿਚ ਬੰਨ੍ਹਣਾ, ਮੁਹਾ. ਪੱਕਾ ਇਰਾਦਾ ਕਰਨਾ,
"ਫਿਰ ਮੁੜ ਏਹ ਸਲਾਹ ਉਸ ਮੁਝੀ
ਮੋਹਕਮ ਦਿਲ ਵਿਚ ਬੱਧੀ"
(ਸ਼ਾਹ ਬਹਿਰਾਮ ਤੇ ਹੁਸਨ ਬਾਨੋ–ਇਮਾਮ ਬਖ਼ਸ਼)

–ਦਿਲ ਵਿਚ ਬੈਠ ਜਾਣਾ, ਮੁਹਾ. ਕਿਸੇ ਗੱਲ ਦਾ ਗਹਿਰਾ ਅਸਰ ਹੋਣਾ (L)

–ਦਿਲ ਵਿਚ ਭਾਂਬੜ ਮਚਣਾ, ਮੁਹਾ. ਬਹੁਤ ਜ਼ਿਆਦਾ ਗੁੱਸਾ ਚੜ੍ਹਨਾ

–ਦਿਲ ਵਿਚ ਰੱਖਣਾ, ਮੁਹਾ.
੧. ਭੇਤ ਨਾ ਦੇਣਾ;
੨. ਕਿਸੇ ਦੀ ਕੀਤੀ ਬੁਰਾਈ ਨੂੰ ਨਾ ਭੁਲਣਾ

–ਦਿਲ ਵਿਚ ਵਸਣਾ, ਮੁਹਾ. ਹਰ ਵਕਤ ਕਿਸੇ ਦਾ ਖ਼ਿਆਲ ਦਿਲ ਵਿਚ ਰਹਿਣਾ:
"ਉਹ ਦਿਲ ਮੇਰੇ ਵਿਚ ਵਸਦਾ,
ਪੁਛਣੀਆਂ ਗੱਲਾਂ ਤੇ ਉਠ ਨਸਦਾ" (ਬੁਲ੍ਹੇ ਸ਼ਾਹ)

–ਦਿਲ ਵਿਚੋਂ ਧੂੰ ਨਿਕਲਣਾ, ਮੁਹਾ. ਦਿਲ ਸੜ ਬਲ ਜਾਣਾ, ਹਉਕੇ ਭਰਨਾ

–ਦਿਲ ਵਿੰਨ੍ਹਵਾਂ, ਵਿ. ਦੁਖੀ ਕਰਨ ਵਾਲਾ, ਬਹੁਤ ਕਲੇਸ਼ ਦੇਣ ਵਾਲਾ

–ਦਿਲੜੀ, ਇ. ਛੋਟਾ ਦਿਲ :
"ਚਾ ਕੀਤੇ ਕੈਦ ਦਿਲੜੀ ਬਿਗਾਨੀ"
(ਗੁਲ ਅਨਵਰ-ਨੂਰਨ ਗਦਾਈ)

–ਦਿਲਾਂ ਦੇ ਵੱਟ ਕੱਢਣਾ, ਮੁਹਾ. ਬਖੇੜੇ ਮੁਕਾਣਾ, ਦੁਸ਼ਮਣੀ ਖ਼ਤਮ ਕਰਨਾ

–ਦਿਲਾਂ ਦੇ ਵੱਟ ਨਿਕਲ ਜਾਣਾ, ਮੁਹਾ. ਪੁਰਾਣੇ ਖੋਟ ਤੇ ਵੈਰ ਦੂਰ ਕਰਕੇ ਮਿਤਰ ਹੋ ਜਾਣਾ

–ਦਿਲਾਂ ਵਿਚ ਵੱਟ ਪੈਣੇ, ਮੁਹਾ. ਮਨ ਮੋਟਾ ਹੋਣਾ

–ਦਿਲੇ ਆਂ ਸੱਟ ਛੋੜਨਾ, ਮੁਹਾ. ਦਿਲ ਛੱਡ ਦੇਣਾ (ਪੋਠੋ. ਕੋ.)

–ਦਿਲੇ ਆਲਾ, ਵਿ. ਦਿਲ ਵਾਲਾ (ਪੋਠੋ. ਕੋ.)

–ਦਿਲੇ ਜ਼ਾਰ, ਪੁ. ਦੁਖੀ ਦਿਲ :
"ਹਸਰਤਾਂ ਜਾਗ ਉਠਣ ਮੇਰੇ ਦਿਲੇ ਜ਼ਾਰ ਦੀਆਂ"
(ਸ਼ਰਫ਼ ਹੁਲਾਰੇ)

–ਦਿਲੋਂ ਉੱਤਰ ਜਾਣਾ, ਮੁਹਾ. ਨਜ਼ਰਾਂ ਤੋਂ ਡਿਗ ਜਾਣਾ, ਕਦਰ ਘਟ ਜਾਣਾ

–ਦਿਲੋਂ ਬਜਾਨੋਂ, ਕ੍ਰਿ. ਵਿ. ਸੱਚੇ ਦਿਲ ਨਾਲ, ਪੂਰਨ ਨਿਸਚੇ ਨਾਲ
"ਆਉ ਮੰਨੋ ਦਿਲੋਂ ਬਜਾਨੋਂ ਯਾਰ ਨਬੀ ਦੇ ਚਾਰੇ
(ਗੁਲ. ਯੂਸ.)

–ਦਿਲੋਂ ਬਣਾਣਾ, ਮੁਹਾ. ਮਨੋਂ ਕਲਪਨਾ ਕਰਨਾ :
"ਦੇਖ ਲਵੇ ਉਸ ਵਿੱਚੋਂ ਜਾ ਕੇ,
ਮੈਂ ਨਹੀਂ ਦਿਲੋਂ ਬਣਾਈ"
(ਗੁਲ. ਯੂਸ.)

–ਦਿਲੋਂ ਮਨੋਂ, ਕ੍ਰਿ. ਵਿ. ਸੱਚੇ ਦਿਲ ਨਾਲ

–ਦਿਲੋਂ ਲੱਥਣਾ, ਮੁਹਾ. ਚੰਗਾ ਨਾ ਲੱਗਣਾ

–ਦਿਲੋਂ ਲਾਹੁਣਾ, ਮੁਹਾ. ਅੱਖਾਂ ਵਿਚ ਕਦਰ ਘਟਾਉਣਾ

–ਦਿਲੋਂ ਵਿਸਾਰਨਾ, ਮੁਹਾ. ਉੱਕਾ ਹੀ ਭੁਲ ਜਾਣਾ,
"ਤੂ ਪਰ ਸ਼ਾਹ ਬਹਿਰਾਮ ਅਸਾਂ ਨੂੰ
ਦਿਲੋਂ ਨਾ ਮੂਲ ਵਿਸਾਰ"
(ਸ਼ਾਹ ਬਹਿਰਾਮ ਤੇ ਹੁਸਨਬਾਨੋ-ਇਮਾਮ ਬਖ਼ਸ਼)

–ਸ਼ਾਹ ਦਿਲ, ਵਿ. ਵੱਡੇ ਦਿਲ ਵਾਲਾ, ਦਰਿਆ ਦਿਲ

–ਸਖ਼ੀ ਦਿਲ, ਵਿ. ਉਦਾਰ ਚਿੱਤ, ਦਾਨੀ

–ਥੋੜ੍ਹ ਦਿਲਾ, ਵਿ. ਘਟ ਹੌਸਲੇ ਵਾਲਾ

–ਫ਼ਰਾਖ਼ ਦਿਲ, ਵਿ. ਖੁੱਲ੍ਹੇ ਦਿਲ ਵਾਲਾ, ਖੁਲ੍ਹਾ ਖ਼ਰਚ ਕਰਨ ਵਾਲਾ

–ਦਰਿਆ ਦਿਲ, ਵਿ. ਵੱਡੇ ਦਿਲ ਵਾਲਾ, ਖੁਲ੍ਹਾ ਖ਼ਰਚ ਕਰਨ ਵਾਲਾ

**ਦਿਲ ਆਜ਼ਾਰ,** [ਫ਼ਾ. ਦਿਲ ਆਜ਼ਾਰ دل آزار ;
ਫ਼ਾ. ਦਿਲ دل +ਫ਼ਾ. ਆਜ਼ਾਰ آزار
∠ਫ਼ਾ. ਆਜ਼ੁਰਦਨ آزردن ਦੁਖ ਦੇਣਾ ] ਵਿ. ਦੁਖੀ ਕਰਨ ਵਾਲਾ

–ਦਿਲ ਆਜ਼ਾਰੀ, ਇ. ਦਿਲ ਨੂੰ ਦੁਖਾਣ ਦਾ ਭਾਵ,

**ਦਿਲ ਆਵੇਜ਼,** [ਫ਼ਾ ਦਿਲ ਆਵੇਜ਼ دل آویز ;
ਫ਼ਾ. ਦਿਲ دل +ਫ਼ਾ. ਆਵੇਜ਼ آویز
<ਫ਼ਾ. ਆਵੇਖ਼ਤਨ=ਲਮਕਣਾ, ਲਮਕਾਉਣਾ] ਵਿ.
੧. ਦਿਲ ਨੂੰ ਲੁਭਾਉਣ ਵਾਲਾ, ਦਿਲ ਖ਼ੁਸ਼ ਕਰਨ ਵਾਲਾ
੨. ਖ਼ੁਸ਼ਬੂਦਾਰ, ਮੁਅੱਤਰ

**ਦਿਲਸ਼ਾਦ,** [ਫ਼ਾ. ਦਿਲਸ਼ਾਦ دلشاد ; ਫ਼ਾ. ਦਿਲ دل +ਫ਼ਾ. ਸ਼ਾਦ شاد ] ਵਿ. ਖ਼ੁਸ਼, ਪ੍ਰਸੰਨ :
"ਭਾਂਵੇਂ ਹੈ ਸੋਹਣਾ ਅੰਤ ਹੈ ਖ਼ਾਕੀ,
ਜਿਹਨੂੰ ਦੇਖ ਹੋਇਉ ਦਿਲਸ਼ਾਦ ਧੀਆ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਦਿਲ ਸ਼ਿਕਨ,** [ਫ਼ਾ. ਦਿਲ ਸ਼ਿਕਨ دلشکن ; ਫ਼ਾ. ਦਿਲ دل +ਫ਼ਾ. ਸ਼ਿਕਨ شکن <ਫ਼ਾ. ਸ਼ਿਕਸਤਨ شکستن =ਤੋੜਨਾ] ਵਿ. ਦਿਲ ਤੋੜਨ ਵਾਲਾ
–ਦਿਲ ਸ਼ਿਕਨੀ, ਇ. ਦਿਲ ਟੁਟਣ ਦਾ ਭਾਵ, ਹੌਸਲਾ ਤੋੜਨ ਦਾ ਭਾਵ

**ਦਿਲ ਸੋਖ਼ਤਾ,** [ਫ਼ਾ. ਦਿਲ ਸੋਖ਼ਤਾ دلسوختہ ਫ਼ਾ. ਦਿਲ دل +ਫ਼ਾ ਸੋਖ਼ਤਾ سوختہ ∠ਫ਼ਾ. ਸੋਖ਼ਤਨ سوختن =ਸੜਨਾ, ਸਾੜਨਾ] ਵਿ. ਦਿਲ ਸੜਿਆ, ਦੁਖਿਆਰਾ

**ਦਿਲ ਸੋਜ਼,** [ਫ਼ਾ. ਦਿਲ ਸੋਜ਼ دلسوز ; ਫ਼ਾ. ਦਿਲ دل ਫ਼ਾ.+ਸੋਜ਼ سوز <ਸੋਖ਼ਤਨ سوختن =ਸੜਨਾ] ਵਿ.
੧. ਦਿਲ ਸਾੜਨ ਵਾਲਾ;
੨. ਪਿਆਰਾ
–ਦਿਲ ਸੋਜ਼ੀ, ਇ. ਦਰਦਮੰਦੀ, ਹਮਦਰਦੀ

**ਦਿਲ ਕਸ਼,** [ਫ਼ਾ. ਦਿਲਕਸ਼ دلکش ; ਫ਼ਾ ਦਿਲ دل +ਫ਼ਾ. ਕਸ਼ کش ∠ਫ਼ਾ. ਕਸ਼ੀਦਨ کشیدن =ਖਿੱਚਣਾ] ਵਿ. ਦਿਲ ਖਿੱਚਣ ਵਾਲਾ, ਮਨ-ਮੋਹਣਾ
–ਦਿਲ ਕਸ਼ੀ, ਇ. ੧. ਦਿਲ ਖਿਚਣ ਦਾ ਭਾਵ;
੨. ਖ਼ੂਬਸੂਰਤੀ, ਸੁੰਦਰਤਾ

**ਦਿਲ ਕਬਜ਼,** [ਫ਼ਾ. ਦਿਲ دل +ਅਰ. ਕਬਜ਼ قبض =ਕਾਬੂ ਕਰਨਾ] ਪੁ. ਮਨ ਨੂੰ ਵਸ ਕਰਨ ਦੀ ਕਿਰਿਆ,
"ਦਿਲਕਬਜ਼ ਕਬਜ਼ਾ ਕਾਦਰੋ" (ਤਿਲੰ. ਮ: ੫)

**ਦਿਲਖ਼ੰਦ,** [ਫ਼ਾ. ਦਿਲ ਖ਼ੰਦ دلخند ; ਫ਼ਾ. ਦਿਲ دل +ਫ਼ਾ. ਖ਼ੰਦ خند ∠ਖ਼ੰਦੀਦਨ خندیدن =ਹੱਸਣਾ] ਵਿ. ਖ਼ੁਸ਼, ਪ੍ਰਸੰਨ :
"ਕਾਨਾ ਨਦੀ ਕਰੀਮ ਜੀ, ਇਹ ਤੇਰਾ ਫ਼ਰਜ਼ੰਦ,
ਵੇਖ ਪਿਆ ਕਿਤ ਗਾਲ ਹੈ ਦੁਸ਼ਮਨ ਹੈ ਦਿਲ ਖ਼ੰਦ"
(ਜੰਗ-ਹਾਮਿਦ)

**ਦਿਲਖ਼ਾਹ,** [ਫ਼ਾ. ਦਿਲ ਖ਼੍ਵਾਹ دلخواہ ; ਫ਼ਾ ਦਿਲ دل +ਫ਼ਾ. ਖ਼੍ਵਾਹ خواہ ∠ਖ਼੍ਵਾਸਤਨ خواستن =ਚਾਹੁਣਾ] ਵਿ. ਦਿਲ ਨੂੰ ਚੰਗਾ ਲੱਗਣ ਵਾਲਾ, ਮਣਮੋਹਣਾ :
"ਮਿਰਜ਼ੇ ਡਿੱਠੀ ਓਸ ਦੀ ਸੂਰਤ ਸੀ ਦਿਲਖ਼ਾਹ"
(ਕਿੱਸਾ ਸੋਹਣੀ ਮਹੀਵਾਲ–ਕਾਦਰਯਾਰ)

**ਦਿਲਗੀਰ,** [ਫ਼ਾ. ਦਿਲਗੀਰ دلگیر ; ਫ਼ਾ. ਦਿਲ دل +ਫ਼ਾ. ਗੀਰ گیر ∠ਗਿਫ਼ਤਨ=ਫੜਨਾ] ਵਿ. ਉਦਾਸ, ਗ਼ਮਗੀਨ (ਸੈਫ਼.)
–ਦਿਲਗੀਰੀ, ਇ. ਉਦਾਸੀ, ਗ਼ਮਗੀਨੀ :
"ਜੇ ਖਾਵੇ ਰੋਗ ਉਸਦਾ ਜਾਵੇ, ਦੂਰ ਹੋਵੇ ਦਿਲਗੀਰੀ"

**ਦਿਲਚਸਪ,** [ਫ਼ਾ. ਦਿਲਚਸਪ دلچسپ ; ਫ਼ਾ. ਦਿਲ دل +ਫ਼ਾ. ਚਸਪ چسپ ∠ ਚਸਪੀਦਨ چسپیدن =ਚੰਬੜਨਾ] ਵਿ. ਮਨ ਭਾਉਣਾ, ਸੁਆਦਲਾ, ਦਿਲ ਖਿੱਚਵਾਂ
–ਦਿਲਚਸਪੀ, ਇ. ਦਿਲ ਦੇ ਖਿਚੇ ਜਾਣ ਦਾ ਭਾਵ, ਦਿਲ ਦਾ ਲਗਾਓ

**ਦਿਲ ਜਮਾ,** [ਫ਼ਾ. ਦਿਲ دل +ਜਮਾ ਅਰ. ਜਮਾ جمع ] ਇ.
ਦਿਲ ਦੀ ਤਸੱਲੀ ਹੋਣ ਦਾ ਭਾਵ
–ਦਿਲ ਜਮਈ, ਇ. ਦਿਲ ਦੀ ਤਸੱਲੀ

**ਦਿਲਜੋਈ,** [ਫ਼ਾ. ਦਿਲ ਜੋਈ ਫ਼ਾ. ਦਿਲ دل +ਫ਼ਾ. ਜੋਈ جوئی ∠ਜੁਸਤਨ =ਲੱਭਣਾ] ਇ. ਤਸੱਲੀ, ਧੀਰਜ, ਦਿਲਾਸਾ :
"ਮੇਰੀ ਨਹੀਂ ਜਹਾਨ ਦੇ ਵਿਚ ਕੋਈ
ਜਿਹੜਾ ਬਣੀ ਤੇ ਕਰੇ ਦਿਲਜੋਈ ਵੀਰਾ"
(ਨਲ ਦਮਯੰਤੀ–ਵਿ. ਸਿੰ. ਤੀਰ)

**ਦਿਲ ਦਾਦਾ,** [ਫ਼ਾ. ਦਿਲਦਾਦਾ دلداده ਫ਼ਾ. ਦਿਲ دل +ਫ਼ਾ. ਦਾਦਾ داده ∠ਦਾਦਨ دادن =ਦੇਣਾ] ਵਿ. ਆਸ਼ਕ, ਪ੍ਰੇਮੀ :
"ਮੈਂ ਖ਼ੂਬਸੂਰਤੀ ਦਾ ਦਿਲ ਦਾਦਾ ਹਾਂ
ਫੁੱਲ ਕੁਮਲਾ ਗਿਆ" (ਹਰਚਰਨ ਸਿੰਘ)

**ਦਿਲਦਾਰ,** [ਫ਼ਾ. ਦਿਲਦਾਰ دلدار ; ਫ਼ਾ. ਦਿਲ دل +ਫ਼ਾ. ਦਾਰ دار ∠ਦਾਸ਼ਤਨ داشتن =ਰੱਖਣਾ] ਵਿ.
ਪ੍ਰੀਤਮ, ਪਿਆਰਾ :
"ਕੋਈ ਯਾਰ ਦੇ ਵਿਚ ਕਸੂਰ ਨਾਂਹੀ,
ਆਪੇ ਜਾਣ ਕੇ ਖ਼ਫ਼ਾ ਦਿਲਦਾਰ ਕੀਤਾ"
(ਮਿਲਖੀ ਰਾਮ)
–ਦਿਲਦਾਰੀ, ਇ. ਦੂਜੇ ਦੀ ਖ਼ੁਸ਼ੀ ਚਾਹੁੰਣ ਦਾ ਭਾਵ :
"ਨਾਲ ਮੁਹੱਬਤ ਉਸ ਬੀਬੀ ਨੇ
ਕੀਤੀ ਜਦ ਦਿਲਦਾਰੀ" (ਸੈਫ਼.)

**ਦਿਲਪਸੰਦ,** [ਫ਼ਾ. ਦਿਲ ਪਸੰਦ دل پسند ਫ਼ਾ. ਦਿਲ دل +ਫ਼ਾ.ਪਸੰਦ پسند <ਪਸੰਦੀਦਨ پسندیدن =ਪਸੰਦ ਕਰਨਾ] ਵਿ.
ਜੋ ਦਿਲ ਨੂੰ ਭਾਵੇ

**ਦਿਲਪਜ਼ੀਰ,** [ਫ਼ਾ. ਦਿਲਪਜ਼ੀਰ دلپذیر ; ਫ਼ਾ. ਦਿਲ دل +ਫ਼ਾ. ਪਜ਼ੀਰ پذیر ∠ਪਜ਼ੀਰਫ਼ਤਨ) پذیرفتن =ਪਸੰਦ ਹੋਣਾ] ਵਿ.
ਦਿਲ ਨੂੰ ਪਸੰਦ ਆਉਣ ਵਾਲਾ, ਦਿਲ-ਪਸੰਦ
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ)

**ਦਿਲਫ਼ਗਾਰ,** [ਫ਼ਾ. ਦਿਲਫ਼ਿਗਾਰ دلفگار ; ਫ਼ਾ.ਦਿਲ دل +ਫ਼ਾ. ਫ਼ਿਗਾਰ فگار =ਜ਼ਖ਼ਮੀ] ਵਿ. ਜ਼ਖ਼ਮੀ ਦਿਲਵਾਲਾ, ਦੁੱਖੀ
"ਅਖੀਂ ਲੜੀਆਂ ਦੀ ਸ਼ਰਮ ਪਾਲ ਪਿਆਰੇ,
ਜਾਏਂ ਛੱਡ ਨਹੀਂ ਦਿਲਫ਼ਗਾਰ ਓਵੇਂ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਦਿਲ ਫ਼ਰੇਬ,** [ਫ਼ਾ. ਦਿਲ ਫ਼ਰੇਬ دلفریب ; ਫ਼ਾ. ਦਿਲ دل +ਫ਼ਾ. ਫ਼ਰੇਬ فریب ∠ਫ਼ਰੇਬੀਦਨ فریبیدن =ਧੋਖਾ ਦੇਣਾ] ਵਿ.
ਮਨ ਮੋਹਣ ਵਾਲਾ, ਮਨ ਨੂੰ ਖਿਚਣ ਵਾਲਾ

**ਦਿਲਬੰਦ,** [ਫ਼ਾ. ਦਿਲਬੰਦ دلبند ; ਫ਼ਾ. ਦਿਲ دل +ਫ਼ਾ. ਬੰਦ بند <ਬਸਤਨ بستن =ਬੰਨ੍ਹਣਾ] ਵਿ.
ਦਿਲ ਨੂੰ ਮੋਹਣ ਵਾਲਾ, ਮਨਮੋਹਣਾ :
"ਦਿਤਾ ਰੱਬ ਫ਼ਰਜ਼ੰਦ ਦਿਲਬੰਦ ਸੋਹਣਾ,
ਚੰਦ ਮਾਤ ਹੋਇਆ ਵੇਖ ਝਾਤ ਉਹਦੀ"
(ਮਿਰਜ਼ਾ ਸਾਹਿਬਾਂ, ਮੁਹੰਮਦ ਬੂਟਾ)

**ਦਿਲਬਰ,** [ਫ਼ਾ. ਦਿਲਬਰ دلبر ; ਫ਼ਾ. ਦਿਲ دل +ਫ਼ਾ. ਬਰ بر ∠ਬੁਰਦਨ بردن ਲੈ ਜਾਣਾ] ਵਿ. ਦਿਲ ਲੈ ਜਾਣ ਵਾਲਾ, ਪਿਆਰਾ
–ਦਿਲਬਰੀ, ਇ. ੧. ਤਸੱਲੀ, ਹੌਸਲਾ
੨. ਪਿਆਰ
–ਦਿਲਬਰੀ ਦੇਣਾ, ਮੁਹਾ. ਹੌਸਲਾ ਵਧਾਉਣਾ,
ਉਤਸ਼ਾਹ ਵਧਾਉਣਾ (ਮ. ਸਿੰ.)

**ਦਿਲਰੁਬਾ**, [ਫ਼ਾ. ਦਿਲਰੁਬਾ دلربا ਫ਼ਾ. ਦਿਲ دل +ਫ਼ਾ. ਰੁਬਾ ربا ∠ ربودن ਰੁਬੂਦਨ =ਲੈ ਕੇ ਦੌੜ ਜਾਣਾ] ਵਿ. ਮਨ ਨੂੰ ਮੋਹਣ ਵਾਲਾ, ਮਨ ਨੂੰ ਲੁਟ ਲੈ ਜਾਣ ਵਾਲਾ, ਖਿੱਚ ਪਾਉਣ ਵਾਲਾ, ਪਿਆਰਾ

"ਹਾਲ ਖ਼ਰਾਬ ਹੈ ਸਦਾ ਉਸਦਾ
ਗੁੱਸੇ ਹੋ ਜਿਸ ਦਾ ਦਿਲਰੁਬਾ ਜਾਵੇ"
(ਮਿਲਖੀ ਰਾਮ)

੨. ਤਾਰ ਵਾਲਾ ਇਕ ਸਾਜ਼

**ਦਿਲਰੇਸ਼**, [ਫ਼ਾ. ਦਿਲਰੇਸ਼ دلریش ਫ਼ਾ. ਦਿਲ دل +ਫ਼ਾ. ਰੇਸ਼ ریش =ਜ਼ਖ਼ਮੀ] ਵਿ. ਜ਼ਖ਼ਮੀ ਦਿਲ ਵਾਲਾ :

"ਜਿਤਨੀ ਚੀਜ਼ ਸਮਿਆਨ ਸਭ ਵਿਆਹ ਦੀ ਸੀ
ਖ਼ੁਸ਼ੀ ਹੋਈ ਤਮਾਮ ਦਿਲਰੇਸ਼ ਤਾਂਈਂ"
(ਹੀਰ-ਮੁਕਬਲ)

**ਦਿਲਵੱਯਾ**, [ਦਿਲਵਾਉਣਾ] ਪੁ. ਦੇਣ ਵਾਲਾ (ਲ. ਕੋ.)

**ਦਿਲਵਾਉਣਾ**, ਕ੍ਰਿ. ਪ੍ਰੇ. ਵੇਖੋ ਦਿਲਾਉਣਾ

**ਦਿਲਵਾਲਣ**, [ਦਿਲ∠ਦਿੱਲੀ+ਵਾਲ (ਾ)+ਣ] ਇ. ਦਿਲੀ ਦੀ ਵਸਨੀਕ (ਲ. ਕੋ.)

**ਦਿਲਵਾਲੀ**, [ਦਿਲ∠ਦਿੱਲੀ+ਵਾਲ (ਾ)+ਈ] ਪੁ. ਦਿੱਲੀ ਦਾ ਵਸਨੀਕ (ਲ. ਕੋ.)

**ਦਿਲਵੇਯਾ**, (ਦਿਲਵਾਉਣਾ) ਪੁ. ਦੇਣ ਵਾਲਾ (ਲ. ਕੋ.)

**ਦਿੱਲਾ**, (ਮੁਲ.) (ਪੋਠੋ.) ਪੁ. ਘੜਾ (ਮ. ਸਿੰ.)

**ਦਿਲਾਉਣਾ**, ਕ੍ਰਿ. ਪ੍ਰੇ. ਦਿਵਾਉਣਾ

**ਦਿਲਾਉਰ**, ਵਿ. ਵੇਖੋ ਦਿਲਾਵਰ

–ਦਿਲਾਉਰੀ, ਇ. ਵੇਖੋ ਦਿਲਾਵਰੀ (ਮ. ਸਿੰ.)

**ਦਿਲਾਸੜਾ**, [ਦਿਲਾਸ+ੜਾ] ਪੁ. ਦਿਲਾਸਾ

**ਦਿਲਾਸਾ**, [ਫ਼ਾ. ਦਿਲਾਸਾ دلاسا ਫ਼ਾ. ਦਿਲ +ਆਸਾ ∠ਆਸੂਦਨ آسودن = ਸੁਖ ਦੇਣਾ] ਪੁ. ਤਸੱਲੀ, ਧੀਰਜ, ਹੌਸਲਾ, (ਲਾ. ਕ੍ਰਿ. ਦੇਣਾ)

**ਦਿਲਾਹ**, ਪੁ. ਲਹਿੰਦਾ (ਸ਼ਾਹਪੁਰੀ)

**ਦਿਲਾਨ**, ਪੁ. ਦਲ੍ਹਾਨ, ਵਿਹੜਾ (ਜਟਕੀ)

**ਦਿਲਾਵਰ**, [ਫ਼ਾ. ਦਿਲਾਵਰ دلآور ਫ਼ਾ. ਦਿਲ دل +ਫ਼ਾ. ਆਵਰ آور <ਆਵੁਰਦਨ آوردن =ਲਿਆਉਣਾ] ਵਿ. ੧. ਦਲੇਰ, ਬਹਾਦਰ, ਸੂਰਮਾ; ੨. ਉਦਾਰ-ਚਿੱਤ, ਸਖ਼ੀ

–ਦਿਲਾਵਰੀ, ਇ. ੧. ਬਹਾਦਰੀ, ਦਲੇਰੀ, ਸੂਰਮਗਤੀ; ੨. ਉਦਾਰਤਾ

**ਦਿਲੀ**, [ਦਿਲ+ਈ] ਵਿ. ਹਾਰਦਕ

**ਦਿੱਲੀ**, ਪੁ. ਹਿੰਦੁਸਤਾਨ ਦੀ ਰਾਜਧਾਨੀ

–ਦਿੱਲੀ ਦੀ ਲੁੱਟ ਪੈਣਾ, ਮੁਹਾ. ਵੱਡੀ ਲੁੱਟ ਪੈਣਾ

–ਦਿੱਲੀ ਦੇ ਬਾਂਕੇ ਤੇ ਖੀਸੇ ਵਿਚ ਗਾਜਰਾਂ, ] ਅਖੋ. ਫੋਕੀ ਸ਼ੁਕਾਸ਼ਾਕੀ :

"ਕਪੜੇ ਸਬੂਣੀ ਤੇ ਦਾਲ ਅਲੂਣੀ" (ਅਖਾਣ ਭੰਡਾਰ)

–ਹਾਲੇ ਦਿੱਲੀ ਦੂਰ ਏ, ਅਖੋ. ਜਦੋਂ ਕਿਸੇ ਕੰਮ ਦੇ ਖ਼ਤਮ ਹੋਣ ਵਿਚ ਦੇਰ ਹੋਵੇ ਤਾਂ ਕਹਿੰਦੇ ਹਨ

**ਦਿਲੇਰ**, ਵਿ. ਵੇਖੋ ਦਲੇਰ

**ਦਿਲੌਰ**, ਵਿ. ਵੇਖੋ ਦਿਲਾਵਰ

**ਦਿਵਸ**, [ਸੰ. ਦਿਵਸ] ਪੁ. ਦਿਨ, ਦਿਹਾੜਾ

**ਦਿੱਵਜੋਤੀ**, [ਸੰ. ਦਿਵ੍ਯਜ੍ਯੋਤਿ] ਇ. ਦੈਵੀ ਪ੍ਰਕਾਸ਼, ਰੂਹਾਨੀ ਰੋਸ਼ਨੀ :

"ਪ੍ਰਭੂ ਦੀ ਪ੍ਰਾਪਤੀ ਲਈ ਉਨ੍ਹਾਂ ਨੇ ਆਪਣੇ ਆਪ ਨੂੰ ਉਸ ਦਿੱਵਜੋਤੀ ਤੋਂ ਵਿਛੜੀ ਹੋਈ ਅਵਸਥਾ ਵਿਚ ਦਰਸਾਇਆ ਹੈ (ਬੁੱਲ੍ਹੇਸ਼ਾਹ ਅੰਕ)

**ਦਿਵਾਉਣਾ**, [ਦੇਣਾ] ਕ੍ਰਿ. ਪ੍ਰੇ. ਕਿਸੇ ਨੂੰ ਕੋਈ ਚੀਜ਼ ਕਿਸੇ ਕੋਲੋਂ ਦੁਆਉਣਾ, ਦਿਲਾਉਣਾ

**ਦਿਵਾਖਾ**, ਪੁ. ਵੇਖੋ ਦਵਾਖਾ (ਮ. ਸਿੰ.)

**ਦਿਵਾਖੀ**, ਇ. ਵੇਖੋ ਦਵਾਖੀ (ਮ. ਸਿੰ.)

**ਦਿਵਾਜਾ**, [ਅਰ. ਦੀਬਾਜਾ دیباجہ ] ਪੁ. ਚਮਕ ਦਮਕ, ਆਡੰਬਰ :

"ਏ ਭੂਪਤਿ ਸਭ ਦਿਵਸ ਚਾਰ ਕੇ ਝੂਠੇ ਕਰਤ ਦਿਵਾਜਾ"
(ਬਿਲਾ. ਕਬੀਰ)

**ਦਿਵਾਤ**[1], ਇ. ਵੇਖੋ ਦਵਾਤ

**ਦਿਵਾਤ**[2], (ਮੁਲ.) [ਸ਼ਾ. ਦੀਵਟ] ਇ. ਦੀਵਟ, ਦਵਾਖਾ (ਮ. ਸਿੰ.)

**ਦਿਵਾਨ**, ਪੁ. ਵੇਖੋ ਦੀਵਾਨ (ਬਿ.)

–ਦਿਵਾਨ ਖ਼ਾਨਾ, ਪੁ. ਵੇਖੋ ਦੀਵਾਨ ਖ਼ਾਨਾ (ਬਿ.)

**ਦਿਵਾਨੜਾ**, [ਦਿਵਾਨ (੧)+ੜਾ] ਵਿ.
ਕਮਲਾ, ਝੱਲਾ, ਸ਼ੁਦਾਈ

**ਦਿਵਾਨਾ**, ਵਿ. ਵੇਖੋ ਦੀਵਾਨਾ
ਪੁ. ਉਦਾਸੀ ਸਾਧੂਆਂ ਦਾ ਇਕ ਫ਼ਿਰਕਾ, ਜੋ ਬਾਬਾ ਪ੍ਰਿਥੀ ਚੰਦ ਜੀ ਦੇ ਪੁੱਤਰ ਮਿਹਰਬਾਨ ਨੇ ਚਲਾਇਆ ਸੀ

**ਦਿਵਾਰ**, ਇ. ਵੇਖੋ ਦੀਵਾਰ

**ਦਿਵਾਰੀ**, (ਕਾਂਗ.) [ਦਿਵਾਰ+ਈ] ਇ. ਬਾਰੀ (ਮ. ਸਿੰ.)

**ਦਿਵਾਲ**[1], ਵਿ. ਵੇਖੋ ਦਵਾਲ[2]

**ਦਿਵਾਲ**[2], ਇ. ਵੇਖੋ ਦਿਵਾਰ (ਲੁ.ਕੋ.)

**ਦਿਵਾਲਾ**, [ਹਿੰ. ਦਿਵਾਲਾ] ਪੁ. ਕਰਜ਼ਾ ਆਦਿ ਮੋੜਨ ਵਿਚ ਅਸਮਰਥ ਹੋਣ ਦਾ ਭਾਵ

–ਦਿਵਾਲਾ ਕੱਢਣਾ, ਮੁਹਾ. ਕਰਜ਼ਾ ਮੋੜਨ ਵਿਚ ਅਸਮਰਥ ਹੋਣ ਦੀ ਸੂਰਤ ਵਿਚ ਸਰਕਾਰ ਨੂੰ ਅਰਜ਼ੀ ਦੇਣਾ ਤਾਂ ਜੋ ਉਸ ਦੀ ਜਾਇਦਾਦ ਵੇਚਕੇ ਲਹਿਣੇਦਾਰਾ ਨੂੰ ਉਨ੍ਹਾਂ ਦੇ ਹਿੱਸਿਆਂ ਅਨੁਸਾਰ ਰੁਪਈਆ ਵੰਡ ਦਿੱਤਾ ਜਾਵੇ

–ਅਕਲ ਦਾ ਦਿਵਾਲਾ ਕੱਢਣਾ, ਮੁਹਾ.
ਅਕਲ ਤੋਂ ਕੰਮ ਨਾ ਲੈਣਾ

–ਦਿਵਾਲਾ ਨਿਕਲਣਾ, ਮੁਹਾ. ਕਰਜ਼ਾ ਮੋੜਨ ਵਿਚ ਅਸਮਰਥ ਹੋਣ ਦੀ ਸੂਰਤ ਵਿਚ ਸਰਕਾਰ ਰਾਹੀਂ ਦਿਵਾਲੀਏ ਦੀ ਜਾਇਦਾਦ ਵਿਕਣ ਤੇ ਲਹਿਣੇਦਾਰਾਂ ਨੂੰ ਹਿੱਸਾ ਮਿਲਣਾ

**ਦਿਵਾਲੀ**[1], [ਪ੍ਰਾ. ਦੀਵਾਲੀ; ਸੰ. ਦੀਪਾਵਲਿ] ਇ.
ਹਿੰਦੂਆਂ ਸਿੱਖਾਂ ਦਾ ਇਕ ਤਿਉਹਾਰ ਜੋ ਕਤਕ ਦੀ ਮਸਿਆ ਵਾਲੇ ਦਿਨ ਹੁੰਦਾ ਹੈ, ਇਸ ਤਿਉਹਾਰ ਨੂੰ ਰਾਤ ਵੇਲੇ ਦੀਵੇ ਜਗਾਏ ਜਾਂਦੇ ਹਨ

–ਦਿਵਾਲੀ ਦੀ ਹਾਰ
ਸਾਲ ਭਰ ਹਾਰ, ] ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਦਿਵਾਲੀ ਵਾਲੇ ਦਿਨ ਜੂਏ ਵਿਚ ਹਾਰਨ ਵਾਲਾ ਸਾਰਾ ਸਾਲ ਹਾਰਦਾ ਰਹਿੰਦਾ ਹੈ, ਤਾਂ ਕਹਿੰਦੇ ਹਨ

–ਦਿਵਾਲੀ ਮਨਾਉਣਾ, ਮੁਹਾ. ਬਹੁਤ ਖ਼ੁਸ਼ੀਆਂ ਮਨਾਉਣਾ

–ਦਿਵਾਲੀ ਦੀ ਜਿੱਤ
ਸਾਲ ਭਰ ਜਿੱਤ, ] ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਦਿਵਾਲੀ ਵਾਲੇ ਦਿਨ ਜੂਏ ਵਿਚ ਜਿੱਤਣ ਵਾਲਾ ਸਾਰਾ ਸਾਲ ਜਿੱਤਦਾ ਰਹਿੰਦਾ ਹੈ, ਤਾਂ ਕਹਿੰਦੇ ਹਨ

–ਦਿਵਾਲੀ ਲੱਗਣਾ, ਮੁਹਾ. ਜੂਏ ਵਿਚ ਜਿੱਤ ਹੋਣਾ

–ਸਦਾ ਦਿਵਾਲੀ ਸਾਧ ਦੀ
ਅੱਠੇ ਪਹਿਰ ਬਸੰਤ, ] ਅਖੋ.
ਜਦੋਂ ਇਹ ਦਸਣਾ ਹੋਵੇ ਕਿ ਫਕੜ ਆਦਮੀ ਸਦਾ ਖ਼ੁਸ਼ ਰਹਿੰਦੇ ਹਨ, ਉਦੋਂ ਕਹਿੰਦੇ ਹਨ

**ਦਿਵਾਲੀ**[2], ਇ. ਵੇਖੋ ਦਵਾਲੀ[2] (ਲੁ. ਕੋ.)

**ਦਿਵਾਲੀਆ**, [ਹਿੰ. ਦਿਵਾਲਿਯਾ∠ਹਿੰ. ਦਿਵਾਲਾ; ਦਿਵ= ਦੀਵਾ+ਆਲਾ∠ਸੰ. ਆਲਯ] ਪੁ.
ਉਹ ਆਦਮੀ ਜਿਸ ਨੇ ਦਿਵਾਲਾ ਕਢਿਆ ਹੋਵੇ

–ਦਿਵਾਲੀਏ ਸਾਖ ਪਤਾਲ ਵਿਚ, ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਦਿਵਾਲੀਏ ਦਾ ਬਜ਼ਾਰ ਵਿਚ ਕੋਈ ਇਤਬਾਰ ਨਹੀਂ ਹੁੰਦਾ, ਤਾਂ ਕਹਿੰਦੇ ਹਨ

**ਦਿਵ੍ਹਾਰ**, ਇ. ਵੇਖੋ ਦਿਹਾੜ

**ਦਿਵੀਣਾ**, [ਦੇਣਾ] ਕ੍ਰਿ. ਸਕ. ਦਿੱਤਾ ਜਾਣਾ,
"ਹਿਕੇ ਦਿਵੀਹਾਂ ਅਕਬਰ ਗ਼ਾਜ਼ੀ,
ਕੱਛਾਂ ਆਪ ਕਢੀਹਾਂ" (ਹੀਰ ਦਮੋਦਰ)

**ਦਿੜ**, ਵਿ. ਵੇਖੋ ਦ੍ਰਿੜ :
"ਦਿੜ ਕਰਿ ਚਰਣ ਗਹੇ ਪ੍ਰਭ ਤੁਮਰੇ"
(ਆਸਾ ਮ: ੫)

**ਦਿੜ੍ਹ**, [ਦ੍ਰਿੜ੍ਹਤਾ) ਇ. ਵੇਖੋ ਦ੍ਰਿੜ੍ਹਤਾ, ਪਕਿਆਈ (ਲੁ. ਕੋ.)

**ਦਿੜ੍ਹਕ**, (ਪੋਠੋ.) [ਸੰ. ਦਾੜਿਮ] ਇ. ਨਸਪਾਲ (ਮ. ਸਿੰ.)

**ਦਿੜਤਾ**, ਇ. ਵੇਖੋ ਦ੍ਰਿੜ੍ਹਤਾ :
"ਸਤ ਸੰਗਤ ਮਿਲੈ ਤਦਿੜਤਾ ਆਵੈ" (ਨਟ ਅ. ਮ: ੪)

**ਦਿੜ੍ਹਤਾ**, ਇ. ਵੇਖੋ ਦ੍ਰਿੜ੍ਹਤਾ (ਲੁ. ਕੋ.)

**ਦੀ**, (ਦਾ (੧) ੀ) ਅਵ. ਸਬੰਧ ਵਾਚਕ ਪਦ

**ਦੀਉਣ**, ਇ. ਵੇਖੋ ਦੀਵਟ (ਮ. ਸਿੰ.)

**ਦੀਉੜੀ**, ਇ. ਵਿਚਕਾਰਲੀ ਉਂਗਲ ਹਿਲਾਉਣ ਦਾ ਭਾਵ

–ਦੀਉੜੀ ਦੇਣਾ, ਮੁਹਾ. ਵਿਚਕਾਰਲੀ ਉਂਗਲ ਹਿਲਾ ਕੇ ਕਿਸੇ ਨੂੰ ਗੁੱਸਾ ਚੜ੍ਹਾਉਣਾ

**ਦੀਓ**, ਪੁ. ਇਕ ਪ੍ਰਕਾਰ ਦੀ ਕਾਈ ਜਿਹੜੀ ਪੰਜਾਬ ਦੇ ਹਿਮਾਲਿਆ ਦੇ ਪਹਾੜਾਂ ਵਿਚ ਆਮ ਮਿਲਦੀ ਹੈ, ਕਈ ਥਾਵਾਂ ਤੇ ਇਸ ਨੂੰ ਸਾਗ ਵਾਂਗੂੰ ਰਿੰਨ੍ਹ ਕੇ ਵੀ ਖਾਂਦੇ ਹਨ (Pterisaguilina) (ਮ. ਸਿੰ.)

**ਦੀਅਰਾ**, (ਦੀਅ=ਦੀਆ+ਰਾ) ਪੁ. ਦੀਵਾ :
"ਉਤਮ ਅਗ ਨਿਰਮਲ ਬਾਤੀ" (ਧਨਾ. ਤ੍ਰਿਲੋਚਨ)

**ਦੀਆ**, ਪ੍ਰਾ. ਵੇਖੋ ਦੀਵਾ :
"ਤਿਹ ਰਾਵਨ ਘਰਿ ਦੀਆ ਨਾ ਬਾਤੀ" (ਆਸਾ ਕਬੀਰ)

–ਦੀਆ ਸਿਲਾਈ, ਇ.
ਅਗ ਬਾਲਣ ਵਾਲੀ ਡੱਬੀ, ਡੱਬੀ (ਮ. ਸਿੰ.)

**ਦੀਂਹ**, [ਪ੍ਰਾ. ਦੀਹ, ਦਿਅਹ, ਦਿਅਸ; ਸੰ. ਦਿਵਸ] ਪੁ.
ਦਿਨ, (ਪੋਠੋ. ਕੋ.)

**ਦੀਹਣਾ**, (ਦਿੱਸਣਾ) ਕ੍ਰਿ. ਅਕ. ਦਿੱਸਣਾ,

**ਦੀਹਣੀ**, ਇ. ਚੀੜ੍ਹ ਦੀ ਥਿੰਦੀ ਲੱਕੜ (ਪੋਠੋ, ਕੋ.)

**ਦੀਹਦਾ,** (ਦੀਹ (ਣਾ)+ਦਾ) ਵਿ. ਦਿਸਦਾ (ਪੁਆ. ਕੋ.)

**ਦੀਖਸ਼ਤ,** [ਸੰ. दीक्षित] ਵਿ.
ਜਿਸਨੂੰ ਦੀਖਿਆ ਦਿੱਤੀ ਜਾਵੇ

**ਦੀਖਿਅਤ,** [ਸੰ. दीक्षित] ਵਿ.
ਜਿਸਨੂੰ ਦੀਖਿਆ ਦਿੱਤੀ ਜਾਵੇ

**ਦੀਖਿਆ,** [ਸੰ. दीक्षा] ਇ.
ਕਿਸੇ ਸੰਤ ਜਾਂ ਗੁਰੂ ਦਾ ਚੇਲਾ ਬਣਨ ਦੀ ਰੀਤ :
ਧਰਮ ਮੰਤਰ ਦਾ ਉਪਦੇਸ਼ :
"ਪੂਰੇ ਗੁਰ ਕੀ ਪੂਰੀ ਦੀਖਿਆ"
(ਸੁਖਮਨੀ)

–ਦੀਖਿਆ ਗੁਰੂ, ਪੁ. ਉਪਦੇਸ਼ ਦੇਣ ਵਾਲਾ ਗੁਰੂ

–ਦੀਖਿਆਂਤ ਉਤਸਵ, ਪੁ. ਯੂਨੀਵਰਸਿਟੀ ਦਾ ਸਲਾਨਾ ਜਲਸਾ

**ਦੀਖਿਯਤ,** ਵਿ. ਵੇਖੋ ਦੀਖਿਅਤ

**ਦੀਗਰ,** [ਫ਼ਾ. ਦੀਗਰ دیگر =ਦੂਜਾ, ਲੌਢਾ ਵੇਲਾ]
ਵਿ. ਦੂਜਾ, ਦੂਸਰਾ
ਪੁ. ਲੌਢਾ ਵੇਲਾ

–ਦੀਗਰ ਦੀ ਨਿਮਾਜ਼, ਇ. ਲੌਢੇ ਵੇਲੇ ਦੀ ਨਿਮਾਜ਼ ਜੋ $4\frac{1}{2}$ ਵਜੇ ਤੋਂ ਸੂਰਜ ਡੁੱਬਣ ਦੇ ਵਿਚਕਾਰ ਪੜ੍ਹੀ ਜਾਂਦੀ ਹੈ (ਮ. ਸਿੰ.)

–ਦੀਗਰ ਵੇਲਾ, ਪੁ. ਲੌਢੇ ਵੇਲੇ ਦੀ ਨਮਾਜ਼ ਪੜ੍ਹਨ ਦਾ ਵੇਲਾ (ਮ. ਸਿੰ.)

–ਮਾੜੀ ਜਿਹੀ ਦੀਗਰ, ਪੁ. ਲਗਭਗ ਸ਼ਾਮ ਦੇ ਸਾਢੇ ਪੰਜ ਵਜੇ ਦਾ ਸਮਾਂ

**ਦੀਣ**[1], ਪੁ. ਵੇਖੋ ਦੀਨ[1] (ਮ. ਸਿੰ.)

–ਦੀਣ ਗਵਾਇਆ ਦੁਨੀ ਸੇ
ਦੁਨੀ ਨਾ ਚਾਲੀ ਸਾਥ
ਪੈਰ ਕੁਹਾੜਾ ਮਾਰਿਆ
ਗ਼ਾਫ਼ਲ ਅਪਣੇ ਹਾਥ, } ਅਖੌ.
ਵੇਖੋ ਦੀਨ ਗਵਾਇਆ ਦੁਨੀ ਸੇ ਦੁਨੀ ਨਾ ਚਾਲੀ ਸਾਥ ਪੈਰ ਕੁਹਾੜਾ ਮਾਰਿਆ, ਗ਼ਾਫ਼ਲ ਅਪਣੇ ਹਾਥ (ਮ. ਸਿੰ.)

–ਦੀਣ ਗੁਆਉਣਾ, ਮੁਹਾ. ਵੇਖੋ ਦੀਨ ਗੁਆਉਣਾ (ਮ. ਸਿੰ.)

–ਦੀਣਦਾਰ, ਵਿ. ਵੇਖੋ ਦੀਨਦਾਰ (ਮ. ਸਿੰ.)

–ਦੀਣਦਾਰੀ, ਇ. ਵੇਖੋ ਦੀਨਦਾਰੀ (ਮ. ਸਿੰ.)

–ਦੀਣ ਦੀਣ ਪੁਕਾਰਨਾ,
–ਦੀਣੋ ਦੀਣ ਪੁਕਾਰਨਾ, } ਮੁਹਾ.
ਵੇਖੋ ਦੀਨ ਦੀਨ ਪੁਕਾਰਨਾ (ਮ. ਸਿੰ.)

–ਦੀਣ ਦੀ ਲੜਾਈ, ਇ. ਵੇਖੋ ਦੀਨ ਦੀ ਲੜਾਈ (ਮ. ਸਿੰ.)

–ਦੀਣ ਦੁਣੀਆਂ, ਪੁ. ਵੇਖੋ ਦੀਨ ਦੁਨੀਆ (ਮ. ਸਿੰ.)

–ਦੀਣ ਦੁਣੀਆਂ ਥੋਂ ਜਾਣਾ, ਮੁਹਾ. ਵੇਖੋ ਦੀਨ ਦੁਨੀਆ ਤੋਂ ਜਾਣਾ (ਮ. ਸਿੰ.)

–ਦੀਣ ਵਿਚ ਮਿਲਾਉਣਾ, ਮੁਹਾ. ਵੇਖੋ ਦੀਨ ਵਿਚ ਮਿਲਾਉਣਾ (ਮ. ਸਿੰ.)

–ਦੀਣੀ, ਵਿ. ਵੇਖੋ ਦੀਨੀ (ਮ. ਸਿੰ.)

**ਦੀਣ**[2], ਪੁ. ਵੇਖੋ ਦੀਨ[2] (ਮ. ਸਿੰ.)

–ਦੀਣਤਾਈ, ਇ. ਵੇਖੋ ਦੀਨਤਾਈ (ਮ. ਸਿੰ.)

**ਦੀਣ ਦਿਯਾਲ,** ਵਿ. ਵੇਖੋ ਦੀਨ ਦਿਆਲ (ਮ. ਸਿੰ.)

**ਦੀਣ ਬੰਧੂ,** ਵਿ. ਵੇਖੋ ਦੀਨ ਬੰਧੂ (ਮ.ਸਿੰ.)

**ਦੀਣਾਨਾਥ,** ਵਿ. ਵੇਖੋ ਦੀਨਾ ਨਾਥ (ਮ. ਸਿੰ.)

**ਦੀਣਾਬੰਧੂ,** ਵਿ. ਵੇਖੋ ਦੀਨਾ ਬੰਧੂ (ਮ. ਸਿੰ.)

**ਦੀਣ**[3], ਇ. ੧. ਕਪਾਹ; ੨. ਕਪਾਹ ਦਾ ਬੂਟਾ (ਲੁ. ਕੋ.)

**ਦੀਣ**[4], (ਨਦੀਣ) ਪੁ. ਖੇਤੀ ਵਿਚ ਉੱਗਾ ਘਾਹ, ਫੂਸ, ਨਦੀਣ (ਪੁਆ. ਕੋ.)

–ਦੀਣ ਕਢਣਾ, ਮੁਹਾ. ਫ਼ਸਲ ਦੀ ਗੋਡੀ ਕਰਨੀ (ਪੁਆ. ਕੋ.)

–ਦੀਣ ਚੁਗਣਾ, ਮੁਹਾ. ਫ਼ਸਲ ਦੀ ਗੋਡੀ ਕਰਨਾ (ਪੁਆ. ਕੋ.)

**ਦੀਣੀ,** ਇ. ਵੇਖੋ ਦਾਹਣੀ

**ਦੀਦ,** [ਫ਼ਾ. ਦੀਦ دید ∠ਦੀਦਨ دیدن =ਤੱਕਣਾ] ਇ.
੧. ਵੇਖਣ ਦਾ ਦਾ ਭਾਵ, ਤੱਕਣੀ, ਤੱਕ;
੨. ਕਦਰ, ਲਿਹਾਜ਼;
੩. ਅੱਖ ਦੀ ਸ਼ਰਮ

–ਦੀਦ ਕਰਾਣਾ, ਮੁਹਾ. ਦਰਸ਼ਨ ਕਰਾਉਣਾ :
"ਇਹ ਆਹੀ ਸ਼ਬਕਦਰ ਨਬੀ ਨੂੰ
ਕੁਦਰਤ ਦੀਦ ਕਰਾਉ" (ਮਿਹਰਾਜਨਾਮਾ–ਕਾਦਰਯਾਰ)

–ਦੀਦ ਦਿਖਾਉਣਾ, ਮੁਹਾ. ਦਰਸ਼ਨ ਦੇਣਾ :
"ਉਹ ਨੂਰਾਣੀ ਹੁਸਨ ਲਾਸਾਨੀ
ਕਿਉਂ ਨਹੀਂ ਦੀਦ ਦਿਖਾਂਦਾ (ਗੁਲ. ਯੂਸ.)

–ਦੀਦ ਮੁਰੀਦ ਦੀ ਨਾ ਹੋਣਾ, ਮੁਹਾ. ਕਿਸੇ ਦਾ ਲਿਹਾਜ਼ ਨਾ ਹੋਣਾ:
"ਏਹ ਨੂੰ ਦੀਦ ਮੁਰੀਦ ਨਾ ਕਿਸੇ ਦੀ ਏ,
ਏਸ ਦੁਨੀਆ ਨੇ ਢਾਲਿਆ ਚੱਕ ਮੀਆ"
(ਰਾਜਾ ਭਰਥਰੀ–ਕਾਲੀ ਦਾਸ)

–ਦੀਦ ਲਿਹਾਜ਼ ਨਾ ਹੋਣਾ, ਮੁਹਾ. ਕੋਈ ਲਿਹਾਜ਼ ਨਾ ਹੋਣਾ :
"ਮੇਰਾ ਜ਼ਰਾ ਨਾ ਦੀਦ ਲਿਹਾਜ਼ ਕੀਤਾ,
ਖੌਫ਼ ਰੱਬ ਦਾ ਮਨੋਂ ਵਸਾਰਿਆ ਨੇ"
(ਰਾਜਾ ਭਰਥਰੀ–ਕਾਲੀ ਦਾਸ)

**ਦੀਦਬਾਜ਼,** [ਫ਼ਾ. ਦੀਦਬਾਜ਼ دیدباز ] ਵਿ.
੧. ਵੇਖਣ ਵਾਲਾ;
੨. ਭੈੜੀ ਤੱਕਣੀ ਵਾਲਾ (ਮ. ਸਿੰ.)

–ਦੀਦਬਾਜ਼ੀ, ਇ. ੧. ਵੇਖਣ ਦਾ ਭਾਵ;
੨. ਭੈੜੀ ਤੱਕਣੀ (ਮ. ਸਿੰ.)

–ਦੀਦਬਾਜ਼ੀ ਤੇ ਖ਼ੁਦਾ ਰਾਜ਼ੀ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਰਬ ਦੇ ਬਣਾਏ ਹੁਸਨ ਦਾ ਦੀਦਾਰ ਕਰਕੇ ਦਿਲ ਖ਼ੁਸ਼ ਕਰਨਾ ਕੋਈ ਪਾਪ ਨਹੀਂ,ਉਦੋਂ ਕਹਿੰਦੇ ਹਨ (ਮ. ਸਿੰ.)

**ਦੀਦਨ,** [ਫ਼ਾ. ਦੀਦਨ دیدن =ਵੇਖਣਾ] ਕ੍ਰਿ. ਸਕ.
ਵੇਖਣਾ "ਦੀਦਨੇ ਦੀਦਾਰ ਸਾਹਿਬ"
(ਤਿਲੰ. ਮ: ੫)

–ਦੀਦਨਾ, ਪੁ. ਦਰਸ਼ਨ, ਦੀਦਾਰ :
"ਤੂੰਹੀ ਜੀਂਵਦਾ ਦੀਦਨਾ ਦਈਂ ਸਾਨੂੰ" (ਹੀ. ਵਾ.)

**ਦੀਦੜਾ,** (ਦੀਦ+ੜਾ) ਪੁ. ਅੱਖ :
"ਗੁਝੇ ਰਹਿਣ ਨਾ ਦੀਦੜੇ ਯਾਰ ਦੇ ਜੀ"
(ਪੰਜਾਬੀ ਸਾਹਿਤ ਦਾ ਇਤਹਾਸ–ਪ੍ਰੋ. ਗੋਪਾਲ ਸਿੰਘ)

**ਦੀਦਾ,** [ਫ਼ਾ. ਦੀਦਾ دیده =ਅੱਖ<ਦੀਦਨ دیدن =ਵੇਖਣਾ] ਪੁ.
ਅੱਖ, ਨੇਤਰ, ਨੈਣ

–ਦੀਦਾ ਦਨਿਸ਼ਤ, ਕ੍ਰਿ. ਵਿ. ਵੇਖੋ ਦੀਦਾ ਦਾਨਿਸ਼ਤਾ (ਬਿ.)

–ਦੀਦਾ ਦਨਿਸ਼ਤਾ, ਕ੍ਰਿ. ਵਿ. ਵੇਖੋ ਦੀਦਾ ਦਾਨਿਸ਼ਤਾ
(ਲੁ. ਕੋ.)

–ਦੀਦਾ ਦਾਨਿਸ਼ਤਾ, ਕ੍ਰਿ. ਵਿ.
ਜਾਣ ਬੁੱਝ ਕੇ, ਜਾਣਦਿਆਂ ਬੁਝਦਿਆਂ

–ਦੀਦਾ ਮੰਦਾ ਕਰਨਾ, ਮੁਹਾ. ਅੱਖ ਮੈਲੀ ਕਰਨਾ
"ਕਾਵੜ ਖਾਧੀ ਉਸ ਨੇ, ਕਰ ਦੀਦਾ ਮੰਦਾ"
(ਚੱਠਿਆਂ ਦੀ ਵਾਰ–ਹਰਨਾਮ ਸਿੰਘ ਸ਼ਾਨ)

–ਦੀਦਿਆਂ ਚੋਂ ਪਾਣੀ ਮੁਕ ਜਾਣਾ, ਮੁਹਾ. ਰੋ ਰੋ ਕੇ ਥਕ ਜਾਣਾ

–ਦੀਦੇ ਖੁਲ੍ਹ ਜਾਣਾ, ਮੁਹਾ. ਸੋਝੀ ਆ ਜਾਣਾ

–ਦੀਦੇ ਖੋਣੇ, ਮੁਹਾ. ਦਿਸਣੋਂ ਜਾਂਦੇ ਰਹਿਣਾ (ਪੁਆ. ਕੋ.)

–ਦੀਦੇ ਗਾਲਣੇ, ਮੁਹਾ. ਕਿਸੇ ਦੇ ਵਿਛੋੜੇ ਵਿਚ ਬਹੁਤ ਰੋਣਾ

–ਦੀਦੇ ਗੁਐਣੇ,
–ਦੀਦੇ ਗੁੰਣੇ, } ਮੁਹਾ. ਦਿਸਣੋਂ ਜਾਂਦੇ ਰਹਿਣਾ

–ਦੀਦੇ ਜਾਣੇ, ਮੁਹਾ. ਅੰਨ੍ਹਿਆਂ ਹੋ ਜਾਣਾ (ਪੁਆ. ਕੋ.)

–ਦੀਦੇ ਪਾੜ ਪਾੜ ਵੇਖਣਾ, ਮੁਹਾ. ਘੂਰ ਘੂਰ ਕੇ ਵੇਖਣਾ

–ਦੀਦੇ ਫੱਟਣੇ, ਮੁਹਾ. ਅੱਖਾਂ ਤੋਂ ਨਾ ਦਿਸਣਾ (ਵਿਅੰਗ ਨਾਲ)

–ਦੀਦੇ ਰੋਸ਼ਨ ਹੋਣਾ, ਮੁਹਾ.
੧. ਅੰਦਰ ਦੀਆਂ ਅੱਖਾਂ ਖੁਲ੍ਹਣਾ, ਗਿਆਨ ਹੋਣਾ
੨. ਖ਼ੁਸ਼ੀ ਨਾਲ ਅੱਖਾਂ 'ਚ ਚਮਕ ਪੈਦਾ ਹੋਣਾ :
"ਸੂਰਤ ਦੇਖ ਉਨ੍ਹਾਂ ਦੀ ਹਰਦੇ ਰੋਸ਼ਨ ਹੋਵਣ ਦੀਦੇ"
(ਗੁਲ. ਯੂਸ.)

**ਦੀਦਾਰ,** [ਫ਼ਾ. ਦੀਦਾਰ دیدار ; ਫ਼ਾ. ਦੀਦ دید +ਫ਼ਾ. ਆਰ ار ] ਪੁ.
੧. ਦਰਸ਼ਨ, ਮੁਲਾਕਾਤ;
੨. ਨਜ਼ਾਰਾ;
੩. ਸ਼ਕਲ (ਬਿ.) (ਲਾ. ਕ੍ਰਿ. ਪਾਉਣਾ)

–ਦੀਦਾਰ ਦੇਣਾ. ਕ੍ਰਿ. ਸਮਾ. ਦਰਸ਼ਨ ਦੇਣਾ

–ਦੀਦਾਰਬਾਜ਼ੀ, ਇ. ਸੁੰਦਰਤਾ ਨੂੰ ਵੇਖਣ ਦੀ ਕਿਰਿਆ, ਦਰਸ਼ਨ ਪਰਸ਼ਨ

–ਦੀਦਾਰਬਾਜ਼ੀ ਤੇ ਰੱਬ ਰਾਜ਼ੀ, ਅਖੌ.
ਵੇਖੋ ਦੀਦਾਬਾਜ਼ੀ ਤੇ ਖ਼ੁਦਾ ਰਾਜ਼ੀ

–ਦੀਦਾਰ ਲਈ ਸਹਿਕਣਾ, ਮੁਹਾ.
ਮੁਲਾਕਾਤ ਲਈ ਬੜੀ ਤੀਬਰ ਇੱਛਿਆ ਹੋਣਾ :
"ਸਹਿਕਾ ਨਿਤ ਦੀਦਾਰ ਤੇਰੇ ਨੂੰ
ਰੋ ਰੋ ਤਲੀਆਂ ਫਾਟਾਂ"
(ਸ਼ਾਹ ਬਹਿਰਾਮ ਤੇ ਹੁਸਨ ਬਾਨੋ–ਇਮਾਮ ਬਖਸ਼)

–ਦੀਦਾਰ ਲੈਣਾ, ਕ੍ਰਿ. ਸਮਾ. ਨਜ਼ਾਰਾ ਲੈਣਾ

–ਦੀਦਾਰੀ, ਵਿ. ਵੇਖਣ ਵਿਚ ਸੋਹਣਾ, ਦਰਸ਼ਨੀ

**ਦੀਦੀ,** [ਟ. ਕ. ਹਿੰ. ਦੀਦੀ, ਬੰਗ. ਦਿਦਿ=ਵੱਡੀ ਭੈਣ; ਉੜੀ. ਦਿਦਿ=ਭੈਣ; ਨੇਪਾ. ਦਿਦਿ=ਵੱਡੀ ਭੈਣ] ਇ. ਵੱਡੀ ਭੈਣ

**ਦੀਨ**[1], [ਅਰ. ਦੀਨ دین ] ਪੁ.
੧. ਮਜ਼ਬ, ਧਰਮ, ਈਮਾਨ;
੨. ਪਰਲੋਕ
"ਦੀਨ ਦੁਨੀਆਂ ਏਕ ਤੂਹੀ" (ਤਿਲੰ. ਮ: ੫)

–ਦੀਨ ਇਲਾਹੀ, ਪੁ. ਸ਼ਹਨਸ਼ਾਹ ਅਕਬਰ ਦਾ ਚਲਾਇਆ ਹੋਇਆ ਮਜ਼ਬ ਜਿਸ ਦਾ ਮਕਸਦ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਕਰਨਾ ਸੀ

–ਦੀਨ ਕਬੂਲ ਕਰਨਾ, ਮੁਹਾ. ਮੁਸਲਮਾਨ ਹੋਣਾ :
"ਕਲਮਾ ਨਬੀ ਦਾ ਪੜ੍ਹ ਮੁਸਲਮਾਨ ਹੋਵਾਂ
ਕਰਾਂ ਦੀਨ ਕਬੂਲ ਈਮਾਨ ਸ਼ਾਹਾਂ"
(ਚੰਦਰ ਬਦਨ)

–ਦੀਨ ਗਵਾਇਆ ਦੁਨੀ ਸੇ
ਦੁਨੀ ਨਾ ਚਾਲੀ ਸਾਥ
ਪੈਰ ਕੁਹਾੜਾ ਮਾਰਿਆ
ਗ਼ਾਫ਼ਲ ਅਪਣੇ ਹਾਥ, } ਅਖੌ.

ਜਦੋਂ ਕੋਈ ਮਨੁਖ ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਲਈ ਧਰਮ ਦੀ ਪਰਵਾਹ ਨਾ ਕਰੇ ਅਤੇ ਉਸਨੂੰ ਕੁਝ ਵੀ ਪ੍ਰਾਪਤ ਨਾ ਹੋਵੇ ਤਾਂ ਉਪਦੇਸ਼ ਵਜੋਂ ਕਹਿੰਦੇ ਹਨ (ਮ. ਸਿੰ.)

–ਦੀਨ ਗੁਆਉਣਾ, ਮੁਹਾ. ਧਰਮ ਹਾਰਨਾ, ਬੇਈਮਾਨੀ ਕਰਨਾ

–ਦੀਨਦਾਰ, ਵਿ. ੧. ਦੀਨ ਰਖਣ ਵਾਲਾ, ਈਮਾਨਦਾਰ;
੨. ਪੱਕਾ ਮੁਸਲਮਾਨ, ਮੁਸਲਮਾਨੀ ਧਰਮ ਨੂੰ ਅਪਨਾਉਣ ਵਾਲਾ

–ਦੀਨਦਾਰੀ, ਇ. ਈਮਾਨਦਾਰੀ, ਧਰਮ ਵਿਚ ਦ੍ਰਿੜ੍ਹਤਾ

–ਦੀਨ ਦੀਨ ਪੁਕਾਰਨਾ,
–ਦੀਨੋ ਦੀਨ ਪੁਕਾਰਨਾ, ] ਮੁਹਾ.

ਮਜ਼ਬੀ ਲੜਾਈ ਕਰਨ ਲਈ ਲੋਕਾਂ ਨੂੰ ਉਕਸਾਉਣਾ (ਮ. ਸਿੰ.)

–ਦੀਨ ਦੁਨੀ,
–ਦੁਨ ਦੁਨੀਆਂ, } ਇ.

ਮਜ਼ਬ ਅਤੇ ਲੋਕ, ਲੋਕ ਪਰਲੋਕ :
"ਦੀਨ ਦੁਨੀਆਂ ਏਕ ਤੁਹੀਂ"
(ਤਿਲੰ. ਮ: ੫)

–ਦੀਨ ਦੁਨੀ ਦਾ ਗਹਿਣਾ, ਪੁ.
ਬਹੁਤ ਕੀਮਤੀ ਤੇ ਪਿਆਰੀ ਵਸਤੂ :
"ਨਹੀਂ ਮੈਂ ਘਰ ਬੇਟਾ ਸਾਲਿਹ ਦੀਨ ਦੁਨੀ ਦਾ ਗਹਿਣਾ"
(ਸੈਫ਼.)

–ਦੀਨ ਦੁਨੀਆਂ ਜੋਗਾ ਨਾ ਛੱਡਣਾ, ਮੁਹਾ.
ਲੋਕ ਪਰਲੋਕ ਵਿਗਾੜਨਾ

–ਦੀਨ ਦੁਨੀਆਂ ਜੋਗਾ ਨਾ ਰਹਿਣਾ, ਮੁਹਾ.
ਲੋਕ ਪਰਲੋਕ ਦੋਨੋਂ ਵਿਗਾੜ ਲੈਣਾ

–ਦੀਨ ਦੁਨੀਆਂ ਤੋਂ ਜਾਣਾ, ਮੁਹਾ.
ਲੋਕ ਪਰਲੋਕ ਦੇ ਸੁੱਖ ਤੋਂ ਵਾਂਝੇ ਹੋਣਾ (ਮ. ਸਿੰ.)

–ਦੀਨ ਦੁਨੀਆਂ ਦੋਵੇਂ ਗੁਆਉਣਾ, ਮੁਹਾ.
ਧਰਮ ਵੀ ਗੁਆਉਣਾ, ਅਤੇ ਕੁਝ ਪ੍ਰਾਪਤੀ ਵੀ ਨਾ ਹੋਣਾ

–ਦੀਨ ਦੁਨੀਆਂ ਭੁੱਲ ਜਾਣਾ, ਮੁਹਾ.
੧. ਦੌਲਤ ਦੇ ਨਸ਼ੇ ਵਿਚ ਕਿਸੇ ਦੀ ਪਰਵਾਹ ਨਾ ਕਰਨਾ
੨. ਆਪਣੇ ਆਪ ਵਿਚ ਗੁਆਚੇ ਰਹਿਣਾ

–ਦੀਨ ਵਿਚ ਮਿਲਾਉਣਾ, ਮੁਹਾ.
ਆਪਣੇ ਮਜ਼ਹਬ ਵਿਚ ਲਿਆਉਣਾ (ਮ. ਸਿੰ.)

**ਦੀਨ**[2], [ਸੰ. दीन]
ਵਿ. ੧. ਗ਼ਰੀਬ, ਨਿਰਧਨ;
੨. ਨਿਤਾਣਾ, ਆਜਜ਼

ਇ. ਦੀਨਤਾ :
"ਦੁਖ ਦੀਨ ਨ ਭਉ ਬਿਆਪੈ"
(ਮਾਰੂ ਮ: ੫)

–ਦੀਨ ਹੀਨ, ਵਿ. ਗ਼ਰੀਬ, ਅਨਾਥ, ਦੁਖੀ ;
"ਉਸ ਬਾਲਕ ਦੀ ਦੀਨ ਹੀਨ ਅਵਸਥਾ ਵੇਖ ਕੇ ਦਯਾ ਸਰੂਪ ਮਹਾਤਮਾ ਨੂੰ ਬਾਲਕ ਉਤੇ ਦਇਆ ਆਈ"
(ਸ੍ਰੀ ਗੁਰੂ ਗ੍ਰੰਥ ਕਥਾ ਸਾਗਰ)

–ਦੀਨ ਕਿਰਪਾਲ, ਵਿ. ਦੀਨਾਂ ਤੇ ਕਿਰਪਾ ਕਰਨ ਵਾਲਾ

–ਦੀਨਤਾ, ਇ. ੧. ਗ਼ਰੀਬੀ, ਨਿਰਧਨਤਾ;
੨. ਆਜਜ਼ੀ

–ਦੀਨਤਾਈ, ਇ. ੧. ਗ਼ਰੀਬੀ, ਨਿਰਧਨਤਾ
੨. ਆਜਜ਼ੀ

–ਦੀਨਦਸ਼ਾ, ਇ. ਤਰਸ ਯੋਗ ਹਾਲਤ

–ਦੀਨ ਦਯਾਲ, ਵਿ. ਵੇਖੋ ਦੀਨ ਦਿਆਲ :
"ਦੀਨ ਦਯਾਲ, ਪੁਰਖ ਪ੍ਰਭੁ ਪੂਰਨ"
(ਸਵੈ. ਸ੍ਰੀ ਮੁਖਵਾਕ ਮ: ੫)

–ਦੀਨ ਦਇਆਰ, ਵਿ. ਵੇਖੋ ਦੀਨ ਦਿਆਲ :
"ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ"
(ਬਿਲਾ. ਛੰਤ ਮ: ੫)

–ਦੀਨ ਦਿਆਲ, ਵਿ.
ਗ਼ਰੀਬਾਂ ਦੁਖੀਆਂ ਤੇ ਦਇਆ ਕਰਨ ਵਾਲਾ :
"ਦੀਨ ਦਿਆਲ ਸਦਾ ਦੁਖ ਭੰਜਨ"
(ਧਨਾ. ਮ: ੯)

–ਦੀਨ ਦੈਆਲ, ਵਿ. ਵੇਖੋ ਦੀਨ ਦਿਆਲ :
"ਦੀਨ ਦੈਆਲ ਸਦਾ ਕਿਰਪਾਲਾ"
(ਧਨਾ. ਮ: ੫)

–ਦੀਨ ਬੰਧ, ਵਿ. ਵੇਖੋ ਦੀਨ ਬੰਧੁ :
"ਦੀਨ ਬੰਧ ਸਿਮਰਿਓ ਨਹੀਂ ਕਬਹੂ"
(ਟੋਡੀ ਮ: ੯)

–ਦੀਨ ਬੰਧਪ, ਵਿ. ਵੇਖੋ ਦੀਨ ਬੰਧੁ :
"ਦੀਨ ਬੰਧਪ ਜੀਅ ਦਾਤਾ"
(ਆਸਾ ਮ: ੫)

–ਦੀਨ ਬੰਧਰੋ, ਇ. ਵੇਖੋ ਦੀਨ ਬੰਧੁ :
"ਦੀਨ ਬੰਧਰੋ ਦਾਸ ਦਾਸਰੋ"
(ਸਾਰ. ਮ: ੫)

–ਦੀਨ ਬੰਧੁ, ਵਿ. ਦੀਨਾਂ ਦਾ ਰਾਖਾ, ਗ਼ਰੀਬਾਂ ਦਾ ਸਹਾਈ

–ਦੀਨ ਬਾਂਧਵ, ਵਿ. ਵੇਖੋ ਦੀਨ ਬੰਧੁ :
"ਦੀਨ ਬਾਂਧਵ ਭਗਤ ਵਛਲ ਸਦਾ ਸਦਾ ਕ੍ਰਿਪਾਲ"
(ਮਾਲੀ. ਮ: ੫)

–ਦੀਨਾ ਦੀਨ, ਵਿ. ਦੀਨਾਂ ਦੀ ਦੀਨਤਾ ਮਿਟਾਉਣ ਵਾਲਾ :
"ਦੀਨਾਦੀਨ ਦਇਆਲ ਭਏ ਹੈਂ"
(ਬਸੰ. ਅ. ਮ: ੪)

–ਦੀਨਾ ਨਾਥ, ਵਿ. ਦੀਨਾਂ ਦਾ ਮਾਲਕ :
"ਦੀਨਾ ਨਾਥ ਸਕਲ ਭੈ ਭੰਜਨ"
(ਸੋਹ ਮ: ੯)

–ਦੀਨਾ ਬੰਧੁ, ਵਿ. ਵੇਖੋ ਦੀਨ ਬੰਧੁ (ਮ. ਸਿੰ.)

**ਦੀਨਾ ਦਨਿਸ਼ਤ**, ਕ੍ਰਿ. ਵਿ. ਵੇਖ ਦੀਦਾ ਦਾਨਿਸ਼ਤਾ
(ਲੁ. ਕੋ.)

**ਦੀਨਾਰ**, [ਫ਼ਾ. ਦੀਨਾਰ دینار ] ਪੁ.
੧. ਅਸ਼ਰਫ਼ੀ, ਸੋਨੇ ਦਾ ਇਕ ਸਿੱਕਾ;
੨. ਬੱਤੀ ਰੱਤੀ ਤੋਲ ਦਾ ਇਕ ਸਿੱਕਾ (ਕਾ.)

**ਦੀਨੀ**, [ਦੀਨ[1]+ਈ] ਵਿ.
ਦੀਨ ਨਾਲ ਸੰਬੰਧਤ, ਮਜ਼ਹਬੀ, ਇਕੋ ਮਤ ਦਾ

–ਦੀਨੀ ਹਕੂਮਤ, ਪੁ. ਧਰਮ ਦੇ ਅਸੂਲਾਂ ਅਨੁਸਾਰ ਕੀਤਾ ਜਾਣ ਵਾਲਾ ਰਾਜ

–ਦੀਨੀ ਭਰਾ (ਭੈਣ), ਪੁ. ਇਕੋ ਹੀ ਧਰਮ ਦੇ ਦੋ ਆਦਮੀ

**ਦੀਪ[1]**, [ਸੰ. ਦ੍ਵੀਪ] ਪੁ. ਜਿਸ ਧਰਤੀ ਦੇ ਚੁਫੇਰੇ ਪਾਣੀ ਹੋਵੇ, ਜਜ਼ੀਰਾ

–ਦੀਪ ਸਮੂਹ, ਪੁ. ਕਿਸੇ ਸਮੁੰਦਰ ਵਿਚ ਬਹੁਤ ਸਾਰੇ ਜਜ਼ੀਰਿਆਂ ਦਾ ਇਕੱਠ

–ਮਹਾਂਦੀਪ, ਪੁ. ਉਹ ਵੱਡੀ ਖ਼ੁਸ਼ਕ ਧਰਤੀ ਜਿਸ ਦੇ ਚਹੁਆਂ ਪਾਸੇ ਪਾਣੀ ਹੋਵੇ

**ਦੀਪ[2]**, [ਸੰ. ਦੀਪ] ਪੁ. ਦੀਵਾ

**ਦੀਪਮਾਲਾ**, [ਸੰ. ਦੀਪਮਾਲਾ] ਇ.
ਦਿਵਾਲੀ ਦਾ ਤਿਉਹਾਰ

**ਦੀਪਕ**, [ਸੰ. ਦੀਪਕ] ਪੁ.
੧. ਦੀਵਾ;
੨. ਇਕ ਰਾਗ ਜਿਸ ਬਾਰੇ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਇਸ ਦੇ ਗਾਉਣ ਨਾਲ ਅੱਗ ਲੱਗ ਜਾਂਦੀ ਹੈ
੩. ਇਕ ਅਰਥਾਲੰਕਾਰ

**ਦੀਪਾ**, [ਦੀਪ[2]+ਆ] ਪੁ. ਦੀਵਾ :
"ਸਤਿਗੁਰ ਸ਼ਬਦਿ ਉਸਾਰੋ ਦੀਪਾ"
(ਬਿਲਾ. ਮ: ੫)

**ਦੀਪਾਵਲੀ, ਦੀਪਾਲੀ,** [ਸੰ. ਦੀਪਾਵਲਿ] ਇ. ਦਿਵਾਲੀ

**ਦੀਬਾ**, [ਫ਼ਾ. ਦੀਬਾ دیبا ] ਪੁ. ਮਖ਼ਮਲ :
"ਦੂਜੇ ਸਾਲ ਜੋ ਘਰ ਦੇ ਅੰਦਰ ਹੈਸਨ ਥਾਨ ਦੀਬਾਈ"
(ਗੁਲ. ਯੂਸ.)

**ਦੀਬਾਚਾ**, [ਫ਼ਾ. ਦੀਬਾਚਾ دیباچہ ਅਰ. ਦੀਬਾਜ਼ਾ دیباجہ ] ਪੁ. ਕਿਸੇ ਪੁਸਤਕ ਦੀ ਜਾਣ ਪਛਾਣ ਕਰਨ ਲਈ ਲਿਖੀਆਂ ਪਹਿਲੀਆਂ ਸਤਰਾਂ, ਭੂਮਿਕਾ, ਮੁਖਬੰਧ

**ਦੀਬਾਣ**, ਪੁ. ਵੇਖੋ ਦੀਵਾਨ :
"ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ" (ਵਾਰ ਸ੍ਰੀ ਮ: ੪)

**ਦੀਬਾਨ**, ਪੁ. ਵੇਖੋ ਦੀਵਾਨ :
"ਸੋ ਐਸਾ ਹਰਿ ਦੀਬਾਨ ਵਸਿਆ ਭਗਤਾ ਕੈ ਹਿਰਦੈ"
(ਵਾਰ ਵਡ. ਮ: ੪)

**ਦੀਮਕ**, [ਹਿੰ. ਦੀਮਕ ਟ. ਕ. ਫ਼ਾ. ਦੀਵਕ دیوک ]
ਇ. ਲਾਲ ਮੂੰਹ ਵਾਲੀ ਚਿੱਟੇ ਰੰਗ ਦੀ ਇਕ ਕਿਸਮ ਦੀ ਕੀੜੀ ਜੋ ਜ਼ਮੀਨ ਵਿਚ ਆਪਣਾ ਘਰ ਬਣਾ ਕੇ ਰਹਿੰਦੀ ਹੈ ਅਤੇ ਲਕੜੀ, ਕਪੜੇ ਆਦਿਕ ਨੂੰ ਲੱਗ ਕੇ ਕਾਫ਼ੀ ਨੁਕਸਾਨ ਕਰਦੀ ਹੈ, ਸਿਉਂਕ

**ਦੀਰਘ**, [ਸੰ. ਦੀਰ੍ਘ] ਵਿ. ੧. ਲੰਮਾ; ੨. ਵੱਡਾ; ੩. ਚੌੜਾ;
੪. ਦੋ ਮਾਤ੍ਰਾਂ ਦਾ ਅੱਖਰ, ਗੁਰੂ

–ਦੀਰਘ ਰੋਗ, ਪੁ. ੧. ਵੱਡਾ ਰੋਗ, ਪੁਰਾਣਾ ਰੋਗ :
"ਹਉਮੈ ਦੀਰਘ ਰੋਗ ਹੈ" (ਵਾਰ-ਆਸਾ)
੨. ਤਪਦਿਕ

**ਦੀਰਘਾਂਤ**, [ਦੀਰਘ+ਅੰਤ] ਵਿ.
ਜਿਸ ਦੇ ਅੰਤ ਵਿਚ ਗੁਰੂ ਹੋਵੇ

**ਦੀਲਾ**, ਪੁ. ਵੇਖੋ ਡੀਲਾ (ਬਿ.)

**ਦੀਵਟ**, [ਸੰ. ਦੀਪਵਰ੍ਤਿ, ਟ. ਕ. ਹਿੰ. ਦੀਵਟ, ਸਿੰ. ਡਿਆਟੀ=ਮਸ਼ਾਲ; ਗੁ. ਦਿਵਟ=ਦੀਵੇ ਦੀ ਬਤੀ; ਬੰਗ. ਦਿਉਟਿ=ਦੀਵਾ; ਨੇਪਾ. ਦਿਵਟ=ਦਵਾਖੀ]ਇ.
੧. ਰੂੰ ਦੀ ਬਣੀ ਹੋਈ ਦੀਵੇ ਵਿਚ ਬਲਣ ਵਾਲੀ ਵੱਟੀ;
੨. ਦਵਾਖੀ

**ਦੀਵੜੀ**, [ਦੀਵਟ+ਈ] ਇ. ਦਵਾਖੀ (ਪੋਠੋ. ਕੋ.)

**ਦੀਵਟੀ**, ਇ. ਦੀਵਟ :
"ਜੋਤ ਦੀਵਟੀ ਘਟ ਮਹਿ ਜੋਇ"
(ਗਉ. ਕਬੀਰ ਵਾਰ ੭)

**ਦੀਵਨਾ**, (ਦੇਣਾ) ਕ੍ਰਿ. ਸਕ. ਦੇਣਾ
ਪ੍ਰਭੁ ਕ੍ਰਿਪਾਲੁ ਜਿਸ ਦੀਵਨਾ"
(ਮਾਰੂ ਅ. ਮ: ੫)

**ਦੀਵਰਾ**, ਪੁ. ਵੇਖੋ ਦੀਵੜਾ :
"ਜਉ ਤੁਮ ਦੀਵਰਾ ਤਉ ਹਮ ਬਾਤੀ"
(ਸੋਰ. ਰਵਿਦਾਸ)

**ਦੀਵੜਾ**, [ਦੀਵ (੧)+ੜਾ] ਪੁ. ਦੀਵਾ :
"ਦੀਵੜੇ ਗਇਆ ਬੁਝਾਇ" (ਸ. ਫ਼ਰੀਦ)

**ਦੀਵਾ**, [ਪ੍ਰਾ. ਦੀਕ; ਸੰ. ਦੀਪ+ਆ] ਪੁ.
੧. ਮਿੱਟੀ ਦਾ ਨੋਕਦਾਰ ਮੂੰਹ ਵਾਲਾ ਛੋਟਾ ਪਿਆਲਾ ਜਿਸ ਵਿਚ ਤੇਲ ਅਤੇ ਬਤੀ ਪਾ ਕੇ ਬੱਤੀ ਦਾ ਸਿਰਾ ਚਾਨਣ ਕਰਨ ਲਈ ਬਾਲਦੇ ਹਨ
੨. ਬੁੱਧੂ ਆਦਮੀ (ਵਿਅੰਗ ਨਾਲ)

–ਦੀਵਾ ਸਿਲਾਈ, ਇ. ਅੱਗ ਬਾਲਣ ਵਾਲੀ ਡੱਬੀ, ਡੱਬੀ(ਬਿ.)

–ਦੀਵਾ ਕਰਨਾ, (ਮਲਵਈ) ਕ੍ਰਿ. ਸਮਾ. ਦੀਵਾ ਜਗਾਉਣਾ

–ਦੀਵਾ ਗੁੱਲ ਹੋਣਾ, ਮੁਹਾ.
੧. ਨਾਸ਼ ਹੋਣਾ, ਬਰਬਾਦ ਹੋ ਜਾਣਾ
੨. ਹੋਸ਼ ਭੁਲ ਜਾਣਾ :
"ਰੂਪ ਚਾਨਣਾ ਓਸਦਾ ਵੇਖਦੇ ਹੀ,
ਹੋ ਕਾਮ ਦੇਵੀ ਦੀਵੇ ਗੁਲ ਜਾਂਦੇ"
(ਨਲ ਦਮਯੰਤੀ-ਵਿ. ਸਿੰ. ਤੀਰ)

–ਦੀਵਾ ਗੁੱਲ ਕਰਨਾ, ਮੁਹਾ. ਬਰਬਾਦੀ ਕਰਨਾ
"ਪੁਛੇ ਕੀ ਤੈਨੂੰ ਕਿਸੇ ਆਖਿਆ ਏ,
ਦੀਵਾ ਸ਼ਾਨ ਵਾਲਾ ਕਰੇਂ ਗੁਲ ਪਈ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

–ਦੀਵਾ ਬੱਤੀ, ਇ. ਵੇਖੋ ਦੀਵਾ ਵੱਟੀ

–ਦੀਵਾ ਬੱਤੀ ਦਾ ਵੇਲਾ, ਪੁ.
ਸ਼ਾਮ ਦਾ ਵੇਲਾ, ਸੰਧਿਆ ਦਾ ਸਮਾਂ

–ਦੀਵਾ ਬੁੱਝਣਾ, ਮੁਹਾ. ਕਿਸੇ ਅਜ਼ੀਜ਼ ਦਾ ਮਰ ਜਾਣਾ

–ਦੀਵਾ ਲੈ ਕੇ ਟੋਲਣਾ, ਮੁਹਾ. ਬਹੁਤ ਜ਼ਿਆਦਾ ਲੱਭਣਾ

–ਦੀਵਾ ਲੈ ਕੇ ਲੱਭਣਾ, ਮੁਹਾ.
ਬਹੁਤ ਤਲਾਸ਼ ਕਰਨਾ, ਪੂਰੀ ਖੋਜ ਕਰਨਾ

–ਦੀਵਾ ਵੱਟੀ, ਇ.
੧. ਗੁੰਨ੍ਹੇ ਹੋਏ ਆਟੇ ਦਾ ਬਣਿਆ ਉਹ ਦੀਵਾ ਜੋ ਹਿੰਦੂ ਮਰਨ ਵਾਲੇ ਪ੍ਰਾਣੀ ਦੇ ਹੱਥ ਤੇ ਰਖਦੇ ਹਨ
੨. ਮਰਨ ਵਾਲੇ ਪ੍ਰਾਣੀ ਦੇ ਹਥ ਤੇ ਦੀਵਾ ਬਾਲ ਕੇ ਰਖਣ ਦੀ ਰਸਮ

–ਦੀਵਾ ਵੱਡਾ ਕਰਨਾ, ਮੁਹਾ.
ਦੀਵਾ ਬੁਝਾਉਣਾ, ਬੱਤੀ ਬੁਝਾਉਣਾ

–ਦੀਵਾ ਵਧਾਉਣਾ, ਮੁਹਾ. ਦੀਵਾ ਬੁਝਾਉਣਾ

–ਦੀਵੇ ਬਲੇ,
–ਦੀਵਾ ਬਲੇ, ] ਕ੍ਰਿ. ਵਿ.
ਮੰਝ ਵੇਲੇ, ਤਿਰਕਾਲਾਂ ਵੇਲੇ

–ਦੀਵੇ ਵਿੱਚ ਵੱਟੀ ਨਾ ਹੋਣਾ, ਮੁਹਾ.
ਅਤਿ ਦਰਜੇ ਦੀ ਗ਼ਰੀਬੀ ਹੋਣਾ

–ਤਲੀ ਉੱਤੇ ਦੀਵਾ ਹੋਵਣਾ, ਮੁਹਾ.
ਮਰਨ ਕਿਨਾਰੇ ਹੋਣਾ, ਮੌਤ ਸਿਰ ਤੇ ਹੋਣਾ :
"ਕਾਲੀਦਾਸ ਉਸ ਵਕਤ ਨੂੰ ਯਾਦ ਕਰ ਖਾਂ,
ਦੀਵਾ ਹੋਵਣਾ ਏ ਜਦੋਂ ਤਲੀ ਉੱਤੇ"
(ਰਾਜਾ ਭਰਥਰੀ-ਕਾਲੀਦਾਸ)

–ਦਿਨੇ ਦੀਵੇ ਜਗਾਉਣਾ, ਮੁਹਾ. ਫ਼ਜ਼ੂਲ ਖ਼ਰਚੀ ਕਰਨਾ

**ਦੀਵਾਣ**, ਪੁ. ਵੇਖੋ ਦੀਵਾਨ :
"ਇਕੋ ਦਰ ਦੀਵਾਣ, ਸ਼ਬਦ ਸਿਞਾਣੀਐ" (ਭਾ. ਗੁ.)

**ਦੀਵਾਨ**, [ਫ਼ਾ. ਦੀਵਾਨ دیوان ] ਪੁ.
੧. ਸਿੱਖਾਂ ਦਾ ਧਾਰਮਕ ਜੋੜ ਮੇਲਾ;
੨. ਰਾਜਿਆਂ ਦਾ ਦਰਬਾਰ, ਸ਼ਾਹੀ ਦਰਬਾਰ ਜਾਂ ਅਦਾਲਤ
੩. ਵਜ਼ੀਰ;
੪. ਵਜ਼ੀਰ ਦਾ ਅਹੁਦਾ;
੫. ਉਹ ਪੁਸਤਕ ਜਿਸ ਵਿਚ ਕਵਿਤਾਵਾਂ ਖ਼ਾਸ ਕਰਕੇ ਗ਼ਜ਼ਲਾਂ ਸੰਗ੍ਰਹਿਤ ਕੀਤੀਆਂ ਜਾਣ
੬. ਤਖਤਪੋਸ਼

–ਦੀਵਾਨ ਆਮ, ਪੁ.
੧. ਉਹ ਸ਼ਾਹੀ ਦਰਬਾਰ ਜਿਸ ਵਿਚ ਆਮ ਲੋਕਾਂ ਨੂੰ ਆਉਣ ਦੀ ਇਜਾਜ਼ਤ ਹੋਵੇ
੨. ਦਿਲੀ, ਆਗਰਾ, ਅਤੇ ਲਾਹੌਰ ਦੇ ਕਿਲਿਆਂ ਵਿਚ ਬਣੇ ਉਹ ਥਾਂ ਜਿਥੇ ਦੀਵਾਨ ਆਮ ਲਗਿਆ ਕਰਦੇ ਹਨ

–ਦੀਵਾਨ ਖ਼ਾਸ, ਪੁ. ੧. ਉਹ ਸ਼ਾਹੀ ਦਰਬਾਰ ਜਿਥੇ ਖ਼ਾਸ ਲੋਕ ਜਾ ਸਕਦੇ ਹਨ
੨. ਉਹ ਥਾਂ ਜਿਥੇ ਅਜਿਹੇ ਸ਼ਾਹੀ ਦਰਬਾਰ ਲਗਿਆ ਕਰਦੇ ਸਨ

–ਦੀਵਾਨ ਖ਼ਾਨਾ, ਪੁ. ਰਾਜੇ ਮਹਾਰਾਜੇ ਦੇ ਬੈਠਣ ਦੀ ਥਾਂ;
੨. ਬੈਠਕ

–ਚੀਫ਼ ਖ਼ਾਲਸਾ ਦੀਵਾਨ, ਪੁ.
ਸਿਖਾਂ ਦੀ ਇਕ ਸੰਸਥਾ ਜਿਸ ਨੇ ਸਿਖਾਂ ਵਿਚ ਧਾਰਮਕ ਲਹਿਰ ਚਲਾਈ ਅਤੇ ਸਿਖਾਂ ਨੂੰ ਵਿਦਿਅਕ ਤੇ ਰਾਜਨੀਤਕ ਤੌਰ ਤੇ ਜਾਗ੍ਰਤ ਕੀਤਾ, ਇਹ ਸੰਸਥਾ ਸੰ. ੧੯੦੧ ਈ. ਵਿਚ ਸਥਾਪਤ ਹੋਈ ਸੀ, ਇਸ ਦਾ ਵੱਡਾ ਦਫ਼ਤਰ ਅੰਮ੍ਰਿਤਸਰ ਵਿੱਚ ਹੈ

**ਦੀਵਾਨਗੀ**, [ਫ਼ਾ. ਦੀਵਾਨਗੀ دیوانگی ] ਇ.
ਪਾਗਲਪਣ, ਦੀਵਾਨਾਪਣ

**ਦੀਵਾਨੜਾ**, [ਦੀਵਾਨ (੧)+ੜਾ] ਵਿ. ਦੀਵਾਨਾ,

**ਦੀਵਾਨਾ**, [ਫ਼ਾ. ਦੀਵਾਨਾ دیوانہ ] ਵਿ.
੧. ਪਾਗਲ, ਸ਼ੁਦਾਈ; ੨. ਜਿਸ ਨੂੰ ਭੂਤ ਚੰਮੜਿਆ ਹੋਵੇ

–ਦੀਵਾਨਾਪਣ, ਪੁ. ਪਾਗਲਪਣ, ਸ਼ੁਦਾਈਪਣ

–ਦੀਵਾਨਾ ਬਣਨਾ, ਮੁਹਾ. ਆਸ਼ਕ ਹੋਣਾ

–ਦੀਵਾਨਾ ਬਣਾ ਦੇਣਾ, ਮੁਹਾ. ਪਾਗਲ ਕਰ ਦੇਣਾ,
ਮੋਹਤ ਕਰ ਲੈਣਾ

**ਦੀਵਾਨੀ,** [ਦੀਵਾਨ+ਈ] ਪੁ.

੧. ਦਰਬਾਰੀ, ਦੀਵਾਨ ਵਿਚ ਬੈਠਣ ਵਾਲਾ :
"ਦਾਸੁ ਦੀਵਾਨੀ ਹੋਇ" (ਸ. ਕਬੀਰ)

੨. ਉਹ ਅਦਾਲਤ ਜਿਸ ਵਿਚ ਰੁਪੈ ਅਤੇ ਜਾਇਦਾਦ ਦੇ ਝਗੜਿਆਂ ਦਾ ਫ਼ੈਸਲਾ ਹੁੰਦਾ ਹੈ

੩. ਰੁਪਏ ਪੈਸੇ ਜਾਂ ਜਾਇਦਾਦ ਨਾਲ ਸਬੰਧਤ ਦਾਅਵਾ ਜਾਂ ਮੁਕਦਮਾ

ਵਿ. ਰੁਪਏ ਪੈਸੇ ਜਾਂ ਜਾਇਦਾਦ ਦੇ ਝਗੜਿਆਂ ਨਾਲ ਸਬੰਧਤ

–ਦੀਵਾਨੀ ਅਦਾਲਤ, ਇ. ਉਹ ਕਚਹਿਰੀ ਜਿਸ ਵਿਚ ਦੀਵਾਨੀ ਮੁਕਦਮਿਆਂ ਦੀ ਸੁਣਵਾਈ ਹੁੰਦੀ ਹੈ, ਜੱਜ ਦੀ ਕਚਹਿਰੀ

–ਦੀਵਾਨੀ ਆਦਮੀ ਨੂੰ ਦੀਵਾਨਾ ਕਰ ਦਿੰਦੀ ਹੈ, } ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਦੀਵਾਨੀ ਮੁਕਦਮਿਆਂ ਤੇ ਬਹੁਤ ਰੁਪਇਆ ਤੇ ਵਕਤ ਖ਼ਰਚ ਹੁੰਦਾ ਹੈ ਤਾਂ ਕਹਿੰਦੇ ਹਨ

–ਦੀਵਾਨੀ ਦਾਵਾ, ਪੁ. ਉਹ ਦਾਵਾ ਜੋ ਰੁਪਏ ਪੈਸੇ ਜਾਂ ਜਾਇਦਾਦ ਦੇ ਝਗੜੇ ਵਜੋਂ ਕੀਤਾ ਜਾਵੇ

–ਦੀਵਾਨੀ ਮੁਕੱਦਮਾ, ਪੁ. ਰੁਪਏ ਪੈਸੇ ਜਾਂ ਜਾਇਦਾਦ ਬਾਰੇ ਕੀਤਾ ਗਿਆ ਦਾਵਾ

–ਜ਼ਾਬਤਾ ਦੀਵਾਨੀ, ਇ. ਕਾਨੂੰਨ ਦੀ ਉਹ ਕਿਤਾਬ ਜਿਸ ਵਿਚ ਦੀਵਾਨੀ ਮੁਕਦਮਿਆਂ ਬਾਰੇ ਕਾਨੂੰਨ ਲਿਖੇ ਹੋਏ ਹੋਣ

**ਦੀਵਾਰ,** [ਫ਼ਾ. ਦੀਵਾਰ دیوار ] ਇ. ਕੰਧ



ਦੀਵਾਰ

–ਦੀਵਾਰ ਖਿੱਚਣਾ, ਮੁਹਾ.
ਕੰਧ ਪਾਕੇ ਸਾਂਝੀ ਜਗ੍ਹਾ ਨੂੰ ਵਖਰਾ ਕਰਨਾ

–ਦੀਵਾਰਾਂ ਦੇ ਵੀ ਕੰਨ ਹੁੰਦੇ ਹਨ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਭੇਦ ਦੀ ਗਲ ਬੜੀ ਹੌਲੀ ਕਰਨੀ ਚਾਹੀਦੀ ਹੈ, ਉਦੋਂ ਕਹਿੰਦੇ ਹਨ

**ਦੀਵਾਲਾ,** ਪੁ. ਵੇਖੋ ਦਿਵਾਲਾ

**ਦੀਵਾਲੀ,** ਇ. ਵੇਖੋ ਦਿਵਾਲੀ[1]

**ਦੀਵਾਲੀਆ,** ਪੁ. ਵੇਖੋ ਦਿਵਾਲੀਆ

**ਦੁ,** [ਸੰ. ਦੁਸ੍, ਦੁਰ੍ ] ਅਗੇ.
ਸੰਸਕ੍ਰਿਤ ਦੇ 'ਦੁਸ੍' ਉਪਸਰਗ ਦਾ ਸੰਖਿਪਤ ਰੂਪ ਜੋ ਸ਼ਬਦਾਂ ਤੋਂ ਪਹਿਲੇ ਲਗ ਕੇ ਕਠਨਤਾ ਤੇ ਨਿੰਦਾਵਾਚੀ ਭਾਵਾਂ ਨੂੰ ਪਰਗਟ ਕਰਦਾ ਹੈ ਜਿਵੇਂ ਦੁਸ਼ਾਸਨ, ਦੁਰਲਭ

**ਦੁਅੱਕ,** (ਦੋਅਕ) ਪੁ. ੨ ਸਾਲ ਦੀ ਉਮਰ ਤੋਂ ਲੈਕੇ ੩½ ਸਾਲ ਦੀ ਉਮਰ ਤਕ ਦੀ ਦੋ ਦੰਦਾਂ ਵਾਲੀ ਘੋੜੀ
"ਦੁਅੱਕ ਨਕਦ ਤੇ ਨਵੇਂ ਪੰਜ, ਇਲਾਕ ਵਛੇਰੇ, (ਬੰ. ਬੋ)

**ਦੁਅੱਖਾ,** (ਦੁ=ਦੋ+ਅੱਖ+ਆ) ਵਿ. ਦੋ ਅੱਖਾਂ ਵਾਲਾ

**ਦੁਅੰਨੀ,** ਇ. ਵੇਖੋ ਦੁਆਨੀ (ਬਿ.)

**ਦੁਅਰਥੀ,** [ਦੁ=ਦੋ+ਅਰਥ+ਈ]
ਵਿ. ਦੋ ਅਰਥ ਦੇਣ ਵਾਲਾ
ਇ. ਦੂਹਰੇ ਭਾਵ ਵਾਲੀ ਕਵਿਤਾ

**ਦੁਅਰਥੀਆ,** [ਦੁ+ਅਰਥ+ਈਆ] ਵਿ.
ਦੋ ਅਰਥ ਦੇਣ ਵਾਲਾ (ਸ਼ਬਦ)

**ਦੁਆ[1],** [ਅਰ. ਦੁਆ دعا √ ਦੁਅੱਵ. دعو =ਅਰਦਾਸ ਕਰਨਾ] ਇ.

੧. ਅਸੀਸ, ੨. ਬੇਨਤੀ, ਅਰਦਾਸ (ਲਾ. ਕ੍ਰਿ. ਦੇਣਾ)

–ਦੁਆਈਂ ਕਰਨਾ, ਕ੍ਰਿ. ਸਮਾ. ਦੁਆਵਾਂ ਦੇਣਾ, ਅਸੀਸਾਂ ਦੇਣਾ
"ਮਨ ਸਾਲਸ ਫ਼ਰਿਸ਼ਤਾ ਅਗੋਂ ਲਗਾ ਕਰਨ ਦੁਆਈਂ"
(ਮਹਿਰਾਜ ਨਾਮਾ–ਕਾਦਰਯਾਰ)

–ਦੁਆ ਸਲਾਮ ਕਹਿਣਾ, ਮੁਹਾ. ਕਿਸੇ ਨੂੰ ਸ਼ੁਭ ਇਛਾਵਾਂ ਭੇਜਣਾ (ਮ. ਸਿੰ.)

–ਦੁਆ ਸਲਾਮ ਦੇਣਾ, ਮੁਹਾ. ਸਲਾਮ ਪਹੁੰਚਾਉਣਾ, ਸ਼ੁਭ ਇਛਾਵਾਂ ਭੇਜਣਾ
"ਦਈਂ ਦੁਆ ਸਲਾਮ ਘਨੇਰਾ, ਬੀਬੀ ਤਾਂਈ ਮੇਰਾ"
(ਸੈਫ਼.)

–ਦੁਆ ਸਲਾਮ ਮੰਗਣਾ, ਕ੍ਰਿ. ਸਮਾ. ਖ਼ੈਰ ਖ਼ੈਰੀਅਤ ਪੁਛਣਾ, ਸੁਖ ਸਾਂਦ ਪੁਛਣਾ
"ਜਦੋਂ ਫੇਰ ਦੁਆ ਸਲਾਮ ਮੰਗੀ,
ਕਰਨ ਫੇਰ ਦੁਆ ਸਲਾਮ ਜਾਨੀ"
(ਸੋਹਣੀ-ਫ਼ਜ਼ਲ ਸ਼ਾਹ)

–ਦੁਆ ਕਬੂਲ ਹੋਣਾ, ਮੁਹਾ. ਮੁਰਾਦ ਪੂਰੀ ਹੋਣਾ

–ਦੁਆ ਖ਼ੈਰ, ਇ. ਕਿਸੇ ਦੀ ਭਲਿਆਈ ਲਈ ਕੀਤੀ ਪ੍ਰਾਰਥਨਾ ਸ਼ੁੱਭ ਇੱਛਾ

–ਦੁਆ ਪੜ੍ਹਨਾ, ਕ੍ਰਿ. ਸਮਾ. ਕੁਰਾਨ ਸ਼ਰੀਫ਼ ਵਿਚੋਂ ਦੁਆ ਸਬੰਧੀ ਹਿੱਸਾ ਪੜ੍ਹਨਾ (ਮ. ਸਿੰ.)

–ਦੁਆ ਪੜ੍ਹਾਉਣਾ, ਕ੍ਰਿ. ਸਮਾ. (ਮੁਸਲਮਾਨ) ਰੰਡੀ ਔਰਤ ਦਾ ਦੂਜਾ ਵਿਆਹ ਕਰਨਾ

–ਦੁਆ ਮੰਗਣਾ, ਕ੍ਰਿ. ਸਮਾ. ਪ੍ਰਾਰਥਨਾ ਕਰਨਾ (ਲੁ. ਕੋ.)

–ਦੁਆ ਲੱਗਣਾ, ਮੁਹਾ. ਮੁਰਾਦ ਪੂਰੀ ਹੋਣਾ

–ਬਦ ਦੁਆ, ਇ. ਬਦਅਸੀਸ, ਸਰਾਪ

**ਦੁਆ**[2], [ਅਰ. ਦਵਾ دوا √ਅਰ.ਦਵੀ دوی =ਬੀਮਾਰ ਹੋਣਾ] ਇ. ਦਵਾ, ਦਵਾਈ, ਦਾਰੂ

–ਦੁਆ ਦਰਮਲ, ਇ. ਦਵਾ ਦਾਰੂ

–ਦੁਆ ਦਾਰੂ, ਇ. ਦਵਾ ਦਾਰੂ (ਮ. ਸਿੰ.)

–ਦੁਆ ਲੱਗਣਾ, ਮੁਹਾ. ਦਵਾਈ ਦਾ ਅਸਰ ਹੋਣਾ

**ਦੁਆ**[3], ਇ. ਤਿੰਨਾਂ ਲੜੀਆਂ ਦਾ ਗਲੇ ਵਿਚ ਪਾਉਣ ਵਾਲਾ ਇਕ ਗਹਿਣਾ (ਜਟਕੀ)

**ਦੁਆਂ**, (੍ਹ ਲ.) [ਧੁਆਂ] ਪੁ.
੧. ਕੂੜੇ ਦਾ ਬਲਦਾ ਹੋਇਆ ਛੋਟਾ ਜਿਹਾ ਢੇਰ;
੨. ਅਜਿਹਾ ਕੂੜਾ ਬਲਣ ਦੀ ਥਾਂ (ਮ. ਸਿੰ.)

**ਦੁਆਉ**, (ਦੁਆ[1]+ਉ) ਇ. ਦੁਆ, ਅਸੀਸ :
"ਅੰਧਾ ਅਖਰੁ ਵਾਉ ਦੁਆਉ"
(ਗਉ. ਮ: ੧)

**ਦੁਆਉਣਾ**, ਕ੍ਰਿ. ਪ੍ਰੇ. ਵੇਖੋ ਦਿਵਾਉਣਾ

**ਦੁਆਇ**, [ਦੁਆ[1]+ਇ] ਇ. ਦੁਆ, ਅਸੀਸ :
"ਲੈਂਦਾ ਬਦ ਦੁਆਇ ਤੂੰ"
(ਸ੍ਰੀ ਮ: ੫)

–ਦੁਆਇ, ਬੰਨ੍ਹਾਉਣਾ, ਮੁਹਾ. ਵਿਆਹ ਕਰਨਾ :
"ਜੇ ਹੋਇਮੁ ਕਾਈ ਭੈਣ ਭਤੀਜੀ,
ਤਾਂ ਅੱਜ ਦੁਆਇ ਬੰਨ੍ਹਾਈ"
(ਹੀਰ ਦਮੋਦਰ)

**ਦੁਆਇਤ**, ਇ. ਵੇਖੋ ਦਵਾਤ (ਲੁ. ਕੋ.)

**ਦੁਆਈ**, ਇ. ਵੇਖੋ ਦਵਾਈ

**ਦੁਆਸ**, [ਸੰ. ਦ੍ਵਿਸ੍] ਕ੍ਰਿ. ਵਿ. ਦੁਬਾਰਾ, ਦੂਜੀ ਵਾਰ
"ਓਨਾ ਪਾਸਿ ਦੁਆਸਿ ਨ ਭਿਟੀਐ,
ਜਿਨ ਅੰਤਰਿ ਕ੍ਰੋਧ ਚੰਡਾਲ"
(ਸ੍ਰੀ ਮ: ੫)

**ਦੁਆਸਤੀ**, ਇ. ਵੇਖੋ ਦੁਆਦਸ਼ੀ (ਪੁਆ. ਕੋ.)

**ਦੁਆਂਖ**, [ਧੁਆਂਖ] ਇ. ੧. ਧੁਆਂਖ,
੨. ਧੂੰਖ਼ਾਨੀ ਰਹਿਤ ਮਕਾਨ ਦਾ ਉਹ ਹਿੱਸਾ ਜਿਸ ਵਿਚ ਕਾਲਖ ਜਮ ਜਾਂਦੀ ਹੈ (ਜਟਕੀ)

**ਦੁਆਖਣਾ**, [ਧੁਆਂਖਣ] ਕ੍ਰਿ. ਅਕ. ਧੂਏਂ ਨਾਲ ਕਾਲਾ ਹੋਣਾ (ਮ. ਸਿੰ.)

**ਦੁਆਂਗ**, [ਦੁ=ਦੋ+ਆਂਗ=ਅੰਕ, ਅੰਗ] ਪੁ. ਦੋ ਦਾ ਅੰਕ (ਪੋਠੋ. ਕੋ.)

**ਦੁਆਗੋ**, [ਫ਼ਾ. ਦੁਆਗੋ دعاگو ] ਪੁ. ਪਰਮਾਤਮਾ ਅੱਗੇ ਦੁਆ ਕਰਨ ਵਾਲਾ

**ਦੁਆਘਲ**, ਵਿ. ਦੁਧੱਲ (ਪੁਆ. ਕੋ.)

**ਦੁਆਠੀ**, ਇ. ਵੇਖੋ ਦਵਾਠੀ (ਪੋਠੋ. ਕੋ.)

–ਦੁਆਠੀ ਦਾ ਸਾਕ, ਪੁ. ਵੇਖੋ ਦਵਾਠੀ ਦਾ ਸਾਕ

**ਦੁਆਣਾ**, ਕ੍ਰਿ. ਪ੍ਰੇ. ਵੇਖੋ ਦੁਆਉਣਾ

**ਦੁਆਣੀ**, ਇ. ਵੇਖੋ ਦੁਆਨੀ (ਮ. ਸਿੰ.)

**ਦੁਆਤ**, ਇ. ਵੇਖੋ ਦਵਾਤ

**ਦੁਆਤਸੀ**, ਇ. ਵੇਖੋ ਦੁਆਦਸ਼ੀ

**ਦੁਆਦਸ਼ੀ**, [ਸੰ. ਦ੍ਵਾਦਸ਼ੀ] ਇ. ਹਰ ਪੱਖ ਦੀ ਬਾਰ੍ਹਵੀਂ ਤਿੱਥ

**ਦੁਆਦਾ**, ਪੁ. ਸੱਦਾ, ਬੁਲਾਵਾ, ਸੁਨੇਹਾ (ਪੁਆ. ਕੋ.)

–ਦੁਆਦਾ ਘਲਣਾ, ਕ੍ਰਿ. ਸਮਾ. ਸੱਦਾ ਦੇਣਾ (ਪੁਆ. ਕੋ.)

–ਦੁਆਦਾ ਦੇਣਾ, ਕ੍ਰਿ. ਸਮਾ. ਸਦਾ ਦੇਣਾ (ਪੁਆ. ਕੋ.)

**ਦੁਆਨੀ**, [ਦੁ=ਦੋ+ਆਨ ( ਾ )+ਈ) ਇ.
੧. ਦੋ ਆਨੇ ਦੀ ਮਾਲੀਅਤ
੨. ਦੋ ਆਨੇ ਦਾ ਸਿੱਕਾ

–ਦੁਆਨੀ ਦੁਆਨੀ ਵਿੱਕਣਾ, ਮੁਹਾ.
੧. ਬਹੁਤ ਸਸਤਾ ਵਿਕਣਾ;
੨. ਕੋਈ ਕੀਮਤ ਨਾ ਹੋਣਾ

**ਦੁਆਪਰ**, ਪੁ. ਵੇਖੋ ਦਵਾਪਰ

**ਦੁਆਬ**, ਪੁ. ਵੇਖੋ ਦੁਆਬਾ

–ਦੁਆਬਣ, ਇ. ਦੁਆਬੇ ਦੀ ਵਸਨੀਕ ਇਸਤਰੀ

**ਦੁਆਬਾ**, [ਦੁ=ਦੋ+ਆਬਾ∠ਫ਼ਾ. ਆਬ آب ] ਪੁ.
੧. ਦੋ ਦਰਿਆਵਾਂ ਦੇ ਵਿਚਕਾਰ ਦਾ ਇਲਾਕਾ;
੨. ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰ ਦਾ ਇਲਾਕਾ

–ਦੁਆਬੀਆ, ਪੁ. ਦੁਆਬੇ ਦਾ ਵਸਨੀਕ

**ਦੁਆਰ**, [ਪ੍ਰਾ. ਦੁਆਰ; ਸੰ. ਦ੍ਵਾਰ] ਪੁ. ਦਰਵਾਜ਼ਾ, ਬੂਹਾ

–ਦੁਆਰ ਸਾਖ, ਇ. ਚੁਗਾਠ ਦਾ ਇਕ ਪਾਸਾ (ਮ. ਸਿੰ.)



**ਦੁਆਰ ਸਾਖ**

–ਦੁਆਰ ਢਹਿਣਾ, ਮੁਹਾ. ਸ਼ਰਨੀ ਡਿਗਣਾ, ਆਸਰਾ ਲਭਣਾ

–ਦੁਆਰ ਪਾਲ, ਪੁ. ਦਰਬਾਨ

–ਦੁਆਰ ਮੱਲਣਾ, ਮੁਹਾ. ਕਿਸੇ ਦੇ ਘਰ ਅੱਗੇ ਧਰਨਾ ਮਾਰਨਾ

**ਦੁਆਰਕਾ**, [ਸੰ. द्वारका=ਬਹੁਤ ਦਰਵਾਜ਼ਿਆਂ ਵਾਲਾ ਸ਼ਹਿਰ] ਇ. ਵੇਖੋ ਦਵਾਰਕਾ

**ਦੁਆਰਾ**[1], [ਸੰ. द्वारा] ਕ੍ਰਿ. ਵਿ. ਰਾਹੀਂ, ਜ਼ਰੀਏ

**ਦੁਆਰਾ**[2], [ਦੁਆਰ+ਆ] ਪੁ. ਠਾਕਰ ਦਵਾਰਾ (ਜਟਕੀ)

**ਦੁਆਲ**[1], ਇ. ਵੇਖ ਦਵਾਲ[1] (ਲੁ. ਕੋ.)

–ਦੁਆਲਗੀਰ, ਪੁ. ਵੇਖੋ ਦਵਾਲਗੀਰ (ਲੁ. ਕੋ.)

**ਦੁਆਲ**[2], [ਫ਼ਾ. ਦੁਵਾਲ دوال ] ਪੁ.

੧. ਬਾਜ਼ ਦੇ ਪੈਰੀਂ ਪਾਇਆ ਚਮੜੇ ਦਾ ਤਸਮਾਂ;

੨. ਬਹੁਤ ਚਮਕੀਲੀ ਤਲਵਾਰ;

੩. ਨਗਾਰਾ ਲੈ ਜਾਣ ਦੀ ਚੰਮ ਦੀ ਵਧਰੀ;

੪. ਛਲ, ਕਪਟ

**ਦੁਆਲ**[3], [ਦੁਆਉਣਾ] ਵਿ. ਵੇਖੋ ਦਵਾਲ[2]

**ਦੁਆਲਯਾ**, ਪੁ. ਵੇਖੋ ਦਿਵਾਲੀਆ (ਲੁ. ਕੋ.)

**ਦੁਆਲਾ**[1], ਪੁ. ਘੇਰਾ, ਗਿਰਦਾ, ਵਲਗਣ

–ਦੁਆਲੇ ਹੋਣਾ, ਮੁਹਾ. ਪਿਛੇ ਪੈਣਾ, ਮਗਰ ਪੈਣਾ

–ਆਲਾ ਦੁਆਲਾ, ਪੁ. ਚੌਗਿਰਦਾ

**ਦੁਆਲਾ**[2], ਪੁ. ਵੇਖੋ ਦਿਵਾਲਾ[1] (ਲੁ. ਕੋ.)

–ਦੁਆਲਾ ਕੱਢਣਾ, ਮੁਹਾ. ਵੇਖੋ ਦਿਵਾਲਾ ਕੱਢਣਾ (ਲੁ. ਕੋ.)

–ਦੁਆਲਾ ਨਿਕਲਣਾ, ਮੁਹਾ. ਵੇਖੋ ਦਿਵਾਲਾ ਨਿਕਲਣਾ (ਲੁ. ਕੋ.)

**ਦੁਆਲਾ**[3], ਪੁ. ਵਾੜ ਦੇ ਲਾਂਘੇ ਵਿਚ ਦੋ ਮੂੰਹਾਂ ਵਾਲੀ ਗੱਡੀ ਹੋਈ ਲੱਕੜ, ਦੁਸਾਂਘਾ

**ਦੁਆਲੀ**[1], ਇ. ਵੇਖੋ ਦਿਵਾਲੀ[1] (ਲੁ. ਕੋ.)

**ਦੁਆਲੀ**[2], ਇ. ਵੇਖੋ ਦਿਵਾਲੀ[2]

–ਦੁਆਲੀ ਬੰਦ, ਪੁ. ਸਿਪਾਹੀ (ਬਿ.)

**ਦੁਆਲੀਆ**, ਪੁ. ਵੇਖੋ ਦਿਵਾਲੀਆ (ਮ. ਸਿੰ.)

**ਦੁਆਲੇ**, [ਦੁਆਲ[1] ( ।)+ਏ] ਕ੍ਰਿ. ਵਿ. ਗਿਰਦੇ, ਚੁਫੇਰੇ, ਆਸੇ-ਪਾਸੇ

**ਦੁਆਲੈ**, ਕ੍ਰਿ. ਵਿ. ਵੇਖੋ ਦੁਆਲੇ

"ਮਸਤਕਿ ਪਦਮੁ ਦੁਆਲੈ ਮਣੀ" (ਰਾਮ. ਬੇਣੀ)

**ਦੁਐਤ**, ਇ. ਵੇਖੋ ਦਵੈਤ

**ਦੁਇ**, [ਸੰ. द्वि] ਵਿ. ਦੋ (ਲੁ. ਕੋ.)

**ਦੁਈ**, [ਦੁ=ਦੋ+ਈ] ਵਿ. ਦੋਵੇਂ, ਦੋਨੋਂ

"ਹਰ ਹਰਿ ਜਨ ਦੁਈ ਏਕ ਹੈਂ" (ਵਿਚਿਤ੍ਰ)

**ਦੁਈਆ**, [ਦੁ=ਦੋ+ਈਆ] ਵਿ. ਦੂਜਾ, ਦੂਸਰਾ :

"ਅਵਰੁ ਨਾ ਭਾਵੈ ਬਿਨ ਹਰਿ ਕੇ ਦੁਈਆ" (ਬਿਲਾ. ਅ. ਮ: ੪)

**ਦੁਸ**, [ਦੋਸ਼] ਪੁ. ਦੋਸ਼, ਕਲੰਕ :

"ਗੁਨ ਗਾਵਤ ਛੀਪਾ ਦੁਸ ਟਾਰਿਓ" (ਨਟ ਮ: ੪)

**ਦੁਸਹ**, [ਸੰ. दुसह] ਵਿ. ਜਿਸਦਾ ਸਹਾਰਨਾ ਔਖਾ ਹੋਵੇ :

"ਦੁਸਹ ਦੁਖ ਭਵ ਖੰਡਨੇ" (ਰਾਮ. ਛੰਤ ਮ: ੫)

**ਦੁਸਹਿਰਾ**, [ਸੰ. दसहरा] ਪੁ.

੧. ਭਾਰਤ ਦਾ ਇਕ ਪ੍ਰਸਿੱਧ ਇਤਿਹਾਸਕ ਤਿਉਹਾਰ ਜੋ ਸ੍ਰੀ ਰਾਮ ਚੰਦ੍ਰ ਜੀ ਦੇ ਹਥੋਂ ਰਾਵਣ ਦੇ ਮਾਰੇ ਜਾਣ ਦੀ ਯਾਦ ਵਜੋਂ ਮਨਾਇਆ ਜਾਂਦਾ ਹੈ

੨. ਮਰਨ ਦੇ ਪਿਛੋਂ ਦਸਵਾਂ ਦਿਨ, ਦੁਸਹਿਰਾ

**ਦੁਸਕਣਾ**, ਕ੍ਰਿ. ਅਕ. ਵੇਖੋ ਡੁਸਕਣਾ : (ਸਾਖੀਆਂ ਅੱਡਨ ਜੀ ਕੀਆਂ)

**ਦੁਸ਼ਕਰ**, [∠ਸੰ. दुष्कर] ਵਿ. ਜਿਸ ਨੂੰ ਕਰਨਾ ਔਖਾ ਹੋਵੇ, ਔਖੇ ਹੀ ਹੋਣ ਵਾਲਾ

**ਦੁਸ਼ ਕਰਮ**, [ਸੰ. दुष्कर्म] ਪੁ. ਭੈੜਾ ਕਰਮ

**ਦੁਸਕਾਰਾ**, ਪੁ. ਵੇਖੋ ਡੁਸਕਾਰਾ

**ਦੁਸਟ**, **ਦੁਸ਼ਟ**, [ਸੰ. दुष्ट] ਵਿ. ੧. ਭੈੜਾ, ਖੋਟਾ, ਬਦਮਾਸ਼, ਲੁੱਚਾ; ੨. ਨਿਰਦਈ

–ਦੁਸ਼ਟ ਆਤਮਾ, ਪੁ. ਖੋਟੇ ਦਿਲ ਵਾਲਾ

–ਦੁਸ਼ਟ ਚਉਕੜੀ, ਇ. ਦੁਸ਼ਟਾਂ ਦੀ ਮੰਡਲੀ, ਪਾਮਰਾਂ ਦੀ ਟੋਲੀ:

"ਦੁਸਟਚਉਕੜੀ ਸਦਾ ਕੂੜ ਕਮਾਵਹਿ ਨਾ ਬੂਝਹਿ ਵੀਚਾਰੇ" (ਸੋਰ. ਮ: ੩)

–ਦੁਸ਼ਟਣ, ਇ. ੧. ਖੋਟੇ ਸੁਭਾ ਵਾਲੀ ਇਸਤਰੀ; ੨. ਨਿਰਦਈ ਇਸਤਰੀ

–ਦੁਸ਼ਟਣੀ, ਇ. ੧. ਖੋਟੇ ਸੁਭਾ ਵਾਲੀ ਇਸਤਰੀ; ੨. ਨਿਰਦਈ ਇਸਤਰੀ (ਬਿ.)

–ਦੁਸ਼ਟਤਾ, ਇ. ੧. ਨੀਚਤਾ; ੨. ਖੋਟਿਆਈ, ਬਦੀ

–ਦੁਸ਼ਟਦਮਨ, ਵਿ. ਗੁਰੂ ਗੋਬਿੰਦ ਸਿੰਘ ਸਾਹਿਬ ਜੀ ਲਈ ਵਰਤਿਆ ਜਾਣ ਵਾਲਾ ਇਕ ਵਿਸ਼ੇਸ਼ਣ :

"ਤਪਤ ਤਪੈ ਨਿਤ ਉਗ੍ਰ ਤੇਜ ਹੈ,
ਦੁਸ਼ਟਦਮਨ ਨਿਜ ਨਾਮ ਧਰਾਇ" (ਕਾ.)

–ਦੁਸਟਭਾਉ, ਪੁ. ਦੁਸ਼ਟਭਾਵ, ਖੋਟਾ ਖ਼ਿਆਲ :

"ਦੁਸਟਭਾਉ ਤਜਿ ਨਿੰਦ ਪਰਾਈ" (ਮਲਾ. ਮ: ੧)

–ਦੁਸ਼ਟ ਮੰਡਲੀ, ਇ. ਚੰਡਾਲ ਚੌਕੜੀ

–ਦੁਸ਼ਟਵਾਨ, ਵਿ. ਲੁੱਚਾ, ਬਦਮਾਸ਼ (ਪਾਰਸ ਭਾਗ)

**ਦੁਸਟਾਰੀ,** [ਦੁਸਟ+ਅਰੀ∠ਸੰ. ਅਰਿ=ਦੁਸ਼ਮਣ] ਪੁ.
ਅਕਾਰਣ ਵੈਰ ਕਰਨ ਵਾਲੇ ਲੋਕ :
"ਹਰਿ ਜਪਿ ਮਲਨ ਭਏ ਦੁਸਟਾਰੀ"
(ਰਾਮ. ਅ. ਮ: ੫)

**ਦੁਸਟੀ,** [ਦੁਸਟ+ਈ] ਇ. ੧. ਦੁਸ਼ਟਤਾ, ਨੀਚਤਾ;
੨. ਖੋਟਿਆਈ, ਬਦੀ :
"ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ"
(ਸੋਰ. ਮ: ੩)

**ਦੁਸਤਰ,** [ਸੰ. दुस्तर] ਵਿ.
ਜਿਸ ਵਿਚੋਂ ਲੰਘਿਆ ਨਾ ਜਾਵੇ,
ਜਿਸ ਤੋਂ ਤਰਨਾ ਤੇ ਪਾਰ ਜਾਣਾ ਮੁਸ਼ਕਲ ਹੋਵੇ

**ਦੁਸਤਿਆਲਾ,** ਪੁ. ਵੇਖੋ ਦੋਸਤਿਆਲਾ (ਪੇਠੋ. ਕੋ.)

**ਦੁਸਤਿੱਮਾ,** ਪੁ. ਵੇਖੋ ਦੋਸਤੰਮਾ

**ਦੁਸ਼ਨਾਮ,** [ਫ਼ਾ. ਦੁਸ਼ਨਾਮ دشنام =ਗਾਲ੍ਹ] ਇ.
ਗਾਲ੍ਹ : "ਗਜ਼ਰੀ ਲੱਖ ਦੁਸ਼ਨਾਮ ਸੁਣਾ ਕਿਹਾ
ਐਪਰ ਆਸ਼ਕਾਂ ਕੁਝ ਤਾਸੀਰ ਨਾਹੀਂ"
(ਦਿਲ ਖੁਰਸ਼ੀਦ-ਬਰਕਤ ਰਾਮ)

**ਦੁਸਪਚ,** [ਦੁਸ ∠ਸੰ. दुस+ਪਚ∠ਪੱਚਣਾ] ਵਿ.
ਜੋ ਚੀਜ਼ ਛੇਤੀ ਨਾ ਪਚੇ (ਬਿ.)

**ਦੁਸਮਣ,** ਪੁ. ਵੇਖੋ ਦੁਸ਼ਮਣ (ਮ. ਸਿੰ.)

–ਦੁਸਮਣੀ, ਇ. ਵੇਖੋ ਦੁਸ਼ਮਣੀ (ਮ. ਸਿੰ.)

**ਦੁਸ਼ਮਣ,** [ਫ਼ਾ. ਦੁਸ਼ਮਨ دشمن ] ਪੁ.
ਵੈਰੀ, ਸ਼ਤਰੂ, ਵਿਰੋਧੀ

–ਦਸ਼ਮਣ ਬੀਮਾਰ ਹੋਣਾ, ਮੁਹਾ. ਆਪ ਬੀਮਾਰ ਹੋਣਾ

–ਰੋ ਦੁਸ਼ਮਣਾਂ ਦੀ ਜਾਨ ਨੂੰ, ਅਖੌ.
ਜਦੋਂ ਕਿਸੇ ਬੁਰਾਈ ਜਾਂ ਦੁਖ ਦਾ ਦੋਸ਼ ਦੁਸ਼ਮਣਾਂ ਦੇ ਸਿਰ
ਮੜ੍ਹਨਾ ਹੋਵੇ, ਉਦੋਂ ਕਹਿੰਦੇ ਹਨ

–ਜਾਨੀ ਦੁਸ਼ਮਣ, ਪੁ. ਪੱਕਾ ਵੈਰੀ, ਪੱਕਾ ਦੁਸ਼ਮਣ

–ਦਾਨਾ ਦੁਸ਼ਮਣ, ਪੁ. ਉਹ ਮਨੁੱਖ ਜੋ ਦੁਸ਼ਮਣ ਹੁੰਦਿਆਂ ਹੋਇਆਂ
ਵੀ ਨੁਕਸਾਨ ਨਾ ਕਰੇ

–ਦੁਸ਼ਮਣਾਈ, ਇ. ਦੁਸ਼ਮਣੀ, ਵੈਰ

–ਦੁਸ਼ਮਣੀ, ਇ. ਵੈਰ, ਵਿਰੋਧ, ਦੁਸ਼ਮਨਾਈ

**ਦੁਸਮਨ,**
**ਦੁਸ਼ਮਨ,** ] ਪੁ. ਵੇਖੋ ਦੁਸ਼ਮਣ :
"ਦੁਸਮਨ ਕਢੇ ਮਾਰਿ" (ਵਾਰ ਮਾਝ ਮ: ੧)

–ਦੁਸ਼ਮਨਾਇਗੀ, ਇ. ਵੇਖੋ ਦੁਸ਼ਮਨਾਇਗੀ (ਮ. ਸਿੰ.)

–ਦੁਸ਼ਮਨਾਇਗੀ, ਇ. ਦੁਸ਼ਮਣੀ, ਵੈਰ, ਵਿਰੋਧਤਾ (ਮ. ਸਿੰ.)

–ਦੁਸਮਨਾਈ, ਇ. ਵੇਖੋ ਦੁਸ਼ਮਨਾਈ (ਮ. ਸਿੰ.)

–ਦੁਸ਼ਮਨਾਈ, ਇ. ਦੁਸ਼ਮਣੀ, ਵੈਰ, ਵਿਰੋਧਤਾ

–ਦੁਸ਼ਮਨਾਂ ਦੇ ਪੇਸ਼ ਪੈਣਾ, ਮੁਹਾ. ਵੈਰੀਆਂ ਦੇ ਕਾਬੂ ਆਉਣਾ :
"ਜਦੋਂ ਪੇਸ਼ ਪਾਵੇ ਰੱਬ ਦੁਸ਼ਮਨਾਂ ਦੇ
ਕੇਹੜਾ ਜ਼ਬਰ ਤੇ ਜ਼ੋਰ ਸਦਾਂਵਦਾ ਈ"
(ਰੂਪ ਬਸੰਤ-ਦੌਲਤ ਰਾਮ)

**ਦੁਸ਼ਯੰਤ,** ਪੁ. ਇਕ ਪੁਰੂਵੰਸ਼ੀ ਰਾਜਾ ਜੋ ਸ਼ਕੁੰਤਲਾ ਦਾ ਪਤੀ
ਅਤੇ ਮਹਾ ਪ੍ਰਤਾਪੀ ਭਰਤ ਦਾ ਪਿਤਾ ਸੀ (ਕਾ.)

**ਦੁੱਸਰ**[1], [ਦੁ=ਦੋ+ਸਰ=ਸਲ=ਛੇਕ] ਪੁ.
੧. ਛੇਕ ਦੇ ਆਰਪਾਰ ਨਿਕਲ ਜਾਣ ਦਾ ਭਾਵ
੨. ਦੂਜਾ ਪਾਸਾ ਜਾਂ ਸਿਰਾ

–ਦੁੱਸਰ ਨਿਕਲ ਜਾਣਾ, ਮੁਹਾ. ਆਰ ਪਾਰ ਹੋ ਜਾਣਾ
(ਛੇਕ ਕਰਕੇ)
"ਦੁਸੱਰ ਨਿਕਲ ਗਿਆ ਭੰਨ ਖੁਰੀਆਂ,
ਜਾਨੋਂ ਦਿਲੋਂ ਈਮਾਨੋਂ" (ਸੈਫ਼.)

–ਦੁੱਸਰ ਪਾਰ ਹੋਣਾ, ਮੁਹਾ. ਦੁਸੱਲੂ ਨਿਕਲ ਜਾਣਾ

**ਦੁੱਸਰ**[2], [ਦੁ=ਦੋ+ਸਰ] ਪੁ.
੧. ਤਾਸ਼ ਨਾਲ ਜੂਆ ਖੇਡਦਿਆਂ ਤਾਸ਼ ਦੇ ਇਕੋ ਜਹੇ
ਪੱਤਿਆਂ ਦਾ ਜੋੜਾ
੨. ਤਾਸ਼ ਦੀ ਇਕ ਖੇਡ ਜਿਸ ਵਿਚ ਦੋ ਸਰਾਂ ਲਗਾਤਾਰ
ਬਣਾਉਣੀਆਂ ਪੈਂਦੀਆਂ ਹਨ
੩. ਤਾਸ਼ ਦੀ ਸਰਾਂ ਮਲੱਣ ਦੀ ਖੇਡ ਵਿਚ ਮਲੀਆਂ
ਸਰਾਂ ਨਾ ਬਣਾਉਣ ਦੀ ਸੂਰਤ ਵਿਚ ਦੂਣ ਪੈਣ ਦਾ ਭਾਵ
੪. ਦੂਜੀ ਵਾਰ

–ਦੁਸਰਾਉਣਾ, ਕ੍ਰਿ. ਸਕ. ਵੇਖੋ ਦੁਹਰਾਉਣਾ (ਲੁ. ਕੋ)

**ਦੁਸਰੀ,** [ਦੁ=ਦੋ+ਸਰ+ਈ] ਇ.
ਤਾਸ਼ ਦੀ ਇਕ ਖੇਡ ਜਿਸ ਵਿਚ ਦੋ ਸਰਾਂ ਲਗਾਤਾਰ
ਬਣਾਉਣ ਪਿਛੋਂ ਚੁਕੀਆਂ ਜਾਂਦੀਆਂ ਹਨ

**ਦੁਸੱਲ,** [ਦੁ=ਦੋ+ਸਲ=ਛੇਕ] ਪੁ.
੧. ਛੇਕ ਦੇ ਆਰ ਪਾਰ ਨਿਕਲ ਜਾਣ ਦਾ ਭਾਵ,
੨. ਦੂਜਾ ਪਾਸਾ ਜਾਂ ਸਿਰਾ

**ਦੁਸੱਲੀ,** [ਦੁਸੱਲ+ਈ] ਪੁ.
ਆਰ ਪਾਰ ਛੇਕ ਕਰਨ ਵਾਲਾ ਔਜ਼ਾਰ
ਕ੍ਰਿ. ਵਿ. ਦੂਜੇ ਪਾਸੇ, ਆਰ ਪਾਰ

**ਦੁਸੱਲੂ,** [ਦੁਸੱਲ+ਉ] ਪੁ. ਦੂਜਾ ਪਾਸਾ ਜਾਂ ਸਿਰਾ
"ਜਲਤਾ ਜ਼ੋਰਾ ਨਾ ਛੋਡੇ ਅੰਗਾ, ਗੁਜ਼ਰ ਦੁਸੱਲੂ ਜਾਵੇ"
(ਯੂਸਫ਼ ਜ਼ੁਲੈਖਾ)
ਕ੍ਰਿ. ਵਿ. ਦੂਜੇ ਪਾਸੇ, ਆਰ ਪਾਰ

–ਦੁਸੱਲ੍ਹ ਨਿਕਲ ਜਾਣਾ, ਮੁਹਾ. ਆਰ ਪਾਰ ਹੋ ਜਾਣਾ (ਲੁ. ਕੋ.)

**ਦੁਸੱਲੋ,** [ਦੁਸੱਲ+ਓ] ਕ੍ਰਿ. ਵਿ. ਆਰ ਪਾਰ, ਦੂਸਰੇ ਪਾਰ
"ਤੀਰ ਜਹੀ ਤਾਸੀਰ ਕਲੇਜੇ,
ਚੀਰ ਦੁਸੱਲੋ ਜਾਂਦੀ" (ਸੈਫ਼.)

–ਦੁਸੱਲ ਨਿਕਲਣਾ, ਮੁਹਾ. ਦੁਸੱਰ ਪਾਰ ਹੋਣਾ
"ਹਿਕ ਹਿਕ ਤੀਰ ਦੁਸੱਲੇ ਨਿਕਲੇ,
ਚੀਰੇ ਸਿਰੋਂ ਉਡਾ ਕੇ" (ਸੈਫ਼.)

**ਦੁਸ਼ਵਾਰ,** [ਫ਼ਾ. ਦੁਸ਼ਵਾਰ دشوار ∠ਫ਼ਾ. ਦੁਸ਼ਖ਼ਾਰ دشخوار ] ਵਿ. ਮੁਸ਼ਕਲ, ਔਖਾ, ਕਠਨ

–ਦੁਸ਼ਵਾਰੀ, ਇ. ਕਠਨਾਈ, ਔਖ

**ਦੁੱਸਾ**[1]**,** (ਮੂਲ) ਪੁ. ਵੇਖੋ ਧੁੱਸਾ (ਮ. ਸਿੰ.)

**ਦੁੱਸਾ**[2]**,** [ਦੁ=ਦੋ+ਸਾ=ਸੌ] ਪੁ. ਤਾਣੇ ਵਿਚ ਦੋ ਸੌ ਤੰਦਾਂ ਵਾਲਾ ਖੱਡੀ ਦਾ ਬਣਿਆ ਕਪੜਾ (ਪੋਠੋ. ਕੋ.)

**ਦੁਸ਼ਾਸਨ,** ਪੁ. ਧ੍ਰਿਤਰਾਸ਼ਟਰ ਦਾ ਪੁੱਤਰ ਜੋ ਦੁਰਯੋਧਨ ਦਾ ਛੋਟਾ ਭਰਾ ਸੀ

**ਦੁਸਾਹੀ,** [ਦੁਸ=ਦਸ+ਆਹੀ] ਇ.
ਮਰਨ ਦੇ ਪਿਛੋਂ ਦਸਵਾਂ ਦਿਨ, ਦੁਸਹਿਰਾ (ਪੁਆ. ਕੋ.)

**ਦੁਸਾਕ,** [ਦੁ=ਦੂਹਰਾ+ਸਾਕ] ਪੁ. ਦੂਹਰਾ ਰਿਸ਼ਤਾ

**ਦੁਸਾਕਾ,** [ਦੁਸਾਕ+ਆ] ਵਿ. ਦੂਸਰੇ ਰਿਸ਼ਤੇ ਵਾਲਾ, ਜਿਸ ਨਾਲ ਦੂਹਰੀ ਰਿਸ਼ਤੇਦਾਰੀ ਹੋਵੇ

**ਦੁਸਾਖਾ,** [ਦੁ=ਦੋ+ਸਾਖ=ਸ਼ਾਖ+ਆ] ਵਿ.
ਦੋ ਨੋਕਾਂ ਵਾਲਾ
"ਉਹਦੇ ਨੈਨ ਦੁਸਾਖੇ ਕਾਦਰਾ, ਆਸ਼ਕ ਮਰੇਂਦਾ ਜਾਲ"
(ਸੋਹਣੀ ਮਹੀਂਵਾਲ-ਕਾਦਰਯਾਰ)

**ਦੁਸਾਂਗ,** ਪੁ. ਵੇਖੋ ਦੁਸਾਂਘ

**ਦੁਸਾਂਗੜ,** [ਦੁਸਾਂਗ+ੜ] ਵਿ. ਦੋ ਸਾਂਗਾ ਵਾਲਾ (ਬਿ.)
ਪੁ. ਦੁਸਾਂਘ

–ਦੁਸਾਂਗੜ ਲਾਉਣਾ, ਮੁਹਾ.
ਦਰਖ਼ਤ ਦੀ ਫਲਦਾਰ ਟਹਿਣੀ ਨੂੰ ਟੁੱਟਣ ਤੋਂ ਬਚਾਉਣ ਲਈ ਦੁਸਾਂਗੜ ਨਾਲ ਆਸਰਾ ਦੇਣਾ

**ਦੁਸਾਂਗੜੀ,** [ਦੁਸਾਂਗ=ਦੁਸਾਂਘ+ੜੀ] ਇ.
ਛੋਟੀ ਦੁਸਾਂਘ ਜਿਸ ਨਾਲ ਗੁਲੇਲ ਬਣਾਈ ਜਾਂਦੀ ਹੈ

**ਦੁਸਾਂਗੀ,** ਇ. ਵੇਖੋ ਦੁਸਾਂਘੀ (ਬਿ.)

**ਦੁਸਾਂਘ,** (ਦੁਸਾਂਘਾ) ਪੁ.
੧. ਉਹ ਲਕੜੀ ਜਿਸ ਦੀਆਂ ਅੱਗੇ ਜਾ ਕੇ ਦੋ ਸ਼ਾਖਾਂ ਹੋ ਜਾਣ;
੨. ਸਿੰਗੜਾ ਜਾਂ ਸੁੱਤਾਂ ਵਾਲਾ ਜ਼ਮੀਂਦਾਰੀ ਸੰਦ ਜਿਸ ਨੂੰ ਜ਼ਮੀਂਦਾਰ ਵੀਂਗਰ ਆਦਿ ਕੰਡਿਆਲੀ ਝਾੜੀਆਂ ਨੂੰ ਏਧਰ ਓਧਰ ਕਰਨ ਜਾਂ ਗਾਹ ਦਾ ਲਾਣ ਫੋਲਣ ਲਈ ਵਰਤਦੇ ਹਨ

**ਦੁਸਾਂਘਾ,** [ਦੁ+ਸਾਂਘ+ਆ] ਪੁ.
੧. ਉਹ ਲਕੜੀ ਜਿਸ ਦੀਆਂ ਅੱਗੇ ਜਾ ਕੇ ਦੋ ਸ਼ਾਖਾਂ ਹੋ ਜਾਣ;
੨. ਦੋ ਸਿੰਗੜਾਂ ਜਾਂ ਸੁੱਤਾਂ ਵਾਲਾ ਜ਼ਿਮੀਂਦਾਰੀ ਸੰਦ ਜਿਸ ਨੂੰ ਜ਼ਿਮੀਦਾਰ ਵੀਂਗਰ ਆਦਿ ਕੰਡਿਆਲੀ ਝਾੜੀਆਂ ਨੂੰ ਏਧਰ ਓਧਰ ਕਰਨ ਜਾਂ ਗਾਹ ਦਾ ਲਾਣ ਫੋਲਣ ਲਈ ਵਰਤਦੇ ਹਨ

**ਦੁਸਾਂਘੀ,** ਇ. ਛੋਟਾ ਦੁਸਾਂਘ

**ਦੁਸਾਂਝ,** [ਦੁ=ਦੋ+ਸਾਂਝ] ਪੁ. ਦੁਮੇਲ, ਦਿਸਹੱਦਾ
"ਪਰ ਉਸ ਦੀ ਨੀਝ ਧਰਤ ਅਕਾਸ਼ ਦੇ
ਦੁਸਾਂਝ ਤੋਂ ਵੀ ਪਰੇ ਤਕ ਤਣੀ ਹੋਈ ਸੀ"
(ਗਲਬਾਤ-ਈਸ਼ਵਰ ਚਿਤ੍ਰਕਾਰ)

**ਦੁਸਾਂਦਾ,**
**ਦੁਸ਼ਾਂਦਾ,** } [ਫ਼ਾ. ਜੋਸ਼ਾਂਦਾ جوشاندہ ∠ਜੋਸ਼ਾਨੀਦਨ جوشانیدن +ਕਾੜ੍ਹਨਾ] ਪੁ.
ਕੁਝ ਦਵਾਈਆਂ ਪਾਣੀ ਵਿਚ ਉਬਾਲ ਕੇ ਬਣਾਇਆ ਹੋਇਆ ਕਾੜ੍ਹਾ, ਕਾੜ੍ਹਾ, ਜੁਸ਼ਾਂਦਾ

**ਦੁਸਾਰ,** [ਦੁਸਰ[1]] ਪੁ.
੧. ਛੇਕ ਦੇ ਆਰ ਪਾਰ ਨਿਕਲ ਜਾਣ ਦਾ ਭਾਵ;
੨. ਦੂਜਾ ਪਾਸਾ ਜਾਂ ਸਿਰਾ

–ਦੁਸਾਰ ਪਾਰ ਹੋਣਾ, ਮੁਹਾ. ਦੁਸੱਲ੍ਹ ਨਿਕਲ ਜਾਣਾ (ਲੁ. ਕੋ.)

**ਦੁਸ਼ਾਲ,** ਪੁ. ਵੇਖੋ ਦੁਸ਼ਾਲਾ :
"ਚਾਰ ਗਜ਼ ਦਾ ਛੇਕੜੇ ਕਫ਼ਨ ਲੈਣਾ,
ਫਿਰੇ ਉਡ੍ਹਦਾ ਸ਼ਾਲ ਦੁਸ਼ਾਲ ਐਵੇਂ"
(ਪੂਰਨ ਭਗਤ-ਕਾਲੀਦਾਸ)

**ਦੁਸਾਲਾ,**
**ਦੁੱਸਾਲਾ,** ] [ਦੁ=ਦੋ+ਸਾਲ+ਆ] ਵਿ.
੧. ਦੋ ਵਰ੍ਹਿਆਂ ਦਾ;
੨. ਇਕ ਜਮਾਤ ਵਿਚ ਦੋ ਸਾਲ ਲਾਉਣ ਵਾਲਾ

**ਦੁਸ਼ਾਲਾ,**
**ਦੁੱਸ਼ਾਲਾ,** ] [ਦੁ=ਦੋ+ਸ਼ਾਲ+ਆ] ਪੁ.
ਪਸ਼ਮੀਨੇ ਦੀਆਂ ਚਾਦਰਾਂ ਦਾ ਇਕ ਜੋੜਾ ਜਿਸ ਦੇ ਕਿਨਾਰੇ ਸੂਈ ਨਾਲ ਵੇਲ ਬੂਟਾ ਕੱਢਿਆ ਹੁੰਦਾ ਹੈ

**ਦੁੱਸਿਆ,** [ਦੁ=ਦੋ+ਸਿ+ਸੌ+ਆ] ਪੁ.
ਤਾਣੇ ਵਿਚ ਦੋ ਸੌ ਤੰਦਾਂ ਵਾਲਾ ਖੱਡੀ ਦਾ ਬਣਿਆ ਕੱਪੜਾ, ਦੁੱਸਾ (ਪੋਠੋ. ਕੋ.)

**ਦੁਸਿਰਾ,** [ਦੁ=ਦੋ+ਸਿਰ] ਪੁ. ਦੁਮੂਹਾਂ ਸੱਪ (ਹੀ. ਵਾ.)

**ਦੁਸ਼ੀਜ਼ਾ,** ਇ. ਵੇਖੋ ਦੋਸ਼ੀਜ਼ਾ

**ਦੁਸੁਰ**[1], ਪੁ. ਵੇਖੋ ਦੁਸੱਰ[1] (ਲ. ਕੋ.)

**ਦੁਸੁਰ**[2], [ਦੁਸੱਰ[2]] ਪੁ. ਦੂਜੀ ਵਾਰ (ਲ. ਕੋ.)

**ਦੁਸੂਤੀ,** [ਦੁ=ਦੋ+ਸੂਤ+ਈ] ਇ.
ਉਹ ਕਪੜਾ ਜਿਸ ਦੇ ਪੇਟੇ ਵਿਚ ਦੋ ਧਾਗੇ ਇਕੱਠੇ ਪਾਏ ਜਾਣ

**ਦੁਸੂਤੀਆ,** [ਦੁਸੂਤੀ+ਆ] ਪੁ. ਦੁਸੂਤੀ (ਬਿ.)

**ਦੁਸੇਰ,** ਪੁ. ਵੇਖੋ ਦੁਸੇਰਾ (ਬਿ.)

**ਦੁਸੇਰਾ,** [ਦੁ=ਦੋ+ਸੇਰ+ਆ] ਪੁ. ਦੋ ਸੇਰ ਦਾ ਵੱਟਾ

–ਦੁਸੇਰੀ, ਇ. ਦੋ ਸੇਰ ਦਾ ਵੱਟਾ, ਵੱਟੀ

**ਦੁਸੈਰਾ,** ਪੁ. ਵੇਖੋ ਦੁਸਹਿਰਾ (ਪੁਆ. ਕੋ.)

**ਦੁਹ,** ਵਿ. ਵੇਖੋ ਦੋ :
"ਦੁਤੀਆ ਦੁਹ ਕਰਿ ਜਾਨੈ ਅੰਗ"
(ਗਉ. ਕਬੀਰ, ਥਿਤੀ)

**ਦੁਹਸਾਸਨ,** ਪੁ. ਵੇਖੋ ਦੁਸ਼ਾਸਨ :
"ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ"
(ਮਲਾ. ਨਾਮਦੇਵ ਜੀ)

**ਦੁਹਕਰਮ,** [ਸੰ. दुष्कर्म] ਪੁ. ਖੋਟਾ ਕਰਮ, ਕੁਕਰਮ :
"ਕਰੈ ਦੁਹਕਰਮ, ਦਿਖਾਵੈ ਹੋਰ"
(ਗਉ. ਮ: ੫)

**ਦੁਹਕ੍ਰਿਤ,** [ਸੰ. दुष्कृति] ਪੁ. ਭੈੜਾ ਕਰਮ, ਕੁਕਰਮ :
"ਤਜ ਸਕਲ ਦੁਹਕ੍ਰਿਤ ਦੁਰਮਤੀ"
(ਗੁਜ. ਜੈਦੇਵ)

**ਦੁਹਚਾਰਣ,** ਇ. ਵੇਖੋ ਦੁਹਚਾਰਣੀ,
"ਦੁਹਚਾਰਣਿ ਬਦਨਾਉ" (ਵਾਰ ਸੋਰ. ਮ: ੩)

**ਦੁਹਚਾਰਣੀ,** [ਦੁਹ∠ਸੰ. ਦੁਸ੍+ਚਾਰਣ∠ਆਚਰਣ+ਈ]
ਵਿ. ਖੋਟੇ ਆਚਰਣ ਵਾਲੀ ਇਸਤਰੀ :
"ਦੁਹਚਾਰਣੀ ਕਰੀਐ ਨਿਤ ਹੋਇ ਖੁਆਰ"
(ਬਿਲਾ. ਅ. ਮ: ੩)

**ਦੁਹਚਾਰੀ,** [ਦੁਹ<ਸੰ. ਦੁਸ੍+ਚਾਰ∠ਆਚਾਰ+ਈ] ਵਿ.
ਦੁਰਾਚਾਰੀ "ਤੇ ਨਰ ਭਾਗ ਹੀਨ ਦੁਹਚਾਰੀ"
(ਬਿਲਾ. ਮ: ੪)

**ਦੁਹਚਾਰੀਆ,** [ਦੁਹਚਾਰੀ+ਆ] ਪੁ. ਦੁਰਾਚਾਰੀ
"ਹਮ ਮੈਲੁ ਭਰੇ ਦੁਹਚਾਰੀਆ" (ਸੂਹੀ ਮ: ੪)

**ਦੁਹਜਣ,** [ਦੁਹਜ (ਾ)+ਣ] ਇ. ਦੋਧਣ, ਗੁੱਜਰੀ

**ਦੁਹਜੀ,** [ਦੁਹ<ਦੋਹ (ਣਾ)+ਜੀ] ਪੁ. ਦੋਧੀ, ਗੁੱਜਰ

**ਦੁਹੱਟਾ,** [ਦੁ=ਦੋ+ਹੱਟ+ਆ] ਪੁ.
ਉਹ ਦੁਕਾਨ ਜਿਸ ਦਾ ਮੂੰਹ ਦੋ ਪਾਸੇ ਹੋਵੇ

–ਦੁਹੱਟੜਾ ਖੂਹ, ਪੁ. ਦੁਵਿੱਢਾ ਖੂਹ :
"ਚਾਹੇ ਮਾਲ ਚਾਰੇ ਚਾਹੇ ਮਹੀਂ ਦੋਵੇ,
ਚਾਹੇ ਖੂਹ ਦੁਹੱਟੜਾ ਗੇੜਦਾ ਰਹੇ"
(ਰਾਜਾ ਭਰਥਰੀ-ਕਾਲੀ ਦਾਸ)

**ਦੁਹਣਾ,** [ਦੋਹ (ਣਾ)+ਣਾ] ਕ੍ਰਿ. ਸਕ. ਦੁੱਧ ਚੋਣਾ
ਪੁ. ਚੌੜੇ ਮੂੰਹ ਤੇ ਤੰਗ ਗਲ ਦਾ ਪਿੱਤਲ ਦਾ ਦੁੱਧ ਚੋਣ ਦਾ ਭਾਂਡਾ

**ਦੁਹਣੀ,** [ਦੁਹਣ (ਾ)+ਈ] ਇ. ਛੋਟਾ ਦੁਹਣਾ

**ਦੁਹਤ,** ਪੁ. ਵੇਖੋ ਦੋਹਤਰਾ (ਬਿ.)

–ਦੁਹਤ ਜੁਆਈ, ਪੁ. ਵੇਖੋ ਦੋਹਤ ਜੁਆਈ (ਬਿ.)

–ਦੁਹਤ ਪੋਤ, ਪੁ. ਵੇਖੋ ਦੋਹਤ ਪੋਤ (ਬਿ.)

–ਦੁਹਤ ਬਹੂ, ਇ. ਵੇਖੋ ਦੋਹਤ ਬਹੂ (ਬਿ.)

–ਦੁਹਤਵਾਣ, ਪੁ. ਵੇਖੋ ਦੋਹਤਵਾਣ (ਬਿ.)

**ਦੁਹਤਰਾ,** ਪੁ. ਵੇਖੋ ਦੋਹਤਰਾ

–ਦੁਹਤਰਵਾਣ, ਪੁ. ਵੇਖੋ ਦੋਹਤਰਵਾਣ (ਪੋਠੋ. ਕੋ.)

**ਦੁਹਤਰੀ,** ਇ. ਵੇਖੋ ਦੋਹਤਰੀ

**ਦੁਹਤਾ,** ਪੁ. ਵੇਖੋ ਦੋਹਤਰਾ

**ਦੁਹਤੀ,** ਇ. ਵੇਖੋ ਦੋਹਤਰੀ

**ਦੁਹੱਥੜ,** [ਦੁ=ਦੋ+ਹੱਥ+ੜ]
ਪੁ. ਦੋ ਹੱਥਾਂ ਨਾਲ ਮਾਰਿਆ ਹੋਇਆ ਥੱਪੜ
ਕ੍ਰਿ. ਵਿ. ਦੋ ਹੱਥਾਂ ਨਾਲ

–ਦੁਹੱਥੜ ਮਾਰਨਾ, ਮੁਹਾ.
੧. ਦੋਵੇਂ ਹੱਥ ਛਾਤੀ ਪੱਟਾਂ ਜਾਂ ਮੱਥੇ ਤੇ ਮਾਰ ਕੇ ਪਿੱਟਣਾ
੨. ਗੁੱਸੇ ਜਾਂ ਗ਼ਮ ਕਰਕੇ ਦੋਵੇ ਹੱਥ ਜ਼ੋਰ ਨਾਲ ਧਰਤੀ ਉਤੇ ਮਾਰਨਾ (ਬਿ.)

**ਦੁਹਰ,** ਇ. ਵੇਖੋ ਦੋਹਰ (ਬਿ.)

**ਦੁਹਰਫ਼ੀ,** [ਫ਼ਾ. ਦੋਹਰਫ਼ੀ دو حرفی] ਵਿ.
ਥੋੜ੍ਹੀ (ਗਲ)

**ਦੁਹਰਮ,** [ਦੁਹਰ=ਦੋਹਰ+ਮ] ਇ. ਦੂਜੀ ਵਾਰ
(ਲਾ. ਕ੍ਰਿ. ਲਾਉਣਾ) (ਖ਼.)

**ਦੁਹਰਾ,** ਵਿ. ਵੇਖੋ ਦੋਹਰਾ

**ਦੁਹਰਾਉ,** [ਦੁਹਰਾਉਣਾ] ਪੁ. ਦੁਹਰਾਉਣ ਦਾ ਕੰਮ

**ਦੁਹਰਾਉਣਾ,** [ਦੁਹਰ∠ਦੋਹਰ+ਆਉਣਾ] ਕ੍ਰਿ. ਸਕ.
੧. ਦੂਜੀ ਵਾਰ ਕਹਿਣਾ;
੨. ਕਿਸੇ ਕੰਮ ਨੂੰ ਦੂਜੀ ਵਾਰ ਕਰਨਾ;
੩. ਦੋਹਰਾ ਕਰਨਾ (ਬਿ.)

**ਦੁਹਰਾਈ,** [ਦੁਹਰਾ (ਉਣਾ)+ਈ] ਇ.
ਦੁਹਰਾਉਣ ਦਾ ਭਾਵ ਜਾਂ ਕਿਰਿਆ

**ਦੂਹਰੀਣਾ**, [ਦੂਹਰਾਉਣਾ] ਕ੍ਰਿ. ਸਕ. ਦੂਹਰਾਇਆ ਜਾਣਾ :
"ਉਹ ਰੂਪ ਤੇ ਸਮਾਂ ਵਟਾ ਵਟਾ ਕੇ ਦੂਹਰੀਦੇ ਰਹਿਣਗੇ"
(ਅੰਮ੍ਰਿਤਾ ਪ੍ਰੀਤਮ ਦੀ ਕਾਵਿ ਕਲਾ)

**ਦੁਹਾਂ**, [ਦੋਹਾਂ] ਵਿ. ਵੇਖੋ ਦੋਹਾਂ :
"ਦੁਹਾਂ ਸਿਰਿਆਂ ਕਾ ਖਸਮ ਆਪਿ"
(ਸ੍ਰੀ ਆ. ਮ: ੫)

**ਦੁਹਾਉਣਾ**, [ਦੋਹਣਾ] ਕ੍ਰਿ. ਪ੍ਰੇ. ਦੁੱਧ ਚੁਆਉਣਾ

**ਦੁਹਾਈ**, [ਦੁ=ਦੋ+ਹਾ=ਹਾਇ+ਈ ਟ. ਕ. ਹਿੰ. ਡੁਹਾਈ; ਬੰਗ. ਉੜੀ. ਆਸਾ. ਨੇਪਾ. ਦੋਹਾਇ] ਇ.
੧. ਫ਼ਰਿਆਦ, ਪੁਕਾਰ;
੨. ਸਹੁੰ (ਲਾ. ਕ੍ਰਿ. ਦੇਣਾ, ਪਾਉਣਾ)

–ਦੁਹਾਈਆਂ ਦੇਣਾ, ਮੁਹਾ. ਸ਼ੋਰ ਮਚਾਉਣਾ, ਵਾਸਤੇ ਪਾਉਣਾ

–ਦੁਹਾਈ ਤਿਹਾਈ ਦੇਣਾ, ਮੁਹਾ. ਫ਼ਰਿਆਦ ਕਰਨਾ, ਹਾਲ ਪਾਹਰਿਆ ਕਰਨਾ

–ਦੁਹਾਈ ਪੱਟੀ, ਇ. ਹਾਲ ਦੁਹਾਈ :
(ਲਾ. ਕ੍ਰਿ. ਪਾਣੀ, ਪੈਣੀ) (ਪੋਠੋ. ਕੋ.)

–ਦੁਹਾਈ ਪਾਹਰਿਆ, ਇ. ਹਾਲ ਦੁਹਾਈ

–ਦੁਹਾਈ ਪਾਹਰਿਆ ਮਚਾਣਾ, ਮੁਹਾ. ਹਾਲ ਦੁਹਾਈ ਪਾਉਣਾ, ਦੁਹਾਈ ਪਾਹਰਿਆ ਪਾਉਣਾ

–ਦੁਹਾਈ ਫਿਰਨਾ, ਮੁਹਾ. ਹਾਹਾਕਾਰ ਮੱਚਣਾ :
"ਤੇ ਉਸ ਦੀ ਵਿਚ ਪੰਜਾਬ ਦੇ ਸੀ ਫਿਰੀ ਦੁਹਾਈ"
(ਚੱਠਿਆਂ ਦੀ ਵਾਰ-ਹਰਨਾਮ ਸਿੰਘ ਸ਼ਾਨ)

–ਦੁਹਾਈ ਫੇਰਨਾ, ਮੁਹਾ. ਢੰਡੋਰਾ ਦੇਣਾ

–ਦੁਹਾਈ ਮਚਾਉਣਾ, ਮੁਹਾ. ਫ਼ਰਿਆਦ ਕਰਨਾ, ਰੌਲਾ ਪਾਉਣਾ

–ਹਾਲ ਦੁਹਾਈ; ਇ. ਪੁਕਾਰ, ਫ਼ਰਿਆਦ, ਚੀਕ ਚਿਹਾੜਾ

**ਦੁਹਾਈ**[2], [ਦੁਹ∠ਦੁਹਰ+ਆਈ] ਇ. ਦੂਣਾ ਹਿੱਸਾ (ਬਿ.)

**ਦੁਹਾਈ**[3], [ਦੁਹ∠ਦੋਹ (ਰਾਉਣਾ)+ਈ] ਇ. ਦੁਹਰਾਉ (ਬਿ.)

**ਦੁਹਾਈ**[4], [ਦੁਹ∠ਦੋਹਣਾ+ਆਈ] ਇ.
੧. ਦੁੱਧ ਚੋਣ ਦਾ ਕੰਮ, ਦੁਆਈ;
੨. ਦੁੱਧ ਚੋਣ ਦੀ ਮਜ਼ਦੂਰੀ, ਦੁਆਈ (ਬਿ.)

**ਦੁਹਾਈ**[5], ਇ. ਵੇਖੋ ਦੁਆਈ (ਜਟਕੀ)

**ਦੁਹਾਸਮਾਂ**, [ਦੁਹ=ਦੋ+ਆਸਮਾਂ∠ਫ਼ਾ. ਆਸਮਾਂ آسمان =ਛੱਤ] ਵਿ. ਦੋ ਛੱਤਾਂ ਵਾਲਾ, ਦੁਮੰਜ਼ਲਾ

**ਦੁਹਾਸਵਾਂ**, ਵਿ. ਵੇਖੋ ਦੁਹਾਸਮਾਂ (ਮ. ਸਿੰ.)

**ਦੁਹਾਗ**, [ਪ੍ਰਾ. ਦੁਹਗ: ਦੁਭਗ; ਸੰ. ਦੁਭਾੱਗਯ] ਪੁ. ਬਦਕਿਸਮਤੀ; ਖੋਟੀ ਕਿਸਮਤ (ਕਾ.)

**ਦੁਹਾਗਣ**, [ਦੁਹਾਗ+ਣ] ਵਿ. ਇ.
ਖੋਟੇ ਭਾਗਾਂ ਵਾਲੀ, ਬਦ ਕਿਸਮਤ

**ਦੁਹਾਗਣੀ**, [ਦੁਹਾਗ+ਣੀ] ਵਿ. ਖੋਟੇ ਭਾਗਾਂ ਵਾਲੀ, ਬਦਕਿਸਮਤ

**ਦੁਹਾਗਨ**, [ਦੁਹਾਗਣ] ਵਿ. ਇ.
੧. ਖੋਟੇ ਭਾਗਾਂ ਵਾਲੀ;
੨. ਵਿਧਵਾ :
"ਦਸ ਨਾਰੀ ਮੈਂ ਕਰੀ ਦੁਹਾਗਨਿ"
(ਪ੍ਰਭਾ. ਅ. ਮ: ੫)

**ਦੁਹਾਜਣ**, [ਦੁਹਾਜ (ਉ)+ਣ] ਇ.
ਪਹਿਲਾ ਪਤੀ ਮਰ ਜਾਣ ਤੇ ਦੂਜਾ ਵਿਆਹ ਕਰਨ ਵਾਲੀ ਇਸਤਰੀ

**ਦੁਹਾਜੜ**, [ਦੁਹਾਜ (ਉ)+ੜ] ਪੁ. ਦੁਹਾਜੂ

**ਦੁਹਾਜਾ**, ਪੁ. ਵੇਖੋ ਦੁਹਾਜੂ (ਪੁਆ. ਕੋ.)

**ਦੁਹਾਜੂ**, [ਦੁ=ਦੋ+ਹਾਜ∠ਸੰ. ਭਾਰ੍ਯਾ=ਪਤਨੀ+ਉ]
ਪੁ. ਪਹਿਲੀ ਪਤਨੀ ਮਰ ਜਾਣ ਤੇ ਦੂਜਾ ਵਿਆਹ ਕਰਨ ਵਾਲਾ ਮਨੁੱਖ

**ਦੁਹਾਰ**, ਪੁ. ਵੇਖੋ ਦਿਹਾੜ
"ਨਾ ਤੁੰਆਂਹਦਾ ਏ ਪੁੱਤਰ ਨੂੰ ਭੇਰੇ ਲੈ ਚੱਲਣਾ ਏ,
ਜਾਕੇ ਰਹਿਣਾ ਏ ਉਹਦੇ ਕੋਲ ਕਾਈ ਦੁਹਾਰ"
( ਬਾ. ਢੋ. )

**ਦੁਹਿੱਤਾ**, [ਦੁ=ਦੋ+ਹਿੱਤ+ਆ] ਵਿ.
ਜਿਸ ਦਾ ਮਨ ਦੋ ਪਾਸੇ ਹੋਵੇ, ਦੁਚਿੱਤਾ (ਬਿ.)

**ਦੁਹੁੰ**, (ਮੁਲ.) ਕ੍ਰਿ. ਵਿ. ਵੇਖੋ ਦੁਹੂੰ (ਮ. ਸਿੰ.)

**ਦੁਹੁਰਮ**, ਇ. ਵੇਖੋ ਦੁਹਰਮ (ਲਾ. ਕ੍ਰਿ. ਲਾਉਣਾ) (ਬਿ.)

**ਦੁਹੁਰਾ**, ਵਿ. ਵੇਖੋ ਦੂਹਰਾ (ਬਿ.)

**ਦੁਹੁਰਾਉ**, ਪੁ. ਵੇਖੋ ਦੁਹਰਾਉ (ਬਿ.)

**ਦੁਹੁਰਾਉਣਾ**, ਕ੍ਰਿ. ਸਕ. ਵੇਖੋ ਦੁਹਰਾਉਣਾ (ਬਿ.)

**ਦੁਹੁ**, [ਦੁਹ=ਦੋ+ਉ] ਵਿ. ਦੋਨੋਂ, ਦੋਵੇਂ
"ਦੁਹੁ ਪਾਖ ਕਾ ਆਪਹਿ ਧਨੀ" (ਸੁਖਮਨੀ)

**ਦੁਹੂੰ**, ਕ੍ਰਿ. ਵਿ. ਪਾਸੇ ਵੱਲ (ਜਟਕੀ)

**ਦੁਹੇਰਾ**, [ਦੁਹੇਲਾ] ਵਿ.
੧. ਔਖਾ, ਮੁਸ਼ਕਿਲ :
"ਮੋਹਿ ਏਕ ਮੈ ਮਿਲਨ ਦੁਹੇਰਾ" (ਆਸਾ ਕਬੀਰ)
੨. ਦੁਖੀ "ਤਿਸੁ ਬਿਨ ਤੁਰੀ ਦੁਹੇਰੀ"
(ਆਸਾ ਮ: ੫)

**ਦੁਹੇਲੜਾ**, [ਦੁਹੇਲ ( ੧ )+ੜਾ] ਵਿ.
੧. ਔਖਾ, ਮੁਸ਼ਕਿਲ :
"ਇਸ਼ਕ ਜਾਲਣਾ ਖੜਾ ਦੁਹੇਲੜਾ ਈ"
੨. ਦੁੱਖੀ

**ਦੁਹੇਲਾ,** [ਹਿੰ. दुहेला] ਵਿ.
੧. ਔਖਾ, ਮੁਸ਼ਕਿਲ :
"ਪੁਰਸਲਾਤ ਕਾ ਪੰਥੁ ਦੁਹੇਲਾ" (ਸੂਹੀ ਰਵਿਦਾਸ)
੨. ਦੁਖੀ :
"ਬਿਨ ਗੋਬਿੰਦ ਅਵਰ ਸੰਗ ਕੇਹਾ,
ਓਹੁ ਜਾਣਹੁ ਸਦਾ ਦੁਹੇਲਾ" (ਧਨਾ. ਮ: ੫)

**ਦੁਕ,** (ਮੁਲ.) ਪੁ. ਸੂਈ ਦਾ ਨੱਕਾ (ਮ. ਸਿੰ.)
–ਸੂਈ ਦੇ ਦੁਕ ਵਿਚੋਂ ਕਤਾਰ ਉਠਾਂ ਦੀ ਲੰਘੀ ਵੈਂਦੀ, ਮੁਹਾ. ਜਦੋਂ ਕਿਸੇ ਕੰਮ ਦਾ ਹੋ ਸਕਣਾ ਅਸੰਭਵ ਹੋਵੇ ਉਦੋਂ ਕਹਿੰਦੇ ਹਨ (ਮ. ਸਿੰ.)

**ਦੁੱਕ,** [ਸੰ. द्विक] ਵਿ. ਦੋ
ਪੁ. ਤਾਸ਼ ਦੀ ਦੁੱਕੀ

**ਦੁਕਦਾਇਕ,** ਵਿ. ਵੇਖੋ ਦੁਖਦਾਇਕ (ਬਿ.)

**ਦੁਕੰਮਣ,** [ਦੁ=ਦੋ+ਕੰਮ+ਣ] ਪੁ.
ਕੀਤੇ ਹੋਏ ਕੰਮ ਨੂੰ ਮੁੜ ਕਰਨ ਦਾ ਭਾਵ (ਪੁਆ. ਕੋ.)

**ਦੁਕ੍ਰਿਤ,** [ਸੰ. दुष्कृति] ਪੁ. ਬੁਰਾ ਕਰਮ, ਕੁਕਰਮ :
"ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰ ਸਗਲਾਣਾ"
(ਸ੍ਰੀ. ਮ: ੫)

**ਦੁਕੱਲਾ,** [ਦੁ=ਦੋ+ਕੱਲਾ=ਇਕੱਲਾ] ਵਿ.
ਦੋ ਜਣੇ ਜੋ ਬਾਕੀ ਸਾਰਿਆਂ ਕੋਲੋਂ ਵੱਖਰੇ ਹੋਣ (ਮ. ਸਿੰ.)
–ਅਕੱਲਾ ਦੁਕੱਲਾ, ਵਿ. ਵੇਖੋ ਇਕੱਲਾ ਦੁਕੱਲਾ (ਮ. ਸਿੰ.)
–ਇਕੱਲਾ ਦੁਕੱਲਾ, ਵਿ. ੧. ਇਕ ਜਾਂ ਦੋ;
੨. ਇਕੱਲਾਕਾਰਾ
ਇ. ਦੋ

**ਦੁੱਕੜ,** ਇ. ਇਕ ਛੋਟੀ ਤਫ ਜੋ ਡੂਮ ਵਜਾਉਂਦੇ ਹਨ
–ਦੁੱਕੜ ਬਜਾਉਣਾ, ਮੁਹਾ. ਵੇਖੋ ਦੁੱਕੜ ਵਜਾਉਣਾ (ਬਿ.)
–ਦੁੱਕੜ ਵਜਾਉਣਾ, ਮੁਹਾ. ਤਾੜੀਆਂ ਵਜਾਉਣਾ (ਬਿ.)
–ਇੱਕੜ ਦੁੱਕੜ, ਵਿ. ਇੱਕਾ ਦੁੱਕਾ, ਕੱਲਾ ਦੁਕੱਲਾ, ਟਾਵਾਂ ਟਾਵਾਂ,
ਕ੍ਰਿ. ਵਿ. ਇਕ ਇਕ ਦੋ ਦੋ ਕਰਕੇ
–ਇੱਕੜ ਦੁਕੜ ਭੰਬਾ ਭੋ
ਅੱਸੀ ਨੱਬੇ ਪੂਰਾ ਸੌ, } ਵਾਕ.
ਇਕ ਤਰ੍ਹਾਂ ਦਾ ਵਾਕ ਜੋ ਛੋਟੇ ਬੱਚੇ ਲੁਕਣ ਮੀਟੀ ਦੀ ਖੇਡ ਵਿਚ ਪੁੱਗਣ ਲਈ ਵਰਤਦੇ ਹਨ

**ਦੁਕੱੜਾ,** [ਦੁੱਕੜ+ਆ] ਪੁ. ਤਬਲਾ, ਜੋੜੀ (ਆਮ ਕਰਕੇ ਬਹੁ-ਵਚਨ ਵਰਤਦੇ ਹਨ)

**ਦੁੱਕੜੀ,** [ਦੁੱਕ+ੜੀ] ਇ. ੧. ਦੋ ਜਣਿਆਂ ਦਾ ਸਮੂਹ
੨. ਦੋ ਘੋੜਿਆਂ ਦੀ ਬੱਘੀ (ਕਾ.)

**ਦੁੱਕਾ,** [ਦੁੱਕ+ਆ] ਵਿ. ਇੱਕਾ ਦੁੱਕਾ, ਕੋਈ ਕੋਈ,
ਟਾਵਾਂ ਟਾਵਾਂ

**ਦੁਕਾਨ,** [ਫ਼ਾ. ਦੁਕਾਨ دکان] ਪੁ.
ਉਹ ਬਣੀ ਹੋਈ ਜਗ੍ਹਾ ਜਿਥੋਂ ਜ਼ਿੰਦਗੀ ਦੀਆਂ ਲੋੜੀਂਦੀਆਂ ਚੀਜ਼ਾਂ ਖ਼ਰੀਦੀਆਂ ਜਾਣ, ਹੱਟੀ
੨. ਕਾਰੀਗਰ ਦੀ ਬੈਠ ਕੇ ਕੰਮ ਕਰਨ ਦੀ ਥਾਂ;
੩. ਛੋਟਾ ਕਾਰਖ਼ਾਨਾ (ਮ. ਸਿੰ.)
–ਦੁਕਾਨ ਕੱਢਣਾ, ਮੁਹਾ. ਦੁਕਾਨਦਾਰੀ ਦਾ ਕੰਮ ਸ਼ੁਰੂ ਕਰਨਾ
–ਦੁਕਾਨ ਕਰਨਾ, ਮੁਹਾ. ਹੱਟੀ ਪਾਉਣਾ
–ਦੁਕਾਨ ਚਲਣਾ, ਮੁਹਾ. ਕਾਰੋਬਾਰ ਦਾ ਚੰਗਾ ਹੋਣਾ
–ਦੁਕਾਨ ਚਲ ਪੈਣਾ, ਮੁਹਾ. ਬਹੁਤ ਵਿਕਰੀ ਹੋਣ ਲਗਣਾ
–ਦੁਕਾਨ ਚਲਾਉਣਾ, ਮੁਹਾ. ਚੰਗੀ ਦੁਕਾਨਦਾਰੀ ਕਰਨਾ
–ਦੁਕਾਨ ਪਾਉਣਾ, ਮੁਹਾ. ਦੁਕਾਨਦਾਰੀ ਦਾ ਕੰਮ ਸ਼ੁਰੂ ਕਰਨਾ
–ਦੁਕਾਨ ਲਾਉਣਾ, ਮੁਹਾ. ਦੁਕਾਨ ਖੋਲ੍ਹ ਕੇ ਸੌਦੇ ਦੀਆਂ ਚੀਜ਼ਾਂ ਥਾਉਂ ਥਾਈਂ ਸਜਾਉਣਾ
–ਦੁਕਾਨ ਵਧਾਉਣਾ, ਮੁਹਾ. ਦੁਕਾਨ ਬੰਦ ਕਰਨਾ
–ਦੁਕਾਨ ਵਿਛਾਉਣਾ, ਮੁਹਾ. ਦੁਕਾਨ ਲਾਉਣਾ
"ਇਕ ਲੱਦਦੇ ਭਾਰ ਚਲਾਣਿਆਂ ਦੇ,
ਇਕ ਆਣ ਦੁਕਾਨ ਵਿਛਾਉਂਦੇ ਨੀ"
–ਜੇ ਚੱਲੇ ਦੁਕਾਨਦਾਰੀ
ਤਾਂ ਕੀ ਕਰੇਗੀ ਤਸੀਲਦਾਰੀ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜੇ ਦੁਕਾਨਦਾਰੀ ਚੰਗੀ ਚਲ ਪਵੇ ਤਾਂ ਉਸ ਦੇ ਮੁਕਾਬਲੇ ਤੇ ਵੱਡੀ ਤੋਂ ਵੱਡੀ ਨੌਕਰੀ ਵੀ ਤੁੱਛ ਹੈ, ਉਦੋਂ ਕਹਿੰਦੇ ਹਨ

**ਦੁਕੀ,** [ਦੁੱਕ+ਈ] ਇ.
੧. ਰੇਸ਼ਮੀ ਧਾਗੇ ਵਿਚ ਪਰੋ ਕੇ ਪਾਉਣ ਵਾਲਾ ਸੋਨੇ ਦਾ ਪੈਂਡਲ;
੨. ਦੁੱਕੀ (ਜਟਕੀ)

**ਦੁੱਕੀ,** [ਦੁੱਕ+ਈ] ਇ. ਤਾਸ਼ ਦਾ ਦੋ ਨਿਸ਼ਾਣਾਂ ਵਾਲਾ ਪੱਤਾ

**ਦੁਕਾਨਦਾਰ,** [ਫ਼ਾ. ਦੁਕਾਨਦਾਰ دکاندار] ਪੁ.
ਦੁਕਾਨ ਕਰਨ ਵਾਲਾ, ਹਟਵਾਣੀਆ
–ਦੁਕਾਨਦਾਰਣ, ਇ. ਦੁਕਾਨਦਾਰਨ (ਮ. ਸਿੰ.)
–ਦੁਕਾਨਦਾਰਨ, ਇ.
੧. ਦੁਕਾਨ ਕਰਨ ਵਾਲੀ ਇਸਤਰੀ;
੨. ਦੁਕਾਨਦਾਰ ਦੀ ਪਤਨੀ

**ਦੁਕਾਨਦਾਰੀ,** [ਦੁਕਾਨਦਾਰ+ਈ] ਇ.
ਹੱਟੀ ਚਲਾਉਣ ਦਾ ਕਿੱਤਾ, ਤਜਾਰਤ

**ਦੁੱਕੜ,** ਵਿ. ਵੇਖੋ ਦੁਕੜ (ਲੁ. ਕੋ.)
–ਦੁਕੱੜ ਬਜਾਉਣਾ, ਮੁਹਾ. ਵੇਖੋ ਦੁਕੱੜ ਵਜਾਉਣਾ (ਲੁ. ਕੋ.)

**ਦੁਖ,**
**ਦੁੱਖ,** } [ਸੰ. दुःख √ दुःख्=ਦੁਖੀ ਹੋਣਾ] ਪੁ.
੧. ਪੀੜ, ਦਰਦ; ੨. ਰੋਗ; ੩. ਬਿਪਤਾ ਮੁਸੀਬਤ;
੪. ਔਖ; ੫. ਗ਼ਮ (ਲਾ. ਕ੍ਰਿ. ਦੇਣਾ, ਪਾਉਣਾ)

–ਦੁੱਖ ਉਠਾਉਣਾ, ਕ੍ਰਿ. ਸਮਾ. ਦੁਖ ਸਹਿਣਾ, ਮੁਸੀਬਤ ਝੱਲਣਾ

–ਦੁੱਖ ਉਤਰਿਆ ਭਰਮ ਵਿਸਰਿਆ, ਅਖੌ. ਜਦੋਂ ਕੰਮ ਨਿਕਲ ਜਾਣ ਤੇ ਸਹਾਇਤਾ ਕਰਨ ਵਾਲੇ ਵਿਅਕਤੀ ਦੀ ਪਰਵਾਹ ਨਾ ਕੀਤੀ ਜਾਏ,ਉਦੋਂ ਕਹਿੰਦੇ ਹਨ

–ਦੁੱਖ ਸੁੱਖ ਸਭ ਦੇ ਨਾਲ ਲਗਿਆ ਹੋਇਆ ਹੈ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਜਿਥੇ ਦੁੱਖ ਹੈ ਉਥੇ ਸੁਖ ਵੀ ਹੈ ਉਦੋਂ ਕਹਿੰਦੇ ਹਨ

–ਦੁੱਖ ਸੁੱਖ ਦਾ ਸਾਂਝੀਵਾਲ ਹੋਣਾ, ਮੁਹਾ. ਔਖ ਸੌਖ ਦਾ ਸਾਥੀ ਹੋਣਾ

–ਦੁੱਖ ਸੁੱਖ ਦਾ ਸਾਂਝਾ ਹੋਣਾ, ਮੁਹਾ. ਕਿਸੇ ਦੇ ਦੁੱਖ ਸੁੱਖ ਵੇਲੇ ਉਸ ਦੇ ਨਾਲ ਰਹਿਣਾ

–ਦੁੱਖ ਸੁੱਖ ਦਾ ਸਾਂਝੀ, ਪੁ. ਹਮਦਰਦ, ਮਦਦਗਾਰ

–ਦੁੱਖ ਸੁੱਖ ਦਾ ਭਾਈਵਾਲ, ਪੁ. ਹਮਦਰਦ, ਮਦਦਗਾਰ

–ਦੁੱਖ ਸੁੱਖ ਦਾ ਭਾਈਵਾਲ ਹੋਣਾ, ਮੁਹਾ. ਦੁੱਖ ਸੁੱਖ ਦਾ ਸਾਂਝਾ ਹੋਣਾ

–ਦੁੱਖ ਸੁੱਖ ਫੋਲਣਾ, ਮੁਹਾ. ਕਿਸੇ ਹਮਦਰਦ ਕੋਲ ਆਪਣੇ ਦੁਖ ਦੱਸਣਾ

–ਦੁਖ ਹਰ, ਵਿ. ਦੁਖ ਦੂਰ ਕਰਨ ਵਾਲਾ, ਦੁੱਖਾਂ ਦਾ ਨਾਸ਼ ਕਰਨ ਵਾਲਾ :
"ਦੁਖ ਹਰ ਭੈਭੰਜਨ ਹਰਿ ਰਾਇਆ"
(ਗਉ. ਛੰਤ ਮ: ੫)

–ਦੁਖ ਹਰਤ, ਵਿ. ਵੇਖੋ ਦੁਖ ਹਰਤਾ :
"ਦੁਖ ਹਰਤ ਕਰਤਾ ਸੁਖਹ ਸੁਆਮੀ"
(ਧਨਾ. ਛੰਤ ਮ: ੫)

–ਦੁਖ ਹਰਤਾ, ਵਿ. ਦੁਖ ਦੂਰ ਕਰਨ ਵਾਲਾ :
"ਦੁਖਹਰਤਾ ਹਰਿਨਾਮ ਪਛਾਨੋ"
(ਬਿਲਾ. ਮ: ੯)

–ਦੁਖਹਰਨ, ਵਿ. ਦੁਖ ਦੂਰ ਕਰਨ ਵਾਲਾ :
"ਤੇਰਾ ਨਾਮ ਦੁਖਹਰਨ ਤੂੰ ਕਰਨਕਾਰਨ,
ਮੈਨੂੰ ਓਟ ਹਰਿ ਜੀ ਤੇਰੇ ਨਾਮ ਦੀ ਏ"
(ਰੂਪ ਬਸੰਤ-ਦੌਲਤ ਰਾਮ)

–ਦੁੱਖ ਹਰਨਾ, ਮੁਹਾ. ਤਕਲੀਫ਼ ਦੂਰ ਕਰਨਾ :
(ਸ਼ਰਫ਼ ਸੁਨੇਹੇ-ਫ਼ੀਰੋਜ਼ਦੀਨ ਸ਼ਰਫ਼)

–ਦੁੱਖ ਹੌਲਾ ਕਰਨਾ, ਮੁਹਾ. ਦੁੱਖ ਘਟਣਾ

–ਦੁੱਖ ਕਟਣਾ, ਮੁਹਾ. ਦੁਖ ਦੂਰ ਕਰ ਦੇਣਾ

–ਦੁਖ ਕਟਿਆ ਜਾਣਾ, ਮੁਹਾ. ਮੁਸੀਬਤ ਖਤਮ ਹੋਣਾ

–ਦੁੱਖ ਕੱਟਿਆ ਰਾਮ ਨੱਠਿਆ, ਅਖੌ. ਜਦੋਂ ਕੰਮ ਨਿਕਲ ਜਾਣ ਤੇ ਸਹਾਇਤਾ ਕਰਨ ਵਾਲੇ ਵਿਅਕਤੀ ਦੀ ਪਰਵਾਹ ਨਾ ਕੀਤੀ ਜਾਏ, ਉਦੋਂ ਕਹਿੰਦੇ ਹਨ

–ਦੁੱਖ ਜਾਣਾ, ਮੁਹਾ. ਫੋੜੇ ਜਾਂ ਲੱਗੀ ਹੋਈ ਸੱਟ ਆਦਿ ਤੇ ਕੋਈ ਚੀਜ਼ ਲਗ ਜਾਣ ਕਰਕੇ ਦਰਦ ਹੋਣਾ

–ਦੁੱਖ ਟੁੱਟ ਪੈਣੇ, ਮੁਹਾ. ਬਹੁਤ ਜ਼ਿਆਦਾ ਮੁਸੀਬਤ ਆ ਪੈਣਾ

–ਦੁਖ-ਦੰਦ, ਪੁ. ਦੁਖ, ਕਸ਼ਟ :
"ਸਤਿਗੁਰ ਕੇ ਪ੍ਰਤਾਪ ਤੇਂ ਮਿਟਿਗਇਓ ਸਭ ਦੁਖ-ਦੰਦ"
(ਬੁਲ੍ਹੇ ਸ਼ਾਹ ਅੰਕ)

–ਦੁਖ ਦਰਦ, ਪੁ. ਦੁਖ, ਤਕਲੀਫ਼

–ਦੁਖ ਦਾਇਕ, ਵਿ. ਦੁੱਖ ਦੇਣ ਵਾਲਾ, ਦੁਖਦਾਈ

–ਦੁਖਦਾਈ, ਵਿ. ਜੋ ਦੁੱਖ ਦੇਵੇ, ਦੁੱਖ ਦੇਣ ਵਾਲਾ, ਜਿਸ ਤੋਂ ਦੁੱਖ ਮਿਲੇ

–ਦੁਖ ਦਾ ਖੂਹ ਟੁੰਬਣਾ, ਮੁਹਾ. ਬਹੁਤ ਦੁਖ ਝਾਗਣਾ :
"ਏਸ ਨਿਮਾਣੀ ਦੁੱਖ ਦਾ ਏਨਾ ਖੂਹ ਟੁੰਬਿਆ ਏ,
ਪੁਲਸ ਇਹਨੂੰ ਇਕ ਵਹਸ਼ੀ ਤੋਂ ਖੋਹ ਕੇ ਲਿਆਈ ਏ"
(ਹਵਾ ਦੇ ਹੌਕੇ-ਸੱਜਾਦ ਹੈਦਰ)

–ਦੁੱਖਾਂ ਦਾ ਪਹਾੜ ਟੁੱਟਣਾ, ਮੁਹਾ. ਬਹੁਤ ਜ਼ਿਆਦਾ ਮੁਸੀਬਤਾਂ ਆਉਣਾ

–ਦੁਖ ਨਿਵਾਰਨ, ਵਿ. ਦੁਖ ਦੂਰ ਕਰਨ ਵਾਲਾ

–ਦੁੱਖ ਨਾਸ਼ਕ, ਵਿ. ਦੁਖਾਂ ਨੂੰ ਦੂਰ ਕਰਨ ਵਾਲਾ:
"ਜਿੱਥੇ ਦੁੱਖ ਡਿੱਠਾ ਉਥੇ ਦੁਖ ਨਾਸ਼ਕ ਰਸਾਲੂ ਹਾਜ਼ਰ"
(ਰਾਜਾ ਰਸਾਲੂ–ਬਾਬਾ ਬੁਧ ਸਿੰਘ)

–ਦੁੱਖ ਨੂੰ ਪੀ ਜਾਣਾ, ਮੁਹਾ. ਦੁੱਖ ਨੂੰ ਅੰਦਰੋ ਅੰਦਰ ਸਹਾਰ ਲੈਣਾ

–ਦੁੱਖ ਪੀਣਾ, ਮੁਹਾ. ਦੁੱਖ ਨੂੰ ਚੁਪ ਚਾਪ ਬਰਦਾਸ਼ਤ ਕਰਨਾ

–ਦੁੱਖ ਫੋਲਣਾ, ਮੁਹਾ. ਦਿਲ ਦਾ ਦਰਦ ਕਿਸੇ ਨੂੰ ਦੱਸਣਾ

–ਦੁੱਖ ਭੰਜਣ, ਵਿ. ਵੇਖੋ ਦੁਖ ਭੰਜਨ (ਬਿ.)

–ਦੁੱਖ ਭੰਜਨ, ਵਿ. ਦੁਖ ਦੂਰ ਕਰਨ ਵਾਲਾ :
"ਦੁਖ ਭੰਜਨ ਗੁਣਤਾਸ" (ਬਾਵਨ)

–ਦੁੱਖ ਭੰਜਨੀ, ਇ. ਅੰਮ੍ਰਿਤਸਰ ਦਰਬਾਰ ਸਾਹਿਬ ਦੇ ਸਰੋਵਰ ਦੇ ਚੜ੍ਹਦੇ ਵੱਲ ਇਕ ਬੇਰੀ ਵਾਲੀ ਇਸ਼ਨਾਨ ਕਰਨ ਦੀ ਜਗ੍ਹਾ ਜਿੱਥੇ ਦੁਨੀ ਚੰਦ ਖਤਰੀ ਦੀ ਪੁਤਰੀ ਦਾ ਕੋੜ੍ਹੀ ਪਤੀ ਇਸ਼ਨਾਨ ਕਰਕੇ ਰਾਜ਼ੀ ਹੋਇਆ ਸੀ

–ਦੁਖ ਭਰਿਆ, ਵਿ. ਦਰਦਨਾਕ, ਦਰਦੀਲਾ

–ਦੁੱਖ ਭੁਗਤਣਾ, ਮੁਹਾ. ਤਕਲੀਫ਼ ਉਠਾਉਣਾ ਜਾਂ ਸਹਿਣਾ, ਦੁਖ ਭੋਗਣਾ

–ਦੁਖ ਰੋਣਾ, ਮੁਹਾ. ਫ਼ਰਿਆਦ ਕਰਨਾ

–ਦੁਖ ਰੋਣੀ, ਇ. ਦੁਖ ਭਰੀ ਵਾਰਤਾ (ਆਮ ਕਰਕੇ ਬਹੁ-ਵਚਨ ਕਰਕੇ ਵਰਤਿਆ ਜਾਂਦਾ ਹੈ) (ਪੋਠੋ.)

–ਦੁੱਖ ਲੱਗਣਾ, ਮੁਹਾ. ਸਾੜਾ ਹੋਣਾ

–ਦੁਖਣਾ, ਵਿ. ਦੁਖਣ ਵਾਲਾ

–ਦੁੱਖ ਭੋਗਣਾ, ਮੁਹਾ. ਤਕਲੀਫ਼ ਦੇ ਦਿਨ ਕੱਟਣਾ

–ਦੁੱਖ ਵੰਡਣਾ, ਮੁਹਾ. ਮੁਸੀਬਤ ਵੇਲੇ ਹਮਦਰਦੀ ਕਰਨੀ, ਹਮਦਰਦੀ ਕਰਨਾ

–ਦੁੱਖ ਵੰਡਾਉਣਾ, ਮੁਹਾ. ਕਿਸੇ ਦੀ ਮੁਸੀਬਤ ਵਿਚ ਹਮਦਰਦੀ ਜਤਾਉਣਾ

–ਦੁੱਖਵਾਦੀ, ਵਿ. ਦੁਖ ਭਰਿਆ, ਦੁਖਮਈ :
"ਸੂਫ਼ੀਆਂ ਦੇ ਰਹੱਸਵਾਦ ਤੋਂ ਗੁਰੂ ਸਾਹਿਬ ਦਾ ਰਹੱਸਵਾਦ ਵਖਰਾ ਹੈ, ਇਹ ਵਧੇਰੇ ਨਿਰਾਸ਼ਾਵਾਦੀ ਅਤੇ ਦੁਖਵਾਦੀ ਹੈ" (ਗੁਰੂ ਰਾਮਦਾਸ ਅਕ)

–ਦੁੱਖ ਵਾਪਰਨਾ, ਮੁਹਾ. ਮੁਸੀਬਤ ਆਉਣਾ

–ਦੁੱਖਾਂ ਦਾ ਮਾਰਿਆ, ਵਿ. ਬਹੁਤ ਜ਼ਿਆਦਾ ਦੁੱਖੀ

–ਦੁੱਖਾਂ ਦੀਆਂ ਘੜੀਆਂ ਗਿਣਨੀਆਂ, ਮੁਹਾ. ਔਖ ਵਿਚ ਸਮਾਂ ਬਿਤਾਉਣਾ

–ਦੁੱਖਾਂ ਦੇ ਮੂੰਹ ਸੁੱਕ ਜਾਣਾ, ਮੁਹਾ. ਦੁਖਾਂ ਵਿਚ ਨਪੀੜਿਆ ਜਾਣਾ, ਨਿਬਰਲ ਤੇ ਕਮਜ਼ੋਰ ਹੋ ਜਾਣਾ

–ਦੁਖੇਂਦਾ, ਵਿ. ਦੁਖਣ ਵਾਲਾ

–ਦੁੱਖੇ ਦਿਲ ਨੂੰ ਹੋਰ ਦੁਖਾਉਣਾ, ਮੁਹਾ. ਦੁਖੀ ਆਦਮੀ ਨੂੰ ਹੋਰ ਜ਼ਿਆਦਾ ਤਕਲੀਫ਼ ਦੇਣਾ:
"ਅੱਗੇ ਦੁਖਾਂ ਨੇ ਮਾਰ ਕੇ ਚੂਰ ਕੀਤਾ,
ਦੁਖੇ ਦਿਲ ਨੂੰ ਹੋਰ ਦੁਖਾਨ ਲੱਗਾ" (ਚੁਪ ਬਸੰਤ-ਦੌਲਤ ਰਾਮ)

–ਸੁੱਤੇ ਦੁੱਖ ਜਗਾਉਣਾ, ਮੁਹਾ. ਭੁੱਲੇ ਦੁਖਾਂ ਨੂੰ ਮੁੜ ਤਾਜ਼ਾ ਕਰਨਾ :
"ਤੇਰੀ ਦੁਖ ਭਰੀ ਕਹਾਣੀ ਨੇ ਮੇਰੇ ਸੁੱਤੇ
ਦੁਖ ਜਗਾ ਦਿਤੇ ਹਨ" (ਪਾਲੀ–ਕੰਵਲ)

**ਦੁਖਕਾਗਰ,** [ਦੁੱਖ+ਕਾਗਰ=ਕਾਗਜ਼] ਪੁ. ਦੁਖ ਦੇਣ ਵਾਲੇ ਕਾਗਜ਼, ਧਰਮਰਾਜ ਦੀ ਵਹੀ ਦਾ ਹਿਸਾਬ, ਚਿਤਰਗੁਪਤ ਦੀ ਲਿਖਤ :
"ਤਿਨ ਜਮਤ੍ਰਾਸ ਮਿਟਿਓ ਦੁਖਕਾਗਰ" (ਸਵੈ ਮ: ੪ ਕੇ)

**ਦੁਖਕਾਰੀ,** [ਦੁੱਖ+ਕਾਰੀ] ਵਿ. ਦੁਖਦਾਇਕ, ਦੁਖਦਾਈ

**ਦੁਖਣ,** ਕ੍ਰਿ. ਅਕ. ਵੇਖੋ ਧੁੱਖਣਾ (ਜਟਕੀ)

**ਦੁੱਖਣਾ,** [ਦੁੱਖ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
੧. ਪੀੜ ਹੋਣੀ, ਦਰਦ ਹੋਣਾ;
੨. ਗ਼ਮ ਜਾਂ ਪਛੋਤਾਵਾ ਲਗਣਾ

**ਦੁਖਤ੍ਰਾ,** [ਦੁਖਣ∠ਦੁੱਖਣਾ+ਉਤ∠ਮੂਤ+ਆ] ਪੁ. ਇਕ ਬਿਮਾਰੀ ਜਿਸ ਵਿਚ ਪਿਸ਼ਾਬ ਪੀੜ ਨਾਲ ਤੇ ਥੁਹੜਾ ਥੁਹੜਾ ਕਰਕੇ ਆਉਂਦਾ ਹੈ, ਦਖੁਤਾ

**ਦੁਖਤ,** [ਸੰ. दुःखित√दुःख्=ਦੁਖੀ ਹੋਣਾ] ਵਿ. ਦੁੱਖੀ

**ਦੁਖ਼ਤਰ,** [ਫ਼ਾ. ਦੁਖ਼ਤਰ دختر ] ਇ. ਲੜਕੀ, ਧੀ
"ਸਬਰ ਕਰੀਐ ਦੁਖ਼ਤਰ ਤੂੰ ਕਿਉਂ
ਇਤਨਾ ਹੋਸ਼ ਭੁਲਾਇਆ" (ਗੁਲ. ਯੂਸ.)

**ਦੁਖਤਰਤ,** [ਦੁੱਖ<ਦੁੱਖਣਾ=ਤਰ<ਮੂਤਰ+ਤ] ਪੁ. ਇਕ ਬਿਮਾਰੀ ਜਿਸ ਵਿਚ ਪਿਸ਼ਾਬ ਲੱਗ ਕੇ ਆਉਂਦਾ ਹੈ, ਡਖੂਤਰਾ

**ਦੁਖਦਾਇਣ,** [ਦੁੱਖ+ਦਾਇਣ] ਇ. ਦੁਖ ਦੇਣ ਵਾਲੀ ਵਸਤੂ

**ਦੁਖਦਾਰੀ,** [ਦੁੱਖ+ਦਾਰ∠ਸੰ. दार√दृ=ਚੀਰਨਾ] ਵਿ. ਦੁੱਖਨਾਸ਼ਕ, ਦੁਖਾਂ ਦਾ ਨਾਸ਼ ਕਰਨ ਵਾਲਾ
"ਨਿਹੰਕਾਰ ਦੁਖਦਾਰੀ" (ਸੋਰ. ਮ: ੫)

**ਦੁਖਦਾਲ,** [ਦੁਖ+ਦਾਲ∠ਸੰ. दल√दल्=ਚੀਰਨਾ] ਵਿ. ਦੁੱਖਾਂ ਦੇ ਨਾਸ਼ ਕਰਨ ਵਾਲਾ, ਦੁਖਾਂ ਦੇ ਚੀਰਣ ਵਾਲਾ
"ਹਰਿ ਦਾਰਦਭੰਜ ਦੁਖਦਾਲ" (ਨਟ ਪੜਤਾਲ ਮ: ੪)

**ਦੁਖਨ,** ਕ੍ਰਿ. ਅਕ. ਵੇਖੋ ਧੁਖਣਾ (ਮ. ਸਿੰ.)

**ਦੁਖਬਿਦਾਰਨ,** [ਦੁੱਖ+ਬਿਦਾਰਨ∠ਸੰ. विदारण] ਵਿ. ਦੁੱਖਾਂ ਦਾ ਨਾਸ਼ ਕਰਨ ਵਾਲਾ
"ਦੁਖਬਿਦਾਰਨ ਸ਼ਬਦਾਂਤ ਸਤਿਗੁਰੁ" (ਕਾਨ. ਮ: ੫)

**ਦੁਖਯਾ,** ਵਿ. ਵੇਖੋ ਦੁਖੀਆ (ਲੁ. ਕੋ.)

**ਦੁਖਯਾਰਣ,** ਇ. ਵੇਖੋ ਦੁਖਿਆਰਨ (ਬਿ.)

**ਦੁਖਿਯਾਰਨ,** ਇ. ਵੇਖੋ ਦੁਖਿਆਰਨ (ਲੁ. ਕੋ.)

**ਦੁਖਯਾਰਾ,** ਪੁ. ਵੇਖੋ ਦੁਖਿਆਰਾ (ਲੁ. ਕੋ.)

**ਦੁਖਯਾਰੀ,** ਇ. ਵੇਖੋ ਦੁਖਿਆਰੀ (ਲੁ. ਕੋ.)

**ਦੁਖਰੇਵਾਂ,** [ਦੁਖਰ=ਦੁਖੜਾ+ਏਵਾਂ] ਪੁ. ਦੁਖੜਾ : "ਸਿਆਸੀ ਦੁਖਰੇਵੇਂ ਇਹਨੂੰ ਨਿਰੀਆਂ ਪੂਰੀਆਂ ਦੁਖਰੇਵੇਂ ਹੀ ਦਿਸਦੇ ਹਨ" (ਲੋਕ ਸਾਹਿਤ)

**ਦੁੱਖਲੀ,** [ਦੁ=ਦੋ+ਖੱਲ+ਈ] ਵਿ. ਦੂਹਰੀ ਖੱਲ ਵਾਲੀ (ਜੁੱਤੀ)

**ਦੁੱਖੜਾ,** [ਦੁੱਖ+ੜਾ] ਪੁ.
੧. ਦੁੱਖ, ਤਕਲੀਫ਼, ਵਿਪਤਾ;
੨. ਦੁੱਖਾਂ ਦੀ ਕਹਾਣੀ

–ਦੁਖੜੇ ਚੁਗਣਾ, ਮੁਹਾ. ਦੁਖ ਦੂਰ ਕਰਨਾ :
"ਵੀਰਾਂ ਦੇ ਅਸਾਂ ਦੁਖੜੇ ਚੁਗਣੇ,
ਆਓ ਰਿੜੀਓ ਖੇਡੀਏ" (ਪੰਜ ਦਰਿਆ-ਲਾਹੌਰ)

–ਦੁੱਖੜਾ ਰੋਣਾ, ਮੁਹਾ. ਆਪਣੇ ਦੁਖ ਕਿਸੇ ਨੂੰ ਸੁਣਾਉਣਾ

**ਦੁਖਾਉਣਾ,** [ਦੁੱਖਣਾ] ਕ੍ਰਿ. ਸਕ.
੧. ਦੁੱਖ ਦੇਣਾ, ਸਤਾਉਣਾ;
੨. ਦੁਖਦੇ ਥਾਂ ਨੂੰ ਛੇੜਨਾ

**ਦੁਖਾਊ,** [ਦੁਖ+ਆਊ] ਵਿ.
ਜੋ ਦੁਖ ਦੇਵੇ, ਜਿਸ ਤੋਂ ਦੁੱਖ ਹੋਵੇ

**ਦੁਖਾਂਤ,** [ਦੁੱਖ+ਅੰਤ] ਵਿ. ਦੁੱਖ ਭਰੇ ਅੰਤ ਵਾਲਾ
–ਦੁਖਾਂਤ-ਸੁਖਾਂਤ, ਪੁ. ਉਹ ਰਚਨਾ ਜਿਸ ਵਿਚ ਪਹਿਲੇ ਦੁਖ ਭਰੀਆਂ ਘਟਨਾਵਾਂ ਹੋਣ ਅਤੇ ਅੰਤ ਸੁਖਾਂਤ ਹੋਵੇ
–ਦੁਖਾਂਤਕ, ਵਿ. ਦੁਖਾਂ ਭਰੇ ਅੰਤ ਵਾਲਾ, ਜਿਸ ਦਾ ਅੰਤ ਦੁਖ ਭਰਪੂਰ ਹੋਵੇ
–ਦੁਖਾਂਤਕਾਰ, ਪੁ. ਦੁਖਾਂਤ ਰਚਨਾ ਕਰਨ ਵਾਲਾ

**ਦੁਖਾਂਤੀ,** [ਦੁਖਾਂਤ+ਈ] ਵਿ. ਦੁਖਾਂਤਕ

**ਦੁਖ਼ਾਨੀ,** [ਅਰ. ਦੁਖ਼ਾਨ دُخان +ਈ] ਵਿ.
ਧੂਏਂਵਾਲਾ, ਭਾਪ ਵਾਲਾ
-ਦੁਖ਼ਾਨੀ ਜਹਾਜ਼, ਪੁ.
ਭਾਪ ਨਾਲ ਚੱਲਣ ਵਾਲਾ ਜਹਾਜ਼, ਸਟੀਮਰ

**ਦੁਖਾਲਾ,** [ਦੁਖ+ਆਲਾ] ਵਿ.
੧. ਦੁਖ ਵਾਲਾ, ਦੁਖਦਾਈ :
"ਐਸਾ ਦੇਨੁ ਦੁਖਾਲਾ" (ਸੂਹੀ–ਕਬੀਰ)
੨. ਦੁਖੀਆ :
"ਕਦੇ ਨਾ ਹੋਇ ਦੁਖਾਲਾ" (ਮਾਝ ਮ: ੫)
ਪੁ. ਦੁਖਾਂ ਦਾ ਘਰ, ਦੁਨੀਆ :
"ਏਸ ਦੁਖਾਲੇ ਨੇ ਸ਼ੈਤ ਬੈਕੁੰਠ ਕਦੇ ਨਹੀਂ ਬਣਨਾ"
(ਵੰਗਾਰ)

**ਦੁਖਾਵਣ,** ਕ੍ਰਿ. ਸਕ. ਵੇਖੋ ਦੁਖਾਉਣਾ (ਜਟਕੀ)

**ਦੁਖਾਵਨ,** (ਮੁਲ.) ਕ੍ਰਿ. ਸਕ. ਵੇਖੋ ਦੁਖਾਉਣਾ (ਮ. ਸਿੰ.)

**ਦੁਖਾਵਾਂ,** [ਦੁੱਖ+ਆਵਾਂ] ਵਿ. ਦੁਖਦਾਈ, ਦਰਦਨਾਕ

**ਦੁਖਿਆ,** [ਦੁੱਖ+ਇਆ] ਵਿ. ਦੁਖੀ ਹੋਇਆ, ਦੁਖੀ ਕੀਤਾ
"ਚੰਦ੍ਰਹਾਸ ਦੁਖਿਆ ਧ੍ਰਿਸਟਬੁਧੀ"
(ਨਟ ਅ. ਮ: ੫)

**ਦੁਖਿਆਣ,** [ਦੁਖ+ਇਆਣ] ਪੁ. ਦੁਖ ਦਾ ਬਿਰਤਾਂਤ :
"ਧਰਮੀ ਬੋਲਿਆ ਨਾਲ ਆਵਾਜ਼ ਉਚੀ,
ਸੁਣੋਂ ਧਿਆਨ ਦੇ ਨਾਲ ਦੁਖਿਆਣ ਲੈਕੇ"
(ਹਕੀਕਤ ਰਾਏ-ਦੌਲਤ ਰਾਮ)

**ਦੁਖਿਆਰ,** [ਦੁਖਿਆਰ] ਪੁ.
ਦੁਖੀ, ਤਕਲੀਫ਼ ਦਾ ਮਾਰਿਆ ਹੋਇਆ :
"ਮੇਰੇ ਜੇਡ ਨਾ ਹੋਰ ਦੁਖਿਆਰ ਕੋਈ,
ਅਲਾਹ ਆਪ ਹੋਇਆ ਕਹਿਰਵਾਨ ਬੇਲੀ"
(ਸੋਹਣੀ-ਫਜ਼ਲ ਸ਼ਾਹ)

**ਦੁਖਿਆਰਣ,** ਇ. ਵੇਖੋ ਦੁਖਿਆਰਨ (ਬਿ.)

**ਦੁਖਿਆਰਨ,** [ਦੁਖਿਆਰ+ਨ] ਇ. ਦੁੱਖੀ ਇਸਤਰੀ

**ਦੁਖਿਆਰਾ,** [ਦੁੱਖ+ਇ+ਆਰਾ] ਪੁ. ਦੁਖੀ ਆਦਮੀ
–ਦੁਖਿਆਰਾ-ਪਣ, ਪੁ. ਦੁਖੀ ਹੋਣ ਦਾ ਭਾਵ

**ਦੁਖਿਆਰੀ,** [ਦੁਖਿਆਰ+ਈ] ਇ. ਦੁਖੀ ਔਰਤ :
"ਕੋਲ ਆਣਕੇ ਪੁਛਿਆ ਫੰਧਕੀ ਨੇ,
ਨੀ ਤੂੰ ਕੌਣ ਹੈਂ ਦਸ ਦੁਖਿਆਰੀਏ ਨੀ"
(ਨਲ ਦਮਯੰਤੀ-ਵਿ. ਸਿੰ. ਤੀਰ)

**ਦੁਖਯਾਰਣ,** ਇ. ਵੇਖੋ ਦੁਖਿਆਰਨ (ਮ. ਸਿੰ.)

**ਦੁਖਯਾਰਾ,** ਇ. ਵੇਖੋ ਦੁਖਿਆਰਾ (ਮ. ਸਿੰ.)

**ਦੁਖਯਾਰੀ,** ਇ. ਵੇਖੋ ਦੁਖਿਆਰੀ (ਮ. ਸਿੰ.)

**ਦੁਖੀ,** [ਦੁਖ+ਈ] ਵਿ. ੧. ਜਿਸਨੂੰ ਦੁੱਖ ਹੋਵੇ, ਦੁਖੀਆ;
੨. ਬਦਨਸੀਬ;
੩. ਗ਼ਰੀਬ;
੪. ਜਿਸ ਤੇ ਵਧੀਕੀ ਹੋਈ ਹੋਵੇ;
੫. ਰੋਗੀ (ਬਿ.)
–ਦੁਖੀਬਾਨ, ਵਿ. ਪੁਜ ਕੇ ਦੁਖੀ (ਪੁਆ. ਕੋ.)
–ਦੁਖੀਮਾਨ, ਵਿ. ਪੁਜਕੇ ਦੁਖੀ (ਪੁਆ. ਕੋ.)

**ਦੁਖੀਆ,** [ਦੁਖ+ਈਆ] ਪੁ. ਦੁਖੀ ਆਦਮੀ
–ਦੁਖੀਆ ਰੋਵੇ ਸੁਖੀਆ ਸੋਵੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਦੁੱਖੀ ਮਨੁਖ ਲਈ ਹੀ ਜ਼ਿੰਦਗੀ ਗੁਜ਼ਾਰਨੀ ਮੁਸ਼ਕਲ ਹੁੰਦੀ ਹੈ, ਸੁਖੀ ਨੂੰ ਕੋਈ ਪਰਵਾਹ ਨਹੀਂ ਹੁੰਦੀ, ਉਦੋਂ ਕਹਿੰਦੇ ਹਨ
–ਜਨਮ ਦਾ ਦੁਖੀਆ, ਪੁ. ਉਹ ਆਦਮੀ ਜਿਹੜਾ ਸਾਰੀ ਉਮਰ ਦੁੱਖਾਂ ਵਿਚ ਗੁਜ਼ਾਰ ਦੇਵੇ
–ਨਾਨਕ ਦੁਖੀਆ ਸਭ ਸੰਸਾਰ
ਸੁਖੀਆ ਸੋ ਜਿਸ ਨਾਮ ਆਧਾਰ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਰਬ ਦਾ ਨਾਂ ਜਪਣ ਤੋਂ ਬਗ਼ੈਰ ਕੋਈ ਆਦਮੀ ਸੁਖੀ ਨਹੀਂ ਹੋ ਸਕਦਾ, ਉਦੋਂ ਕਹਿੰਦੇ ਹਨ (ਮ. ਸਿੰ.)

**ਦੁਗਣ,** [ਪ੍ਰਾ. ਦੁਗੁਣ; ਸੰ. ਦ੍ਵਿਗੁਣ] ਇ.
ਦੂਹਰੀ ਅਵਾਜ਼ (ਸੰਗੀਤ ਵਿਚ) (ਲੁ. ਕੋ.)

**ਦੁਗਣਾ[1],** [ਪ੍ਰਾ. ਦੁਗੁਣ; ਸੰ. ਦ੍ਵਿਗੁਣ+ਆ] ਵਿ.
੧. ਦੋ ਵਾਰੀ ਗਿਣਿਆ ਹੋਇਆ
੨. ਦੋਹਰਾ

**ਦੁਗਣਾ[2],**
**ਦੁੱਗਣਾ,** } ਕ੍ਰਿ. ਸਕ. ੧. ਤੰਗ ਕਰਨਾ;
੨. ਚੰਗੀ ਤਰ੍ਹਾਂ ਮਧੋਲਣਾ,

**ਦੁਗਧ,** [ਸੰ. ਦੁਗ੍ਧ] ਪੁ. ਦੁੱਧ :
"ਜਾਨਤਾ ਹੈ ਮੇਰਾ ਜੀਵਨ ਏਕ ਦੁਗਧ ਹੈ ਜਬ ਪੀਵੇਂਗਾ"
(ਸਾਖੀਆਂ ਅਡਨ ਜੀ ਕੀਆਂ)

**ਦੁਗਨ,** ਇ. ਵੇਖੋ ਦੁਗਣ (ਲੁ. ਕੋ)

**ਦੁੱਗਲ,** ਪੁ. ਖਤਰੀਆਂ ਦੀ ਇਕ ਜ਼ਾਤ

**ਦੁੱਗਾ,** [ਦੁ=ਦੋ+ਗਾ=ਦਾ=ਵਾਲਾ] ਪੁ. ਦੋ ਦੰਦਾਂ ਵਾਲਾ ਪਸ਼ੂ

**ਦੁਗਾਣਾ**[1], [ਦੁ=ਦੋ+ਗਾਣਾ] ਪੁ. ਦੋ ਜਣਿਆਂ ਦਾ ਇਕੱਠਾ ਗਾਇਆ ਹੋਇਆ ਗਾਣਾ

**ਦੁਗ਼ਾਣਾ**[2], [ਦੁ=ਦੋ+ਗਾਣਾ] ਪੁ. ਦੋ ਗੰਡੇ ਜਾਂ ਅੱਠ ਕੌਡੀਆਂ ਜਾਂ ਇਕ ਦਮੜੀ ਦੀ ਮਾਲੀਅਤ :

"ਏਟੇ ਕਾ ਮੂਲ ਏਕ ਦੁਗਾਣਾ"

**ਦੁਗਾਨਾ,** [ਫ਼ਾ. ਦੁਗਾਨਾ دوگانہ ] ਪੁ.

ਸਵੇਰ ਵੇਲੇ ਦੀ ਨਮਾਜ਼ ਦੀਆਂ ਦੋ ਰਕਾਤਾਂ (ਸ਼ੁਕਰਾਨੇ ਦੀ ਨਮਾਜ਼)

**ਦੁਗਾਮਾ,** [ਦੁ=ਦੋ+ਗਾਮ=ਘੋੜੇ ਦੀ ਇਕ ਖ਼ਾਸ ਚਾਲ+ਆ] ਪੁ. ਘੋੜੇ ਦੀ ਇਕ ਚਾਲ ਜਿਸ ਵਿਚ ਦੂਹਰੇ ਕਦਮ ਉਠਦੇ ਹਨ, ਗਾਮ ਚਾਲ

**ਦੁਗਾਰ,** ਪੁ. ੧. ਇਕ ਬੂਟੀ ਦਾ ਨਾਂ;

੨. ਇਕ ਮੰਤਰ

"ਮੂੰਹ ਵਿਚ ਗਰੜ ਦੁਗਾਰ ਪਾਜਿ ਜਿਉਂ ਸੱਪ ਲੜਾਏ" (ਭਾ. ਗੁ.)

**ਦੁਗਾੜਾ,** [ਹਿੰ. ਦੁਗਾੜ਼ਾ] ਪੁ.

੧. ਬੰਦੂਕ ਦੀ ਨਾਲੀ ਵਿਚ ਪਾਈਆਂ ਦੋ ਇਕੱਠੀਆਂ ਗੋਲੀਆਂ ਦੀ ਮਾਰ

੨. ਬੰਦੂਕ ਵਿਚ ਇਕੱਠੀਆਂ ਪਾਈਆਂ ਹੋਈਆਂ ਦੋ ਗੋਲੀਆਂ

੩. ਦੁਨਾਲੀ ਬੰਦੂਕ (ਲਾ. ਕ੍ਰਿ. ਮਾਰਨਾ)



ਦੁਗਾੜਾ

–ਦੁਗਾੜਾ ਮਾਰਨਾ, ਮੁਹਾ. ਦੁਨਾਲੀ ਨਾਲ ਮਾਰਨਾ

**ਦੁੱਗੀ**[1], [ਦੁੱਗਾ (੧)+ਈ] ਇ. ਮਦੀਨ ਪਸ਼ੂ (ਗਾਂ, ਮਝ ਆਦਿ) ਜਿਸ ਦੇ ਦੋ ਦੰਦ ਉਗ ਪਏ ਹੋਣ

**ਦੁੱਗੀ**[2], ਇ. ਵੇਖੋ ਦੁੱਕੀ

**ਦੁਗੀ,** ਇ. ਪਤਲੀ ਤੇ ਮਿਠੀ ਚੂਰੀ, (ਪੁਆ. ਕੋ.)

**ਦੁਗੁਣਾ,** ਵਿ. ਵੇਖੋ ਦੁਗਣਾ:

"ਖਟ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ" (ਸ੍ਰੀ ਅ. ਮ: ੫)

**ਦੁਘੜਾ,** ਵਿ. ਗੁੰਝਲ ਵਾਲਾ, ਗੁੰਝਲਦਾਰ (ਧਾਗਾ)

ਇਹ ਸ਼ਬਦ ਘੜਾ ਤੋਂ ਪਿਛੋਂ ਨਾਲ ਜੁੜਵਾਂ ਆਉਂਦਾ ਹੈ

**ਦੁਚਿੱਤ,** ਵਿ. ਵੇਖੋ ਦੁਚਿੱਤਾ (ਲੁ. ਕੋ.)

**ਦੁਚਿੱਤਾ,** [ਦੁ=ਦੋ+ਚਿੱਤ+ਆ] ਵਿ.

ਜਿਸ ਦਾ ਮਨ ਇਕਾਗਰ ਨਾ ਹੋਵੇ, ਡਾਂਵਾਂ ਡੋਲ

**ਦੁਚਿੱਤਾਈ,** [ਦੁਚਿੱਤ (੧)+ਆਈ] ਇ. ਦੁਚਿੱਤੀ (ਕਾ.)

**ਦੁਚਿੱਤੀ,** [ਦੁਚਿੱਤ (੧) ਈ] ਇ.

੧. ਮਨ ਦੀ ਅਨ-ਇਕਾਗਰਤਾ;

੨. ਬੇਪਰਵਾਹੀ (ਬਿ.)

**ਦੁਛੱਤਾ,** [ਦੁ=ਦੋ+ਛੱਤ+ਆ] ਵਿ. ਦੋ ਛੱਤਾਂ ਵਾਲਾ

**ਦੁਜਣ,** ਪੁ. ਵੇਖੋ ਦੁਰਜਨ (ਪੰਜਾਬ ਦੇ ਹੀਰੇ)

**ਦੁਜਾਇਗੀ,** ਇ. ੧. ਗ਼ੈਰ ਸਮਝਣ ਦਾ ਭਾਵ,ਦੁਐਤ, ਦੂਜਾਪਣ;

੨. ਵਿਰੋਧ, ਅਣਬਣ (ਲਾ. ਕ੍ਰਿ. ਪੈਣਾ)

**ਦੁਜਾਈ,** [ਦੁਜਾਇ=ਦੂਜਾ+ਈ] ਇ.

ਦੁਜਾਇਗੀ, ਦੂਜਾ ਪਣ, ਦੁਐਤ (ਪੋਠੋ. ਕੋ.)

**ਦੁਜੈਗੀ,** ਇ. ਵੇਖੋ ਦੁਜਾਇਗੀ (ਪੁਆ. ਕੋ.)

–ਦੁਜੈਗੀ ਪੈਣਾ, ਕ੍ਰਿ. ਸਮਾ. ਏਕਤਾ ਭੰਗ ਕਰਨੀ (ਪੁਆ. ਕੋ.)

**ਦੁਟੱਕ,** [ਦੁ=ਦੋ+ਟੱਕ] ਪੁ. ਕੱਟ ਕੇ ਦੋ ਟੋਟੇ ਕਰਨ ਦਾ ਭਾਵ ਜਾਂ ਕਿਰਿਆ

–ਦੁਟੱਕ ਜਵਾਬ ਦੇਣਾ, ਮੁਹਾ. ੧. ਗੱਲ ਨੂੰ ਥੋੜੇ ਚਿਰ ਵਿਚ ਮੁਕਾਉਣਾ;

੨. ਕੋਰਾ ਜਵਾਬ ਦੇ ਦੇਣਾ

**ਦੁਡ,** ਪੁ. ੧. ਰੁਖ ਦਾ ਖੁੰਘ;

੨. ਕੋਈ ਬੇਕਾਰ ਚੀਜ਼ (ਜਟਕੀ)

**ਦੁਣਕਾ,** [ਸ਼ਾਇਦ ਨਿੱਕਾ ਦਾਣਾ ਤੋਂ] ਪੁ. ਛੋਟਾ ਦਾਣਾ (ਬਿ.)

–ਦਾਣਾ ਦੁਣਕਾ, ਪੁ. ਅਨਾਜ ਦੇ ਘਟੀਆ ਤੇ ਛੋਟੇ ਛੋਟੇ ਦਾਣੇ ਜਿਹੜੇ ਕੁਕੜਾਂ ਆਦਿ ਨੂੰ ਪਾਏ ਜਾਂਦੇ ਹਨ

**ਦੁਣਿਆਈ,** ਵਿ. ਵੇਖੋ ਦੁਨਿਆਈ (ਮ. ਸਿੰ.)

**ਦੁਣੀਆ,** ਇ. ਵੇਖੋ ਦੁਨੀਆ (ਮ. ਸਿੰ.)

**ਦੁਣੀਆਂ,** ਇ. ਵੇਖੋ ਦੁਨੀਆਂ (ਮ. ਸਿੰ.)

**ਦੁਣੀਆਂਦਾਰ,** ਪੁ. ਵੇਖੋ ਦੁਨੀਆਂਦਾਰ (ਮ. ਸਿੰ.)

**ਦੁਣੀਆਂਦਾਰੀ,** ਇ. ਵੇਖੋ ਦੁਨੀਆਂਦਾਰੀ (ਮ. ਸਿੰ.)

**ਦੁਤ,** ਪੁ. ਮੂਰਖ ਆਦਮੀ (ਜਟਕੀ)

**ਦੁੱਤ**[1], (ਦ੍ਵਿਤ੍ਵ) ਵਿ. ਜੁੜਵਾਂ, ਦੋਹਰਾ

–ਦੁੱਤ-ਅੱਖਰ, ਪੁ. ਦੋਹਰਾ ਅੱਖਰ

**ਦੁੱਤ**[2], (ਦੁਤਕਾਰ) ਪੁ. ਝਿੜਕ, ਝਾੜ (ਲੁ. ਕੋ.)

**ਦੂੱਤ**[3], [ਦੂਤ] ਪੁ.
੧. ਸੁਨੇਹਾ ਲੈ ਜਾਣ ਵਾਲਾ ਆਦਮੀ;
੨. ਵਿਚੋਲਾ (ਲੁ. ਕੋ.)

**ਦੁਤਹੀ,** [ਦੁ=ਦੋ+ਤਹ=ਤਹਿ+ਈ] ਇ.
ਦੋ ਤਹਿਆਂ ਵਾਲਾ ਖੇਸ

**ਦੁਤਕਾਰ,** [ਸ਼ਬਦਾਨੁ.] ਇ. ਪੁ.
੧. ਝਿੜਕ, ਝਾੜ, ਲਾਨਤਾਨ;
੨. ਧਮਕੀ (ਬਿ.)

**ਦੁਤਕਾਰਨਾ,** [ਦੁਤਕਾਰ+ਨਾ] ਕ੍ਰਿ. ਸਕ.
੧. ਝਿੜਕਣਾ, ਫਿਟਕਾਰਨਾ, ਦੁਰਕਾਰਨਾ;
੨. ਕੁੱਤੇ ਨੂੰ ਬਾਹਰ ਕੱਢਣਾ

**ਦੁਤਕਾਰੀ,** [ਦੁਤਕਾਰ+ਈ] ਇ. ਦੁਤਕਾਰ (ਲੁ. ਕੋ.)

**ਦੁਤਰ**[1], [ਪ੍ਰਾ. ਦੁਤ੍ਤਰ; ਸੰ. ਦੁਸ੍ਤਰ] ਪੁ.
ਸੰਸਾਰ ਰੂਪੀ ਸਮੁੰਦਰ ਜਿਸ ਨੂੰ ਤਰ ਕੇ ਪਾਰ ਹੋਣਾ ਔਖਾ ਹੈ "ਕਿਉਕਰਿ ਦੁਤਰੁ ਤਰਿਆ ਜਾਇ"
(ਗਉ. ਮ: ੩)

**ਦੁਤਰ**[2], [ਸੰ. ਦੁਰੁਤ੍ਤਰ] ਪੁ.
ਬੇਅਦਬੀ ਦਾ ਜਵਾਬ, ਗੁਸਤਾਖਾਨਾ ਉੱਤਰ
"ਕਿਨੈ ਨ ਦੁਤਰੁ ਭਾਖੇ" (ਧਨਾ. ਮ: ੫)

**ਦੁਤਰਫ਼ਾ,** [ਦੁ=ਦੋ+ਤਰਫ਼+ਆ] ਵਿ.
ਦੋ ਤਰਫ਼ਾਂ ਵਾਲਾ, ਦੁਪਾਸੀਆ

**ਦੁਤਰਫ਼ੀ,** [ਦੁਤਰਫ਼+ਈ] ਇ.
ਉਹ ਗਲ ਜਾਂ ਚੀਜ਼ ਜਿਸ ਦੇ ਦੋ ਪਾਸੇ ਹੋਣ (ਮ. ਸਿੰ.)

**ਦੁਤਾਰਾ,** [ਦੁ=ਦੋ+ਤਾਰ+ਆ] ਪੁ.
ਇਕ ਪਰਕਾਰ ਦਾ ਸਾਜ਼ ਜਿਸ ਦੀਆਂ ਦੋ ਤਾਰਾਂ ਹੁੰਦੀਆਂ ਹਨ

**ਦੁਤੀਆ,** [ਸੰ. ਦ੍ਵਿਤੀਯ+ਆ]
ਵਿ. ਦੂਸਰਾ, ਦੂਜਾ :
"ਜਗਜੀਵਨ ਐਸਾ ਦੁਤੀਆ ਨਾਹੀ ਕੋਇ"
(ਆਸਾ ਮ: ੫)
ਪੁ. ਦਵਾਪਰ ਯੁਗ :
"ਦੁਤੀਆ ਅਰਧੋਅਰਥਿ ਸਮਾਇਆ"
(ਰਾਮ. ਮ: ੫)
ਇ. ੧. ਹਰ ਪੱਖ ਦੀ ਦੂਜੀ ਥਿਤ;
੨. ਦੁਜਾਇਗੀ
"ਦੁਤੀਆਂ ਦੁਰਮਤਿ ਦੂਰ ਕਰ"
(ਗਉ. ਥਿਤੀ ਮ: ੫)

**ਦੁਤੁਕਾ,** [ਦੁ=ਦੋ+ਤੁੱਕ+ਆ] ਪੁ. ਜਿਸ ਸ਼ਬਦ ਵਿਚ ਦੋ ਦੋ ਤੁਕਾਂ ਤੇ ਪਦ ਦਾ ਅੰਗ ਹੋਵੇ (ਕਾ.)

**ਦੁਤੁਕੀਆ,** [ਦੁਤੁਕ (ਾ)+ਈਆ] ਪੁ. ਦੁਤੁਕਾ (ਕਾ.)

**ਦੁਤੇੜ,** [ਦੁ=ਦੋ+ਤੇੜ] ਇ. ਵੈਰ ਵਿਰੋਧ, ਦੁਸ਼ਮਣੀ
(ਪੁਆ. ਕੋ.)

**ਦੁਤੇੜਾ,** [ਦੁਤੇੜ+ਆ] ਪੁ. ੧. ਵੈਰ ਵਿਰੋਧ, ਦੁਸ਼ਮਣੀ;
੨. ਘਾਟ :
"ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ"
(ਰਾਮ. ਮ: ੫)

**ਦੁਥੌੜ,** [ਦੁ=ਦੋ+ਥੌੜ=ਠੌਰ]
ਕ੍ਰਿ. ਵਿ. ਦੋਹੀਂ ਪਾਸੀਂ, ਦੋਨੋ ਪਾਸੇ
ਇ. ਦੋ ਵਖਰੇ ਵਖਰੇ ਥਾਵਾਂ ਉਤੇ ਰਹਿਣ ਦਾ ਭਾਵ

**ਦੂੰਦ,** [ਸੰ. ਦ੍ਵੰਦ੍ਵ]
ਪੁ. ੧. ਦੋ ਵਸਤੂਆਂ ਦਾ ਜੋੜਾ;
੨. ਝਗੜਾ, ਰੌਲਾ-ਗੌਲਾ;
੩. ਦੁਸ਼ਮਣੀ; ੪. ਫਸਾਦ;
੫. ਅਨਿਆਂ (ਬਿ.)
ਕ੍ਰਿ. ਵਿ. ਠੀਕ ਸਹੀ ਸਮੇਂ (ਲੁ. ਕੋ.)
–ਦੂੰਦਜੁੱਧ, ਪੁ. ਉਹ ਲੜਾਈ ਜੋ ਦੋ ਆਦਮੀਆਂ ਦੀ ਆਪੋ ਵਿਚੀ ਹੋਵੇ (ਕਾ.)
–ਦੂੰਦ ਮਚਾਉਣੀ, ਕ੍ਰਿ. ਸਮਾ. ਮੁਹਾ. ਰੌਲਾ ਪਾਉਣਾ :
"ਕਈਆਂ ਸਖੀਆਂ ਦੂੰਦ ਮਚਾਈ"
(ਸ਼ਾਹ ਹੁਸੈਨ)

**ਦੁਦਕਾਰ,** ਪੁ. ਵੇਖੋ ਦੁਦਕਾਰ (ਮ. ਸਿੰ.)

**ਦੁਦਕਾਰਨਾ,** ਕ੍ਰਿ. ਸਕ. ਵੇਖੋ ਦੁਤਕਾਰਨਾ (ਮ. ਸਿੰ.)

**ਦੁਦਕਾਰੀ,** ਇ. ਵੇਖੋ ਦੁਤਕਾਰੀ (ਮ. ਸਿੰ.)

**ਦੂੰਦਰ,** [ਦੂੰਦ+ਰ] ਵਿ. ਝਗੜਾਲੂ, ਫ਼ਸਾਦੀ :
"ਦੂੰਦਰ ਦੂਤ ਭੂਤ ਭੀਹਾਲੇ"
(ਮਾਰੂ ਸੋਲਹੇ ਮ: ੧)

**ਦੂੰਦਾ,** ਵਿ. ਵੇਖੋ ਦੋਂਦਾ (ਜਟਕੀ)

**ਦੁਧ,** ਪੁ. ਵੇਖੋ ਦੁੱਧ :
"ਦੁਧ ਬਿਨ ਧੇਨੁ" (ਆਸਾ ਮ: ੧)

**ਦੁੱਧ,** [ਪ੍ਰਾ. ਦੁਦ੍ਧ; ਸੰ. ਦੁਗ੍ਧ] ਪੁ.
੧. ਚਿੱਟੇ ਰੰਗ ਦਾ ਤਰਲ ਪਦਾਰਥ ਜਿਹੜਾ ਮਾਦਾ ਦੇ ਥਣਾਂ ਵਿਚੋਂ ਨਿਕਲਦਾ ਹੈ;
੨. ਕਈ ਬੂਟੇ ਬੂਟੀਆਂ ਵਿਚੋਂ ਨਿਕਲਣ ਵਾਲਾ ਚਿੱਟਾ ਰਸ
(ਲਾ. ਕ੍ਰਿ. ਕਾੜ੍ਹਨਾ, ਚੋਣਾ)
–ਦੁੱਧ ਉਤਰ ਆਉਣਾ, ਮੁਹਾ. ਥਣਾਂ ਵਿਚ ਦੁਧ ਭਰ ਆਉਣਾ
–ਦੁੱਧ ਉਤਰਨਾ, ਮੁਹਾ.
੧. ਥਣਾਂ ਦਾ ਦੁਧ ਨਾਲ ਭਰ ਜਾਣਾ;
੨. ਪਿਆਰ ਜਾਗਣਾ
–ਦੁੱਧ ਆਉਣਾ, ਮੁਹਾ. ਥਣਾਂ ਦਾ ਦੁੱਧ ਨਾਲ ਭਰ ਜਾਣਾ

–ਦੁੱਧ ਸਾਂਭੇ ਗੁਜਰੇਟੀ
ਧਨ ਸਾਂਭੇ ਖਤਰੇਟੀ, ] ਅਖੌ.
ਜਦੋਂ ਕੋਈ ਦੁੱਧ ਜਾਂ ਧਨ ਨੂੰ ਚੰਗੀ ਤਰ੍ਹਾਂ ਸੰਭਾਲ ਨਾ ਸਕੇ ਤਾਂ ਉਸ ਨੂੰ ਸਮਝਾਉਣ ਲਈ ਕਹਿੰਦੇ ਹਨ

–ਦੁੱਧ ਸੁੱਕ ਜਾਣਾ, ਮੁਹਾ.
੧. ਮਝ ਗਊ ਆਦਿ ਦਾ ਦੁੱਧ ਦੇਣਾ ਬੰਦ ਕਰ ਦੇਣਾ;
੨. ਕਿਸੇ ਖ਼ਾਸ ਵਜਾ ਕਰਕੇ ਦੁਧ ਘਟ ਜਾਣਾ

–ਦੁੱਧ ਕਲ,
–ਦੁੱਧ ਘਰ, } ਇ. ਇਕ ਬੂਟੀ ਜਿਸ ਵਿਚੋਂ ਦੁੱਧ ਨਿਕਲਦਾ ਹੈ (ਲੁ. ਕੋ.)
ਪੁ. ਡੇਅਰੀ

–ਦੁੱਧ ਚੜ੍ਹਨਾ, ਮੁਹਾ. ਥਣਾਂ ਚੋਂ ਦੁਧ ਨਾ ਨਿਕਲਣ ਜਾਂ ਨਾ ਚੋਣ ਕਰਕੇ ਨਸਾਂ ਦਾ ਆਕੜ ਜਾਣਾ

–ਦੁੱਧ ਚੜ੍ਹਾਉਣਾ, ਮੁਹਾ.
ਪਸ਼ੂ ਦਾ ਦੁੱਧ ਥਣਾਂ ਵਿਚ ਆਉਣ ਤੋਂ ਰੋਕ ਲੈਣਾ

–ਦੁੱਧ ਚਿੱਟਾ, ਵਿ. ਬਹੁਤ ਸਫ਼ੈਦ, ਬਹੁਤ ਹੀ ਚਿੱਟੇ ਰੰਗ ਦਾ

–ਦੁੱਧ ਚੁਰਾਉਣਾ, ਮੁਹਾ. ਦੁੱਧ ਚੜ੍ਹਾਉਣਾ (ਬਿ.)

–ਦੁੱਧ ਛਡਣਾ, ਮੁਹਾ. ਬੱਚੇ ਦਾ ਦੁੱਧ ਪੀਣਾ ਛੱਡ ਕੇ ਰੋਟੀ ਆਦਿ ਖਾਣਾ ਸ਼ੁਰੂ ਕਰ ਦੇਣਾ

–ਦੁੱਧ ਛੁਡਾਉਣਾ, ਮੁਹਾ. ਮਾਂ ਦਾ ਬੱਚੇ ਨੂੰ ਥਣਾਂ ਚੋਂ ਦੁੱਧ ਪਿਆਉਣਾ ਬੰਦ ਕਰ ਦੇਣਾ

–ਦੁੱਧ ਤੇ ਬੁੱਧ ਫਿਟਦਿਆਂ
ਦੇਰ ਨਹੀਂ ਲਗਦੀ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਔਲਾਦ ਤੇ ਦੁੱਧ ਕਿਸੇ ਵੇਲੇ ਵੀ ਖ਼ਰਾਬ ਹੋ ਸਕਦੇ ਹਨ, ਉਦੋਂ ਕਹਿੰਦੇ ਹਨ

–ਦੁੱਧ ਦਾ ਉਬਾਲ, ਪੁ. ਥੋੜ੍ਹੇ ਚਿਰ ਦਾ ਜੋਸ਼ (ਬਿ.)

–ਦੁੱਧ ਦਾ(ਦੱਧਾ) ਸੜਿਆ ਲੱਸੀ
ਨੂੰ ਵੀ ਫੂਕਾਂ ਮਾਰਕੇ ਪੀਂਦਾ ਹੈ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜਿਸ ਨੇ ਇਕ ਵਾਰੀ ਤਕਲੀਫ਼ ਵੇਖੀ ਹੈ, ਉਹ ਅਗੋਂ ਲਈ ਜ਼ਿਆਦਾ ਸੁਚੇਤ ਰਹਿੰਦਾ ਹੈ, ਉਦੋਂ ਕਹਿੰਦੇ ਹਨ

–ਦੁੱਧ ਦਾ ਦੁੱਧ ਤੇ
ਪਾਣੀ ਦਾ ਪਾਣੀ, ] ਅਖੌ.
ਜਦੋਂ ਸੱਚ ਤੇ ਝੂਠ ਦਾ ਸਹੀ ਸਹੀ ਨਿਤਾਰਾ ਹੋ ਜਾਏ, ਉਦੋਂ ਕਹਿੰਦੇ ਹਨ

–ਦੁੱਧ ਦਾ ਦੁੱਧ
ਪਾਣੀ ਦਾ ਪਾਣੀ ਕਰਨਾ, ] ਮੁਹਾ.
ਪੂਰਾ ਪੂਰਾ ਨਿਆਂ ਕਰਨਾ

–ਦੁੱਧ ਦਾ ਬਹਿਰ ਵੱਗਣਾ, ਮੁਹਾ.
ਦੁੱਧ ਦਾ ਬਹੁਤ ਜ਼ਿਆਦਾ ਮਿਕਦਾਰ ਵਿਚ ਹੋਣਾ

–ਦੁੱਧ ਦੀਆਂ ਦੰਦੀਆਂ, ਇ.
੧. ਬਚਿਆਂ ਦੇ ਪਹਿਲੀ ਵਾਰੀ ਉਗੇ ਦੰਦ

–ਦੁੱਧ ਦੀਆਂ ਨਦੀਆਂ ਰੁੜ੍ਹਨਾ, ਮੁਹਾ.
ਬਹੁਤ ਤਬਾਹੀ ਹੋਣਾ, ਬਰਬਾਦੀ ਹੋਣਾ :
"ਮੈਨੂੰ ਦੁਧ ਦੀਆਂ ਨਦੀਆਂ ਰੁੜ੍ਹਦੀਆਂ ਦਿਸੀਆਂ"
(ਯੁਵਰਾਜ–ਬਲਬੀਰ ਸਿੰਘ)

–ਦੁੱਧ ਦੇਣਾ, ਮੁਹਾ.
੧. ਮਾਂ ਦਾ ਬੱਚੇ ਨੂੰ ਆਪਣਾ ਦੁੱਧ ਪਿਆਉਣਾ;
੨. ਮਝ, ਗਊ ਦਾ ਦੁੱਧ ਦੇਂਦਿਆਂ ਹੋਣਾ;
੩. ਬੇਕਾਰ ਆਦਮੀ ਨੂੰ ਵਿਅੰਗ ਨਾਲ ਕੋਈ ਕੰਮ ਕਰਨ ਲਈ ਕਹਿਣਾ

–ਦੁੱਧ ਦੇਣਾ ਪਰ ਮੀਂਗਣਾ ਪਾ ਕੇ, ਅਖੌ.
ਜਦੋਂ ਕੋਈ ਕਿਸੇ ਦਾ ਕੰਮ ਬਹੁਤ ਜ਼ਿਆਦਾ ਖੱਜਲ ਖਰਾਬ ਕਰਕੇ ਕਰੇ, ਉਦੋਂ ਕਹਿੰਦੇ ਹਨ

–ਦੁੱਧ ਧੀ, ਇ. ਉਹ ਲੜਕੀ ਜਿਸ ਨੂੰ ਧੀਆਂ ਵਾਂਗ ਥਣੋਂ ਦੁੱਧ ਪਿਲਾਇਆ ਹੋਵੇ

–ਦੁੱਧ-ਧੋਤਾ, ਵਿ. ਜਿਸ ਵਿਚ ਕਿਸੇ ਕਿਸਮ ਦੀ ਮੈਲ ਨਾ ਹੋਵੇ, ਦਿਲ ਦਾ ਸਾਫ਼, ਸੱਚਾ

–ਦੁੱਧ ਨ੍ਹਾਤਾ, ਵਿ. ਬਹੁਤ ਪਵਿੱਤਰ

–ਦੁੱਧ ਨਾਲ ਪਾਣੀ ਵੀ ਵਿਕ ਜਾਂਦਾ ਹੈ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਚੰਗੇ ਨਾਲ ਭੈੜੇ ਦੀ ਕਦਰ ਵੀ ਹੋ ਜਾਂਦੀ ਹੈ, ਉਦੋਂ ਕਹਿੰਦੇ ਹਨ

–ਦੁੱਧ ਪਥਰੀ, ਇ. ਇਕ ਕਿਸਮ ਦਾ ਚਿੱਟਾ ਜਿਹਾ ਪੱਥਰ ਜਿਸ ਦੇ ਟੁਕੜੇ ਨਾਲ ਬੱਚੇ ਸਲੇਟਾਂ ਤੇ ਲਿਖਦੇ ਹਨ ਤੇ ਠੂਠੀਆਂ ਬਣਦੀਆਂ ਹਨ

–ਦੁੱਧ ਪਾਣੀ ਹੋ ਕੇ ਲੱਗਣਾ, ਮੁਹਾ.
ਖ਼ੁਰਾਕ ਦਾ ਅਸਰ ਨਾ ਕਰਨਾ

–ਦੁੱਧ ਪਾਣੀ ਹੋਣਾ, ਮੁਹਾ. ਇਕ ਮਿਕ ਹੋਣਾ

–ਦੁੱਧ ਪਾਣੀ ਨਿਤਾਰਨਾ, ਮੁਹਾ. ਝੂਠ ਦਾ ਨਖੇੜਾ ਕਰਨਾ

–ਦੁੱਧ ਪਾਣੀ ਵੱਖ ਕਰਨਾ, ਮੁਹਾ. ਪੂਰਾ ਪੂਰਾ ਨਿਆਂ ਕਰਨਾ

–ਦੁੱਧ ਪਿਆਉਣਾ, ਮੁਹਾ. ਬਾਲ ਨੂੰ ਦੁਧ ਚੁੰਘਾਉਣਾ

–ਦੁੱਧ ਪਿਲਾਣਾ, ਮੁਹਾ. ਲੜਕੀ ਦਾ ਰਿਸ਼ਤਾ ਪੇਸ਼ ਕਰਨਾ (ਪੋਠੋ. ਕੋ.)

–ਦੁੱਧ-ਪਿਲਾਣੀ, ਇ. ਦੁੰਘਾਵੀ

–ਦੁੱਧ ਪੀਣਾ, ਮੁਹਾ. ਰਿਸ਼ਤਾ ਕਬੂਲ ਕਰਨਾ (ਪੋਠੋ. ਕੋ.)

–ਦੁੱਧ ਪੁੱਤ, ਪੁ. ਮਾਲ ਤੇ ਉਲਾਦ

–ਦੁੱਧ ਪੁੱਤ ਅੱਗੇ ਆਉਣਾ, ਮੁਹਾ. ਕੀਤੇ ਦਾ ਫਲ ਪਾਉਣਾ

–ਦੁੱਧ ਪੈਣਾ, ਮੁਹਾ. ਦਾਣੇ ਤੋਂ ਪਹਿਲਾਂ ਰਸ ਬਣਨਾ ਜਾਂ ਪੈਣਾ

–ਦੁੱਧ ਫਟਣਾ, ਕ੍ਰਿ. ਸਮਾ. ਵੇਖੋ ਦੁੱਧ ਫਿਟਣਾ

–ਦੁੱਧ ਫਿੱਟਣਾ, ਕ੍ਰਿ.ਸਮਾ. ਦੁਧ ਵਿਚੋਂ ਪਾਣੀ ਵਖ ਹੋ ਜਾਣਾ ਤੇ ਬਾਕੀ ਚਿਟਿਆਈ ਦੀਆਂ ਚਿਟੀਆਂ ਖਿਤੀਆਂ ਬਣ ਜਾਣਾ

–ਦੁੱਧ ਬੱਠਲ, (ਕਾਂਗ.) ਪੁ. ਵੇਖੋ ਦੂਦਲ[2] (ਮ. ਸਿੰ.)
–ਦੁੱਧ ਭੱਤਲ, ਇ. ਦੁਧਕਲ (ਪੋਠੋ. ਕੋ.)
–ਦੁੱਧ ਭਰਾ, ਪੁ. ਅਜਿਹੇ ਦੋ ਆਦਮੀਆਂ ਵਿਚੋਂ ਕੋਈ ਇਕ ਜਿਹੜੇ ਸਕੇ ਭਰਾ ਤਾਂ ਨਾ ਹੋਣ ਪਰ ਇਕੋ ਮਾਂ ਦਾ ਦੁੱਧ ਪੀਂਦੇ ਰਹੇ ਹੋਣ
–ਦੁੱਧ ਭੈਣ, ਇ. ਅਜਿਹੀਆਂ ਦੋ ਇਸਤਰੀਆਂ ਵਿਚੋਂ ਕੋਈ ਇਕ ਜਿਹੜੀਆਂ ਸੱਕੀਆਂ ਭੈਣਾਂ ਤਾਂ ਨਾ ਹੋਣ ਪਰ ਇਕੋ ਮਾਂ ਦਾ ਦੁੱਧ ਪੀਂਦੀਆਂ ਰਹੀਆਂ ਹੋਣ
–ਦੁੱਧ ਮਾਂ, ਇ. ਉਹ ਇਸਤਰੀ ਜਿਹੜੀ ਕਿਸੇ ਦੂਸਰੇ ਦੇ ਬੱਚੇ ਨੂੰ ਆਪਣਾ ਦੁੱਧ ਪਿਆਵੇ
–ਦੁੱਧ ਵਧਾਣਾ, ਮੁਹਾ. ਦੁਧ ਨੂੰ ਜਾਗ ਲਾਉਣਾ, ਦੁੱਧ ਨੂੰ ਖੱਟਾ ਲਾ ਕੇ ਜਮਾ ਦੇਣਾ
–ਦੁੱਧ ਵਰਗਾ, ਵਿ. ਬਹੁਤ ਚਿੱਟਾ (ਮ. ਸਿੰ.)
–ਦੁੱਧ ਵਾਤਾ, ਪੁ. ਜਿਸ ਦੀ ਅਜੇ ਦੁੱਧ ਪੀਣ ਦੀ ਉਮਰ ਹੋਵੇ, ਛੋਟਾ ਬੱਚਾ
–ਦੁੱਧ ਵਿਚ ਅੱਕ ਰਲਾਉਣਾ, ਮੁਹਾ. ਭੈੜੇ ਤੋਂ ਭੈੜਾ ਕੰਮ ਕਰਨਾ:
"ਅੱਕ ਦੁੱਧ ਦੇ ਵਿਚ ਰਲਾ ਦੇਵੇ,
ਕੈਦੋਂ ਨੀਵਾਂ ਹੈ ਬੁਰੀ ਬਲਾ ਮੀਆਂ"
(ਹੀਰ-ਮੁਕਬਲ)
–ਦੁੱਧ ਵਿੱਚ ਸੰਖੀਆ ਘੋਲਣਾ, ਮੁਹਾ. ਪਿਆਰ ਵਿਚ ਵਿਘਨ ਪਾਉਣਾ।
"ਇਕੋ ਸ਼ਹਿਰ ਵਾਸੀ ਸਾਂਝੇ ਇਜ਼ਤਾਂ ਦੇ,
ਦੁਧ ਵਿੱਚ ਨਾ ਸੰਖੀਆ ਘੋਲ ਮੀਆਂ"
(ਹਕੀਕਤ ਰਾਏ–ਦੌਲਤ ਰਾਮ)
–ਦੁੱਧ ਵਿਚ ਕਾਂਜੀ ਪਾਉਣਾ (ਘੋਲਣਾ), ਮੁਹਾ. ਕੰਮ ਵਿਗਾੜਨਾ
"ਪੁਛੇ ਜੋਗੀ ਭੰਗਰ ਨਾਥ, ਤੁਹਿ ਦੁਧ
ਵਿਚ ਕਿਉਂ ਕਾਂਜੀ ਪਾਈ" (ਭਾ. ਗੁ.)
–ਦੁੱਧ ਵਿਚ ਨ੍ਹਾਤਾ ਹੋਣਾ, ਮੁਹਾ. ਬਿਲਕੁਲ ਬੇਗੁਨਾਹ ਤੇ ਪਵਿੱਤਰ ਹੋਣਾ
–ਦੁੱਧ ਵਿਚ ਮੂਲੀ ਘੋਲਣਾ, ਮੁਹਾ. ਬੇਸੁਆਦਾ ਕਰਨਾ, ਬਦਮਜ਼ਗੀ ਪੈਦਾ ਕਰਨਾ
"ਦੁੱਧ ਦੇ ਵਿਚ ਘੋਲ ਲਾ ਮੂਲੀ,
ਰੱਸ ਨਾ ਲਾ ਛਵਾਰੇ ਤੇ" (ਨੈਂ ਬਨਾ)
–ਦੁੱਧ ਵਿਚ ਮੇਂਗਣਾ ਪਾਉਣਾ, ਮੁਹਾ. ਕੰਮ ਕਰਨਾ ਵੀ ਤੇ ਬੇਸੁਆਦੀ ਤਰ੍ਹਾਂ, ਦਿਲੋਂ ਨਾ ਕਰਨਾ
–ਦੁੱਧਾਂ ਦੀਆਂ ਤਰੇਹਾਂ ਪਾਣੀਏ ਨਾਲ ਨਹੀਂ ਲਹਿਨੀਆਂ, } ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਪੁਤਰਾਂ ਦੀ ਚਾਹ ਪਾਲਕਾਂ ਨਾਲ ਪੂਰੀ ਨਹੀਂ ਹੁੰਦੀ ਜਾਂ ਅਸਲੀ ਚੀਜ਼ ਦੀ ਇੱਛਾ ਨਕਲੀ ਨਾਲ ਪੂਰੀ ਨਹੀਂ ਹੋਂਦੀ, ਉਦੋਂ ਕਹਿੰਦੇ ਹਨ
–ਦੁੱਧਾਂ ਵਿਚ ਪਲਣਾ, ਮੁਹਾ. ੧. ਬਚਪਨ ਵਿਚ ਬਹੁਤ ਚੰਗੀ ਖ਼ੁਰਾਕ ਮਿਲਣਾ
੨. ਅਮੀਰੀ ਵਿਚ ਪਲਣਾ
–ਦੁੱਧੀ ਨਾਹਵੇਂ ਪੁੱਤੀਂ ਫਲੇਂ, ਅਖੌ. ਜਦੋਂ ਕਿਸੇ ਨੂੰ ਧਨ ਅਤੇ ਉਲਾਦ ਦੀ ਖ਼ੁਸ਼ੀ ਪ੍ਰਾਪਤ ਕਰਨ ਦੀ ਅਸੀਸ ਦੇਣੀ ਹੋਵੇ, ਉਦੋਂ ਕਹਿੰਦੇ ਹਨ
–ਦੁੱਧੀਂ ਪੁੱਤਰੀਂ ਫਲਣਾ, ਮੁਹਾ. ਧਨ ਅਤੇ ਉਲਾਦ ਵਿਚ ਬਰਕਤ ਪੈਣਾ
–ਦੁੱਧੋਂ ਸੁਕਣਾ, ਮੁਹਾ. ਮਝ ਗਊ ਦਾ ਫੰਡਰ ਹੋ ਜਾਣਾ
–ਦੁੱਧੋਂ ਧੋ ਕੇ ਰਕਮ ਤਾਰਨਾ, ਮੁਹਾ. ਲਹਿਣੇਦਾਰ ਨੂੰ ਇਮਾਨਦਾਰੀ ਨਾਲ ਕਰਜ਼ਾ ਚੁਕਾਉਣ ਦਾ ਵਿਸਵਾਸ਼ ਦਿਵਾਉਣਾ
–ਕੱਚਾ ਦੁੱਧ, ਪੁ. ਉਹ ਦੁੱਧ ਜੋ ਗਰਮ ਨਾ ਕੀਤਾ ਗਿਆ ਹੋਵੇ
–ਚਿੜੀਆਂ ਦਾ ਦੁੱਧ, ਪੁ. ਜਿਹੜੀ ਚੀਜ਼ ਕਦੇ ਨਾ ਹੋਈ ਹੋਵੇ

**ਦੁਧਨੀ**, ਵਿ. ਬਹੁਤਾ ਦੁੱਧ ਦੇਣ ਵਾਲਾ

**ਦੁਧਲ**, [ਦੁੱਧ+ਲ] ਵਿ. ਇ. ਬਹੁਤਾ ਦੁੱਧ ਦੇਣ ਵਾਲੀ (ਗਾਂ ਜਾਂ ਮਹਿੰ)
–ਦੁੱਧਲ ਗਾਂ ਦੀਆਂ ਛੜਾਂ ਝਲਣਾ, ਮੁਹਾ. ਗੁਣ ਵਾਲੇ ਮਨੁੱਖ ਦਾ ਗੁਸਾ ਸਹਿਣਾ, ਕਮਾਊ ਪੁਤਰਾਂ ਦੀਆਂ ਝਿੜਕਾਂ ਸਹਿਣਾ
–ਦੁੱਧਲ ਗਾਂ ਦੀਆਂ ਲੱਤਾਂ ਵੀ ਚੰਗੀਆਂ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਕੰਮ ਕਰਨ ਵਾਲੇ ਆਦਮੀ ਦੇ ਸਾਰੇ ਰੋਸੇ ਝੱਲਣੇ ਪੈਂਦੇ ਹਨ, ਉਦੋਂ ਕਹਿੰਦੇ ਹਨ

**ਦੁਧਲਾਹਣ**, [ਦੁਧਲ+ਆਹਣ] ਇ. ਦੁੱਧ ਵਰਗਾ ਰੰਗ, ਦੁਧੀਆਪਣ

**ਦੁਧਵਾਨੀ**, [ਦੁਧ+ਵਾਨ+ਈ] ਵਿ. ਦੁੱਧ ਜਿਹੇ ਰੰਗ ਵਾਲਾ, ਚਿਟੇ ਰੰਗ ਦਾ:
"ਭਏ ਕੇਸ ਦੁਧਵਾਨੀ" (ਸੋਰ. ਭੀਖਣ)

**ਦੁਧਾਉਣੀ**, [ਦੁੱਧ+ਆਉਣੀ=ਤੌੜੀ] ਇ. ਦੁੱਧ ਕਾੜ੍ਹਨ ਵਾਲੀ ਤੌੜੀ, ਮਿੱਟੀ ਦਾ ਭਾਂਡਾ (ਪੁਆ. ਕੋ)

**ਦੁੱਧਾ ਕਾਸ਼ਨੀ**, [ਦੁੱਧ+ਆ+ਕਾਸ਼ਨੀ] ਵਿ. ਚਿਟੀ ਭਾ ਮਾਰਦਾ ਕਾਸ਼ਨੀ (ਪੁਆ.ਕੋ.)

**ਦੁਧਾਂਡੀ**, [ਦੁੱਧ+ਆਂਡੀ=ਹਾਂਡੀ] ਇ. ਦੁੱਧ ਗਰਮ ਕਰਨ ਦਾ ਮਿੱਟੀ ਦਾ ਛੋਟਾ ਭਾਂਡਾ, ਕਾੜ੍ਹਨੀ

**ਦੁਧਾੜ**, [ਦੁਧਾਰਾ[2]] ਪੁ. ਦੁਧ ਗਰਮ ਕਰਨ ਵਾਲੀ ਥਾਂ, ਦੁਧਾਰਾ (ਸ਼ਾਹਪੁਰੀ)

**ਦੁਧਾਨਾ**, [ਦੁੱਧ+ਆਨਾ=ਵਾਲਾ] ਪੁ. ਦੁਧ ਵਾਲਾ ਭਾਂਡਾ, ਕਾੜ੍ਹਨੀ:
"ਰਾਣ ਹਿਓਂ ਦੀ ਰਾਂਝੇ ਜ਼ੋਰ ਲੱਗੀ,
ਜਿਉਂ ਦੁਧ ਦੁਧਾਨੇ ਵਿਚ ਕੜ੍ਹਦਾ"
(ਹੀਰ-ਮੁਕਬਲ)

**ਦੁਧਾਰ,** ਵਿ. ਵੇਖੋ ਦੁਧਾਰਾ (ਮ. ਸਿੰ.)
**ਦੁਧਾਰਨਾ,** [ਦੁਧਾਰ[2] (੧)+ਨਾ] ਪੁ. ਹਾਰਾ, ਭੜੋਲੀ (ਪੋਠੋ. ਕੋ.)
**ਦੁਧਾਰਾ[1],** [ਦੁ=ਦੋ+ਧਾਰ+ਆ]
ਵਿ. ਦੋ ਧਾਰਾਂ ਵਾਲਾ, ਬਹੁਤ ਤੇਜ਼
ਪੁ. ਦੋ ਧਾਰਾਂ ਵਾਲਾ ਸ਼ਸਤਰ
**ਦੁਧਾਰਾ[2],** [ਦੁਧ+ਆਰਾ=ਹਾਰਾ] ਪੁ. ਹਾਰਾ, ਭੜੋਲੀ
**ਦੁਧਾਰੀ,** [ਦੁਧਾਰ (੧)+ਈ] ਇ.
ਦੋ ਧਾਰਾਂ ਵਾਲੀ ਸਿੱਧੀ ਤਲਵਾਰ, ਕਿਰਚ
**ਦੁਧਾਰੂ,** [ਦੁ=ਦੋ+ਧਾਰ (੧)+ਊ] ਪੁ.
ਦੋ ਧਾਰਾਂ ਵਾਲਾ ਖੰਡਾ
**ਦੁਧਾਲ,** ਇ. ਵੇਖੋ ਦੁਧੱਲ
**ਦੁਧਿਆਜ,** ਵਿ. ਇ. ਦੁਧੱਲ (ਪੁਆ. ਕੋ.)
**ਦੁਧਿਆਣਾ,** [ਦੁੱਧ+ਇ+ਆਉਣਾ] ਵਿ. ਚਿੱਟਾ, ਸਫ਼ੈਦ :
"ਸੋਹਣੇ ਸ਼ਾਹ ਦੀ ਦੁਧਿਆਣੀ ਦਾਹੜੀ ਉਲਰ ਉਲਰ ਪੈਂਦੀ"
**ਦੁੱਧੀ,** [ਦੁੱਧ+ਈ] ਵਿ. ਜਿਸ ਵਿਚੋਂ ਦੁੱਧ ਨਿਕਲੇ
ਇ. ੧. ਔਰਤਾਂ ਦੇ ਥਣ
੨. ਇਕ ਬੂਟੀ (ਲੁ. ਕੋ.)
**ਦੁਧੀਆ,** ਵਿ. ਵੇਖੋ ਦੁਧੀਆ
–ਦੁਧੀਆ ਪੱਥਰ, ਪੁ. ੧. ਇਕ ਤਰ੍ਹਾਂ ਦਾ ਚਿੱਟਾ ਤੇ ਮੁਲਾਇਮ ਪੱਥਰ ਜਿਸ ਦੇ ਪਿਆਲੇ ਆਦਿ ਬਣਦੇ ਹਨ;
੨. ਇਕ ਨਗ
–ਦੁਧੀਆ ਵਿੱਖ, ਇ. ਇਕ ਤਰ੍ਹਾਂ ਦੀ ਜ਼ਹਿਰ
**ਦੁਧੀਆਂ,** [ਦੁੱਧ+ਈਆਂ=ਦੀਆਂ] ਇ. ਦੁੱਧ ਦੀਆਂ ਦੰਦੀਆਂ
**ਦੁਧੂਆ,** [ਦੁੱਧ+ਊਆ] ਪੁ. ਚਿੱਟੀ ਸ਼ਰਾਬ ਅਰਥਾਤ ਦੁੱਧ (ਫ਼ਕੀਰਾਂ ਦੀ ਬੋਲੀ ਵਿਚ)
**ਦੁਧੈਲ,** ਵਿ. ਇ. ਜੋ ਬਹੁਤ ਦੁੱਧ ਦੇਵੇ, ਦੁਧੱਲ
**ਦੁਧੈਲਾ,** [ਦੁੱਧ+ਐਲ+ਆ] ਵਿ. ਦੁੱਧ ਵਰਗੇ ਚਿੱਟੇ ਰੰਗ ਦਾ
**ਦੁਨ,** (ਧੁੰਨ) ਪੁ. ਥੁੰਨ, ਸੂਰ ਦੀ ਬੂਥੀ (ਜਟਕੀ) (ਲਾ. ਕ੍ਰਿ. ਮਾਰਣ)
**ਦੁਨਯਾ,** ਇ. ਵੇਖੋ ਦੁਨੀਆਂ (ਲੁ. ਕੋ.)
**ਦੁਨਯਾਂ,** ਇ. ਵੇਖੋ ਦੁਨੀਆਂ (ਲੁ. ਕੋ.)
**ਦੁਨਯਾਈ,** ਵਿ. ਵੇਖੋ ਦੁਨਿਆਈ (ਲੁ. ਕੋ.)
**ਦੁਨਯਾਂਦਾਰ,** ਪੁ. ਵੇਖੋ ਦੁਨੀਆਂਦਾਰ (ਲੁ. ਕੋ.)
**ਦੁਨਯਾਂਦਾਰੀ,** ਇ. ਵੇਖੋ ਦੁਨੀਆਂਦਾਰੀ (ਲੁ. ਕੋ.)
**ਦੁੰਨ ਵੱਟਾ,** ਪੁ. ਵੇਖੋ ਭੂੰਨ ਵੱਟਾ
**ਦੁਨਾਲੀ,** [ਦੁ=ਦੋ+ਨਾਲੀ] ਵਿ.
੧. ਜਿਸ ਦੀਆਂ ਦੋ ਨਾਲਾਂ ਹੋਣ;
੨. ਦੋ ਨਾਲਾਂ ਵਾਲੀ ਬੰਦੂਕ;
੩. ਸਲਵਾਰ (ਖਾ. ਏ.)

–ਦੁਨਾਲੀ ਛੱਡਣਾ, ਮੁਹਾ. ਬੰਦੂਕ ਚਲਾਉਣਾ
**ਦੁਨਿਆਈ,** ਵਿ. ਵੇਖੋ ਦੁਨਿਆਵੀ
**ਦੁਨਿਆਜ,** ਇ. ਦੁਐਤ (ਪੁਆ. ਕੋ.)
**ਦੁਨਿਆਵੀ,** [ਦੁਨੀਆ+ਵੀ] ਵਿ. ਲੋਕ ਸਬੰਧੀ, ਸੰਸਾਰਕ
**ਦੁਨਿਯਾ,** ਇ. ਵੇਖੋ ਦੁਨੀਆਂ (ਕਾ.)
**ਦੁਨੀ,** ਇ. ੧. ਵੇਖੋ ਦੁਨੀਆਂ :
"ਅਉਰ ਦੁਨੀ ਸਭ ਭਰਮਿ ਭੁਲਾਨੀ"
੨. ਮਾਇਆ, ਧਨ :
"ਦੁਖੀ ਦੁਨੀ ਸਹੇੜੀਐ ਜਾਹਿ ਤ ਲਗਹਿ ਦੁਖ" (ਵਾਰ ਮਲਾ. ਮ: ੧)
–ਦੁਨੀਦਾਰ, ਪੁ. ਵੇਖੋ ਦੁਨੀਆਂਦਾਰ :
"ਵਡਾ ਹੋਆ ਦੁਨੀਦਾਰ" (ਵਾਰ ਆਸਾ)
**ਦੁਨੀਂ,** ਇ. ਵੇਖੋ ਧੁੰਨੀ (ਜਟਕੀ)
**ਦੁਨੀਆ[1],** ਇ. ਵੇਖੋ ਦੁਨੀਆਂ :
"ਦੁਨੀਆ ਰੰਗ ਨ ਆਵੈ ਨੇੜੈ" (ਮਾਰੂ ਸੋਲਹੇ ਮ: ੫)
**ਦੁਨੀਆ[2],** (ਕਾਂਗ.) ਪੁ. ਇਕ ਕਿਸਮ ਦੀ ਝਾੜੀ (ਮ. ਸਿੰ.)
**ਦੁਨੀਆਂ,** [ਅਰ. ਦੁਨਿਯਾ دُنیا √ਦਨੋ دنو =ਨੇੜੇ ਹੋਣਾ] ਇ. ੧. ਜਹਾਨ, ਸੰਸਾਰ, ਜਗਤ
੨. ਧਨ ਦੌਲਤ:
"ਦੁਨੀਆਂ ਜਮ੍ਹਾਂ ਕਰਨ ਦੇ ਅੰਦਰ
ਕਿਉਂ ਪਿਆ ਜ਼ੋਰ ਲਗਾਵੇਂ"
–ਦੁਨੀਆਂ ਅਬਾਦ ਕਰਨਾ, ਮੁਹਾ. ਘਰਬਾਰ ਵਸਾਉਣਾ
–ਦੁਨੀਆਂ ਖ਼ਾਲੀ ਹੋਣਾ, ਮੁਹਾ. ਜੀਵਨ ਬੇਸੁਆਦਾ ਹੋਣਾ
–ਦੁਨੀਆਂ ਛਾਣਨਾ, ਮੁਹਾ. ਬਹੁਤ ਤਲਾਸ਼ ਕਰਨਾ
–ਦੁਨੀਆਂ ਤੋਂ ਉਠ ਜਾਣਾ, ਮੁਹਾ. ਮਰ ਜਾਣਾ
–ਦੁਨੀਆਂ ਤੋਂ ਕੂਚ ਕਰ ਜਾਣਾ, ਮੁਹਾ. ਮਰ ਜਾਣਾ
–ਦੁਨੀਆਂ ਤੋਂ ਦੂਰ ਭੱਜਣਾ, ਮੁਹਾ. ਦੁਨਿਆਵੀ ਧੰਦਿਆਂ ਤੋਂ ਉਪਰਾਮ ਰਹਿਣਾ
–ਦੁਨੀਆਂ ਤੋਂ ਵਿਦਾ ਹੋਣਾ, ਮੁਹਾ. ਮਰ ਜਾਣਾ
–ਦੁਨੀਆਂ ਦੀਆਂ ਠੋਕਰਾਂ ਖਾਣਾ, ਮੁਹਾ. ਦਰ ਬਦਰ ਫਿਰਨਾ, ਧੱਕੇ ਖਾਣਾ
–ਦੁਨੀਆਂ ਦੀ ਹਵਾ ਲਗਣਾ, ਮੁਹਾ. ਚਲਾਕ ਹੋਣਾ, ਹੁਸ਼ਿਆਰ ਹੋਣਾ
–ਦੁਨੀਆਂ ਦੀ ਖ਼ੁਮਾਰੀ ਚੜ੍ਹਨਾ, ਮੁਹਾ. ਧਨੀ ਹੋਣ ਦਾ ਘਮੰਡ ਕਰਨਾ :
"ਦੁਨੀਆਂ ਦੀ ਜਦ ਆਣ ਖ਼ੁਮਾਰੀ ਚੜ੍ਹੇ ਨਿਕਾਰੇ ਤਾਈਂ" (ਗੁਲ. ਯੂਸ.)

–ਦੁਨੀਆਂ ਨੂੰ ਲੱਤ ਮਾਰਨਾ, ਮੁਹਾ. ਸੰਸਾਰਕ ਧੰਧਿਆਂ ਤੋਂ ਉਪਰਾਮ ਹੋ ਜਾਣਾ

–ਦੁਨੀਆਂ ਭਰ ਦਾ, ਵਿ. ਬਹੁਤ ਜ਼ਿਆਦਾ

–ਦੁਨੀਆਂ ਭਰ ਦੀ ਖ਼ਾਕ ਛਾਣਨਾ, ਮੁਹਾ. ਦਰਬਦਰ ਧੱਕੇ ਖਾਣਾ

–ਰਹਿੰਦੀ ਦੁਨੀਆਂ ਤਕ ਸਲਾਮਤ ਰਹਿਣਾ, ਮੁਹਾ. ਬਹੁਤ ਲੰਮੀ ਉਮਰ ਪਾਉਣਾ

–ਦੁਨੀਆਈ, ਵਿ. ਵੇਖੋ ਦੁਨਿਆਈ :
"ਦੁਨੀਆਈ ਆਖੈ ਕਿ ਕਿਉਨੁ"
(ਵਾਰ ਰਾਮ. ੩)

**ਦੁਨੀਆਂਦਾਰ,** [ਫ਼ਾ. ਦੁਨੀਆਂਦਾਰ دنیادار ] ਪੁ. ਸੰਸਾਰ ਦੇ ਕੰਮਾਂ ਵਿਚ ਰੁੱਝਿਆ ਹੋਇਆ, ਗ੍ਰਿਹਸਥੀ, ਕਬੀਲਦਾਰ

**ਦੁਨੀਆਂਦਾਰੀ,** (ਦੁਨੀਆਂਦਾਰ+ਈ) ਇ.
੧. ਕਬੀਲਦਾਰੀ, ਗ੍ਰਿਹਸਤ;
੨. ਦੁਨੀਆਂ ਦੇ ਧੰਧੇ;
੩. ਲੋਕ ਵਿਖਾਵਾ

–ਦੁਨੀਆਂ ਰਖਣਾ, ਮੁਹਾ. ਸਾਰਿਆਂ ਨੂੰ ਖ਼ੁਸ਼ ਰਖਣਾ

**ਦੁਪਹਰ,** ਇ. ਵੇਖੋ ਦੁਪਹਿਰ (ਮ. ਸਿੰ.)

**ਦੁਪਹਰਯਾ,** ਵਿ. ਪੁ. ਵੇਖੋ ਦੁਪਹਿਰੀਆ (ਮ. ਸਿੰ.)

**ਦੁਪਹਰੀਆ,** ਵਿ. ਵੇਖੋ ਦੁਪਹਿਰੀਆ (ਮ. ਸਿੰ.)

**ਦੁਪਹਿਰ,** [ਫ਼ਾ. ਦੋਪਹਿਰ دوپہر ] ਇ.
ਉਹ ਸਮਾਂ ਜਦੋਂ ਸੂਰਜ ਐਨ ਸਿਰ ਤੇ ਹੋਵੇ
(ਲਾ. ਕ੍ਰਿ. ਢਲਣਾ)

–ਦੁਪਹਿਰ ਢਲੇ, ਕ੍ਰਿ. ਵਿ. ਲੌਢੇ ਵੇਲੇ

–ਦੁਪਹਿਰੇ ਦੀਵਾ ਬਾਲਣਾ, ਮੁਹਾ.
੧. ਖੁਲ੍ਹਮ ਖੁਲ੍ਹਾ ਐਲਾਨੀਆ ਕੋਈ ਕੰਮ ਕਰਨਾ
"ਸਿੰਘਾਂ ਨੇ ਦਿੱਲੀ ਲੁੱਟੀ ਦੁਪਹਿਰੇ ਦੀਵਾ ਬਾਲਕੇ"
(ਨਿਸ਼ਾਨੀ–ਪ੍ਰੀਤਮ ਸਿੰਘ);
੨. ਫ਼ਜ਼ੂਲ ਖ਼ਰਚ ਕਰਨਾ
੩. ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਕਰ ਦਸਣਾ

–ਸਿਕਰ ਦੁਪਹਿਰ, ਇ. ਵੇਖੋ ਸਿਖਰ ਦੁਪਹਿਰ (ਬਿ.)

–ਸਿਖਰ ਦੁਪਹਿਰ, ਇ. ਠੀਕ ਦੁਪਹਿਰ ਦਾ ਵੇਲਾ ਜਦੋਂ ਬਹੁਤ ਗਰਮੀ ਹੁੰਦੀ ਹੈ

–ਸਿਖਰ ਦੁਪਹਿਰੇ, ਕ੍ਰਿ. ਵਿ. ਐਨ ਦੁਪਹਿਰ ਦੇ ਵੇਲੇ

–ਕੜਕਦੀ ਦੁਪਹਿਰ, ਇ. ਸਿਖਰ ਦੁਪਹਿਰ

–ਗੁਲ ਦੁਪਹਿਰ, ਪੁ. ੧. ਸੂਰਜ ਮੁਖੀ ਤੋਂ ਭਿੰਨ ਇਕ ਤਰ੍ਹਾਂ ਦਾ ਗਾੜ੍ਹੇ ਲਾਲ ਰੰਗ ਦਾ ਕਟੋਰੇ ਵਰਗਾ ਫੁਲ ਜੋ ਧੁਪ ਚੜ੍ਹੇ ਖਿੜਦਾ ਹੈ;
੨. ਇਕ ਤਰ੍ਹਾਂ ਦੀ ਆਤਸ਼ਬਾਜ਼ੀ

**ਦੁਪਹਿਰਯਾ,** ਵਿ. ਵੇਖੋ ਦੁਪਹਿਰੀਆ (ਮ.ਸਿੰ.)

**ਦੁਪਹਿਰਾ,** [ਦੁਪਹਿਰ+ਆ] ਪੁ. ਦੁਪਹਿਰ

–ਦੁਪਹਿਰਾ ਲੱਗਣਾ, ਮੁਹਾ. ਸਖ਼ਤ ਧੁਪ ਹੋਣਾ

**ਦੁਪਹਿਰੀਆ,** [ਦੁਪਹਿਰ+ਈਆ]
ਵਿ. ੧. ਦੁਪਹਿਰ ਦਾ;
੨. ਦੁਪਹਿਰ ਦੇ ਵੇਲੇ ਦਾ ਜੰਮਿਆ ਹੋਇਆ;
੩. ਸ਼ਰਾਰਤੀ
ਪੁ. ਇਕ ਤਰ੍ਹਾਂ ਦਾ ਫੁਲ
(ਲੁ. ਕੋ.)

–ਗੁਲ ਦੁਪਹਿਰੀਆ, ਪੁ. ਗੁਲ ਦੁਪਹਿਰ (ਮ. ਸਿੰ.)

**ਦੁਪੱਟ,** [ਦੁ=ਦੋ+ਪੱਟ] ਪੁ.
ਉਹ ਕਪੜਾ ਜੋ ਦੋ ਬਰਾਬਰ ਦੇ ਟੁਕੜਿਆਂ ਦੀਆਂ ਚੌੜਾਈਆਂ ਨੂੰ ਸਿਉਂ ਕੇ ਬਣਾਇਆ ਜਾਵੇ

**ਦੁਪਟਕਾ,** [ਦੁਪਟ (੧)+ਕਾ] ਪੁ. ਦੁਪੱਟਾ (ਮ. ਸਿੰ.)

**ਦੁਪੱਟਾ,** [ਦੁ=ਦੋ+ਪਟ+ਆ] ਪੁ.
੧. ਮੋਢਿਆਂ ਤੇ ਪਾਉਣ ਵਾਲਾ ਕਪੜਾ;
੨. ਜ਼ਨਾਨੀਆਂ ਦੇ ਸਿਰ ਤੇ ਲੈਣ ਦਾ ਕਪੜਾ;
੩. ਦੋ ਪੱਟ ਮਿਲਾ ਕੇ ਸੀਤਾ ਹੋਇਆ ਕਪੜਾ;
੪. ਇਕ ਹੌਲੀ ਜਿਹੀ ਚਾਦਰ;
੪. ਪੱਗ (ਪੁਆ. ਕੋ.)

–ਦੁਪੱਟਾ ਗਲ 'ਚ ਪਾਉਣਾ, ਮੁਹਾ. ਜ਼ੋਰ ਨਾਲ ਕੋਈ ਕੰਮ ਕਰਾਉਣਾ

–ਦੁਪਟਾ ਗਲ ਵਿਚ ਪਾਕੇ ਖਲੋਣਾ, ਮੁਹਾ. ਨਿਮਰਤਾ ਵਿਖਾਉਣਾ

–ਦੁਪੱਟਾ ਤਾਣ ਕੇ ਸੌਣਾ, ਮੁਹਾ. ਬੇਫ਼ਿਕਰ ਹੋ ਕੇ ਸੌਣਾ ਨਿਸਚਿੰਤ ਹੋ ਕੇ ਸੌਣਾ

–ਦੁਪੱਟਾ ਬਦਲਣਾ, ਮੁਹਾ. ਸਹੇਲੀ ਬਣਾਉਣਾ

**ਦੁਪੱਟੀ,** [ਦੁਪਟ (੧)+ਈ] ਇ. ੧. ਦੁਪੱਟਾ (ਮ. ਸਿੰ.)
੨. ਦੋ ਬਰ ਦੀ ਚਾਦਰ

**ਦੁਪਦਾ,** [ਦੁ=ਦੋ+ਪਦ+ਆ] ਪੁ.
ਜਿਸ ਸ਼ਬਦ ਦੇ ਦੋ ਦੋ ਤੁਕਾਂ ਪਿਛੋਂ ਅੰਗ ਹੋਣ

**ਦੁ-ਪਰਨਾਉਣਾ,** [ਦੁ=ਦੋ+ਪਰਨਾਉਣਾ] ਕ੍ਰਿ. ਸਕ.
ਇਕੋ ਸਮੇਂ ਦੋ ਵਿਵਾਹਤ ਪਤਨੀਆਂ ਰੱਖਣਾ

**ਦੁਪਰਿਆਰ,** [ਦੁ=ਦੁਰ+ਪਰਿਆਰ=ਪਿਆਰ] ਵਿ.
ਵੇਖੋ ਦੁਪਰਿਆਰਾ

**ਦੁਪਰਿਆਰਾ,** [ਦੁਪਰਿਆਰ+ਆ] ਵਿ. ਓਪਰਾ, ਬੇਗਾਨਾ

**ਦੁੱਪੜ**, [ਦੁ=ਦੋ+ਪੜ=ਤਹਿ] ਇ. ਦੋ ਤਹਿਆਂ ਵਾਲੀ ਰੋਟੀ, ਪਰੌਂਠਾ,

-ਦੁੱਪੜ ਰੁਪਇਆ, ਪੁ. ਚਾਂਦੀ ਦਾ ਗਿਲਟ ਮਿਲਿਆ ਰੁਪਇਆ

**ਦੁੱਪੜੀ**, [ਦੁੱਪੜ+ਈ] ਇ. ਛੋਟਾ ਦੁਪੱੜ

**ਦੁਪਾਇਆ**, [ਦੁ=ਦੋ+ਪਾਇਆ] ਪੁ. ਮਨੁੱਖ (ਬ.)

**ਦੁਪਾਸੜ**, [ਦੁ=ਦੋ+ਪਾਸ (ਾ) ੜ]

ਵਿ. ਦੋ ਪਾਸਿਆਂ ਵਾਲਾ

ਕ੍ਰਿ. ਵਿ. ਦੋ ਪਾਸਿਆਂ ਵਲੋਂ, ਦੋਨਾਂ ਧਿਰਾਂ ਵਲੋਂ

-ਦੁਪਾਸੜ ਗੱਡੀ, ਇ. ਉਹ ਗੱਡੀ ਜੋ ਨੇੜੇ ਦੇ ਸਟੇਸ਼ਨਾਂ ਵਿਚਕਾਰ ਆਉਂਦੀ ਜਾਂਦੀ ਹੈ, ਸ਼ਟਲ

**ਦੁਪਾਸਾ**, [ਦੁ=ਦੋ+ਪਾਸ (ਾ)+ਆ] ਵਿ.

ਦੋ ਪਾਸਿਆਂ ਨਾਲ ਸਬੰਧਤ

**ਦੁਪਾਹ**, [ਦੁ=ਦੋ+ਪਾਹ=ਪਾੜ] ਕ੍ਰਿ. ਵਿ.

ਦੁਫਾੜ, ਦੋ ਟੋਟੇ :

"ਭੁੱਲ ਜ਼ਕਰੀਏ ਲਈ ਪਨਾਹ ਹੇਜ਼ਮ,

ਆਰੇ ਨਾਲ ਉਹ ਚੀਰ ਦੁਪਾਹ ਹੋਇਆ"

(ਹੀ. ਵਾ.)

**ਦੁਪਾਹਰ**, ਇ. ਵੇਖੋ ਦੁਪਹਿਰ :

"ਧਾੜ ਵਿਰਕਾਂ ਦੀ ਖ਼ਨਗਾਹੀਂ ਜਾਂ ਪਹੁੰਚੀ ਏ,

ਵਿਚ ਲੱਗੀ ਹੋਈ ਕੜਕ ਦੁਪਾਹਰ" (ਬਾ. ਢੋ.)

**ਦੁਪਾਟ**, [ਦੁ=ਦੋ+ਪਾਟ∠ਪਾਟਣਾ] ਇ.

ਦੁਫੇੜ, ਨਾਇਤਫ਼ਾਕੀ, ਫੁੱਟ

**ਦੁਪਾਟੀ**, [ਦੁਪਾਟ+ਈ] ਇ. ਦੁਫੇੜ, ਨਾਇਤਫ਼ਾਕੀ, ਫੁੱਟ

**ਦੁਪਾੜ**, [ਦੁ=ਦੋ+ਪਾੜ∠ਪਾੜਨਾ] ਇ.

ਦੁਫੇੜ, ਨਾਇਤਫ਼ਾਕੀ, ਫੁੱਟ

**ਦੁਪਿਆਜ਼ਾ**, [ਦੁ=ਦੋ+ਪਿਆਜ਼=ਪਿਆਜ਼+ਆ] ਪੁ.

ਰਿੱਧਾ ਹੋਇਆ ਮਾਸ ਜਿਸ ਵਿਚ ਦੁਗਣਾ ਪਿਆਜ਼ ਪਾਇਆ ਜਾਵੇ (ਬ.)

**ਦੁਪਿਆਰ**, [ਦੁ=ਦੁਰ+ਪਿਆਰ] ਪੁ. ਘਿਰਨਾ, ਨਫ਼ਰਤ

**ਦੁਪਿਆਰਾ**, [ਦੁਪਿਆਰ+ਆ] ਵਿ. ਓਪਰਾ, ਦੁਪਰਿਆਰਾ

**ਦੁਪਿਰਆਰਾ**, [ਦੁਪਰਿਆਰ+ਆ] ਵਿ. ਓਪਰਾ, ਦੁਪਰਿਆਰਾ

**ਦੁਪਿਰਯਾਰਾ**, ਵਿ. ਵੇਖੋ ਦੁਪਰਿਆਰਾ (ਮ. ਸਿੰ.)

**ਦੁਪੁਸਤਾ**, **ਦੁਪੁਸ਼ਤਾ**, [ਦੁ=ਦੋ+ਪੁਸ਼ਤ=ਪਿੱਠ+ਆ] ਵਿ.

ਦੋਹੀਂ ਪਾਸੀਂ ਛਪਿਆ ਹੋਇਆ

-ਦੁਪੁਸ਼ਤਾ ਕਰਨਾ, ਮੁਹਾ. ਦੋਹਾਂ ਪਾਸੇ ਛਾਪਣਾ

**ਦੁਪੱੜ**, ਇ. ਵੇਖੋ ਦੁਪੱੜ (ਮ. ਸਿ.)

**ਦੁਪੋਤ**, [ਦੁ=ਦੋ+ਪੋਤ=ਕਪੜਾ] ਪੁ. ਦੁਪੱਟ (ਸ਼ਾਹਪੁਰੀ)

**ਦੁਫ਼ਸਲਾ**, [ਦੁ=ਦੋ+ਫ਼ਸਲ+ਆ] ਵਿ.

੧. ਦੋ ਫ਼ਸਲਾਂ ਵਿਚ ਹੋਣ ਵਾਲਾ;

੨. ਦੋਵੱਲੀ ਗੱਲ ਕਰਨ ਵਾਲਾ

-ਦੁਫ਼ਸਲੀ ਜ਼ਮੀਨ, ਇ. ਉਹ ਜ਼ਮੀਨ ਜਿਸ ਵਿਚ ਦੋ ਫ਼ਸਲਾਂ ਪੈਦਾ ਹੁੰਦੀਆਂ ਹੋਣ

**ਦੁਫ਼ਾਂਕ**, [ਦੁ=ਦੋ+ਫਾਂਕ] ਇ. ਦੋ ਹਿੱਸੇ, ਦੋ ਟੁਕੜੇ, ਦੁਫਾੜ

**ਦੁਫਾਂਕੜ**, (ਮੁਲ.) [ਦੁਫਾਂਕ+ੜ] ਪੁ. ਦੁਫਾਂਕ, ਦੁਫਾੜ

**ਦੁਫਾਟ**, [ਦੁ=ਦੋ+ਫਾਟ∠ਫਾਟਣਾ] ਇ.

ਦੁਫਾੜ, ਫੁਟ, ਦੁਫੇਣੀ

**ਦੁਫਾਂਟ**, [ਦੁਫਾਂਟ (ਣਾ)] ਇ.

ਦੋ ਹਿੱਸੇ ਕਰਨ ਦਾ ਭਾਵ ਜਾਂ ਕਿਰਿਆ

**ਦੁਫਾਂਟਣਾ**, [ਦੁ=ਦੋ+ਫਾਂਟਣਾ] ਕ੍ਰਿ. ਸਕ. ਦੁਫਾੜ ਕਰਨਾ

**ਦੁਫਾੜ**, [ਦੁ=ਦੋ+ਫਾੜ∠ਫਾੜਨਾ] ਇ.

੧. ਦੋ ਹਿੱਸੇ ਕਰਨ ਦਾ ਭਾਵ ਜਾਂ ਕਿਰਿਆ;

੨. ਦੁਫੇੜ

**ਦੁਫ਼ੁੱਟਾ**, ਪੁ. ੧. ਦੋ ਫ਼ੁਟਾ, ਦੋ ਫ਼ੁਟ ਦਾ ਪੈਮਾਨਾ;

੨. ਪੈਮਾਇਸ਼ ਕਰਨ ਵਾਲੀ ਫੱਟੀ

**ਦੁਫੇਟੀ**, [ਦੁ=ਦੋ+ਫੇਟ∠ਫਾਟਣਾ+ਈ] ਇ.

੧. ਫੱਟ; ਬੇਇਤਫ਼ਾਕੀ;

੨. ਲੜਾਈ ਝਗੜਾ;

੩. ਨੁਕਸਾਨ

**ਦੁਫੇੜ**, [ਦੁ=ਦੋ+ਫੇੜ∠ਫੇੜਨਾ] ਇ.

੧. ਪਾਟਕ, ਦੁਫਾਟ, ਫੁੱਟ;

੨. ਬਖੇੜਾ

-ਦੁਫੇੜ ਪਾਉਣਾ, ਮੁਹਾ. ਧੜੇ ਪੈਦਾ ਕਰਨਾ, ਆਪੋ ਵਿਚ ਵੈਰ ਪੈਦਾ ਕਰਨਾ

**ਦੁਫੇੜਾ**, [ਦੁਫੇੜ+ਆ] ਪੁ. ੧. ਪਾਟਕ, ਦੁਫਾਟ, ਫੁੱਟ;

੨. ਬਖੇੜਾ

**ਦੁਫੇੜੀ**, ਇ. ਵੇਖੋ ਦੁਫੇਟੀ (ਪਆ. ਕੋ.)

**ਦੁੱਬ**, [ਦੱਭ] ਇ. ੧. ਇਕ ਤਰ੍ਹਾਂ ਦਾ ਘਾਹ;

੨. ਖ਼ੁਸ਼ੀ ਸਮੇਂ ਸਗਣ ਵਜੋਂ ਦਿੱਤਾ ਜਾਣ ਵਾਲਾ ਘਾਹ (ਪੁਆ. ਕੋ.)

-ਦੁੱਬ ਟੰਗਣਾ, ਮੁਹਾ. ੧. ਸ਼ਗਨਾਂ ਦੀ ਹਰਿਆਈ ਪੱਗ ਵਿਚ ਬੰਨ੍ਹਣਾ;

੨. ਵਧਾਈ ਦੇਣਾ (ਪੁਆ. ਕੋ.)

-ਦੁੱਬ ਦੇਣੀ, (ਪੁਆ.) ਮੁਹਾ. ਵਸਦੇ ਰੱਸਦੇ ਰਹੋ ਦੀ ਅਸੀਸ ਦੇਣਾ

**ਦੁੰਬ**, [ਫ਼ਾ. ਦੁੰਬ دنب] ਇ.

੧. ਪੂੰਛ, ਪੂੰਛਲ, ਦੁੰਮ;

੨. ਦੁੰਬੇ ਦੀ ਚੱਕੀ (ਜਟਕੀ)

੩. ਪੂਛ ਦਾ ਸਿਰਾ (ਜਟਕੀ)

੪. ਜੁਆਰ ਦਾ ਸਿੱਟਾ (ਬ.)

–ਦੁੰਬ ਉਠਾਈ ਫਿਰਨਾ, ਮੁਹਾ. ਐਵੇਂ ਤਿਆਰ ਹੋਈ ਫਿਰਨਾ
–ਦੁੰਬ ਚੁੱਕੀ ਫਿਰਨਾ, ਮੁਹਾ. ਐਵੇਂ ਹੀ ਤਿਆਰ ਹੋਈ ਫਿਰਨਾ
**ਦੁੰਬ²**, ਪੁ. ਮੱਧ, ਕੇਂਦਰ, ਵਿਚਕਾਰਲੀ ਥਾਂ
**ਦੁੰਬਚੀ**, ਇ. ਵੇਖੋ ਦੁਮਚੀ (ਬਿ.)
**ਦੁਬਦੁਬ**, [ਸ਼ਾ. ਦੁਬਧਾ] ਪੁ. ਸੰਦੇਹ, ਸ਼ੱਕ (ਜਟਕੀ)
**ਦੁਬਧਾ**, [ਹਿੰ. ਦੁਬਬਾ] ਇ. ਸੰਸਾ, ਫ਼ਿਕਰ, ਦੁਚਿੱਤੀ, ਬੇਚੈਨੀ, ਦੁਜਾਇਗੀ
–ਦੁਬਧਾ ਮੇਂ ਦੋਊ ਗਏ ਮਾਯਾ ਮਿਲੀ ਨਾ ਰਾਮ, ਅਖੌ. ਜਦੋਂ ਦੁਚਿੱਤੀ ਕਾਰਨ ਹਰ ਪਾਸਿਓਂ ਕੰਮ ਖ਼ਰਾਬ ਹੋ ਜਾਵੇ, ਉਦੋਂ ਕਹਿੰਦੇ ਹਨ (ਮ. ਸਿੰ.)
–ਦੁਬਧਾ ਵਿਚ ਫੱਸਣਾ, ਮੁਹਾ. ਜੱਕੋ ਤਕੀ ਵਿਚ ਹੋਣਾ
**ਦੁੱਬਰ**, ਵਿ. ਵੇਖੋ ਦੁੱਭਰ (ਬਿ.)
**ਦੁਬੂਣ**, ਕ੍ਰਿ. ਅਕ. ਬੰਨ੍ਹ ਦੇ ਪਿਛਲੇ ਪਾਸੇ ਪਾਣੀ ਦਾ ਪਿੱਛਾਂ ਨੂੰ ਰੁੜਨਾ (ਜਟਕੀ)
**ਦੁਬਲ**, ਵਿ. ਵੇਖੋ ਦੁਬਲਾ (ਬਿ.)
**ਦੁਬ੍ਹੀਜਣ**, ਕ੍ਰਿ. ਅਕ. ਬੰਨ੍ਹ ਦੇ ਪਿਛਲੇ ਪਾਸੇ ਪਾਣੀ ਦਾ ਪਿੱਛਾਂ ਨੂੰ ਰੁੜਨਾ (ਜਟਕੀ)
**ਦੁਬਲਤਾ**, ਇ. ਵੇਖੋ ਦੁਰਬਲਤਾ (ਬਿ.)
**ਦੁਬਲਤਾਈ**, ਇ. ਵੇਖੋ ਦੁਰਬਲਤਾਈ (ਬਿ.)
**ਦੁਬਲਾ**, [ਪ੍ਰਾ. ਦੁਬ੍ਬਲ; ਸੰ. ਦੁਰ੍ਬਲ+ਆ] ਵਿ.
੧. ਲਿੱਸਾ, ਕਮਜ਼ੋਰ, ਦੁਰਬਲ;
੨. ਪਤਲਾ
–ਦੁਬਲਾ ਪਤਲਾ, ਵਿ. ਬਹੁਤ ਪਤਲਾ
**ਦੁਬਲਾਈ**, [ਦੁਬਲ (੧)+ਆਈ] ਇ. ਦੁਰਬਲਤਾ, ਕਮਜ਼ੋਰੀ (ਬਿ.)
**ਦੁਬਲਾਪਣ**, [ਦੁਬਲਾ+ਪਣ] ਪੁ. ਕਮਜ਼ੋਰੀ, ਲਿੱਸਾਪਣ
**ਦੁਬਲੀਆ**, [ਦੁਬਲ (੧)+ਈਆ] ਵਿ. ਦੁਬਲਾ, ਕਮਜ਼ੋਰ :
"ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ"
(ਗਉ. ਛੰਤ ਮ: ੫)
**ਦੁਬਲੇਰਾ**, [ਦੁਬਲ (੧)+ਏਰਾ] ਵਿ.
੧. ਵਧੇਰੇ ਕਮਜ਼ੋਰ;
੨. ਵਧੇਰੇ ਪਤਲਾ (ਜਟਕੀ)
**ਦੁੰਬੜੀ**, ਇ. ਫਿਨਸੀ, ਫਿਮਣੀ (ਜਟਕੀ)
**ਦੁੱਬਾ**, ਪੁ. ਛੱਪੜ, ਤਲਾ (ਜਟਕੀ)
"ਪਾਣੀ ਭਰੇਨੀਆਂ ਦੁੱਬੇ ਦਾ"
(ਨੈਂ-ਬਨਾ)
**ਦੁੰਬਾ**, [ਫ਼ਾ. ਦੁੰਬਾ دنبه ] ਪੁ.
੧. ਮੋਟੀ ਪੂੰਛ ਵਾਲਾ ਦੁੰਬਾ;
੨. ਜਵਾਰ ਦੀ ਛੱਲੀ (ਪੋਠੋ. ਕੋ.)

**ਦੁਬਾਜਰਾ**, ਵਿ. ੧. ਜੋ ਕਦੇ ਇਕ ਧਿਰ ਵਲ ਹੋਵੇ ਕਦੇ ਦੂਜੀ ਧਿਰ ਵੱਲ;
੨. ਦੋਨੋਂ ਪਾਸੇ ਲੂਤੀ ਲਾਉਣ ਵਾਲਾ
–ਦੁਬਾਜਰਾ-ਪਣ, ਪੁ. ਇਕ ਦੂਜੇ ਦੀਆਂ ਲੂਤੀਆਂ ਲਾਉਣ ਦਾ ਭਾਵ
**ਦੁਬਾਰਣ**, ਕ੍ਰਿ. ਸਕ. ਵੇਖੋ ਦੁਬਾਰਨ (ਜਟਕੀ)
**ਦੁਬਾਰਨ**, [ਦੁ=ਦੋ+ਬਾਰ+ਨ] ਕ੍ਰਿ. ਸਕ. ਪੈਲੀ ਨੂੰ ਦੂਜੀ ਵਾਰੀ ਸਿੰਜਣਾ (ਮ. ਸਿੰ.)
**ਦੁਬਾਰਾ**, [ਦੁ=ਦੋ+ਬਾਰ+ਆ] ਕ੍ਰਿ. ਵਿ. ਦੂਜੀ ਵਾਰੀ
**ਦੁਬਾਰੀ**, [ਦੁਬਾਰ (੧)+ਈ] ਇ. ਦੋ ਵਾਰੀ ਤਲਕੇ ਕਰਾਰੀ ਕੀਤੀ ਹੋਈ ਲੁੱਚੀ (ਬਿ.)
**ਦੁੰਬਾਲ**, [ਫ਼ਾ. ਦੁੰਬਾਲ دنبال ] ਪੁ.
ਬੰਦੂਕ ਦੇ ਪਿਛਲੇ ਪਾਸੇ ਲੱਗੀ ਹੋਈ ਲੱਕੜ, ਬੱਟ (ਜਟਕੀ)



ਦੁੰਬਾਲ

**ਦੁਬਿੱਢਾ**, ਪੁ. ਵੇਖੋ ਦੁਵਿੱਢਾ (ਪੁਆ. ਕੋ.)
**ਦੁਬਿਧਾ**, ਇ. ਵੇਖੋ ਦੁਬਧਾ
**ਦੁਬਿਲਣਾ**, ਕ੍ਰਿ. ਸਕ. ਵੇਖੋ ਦਬੱਲਣਾ (ਪੁਆ. ਕੋ.)
**ਦੁੰਬੀ**, [ਦੁੰਬ (੧)+ਈ] ਇ.
੧. ਛੋਟਾ ਦੁੰਬਾ;
੨. ਜਵਾਰ ਦਾ ਸਿੱਟਾ (ਪੋਠੋ. ਕੋ.)
–ਦੁੰਬੀ 'ਚ ਦਾਣਾ ਪਈ ਜਾਣਾ, ਮੁਹਾ. ਕੀੜੀ ਨੂੰ ਖੰਭ ਲਗਣੇ (ਪੋਠੋ. ਕੋ.)
**ਦੁੰਬੀਰ**, [ਫ਼ਾ. ਦਬੀਰ دبیر ] ਪੁ.
ਖਲਵਾੜੇ ਵਿਚ ਅਨਾਜ ਦੀ ਵੰਡ ਕਰਨ ਵਾਲਾ ਆਦਮੀ ਇਸ ਨੂੰ ਆਮ ਤੌਰ ਤੇ ਇਕ ਪਥ ਮਿਣਨ ਜਾਂ ਤੋਲਣ ਬਦਲੇ ਚਾਰ ਟੋਪੇ ਦਾਣੇ ਮਿਲਦੇ ਸਨ। ਸਿਖ ਰਾਜ ਸਮੇਂ ਮਾਮਲਾ ਜਿਣਸ ਵਿਚ ਉਗਰਾਹਿਆ ਜਾਂਦਾ ਸੀ ਅਤੇ ਇਹਦੇ ਵਿਚੋਂ ਕੁਝ ਹਿੱਸਾ ਦੁੰਬੀਰ ਦੀ ਤਨਖ਼ਾਹ ਲਈ

ਵਖਰਾ ਕਰ ਲਿਆ ਜਾਂਦਾ ਸੀ। ਇੰਨੇ ਹੀ ਦਾਣੇ ਸਰਕਾਰ ਪਲਿਓਂ ਪਾ ਕੇ ਇਨ੍ਹਾਂ ਨੂੰ ਦੇ ਦਿੰਦੀ ਸੀ। ਅੰਗਰੇਜ਼ਾਂ ਦੇ ਰਾਜ ਸਮੇਂ ਇਨ੍ਹਾਂ ਦੀ ਥਾਂ ਤੇ ਪਟਵਾਰੀਆਂ ਨੂੰ ਲਾ ਦਿਤਾ ਗਿਆ ਸੀ (ਮ. ਸਿੰ.)

**ਦੁੰਬੇਰ,** ਪੁ. ਵੇਖੋ ਦੁੰਬੀਰ (ਮ. ਸਿੰ.)

**ਦੁਬੇਲ,** ਵਿ. ਵੇਖੋ ਦਬੇਲ

**ਦੁਬੇਲੜਾ,** [ਦੁਬੇਲ (੧) ੜਾ] ਪੁ.

੧. ਇਕ ਸਵਾਰੀ ਉਤੇ ਦੋ ਬੰਦਿਆਂ ਦੇ ਚੜ੍ਹਨ ਦੀ ਕਿਰਿਆ

"ਨੀਲੀ ਪੀੜ੍ਹ ਦੁਬੇਲੜਾ ਘਿਨ ਮੈਨੂੰ,
ਵੰਵ ਵਾਗ ਉਠਾਇਕੇ ਮਿਰਜ਼ਿਆ ਓਏ"
(ਮਿਰਜ਼ਾ ਸਾਹਿਬਾਂ)

**ਦੁਬੇਲਾ,** [ਫ਼ਾ. ਦੁੰਬਾਲਾ دنبالہ =ਕਾਠੀ ਦਾ ਪਿਛਲਾ ਹਿਸਾ, ਪਿੱਛੇ] ਵਿ. ਦੋ ਸਵਾਰਾਂ ਵਾਲਾ,

"ਮੇਰੋ ਅਹੈ ਦੁਬੇਲਾ ਘੋਰਾ" (ਗੁਵਿ.)

ਪੁ. ਇਕ ਸਵਾਰੀ ਤੇ ਦੋ ਜਣਿਆਂ ਦੇ ਚੜ੍ਹਨ ਦੀ ਕਿਰਿਆ

**ਦੁੱਭ,** ਇ. ਵੇਖੋ ਦੱਭ

**ਦੁਭਤਾ,** ਇ. ਵੇਖੋ ਦੁਬਧਾ (ਮ. ਸਿੰ.)

**ਦੁੱਭਰ,** [ਸੰ. ਦੁਰ੍ਭਰ] ਵਿ. ਔਖਾ, ਮੁਸ਼ਕਿਲ (ਬਿ.)

**ਦੁਭਾਸਰਾ,** [ਦੁ=ਭਾਸ਼ਾ√ਸੰ. ਭਾਸ਼੍=ਕਹਿਣਾ] ਵਿ. ਜੋ ਕਦੇ ਇਕ ਧਿਰ ਵਲ ਹੋਵੇ ਕਦੇ ਦੂਜੀ ਧਿਰ ਵਲ, ਜ ਇਕ ਗੱਲ ਤੇ ਨਾ ਟਿਕੇ

**ਦੁਭਾਸ਼ੀ,** [ਦੁ=ਦੋ+ਭਾਸ਼ (੧)+ਈ] ਵਿ. ਦੋ ਭਾਸ਼ਾਵਾਂ ਵਾਲਾ

**ਦੁਭਾਸੀਆ,** ਪੁ. ਵੇਖੋ ਦੁਭਾਸ਼ੀਆ

**ਦੁਭਾਸ਼ੀਆ,** [ਦੁ=ਦੋ+ਭਾਸ਼ਾ (੧)+ਈਆ] ਪੁ.

੧. ਦੋ ਭਾਸ਼ਾਵਾਂ ਨੂੰ ਜਾਣਨ ਵਾਲਾ;

੨. ਇਕ ਭਾਸ਼ਾ ਦਾ ਮਤਲਬ ਦੂਜੀ ਭਾਸ਼ਾ ਵਿਚ ਦਸਣ ਵਾਲਾ

**ਦੁਭਾਖੀਆ,** ਪੁ. ਵੇਖੋ ਦੁਭਾਸ਼ੀਆ (ਬਿ.)

**ਦੁਭਿੱਤੀ,** [ਦੁ=ਦੋ+ਭਿੱਤ+ਈ] ਵਿ. ਦੋ ਤਰ੍ਹਾਂ ਦੀ :

"ਦੇਖ ਦੁਭਿੱਤੀ ਆਰਸੀ,
ਮਜਲਸ ਹੱਥੋਂ ਹੱਥੀ ਨੱਚੇ" (ਭਾ. ਗੁ.)

**ਦੁੰਮ,** [ਫ਼ਾ. ਦੁਮ] ਇ. ਪੂਛ

–ਦੁੰਮ ਦਬਾ ਕੇ ਨਸਣਾ, ਮੁਹਾ. ਡਰ ਕੇ ਭਜ ਜਾਣਾ

**ਦੁਮਹਿਲਾ,** [ਦੁ=ਦੋ+ਮਹਿਲ+ਆ] ਵਿ. ਦੋ-ਮੰਜ਼ਲਾ, ਦੋ-ਛੱਤਾ (L.)

**ਦੁੰਮਚੀ,** [ਫ਼ਾ. ਦੁਮਚੀ دمچی ] ਇ. ਘੋੜੇ ਦੇ ਸਾਜ਼ ਦਾ ਉਹ ਹਿੱਸਾ ਜਿਸ ਵਿਚ ਘੋੜੇ ਦੀ ਕਾਠੀ ਕਸਣ ਵੇਲੇ ਪੂਛਲ ਪਾ ਦਿੱਤੀ ਜਾਂਦੀ ਹੈ

**ਦੁਮੰਜ਼ਲਾ,** [ਫ਼ਾ.ਦੋ ਮੰਜ਼ਿਲਾ دومنزلہ =ਦੋ ਛੱਤਾ] ਵਿ. ਦੋ-ਮੰਜ਼ਲਾ, ਦੋ-ਛੱਤਾ

–ਦੁਮੰਜ਼ਲੇ ਚੜ੍ਹ ਕੇ ਹੌਲਾ ਪਾਉਣਾ, (ਮੁਲ.) ਮੁਹਾ. ਜ਼ੋਰ ਦੀ ਬੋਲ ਕੇ ਘਰ ਦਾ ਭੇਤ ਬਾਹਰ ਕੱਢਣਾ

**ਦੁੰਮਣ,** [ਦੁ=ਦੋ+ਮਣ] ਪੁ. ਦੋ ਮਣ (ਪੁਆ. ਕੋ.)

**ਦੁਮਣਾ,**
**ਦੁੰਮਣਾ,** [ਦੁ=ਦੋ+ਮਣ=ਮਨ+ਈ] ਵਿ. ਜਿਸਦਾ ਮਨ ਦੋ ਪਾਸੇ ਹੋਵੇ :

"ਮੁੰਧ ਇਆਣੀ ਦੁੰਮਣੀ"
(ਵਾਰ ਸੂਹੀ ਮ: ੩)

**ਦੁਮਣੀ,** [ਦੁ=ਦੋ+ਮਣ+ਈ] ਵਿ. ਦੋ ਮਣੀ (ਪੁਆ. ਕੋ.)

**ਦੁੰਮਦਾਰ,** [ਫ਼ਾ. ਦੁਮਦਾਰ دمدار ] ਵਿ. ਪੂੰਛ ਵਾਲਾ

–ਦੁੰਮਦਾਰ ਸਿਤਾਰਾ, ਪੁ. ਪੁੱਛਲ ਤਾਰਾ

**ਦੁਮਾਤ੍ਰਿਕ,** [ਦੁ=ਦੋ+ਮਾਤ੍ਰਾ+ਕ] ਵਿ. ਦੋ ਮਾਤਰਾਵਾਂ ਵਾਲਾ

**ਦੁਮਾਲਕ,** ਪੁ. ਲਕ ਬੰਨ੍ਹਣ ਵਾਲਾ ਇਕ ਤਰ੍ਹਾਂ ਦਾ ਕਪੜਾ :

"ਸਿਰ ਤੇ ਸਾਲੂ ਤੇੜ ਦੁਮਾਲਕ ਹੋਇ,
ਗੁਮਾਨਨ ਚਲੇਂ ਲਟਕਦੀ ਚਾਲ ਨੀ"
(ਬਿਸ਼ਨ ਪਦੇ-ਖੁਸ਼ਹਾਲਿਰਾਇ)

**ਦੁਮਾਲੜਾ,** [ਫ਼ਾ. دنبالہ ਦੁੰਬਾਲ+ੜਾ] ਪੁ. ਸ਼ਮਲਾ :

"ਮੈਂ ਗੁਰ ਮਿਲਿ ਉਚ ਦੁਮਾਲੜਾ"
(ਸ੍ਰੀ ਮ: ੫, ਪੈਪਾਇ)

**ਦੁਮਾਲ੍ਹਾ**[1], [ਫ਼ਾ. ਦੁੰਬਾਲ دنبالہ ] ਪੁ. ਵੱਡਾ ਪਗੜ (ਬਿ.)

**ਦੁਮਾਲ੍ਹਾ**[2], [ਦੁ=ਦੋ+ਮਾਲ੍ਹ+ਆ] ਪੁ. ਦੋ ਹਲਟਾਂ ਵਾਲਾ ਖੂਹ (ਬਿ.)

**ਦੁੱਮੁਖਾ,** [ਦੁ=ਦੋ+ਮੁਖ+ਆ] ਵਿ. ਦੋ ਪਾਸਿਆਂ ਦਾ

**ਦੁਮੂਸਾ,** ਪੁ. ਦੁਰਮਟ

**ਦੁਮੂਹਾਂ,** ਵਿ. ਵੇਖੋ ਦੁਮੂੰਹਾਂ (ਮ. ਸਿੰ.)

**ਦੁਮੂੰਹਾਂ,** [ਦੁ=ਦੋ+ਮੂੰਹ+ਆਂ] ਵਿ. ਦੋ ਮੂੰਹਾਂ ਵਾਲਾ

**ਦੁਮੂਹੀ,** ਵਿ. ਇ. ਵੇਖੋ ਦੁਮੂੰਹੀਂ (ਮ. ਸਿੰ.)

**ਦਮੂੰਹੀਂ**, [ਦੁਮੂੰਹ (1)+ਈਂ]
ਵਿ. (ਸਮਾਸੀ) ਦੋ ਮੂੰਹਾਂ ਵਾਲੀ
ਇ. ਦੋ ਮੂੰਹ ਵਾਲੀ ਸੱਪਣੀ

**ਦਮੇਲ**, [ਦੁ=ਦੋ+ਮੇਲ] ਪੁ.
ਉਹ ਥਾਂ ਜਿਥੇ ਜ਼ਮੀਨ ਅਸਮਾਨ ਮਿਲਦੇ ਨਜ਼ਰ ਆਉਂਦੇ ਹਨ, ਦਿਸਹਦਾ, ਉਫ਼ਕ

**ਦੁਯਾ**, [ਸੰ. ਦ੍ਵਿਤੀਯ] ਵਿ. ਦੂਜਾ :
"ਦੂਜਾ ਕਾਗਲੁ ਚਿਤਿ ਨਾ ਜਾਵਦਾ"
(ਸ੍ਰੀ ਮ: ੫)

-ਦੁਯਾਭਾਉ, ਪੁ. ਦਵੈਤ ਭਾਵ (ਕਾ.)

**ਦੁਰ**[1], [ਸੰ. ਦੁਰ੍] ਅਗੇ. ਇਕ ਅਗੇਤਰ ਜੋ ਸ਼ਬਦਾਂ ਦੇ ਪਹਿਲੇ ਲਗ ਕੇ ਨਿੰਦਾ, ਬੁਰਿਆਈ ਤੇ ਕਠਿਨਾਈ ਆਦਿ ਅਰਥਾਂ ਨੂੰ ਪ੍ਰਗਟਾਉਂਦਾ ਹੈ, ਜਿਵੇਂ ਦੁਰਬਚਨ, ਦੁਰਜਨ, ਦੁਰਲਭ

-ਦੁਰਉਪਯੋਗ, ਪੁ. ਭੈੜੀ ਵਰਤੋਂ

-ਦੁਰ ਅਸੀਸ, ਇ. ਬਦ ਅਸੀਸ, ਬਦਦੁਆ

-ਦੁਰਸੀਸ, ਇ. ਬਦਦੁਆ, ਬਦਅਸੀਸ

**ਦੁਰ**[2], [ਸ਼ਾ. ਦੂਰ] ਅਵ.
ਇਕ ਸ਼ਬਦ ਜੋ ਤਿਰਸਕਾਰ ਵਜੋਂ ਬੋਲਿਆ ਜਾਂਦਾ ਹੈ

-ਦੁਰ ਫਿਟੇ ਮੂੰਹ, ਵਾਕੰਸ਼. ਫਿਟਕਾਰ ਵਜੋਂ ਬੋਲਿਆ ਜਾਣ ਵਾਲਾ ਸ਼ਬਦ

**ਦੁਰ**[3], [ਫ਼ਾ. ਦੁਰ دُر ] ਪੁ.
੧. ਮੋਤੀ;
੨. ਕੰਨਾਂ ਦਾ ਇਕ ਗਹਿਣਾ ਜਿਸ ਵਿਚ ਮੋਤੀ ਹੁੰਦਾ ਹੈ

-ਦੁਰੇ ਸ਼ਾਹਵਾਰ, ਪੁ. ਬਾਦਸ਼ਾਹਾਂ ਦੇ ਲਾਇਕ ਮੋਤੀ, ਕੀਮਤੀ ਮੋਤੀ

-ਦੁਰੇ ਯਗਾਨਾ, ਪੁ. ਲਾਸਾਨੀ ਮੋਤੀ :
"ਮੈਂ ਨੈਣਾਂ ਦੇ ਨਾਲ ਪਰੋਤੇ ਚੁਣ ਚੁਣ ਦੁਰੇ ਯਗਾਨੇ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ-ਮੌਲਾਬਖ਼ਸ਼ ਕੁਸ਼ਤਾ)

-ਦੁਰੇ ਯਤੀਮ, ਪੁ. ਉਹ ਸੁੱਚਾ ਮੋਤੀ ਜੋ ਸਿੱਪ ਵਿਚੋਂ ਨਿਕਲਿਆ ਹੋਵੇ

**ਦੁਰ**[4], ਪੁ. ਟੱਲ ਜਾਂ ਟੱਲੀ ਵਿਚ ਲਮਕਦਾ ਮੁਣਮੁਣਾ ਜੋ ਉਨ੍ਹਾਂ ਵਿਚ ਲਗ ਕੇ ਅਵਾਜ਼ ਪੈਦਾ ਕਰਦਾ ਹੈ (ਜਟਕੀ)

**ਦੁਰਸਤ**, [ਦੁਰੁਸਤ] ਕ੍ਰਿ. ਵਿ. ਠੀਕ ਠੀਕ (ਜਟਕੀ)

**ਦੁਰਕਣ**, ਕ੍ਰਿ. ਅਕ. ਦੌੜਨਾ, ਭਜਣਾ, ਨੱਸਣਾ (ਜਟਕੀ)

**ਦੁਰਕਣਾ**, ਕ੍ਰਿ. ਸਕ. ਵੇਖੋ ਦੁਰਕਾਰਨਾ :
"ਫ਼ਕਰ ਜਾਣ ਮੰਗਣ ਖ਼ੈਰ ਭੁੱਖ ਮਰਦੇ,
ਅਗੋਂ ਸਗਾਂ ਵਾਂਗੂ ਪਰੇ ਦੁਰਕਦੀ ਹੈ" (ਹੀ. ਵਾ.)

**ਦੁਰਕਾਨਾ**, ਕ੍ਰਿ. ਸਕ. ਵੇਖੋ ਦੁਰਕਾਰਨਾ (ਮ. ਸਿੰ.)

**ਦੁਰਕਾਰ**, [ਸ਼ਬਦਾਨੁ.] ਇ. ਫਿਟਕਾਰ, ਧਿਰਕਾਰ

-ਦੁਰਕਾਰ ਸੱਟਣਾ, ਮੁਹਾ.
੧. ਦੁਰ ਦੁਰ ਸ਼ਬਦ ਕਹਿ ਕੇ ਕੁੱਤੇ ਨੂੰ ਪਰੇ ਹਟਾਉਣਾ
੨. ਨਿਰਾਦਰੀ ਕਰਨਾ, ਫਿਟਕਾਰਨਾ (ਮ. ਸਿੰ.)

**ਦੁਰਕਾਰਨਾ**, [ਦੁਰਕਾਰ+ਨਾ] ਕ੍ਰਿ. ਸਕ.
੧. ਦੁਰ ਦੁਰ ਸ਼ਬਦ ਕਹਿ ਕੇ ਕੁਤੇ ਨੂੰ ਪਰੇ ਹਟਾਉਣਾ,
੨. ਨਿਰਾਦਰੀ ਕਰਨਾ, ਫਿਰਕਾਰਨਾ

**ਦੁਰਕਾਰੀ**, [ਦੁਰਕਣ] ਇ. ਦੌੜ (ਜਟਕੀ)

**ਦੁਰਕਾਵਣ**, [ਦੁਰਕਣ] ਕ੍ਰਿ. ਸਕ.
ਦੌੜਾਉਣਾ, ਭਜਾਉਣਾ, ਨਸਾਉਣਾ (ਜਟਕੀ)

**ਦੁਰਗ**, [ਸੰ. ਦੁਰ੍ਗ] ਪੁ. ਕਿਲਾ

**ਦੁਰੰਗ**, ਵਿ. ਵੇਖੋ ਦੁਰੰਗਾ

**ਦੁਰਗਤ**, [ਸੰ. ਦੁਰ੍ਗਤਿ] ਇ.
੧. ਬੁਰੀ ਹਾਲਤ, ਦੁਰਦਸ਼ਾ;
੨. ਨਿਰਾਦਰੀ (ਲਾ. ਕ੍ਰਿ. ਕਰਨਾ, ਹੋਣਾ) (ਬ੍ਰਿ.)

**ਦੁਰਗੰਧ**, [ਸੰ. ਦੁਰ੍ਗਨ੍ਧਿ] ਇ. ਬਦਬੋ, ਬੋ, ਸੜਿਆਨ

-ਦੁਰਗੰਧਤਾ, ਇ. ਬਦਬੋ, ਭੈੜੀ ਮੁਸ਼ਕ

**ਦੁਰਗੰਧੀ**, [ਸੰ. ਦੁਰ੍ਗਨ੍ਧਿ] ਇ. ਬਦਬੋ, ਭੈੜੀ ਬੋ, ਸੜਿਆਨ

**ਦੁਰਗਮ**, [ਸੰ. ਦੁਰ੍ਗਮ] ਵਿ. ਜਿੱਥੇ ਜਾਣਾ ਔਖਾ ਹੋਵੇ :
"ਦੁਰਗਮ ਸਥਾਨ ਸੁਗਮ" (ਸਹਸ ਮ: ੫)

**ਦੁਰਗਾ**, ਇ. ਇਕ ਦੇਵੀ ਜਿਸ ਨੇ ਦੁਰਗਾ ਨਾਂ ਦੇ ਦੈਂਤ ਨੂੰ ਮਾਰਿਆ ਸੀ :
"ਦੁਰਗਾ ਕੋਟਿ ਜਾ ਕੈ ਮਰਦਨ ਕਰੈ"
(ਭੈਰ. ਆ. ਕਬੀਰ)

-ਦੁਰਗਾ ਅਸ਼ਟਮੀ, ਇ. ਅੱਸੂ ਸੁਦੀ ਤੇ ਚੇਤ ਸੁਦੀ ਅਸ਼ਟਮੀ

-ਦੁਰਗਾ ਨੌਮੀ, ਇ. ਕੱਤਕ ਸੁਦੀ ਨੌਮੀਂ ਜਿਸ ਦਿਨ ਦੁਰਗਾ ਦੀ ਪੂਜਾ ਕੀਤੀ ਜਾਂਦੀ ਹੈ

-ਦੁਰਗਾਪਾਠ, ਪੁ. ਦੁਰਗਾ ਦੀ ਮਹਿਮਾਂ ਵਿਚ ਰਚੇ ਗਏ ਸੌ ਸ਼ਲੋਕਾਂ ਦਾ ਪਾਠ

-ਦੁਰਗਾ ਪੂਜਾ, ਇ. ਬੰਗਾਲੀਆਂ ਦਾ ਇਕ ਪ੍ਰਸਿੱਧ ਤਿਉਹਾਰ

**ਦੁ-ਰਗਾ**, [ਦੁ=ਦੋ+ਰੰਗ+ਆ] ਪੁ.
ਦੋਗਲਾ ਆਦਮੀ (ਮ. ਸਿੰ.)

**ਦੁਰੱਗਾ**, [ਦੁ=ਦੋ+ਰੱਗ+ਆ] ਪੁ.
ਦੋਗਲਾ ਆਦਮੀ (ਜਟਕੀ)

**ਦੁਰੰਗਾ**, [ਦੁ=ਦੋ+ਰੰਗ+ਆ] ਵਿ. ਦੋ ਰੰਗਾਂ ਵਾਲਾ

**ਦੁਰਗਾਦ**, [ਸੰ. ਦੁਰ੍ਗਨ੍ਧ] ਇ. ਦੁਰਗੰਧ, ਬਦਬੂ, ਸੜਿਆਨ:
"ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ"

**ਦੁਰਗਾਧ**, [ਸੰ. ਦੁਰ੍ਗਨ੍ਧ] ਇ. ਦੁਰਗੰਧ, ਬਦਬੂ, ਸੜਿਆਨ
"ਝੂਠ ਸੰਗਿ ਦੁਰਗਾਧੇ" (ਆਸਾ ਮ: ੫)

**ਦੁਰਗਾਰੀ**, ਪੁ. ਵੇਖਣ ਵਿਚ ਇਕ ਸੁਹਣਾ ਰੁੱਖ ਜੋ ਕਾਂਗੜੇ ਦੀ ਵਾਦੀ ਵਿਚ ਆਮ ਮਿਲਦਾ ਹੈ, ਇਸ ਦੀ ਲਕੜੀ ਘਟੀਆ ਗਿਣੀ ਜਾਂਦੀ ਹੈ ; (Acacia Stipulata) (ਮ. ਸਿੰ.)

**ਦੁਰਗਿਆਣਾ**, ਪੁ. ਇਕ ਪ੍ਰਸਿੱਧ ਮੰਦਰ ਜੋ ਅੰਮ੍ਰਿਤਸਰ ਵਿਚ ਹੈ

**ਦੁਰਘਟਨਾ**, [ਸੰ. ਦੁਰ੍ਘਟਨਾ] ਇ. ਭੈੜਾ ਵਾਕਿਆ, ਹਾਦਸਾ, ਹੋਣੀ, ਵਾਰਦਾਤ, ਭਾਣਾ (ਲਾ. ਕ੍ਰਿ. ਵਾਪਰਨਾ)

**ਦੁਰਜਨ**, [ਦੁਰ੍ਜਨ] ਪੁ. ਬੁਰਾ ਆਦਮੀ, ਭੈੜਾ ਮਨੁਖ

**ਦੁਰਜੋਧਨ**, ਪੁ. ਵੇਖੋ ਦੁਰਯੋਧਨ :
"ਡੂਬਾ ਦੁਰਜੋਧਨ ਪਤਿ ਖੋਈ" (ਗਉ ਆ. ਮ: ੧)

**ਦੁਰਤ**, [ਸੰ. ਦੁਰਿਤ] ਪੁ. ਪਾਪ, ਦੋਸ਼
ਕਲਿਜੁਗ ਦੁਰਤ ਦੂਰਿ ਕਰਬੇ ਕਉ" (ਸਵੈ ਮ: ੪ ਕੇ)

**ਦੁਰੰਤ**, [ਸੰ. ਦੁਰਨ੍ਤ] ਵਿ. ਜਿਸਦਾ ਅੰਤ ਪਾਉਣਾ ਔਖਾ ਹੋਵੇ, ਅਪਾਰ
"ਦੁਰੰਤ ਆਸਾ" (ਗੁਜਰੀ ਅ. ਮ: ੫)

**ਦੁਰਦ**, [ਸੰ. ਦ੍ਵਿਰਦ] ਪੁ. ਹਾਥੀ
"ਭਿਆਨਕ ਨਾਗ ਤੇ ਬਿਛੂਏ ਹੋਰ ਠੂਹੇਂ,
ਦੁਰਦ ਸਿੰਘ ਤਾਂ ਰਹੇ ਡਰਾ ਲੋਕੋ"
(ਕਿੱਸਾ ਰੂਪ ਬਸੰਤ-ਦੌਲਤ ਰਾਮ )

**ਦੁਰਦਸਾ**, **ਦੁਰਦਸ਼ਾ**, } [ਸੰ. ਦੁਰ੍ਦਸ਼ਾ,<ਦੁਰ੍+ਦਸ਼ਾ] ਇ.
੧. ਭੈੜੀ ਹਾਲਤ, ੨. ਨਿਰਾਦਰੀ

**ਦੁਰਦਿਸਾ**, ਇ. ਵੇਖੋ ਦੁਰਦਸ਼ਾ (ਬਿ.)

**ਦੁਰ ਦੁਰ**, [ਦੁਰ ਸ਼ਬਦ ਦੀ ਦੁਰੁਕਤੀ] ਇ.
੧. ਫਿਟਕਾਰ, ਧਿਰਕਾਰ;
੨. ਕੁਤੇ ਨੂੰ ਪਰੇ ਹਟਾਉਣ ਲਈ ਬੋਲੇ ਜਾਣ ਵਾਲੇ ਸ਼ਬਦ
੩. ਬਦਨਾਮੀ (ਬਿ.)

–ਦੁਰ ਦੁਰ ਕਰਨਾ, ਕ੍ਰਿ. ਸਮਾ. ਘਿਰਨਾ ਨਾਲ ਵੇਖਣਾ, ਨਿਰਾਦਰ ਕਰਨਾ

–ਦੁਰ ਦੁਰ ਫਿਟ ਫਿਟ, ਅਖੌ. ਜਦੋਂ ਕਿਸੇ ਨੂੰ ਬੁਰੇ ਕੀਤੇ ਕੰਮ ਵਾਸਤੇ ਲਾਹਨਤ ਪਾਣੀ ਹੋਵੇ ਉਦੋਂ ਕਹਿੰਦੇ ਹਨ

–ਦੁਰ ਦੁਰ ਮਿਲਣਾ, ਮੁਹਾ. ਤੋਹੇ ਹੋਣੀ, ਬੇਇਜ਼ਤੀ ਹੋਣਾ

**ਦੁਰਨਾ**, [ਦੁਰ+ਨਾ] ਕ੍ਰਿ. ਅਕ. ਅਖਾਂ ਤੋਂ ਦੂਰ ਹੋਣਾ ਓਲੇ ਹੋਣਾ, ਲੁਕਣਾ

**ਦੁਰਨੀਤੀ**, [ਸੰ.ਦੁਰ੍ਨੀਤਿ] ਇ. ਘਟੀਆ ਪਾਲਸੀ

**ਦੁਰਬਚਨ**, [ਸੰ. ਦੁਰ੍ਵਚਨ; ਸੰ. ਦੁਰ੍+ਸੰ. ਵਚਨ] ਪੁ. ਕੌੜਾ ਬੋਲ, ਗਾਲ੍ਹ (ਲਾ. ਕ੍ਰਿ. ਕਹਿਣਾ, ਬੋਲਣਾ)

**ਦੁਰਬਣਾ**, ਪੁ. ੧. ਮਿੱਟੀ ਦਾ ਢੇਰ;
੨. ਪਸ਼ੂਆਂ ਦੇ ਚਿੱਕੜ ਵਿਚੋਂ ਲੰਘਣ ਮਗਰੋਂ ਮਿੱਟੀ ਵਿਚ ਹੋਇਆ ਅਣਪਧਰਾਪਣ (ਜਟਕੀ)

**ਦੁਰਬਲ**, [ਸੰ. ਦੁਰ੍ਬਲ] ਵਿ.
੧. ਕਮਜ਼ੋਰ, ਲਿੱਸਾ, ਮਾੜਾ;
੨. ਨਿਰਧਨ, ਕੰਗਾਲ, ਗ਼ਰੀਬ :
"ਸੋਈ ਮੁਕੰਦ ਦੁਰਬਲ ਧਨ ਲਾਧੀ"
(ਗੌਂਡ-ਰਵਿਦਾਸ)

**ਦੁਰਬਲਤਾ**, [ਸੰ. ਦੁਰ੍ਬਲਤਾ] ਇ.
ਕਮਜ਼ੋਰੀ, ਲਿੱਸਾਪਣ, ਸੁਸਤ ਜਾਂ ਨਿਢਾਲ ਹੋਣ ਦੀ ਅਵਸਥਾ

**ਦੁਰਬਲਤਾਈ**, [ਦੁਰਬਲਤਾ+ਈ] ਇ.
ਕਮਜ਼ੋਰੀ, ਲਿੱਸਾਪਣ, ਸੁਸਤ ਜਾਂ ਨਿਢਾਲ ਹੋਣ ਦੀ ਅਵਸਥਾ

**ਦੁਰਬਾਸਾ**, ਪੁ. ਇਕ ਪ੍ਰਸਿੱਧ ਰਿਸ਼ੀ

**ਦੁਰਬੁੱਧੀ**, [ਸੰ. ਦੁਰ੍ਬੁੱਧਿ] ਇ. ਭੈੜੀ ਮੱਤ

**ਦੁਰਬੋਧ**, [ਸੰ. ਦੁਰ੍ਬੋਧ] ਵਿ.
ਜਿਸ ਦਾ ਸਮਝਣਾ ਔਖਾ ਹੋਵੇ (ਕਾ.)

**ਦੁਰਭਰ**, [ਸੰ. ਦੁਰ੍ਭਰ] ਵਿ. ਮੁਸ਼ਕਲ, ਕਠਨ, ਔਖਾ (ਕਾ.)

**ਦੁਰਭਾਉ**, [ਸੰ. ਦੁਰ੍ਭਾਵ] ਪੁ.
ਨਿਰਾਦਰੀ, ਬੇਜ਼ਤੀ, ਅਪਮਾਨ (ਬਿ.)

**ਦੁਰਭਾਗ**, [ਸੰ. ਦੁਰ੍ਭਾਗ੍ਯ] ਵਿ. ਖੋਟੇ ਭਾਗਾਂ ਵਾਲਾ, ਬਦਨਸੀਬ, ਮੰਦ ਭਾਗਾ
ਪੁ. ਖੋਟਾ ਭਾਗ, ਮੰਦਾ ਭਾਗ

**ਦੁਰਭਿਖ**, [ਦੁਰ੍ਭਿਕ੍ਸ਼] ਪੁ. ਕਾਲ, ਕਹਿਤ:
"ਅਬ ਕਲਜੁਗ ਦਾ ਘੋਰ ਸਮਾਂ ਹੈ ਅਰ ਉਪਰ ਸੇ ਦੁਰਭਿਖ ਹੈ"
(ਸਾਖੀਆਂ ਅਡਣ ਸ਼ਾਹ)

**ਦੁਰਭਿਛ**, [ਸੰ. ਦੁਰ੍ਭਿਕ੍ਸ਼] ਪੁ. ਕਾਲ, ਕਹਿਤ

**ਦੁਰਮਟ**, [ਹਿੰ. ਦੁਰ੍ਮੁਟ] ਪੁ. ਰੋੜੀ ਕੁੱਟਣ ਵਾਲਾ ਇਕ ਸੰਦ

**ਦੁਰਮੱਤ**, [ਸੰ. ਦੁਰ੍ਮਤਿ]
ਵਿ. ਖੋਟੀ ਮੱਤ ਵਾਲਾ, ਮੂਰਖ, ਬੇਸਮਝ
ਇ. ਮੂਰਖਤਾ, ਨਾਦਾਨੀ (ਬਿ.)

**ਦੁਰਮਤੀ**, [ਦੁਰਮਤ]
ਵਿ. ਖੋਟੀ ਮੱਤ ਵਾਲਾ, ਮੂਰਖ, ਬੇਸਮਝ
ਇ. ਮੂਰਖਤਾ, ਨਾਦਾਨੀ (ਬਿ.)

**ਦੁਰਮਿਲਾ**, [ਸੰ. ਦੁਰ੍ਮਿਲ] ਪੁ. ਇਕ ਮਾਤ੍ਰਕ ਛੰਦ

**ਦੁਰਯਾਰੀ**, [ਦੁਰ[2]+ਯਾਰੀ] ਇ. ਭੈੜੀ ਦੋਸਤੀ :
"ਮਨੁ ਜਾਗਹਿ ਅਕਲ ਨਾਲਿ ਤੂੰ ਕਿਸੇ ਨਾਹੀਂ ਦੁਰਯਾਰੀ"
(ਭਗਤ ਜੱਲਣ)

**ਦੁਰਯੋਧਨ**, ਪੁ. ਧ੍ਰਿਤਰਾਸ਼ਟ ਦਾ ਵੱਡਾ ਪੁੱਤਰ ਜੋ ਕੌਰਵਾਂ ਦਾ ਮਖੀ ਸੀ

**ਦੁਰਰ**, [ਦੁਰ³] ਪੁ. ਮੋਤੀ :

"ਮੇਂ ਨੈਣਾ ਦੇ ਨਾਲ ਪਰੋਤੇ,
ਚੁਣ ਚੁਣ ਦੁਰਰ ਯਗਾਨੇ"
(ਪੰਜਾਬ ਦੇ ਹੀਰੇ-ਕੁਸ਼ਤਾ)

**ਦੁਰਲੰਘ**, [ਦੁਰ¹+ਲੰਘ ∠ਲੰਘਣਾ] ਵਿ. ਜਿਥੋਂ ਲੰਘਣਾ ਔਖਾ ਹੋਵੇ, ਅਲੰਘ, ਬੇਗੁਜ਼ਰ

**ਦੁਰਲਭ**, ਵਿ. ਦੁਰਲੱਭ :

"ਜਿਹ ਪ੍ਰਸਾਦਿ ਪਾਈ ਦੁਰਲਭ ਦੇਹ" (ਸੁਖਮਨੀ)

**ਦੁਰਲੱਭ**, [ਸੰ. ਦੁਲੰਭ] ਵਿ.

੧. ਜਿਸ ਦਾ ਪ੍ਰਾਪਤ ਹੋਣਾ ਮੁਸ਼ਕਲ ਹੋਵੇ

੨. ਵੱਡ ਮੁੱਲਾ, ਅਮੋਲਕ (ਬਿ.)

**ਦੁਰਲੀ**, ਵਿ. ਡੰਡੇਮਾਰ

–ਦੁਰਲੀ ਜੱਥਾ, ਪੁ. ਮੁੰਡਿਆਂ ਦਾ ਉਹ ਜੱਥਾ ਜਿਸ ਉੱਤੇ ਕਿਸੇ ਦਾ ਪੂਰਾ ਕਾਬੂ ਨਾ ਹੋਵੇ

**ਦੁਰਲੀਆ**, [ਦੁਰਲੀ+ਆ] ਪੁ. ਡੰਡੇਮਾਰ

**ਦੁਰਵਚਨ**, ਪੁ. ਵੇਖੋ ਦੁਰਬਚਨ

**ਦੁਰਵਰਤੋਂ**, [ਦੁਰ¹+ਵਰਤ∠ਵਰਤਣਾ+ਓਂ] ਇ. ਅਯੋਗ-ਵਰਤੋਂ (L)

**ਦੁਰਵਾਸਾ**, ਪੁ. ਵੇਖੋ ਦੁਰਬਾਸਾ

**ਦੁੱਰਾ**, [ਫ਼ਾ. ਦੁੱਰਾ دُرّہ ] ਪੁ. ਚਮੜੇ ਦਾ ਚਾਬਕ, ਕੋੜਾ (ਲਾ. ਕ੍ਰਿ. ਮਾਰਨਾ, ਲੱਗਣਾ, ਲਾਉਣਾ)

**ਦੁਰਾਉ**, [ਦੁਰਾਵ] ਪੁ.

੧. ਅਖਾਂ ਤੋਂ ਦੂਰ ਹੋਣ ਦਾ ਭਾਵ, ਅੱਖਾਂ ਤੋਂ ਓਹਲੇ ਹੋਣ ਦਾ ਭਾਵ :

"ਕਾ ਕਉ ਦੁਰਾਉ ਕਾ ਸਿਉ ਬਲਬੰਚਾ"
(ਬਿਲਾ. ਮ: ੫)

੨. ਅਗਿਆਨ ਰੂਪੀ ਪੜਦਾ :

"ਸਹਜੇ ਮਿਟਿਓ ਸਗਲ ਦੁਰਾਉ"
(ਗਉ. ਅ. ਮ: ੫)

**ਦਰਾਉਣਾ¹**, ਕ੍ਰਿ. ਸਕ. ਵੇਖੋ ਦੁਹਰਾਉਣਾ (ਮ. ਸਿੰ.)

**ਦੁਰਾਉਣਾ²**, [ਦੁਰਾਉ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਅੱਖਾਂ ਤੋਂ ਦੂਰ ਕਰਨਾ, ਓਲ੍ਹੇ ਕਰਨਾ, ਲੁਕਾਉਣਾ

**ਦੁਰਾਇ**, [ਦੁਰਾਉ] ਪੁ. ਦੁਰਾਉ, ਲੁਕਾਉ :

"ਅੰਤਰਿ ਬਾਹਰਿ ਸੰਗਿ ਹੈ
ਨਾਨਕ ਕਾਇ ਦੁਰਾਇ" (ਬਾਵਨ.)

**ਦੁਰਾਇਨ**, [ਦੁਰਾਉਣਾ²] ਪੁ. ਲੁਕਾਉਣ ਦਾ ਭਾਵ :

"ਫੇਰ ਦੁਰਾਇਨ ਦਸਤਗੀਰ
ਅਸਾਂ ਭਿ ਵੇਖਾਂ ਜੋ ਤੁਹਿ ਪਾਈ"
(ਪੁਰਾਤਨ ਜਨਮਸਾਖੀ)

**ਦੁਰਾਸੀਸ**, [ਸੰ. दुराशिस्] ਇ. ਬਦਦੁਆ, ਸਰਾਪ (ਕਾ.)

**ਦੁਰਾਹਾ**, [ਦੁ=ਦੋ+ਰਾਹ+ਆ]

ਵਿ. ਦੁਬਾਜਰਾ

ਪੁ. ਉਹ ਥਾਂ ਜਿੱਥੋਂ ਦੋ ਰਾਹ ਨਿਕਲਦੇ ਹੋਣ

**ਦੁਰਾਹਿਆ**, [ਦੁਰਾਹ (।)+ਇਆ] ਪੁ.

**ਦੁਰਾਗ੍ਰਹਿ**, [<ਸੰ. दुर+आग्रह=दुराग्रह] ਪੁ. ਭੈੜਾ ਹਠ

**ਦੁਰਾਚਾਰ**, [ਸੰ. दुराचार] ਪੁ. ਮੰਦੇ ਕੰਮ, ਭੈੜੇ ਚਲਣ, ਬਦਚਲਨੀ (ਬਿ.)

**ਦੁਰਾਚਾਰਨ**, [ਸੰ. दुराचरण] ਪੁ. ਖੋਟਾ ਚਾਲਚਲਣ, ਬਦਚਲਨੀ

**ਦੁਰਾਚਰਨ**, [ਦੁਰਾਚਾਰ+ਨ] ਇ. ਭੈੜੇ ਚਾਲਚਲਣ ਵਾਲੀ ਇਸਤਰੀ, ਬਦਚਲਨ ਇਸਤਰੀ (ਪਾਰਸ ਭਾਗ)

**ਦੁਰਾਚਾਰਨੀ**, [ਦੁਰਾਚਾਰ+ਨੀ] ਇ. ਭੈੜੇ ਚਾਲਚਲਣ ਵਾਲੀ ਇਸਤਰੀ

**ਦੁਰਾਚਾਰੀ**, [दुराचारिन्] ਵਿ. ਪੁ. ਖੋਟੇ ਆਚਾਰ ਵਾਲਾ, ਕੁਕਰਮੀ, ਬਦਚਲਨ

"ਦੁਰਮਦਿ ਹਰਣਾਖਸ਼ ਦੁਰਾਚਾਰੀ" (ਗਉ. ਅ. ਮ: ੧)

**ਦੁਰਾਛੈ**, [ਦੁਰ+ਆਛੈ=ਆਸਾ] ਇ. ਮੰਦ ਵਾਸ਼ਨਾ :

"ਆਇ ਪਰਿਓ ਨਾਨਕ ਗੁਰਚਰਨੀ ਤਉ
ਉਤਰੀ ਸਗਲ ਦੁਰਾਛੈ" (ਦੇਵ ਮ: ੫)

**ਦੁਰਾਜ**, [ਅਰ. دُرّاج ] ਪੁ. ਤਿੱਤਰ

"ਮੁਰਗ਼ ਕਬੂਤਰ ਬਕਰਾ ਹੋਸੀ ਯਾ ਦੁਰਾਜ"
(ਦਾਰੂਸ਼ਿਫ਼ਾ)

**ਦੁਰਾਜੀ**, [ਦੁ=ਦੋ+ਰਾਜ+ਈ] ਇ.

੧. ਇਕ ਥਾਂ ਤੇ ਦੋ ਰਾਜਿਆਂ ਦਾ ਰਾਜ, ਦੋ ਅਮਲੀ;

੨. ਅਲਹਿਦਗੀ

**ਦੁਰਾਂਝ**, [ਮਲ.] ਇ. ਦਵੈਤ

**ਦੁਰਾਂਝਾ**, [ਦੁਰਾਂਝ+ਆ] ਪੁ. ਵਿਤਕਰਾ, ਦਵੈਤ

ਮਾਲਣ ਉਸ ਨੂੰ ਤਿੰਨੀਂ ਚੌਂਹ ਮਹੀਨੀਂ ਇਕ ਅੱਧੀ ਧਾਰਮਕ ਫ਼ਿਲਮ ਵਖਾ ਲਿਆਉਂਦੀ ਸੀ ਘਟ ਤੋਂ ਘਟ ਇਹ ਜਣਾਉਣ ਲਈ ਕਿ ਬੇ ਜੀ ਉਸ ਨਾਲ ਦੁਰਾਂਝਾ ਨਹੀਂ ਹੋਣ ਦਿੰਦੀ (ਰੂਪ ਧਾਰਾ)

**ਦੁਰਾਡ**, [ਦੁਰੇਡਾ] ਇ. ਦੂਰੀ, ਵਿਥ, ਫ਼ਾਸਲਾ

**ਦੁਰਾਡਲਾ**, [ਦੁਰਾਡ (।) ਲਾ] ਵਿ. ਦੁਰਾਡਾ, ਵਧੇਰੇ ਦੁਰਾਡਾ

**ਤੁਰਾਡਾ**, [ਦੁਰਾਡ+ਆ] ਕ੍ਰਿ. ਵਿ. ਬਹੁਤ ਦੂਰ ਫ਼ਾਸਲੇ ਉਤੇ

**ਦੁਰੱਡਾ**, ਕ੍ਰਿ. ਵਿ. ਵੇਖੋ ਦੁਰਾਡਾ (ਮ. ਸਿੰ.)

**ਦੁਰਾਤਮਾ**, [ਸੰ. दुरात्मन् ] ਵਿ. ਖੋਟੇ ਦਿਲ ਵਾਲਾ, ਦੁਸ਼ਟ ਆਤਮਾ ਵਾਲਾ (ਕਾ.)

**ਦੁਰਾਨਾ**, ਪੁ. ਇਕ ਰੁੱਖ ਜਿਹੜਾ ਦਰਿਆ ਰਾਵੀ ਤੋਂ ਪਾਰ ਮਿਲਦਾ ਹੈ। ਦਰਿਆ ਝਨਾ ਦੇ ਕੰਢੇ ਤੇ ਹੋਣ ਵਾਲੇ ਇਸ ਰੁੱਖ ਦੇ ਫਲ ਬੜੇ ਮਿੱਠੇ ਤੇ ਸੁਆਦਲੇ ਹੁੰਦੇ ਹਨ :
Crataegus Oxyacantha (ਮ. ਸਿੰ.)

**ਦੁਰਾਨੀ**, ਪੁ. ੧. ਪਠਾਣਾਂ ਦਾ ਇਕ ਕਬੀਲਾ ਜੋ ਕੰਧਾਰ ਦੇ ਨੇੜੇ ਰਹਿੰਦਾ ਹੈ;
੨. ਇਸ ਕਬੀਲੇ ਦਾ ਕੋਈ ਆਦਮੀ :
"ਚੜ੍ਹੇ ਲੱਖ ਜੁਆਨ ਦੁਰਾਨੀਆਂ ਦੇ"
(ਨਲੂਆ-ਕਾਦਰ ਯਾਰ)

**ਦੁਰਾਲਾ**, [ਦੁਰ=ਦੂਰ+ਆਲਾ) ਵਿ.
ਦੂਰ ਦਾ, ਲੰਮਾ : "ਪਰਿਵਾਰ ਦੁਰਾਲਾ" (ਭਾ.ਗੁ.)

**ਦੁਰਾਵ**, [ਹਿੰ. दुराव] ਪੁ. ਅੱਖਾਂ ਤੋਂ ਓਹਲੇ ਹੋਣ ਦਾ ਭਾਵ

**ਦੁਰਾਵਣਾ**, ਕ੍ਰਿ. ਸਕ. ਵੇਖੋ ਦੁਰਾਉਣਾ[2]
"ਰਾਜਾ ਕੀ ਮਾਨ ਕੇ ਨਮਿਤ ਜਥਾਰਥ ਕੋ ਦੁਰਾਵੈ ਨਹੀਂ"
(ਪਾਰਸ ਭਾਗ)

**ਦੁਰੀ**, **ਦੁਰ੍ਹੀ**, [ਦੁ=ਦੋ+ਰੀ] ਇ.
੧. ਪਾਸੇ ਦੀ ਖੇਡ ਵਿਚ ਦੋ ਦਾਣੇ, ਦੁੱਕੀ (ਪੰਠੋ. ਕੋ.)

**ਦੁਰੁਸਤ**, [ਫ਼ਾ ਦੁਰੁਸਤ درست ] ਵਿ.
ਠੀਕ, ਸਹੀ, ਸ਼ੁੱਧ

**ਦੁਰੁਕਾ**, ਵਿ. ਪੁ. ਵੇਖੋ ਦੁਰੁਖਾ, (ਬਿ.)

**ਦੁਰੁੱਖਾ**, [ਦੁ=ਦੋ+ਫ਼ਾ. ਰੁਖ رخ =ਚਿਹਰਾ+ਆ]
ਵਿ. ਜਿਸ ਦੇ ਦੋਵੇਂ ਪਾਸੇ ਇੱਕੋ ਜਿਹੇ ਹੋਣ
ਪੁ. ੧. ਹਿਕਮਤੀ ਆਦਮੀ
੨. ਦੁਬਾਜਰਾ ਆਦਮੀ

**ਦੁਰੁੰਗਾ**, ਪੁ. ਇਕ ਤਰ੍ਹਾਂ ਦਾ ਰੁੱਖ ਜੋ ਪੰਜਾਬ ਤੇ ਹਿਮਾਲਿਆ ਦੇ ਪਹਾੜਾਂ ਵਿਚ ਹਰ ਥਾਂ ਮਿਲਦਾ ਹੈ, ਇਸ ਦੀ ਧੁਖਦੀ ਲਕੜੀ ਦੇ ਧੂਟੇਂ ਨਾਲ ਸੜੀ ਹੋਈ ਥਾਂ ਨੂੰ ਫ਼ਾਇਦਾ ਦੇਂਦਾ ਹੈ, ਚੂਹੜੀ ਸਟੇਚ,
(Antemisia-Elegans) (ਮ. ਸਿੰ.)

**ਦੁਰੁੱਪੜੀ**, [ਸ਼ਬਦਾਨੁ] ਇ. ੧. ਘੋੜੇ ਦੀ ਇਕ ਚਾਲ
੨. ਛੇਤੀ ਛੇਤੀ ਕੁੱਟਣ ਦਾ ਭਾਵ
(ਲਾ. ਕ੍ਰਿ. ਲਾਉਣਾ)

**ਦੁਰੁੰਬ**, [ਤੁੰਭ] [ਮੁਲ.] ਪੁ. ੧. ਖੁੰਘੀ, ਤੂੰਭ
੨. ਲੰਘਾਰ
(ਮ. ਸਿੰ,)

**ਦੁਰੁੰਭ**, [ਤੁੰਭ] ਇ. ੧. ਖੁੰਘੀ, ਤੁੰਭ ੨. ਲੰਘਾਰ
(ਜਟਕੀ)

**ਦੁਰੁੰਭ ਆਵਣ**, ਕ੍ਰਿ. ਸਮਾ. ਖੁੰਘੀ ਲੱਗਣਾ, ਲੱਗਾਰ ਲੱਗਣਾ

**ਦੁਰੁੰਭਣ**, [ਦੁਰੁੰਭ+ਣ] ਕ੍ਰਿ. ਸਕ. ਮੋਟੇ ਮੋਟੇ ਤੋਪੇ ਲਾਉਣਾ, ਸੜੋਪੇ ਮਾਰਨੇ (ਜਟਕੀ)

**ਦੁਰੇ**, [ਦੁਰ[2]] ਅਵ. ਇਕ ਸ਼ਬਦ ਜੋ ਕੁਤੇ ਨੂੰ ਪਰ੍ਹਾਂ ਹਟਾਉਣ ਲਈ ਵਰਤਿਆ ਜਾਂਦਾ ਹੈ (ਮ. ਸਿੰ.)
-ਦੁਰੇ ਦੁਰੇ ਕਰਨਾ, ਮੁਹਾ. ਫਿੱਟਕਾਰ ਪਾਉਣਾ, ਘਿਰ੍ਣਾ ਕਰਨਾ

**ਦੁਰੇਸ਼ਤਾ**, ਪੁ. ਇਕ ਰੁੱਖ (ਮ. ਸਿੰ.)
(Medicago Satiha)

**ਦੁਰੇਡ**, [ਦੁਰ=ਦੂਰ+ਏਡ=ਏਵਡ=ਏਨਾ ਵੱਡਾ=ਏਨੀ ਦੂਰ] ਪੁ. ਦੂਰੀ, ਵਿਥ, ਫ਼ਾਸਲਾ, ਦੁਰਾਡ

**ਦੁਰੇਡੜਾ**, [ਦੁਰੇਡ+ੜਾ] ਵਿ. ਵਧੇਰੇ ਦੂਰ :
"ਅਗੇ ਪੰਧ ਦੁਰੇਡੜਾ ਤੱਤੀਏ ਨੀ,
ਕਰ ਲੈ ਤਿਆਰੀਆਂ ਵਤਨ ਨੂੰ ਜਾਣ ਦੀਆਂ"
(ਹਕੀਕਤ ਰਾਏ-ਦੌਲਤ ਰਾਮ)

**ਦੁਰੇਡਾ**, **ਦੁਰੇਡੇ**, [ਦੁਰੇਡ+ਆ] ਵਿ. ਬਹੁਤ ਦੂਰ

**ਦੁਰੇਦੜਾ**, [ਦੁਰੇਦ∠ਦੁਰੇਡ+ੜਾ] ਵਿ. ਵਧੇਰੇ ਦੁਰੇਡਾ :
"ਆਖ਼ਰਕਾਰ ਦੁਰੇਦੜਾ ਪੰਧ ਹੈਸੀ ਪਾਂਧੀ,
ਬਿਸਤਰਾ ਬੰਨ੍ਹ ਰਵਾਨ ਹੋ ਗਏ"
(ਹਕੀਕਤ ਰਾਏ-ਦੌਲਤ ਰਾਮ)

**ਦੁਰੈਤ**, ਇ. ਦਵੈਤ, ਦੁਐਤ (ਪੁਆ. ਕੋ.)
-ਦੁਰੈਤ ਭਾਵ, ਪੁ. ਦਵੈਤ ਭਾਵ (ਪੁਆ. ਕੋ.)

**ਦੁਰੋਹੀ**, ਇ. ਵੇਖੋ ਦਰੋਹੀ[2] (ਬਿ.)

**ਦੁਲਹਨ**, [ਹਿੰ. दुलहन] ਇ. ਲਾੜੀ, ਸਜ-ਵਿਆਹੀ

**ਦੁਲਹਨੀ**, ਇ. ਵੇਖੋ ਦੁਲਹਨ
"ਗਾਉ ਗਾਉ ਰੀ ਦੁਲਹਨੀ ਮੰਗਲ ਚਾਰ"
(ਆਸਾ ਕਬੀਰ)

**ਦੁਲਹਾ**, ਪੁ. ਵੇਖੋ ਢੂਲ੍ਹਾ
"ਦੁਹ ਨਾਰੀ ਦਾ ਦੁਲਹਾ ਦੁਹ ਮੁਨਸਾਂ ਦੀ ਨਾਰ ਵਿਣਸੈ"
(ਭਾ. ਗੁ.)

**ਦੁਲਕਣਾ**[1], [ਦੁਲਕੀ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਦੁੜਕੀ ਚਲਣਾ (ਬਿ.)

**ਦੁਲਕਣਾ**[2], ਕ੍ਰਿ. ਅਕ. ਕੁਝ ਬੋਲਣਾ, ਕੁਝ ਕਹਿਣਾ (ਬਿ.)

**ਦੁਲਕਣਾ**[3], ਕ੍ਰਿ. ਅਕ. ਮੁਕਰਨਾ (ਲੁ. ਕੋ.)

**ਦੁਲਕੀ**, ਇ. ਵੇਖੋ ਦੁੜਕੀ, (ਲਾ. ਕ੍ਰਿ. ਜਾਣਾ, ਪੈਣਾ)
(ਬਿ.)

**ਦੁਲੱਤਾ**, [ਦੁ+ਲਤ+ਆ] ਪੁ. ਘੋੜੇ ਖੋਤੇ ਆਦਿ ਦੀਆਂ ਪਿਛਲੀਆਂ ਦੋਹਾਂ ਲੱਤਾਂ ਦੀ ਸੱਟ
(ਲਾ. ਕ੍ਰਿ. ਖਾਣਾ, ਮਾਰਨਾ)

-ਦੁਲੱਤੇ ਮਾਰਨਾ, ਮੁਹਾ. ਬਦੀ ਕਰਨਾ, ਵਧੀਕੀ ਕਰਨ

**ਦੁਲੱਤੀ**, ਇ. ਘੋੜੇ ਆਦਿ ਦੀਆਂ ਪਿਛਲੀਆਂ ਦੋਹਾਂ ਲੱਤਾਂ ਦੀ ਸੱਟ (ਲਾ. ਕ੍ਰਿ. ਖਾਣਾ, ਮਾਰਨਾ)

-ਦੁਲੱਤੀਆਂ ਝਾੜਨਾ, ਮੁਹਾ. ਲੱਤਾਂ ਮਾਰਨਾ :
"ਘਰ ਵਾਲੀ ਨੇ ਤਾਂ ਨਹੀਂ ਕਿਤੇ ਦੁਲੱਤੀਆਂ ਝਾੜੀਆਂ"
(ਵੰਝਲੀ ਤੇ ਵਿਲਕਣੀ)

**ਦੁਲ ਦੁਲ**, [ਅਰ. ਦੁਲਦੁਲ دلدل ] ਪੁ.
੧. ਉਹ ਖ਼ਚਰ ਜਿਹੜੀ ਸਿਕੰਦਰੀਆ ਦੇ ਹਾਕਮ ਨੇ ਹਜ਼ਰਤ ਮੁਹੰਮਦ ਨੂੰ ਭੇਟਾ ਕੀਤੀ ਸੀ;
੨. ਘੋੜੇ ਦੀ ਸ਼ਕਲ ਦਾ ਤਾਜ਼ੀਆ;
੩. ਉਹ ਘੋੜਾ ਜਿਸ ਉਤੇ ਮੁਹੱਰਮ ਦੇ ਜਲੂਸ ਵਿਚ ਮਾਤਮ ਦਾ ਸਮਾਨ ਲਦਿਆ ਜਾਂਦਾ ਹੈ :
"ਦੁਲਦੁਲ ਦਾ ਅਸਵਾਰ ਅਲੀ ਹੈ,
ਹੈਦਰ ਸ਼ੇਰ ਹਕਾਨੀ" (ਸੈਫ਼.)

**ਦੁਲਭ**, ਵਿ. ਵੇਖੋ ਦੁਰਲਭ :
"ਦੁਲਭ ਦੇ ਖੋਈ ਅਗਿਆਨੀ"
(ਮਾਝ ਮ: ੫)

**ਦੁਲੰਭ**, ਵਿ. ਵੇਖੋ ਦੁਲਭ :
"ਹਰਿ ਕੀ ਪੂਜਾ ਦੁਲੰਭ ਹੈ"
(ਰਾਮ ਅ. ਮ: ੩)

**ਦੁਲੜਾ**, **ਦੁਲੱੜਾ**, [ਦੁ=ਦੋ+ਲੜ+ਆ] [ਦੁ+ਲੱੜ+ਆ] ਵਿ.
ਦੋ ਲੜਾਂ ਵਾਲਾ

**ਦੁਲਾਂ**, [ਦੁ=ਦੋ+ਲਾਂ] ਇ. ਪੰਜਾਬੀ ਵਰਣਮਾਲਾ ਵਿਚ ਐ ਦੀ ਧੁਨੀ ਲਈ ਵਰਤੀ ਜਾਣ ਵਾਲੀ ਲੱਗ, ਦੁਲਾਈਆਂ

**ਦੁਲਾਈ**, [ਤੁਲਾਈ] ਇ. (ਸਮਾਸੀ) ਪਤਲੀ ਰਜ਼ਾਈ

**ਦੁਲਾਂਈਆਂ**, [ਦੁਲਾਂ+ਈਆਂ] ਇ.
ਪੰਜਾਬੀ ਵਰਣਮਾਲਾ ਵਿਚ ਐ ਦੀ ਧੁਨੀ ਲਈ ਵਰਤੀ ਜਾਣ ਵਾਲੀ ਲੱਗ, ਦੁਲਾਂ

**ਦੁਲਾਂਗ**, ਇ. ਵੇਖੋ ਦੁਲਾਂਘ (ਜਟਕੀ)

**ਦੁਲਾਂਘ**, [ਦੁ=ਦੋ+ਲਾਂਘ∠ਉਲਾਂਘ] ਇ.
ਦੋ ਕਦਮਾਂ ਦਾ ਫ਼ਾਸਲਾ, ਦੋ ਕਦਮਾਂ ਦੀ ਵਿੱਥ

**ਦੁਲਾਰ**, [ਹਿੰ. ਦੁਲਾਰਨਾ] ਪੁ. ਪਿਆਰ, ਲਾਡ, ਦੁਲਾਰ
(ਲੁ. ਕੋ.)

**ਦੁਲਾਰਨਾ**, ਕ੍ਰਿ. ਸਕ. ਵੇਖੋ ਦੁਰਾਉਣਾ:
"ਅੰਤਰ-ਜਾਮੀ ਸਭ ਬਿਧਿ ਜਾਨੈ ਤਿਸਤੇ ਕਹਾ ਦੁਲਾਰਿਉ"
(ਮਾਰੂ ਮ: ੫)

**ਦੁਲਾਰਾ**, [ਦੁਲਾਰ+ਆ] ਵਿ. ਪਿਆਰਾ, ਲਾਡਲਾ

-ਰਾਜ ਦੁਲਾਰਾ, ਪੁ. ਰਾਜੇ ਦਾ ਸਭ ਤੋਂ ਵੱਡਾ ਪੁੱਤਰ ਜੋ ਸਿੰਘਾਸਨ ਦਾ ਅਧਿਕਾਰੀ ਹੁੰਦਾ ਹੈ

-ਰਾਜ ਦੁਲਾਰੀ, ਵਿ. ਰਾਜਕੁਮਾਰੀ, ਸ਼ਹਿਜ਼ਾਦੀ

**ਦੁਲਾਵਾਂ**, ਇ. ਵੇਖੋ ਦੁਲਾਈਆਂ

**ਦੁਲਿੰਗ**, [ਦੁਲ+ਲਿੰਗ] ਵਿ.
ਜਿਸ ਤੇ ਦੋਵੇਂ ਲਿੰਗ ਲਾਗੂ ਹੋਣ
ਜਿਵੇਂ ਦਹੀਂ, ਕਿੱਕਰ, ਸਾਈਕਲ

**ਦੁਲੀਚਾ**, [ਫ਼ਾ. ਕਾਲੀਚਾ قالیچہ , ] ਪੁ.
ਗ਼ਲੀਚਾ, ਕਾਲੀਨ :
"ਲਾਲ ਸੁਫ਼ੇਦ ਦੁਲੀਚਿਆ"
(ਵਾਰ ਸਾਰ ਮ: ੪)

-ਦੁਲੀਚੇ ਬੈਠਣਾ, ਕ੍ਰਿ. ਸਮਾ. ਅਦਾਲਤ ਦੀ ਗੱਦੀ ਤੇ ਬੈਠਣਾ :
"ਭਿ ਕਰ ਦੁਲੀਚੇ ਬਹਹਿ"
(ਸਵੈ. ਮ: ੩ ਕੇ)

**ਦੁਲੈਂਕੜ**, **ਦੁਲੈਂਕੜੇ**, [ਦੁ=ਦੋ+ਲੈਂਕੜ=ਔਂਕੜ] ਪੁ.
ਗੁਰਮੁਖੀ ਲਿਪੀ ਦੀ ਔਂਕੜ ਦੀ ਦੀਰਘ ਮਾਤਰਾ

**ਦੁਵਖਤੇ**, [ਦੁ=ਦੋ+ਵਖਤ=ਵਕਤ+ਏ] ਕ੍ਰਿ. ਵਿ.
ਦੋਵੇਂ ਵਕਤ, ਸੁਬਹ ਸ਼ਾਮ

**ਦੁ-ਵਚਨ**, [ਸੰ. ਦ੍ਵਿਵਚਨ] ਪੁ.
ਸੰਸਕ੍ਰਿਤ ਵਿਆਕਰਣ ਵਿਚ ਕਿਸੇ ਵਿਭਕਤੀ ਦਾ ਉਹ ਰੂਪ ਜੋ ਦੋ ਵਿਅਕਤੀਆਂ ਲਈ ਪ੍ਰਯੋਗ ਕੀਤਾ ਜਾਂਦਾ ਹੈ, ਯੂਰਪੀ-ਭਾਰਤੀ ਦਾ ਦੁ-ਵਚਨ ਸੰਸਕ੍ਰਿਤ ਵਾਕਰ ਦੇ ਸੰਖਿਆ ਦਾ ਨਹੀਂ, ਜੋੜੇ ਦਾ ਸੂਚਕ ਹੈ
(ਪੰ. ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਦੁਵੱਟੀ**, [ਦੁਪੱਟ (੧)+ਈ] ਇ. ਛੋਟਾ ਦੁਪੱਟਾ, ਚੁੰਨੀ :
"ਸਿਰ ਤੇ ਪਾਟੀ ਦੁਵੱਟੀ ਰੰਗ ਪੀਲਾ ਤੇ ਭੁੱਗਾ"
(ਪਿੰਗਲ ਤੇ ਅਰੂਜ਼)

**ਦੁਵੱਲਾ**, [ਦੁ=ਦੋ+ਵਲ+ਆ] ਵਿ.
ਦੋ ਪਾਸਿਆਂ ਨਾਲ ਸਬੰਧਤ

**ਦੁਵੱਲੀ**, [ਦੁ+ਵੱਲ+ਈ] ਕ੍ਰਿ. ਵਿ. ਦੋਵੇਂ ਪਾਸੇ, ਦੋਵੇਂ ਤਰਫ਼ੀਂ :
"ਤੀਰ ਦੁਵੱਲੀ ਨਲ ਦਮਯੰਤੀ, ਦੇਖੇ ਗਏ ਬਿਠਾਏ"
(ਨਲ ਦਮਯੰਤੀ-ਵਿ. ਸਿੰ. ਤੀਰ)

**ਦੁਵੱਲੇ**, [ਦੁਵੱਲ (੧)+ਏ] ਕ੍ਰਿ. ਵਿ. ਦੋਵੇਂ ਪਾਸੇ

**ਦੁਵੱਲੋਂ**, [ਦੁਵਲ (੧)+ਓਂ] ਕ੍ਰਿ. ਵਿ. ਦੋਹਾਂ ਪਾਸਿਆਂ ਤੋਂ :
"ਗਰਜ ਤੋਪਖਾਨੇ ਰਹੇ ਨੇ ਦੁਵੱਲੋਂ"
(ਮਹਾਂ ਬਲੀ-ਅਵਤਾਰ ਸਿੰਘ ਆਜ਼ਾਦ)

**ਦੁਵਾਠੀ,** [ਦੁ=ਦੋ+ਵਾਠ∠ਵਟਾਉਣਾ+ਈ] ਇ. ਵੱਟੇ ਦਾ ਸਾਕ (ਪੋਠੋ. ਕੋ.)

**ਦੁਵਾਰ,** [<ਸੰ. द्वार] ਪੁ. ਦਰ, ਬੂਹਾ, ਦਰਵਾਜ਼ਾ :
"ਨੀਵੀਂ ਧੌਣ ਨਾ ਹੋਰ ਦੁਵਾਰ ਕਰੀਏ"
(ਹੱਕ ਅੱਲਾ)

**ਦੁਵਾਲੀ,** [ਦਵਾਲੀ²] ਇ. ਖ਼ਰਾਦ ਦਾ ਤਸਮਾ, ਤਸਮਾ (ਬਿ.)

**ਦੁਵਿੱਚ,** [ਦੁ=ਦੋ+ਵਿੱਚ] ਇ. ਕੇਂਦਰ, ਮੱਧ, ਵਿਚਾਲਾ, ਵਿਚਕਾਰ (L)

–ਦੁਵਿਚਲਾ, ਵਿ. ਦਰਮਿਆਨਾ, ਵਿਚਕਾਰਲਾ (L)

**ਦੁਵਿੱਢਾ,** [ਦੁ=ਦੋ+ਵਿੱਢ+ਆ] ਪੁ. ਉਹ ਖੂਹ ਜਿਸ ਤੇ ਦੋ ਦੋ ਹਲਟ ਚਲਦੇ ਹੋਣ

**ਦੁਵੇਯਾ,** ਪੁ. ਵੇਖੋ ਦਵੈਯਾ (ਕਾ.)

**ਦੁੜ[1],** ਪੁ. ਵੇਖੋ ਦੁੜੂ (ਮ. ਸਿੰ.)

**ਦੁੜ[2],** ਪੁ. ਪਾਣੀ ਦੇ ਹੜ੍ਹ ਮਗਰੋਂ ਜਮੀ ਚੀਕਨੀ ਮਿੱਟੀ

**ਦੁੜੂ,** ਪੁ. ਬਘਿਆੜ ਦਾ ਘੁਰਨਾ

**ਦੁੜਕੀ,** [ਹਿੰ. दुलकी] ਇ. ਘੋੜੇ ਦੀ ਇਕ ਚਾਲ
(ਲਾ. ਕ੍ਰਿ. ਜਾਣਾ, ਪੈਣਾ)

–ਦੁੜਕੀ ਲਾਉਣਾ, ਮੁਹਾ. ਭੱਜਣਾ, ਨੱਸਣਾ

**ਦੁੜੰਗਾ,** [ਦੁੜ∠ਦੌੜ (ਨਾ)+ਗਾ] ਪੁ. ਛਾਲ, ਉਛਾਲ, ਛੜੱਪਾ

–ਦੁੜੰਗੇ ਮਾਰਨਾ, ਮੁਹਾ. ਤੇਜ਼ ਤੁਰਨਾ :
"ਵਾਹੋ ਦਾਹੀ ਲੰਮੇ ਲੰਮੇ ਮਾਰੀ ਆਉਣ ਦੁੜੰਗੇ"
(ਸੱਸੀ ਪੁੰਨੂੰ–ਹਰਨਾਮ ਸਿੰਘ ਸ਼ਾਨ)

–ਦੁੜੰਗੇ ਲਾਉਣਾ, ਮੁਹਾ. ਤੇਜ਼ ਤੁਰਨਾ

**ਦੁੜੰਗੀ,** [ਦੁੜੰਗ (ਾ) ਈ] ਇ. ਛਾਲ, ਛੜਪਾ :
"ਕਿਤੇ ਡਾਰ ਜਿਸਦੀ ਬਾਰਾਂਸਿੰਗਿਆਂ ਦੀ,
ਕਿਤੇ ਹਰਨ ਦੁੜੰਗੀਆਂ ਲਾ ਰਿਹਾ ਏ"
(ਰੂਪ ਰਾਣੀ–ਸ਼ਕੁੰਤਲਾ)

**ਦੁੜਬੜਾਂ,** ਪੁ. ਮਿੱਟੀ ਦਾ ਢੇਰ ਜਾਂ ਟਿੱਬਾ (ਮ. ਸਿੰ.)

**ਦੁੜਾਉਣਾ,** ਕ੍ਰਿ. ਸਕ. ਦੌੜਾਉਣਾ

**ਦੁੜੂ[1],** ਵਿ. ਮੋਟਾ ਤੇ ਭੱਦਾ (ਬੰਦਾ) (ਪੁਆ. ਕੋ.)

**ਦੁੜੂ[2],** [ਸਬਦਾਨੁ] ਇ. ਬੰਦੂਕ ਆਦਿ ਦੇ ਚੱਲਣ ਦੀ ਅਵਾਜ਼

**ਦੁੜੂ[3],** [ਸ਼ਾ. ਦੁਰ ਦੁਰ] ਪੁ. ਬਦ ਦੁਆ, ਫਿਟਕਾਰ (ਲੁ. ਕੋ.)

–ਦੁੜੂ ਦੁੜੂ ਹੋਣਾ, ਮੁਹਾ. ਫਿਟਕਾਰਾਂ ਪੈਣੀਆਂ (ਲੁ. ਕੋ.)

–ਦੁੜੂ ਦੁੜੂ ਕਰਨਾ, ਮੁਹਾ. ਫਿਟਕਾਰਨਾ, ਬਦਦੁਆ ਦੇਣਾ(ਲੁ.ਕੋ.)

**ਦੂ[1],** [ਦੋ] ਵਿ. ਦੋ (ਮ. ਸਿੰ.)

**ਦੂ[2],** [ਤੋਂ] ਅਵ. ਸੇ, ਤੋਂ :
"ਇਕ ਦੂ ਜੀਭੌ ਲੱਖ ਹੋਹਿ" (ਜਪੁ.)

**ਦੂ[3],** ਪੁ. ਇਕ ਕਿਸਮ ਦੀ ਛੋਟੀ ਮੱਛੀ (ਜਟਕੀ)

**ਦੂੰ,** [ਦੁ²] ਅਵ. ਤੋਂ (ਜਟਕੀ)

**ਦੂਆ,** [ਦੂਜਾ] ਵਿ. ਦੂਸਰਾ, ਦੂਜਾ :
"ਨਾਨਕ ਅਵਰ ਨ ਦੂਆ" (ਭੈਰ. ਮ: ੧)
ਪੁ. ੧. ਗਣਿਤ ਅਨੁਸਾਰ ਦੋ ਦੀ ਗਿਣਤੀ ਦਾ ਬੋਧਕ ਹਿੰਦਸਾ;
੨. ਦਵੈਤ ਭਾਵ, ਵਿਰੋਧ :
"ਉਨ ਘਰਿ ਘਰਿ ਮੇਲਿਓ ਦੂਆ"
(ਧਨਾ ਮ: ੫)

–ਦੂਆ ਦੁਆਲ, ਵਿ. ਹੋਰ ਕੋਈ, ਓਪਰਾ

**ਦੂਇਣ,** ਇ. ਵੇਖੋ ਦੂਜਣ (ਸ਼ਾਹਪੁਰੀ)

**ਦੂਈ,** [ਦੂ (ਆ)+ਈ] ਵਿ. ਦੂਜੀ, ਦੂਸਰੀ
ਇ. ਦੁਐਤ, ਦੁਜਾਇਗੀ

–ਦੂਈ ਦਾ ਘੁੰਡ ਚਾਉਣਾ, ਮੁਹਾ. ਮੇਰ ਤੇਰ ਦਾ ਫ਼ਰਕ ਮਿਟਾਉਣਾ

–ਦੂਈ ਦੂਰ ਕਰਨਾ, (ਮਿਟਾਉਣਾ) ਮੁਹਾ. ਦੁਜਾਇਗੀ ਖ਼ਤਮ ਕਰਨਾ :
"ਕਾਲੀਦਾਸ ਜਿਨ੍ਹਾਂ ਦੂਈ ਦੂਰ ਕੀਤੀ,
ਉਹਨਾਂ ਆਸ਼ਕਾਂ ਮੌਜ ਨੂੰ ਮਾਣਨਾ ਉਏ"
(ਰਾਜਾ ਭਰਥਰੀ)

**ਦੂੱਸ[1],** ਪੁ. ਇਕ ਤਰ੍ਹਾਂ ਦੀ ਝਾੜੀ ਜਿਹੜੀ ਸ਼ਿਵਾਲਕ ਦੀਆਂ ਪਹਾੜੀਆਂ, ਖਿਊੜੇ ਦੇ ਇਲਾਕੇ ਤੇ ਸਿੰਧ ਪਾਰ ਮਿਲਦੀ ਹੈ। ਇਸ ਦਾ ਕੋਲਾ ਬਾਰੂਦ ਵਿਚ ਪਾਉਣ ਦੇ ਕੰਮ ਆਉਂਦਾ ਹੈ। ਇਸ ਦੇ ਪੱਤੇ ਜ਼ਖ਼ਮਾਂ ਤੇ ਲਾਏ ਜਾਂਦੇ ਹਨ :
(Colebreookia Oppositifolia)
(ਮ. ਸਿੰ.)

**ਦੂੱਸ[2],** ਪੁ. ਇਕ ਤਰ੍ਹਾਂ ਦੀ ਝਾੜੀ ਜਿਹੜੀ ਪੰਜਾਬ ਦੇ ਹਿਮਾਲਿਆ ਪਹਾੜਾਂ ਵਿਚ ਮਿਲਦੀ ਹੈ, ਦੱਖਣੀ ਕਸ਼ਮੀਰ ਦੇ ਇਲਾਕੇ ਵਿਚ ਇਸ ਨੂੰ ਰੰਗ ਵਜੋਂ ਵਰਤਿਆ ਜਾਂਦਾ ਹੈ
(Epsholtzia Polystachya) (ਮ. ਸਿੰ.)

**ਦੂਸ਼ਣ,** [ਸੰ. दूषण] ਪੁ.
੧. ਦੋਸ਼, ਅਵਗੁਣ;
੨. ਕਲੰਕ, ਊਜ (ਲਾ. ਕ੍ਰਿ. ਲਗਣਾ, ਲਾਉਣਾ)

**ਦੂਸ਼ਤ,** ਵਿ. ਦੋਸ਼ਿਆ ਹੋਇਆ, ਕਲੰਕਤ

**ਦੂਸਣਾ,** ਪੁ. ਵੇਖੋ ਦੂਸ਼ਣ (ਮ. ਸਿੰ.)

**ਦੂਸ਼ਣਾ,** [ਦੂਸ਼ਣ+ਆ] ਇ. ਕੁਰਹਿਤ
(ਲਾ. ਕ੍ਰਿ. ਲੱਗਣਾ) (ਬਿ.)

**ਦੂਸ਼ਤ,** [∠ਸੰ. दूषित] ਵਿ. ਕਲੰਕੀ, ਦੋਸ਼ੀ

**ਦੂਸਰ,** ਵਿ. ਵੇਖੋ ਦੂਸਰਾ (ਸ. ਮ: ੯)

**ਦੂਸਰਾ**, [ਟ. ਕ. ਹਿੰ. ਦੂਸਰਾ; ਗੁਜ. ਦੁਸਰੁੰ; ਮਰਾ. ਦੁਸਰਾ; ਬੰਗ. ਦੋਸ੍ਰਾ; ਨੇਪਾ. ਦੋਸ੍ਰੋ] ਵਿ. ਦੂਜਾ

**ਦੂਸ਼ਾ**, [ਦੁਸ਼ਾਂਦਾ] ਪੁ. ਪੀਲੂ ਦਾ ਕਾੜ੍ਹਾ

**ਦੂਹਣਾ**, ਕ੍ਰਿ. ਸਕ. ਵੇਖੋ ਦੁਹਣਾ (ਪੁਆ. ਕੋ.)

**ਦੂੰਹਣਾ**, (ਮੁਲ.) ਕ੍ਰਿ. ਅਕ. ਦੁੱਖਣਾ (ਮ. ਸਿੰ.)

**ਦੂਹ ਬਦੂਹ**, ਕ੍ਰਿ. ਵਿ. ਵੇਖੋ ਦੂਬਦੂ

**ਦੂਹਰ**, ਇ. ਵੇਖੋ ਦੋਹਰ

–ਦੂਹਰ ਲਾਉਣਾ, ਮੁਹਾ. ਵੇਖੋ ਦੋਹਰ ਲਾਉਣਾ

**ਦੂਹਰਾ**, ਵਿ. ਵੇਖੋ ਦੋਹਰਾ

–ਦੂਹਰਾ ਹੋਣਾ, ਮੁਹਾ. ਲੋਟ ਪੋਟ ਹੋਣਾ (ਹਾਸੇ ਨਾਲ)

–ਦੂਹਰੀ ਕਾਠੀ ਪਾਉਣਾ, ਮੁਹਾ. ਵਧੇਰੇ ਦਬਾਉ ਹੇਠ ਰਖਣਾ, ਵਧੇਰੇ ਰੋਹਬ ਪਾਉਣਾ

**ਦੂਖ**, ਪੁ. ਵੇਖੋ ਦੁੱਖ :

"ਸਭ ਦੂਖ ਬਿਨਾਸੇ ਰਾਮ ਰਾਇ" (ਬਸੰ. ਮ: ੧)

–ਦੂਖ ਦਰਦ, ਪੁ. ਦੁਖ ਤੇ ਪੀੜਾ, ਮਨ ਤੇ ਸ਼ਰੀਰ ਦੇ ਰੋਗ :

"ਦੂਖ ਦਰਦ ਮਨ ਕੇ ਭਉ ਜਾਇ" (ਸੁਖਮਨੀ)

–ਦੂਖ ਨਾਸ, ਵਿ. ਦੁੱਖ ਨਾਸ਼ਕ :

"ਭੈ ਭੰਜਨ ਆਪ ਦੂਖ ਨਾਸ,
ਮਨਹਿ ਅਰਾਧ ਰਹੇ" (ਬਾਵਨ.)

**ਦੂਖਣ**, ਪੁ. ਵੇਖੋ ਦੂਸ਼ਣ :

"ਦੂਖਣ ਔਖਹ ਦੈਤ ਪਛਾਏ (ਰਾਮਾਵ.)

**ਦੂਖਨਾ**, [ਦੂਖਨ=ਦੂਸ਼ਣ+ਆ] ਇ. ਨਿੰਦਾ, ਨਿੰਦਿਆ :

"ਸੰਤ ਕੀ ਦੂਖਨਾ ਸੁਖ ਤੇ ਟਰੈ" (ਸੁਖਮਨੀ)

**ਦੂਖ ਨਿਵਾਰਣ**, ਵਿ. ਵੇਖੋ ਦੂਖ ਨਿਵਾਰਨ :

"ਦੂਖ ਨਿਵਾਰਣੁ ਗੁਰ ਤੇ ਜਾਤਾ" (ਮਾਰੂ ਸੋਲਹੇ ਮ: ੩)

**ਦੂਖ-ਨਿਵਾਰਨ**, [ਦੂਖ+ਨਿਵਾਰਨ]

ਵਿ. ਦੁੱਖਾਂ ਨੂੰ ਮਿਟਾਉਣ ਵਾਲਾ, ਦੁੱਖਾਂ ਦਾ ਨਾਸ਼ ਕਰਨ ਵਾਲਾ, ਦੁਖ ਹਰਤਾ

ਪੁ. ਪਟਿਆਲੇ ਦਾ ਇਕ ਇਤਿਹਾਸਕ ਗੁਰਦਵਾਰਾ (ਕਾ.)

**ਦੂਖਭੰਜ**, [ਦੂਖ+ਭੰਜ=ਭੰਜਕ] ਵਿ.

ਦੁੱਖਾਂ ਨੂੰ ਮਿਟਾਉਣ ਵਾਲਾ :

"ਦੁੱਖ ਭੰਜ ਪ੍ਰਭੁ ਪਾਇਆ" (ਬੰਸ. ਮ: ੪)

**ਦੂਖ ਵਿਸਾਰਨ**, [ਦੂਖ+ਵਿਸਾਰਣ] ਵਿ.

ਜਿਸ ਨੂੰ ਯਾਦ ਕੀਤਿਆਂ ਦੁੱਖ ਭੁਲ ਜਾਣ, ਜਿਸ ਤੋਂ ਦੁਖ ਭੁਲ ਜਾਣ :

"ਦੂਖ ਵਿਸਾਰਣ ਸੇਵਿਆ" (ਧਨਾ. ਮ: ੧)

**ਦੂਗੁਰੂ**, [ਕਾਂਗ.] ਪੁ. ਵੇਖੋ ਦੁਦਅਗਰੂ (ਮ. ਸਿੰ.)

**ਦੂਘਾ**, ਵਿ. ਵੇਖੋ ਡੂੰਘਾ (ਜਟਕੀ)

**ਦੂਜ**, [ਪ੍ਰਾ. ਦੂਇਜ, ਦੂਇਯ; ਸੰ. ਦ੍ਵਿਤੀਯਾ] ਇ.

੧. ਕਿਸੇ ਇਕ ਪੱਖ ਦੀ ਦੂਜੀ ਤਿਥ, ਦੁਤੀਆ;

੨. ਦੂਜੀ ਵਾਰ;

੩. ਦੁਜਾਇਗੀ, ਦਵੈਤ

"ਦਿਲ ਤੋਂ ਦੂਜ ਦਿਆਂ ਵਿਸਾਰ"

(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ)

–ਦੂਜ ਦਾ ਚੰਦ ਹੋਣਾ, ਮੁਹਾ. ਕਦੇ ਕਦੇ ਵਿਖਾਈ ਦੇਣਾ, ਬਹੁਤ ਦੇਰ ਪਿਛੋਂ ਮਿਲਣਾ

**ਦੂਜਣ**, [ਦੂਜ+ਣ] ਇ. ਦੂਜੇ ਸੂਏ ਵਾਲੀ ਗਾਂ ਮਹਿੰ :

"ਪਹਿਲਣਾਂ, ਦੂਜਣਾਂ, ਕੁੰਢੀਆਂ, ਕੌਲੀਆਂ ਤੇ ਕਾਲੀਆਂ"

(ਬਾ. ਢੋ.)

**ਦੂਜੜ**, ਇ. ਜੁੱਤੀ ਨਾਲ ਪਈ ਮਾਰ (ਲੁ. ਕੋ.)

**ਦੂਜੜਾ**, [ਦੂਜ+ੜਾ] ਵਿ. ਦੂਸਰਾ, ਦੂਜਾ :

"ਹਰਿ ਦੂਜੜੀ ਲਾਵ ਸਤਿਗੁਰ ਪੁਰਖੁ ਮਿਲਾਇਆ"

(ਸੂਹੀ ਛੰਤ ਮ: ੪)

**ਦੂਜਾ**, [ਦੂਜ+ਆ]

ਵਿ. ੧. ਪਹਿਲੇ ਤੋਂ ਅਗਲਾ, ਦੂਸਰਾ;

੨. ਕੋਈ ਹੋਰ, ਗ਼ੈਰ

ਪੁ. ਦਵੈਤ ਭਾਵ :

"ਦੂਜਾ ਜਾਇ ਇਕਤੁ ਘਰਿ ਆਨੈ"

(ਸਿਧ ਗੋਸਟਿ)

–ਦੂਜੇ ਦੇ ਸਿਰ ਮੜ੍ਹਨਾ, ਮੁਹਾ. ਆਪਣਾ ਕਸੂਰ ਕਿਸੇ ਹੋਰ ਦੇ ਜ਼ੁੰਮੇ ਲਾਉਣਾ

–ਦੂਜੇ ਦੇ ਘਰ ਲੱਗੀ ਨੂੰ ਹੀ ਸੇਕਣਾ, ਮੁਹਾ. ਦੂਜੇ ਦੀ ਮੁਸੀਬਤ ਤੋਂ ਲਾਭ ਉਠਾਉਣਾ

–ਦੂਜੇ ਦੇ ਥਾਲ ਵਿਚ ਲੱਡੂ ਵੱਡਾ ਹੀ ਜਾਪਦਾ ਹੈ, ਅਖੌ. ਜਦੋਂ ਕਿਸੇ ਦੂਜੇ ਦੀ ਚੀਜ਼ ਨੂੰ ਵਡਿਆ ਕੇ ਦਸਿਆ ਜਾਏ, ਉਦੋਂ ਕਹਿੰਦੇ ਹਨ

**ਦੂੰਜਾ**, ਵਿ. ਵੇਖੋ ਦੂਜਾ (ਮ. ਸਿੰ.)

**ਦੂਜਿਣ**, ਇ. ਵੇਖੋ ਦੂਜਣ (ਸ਼ਾਹਪੁਰੀ)

**ਦੂਜੀ**, [ਦੂਜ (੧)+ਈ] ਵਿ. ਇ. ਦੂਸਰੀ

ਇ. ਦਵੈਤ :

"ਜਬ ਲਗ ਦੂਜੀ ਰਾਈ"

(ਸੋਰ. ਅ. ਮ: ੧)

–ਦੂਜੀ ਘੜੀ ਨਾ ਪੈਣਾ, (ਲਹਿੰ.) ਮੁਹਾ. ਫ਼ੌਰਨ ਮਰ ਜਾਣਾ :

"ਬਲਕਿ ਧੱਪਾ ਲੱਗਿਆਂ ਇਸਨੂੰ ਦੂਜੀ ਘੜੀ ਨਾ ਪੈਸੀ"

(ਗੁਲ. ਯੂਸ.)

–ਦੂਜੀ ਤਰ੍ਹਾਂ, ਕ੍ਰਿ. ਵਿ. ਪੁੱਠੇ ਹਥੀਂ

**ਦੂਜੈ**, [ਦੂਜ (੧)+ਐ] ਕ੍ਰਿ. ਵਿ. ਦੂਸਰੇ ਨਾਲ :

"ਦੂਜੈ ਲਗੈ ਜਾਇ"

(ਵਾਰ ਆਸਾ)

ਦੂਣ[1], ਵਿ. ਵੇਖੋ ਦੂਣਾ :
"ਦੂਣ ਚਉਣੀ ਦੇ ਵਡਿਆਈ"
(ਸੋਰ ਮ: ੫)
ਇ. ੧. ਦੂਹਰ, ਦੋਹਰ
੨. ਹਾਨੀ, ਨੁਕਸਾਨ :

–ਦੂਣ ਸਵਾਇਆ, ਵਿ. ਬਹੁਤ ਜ਼ਿਆਦਾ :
"ਕਦੀ ਦੀਦਾਰ ਨਸੀਬ ਨਾ ਹੋਇਆ,
ਖ਼ੁਸ਼ੀਆਂ ਦੂਣ ਸਵਾਈਆਂ"
(ਗੁਲ. ਯੂਸ.)

–ਦੂਣ ਸਵਾਈ ਹੋਣਾ, ਮੁਹਾ. ਉਨਤੀ ਕਰਨਾ, ਤਰੱਕੀ ਕਰਨਾ

–ਦੂਣ ਪੈਣਾ, ਮੁਹਾ. ਤਾਸ਼ ਵਿਚ ਬਾਜ਼ੀ ਹਾਰਨਾ ਤੇ ਦੂਣੇ ਨੰਬਰ ਦੇਣੇ ਪੈਣੇ

ਦੂਣ[2], [ਹਿੰ.ਦੂਨ] ਇ. ਦੋ ਪਹਾੜਾਂ ਦੇ ਵਿਚਕਾਰ ਦਾ ਇਲਾਕਾ, ਵਾਦੀ

ਦੂਣ[3], (ਕਾਂਗ.) ਇ. ਅਖ਼ਰੋਟ ਦਾ ਦਰਖ਼ਤ (ਮ. ਸਿੰ.)

ਦੂਣਾ, [ਪ੍ਰਾ. ਦੁਤਯ, ਦੁਗੁਣ; ਸੰ. ਦ੍ਵਿਗੁਣ+ਆ] ਵਿ.
੧. ਦੋ ਗੁਣਾ;
੨. ਦੂਹਰਾ, ਦੋਹਰਾ;
੩. ਮੋਟਾ;
੪. ਦਲੇਰ (ਬਿ.)

–ਦੂਣਾ ਹੋ ਹੋ ਜਾਣਾ, ਮੁਹਾ. ਬਹੁਤ ਹੀ ਖ਼ੁਸ਼ ਹੋਣਾ, ਫੁਲਿਆ ਨਾ ਸਮਾਉਣਾ :
"ਖ਼ੁਸ਼ੀਓਂ ਦੂਣੇ ਹੋ ਹੋ ਜਾਵਣ, ਸੁੱਤੇ ਤਾਲੇ ਜਾਗੇ"
(ਸੈ.ਫ.)

–ਦੂਣਾ ਹੋ ਹੋ ਬਹਿਣਾ, ਮੁਹਾ. ਬਹੁਤ ਹੀ ਖ਼ੁਸ਼ ਹੋਣਾ, ਫੁਲਿਆ ਨਾ ਸਮਾਉਣਾ :
"ਖ਼ੁਸ਼ੀਆ ਕਰਦਾ ਮੇਵੇਂ ਨਾਹੀਂ, ਦੂਣਾ ਹੋ ਹੋ ਬਹਿੰਦਾ"
(ਸੈ.ਫ.)

–ਦੂਣਾ ਹੋਣਾ, ਮੁਹਾ: ਬਹੁਤ ਹੀ ਖ਼ੁਸ਼ ਹੋਣਾ, ਫੁਲਿਆ ਨਾ ਸਮਾਉਣਾ :
"ਮਿਠ ਮਲੂਕ ਉਹਦੀ ਗਲ ਸੁਣਕੇ ਪਲ ਵਿਚ ਦੂਣਾ ਹੋਇਆ"
(ਸੈ.ਫ.)

–ਦੂਣਾ ਚੋਣਾ, ਕ੍ਰਿ. ਵਿ. ਬਹੁਤ ਜ਼ਿਆਦਾ, ਕਈ ਗੁਣਾ

–ਦੂਣਾ ਚੋਣਾ ਹੋਣਾ, ਮੁਹਾ. ਬਹੁਤ ਖ਼ੁਸ਼ ਹੋਣਾ

–ਦੂਣਾ ਥੀਣਾ, ਮੁਹਾ. ਬਹੁਤ ਹੀ ਖ਼ੁਸ਼ ਹੋਣਾ :
"ਜਾਹ ਜਲੌਂ ਅਸਾਡਾ ਤਕੇ ਤਾਂ ਉਹ ਦੂਣਾ ਥੀਵੇ" (ਸੈ.ਫ.)

–ਦੂਣੇ ਹੋ ਕੇ ਟੱਕਰਨਾ, ਮੁਹਾ. ਇੱਟ ਚੁਕਦੇ ਨੂੰ ਪੱਥਰ ਚੁੱਕਣਾ, ਵਧ ਕੇ ਮੁਕਾਬਲਾ ਕਰਨਾ (L)

–ਦੂਣੋ ਦੂਣ, ਕ੍ਰਿ. ਵਿ. ਕਈ ਗੁਣਾ

ਦੂਣਾਂ, ਵਿ. ਦੂਣਾ, ਦੁਗਣਾ (ਮ. ਸਿੰ.)

ਦੂਣੀ[1], [ਦੂਣ+ਈ] ਵਿ. ਦੋ ਗੁਣੀ, ਦੁਗਣੀ,
ਇ. ੧. ਦੂਹਰ, ਦਹਰ;
੨. ਦੋ ਦਾ ਹਿੰਦਸਾ

ਦੂਣੀ[2], [ਦੂਣ[2]+ਈ] ਇ. ਵਾਦੀ

ਦੂਤ, [ਸੰ. ਦੂਤ] ਪੁ.
੧. ਸੁਨੇਹਾ ਲੈ ਜਾਣ ਵਾਲਾ ਆਦਮੀ
੨. ਵਿਚੋਲਾ; ੩. ਏਲਚੀ, ਰਾਜ ਦੂਤ;
੪. ਦੇਵਤਾ (ਲੁ. ਕੋ.)
੫. ਜਮਦੂਤ (ਬਿ.)
੬. ਵੈਰੀ, ਦੁਸ਼ਮਣ

–ਜਮਦੂਤ, ਪੁ. ਧਰਮ ਰਾਜ ਦਾ ਦੂਤ

–ਰਾਜਦੂਤ, ਪੁ. ਇਕ ਰਾਜ ਵਲੋਂ ਦੂਜੇ ਰਾਜ ਵਿਚ ਭੇਜਿਆ ਗਿਆ ਏਲਚੀ

ਦੂਤੀ, [ਦੂਤ+ਈ] ਪੁ. ਚੁਗਲਖ਼ੋਰ (ਹੀ. ਵਾ.)
ਇ. ੧. ਦੂਤ ਦੀ ਇਸਤਰੀ (ਬਿ.)
੨. ਵਿਚੋਲਣ (ਸੁਹਣੀ–ਫ਼ਜ਼ਲ ਸ਼ਾਹ)

–ਦੂਤੀ ਦੁਸ਼ਮਣ, ਪੁ. ਵੈਰੀ, ਦੋਖੀ (ਬਿ.)

–ਦੂਤੀ ਲਾਉਣਾ, ਮੁਹਾ.
ਇਲਜ਼ਾਮ ਲਾਉਣਾ, ਦੋਸ਼ ਲਾਉਣਾ :
"ਸੱਚ ਆਖ ਬਦ ਬਖ਼ਤ ਸ਼ੈਤਾਨ ਨੱਢੀ
ਸ਼ਹਿਰ ਵਿਚ ਤੂਹ ਇਹ ਕੀ ਧੂੰਮ ਪਾਈ।
ਹਾਸ਼ਮ ਹੀਰ ਦਾ ਰੱਬ ਹਯਾਉ ਰੱਖੇ,
ਦੂਤੀ ਦੁਸ਼ਮਣਾਂ ਹੀਰ ਤੇ ਖ਼ੂਬ ਲਾਈ"
(ਹੀਰ-ਹਾਸ਼ਮ)

ਦੂਦ, [ਫ਼ਾ. ਦੂਦ دود ] ਪੁ. ਧੂੰਆਂ
"ਦੂਦ ਆਪਣਾ ਦੇ ਸੂਦ ਦਿਲੇ ਦਾ
ਦਿਲ ਖ਼ੁਸ਼ਨੂਦ ਕਰਾਏ" (ਸੈ.ਫ.)

ਦੂਦਅਗਰੂ, [ਕਾਂਗ.] ਪੁ.
ਰੁੱਖਾਂ ਉਤੇ ਚੜ੍ਹਨ ਵਾਲੀ ਇਕ ਕਿਸਮ ਦੀ ਵੇਲ ਜਿਹੜੀ ਸ਼ਿਵਾਲਕ ਅਤੇ ਹਿਮਾਲਿਆ ਦੀਆਂ ਪਹਾੜੀਆਂ ਵਿਚ ਸਿੰਧ ਦੇ ਨੇੜੇ ਤਕ ਮਿਲਦੀ ਹੈ (ਮ. ਸਿੰ.)

ਦੂਦਸ਼ੰਬਰ, [ਕਾਂਗ.] ਪੁ.
ਇਕ ਕਿਸਮ ਦੀ ਝਾੜੀ ਜੋ ਹਰ ਜਗ੍ਹਾ ਮਿਲਦੀ ਹੈ ਇਹ ਪਸ਼ੂਆਂ ਦੇ ਖਾਣ ਦੇ ਕੰਮ ਆਉਂਦੀ ਹੈ। ਇਸਦੀਆਂ ਟਾਹਣੀਆਂ ਗੰਢਾਂ ਬਣਨ ਦੇ ਕੰਮ ਆਉਂਦੀਆਂ ਹਨ ਅਤੇ ਇਸ ਦੀ ਛਿੱਲ ਤੋਂ ਕਾਗਜ਼ ਅਤੇ ਕਪੜਾ ਬਣਾਉਣ ਦਾ ਸਮਾਨ ਵੀ ਬਣਦਾ ਹੈ (ਮ. ਸਿੰ.)

**ਦੂਦ ਫਰਸ,** (ਕਾਂਗ.) ਪੁ.
ਇਕ ਕਿਸਮ ਦਾ ਰੁੱਖ ਜਿਹੜਾ ਹਿਮਾਲਿਆ ਦੇ ਇਲਾਕੇ ਵਿਚ ਆਮ ਮਿਲਦਾ ਹੈ। ਕਈ ਵਾਰੀ ਇਸ ਰੁਖ ਦੇ ਤਣੇ ਦਾ ਘੇਰਾ ਦਸ ਦਸ ਫ਼ੁਟ ਤਕ ਪਹੁੰਚ ਜਾਂਦਾ ਹੈ। ਇਸ ਦੇ ਪਤੇ ਪਿੱਪਲ ਦੇ ਪੱਤਿਆਂ ਵਰਗੇ ਹੁੰਦੇ ਹਨ (ਮ. ਸਿੰ.)

**ਦੂਦਲ**[1], (ਕਾਂਗ.) ਪੁ.
ਪੰਜਾਬ ਦੇ ਪਹਾੜਾਂ ਵਿਚ ਮਿਲਣ ਵਾਲੀ ਇਕ ਆਮ ਬੂਟੀ ਜਿਸ ਨੂੰ ਕਈ ਥਾਵਾਂ ਤੇ ਦਵਾਈ ਵਜੋਂ ਵੀ ਵਰਤਿਆ ਜਾਂਦਾ ਹੈ, ਇਸ ਦੇ ਪਤੇ ਖ਼ਰਗੋਸ਼ ਖ਼ੁਸ਼ ਹੋ ਕੇ ਖਾਂਦੇ ਹਨ (ਮ. ਸਿੰ.)

**ਦੂਦਲ**[2], (ਕਾਂਗ.) ਪੁ.
ਪੰਜਾਬ ਦੇ ਮੈਦਾਨੀ ਇਲਾਕੇ ਅਤੇ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਬਸੰਤ ਰੁਤ ਵਿਚ ਮਿਲਣ ਵਾਲੀ ਇਕ ਬੂਟੀ ਜਿਸ ਦਾ ਦੁੱਧ ਉਠਾ ਆਦਿ ਤੇ ਮਲਦੇ ਹਨ, ਇਸ ਦੇ ਬੀ ਕਾਲੀ ਮਿਰਚ ਦੇ ਨਾਲ ਤਵੇ ਤੇ ਭੁੰਨ ਕੇ ਹੈਜ਼ੇ ਦੇ ਮਰੀਜ਼ ਨੂੰ ਵੀ ਖਵਾਏ ਜਾਂਦੇ ਹਨ (ਮ. ਸਿੰ.)

**ਦੂਦਲਾ,** (ਕਾਂਗ.) ਪੁ.
ਪੰਜਾਬ ਦੀਆਂ ਪਹਾੜੀਆਂ ਵਿਚ ਸਿੰਧ ਤਕ ਮਿਲਣ ਵਾਲਾ ਇਕ ਰੁਖ ਜਿਸ ਨੂੰ ਅਪਰੈਲ ਦੇ ਮਹੀਨੇ ਵਿਚ ਚਿੱਟੇ ਰੰਗ ਦੇ ਫੁਲਾਂ ਦੇ ਗੁੱਛੇ ਲਗਦੇ ਹਨ। ਇਸ ਦਾ ਫਲ ਖਾਧਾ ਵੀ ਜਾਂਦਾ ਹੈ (ਮ. ਸਿੰ.)

**ਦੂਦਲੀ**[1], (ਕਾਂਗ.) ਪੁ. ਵੇਖੋ ਦੂਦਲ[1] (ਮ. ਸਿੰ.)

**ਦੂਦਲੀ**[2], (ਕਾਂਗ.) ਪੁ. ਵੇਖੋ ਦੂਦਲ[2] (ਮ. ਸਿੰ.)

**ਦੂਦਾ,** ਵਿ. ਮੂਰਖ, ਅਹਿਮਕ (ਬਿ.)

**ਦੂਦਾਧਾਰੀ**[1], ਪੁ. ੧. ਇਕ ਤਰ੍ਹਾਂ ਦੇ ਮੁਸਲਮਾਨ ਫ਼ਕੀਰ; ੨. ਮਦਾਰੀ (ਬਿ.)

**ਦੂਦਾਧਾਰੀ**[2], ਵਿ. ਵੇਖੋ ਦੁੱਧਾ-ਧਾਰੀ (ਪੁਆ. ਕੋ.)

**ਦੂਦੀ,** [ਦੁੱਧੀ] ਇ. ਔਰਤ ਦੇ ਥਣ (ਪੁਆ. ਕੋ.)

**ਦੂਦੂ,** [ਸ਼ਬਦਾਨੁ.] ਪੁ. ਨਗਾਰੇ ਵਰਗੀ ਅਵਾਜ਼ (ਬਿ.)

**ਦੂਧ,** ਪੁ. ਵੇਖੋ ਦੁਧ

**ਦੂਧਜਾ,** [ਦੁਧੀਆ] ਪੁ. ਸੰਖੀਆ (ਲੁ. ਕੋ.)

**ਦੂਧਲਕ,** ਪੁ. ਇਕ ਤਰ੍ਹਾਂ ਦਾ ਘਾਹ (ਬਿ.)

**ਦੂਧਾ,** [ਦੁਧ+ਆ] (ਮੁਲ.) ਪੁ. ਦੋਧੀਆ (ਸਿੱਟਾ)

**ਦੂਧਾਹਾਰੀ,** ਵਿ. ਵੇਖੋ ਦੁਧਾਧਾਰੀ (ਕਾ.)

**ਦੂਧਾਧਾਰੀ,** [ਸੰ. ਦੁਗਧਾਹਾਰਿਨ੍] ਵਿ.
੧. ਉਹ ਜੋ ਦੁੱਧ ਪੀ ਕੇ ਗੁਜ਼ਾਰਾ ਕਰੇ, ਦੁੱਧ ਦੇ ਆਧਾਰ ਤੇ ਰਹਿਣ ਵਾਲਾ "ਜਗ ਮਹਿ ਬਕਤੇ ਦੂਧਾਧਾਰੀ" (ਗੌਂਡ ਕਬੀਰ)
੨. ਉਹ ਬੱਚਾ ਜਿਸ ਦੇ ਦੰਦ ਨਹੀਂ ਉਗੇ, ਸ਼ੀਰਖ਼ੋਰ (ਕਾ.)

**ਦੂਧਾਪਰ,** (ਕਾਂਗ.) ਪੁ. ਪੰਜਾਬ ਦੀਆਂ ਪਹਾੜੀਆਂ ਵਿਚ ਸਿੰਧ ਤਕ ਮਿਲਣ ਵਾਲਾ ਇਕ ਰੁੱਖ ਜਿਹੜਾ ਬਹੁਤਾ ਉੱਚਾ ਨਹੀਂ ਹੁੰਦਾ। ਇਸ ਦੇ ਪੱਤੇ ਬਕਰੀਆਂ ਖਾਂਦੀਆਂ ਹਨ। ਇਸ ਦੇ ਲਾਲ ਰੰਗ ਦੇ ਬੀ ਸਿਰ ਦੇ ਗਹਿਣੇ ਵਜੋਂ ਵਰਤੇ ਜਾਂਦੇ ਹਨ (ਮ. ਸਿੰ.)

**ਦੂਧੀਆ,** [ਹਿੰ. दूधिया]
ਵਿ. ਦੁਧ ਦੇ ਰੰਗ ਦਾ, ਦੁੱਧਰੰਗਾ
ਪੁ. ਸੰਖੀਏ ਦਾ ਬੂਟਾ, ਸੰਖੀਆ (ਮ. ਸਿੰ.)
ਇ. ਮੱਕੀ ਦੀ ਛੱਲੀ ਜਿਸ ਵਿਚਲੇ ਦਾਣੇ ਕੱਚੇ ਹੋਣ ਤੇ ਜਿਨ੍ਹਾਂ ਵਿਚੋਂ ਦੁੱਧ ਜਿਹਾ ਨਿਕਲਦਾ ਹੋਵੇ, ਦੋਧੀਆ

–ਦੂਧੀਆ ਕਾਸ਼ਨੀ, ਵਿ. ਫਿੱਕਾ ਅਸਮਾਨੀ (ਰੰਗ)

–ਦੂਧੀਆ ਪੱਥਰ, ਪੁ. ਚਿੱਟੇ ਰੰਗ ਦਾ ਇਕ ਕਿਸਮ ਦਾ ਪੱਥਰ, ਸਿਲ ਖੜ੍ਹੀ

**ਦੂਨੂਕ,** ਪੁ. ਜਿਹਲਮ ਤੇ ਝਨਾਂ ਦੇ ਬੇਟ ਵਿਚ ਮਿਲਣ ਵਾਲਾ ਇਕ ਆਮ ਬੂਟਾ ਜਿਹੜਾ ਛੇ ਤੋਂ ਅੱਠ ਫ਼ੁਟ ਤਕ ਉੱਚਾ ਹੁੰਦਾ ਹੈ। ਇਸ ਦੇ ਪੱਤੇ ਬਕਰੀਆਂ ਖਾਂਦੀਆਂ ਹਨ (ਮ. ਸਿੰ.)

**ਦੂਨੋ ਦੂਨ,** ਕ੍ਰਿ. ਵਿ. ਵੇਖੋ ਦੂਣੋ ਦੂਣ (ਮ. ਸਿੰ.)

**ਦੂਬਦੂ,** [ਫ਼ਾ. ਦੁਬਦੂ دوبدو ] ਕ੍ਰਿ. ਵਿ.
ਆਮੋ ਸਾਹਮਣੇ, ਮੂੰਹ ਤੇ

–ਦੂਬਦੂ ਹੋਣਾ, ਮੁਹਾ. ੧. ਆਮੋ ਸਾਹਮਣੇ ਹੋ ਕੇ ਤਿੱਖੀਆਂ ਗੱਲਾਂ ਕਰਨਾ; ੨. ਹਥੋ ਪਾਈ ਹੋ ਪੈਣਾ (ਮ. ਸਿੰ.)

–ਦੂਬਦੂ ਕਰਨਾ, ਮੁਹਾ. ਲੜਾਈ ਝਗੜ ਕਰਨਾ, ਗਾਲੋ ਗਾਲੀ ਹੋਣਾ

**ਦੂਬਲਾ,** ਵਿ. ਵੇਖੋ ਦੁਬਲਾ "ਕਬੀਰ ਹਰਨਾ ਦੂਬਲਾ" (ਕਬੀਰ)

**ਦੂਬੜਾ,** [ਦੂਬ=ਦੱਬ+ੜਾ] ਪੁ. ੧. ਦੱਬ ੨. ਖੱਬਲ (ਪੁਆ. ਕੋ.)

**ਦੂਰ,** [ਫ਼ਾ. ਦੂਰ دور ] ਵਿ. ਵਿੱਥ ਉਤੇ, ਫ਼ਾਸਲੇ ਤੇ, ਪਰੇ
ਪੁ. ਵਿੱਥ

**ਦੂਰ ਅੰਦੇਸਾ,** ਪੁ. ਦੂਰ ਅੰਦੇਸ਼ੀ (ਬਿ.)

–ਦੂਰ ਸੁਣੀਂਦੇ ਨੇੜੇ ਆਏ, ਅਖੌ. ਜਦੋਂ ਕਿਸੇ ਕਾਰਜ ਦੀ ਮਿਥੀ ਤਰੀਕ ਭਾਵੇਂ ਕਿੰਨੀ ਹੀ ਦੂਰ ਹੋਵੇ, ਨੇੜੇ ਆ ਪੁਜੇ ਤਾਂ ਕਹਿੰਦੇ ਹਨ

–ਦੂਰਹੱਦਾ, ਪੁ. ਵਿਸ ਹੱਦਾ :
"ਜਿਨ੍ਹਾਂ ਨੇ ਆਲੋਚਨਾ ਦੇ ਦੂਰ ਹਦੇ ਨੂੰ
ਨੇੜੇ ਲਿਆਉਣ ਦਾ ਸਫਲ ਜਤਨ ਕੀਤਾ ਹੈ"
(ਪੰਜਾਬੀ ਦੁਨੀਆਂ, ਮਾਰਚ ੬੨)

–ਦੂਰ ਹੰਦੇਸਾ, ਪੁ. ਵੇਖੋ ਦੂਰ ਅੰਦੇਸਾ (ਬਿ.)

ਦੂਰ ਕਰਨਾ, ਮੁਹਾ. ੧. ਹਟਾਉਣਾ, ੨. ਛੁਪਾਉਣਾ,
੩. ਬਾਹਰ ਕੱਢਣਾ (ਮ. ਸਿੰ.)

–ਦੂਰ ਗਿਆਂ ਦੇ ਹਾਵੇ ਮਰਾਂ
ਨੇੜੇ ਆਇਆਂ ਦੇ ਸਾੜੇ ਸੜਾਂ, } ਅਖੌ.
ਜਦੋਂ ਕੋਈ ਪਰਦੇਸ ਰਹਿਣ ਵਾਲੇ ਨੂੰ ਤਾਂ
ਪਿਆਰ ਨਾਲ ਯਾਦ ਕਰੇ ਤੇ ਉਹਦੇ ਵਾਪਸ ਆ
ਜਾਣ ਤੇ ਸਾੜਾ ਕਰੇ, ਉਦੋਂ ਕਹਿੰਦੇ ਹਨ

–ਦੂਰ ਤਾਈਂ ਪੁਜਣਾ, ਮੁਹਾ. ਕਿਸੇ ਗਲ ਦੀ ਪੂਰੀ ਖੋਜ ਕਰਨਾ

–ਦੂਰ ਦਰਾਜ਼, ਵਿ. ਬਹੁਤ ਦੂਰ

–ਦੂਰ ਦਾ, ਵਿ. ਦੁਰੇਡਾ, ਪਰੇਡਾ

–ਦੂਰ ਦੀ ਸਾਹਿਬ ਸਲਾਮ, ਇ. ਮਾਮੂਲੀ ਵਾਕਫੀਅਤ

–ਦੂਰ ਦੀ ਸੁੱਝਣਾ, ਮੁਹਾ. ਡੂੰਘੀ ਵਿਚਾਰ ਦੀ ਗਲ ਫੁਰਨਾ,
ਦੂਰੰਦੇਸ਼ ਹੋਣਾ

–ਦੂਰ ਦੀ ਨਜ਼ਰ ਨਾਲ ਵੇਖਣਾ, ਮੁਹਾ. ਵਿਚਾਰ ਕਰਨਾ, ਸੋਚਣਾ
ਵਿਚਾਰ ਕੇ ਕੰਮ ਕਰਨਾ

–ਦੂਰ ਦੁਰਾਡੇ, ਕ੍ਰਿ. ਵਿ. ਬਹੁਤ ਦੂਰ

–ਦੂਰ ਦੂਰ ਰਹਿਣਾ, ਮੁਹਾ. ਨੇੜੇ ਨਾ ਢੁੱਕਣਾ

–ਦੂਰ ਦੇ ਢੋਲ ਸੁਹਾਉਣੇ, ਅਖੌ.
ਜਦੋਂ ਕਿਸੇ ਚੀਜ਼ ਦੀ ਤਰੀਫ਼ ਬਹੁਤ ਸੁਣੀ ਹੋਈ ਹੋਵੇ
ਪਰ ਅਸਲ ਵਿਚ ਉਹ ਚੀਜ਼ ਉਸ ਤਰੀਫ਼ ਦੇ ਕਾਬਲ
ਨਾ ਹੋਵੇ, ਤਾਂ ਕਹਿੰਦੇ ਹਨ

–ਦੂਰ ਧਯਾਨਣ, ਇ. ਵੇਖੋ ਦੂਰ ਧਿਆਨਣ (ਲੁ. ਕੋ.)

–ਦੂਰ ਧਯਾਨੀ, ਪੁ. ਵੇਖੋ ਦੂਰ ਧਿਆਨੀ

–ਦੂਰ ਧਿਆਣੀ, ਪੁ. ਵੇਖੋ ਦੂਰ ਧਿਆਨੀ (ਬਿ.)

–ਦੂਰ ਧਿਆਨਣ, ਇ. ਦੂਰ ਅੰਦੇਸ਼ ਇਸਤਰੀ

–ਦੂਰ ਧਿਆਨੀ, ਪੁ. ਦੂਰ ਅੰਦੇਸ਼

–ਦੂਰ ਨਸਣਾ, ਮੁਹਾ. ਪਰਹੇਜ਼ ਕਰਨਾ,
ਬਚਣ ਦੀ ਕੋਸ਼ਿਸ਼ ਕਰਨਾ

–ਦੂਰ ਪਾਰ ਦਾ, ਵਿ. ਦੂਰ ਦਾ (ਰਿਸ਼ਤਾ)

–ਦੂਰ ਰਹਿਣਾ, ਮੁਹਾ. ਬੁਰਾ ਸਮਝਣਾ, ਗਿਲਾਨੀ ਕਰਨਾ (ਬਿ.)

–ਦੂਰੋਂ ਹੀ ਨਮਸਕਾਰ ਕਰਨਾ, ਮੁਹਾ. ਨੇੜੇ ਨਾਂ ਢੁਕਣਾ
ਬੁਰਾ ਸਮਝਕੇ ਅਲੱਗ ਰਹਿਣਾ

–ਦੂਰੋਂ ਤਮਾਸ਼ਾ ਵੇਖਣਾ, ਮੁਹਾ.
ਕਿਸੇ ਦੇ ਝਗੜੇ ਵਿਚ ਦਖ਼ਲ ਨਾ ਦੇਣਾ

–ਦੂਰੋਂ ਦੂਰੋਂ ਸੌ ਸੌ ਸਲਾਮ ਕਰਨਾ, ਮੁਹਾ.
ਬਚ ਕੇ ਰਹਿਣ ਦੀ ਕੋਸ਼ਿਸ਼ ਕਰਨਾ :
"ਡਰੋ ਏਸ ਗੁਨਾਹਾਂ ਦੇ ਬਾਪ ਕੋਲੋਂ,
ਦੂਰੋਂ ਦੂਰੋਂ ਹੀ ਕਰੋ ਸਲਾਮ ਸੌ ਸੌ"
(ਜੀਵਨ ਜੁਗਤੀ–ਐਸ. ਐਸ. ਚਰਨ ਸਿੰਘ ਸ਼ਹੀਦ)

–ਦੂਰੋਂ ਪਾਰੋਂ, ਵਿ. ਦੂਰ ਦਾ (ਰਿਸ਼ਤੇਦਾਰ)

–ਦੂਰੋਂ ਮੱਥਾ ਟੇਕਣਾ, ਮੁਹਾ. ਬਚਕੇ ਰਹਿਣ ਦੀ ਕੋਸ਼ਿਸ਼ ਕਰਨਾ

–ਦਿਲ ਤੋਂ ਦੂਰ ਹੋਣਾ, ਮੁਹਾ. ਮਨੋਂ ਲੱਥ ਜਾਣਾ

**ਦੂਰੀ,** [ਦੂਰ+ਈ] ਇ. ਵਿੱਥ, ਫ਼ਾਸਲਾ

–ਦੂਰੀ ਕਰਨਾ, ਮੁਹਾ. ਪਰੇ ਹਟਣਾ :
"ਜਿਨ੍ਹਾਂ ਤੁਸਾਂ ਥੀਂ ਦੂਰੀ ਕੀਤੀ,
ਤੁਸਾਂ ਭੀ ਵਿੱਥਾਂ ਪਾਈਆਂ"
(ਗੁਲ. ਯੂਸ.)

–ਦੂਰੀ ਫੜਨਾ (ਪਕੜਨਾ), ਮੁਹਾ. ਦੂਰ ਹੋਣਾ, ਪਰੇ ਹਟਣਾ :
"ਏਪਰ ਤੁਸੀਂ ਅਸਾਡੇ ਕੋਲੋਂ ਦਮ ਦਮ ਪਕੜੇ ਦੂਰੀ"
(ਗੁਲ. ਯੂਸ.)

**ਦੂਰ ਅੰਦੇਸ਼,** [ਫ਼ਾ. ਦੂਰ ਅੰਦੇਸ਼ دور اندیش ] ਵਿ.
ਬਹੁਤ ਦੂਰ ਦੀ ਵਿਚਾਰ ਕਰਨ ਵਾਲਾ, ਦੂਰ ਦਰਸ਼ੀ

–ਦੂਰ ਅੰਦੇਸ਼ੀ, ਇ. ਦੂਰ ਦੀ ਸੋਚ, ਦੂਰ ਦੀ ਸਮਝ

**ਦੂਰੰਤਰ,** [ਦੁਰੰਤ∠ਸੰ. दुरन्त=ਜਿਸ ਦਾ ਪਾਰ ਪਾਣਾ
ਔਖਾ ਹੋਵੇ+ਰ] ਵਿ. ਅਤਯੰਤ ਘੋਰ, ਮਹਾਂ ਭਿਆਨਕ :
"ਦੁਰਤ ਦੂਰੰਤਰ ਨਾਸੈ"
(ਸਵੈ. ਮ: ੪ ਕੇ)

**ਦੂਰਦਰਸ਼ਤਾ,** [ਸੰ. दूरदर्शिता] ਇ. ਦੂਰ-ਦ੍ਰਿਸ਼ਟੀ,
ਦੂਰ ਅੰਦੇਸ਼ੀ

**ਦੂਰਦਰਸ਼ੀ,** [ਸੰ. दूरदर्शी] ਵਿ. ਦੂਰ ਦੀ ਸੋਝੀ ਰਖਣ ਵਾਲਾ,
ਅਕਲਮੰਦ, ਦੂਰ ਅੰਦੇਸ਼

**ਦੂਰਦ੍ਰਿਸ਼ਟੀ,** [ਸੰ. दूरदृष्टि] ਇ. ਦੂਰ ਦਰਸ਼ਤਾ,
ਦੂਰ ਅੰਦੇਸ਼ੀ

**ਦੂਰੰਦੇਸ਼,** [ਫ਼ਾ. ਦੂਰਅੰਦੇਸ਼ دور اندیش ] ਵਿ.
ਵੇਖੋ ਦੂਰ ਅੰਦੇਸ਼

**ਦੂਰੰਦੇਸ਼ੀ,** ਇ. ਵੇਖੋ ਦੂਰ ਅੰਦੇਸ਼ੀ

**ਦੂਰਬਾ,** ਪੁ. ਵੇਖੋ ਦੁਰਬਾਸਾ :
"ਦੂਰਬਾ ਪਰੂਰਉ ਅੰਗਰੈ ਗੁਰੂ ਨਾਨਕ ਜਸੁ ਗਾਇਓ"
(ਸਵੈ. ਮ: ੧ ਕੇ)

**ਦੂਰਬੀਨ**, [ਫ਼ਾ. ਦੂਰਬੀਨ دوربین ; ਫ਼ਾ. ਦੂਰ دور + ਫ਼ਾ. ਬੀਨ بین ∠ਫ਼ਾ ਦੀਦਨ دیدن =ਵੇਖਣਾ] ਪੁ.
ਸ਼ੀਸ਼ਿਆਂ ਵਾਲਾ ਇਕ ਜੰਤਰ ਜਿਸ ਵਿਚ ਲਗੇ ਸ਼ੀਸ਼ਿਆਂ ਨਾਲ ਦੂਰ ਦੂਰ ਦੀਆਂ ਚੀਜ਼ਾਂ ਦਿਸ ਪੈਂਦੀਆਂ ਹਨ



ਦੂਰਬੀਨ

**ਦੂਰਬੀਨੀ**, [ਦੂਰਬੀਨ+ਈ] ਇ.
ਦੂਰ ਅੰਦੇਸ਼ੀ, ਦੂਰ-ਦ੍ਰਿਸ਼ਟੀ

**ਦੂਰਾਈ**, [ਦੂਰ+ਆਈ] ਇ. ਦੂਰ ਹੋਣ ਦਾ ਭਾਵ :
"ਕਤਹਿ ਨ ਭਇਓ ਦੂਰਾਈ" (ਮਾਰੂ ਮ: ਪ)

**ਦੂਲਹ**, ਪੁ. ਵੇਖੋ ਦੂਲ੍ਹਾ :
"ਦੂਲਹ ਪ੍ਰਭੁ ਕੀ ਸਰਨਿ ਪਰਿਓ" (ਮਾਰੂ ਨਾਮ ਦੇਵ)

**ਦੂਲਾ**[1], [ਦੂਲ੍ਹਾ] ਪੁ.
੧. ਬੀਬਾ ਆਦਮੀ, ਵੰਗਾ ਆਦਮੀ;
੨. ਬਹਾਦਰ

**ਦੂਲਾ**[2], ਪੁ. ਇਕ ਬੂਟਾ ਜਿਹੜਾ ਪੰਜਾਬ ਦੇ ਮੈਦਾਨੀ ਇਲਾਕੇ ਦੀਆਂ ਪੈਲੀਆਂ ਵਿਚ ਉਗਦਾ ਹੈ। ਇਸ ਦੇ ਬੀ ਮਠਿਆਈਆਂ ਵਿਚ ਪਾਏ ਜਾਂਦੇ ਹਨ (ਮ. ਸਿੰ.)

**ਦੂਲ੍ਹਾ**, [ਹਿੰ. ਦੁਲ੍ਹਾ; ਸੰ. ਦੁਰਲੰਭ] ਪੁ. ਲਾੜਾ, ਵਰ

**ਦੂਲਾਬੀ**, [ਫ਼ਾ. ਦੂਲਾਬੀ دولابی ] ਵਿ.
ਹਲਟ ਵਰਗਾ :
"ਕੂਕ ਦੁਹਾਈ ਕਰੇ ਲੁਕਾਈ ਦੂਲਾਬੀ ਅਸਮਾਨੋਂ" (ਸੈਫ.)

**ਦੂਲੋ, ਦੂੱਲੋ**, [ਦੂਲ੍ਹਾ] ਪੁ.
੧. ਲਾੜਾ; ੨. ਬਹਾਦਰ ਆਦਮੀ;
੩. ਪੁੱਤਰ ਲਈ ਪਿਆਰ ਵਜੋਂ ਬੋਲਿਆ ਜਾਣ ਵਾਲਾ ਸ਼ਬਦ (ਮ. ਸਿੰ.)
੪. ਗੁੱਗੇ ਪੀਰ ਦਾ ਨਾਂ

**ਦੂੜ**, [ਦੂੜ੍ਹ] ਪੁ. ਚੋਰ, ਉਚੱਕਾ (ਪੁਆ. ਕੋ.)

**ਦੂੜਾ**, [ਦੂੜ<ਦੌੜ (ਨਾ)+ਆ)] ਪੁ. ਹਰਕਾਰਾ,
"ਦੂੜਾ ਆਇਓ ਜਮਹਿ ਤਣਾ"(ਸ੍ਰੀ. ਤ੍ਰਿਲੋਚਨ)

**ਦੂੜ੍ਹਾ**, [ਦੂੜ<ਦੌੜ (ਨਾ)+ਆ] ਵਿ. ਦੌੜਨ ਵਾਲਾ, ਪੁ. ਉਚੱਕਾ (ਬਿ.)

**ਦੇ**[1], [ਦੇ (ਵੀ)] ਵਿ. ਦੈਵੀ :
"ਦੇ ਗੁਨਾ ਸਤਿ ਭੈਣ ਭਰਾਵ ਹੈ" (ਵਾਰ ਰਾਮ. ੩)

**ਦੇ**[2], [ਦੇਵੀ] ਇ. ਦੇਵੀ :
"ਬੀਚਿ ਨਕਟ ਦੇ ਰਾਨੀ" (ਆਸਾ ਕਬੀਰ)

**ਦੇ**[3], ਪੁ. ਵੇਖੋ ਦੇਉ² (ਬਿ.)

ਦੇ ਥਾਪਣਾ, ਮੁਹਾ.
ਪੂਜਣ ਵਾਸਤੇ ਕੰਧ ਉਤੇ ਮੂਰਤਾਂ ਬਣਾਉਣੀਆਂ (ਬਿ.)

**ਦੇ**[4], [ਦਾ] ਅਵ. ਦਾ (ਬਿ.)

**ਦੇਉ**[1], [ਸੰ. ਦੇਵ] ਪੁ. ਦੇਵਤਾ
–ਦੇਉ ਕਾਜ, ਪੁ. ਖਤਰੀਆਂ ਵਿਚ ਬਚੇ ਦੀ ਝੰਡ ਉਤਾਰਨ ਦੀ ਰਸਮ
–ਦੇਉ-ਨਾਗਰੀ, ਇ. ਵੇਖੋ ਦੇਵਨਾਗਰੀ (ਮ. ਸਿੰ.)
–ਦੇਉ-ਪੂਜਕ, ਪੁ. ਵੇਖੋ ਦੇਵ ਪੂਜਕ (ਮ. ਸਿੰ.)
–ਦੇਉ ਪੂਜਾ, ਇ. ਵੇਖੋ ਦੇਵ ਪੂਜਾ (ਮ. ਸਿੰ.)
–ਦੇਉ ਬਾਣੀ, ਇ. ਵੇਖੋ ਦੇਵ ਬਾਣੀ (ਮ. ਸਿੰ.)
–ਦੇਉ ਲੋਕ, ਪੁ. ਵੇਖੋ ਦੇਵ ਲੋਕ (ਮ. ਸਿੰ.)
–ਦੇਉ ਲੋਕ ਨੂੰ ਜਾਣਾ, ਮਹਾ. ਮਰ ਜਾਣਾ (ਮ. ਸਿੰ.)

**ਦੇਉ**[2], [ਫ਼ਾ. ਦੇਵ دیو ] ਪੁ.
੨. ਰਾਖਸ਼; ੨. ਭੂਤ (ਬਿ.)
–ਦੇਉ ਦਾਨੋ, ਪੁ. ਦੈਤ, ਰਾਖਸ਼ (ਬਿ.)

**ਦੇਉਹਰਾ**, [ਸੰ. ਦੇਵਗ੍ਰਹ+ਆ] ਪੁ. ਮੰਦਰ (ਮ. ਸਿੰ.)

**ਦੇਉਖਾਦਿਰ**, ਪੁ. ਤੇਜ਼ ਕੰਡਿਆਂ ਵਾਲੀ ਇਕ ਝਾੜੀ ਜਿਹੜੀ ਪਹਾੜਾਂ ਦੇ ਨਾਲ ਨਾਲ ਸਿੰਧ ਤਕ ਮਿਲਦੀ ਹੈ, ਚੰਬੇ ਦੇ ਇਲਾਕੇ ਵਿਚ ਇਸਦੇ ਪੱਤਿਆਂ ਨੂੰ ਸੜੇ ਹੋਏ ਥਾਂ ਤੇ ਲਾਉਂਦੇ ਹਨ, ਇਸਦਾ ਫਲ ਦਵਾਈਆਂ ਵਜੋਂ ਵੀ ਵਰਤਿਆ ਜਾਂਦਾ ਹੈ, (Mimosa Rubi liulis) (ਮ. ਸਿੰ.)

**ਦੇਉਤਾ**, [ਸੰ. ਦੇਵਤਾ] ਪੁ.
੧. ਦੇਵਤਾ, ੨. ਭਲਾ ਆਦਮੀ;
੩. ਸਿੱਧਾ ਆਦਮੀ (ਮ. ਸਿੰ.);
੪. ਢੱਗਾ; ੫. ਸ਼ਰਾਰਤੀ ਆਦਮੀ;
੬. ਸੱਪ
(ਪਿਛਲੇ ਤਿੰਨੋਂ ਅਰਥ ਵਿਅੰਗ ਨਾਲ ਬੋਲੇ ਜਾਂਦੇ ਹਨ)

**ਦੇਉਦਾਰ**, ਪੁ. ਵੇਖੋ ਦੇਵਦਾਰ (ਬਿ.)

**ਦੇਉਰ**, ਪੁ. ਵੇਖੋ ਦਿਉਰ (ਬਿ.)

**ਦੇਉਰਾਣੀ**, ਇ. ਵੇਖੋ ਦਰਾਣੀ (ਬਿ.)

**ਦੇਊ**, ਪੁ. ਜਟਾਂ ਦੀ ਇਕ ਜਾਤ (ਮ. ਸਿੰ.)

**ਦੇਈ**, [ਪ੍ਰਾ. ਦੇਈ; ਸੰ. ਦੇਵੀ] ਇ.

੧. ਦੇਵੀ; ੨. ਲੜਕੀ, ਧੀ;

੩. ਹਿੰਦੂ ਇਸਤਰੀਆ ਦੇ ਨਾਂ ਪਿਛੇ ਆਉਣ ਵਾਲਾ ਇਕ ਪਛੇਤਰ ਜਿਵੇਂ ਰਾਮ ਦੇਈ

**ਦੇਸ, ਦੇਸ਼,** [ਸੰ. ਦੇਸ਼] ਪੁ.

੧. ਦੇਸ਼, ਮਲਕ;

੨. ਇਲਾਕਾ;

੩. ਮੈਦਾਨੀ ਇਲਾਕਾ;

੪. ਇਕ ਰਾਗ ਜੋ ਅੱਧੀ ਰਾਤ ਵੇਲੇ ਗਾਈਦਾ ਹੈ (ਮ. ਸਿੰ.)

–ਦੇਸ ਕਸਲੀ, ਵਿ. ਦੇਸ਼ ਵਿਚ ਪੈਦਾ ਹੋਇਆ ਹੋਇਆ (ਬਿ.)

–ਦੇਸ਼ ਹਿਤੈਸ਼ੀ, ਵਿ. ਦੇਸ਼ ਦਾ ਹਿਤ ਚਾਹੁਣ ਵਾਲਾ, ਮੁਲਕ ਦਾ ਖ਼ੈਰ-ਖ਼ਾਹ

–ਦੇਸ਼ ਘਾਤੀ, ਵਿ. ਦੇਸ਼ ਧਰੋਹੀ

–ਦੇਸ ਚਾਲ, ਇ. ਦੇਸ ਦੀ ਚਾਲ (ਵਤੀਰਾ) ਜਾਂ ਦੇਸ਼ ਦੀ ਰੀਤ, ਮੁਲਕ ਦਾ ਦਸਤੂਰ (ਰਵਾਜ)

–ਦੇਸ ਚੋਰੀ ਪਰਦੇਸ ਭਿੱਛਿਆ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਆਪਣੇ ਇਲਾਕੇ ਵਿਚ ਬੇਇਜ਼ਤੀ ਦੇ ਕੰਮ ਨਾਲੋਂ ਚੋਰੀ ਕਰ ਲੈਣੀ ਚੰਗੀ ਹੈ ਅਤੇ ਪਰਦੇਸ ਵਿਚ ਬੇਇਜ਼ਤੀ ਦਾ ਕੰਮ ਕਰਨ ਵਿਚ ਕੋਈ ਡਰ ਨਹੀਂ, ਓਦੋਂ ਕਹਿੰਦੇ ਹਨ

–ਦੇਸ ਢਾਲ, ਇ. ਦੇਸ ਚਾਲ

–ਦੇਸ਼-ਦਰਦੀ, ਵਿ. ਦੇਸ਼ ਨਾਲ ਸਨੇਹ ਰਖਣ ਵਾਲਾ

–ਦੇਸ਼ ਦ੍ਰੋਹ, ਪੁ. ਵੇਖੋ ਦੇਸ਼ ਧ੍ਰੋਹ

–ਦੇਸ਼-ਧ੍ਰੋਹੀ, ਵਿ. ਦੇਸ਼ ਨਾਲ ਧੋਖਾ ਕਰਨ ਵਾਲਾ

–ਦੇਸ਼ ਧ੍ਰੋਹ, ਪੁ. ਦੇਸ਼ ਨਾਲ ਧੋਖਾ ਕਰਨ ਦਾ ਭਾਵ

–ਦੇਸ਼ ਨਿਕਾਲਾ, ਪੁ. ਬਨਬਾਸ, ਜਲਾਵਤਨੀ

–ਦੇਸ਼ ਨਿਕਾਲਾ ਦੇਣਾ, ਕ੍ਰਿ. ਸਮਾ. ਜਲਾਵਤਨ ਕਰਨਾ

–ਦੇਸ ਪਰਦੇਸ (ਬਿਦੇਸ) ਫਿਰਨਾ, ਮੁਹਾ. ਥਾਂ ਥਾਂ ਫਿਰਨਾ, ਦੁਨੀਆਂ ਵੇਖਣਾ

–ਦੇਸ਼-ਪਿਆਰ, ਪੁ. ਦੇਸ਼ ਭਗਤੀ

–ਦੇਸ ਬਿਦੇਸ, ਪੁ. ੧. ਦੇਸ਼ ਅਤੇ ਵਿਦੇਸ਼, ਆਪਣਾ ਮੁਲਕ ਅਤੇ ਪਰਾਇਆ ਦੇਸ਼; ੨. ਲੋਕ ਅਤੇ ਪਰਲੋਕ (ਕਾ.)

–ਦੇਸ਼-ਬੇਦਾਵਾ, ਪੁ. ਜਲਾਵਤਨੀ, ਦੇਸ਼ ਨਿਕਾਲਾ :

"ਮਿਲਿਆ ਦੇਸ਼ ਬੇਦਾਵਾ ਬੇਦੋਸ਼ ਤਾਈਂ,
ਵਿਚ ਬਟੇਰਾਂ ਹੋਣ ਖ਼ੁਵਾਰ ਲੱਗੀ"
(ਦਿਲ ਖੁਰਸ਼ੀਦ-ਬਰਕਤ ਰਾਮ)

–ਦੇਸ਼ ਭਗਤ, ਪੁ. ਆਪਣੇ ਦੇਸ਼ ਦੀ ਸੇਵਾ ਕਰਨ ਵਾਲਾ

–ਦੇਸ਼ ਭਗਤੀ, ਇ. ਦੇਸ਼ ਸੇਵਾ

–ਦੇਸ਼ ਭਰਾ, ਪੁ. ਇਕੋ ਦੇਸ਼ ਦੇ ਵਿਚ ਰਹਿਣ ਵਾਲੇ, ਵਤਨੀ, ਹਮਵਤਨ

–ਦੇਸ ਭਾਈ, ਪੁ. ਵਤਨੀ, ਹਮਵਤਨ

–ਦੇਸ਼ ਭਾਖਾ, ਇ. ਆਪਣੇ ਮੁਲਕ ਦੀ ਬੋਲੀ (ਬਿ.)

–ਦੇਸ਼ ਵਾਲਾ, ਪੁ. ਵਸਨੀਕ (ਮ. ਸਿੰ.)

**ਦੇਸਣ**, [ਦੇਸ+ਣ] ਇ.

੧. ਆਪਣੇ ਮੁਲਕ ਦੀ ਰਹਿਣ ਵਾਲੀ ਇਸਤਰੀ;

੨. ਆਪਣੇ ਦੇਸ਼ ਦੇ ਬੀ ਤੋਂ ਪੈਦਾ ਹੋਣ ਵਾਲੀ ਫ਼ਸਲ (ਮ. ਸਿੰ.)

**ਦੇਸ ਦਸੰਤਰ**, [<ਸੰ. ਦੇਸ਼ ਦੇਸ਼ਾਨ੍ਤਰ=ਦੇਸ ਬਦੇਸ਼] ਪੁ.

੧. ਦੂਜੇ ਮੁਲਕ, ਕਈ ਦੇਸ

੨. ਦੇਸ ਜਾਂ ਜ਼ਿਲੇ ਦਾ ਹੱਦ-ਬੰਨਾਂ (ਮ. ਸਿੰ.)

**ਦੇਸਵਾਲ**[1], [ਦੇਸ+ਵਾਲਾ] ਪੁ.
ਇਲਾਕੇ ਦੇ ਲੋਕ, ਦੇਸ ਦੇ ਵਾਸੀ (ਹੀਰ-ਅਹਿਮਦ)

**ਦੇਸਵਾਲ**[2], ਪੁ. ਹਰਿਆਨੇ ਦੇ ਇਲਾਕੇ ਦੀ ਵਾਹੀ ਕਰਨ ਵਾਲੀ ਇਕ ਜਾਤੀ (ਹਰਿਆਨੇ ਦੇ ਲੋਕ ਗੀਤ)

**ਦੇਸੜੀ**, ਪੁ. ਦੇਸੀ ਤਮਾਕੂ (ਪੋਠੋ. ਕੋ.)

**ਦੇਸਾ**, [ਦੇਣਾ] ਵਿ. ਦਾਤਾ, ਮਹਾਦਾਨੀ :

"ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ"
(ਸੋਰ ਮ: ੫)

**ਦੇਸਾਉਰ**, ਪੁ. ਵੇਖੋ ਦਿਸਾਵਰ (ਲੁ. ਕੋ.)

**ਦੇਸਾਉਰੀ**, ਵਿ. ਵੇਖੋ ਦਿਸਾਵਰੀ (ਲੁ. ਕੋ.)

**ਦੇਸਾਚਾਰ**, [ਸੰ. ਦੇਸ਼ਾਚਾਰ] ਇ. ਦੇਸ਼ ਚਾਲ (ਮ. ਸਿੰ.)

**ਦੇਸਾਚਾਲ**, ਇ. ਵੇਖੋ ਦੇਸਾਚਾਰ (ਮ. ਸਿੰ.)

**ਦੇਸ਼ਾਟਨ**, [ਸੰ. ਦੇਸ਼ਾਟਨ] ਪੁ. ਦੇਸ਼ ਯਾਤਰਾ, ਦੇਸ਼ ਭ੍ਰਮਣ

**ਦੇਸ਼ਾਂਤਰ**, [ਸੰ. ਦੇਸ਼ਾਨ੍ਤਰ] ਪੁ. ਦੂਸਰਾ ਦੇਸ਼ ਵਿਦੇਸ਼

**ਦੇਸੀ**, [ਸੰ. ਦੇਸ਼ੀ]

ਵਿ. ੧. ਦੇਸ਼ ਦਾ ਬਣਿਆ ਹੋਇਆ;

੨. ਆਪਣੇ ਦੇਸ਼ ਨਾਲ ਸੰਬੰਧਤ;

੩. ਸਥਾਨਕ;

ਪੁ. ੧. ਆਪਣੇ ਦੇਸ਼ ਦਾ ਵਸਨੀਕ;

੨. ਇਕ ਰਾਗ

–ਦੇਸੀ ਅੰਬ, ਪੁ. ਇਕ ਕਿਸਮ ਦਾ ਅੰਬ ਜੋ ਸਿਰਫ਼ ਚੂਪ ਕੇ ਹੀ ਖਾਧਾ ਜਾਂਦਾ ਹੈ, ਕਟਿਆ ਨਹੀਂ ਜਾਂਦਾ

–ਦੇਸੀ ਸ਼ਰਾਬ, ਇ.
੧. ਆਪਣੇ ਦੇਸ਼ ਵਿਚ ਬਣੀ ਹੋਈ ਸ਼ਰਾਬ
੨. ਘਰ ਵਿਚ ਕਢੀ ਗਈ ਸ਼ਰਾਬ

–ਦੇਸੀ ਕਪਾਹ, ਇ. ਇਕ ਕਿਸਮ ਦੀ ਕਪਾਹ ਜਿਸ ਦੀ ਰੂੰ ਰਜ਼ਾਈਆਂ, ਭੁਲਾਈਆਂ ਵਿਚ ਪਾਈ ਜਾਂਦੀ ਹੈ। ਇਸ ਦਾ ਕਪੜਾ ਮੋਟੀ ਕਿਸਮ ਦਾ ਹੁੰਦਾ ਹੈ

–ਦੇਸੀ ਖੰਡ, ਇ. ਗੰਨੇ ਦੇ ਰਸ ਨੂੰ ਕਾੜ੍ਹ ਕੇ ਬਣਾਈ ਗਈ ਬਹੁਤ ਚਿਟੀ ਸ਼ਕਰ, ਖੰਡਸਾਰੀ

–ਦੇਸੀ ਘਿਉ, ਇ. ਗਊ ਮੱਝ ਆਦਿ ਦੇ ਦੁਧ ਆਦਿ ਤੋਂ ਬਣਾਇਆ ਘਿਉ, ਅਸਲੀ ਘੀ

–ਦੇਸੀ ਜਵੈਣ, ਇ. ਇਕ ਕਿਸਮ ਦੀ ਜਵੈਣ ਜਿਸ ਦੇ ਦਾਣੇ ਬੜੇ ਬਰੀਕ ਹੁੰਦੇ ਹਨ ਅਤੇ ਜੋ ਜ਼ਿਆਦਾ ਵਧੀਆ ਸਮਝੀ ਜਾਂਦੀ ਹੈ

–ਦੇਸੀ ਜੁੱਤੀ, ਇ. ਇਕ ਤਰ੍ਹਾਂ ਦੀ ਹਲਕੀ ਜੁੱਤੀ ਜਿਸ ਦਾ ਸੱਜੇ ਖੱਬੇ ਪੈਰ ਦਾ ਫ਼ਰਕ ਨਹੀਂ ਹੁੰਦਾ

–ਦੇਸੀ ਟੱਟੂ ਖੁਰਸਾਨੀ ਦੁਲੱਤੇ, ਅਖੌ.
ਜਦੋਂ ਕੋਈ ਘਟੀਆ ਜਿਹਾ ਬੰਦਾ ਬਹੁਤਾ ਨਖ਼ਰਾ ਕਰੇ, ਤਾਂ ਕਹਿੰਦੇ ਹਨ

**ਦੇਹ**[1], [ਸੰ. देह] ਇ. ਸ਼ਰੀਰ, ਪਿੰਡਾ, ਤਨ

–ਦੇਹ ਅਧਿਆਸ, ਪੁ.
ਦੇਹ ਨੂੰ ਆਤਮਾ ਸਮਝਣ ਦਾ ਭਰਮ (ਕਾ.)

–ਦੇਹ ਛੁੱਟਣਾ, ਮੁਹਾ. ਮਰ ਜਾਣਾ

–ਦੇਹ ਦੀ ਸੌਂਹ, ਇ. ਆਪਣੀ ਕਸਮ [ਪ੍ਰ. ਕੋ.]

–ਦੇਹ ਪਰਾਣ, ਪੁ. ਬਹੁਤ ਪਿਆਰਾ ਮਨੁੱਖ, ਆਪਣਾ ਸੱਜਣ

**ਦੇਹ**[2], [ਫ਼ਾ. ਦੇਹ دہ ] ਇ. ਪਿੰਡ, ਗ੍ਰਾਂ

**ਦੇਹ**[3], ਪੁ. ਵੇਖੋ ਦੇਂਹ (ਮ. ਸਿੰ.)

–ਦੇਹ ਉਭਰੇ, ਕ੍ਰਿ. ਵਿ. ਦਿਨ ਚੜ੍ਹੇ, ਸੂਰਜ ਨਿਕਲੇ

–ਦੇਹ ਚੜ੍ਹੇ, ਕ੍ਰਿ. ਵਿ. ਦਿਨ ਚੜ੍ਹੇ, ਸੂਰਜ ਨਿਕਲੇ (ਬਿ.)

**ਦੇਹ**[4], ਪੁ. ਵੇਖੋ ਦੇ[3] (ਜਟਕੀ)

**ਦੇਂਹ**, [ਦਿੰਹ] ਪੁ. ੧. ਦਿਨ
੨. ਸੂਰਜ (ਮ. ਸਿੰ.)

–ਦੇਂਹ-ਉਭਾਰ, ਪੁ. ਸੂਰਜ ਚੜ੍ਹਨ ਦਾ ਸਮਾਂ, ਸਵੇਰ

–ਦੇਂਹ ਦਿਹਾਰ, ਪੁ. ਦਿਨ ਦਿਹਾਰ

–ਦੇਂਹ ਭਲੇ ਮਿਤ੍ਰ ਭਲੇ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਜਦੋਂ ਦਿਨ ਚੰਗੇ ਹੋਣ, ਉਦੋਂ ਸਾਰੇ ਹੀ ਮਿਤਰ ਬਣ ਜਾਂਦੇ ਹਨ, ਉਦੋਂ ਕਹਿੰਦੇ ਹਨ (ਮ. ਸਿੰ.)

–ਦੇਂਹ ਭਾਰ, ਪੁ. ਪੂਰਵ, ਮਸ਼ਰਕ (ਮ. ਸਿੰ.)

–ਦੇਂਹ ਭਾਰਾ, ਵਿ. ਪੂਰਵੀ, ਮਸ਼ਰਕੀ (ਮ. ਸਿੰ.)

–ਦੇਂਹ ਲੱਥਾ, ਪੁ. ਸੂਰਜ ਡੁਬਣ ਦਾ ਸਮਾਂ, ਆਥਣ

–ਦੇਂਹ ਲਾਹ, ਪੁ. ਪੱਛਮ, ਮਗ਼ਰਬ (ਮ. ਸਿੰ.)

–ਦੇਂਹ ਲਾਹਾ, ਵਿ. ਪੱਛਮੀ, ਮਗ਼ਰਬੀ (ਮ. ਸਿੰ.)

**ਦੇਹ ਦੱਵਕ**, ਕ੍ਰਿ. ਵਿ. ਦਬਾ ਦਬ (ਪੋਠੋ. ਕੋ.)

**ਦੇਹ ਦੜੱਲਾ**, ਕ੍ਰਿ. ਵਿ. ਦੇਹ ਦੱਵਕ (ਪੋਠੋ. ਕੋ.)

**ਦੇਹ ਧਾਰੀ**, [ਸੰ. देहधारी] ਵਿ. ਜਿਸ ਨੇ ਸਰੀਰ ਧਾਰਨ ਕੀਤਾ ਹੋਇਆ ਹੋਵੇ

–ਦੇਹ ਧਾਰੀ ਗੁਰੂ, ਪੁ. ਉਹ ਮਨੁੱਖ ਜਿਸ ਤੋਂ ਗੁਰੂ ਸਮਝ ਕੇ ਉਪਦੇਸ਼ ਲਿੱਤਾ ਹੋਵੇ

**ਦੇਹਰਾ**, [ਹਿੰ. देहरा ਸੰ. देवगृह] ਪੁ.
੧. ਸਮਾਧ; ੨. ਮੰਦਰ;
੩. ਗੁਰਦਵਾਰਾ (ਬਿ.)

**ਦੇਹਰੀ**, [ਸੰ. देहली] ਇ. ਦਲ੍ਹੀਜ਼ :
"ਦੇਹਰੀ ਬੈਠੀ ਮਿਹਰ ਰੋਵੈ"
(ਕੇਦਾ. ਕਬੀਰ)

**ਦੇਹਲ**, [ਸੰ. तेहली] ਇ.
੧. ਦਲ੍ਹੀਜ਼;
੨. ਵਿਆਹ ਆਦਿ ਤੇ ਬ੍ਰਹਮਣਾਂ ਨੂੰ ਦਿੱਤੀ ਜਾਣ ਵਾਲੀ ਮਠਿਆਈ ਤੇ ਦੱਛਣਾ

**ਦੇਹਲੀ**, ਇ. ਵੇਖੋ ਦਿਹਲੀ

–ਦੇਹਲੀ ਘਸਾ ਦੇਣਾ, ਮੁਹਾ. ਬਹੁਤ ਫੇਰੇ ਪਾਉਣਾ

–ਦੇਹਲੀ ਨੀਵੀਂ ਕਰ ਦੇਣਾ, ਮੁਹਾ. ਬਹੁਤ ਫੇਰੇ ਪਾਉਣਾ

**ਦੇਹੜ**, [ਦੇਹ[1]+ੜ] ਇ. ਦੇਹ, ਤਨ, ਬਦਨ :
"ਚੜਿ ਦੇਹੜਿ ਘੋੜੀ"
(ਵਡ ਮ: ੪ ਘੋੜੀਆਂ)

**ਦੇਂਹਾਂ**, [ਦੇਂਹ+ਆਂ] ਕ੍ਰਿ. ਵਿ. ੧. ਭਲਕੇ (ਜਟਕੀ)
੨. ਦਿਨ ਸਮੇਂ

–ਦੇਂਹਾਂ ਦੀਵੀ, ਕ੍ਰਿ. ਵਿ. ਦਿਨੇ ਦਿਨੇ, ਦਿਨ ਸਮੇਂ :
"ਦੇਂਹਾਂ ਦੀਵੀ ਲੁਟਿਆ ਗਿਆ ਲਾਲਾਂ ਦਾ ਵਣਜਾਰਾ"
(ਗੁਲ. ਯੂਸ.)

**ਦੇਹਾਂਤ**, [ਸੰ. देहान्त] ਪੁ. ਮੌਤ, ਮਿਰਤੂ

**ਦੇਹਾਤੀ**, [ਫ਼ਾ. ਦੇਹਾਤੀ دہاتی ] ਵਿ.
ਪਿੰਡਾ ਦਾ ਰਹਿਣ ਵਾਲਾ, ਪੇਂਡੂ

**ਦੇਹੀ,** [ਦੇਹ[1]+ਈ] ਇ.
੧. ਸ਼ਰੀਰ, ਤਨ, ਜਿਸਮ (ਬਿ.)
੨. ਜੀਵਾਤਮਾ :
"ਮਨ ਕਾ ਜੀਉ ਪਵਨ ਪਤਿਦੇਹੀ,
ਦੇਹੀ ਮਹਿ ਦੇਉ ਸਮਾਯਾ"
(ਸੋਰਠ ਮ: ੧)
–ਦੇਹੀ ਗਾਲਣਾ, ਮੁਹਾ. ਸਰੀਰ ਨੂੰ ਦੁਖ ਦੇਣਾ
–ਸੋਨੇ ਵਰਗੀ ਦੇਹੀ, ਇ. ਬਹੁਤ ਸੁਹਣਾ ਸ਼ਰੀਰ (ਮ. ਸਿੰ.)

**ਦੇਹੁਰਾ[1],** ਪੁ. ਵੇਖੋ ਦੇਹਰਾ :
"ਫੇਰ ਦੀਆ ਦੇਹੁਰਾ ਨਾਮੇ ਕੋ"
(ਮਲਾ. ਨਾਮਦੇਵ)

**ਦੇਹੁਰਾ[2],** [ਦੇਹ[1]+ਉ+ਰਾ] ਪੁ. ਸ਼ਰੀਰ, ਜਿਸਮ :
"ਮਾਟੀ ਕਾ ਲੇ ਦੇਹੁਰਾ ਦਰਿਆ"
(ਰਾਮ ਅ. ਮ: ੫)

**ਦੇਹੁਰੀ[1],** [ਦੇਹੁਰਾ[2] (ਾ)+ਈ] ਇ. ਦੇਹ, ਸ਼ਰੀਰ, ਜਿਸਮ :
"ਭੈ ਸਚਿ ਰਾਤੀ ਦੇਹੁਰੀ"
(ਸ੍ਰੀ ਅ. ਮ: ੧)

**ਦੇਹੁਰੀ[2],** [ਸੰ. ਦ੍ਹੇਲੀ] ਇ. ਦਲ੍ਹੀਜ਼ :
"ਦੇਹੁਰੀ ਬੈਠੀ ਮਾਤਾ ਰੋਵੈ"
(ਆਸਾ ਕਬੀਰ)

**ਦੇਹੁਰੀਆ,** [ਦੇਹੁਰੀ[1]+ਆ] ਇ. ਦੇਹ, ਸ਼ਰੀਰ :
"ਭਈ ਪਰਾਪਤਿ ਮਾਨੁਖ ਦੇਹੁਰੀਆ"
(ਸੋਪੁਰਖ)

**ਦੇਹੂ,** [ਦੇਂਹ=ਸੂਰਜ+ਊ[1]] ਪੁ.
੧. ਸੂਰਜ (ਸ਼ਾਹਪੁਰੀ);
੨. ਐਤਵਾਰ (ਜਟਕੀ)
–ਦੇਹੂ ਨਪਿਆ ਖਲੋਤਾ, ਵਾਕੰਸ਼.
ਸੂਰਜ ਨੂੰ ਗ੍ਰਹਣ ਲੱਗਾ ਹੋਇਆ ਹੈ (ਸ਼ਾਹਪੁਰੀ)
–ਦੇਹੂ ਲਹੇ ਤੇ ਬਾਜਰਾ ਗਹੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਬਾਜਰਾ ਸ਼ਾਮ ਦੇ ਵੇਲੇ ਹੀ ਗਾਹੁਣਾ ਚਾਹੀਦਾ ਹੈ, ਉਦੋਂ ਕਹਿੰਦੇ ਹਨ (ਸ਼ਾਹਪੁਰੀ)

**ਦੇਕੜਾ,** ਪੁ. ਵੇਖੋ ਦੇਗੜਾ (ਬਿ.)

**ਦੇਕੜੀ,** ਇ. ਵੇਖੋ ਦੇਗੜੀ (ਬਿ.)

**ਦੇਖਣਾ,** [ਪ੍ਰਾ. ਦ੍ਰੇਕ੍ਖ √ਸੰ. ਦ੍ਰਿਸ਼+ਣਾ] ਕ੍ਰਿ. ਸਕ.
੧. ਤੱਕਣਾ, ਵੇਖਣਾ, ਲੱਭਣਾ;
੨. ਪੜਤਾਲਣਾ;
੩. ਭਾਲਣਾ;
੪. ਅਜ਼ਮਾਉਣਾ;
੫. ਧਿਆਨ ਰੱਖਣਾ;
੬. ਸੋਚਣਾ, ਸਮਝਣਾ, ਵਿਚਾਰਨਾ;
੭. ਅਨੁਭਵ ਕਰਨਾ;
੮. ਸਹਾਰਨਾ (ਬਿ.);
੯. ਉਡੀਕਣਾ (ਬਿ.)
–ਦੇਖ ਆਉਣਾ, ਮੁਹਾ. ਕਿਸੀ ਚੀਜ਼ ਦੀ ਪੜਤਾਲ ਕਰਕੇ ਵਾਪਸ ਆਉਣਾ
–ਦੇਖ ਕੇ ਅਣਡਿੱਠ ਕਰਨਾ, ਮੁਹਾ.
ਕਿਸੇ ਦੇ ਔਗਣ ਜਾਂ ਐਬ ਨੂੰ ਅੱਖੀਂ ਵੇਖ ਕੇ ਉਸ ਉਤੇ ਪਰਦਾ ਪਿਆ ਰਹਿਣ ਦੇਣਾ, ਕਿਸੇ ਦੇ ਕੁਕਰਮਾਂ ਤੇ ਪੜਦਾ ਪਾਉਣਾ
–ਦੇਖ ਕੇ ਜੀਵਣਾ, ਪੁ. ਬਹੁਤ ਪਿਆਰ ਹੋਣਾ :
"ਜੋੜੀ ਜੋੜ ਦਿੱਤੀ ਰੱਬ ਸਾਹਿਬ,
ਜੀਵਾਂ ਦੇਖ ਤੁਸਾਨੂੰ" (ਹਾਸ਼ਮ)
–ਦੇਖ ਕੇ ਭੁਖ ਲਹਿਣਾ, ਮੁਹਾ. ਬਹੁਤ ਸੁਹਣਾ ਹੋਣਾ
–ਦੇਖ ਚਾਖ, ਇ. ਦੇਖ ਭਾਲ, ਖ਼ਬਰਗੀਰੀ
–ਦੇਖਣ ਹਾਰਾ, ਪੁ. ਵੇਖਣ ਵਾਲਾ :
"ਫ਼ਜ਼ਲ ਖ਼ਾਸ ਤਸਵੀਰ ਕਸ਼ਮੀਰ ਦੀ ਸੀ,
ਰਹੇ ਹੋਸ਼ ਨਹੀਂ ਦੇਖਣ ਹਾਰਿਆਂ ਨੂੰ"
(ਸੋਹਣੀ–ਫ਼ਜ਼ਲ ਸ਼ਾਹ)
–ਦੇਖਣ ਨਾ ਹੋਣਾ, ਮੁਹਾ. ਦੇਖ ਕੇ ਸਹਾਰਿਆ ਨਾ ਜਾਣਾ
–ਦੇਖਣ ਵਾਲੀ ਅੱਖ ਨਾ ਹੋਣਾ, ਮੁਹਾ.
ਪਰਖ ਕਰਨ ਦੇ ਯੋਗ ਨਾ ਹੋਣਾ :
"ਬਿਨ ਸ਼ੋਹ ਥੀਂ ਦੂਜਾ ਕੱਖ ਨਹੀਂ,
ਪਰ ਦੇਖਣ ਵਾਲੀ ਅੱਖ ਨਹੀਂ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)
–ਦੇਖਣ ਵਿਚ, ਕ੍ਰਿ. ਵਿ. ਜ਼ਾਹਰਾ ਤੌਰ ਤੇ, ਉਪਰੋਂ ਉਪਰੋਂ
–ਦੇਖ ਦਾਖ ਕੇ, ਕ੍ਰਿ. ਵਿ. ਚੰਗੀ ਤਰ੍ਹਾਂ ਦੇਖ ਕੇ, ਚੰਗੀ ਤਰ੍ਹਾਂ ਪਰਖ ਕੇ
–ਦੇਖਦਿਆਂ ਦੇਖਦਿਆਂ, ਕ੍ਰਿ. ਵਿ. ਤਕਦਿਆਂ ਤਕਦਿਆਂ, ਝਟਾਪਟ
–ਦੇਖਦਿਆਂ ਰਹਿ ਜਾਣਾ, ਮੁਹਾ. ਮੌਕਾ ਖੁੰਝਾ ਦੇਣਾ
–ਦੇਖਦਿਆਂ ਰਹਿਣਾ, ਕ੍ਰਿ. ਸਮਾ. ਧਿਆਨ ਰੱਖਣਾ, ਪਹਿਰਾ ਦੇਣਾ
–ਦੇਖ ਦਿਖਾ ਲੈਣਾ, ਮੁਹਾ. ਤਸੱਲੀ ਕਰ ਲੈਣਾ
–ਦੇਖਦੇ ਦੇਖਦੇ, ਕ੍ਰਿ. ਵਿ. ਵੇਖਦੇ ਵੇਖਦੇ, ਸਾਹਮਣੇ ਹੀ
–ਦੇਖਦੇ ਰਹਿ ਜਾਣਾ, ਮੁਹਾ.
ਹੱਥੋਂ ਮੌਕਾ ਗਵਾ ਕੇ ਹੱਥ ਮਲਣਾ
–ਦੇਖ ਨਾ ਸੁਖਾਣਾ, ਮੁਹਾ. ਸਾੜਾ ਕਰਨਾ, ਚੰਗਾ ਨਾ ਲੱਗਣਾ
–ਦੇਖਭਾਲ, ਇ. ੧. ਨਿਗਰਾਨੀ; ੨. ਢੂੰਢ; ੩. ਪਰਖ
–ਦੇਖ ਰੇਖ, ਇ. ਨਿਗਰਾਨੀ, ਦੇਖ ਭਾਲ
–ਦੇਖਵਈਆ, ਵਿ. ਦੇਖਣ ਭਾਲਣ ਵਾਲਾ (ਬਿ.)

–ਦੇਖਾ ਦੇਖੀ, ਇ.
 ੧. ਬਿਨਾਂ ਵਿਚਾਰੇ ਕਿਸੇ ਦਾ ਕੰਮ ਵੇਖ ਕੇ ਨਕਲ ਕਰਨ ਦਾ ਭਾਵ
 ੨. ਥੋੜੀ ਜਿਹੀ ਜਾਣ ਪਛਾਣ (ਬਿ.)

–ਦੇਖਾ ਦੇਖੀ ਸਾਧਿਆ ਜੋਗ
ਛਿੱਜੀ ਕਾਇਆ ਵਧਿਆ ਰੋਗ, ] ਅਖੌ.
 ਜਦੋਂ ਕੋਈ ਮਨੁਖ ਕੰਮ ਕਰਨ ਵਿਚ ਢਿਲਾ ਹੋਵੇ ਤੇ ਰੀਸੋ ਰੀਸੀ ਕੰਮ ਕਰਨਾ ਸ਼ੁਰੂ ਕਰ ਦੇਵੇ, ਉਦੋਂ ਕਹਿੰਦੇ ਹਨ

–ਦੇਖਿਆ ਚਾਖਿਆ, ਵਿ.
 ਦੇਖਿਆ ਭਾਲਿਆ, ਅਜ਼ਮਾਇਆ ਹੋਇਆ

–ਦੇਖਿਆ ਜਾਣਾ, ਮੁਹਾ.
 ਨਤੀਜਾ ਭੁਗਤਣ ਲਈ ਤਿਆਰ ਹੋਣਾ (ਮ. ਸਿੰ.)

–ਦੇਖਿਆ ਨਾ ਸੁਣਿਆ, ਅਖੌ.
 ਜਦੋਂ ਕਿਸੇ ਦੀ ਬਾਬਤ ਕੁਝ ਪਤਾ ਨਾ ਹੋਵੇ, ਉਦੋਂ ਕਹਿੰਦੇ ਹਨ

–ਦੇਖਿਆ ਨਾ ਜਾਣਾ, ਮੁਹਾ. ਬਰਦਾਸ਼ਤ ਨਾ ਹੋਣਾ

–ਦੇਖਿਆ ਨਾ ਭਾਲਿਆ, ਅਖੌ.
 ਜਦੋਂ ਆਪਣੇ ਆਪ ਨੂੰ ਬੇਕਸੂਰਾ ਦਸਣਾ ਹੋਵੇ, ਉਦੋਂ ਕਹਿੰਦੇ ਹਨ

–ਦੇਖਿਆ-ਭਾਖਿਆ, ਵਿ. ਦੇਖਿਆ-ਚਾਖਿਆ, ਅਜ਼ਮਾਇਆ ਹੋਇਆ

–ਦੇਖਿਆ-ਭਾਲਿਆ ਹੋਇਆ, ਵਿ.
 ਅਜ਼ਮਾਇਆਂ ਹੋਇਆ, ਪਰਖਿਆ ਹੋਇਆ

–ਦੇਖੋ ਦੇਖੀ, ਕ੍ਰਿ. ਵਿ. ਇਕ ਦੂਜੇ ਵਲੋਂ ਦੇਖ ਦੇਖ ਕੇ

–ਆ ਦੇਖਣਾ ਨਾ ਤਾ, ਮੁਹਾ.
 ਬਿਨਾ ਸੋਚੇ ਵਿਚਾਰੇ ਕੰਮ ਕਰਨਾ, ਕਾਹਲ ਕਰਨਾ

–ਸਖ਼ਤੀ ਦੇਖਣਾ, ਮੁਹਾ. ਬਹੁਤ ਦੁਖ ਸਹਿਣਾ
 "ਇਕ ਸਲਾਮ ਤੁਸਾਡੇ ਕਾਰਨ
 ਸੈ ਇਸ ਸਖ਼ਤੀ ਦੇਖੇ" (ਸੈਫ.)

–ਨਬਜ਼ ਦੇਖਣਾ, ਮੁਹਾ. ਬੁਖ਼ਾਰ ਦਾ ਪਤਾ ਲਾਉਣਾ

–ਰਾਹ ਦੇਖਣਾ, ਮੁਹਾ. ਉਡੀਕ ਕਰਨਾ

**ਦੇਖਤ,** [ਦੇਖ (ਣਾ)+ਤ] ਕ੍ਰਿ. ਵਿ.
 ਦੇਖਦੇ ਹੀ, ਦੇਖਣ ਸਾਰ :
 "ਦੇਖਤ ਦਰਸੁ ਪਾਪ ਸਭ ਨਾਸਹਿ"
 (ਸਾਰ ਮ: ੫)

**ਦੇਖਵੱਯਾ,** ਵਿ. ਵੇਖੋ ਦੇਖਵਈਆ (ਬਿ.)

**ਦੇਖਾਲਣਾ,** [ਦੇਖਣਾ] ਕ੍ਰਿ. ਪ੍ਰੇ. ਦਿਖਾਉਣਾ :
 "ਮੋਂ ਦੇਖਾਲਿਹੁ ਤਿਸ" (ਮਾਰੂ ਮ: ੧)

**ਦੇਗ,** [ਫ਼ਾ. ਦੇਗ دیگ ] ਵਿ.
 ੧. ਚੌੜੇ ਮੂੰਹ ਤੇ ਬਹੁਤ ਵਡੇ ਢਿੱਡ ਵਾਲਾ ਇਕ ਭਾਂਡਾ ਜਿਸ ਵਿਚ ਵਿਆਹ ਸ਼ਾਦੀ ਤੇ ਲੰਗਰ ਆਦਿ ਸਮੇਂ ਦਾਲ ਚੌਲ ਆਦਿ ਰਿੰਨ੍ਹੇ ਜਾਂਦੇ ਹਨ, ਬਹੁਤ ਵੱਡਾ ਦੇਗਚਾ;
 ੨. ਲੰਗਰ, ਅੰਨ;
 ੩. ਕੜਾਹ ਪਰਸ਼ਾਦ;
 ੪. ਨਿਹੰਗ ਸਿੰਘਾਂ ਦੀ ਬੋਲੀ ਵਿਚ ਘੋਟੀ ਹੋਈ ਭੰਗ
 (ਲਾ. ਕ੍ਰਿ. ਵਰਤਣਾ, ਵਰਤਾਉਣਾ)


ਦੇਗ

–ਦੇਗ ਚਲਾਉਣਾ, ਮੁਹਾ. ਲੰਗਰ ਲਾਉਣਾ

–ਦੇਗ ਤੇਗ ਫ਼ਤਹਿ, (ਖ਼ਾ. ਬੋ.) ਅਖੌ.
 ਇਹ ਖ਼ਾਲਸੇ ਦਾ ਅਸ਼ੀਰਵਾਦ ਹੈ। ਇਸ ਦਾ ਭਾਵ ਹੈ ਲੰਗਰ ਚਲਦਾ ਰਹੇ ਅਤੇ ਤਲਵਾਰ ਦਵਾਰਾ ਜਿਤ ਪ੍ਰਾਪਤ ਹੋਂਦੀ ਰਹੇ, ਅਨਾਥਾਂ ਦੀ ਪਾਲਨਾ ਹੋਵੇ ਤੇ ਦੁਸ਼ਟਾਂ ਦਾ ਨਾਸ਼ ਹੋਵੇ

–ਦੇਗ ਬਰਾ (ਪੋਠੋ.) ਪੁ. ਵੱਡੀ ਸਾਰੀ ਦੇਗ (ਪੋਠੋ.)

–ਦੇਗਬਰੀ, ਇ. ਛੋਟਾ ਦੇਗਬਰਾ

–ਦੇਗ ਮਸਤਾਨੀ ਹੋਣਾ, ਮੁਹਾ.
 ਲੰਗਰ ਮੁਕ ਜਾਣਾ

**ਦੇਗਚਾ,** [ਫ਼ਾ. ਦੇਗਚਾ دیگچہ ] ਪੁ.
 ਦਾਲ ਭਾਜੀ ਰਿੰਨ੍ਹਣ ਵਾਲਾ ਧਾਤ ਦਾ ਭਾਂਡਾ

**ਦੇਗਚੀ,** [ਦੇਗ+ਚੀ] ਇ. ਛੋਟਾ ਦੇਗਚਾ

**ਦੇਗਰ,** ਪੁ. ਇਕ ਛੋਟਾ ਜਿਹਾ ਰੁਖ ਜਿਹੜਾ ਪੰਜਾਬ ਦੀਆਂ ਸ਼ਿਵਾਲਕ ਪਹਾੜੀਆਂ ਵਿਚ ਰਾਵੀ ਤਕ ਆਮ ਮਿਲਦਾ ਹੈ। ਇਸ ਦਾ ਫਲ ਖਾਣ ਦੇ ਕੰਮ ਨਹੀਂ ਆਉਂਦਾ। ਕਾਂਗੜੇ ਵਿਚ ਇਸਦੇ ਦੁੱਧ ਨੂੰ ਦਵਾਈ ਵਜੋਂ ਵੀ ਵਰਤਿਆ ਜਾਂਦਾ ਹੈ (ਮ. ਸਿੰ.)

**ਦੇਗੜਾ,** [ਦੇਗ+ੜਾ] ਪੁ. ਦੇਗ (ਜਟਕੀ)

**ਦੇਗੜੀ**, [ਦੇਗ+ੜੀ] ਇ. ਛੋਟੀ ਦੇਗ (ਜਟਕੀ)
**ਦੇਗਾ**, [ਦੇਗ+ਆ] (ਖ਼ਾ. ਬੋ.) ਪੁ.
੧. ਲੰਗਰ;
੨. ਕੜਾਹ ਪਰਸ਼ਾਦ;
੩. ਤੌੜੀ, ਕੁੰਨੀ
**ਦੇਗੀ**, [ਦੇਗ+ਈ] ਵਿ. ਧਾਤ ਨੂੰ ਗਾਲ ਕੇ ਅਤੇ ਸੱਚੇ ਵਿਚ ਪਾਕੇ ਬਣਾਇਆ ਜਾਣ ਵਾਲਾ (ਭਾਂਡਾ)
**ਦੇਗੀ ਲੋਹਾ**, ਪੁ. ਇਕ ਤਰ੍ਹਾਂ ਦਾ ਲੋਹਾ ਜਿਸ ਵਿਚ ਕਈ ਤਰ੍ਹਾਂ ਦੀਆਂ ਮਿਲਾਵਟਾਂ ਰਲੀਆਂ ਹੋਈਆਂ ਹੁੰਦੀਆਂ ਹਨ, ਇਹ ਕੜਕਵਾਂ ਹੁੰਦਾ ਹੈ ਅਤੇ ਸੱਟ ਲੱਗਣ ਤੇ ਟੁੱਟ ਜਾਂਦਾ ਹੈ
**ਦੇਘ**, ਇ. ਵੇਖੋ ਦੇਗ (ਮ. ਸਿੰ.)
**ਦੇਚਕਾ**, ਪੁ. ਵੇਖੋ ਦੇਗਚਾ (ਬਿ.)
**ਦੇਚਕੀ**, ਇ. ਵੇਖੋ ਦੇਗਚੀ (ਬਿ.)
**ਦੇਛੀ**, ਵਿ. ਵੇਖੋ ਦੇਸੀ (ਪੁਆ. ਕੋ.)
**ਦੇਜਕਾ**, ਪੁ. ਵੇਖੋ ਦੇਗਚਾ (ਬਿ.)
–ਦੇਜਕਿਆਂ ਦਾ ਵੇਲਾ, (ਪੋਠੋ.) ਪੁ.
ਢਲਦੀ ਦੁਪਹਿਰ ਪਿਛੋਂ ਉਹ ਵੇਲਾ ਜਦੋਂ ਤੀਵੀਆਂ ਦਾਲ ਭਾਜੀ ਚਾਹੜਦੀਆਂ ਹਨ
**ਦੇਜਕੀ**, ਇ. ਵੇਖੋ ਦੇਗਚੀ (ਬਿ.)
**ਦੇਣ**[1], [ਦੇਣਾ] ਪੁ. ੧. ਕਰਜ਼, ਹੁਦਾਰ;
੨. ਦਿਤੀ ਹੋਈ ਚੀਜ਼, ਦਾਤ;
੩. ਯੋਗਦਾਨ
–ਦੇਣਹਾਰ, ਪੁ. ੧. ਦੇਣਵਾਲਾ;
੨. ਪਰਮੇਸ਼ਰ (ਬਿ.)
–ਦੇਣਹਾਰਾ, ਵਿ. ਦੇਣ ਵਾਲਾ (ਪਾਰਸ ਭਾਗ)
–ਦੇਣ ਤੇ ਆਵੇ ਤਾਂ ਰੱਬ ਛੱਪਰ ਪਾੜ ਕੇ ਦੇਂਦਾ ਹੈ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਰਬ ਦੀ ਮਿਹਰ ਦੀ ਨਿਗਾਹ ਹੋਵੇ ਤਾਂ ਉਸ ਦੇ ਕੋਲ ਦੇਣ ਦੇ ਕਈ ਢੰਗ ਹਨ, ਤਾਂ ਕਹਿੰਦੇ ਹਨ
–ਦੇਣ ਫ਼ਜ਼ੂਲ ਤੇ ਲੈਣ ਹਿਕਮਤ (ਦਲੇਰੀ), ਅਖੌ.
ਜਦ ਇਹ ਦੱਸਣਾ ਹੋਵੇ ਕਿ ਕਰਜ਼ਾ ਦੇਣਾ ਤਾਂ ਸੌਖਾ ਹੈ ਪਰ ਉਗਰਾਹੁਣਾ ਬੜਾ ਔਖਾ ਹੈ, ਤਾਂ ਕਹਿੰਦੇ ਹਨ
–ਦੇਣ ਲੈਣ, ਪੁ. ਵਰਤਣ ਵਰਤਾਣ, ਵਰਤੋਂ ਵਿਹਾਰ, ਲੈਣ ਦੇਣ
–ਲੈਣ ਦੇਣ, ਪੁ. ਦੇਣ ਲੈਣ, ਵਰਤਣ ਵਰਤਾਣ
–ਲੈਣ ਦੇਣ ਦੇ ਸਿਰ ਸੁਆਹ ਪਿਆਰ ਬੜੀ ਚੀਜ਼ ਹੈ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪਿਆਰ ਵਾਲੀ ਥਾਂ ਤੇ ਲੈਣ ਦੇਣ ਦੀ ਪਰਵਾਹ ਨਹੀਂ ਕਰਨੀ ਚਾਹੀਦੀ, ਉਦੋਂ ਕਹਿੰਦੇ ਹਨ

–ਦੇਣ ਲੈਣ ਦ ਸਿਰ ਪਾਓ ਮਿੱਟੀ ਪਿਆਰ ਬੜੀ ਚੀਜ਼ ਹੈ, } ਅਖੌ.
ਵੇਖੋ ਲੈਣ ਦੇਣ ਦੇ ਸਿਰ ਪਾਓ ਸੁਆਹ
**ਦੇਣ**[2], (ਕਾਂਗ.) ਦੁਲਿੰ. ਵੇਖੋ ਡੈਣ (ਮ. ਸਿੰ.)
**ਦੇਣਦਾਰ**, [ਦੇਣ+ਦਾਰ] ਵਿ.
੧. ਕਰਜ਼ਾਈ, ਕਰਜ਼ਦਾਰ, ਰਿਣੀ;
੨. ਜਿਸ ਤੇ ਉਪਕਾਰ ਕੀਤਾ ਜਾਏ, ਸ਼ੁਕਰ ਗੁਜ਼ਾਰ, ਰਿਣੀ;
੩. ਤਨਖਾਹੀਆ (ਕਾ.)
–ਦੇਣਦਾਰੀ, ਇ. ਕਰਜ਼, ਹੁਦਾਰ (ਬਿ.)
**ਦੇਣਾ**, [ਸੰ.√ਦਾ=ਦੇਣਾ+·ਣਾ]
ਕ੍ਰਿ. ਸਕ. ੧. ਕਿਸੇ ਵਸਤੂ ਨੂੰ ਆਪਣੇ ਅਧਿਕਾਰ ਵਿਚੋਂ ਹਟਾ ਕੇ ਦੂਸਰੇ ਦੇ ਅਧਿਕਾਰ ਵਿਚ ਕਰਨਾ, ਹਵਾਲੇ ਕਰਨਾ, ਬਖਸ਼ਣਾ;
੨. ਪੁੰਨ ਕਰਨਾ, ਦਾਨ ਕਰਨਾ;
੩. ਉਧਾਰ ਲਾਉਣਾ;
੪. ਪੈਦਾ ਕਰਨਾ;
੫. ਦੁੱਖ ਪੁਚਾਉਣਾ;
੬. ਧਕਣਾ, ਵਾੜਨਾ (ਬਿ.)
੭. ਰੱਖਣਾ (ਬਿ.)
ਪੁ. ਕਰਜ਼ਾ, ਹੁਦਾਰ
–ਦੇ ਛੱਡਣਾ, ਕ੍ਰਿ.ਸਮਾ. ਬਿਲਕੁਲ ਤਿਆਗ ਦੇਣਾ
–ਦੇਣਾ ਆਉਣਾ, ਮੁਹਾ. ਕੀਤੇ ਦਾ ਫਲ ਭੁਗਤਣਾ, ਕਿਸੇ ਨਾਲ ਕੀਤੇ ਅਨਿਆਂ ਦਾ ਫਲ ਭੋਗਣਾ
–ਦੇਣਾ ਭਲਾ ਨਾ ਬਾਪ ਕਾ ਬੇਟੀ ਭਲੀ ਨਾ ਏਕ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਰਜ਼ਾ ਨੇੜੇ ਤੋਂ ਨੇੜੇ ਦੇ ਸਬੰਧੀ ਦਾ ਵੀ ਚੰਗਾ ਨਹੀਂ ਅਤੇ ਘਰ ਵਿਚ ਇਕ ਧੀ ਦਾ ਭਾਰ ਵੀ ਬਹੁਤ ਜ਼ਿਆਦਾ ਹੈ, ਤਾਂ ਕਹਿੰਦੇ ਹਨ
–ਦੇਣਾ ਲੈਣਾ, ਪੁ. ੧. ਵਰਤਣ ਵਰਤਾਣ, ਵਿਹਾਰ;
੨. ਕਰਜ਼ਾ, ਹੁਦਾਰ (ਲੁ. ਕੋ.)
–ਦੇਣੀਆਂ ਨਾ ਦਿੱਤਾ ਜਾਣਾ, ਮੁਹਾ. ਕਿਸੇ ਦੇ ਕੀਤੇ ਉਪਕਾਰ ਦਾ ਇਵਜ਼ਾਨਾ ਨਾ ਦੇ ਸਕਣਾ
–ਦੇ ਦੇਣਾ, ਕ੍ਰਿ. ਸਮਾ. ੧. ਭੇਟ ਕਰਨਾ;
੨. ਪੂਰੀ ਰਕਮ ਦੇ ਕੇ ਹਿਸਾਬ ਮੁਕਾਉਣਾ (ਬਿ.)
–ਦੇ ਮਾਰਨਾ, ਮੁਹਾ. ੧. ਜ਼ੋਰ ਨਾਲ ਹੇਠਾਂ ਸੁੱਟਣਾ, ਚੁਕ ਕੇ ਧਰਤੀ ਉਤੇ ਜ਼ੋਰ ਨਾਲ ਸੁੱਟਣਾ;
੨. ਢਾਹ ਦੇਣਾ
–ਦੇ ਲੈਣਾ, ਕ੍ਰਿ. ਸਮਾ. ਖੁਲ੍ਹੇ ਦਿਲ ਨਾਲ ਦੇਣਾ

–ਲੈਣਾ ਦੇਣਾ, ਪੁ. ਵਰਤਣ ਵਰਤਾਣ, ਵਿਹਾਰ;
੨. ਕਰਜ਼ਾ, ਹੁਦਾਰ (ਲੁ. ਕੋ.)

**ਦੇਪੋਕਾ**, [ਦੇਣਾ] ਵਿ. ਦੇਣ ਵਾਲਾ (ਪੁਆ. ਕੋ.)

**ਦੇਮਣਾ**, [ਦੇਵਣਾ] ਕ੍ਰਿ. ਸਕ. ਵੇਖੋ ਦੇਣਾ (ਪੁ. ਕੋ.)

**ਦੇਰ**[1], ਪੁ. ਵੇਖੋ ਦਿਉਰ;
ਇ. ਦਰਾਣੀ : "ਦੇਰ ਜਿਠਾਣੀ ਮੁਈ ਦੂਖਿ ਸਤਾਪਿ"
(ਆਸਾ ਮ: ੫)

**ਦੇਰ**[2], [ਫ਼ਾ. ਦੇਰ دیر ] ਇ.
ਚਿਰਕ, ਅਵੇਰ, ਦੇਰੀ, ਢਿਲ :
(ਲਾ. ਕ੍ਰਿ. ਲਗਣੀ, ਲਾਉਣੀ)

–ਦੇਰ ਆਏ ਦਰੁਸਤ ਆਏ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਕੰਮ ਦੇ ਸਿਰੇ ਚੜ੍ਹਨ ਵਿਚ ਦੇਰ ਹੋ ਜਾਣਾ ਕੋਈ ਔਗਣ ਨਹੀਂ ਸਗੋਂ ਉਸ ਨਾਲ ਭਲਾ ਹੀ ਹੁੰਦਾ ਹੈ, ਤਾਂ ਕਹਿੰਦੇ ਹਨ

–ਦੇਰ ਸਵੇਰ, ਇ. ਦੇਰੀ ਹੋਣ ਦਾ ਭਾਵ :
"ਪਰਚਾ ਨਾ ਮਿਲਣ ਜਾਂ ਉਹਦੀ ਦੇਰ ਸਵੇਰ ਬਾਰੇ ਚੌਧਰੀ ਮੁਹੰਮਦ ਅਫ਼ਜ਼ਲ ਖ਼ਾਂ ਸਾਹਿਬ ਨੂੰ 'ਪੰਜ ਦਰਿਆ' ਦੇ ਦਫ਼ਤਰ ਦੇ ਪਤੇ ਤੇ ਲਿਖਿਆ ਕਰਨ" (ਪੰਜ ਦਰਿਆ, ਫ਼ਰਵਰੀ ੬੦)

–ਦੇਰ ਨਾਲ, ਕ੍ਰਿ. ਵਿ. ਬਹੁਤ ਚਿਰ ਪਿਛੋਂ, ਵਕਤੋਂ ਪਿਛੋਂ

–ਦੇਰ ਪਾ, ਵਿ. ਬਹੁਤ ਦੇਰ ਤਕ ਚੱਲਣ (ਹੰਡਣ) ਵਾਲਾ, ਹੰਡਣਸਾਰ

–ਦੇਰ ਪਾਉਣਾ, ਪੁ. ਦੇਰ ਲਾਉਣਾ :
"ਫਿਰ ਇੱਦੋਂ ਦੀ ਵਾ ਨਾ ਲੱਗਸ
ਬਿਲਕੁਲ ਦੇਰ ਨਾ ਪਾਉ" (ਗੁ. ਯੂ.)

–ਰਬ ਦੇ ਘਰ ਦੇਰ ਹੈ ਹਨੇਰ ਨਹੀਂ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਰਬ ਹਮੇਸ਼ਾਂ ਹਰ ਆਦਮੀ ਨਾਲ ਇਨਸਾਫ਼ ਕਰਦਾ ਹੈ, ਉਦੋਂ ਕਹਿੰਦੇ ਹਨ

**ਦੇਰਾਜਾਤ**, ਪੁ. ੧. ਦਰਿਆ ਸਿੰਧ ਤੇ ਸੁਲੇਮਾਨ ਦੀਆਂ ਪਹਾੜੀਆਂ ਦੇ ਵਿਚਕਾਰ ਦਾ ਇਲਾਕਾ
੨. ਬਨੂੰ ਤੇ ਸਿੰਧ ਦੇ ਵਿਚਕਾਰ ਦਾ ਇਲਾਕਾ
( ਜਟਕੀ )

–ਦੇਰਾਵਾਲ, ਪੁ. ਦੇਰਾਜਾਤ ਦੇ ਵਾਸੀ ਅਤੇ ਉਨ੍ਹਾਂ ਦੀ ਬੋਲੀ
(ਜਟਕੀ)

**ਦੇਰੀ**, [ਫ਼ਾ. ਦੇਰੀ دیری ] ਇ.
ਚਿਰਕ, ਅਵੇਰ, ਦੇਰ, ਢਿਲ,
(ਲਾ. ਕ੍ਰਿ. ਲਗਣਾ, ਲਾਉਣਾ)

**ਦੇਰੀਨਾ**, [ਫ਼ਾ. ਦੇਰੀਨਾ دیرینہ ] ਇ. ਪੁਰਾਣਾ :
"ਮਿਲਿਆ ਜਦੋਂ ਪਿਆਰਾ ਗਏ ਸਾਰੇ ਦਾਗ਼ ਦੇਰੀਨੇ"
(ਗੁਲ. ਯੂਸ.)

**ਦੇਵ**[1], [ਸੰ. ਦੇਵ] ਪੁ.
੧. ਦੇਉਤਾ, ਸੁਰ;
੨. ਗੁਰੂ :
"ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ"
(ਆਸਾ ਕਬੀਰ)
੩. ਦੇਵਤਾ ਦੀ ਮੂਰਤੀ :
"ਬਾਹਰਿ ਦੇਵ ਪਖਾਲੀਐ ਜੇ ਮਨ ਧੋਵੈ ਕੋਇ"
(ਗੁਜ. ਮ: ੧)

–ਦੇਵ ਸਥਾਨ, ਪੁ. ਦੇਵਤੇ ਦਾ ਮੰਦਰ (ਬਿ.)

–ਦੇਵਗਣ, ਪੁ. ਦੇਵਤਿਆਂ ਦਾ ਸਮੂਹ

–ਦੇਵ ਗਾਥਾ, ਇ. ਦੇਵੀ ਦੇਵਤਿਆਂ ਦੀ ਕਹਾਣੀ

–ਦੇਵਜਨ, ਪੁ. ਦੇਵਤਾ ਲੋਕ :
"ਦੇਵਜਨ ਹੋਰ ਬਲਾਈਂ ਪਰੀਆਂ ਰਹਿਣ ਮੇਰੇ ਉਹ ਕੈਦੀ"
(ਕਾਦਰਯਾਰ–ਮਹਿਰਾਜ ਨਾਮਾ)

–ਦੇਵ ਦਾਨਵ, ਪੁ. ਦੇਵਤੇ ਅਤੇ ਰਾਖਸ਼

–ਦੇਵਨਾਗਰੀ, ਇ. ਸੰਸਕ੍ਰਿਤ ਹਿੰਦੀ ਆਦਿ ਭਾਸ਼ਾਵਾਂ ਦੀ ਲਿਪੀ ਜਿਹੜੀ ਪ੍ਰਾਚੀਨ ਬ੍ਰਾਹਮੀ ਲਿਪੀ ਦਾ ਹੀ ਰੂਪ ਹੈ

–ਦੇਵ ਨੇਤ, ਕ੍ਰਿ. ਵਿ. ਰਬਸਬੱਬੀ, ਅਚਾਨਕ

–ਦੇਵਪੁਰੀ, ਇ. ਸਚਖੰਡ :
"ਦੇਵ ਪੁਰੀ ਮਹਿ ਗਧਉ"
(ਸਵੈ. ਮ: ੫ ਕੇ)

–ਦੇਵ ਪੂਜਕ, ਪੁ. ੧. ਦੇਵਤਿਆਂ ਦੀ ਪੂਜਾ ਕਰਨ ਵਾਲਾ;
੨. ਮੂਰਤੀ ਪੂਜਕ (ਲੁ. ਕੋ.)

–ਦੇਵ ਪੂਜਾ, ਇ. ੧. ਦੇਵਤਿਆਂ ਦੀ ਪੂਜਾ;
੨. ਮੂਰਤੀ ਪੂਜਾ (ਲੁ. ਕੋ.)

–ਦੇਵਬਾਣੀ, ਇ. ੧. ਦੇਵਤਿਆਂ ਦੀ ਬੋਲੀ, ਸੰਸਕ੍ਰਿਤ ਭਾਸ਼ਾ;
੨. ਆਕਾਸ਼ਬਾਣੀ

–ਦੇਵ-ਭਾਸ਼ਾ, ਇ. ਦੇਵਤਿਆਂ ਦੀ ਬੋਲੀ, ਸੰਸਕ੍ਰਿਤ :
"ਸ਼ਰਧਾਲੂਆਂ ਨੇ ਪਿਛੋਂ ਆ ਕੇ ਇਸ ਨੂੰ ਦੇਵ-ਭਾਸ਼ਾ ਦਾ ਨਾਉਂ ਵੀ ਦਿੱਤਾ"
(ਪੰ. ਬੋਲੀ ਦਾ ਇਤਿਹਾਸ–ਭਾਸ਼ਾ ਵਿਭਾਗ)

–ਦੇਵ ਲੋਕ ਨੂੰ ਜਾਣਾ, ਮੁਹਾ. ਮਰ ਜਾਣਾ

**ਦੇਵ ਸਮਾਜ,** [ਦੇਵ+ਸਮਾਜ] ਪੁ.
ਇਕ ਅਨੀਸ਼ਵਰਵਾਦੀ ਸਮਾਜ ਜਿਸ ਦੇ ਮੋਢੀ ਸ੍ਰੀ ਸਤਿਆ ਨੰਦ ਅਗਨੀਹੋਤਰੀ ਸਨ

**ਦੇਵ ਸਮਾਜੀ,** ਵਿ. ਦੇਵ ਸਮਾਜ ਨਾਲ ਸਬੰਧਤ
ਪੁ. ਦੇਵ ਸਮਾਜ ਮੱਤ ਦਾ ਪੈਰੋਕਾਰ

–ਦੇਵਸਮਾਜੀਆ, ਪੁ. ਦੇਵ ਸਮਾਜ ਮੱਤ ਦਾ ਪੈਰੋਕਾਰ

**ਦੇਵ²,** [ਫ਼ਾ. ਦੇਵ ديو ] ਪੁ. ਜਿੰਨ, ਭੂਤ

–ਦੇਵ ਹੈਕਲ, ਵਿ. ਦਿਉ ਕਦ

–ਦੇਵ ਜ਼ਾਦ, ਪੁ. ੧. ਦਿਉ ਦਾ ਬੱਚਾ,
੨. ਦਿਉ ਵਰਗੇ ਸਰੀਰ ਦਾ ਆਦਮੀ

**ਦੇਵਕਾ,** [ਦੇਵ (ਣ)+ਕਾ] ਵਿ. ਦੇਣ ਵਾਲਾ
"ਅਪੁਛਿਆ ਦਾਨ ਦੇਵਕਾ" (ਵਾਰ ਸ੍ਰੀ ਮ: ੪)

**ਦੇਵਕੀ,** ਇ. ਯਦੁਵੰਸ਼ੀ ਰਾਜਾ ਦੇਵਕ ਦੀ ਪੁਤਰੀ ਵਸੁਦੇਵ ਦੀ ਪਤਨੀ ਜੋ ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਸੀ
"ਧਨਿ ਧਨਿ ਮਾਤਾ ਤੂ ਦੇਵਕੀ" (ਮਾਲੀ ਨਾਮਦੇਵ)

**ਦੇਵ ਗੰਧਾਰੀ,** [ਸੰ. देवगान्धारी] ਇ. ਇਕ ਰਾਗਣੀ

**ਦੇਵਣਦਾਰ,** [ਦੇਵਣ+ਦਾਰ] ਪੁ. ਦੇਣਦਾਰ
"ਦੇਵਣਦਾਰ ਬਣੇ ਜਿਸ ਗਲ ਵਿਚ ਸੌ ਸਾਲ ਕਰੇ ਧਿੰਗਾਣੇ" (ਹਾਸ਼ਮ)

**ਦੇਵਣਾ,** [ਦੇ (ਵ) ਣਾ] ਕ੍ਰਿ. ਸਕ. ਦੇਣਾ

**ਦੇਵਤਾ,** [ਸੰ. देवता] ਪੁ. ੧. ਫ਼ਰਿਸ਼ਤਾ, ਦਿਓਤਾ;
੨. ਭਲਾ ਲੋਕ; ੩. ਮੂਰਖ;
੪. ਸਾਨ੍ਹ; ੫. ਸ਼ਰਾਰਤੀ ਆਦਮੀ;
੬. ਸੱਪ
(ਅਖ਼ੀਰਲੇ ਤਿੰਨੇ ਅਰਥ ਵਿਅੰਗ ਨਾਲ ਬੋਲੇ ਜਾਂਦੇ ਹਨ) (ਬਿ.)

–ਸ਼ਹਿਰ ਵਸੰਦੇ ਦੇਵਤੇ ਤੇ ਬਾਹਰ ਵਸੰਦੇ ਪਰੇਤ, ] ਅਖੌ.
ਜਦੋਂ ਸ਼ਹਿਰ ਵਿਚ ਵਸਣ ਦੀ ਮਹੱਤਤਾ ਦੱਸਣੀ ਹੋਵੇ, ਉਦੋਂ ਕਹਿੰਦੇ ਹਨ (L)

**ਦੇਵਦਾਰੂ,** [ਸੰ. देवदारु] ਪੁ. ਦਿਆਰ, ਬਿਆਰ, (ਕਾ.)

**ਦੇਵਨ,** [ਦੇਣ] ਪੁ. ਦੇਣ ਦਾ ਭਾਵ
ਦਾਨ ਕਰਨ ਦੀ ਕਿਰਿਆ :
"ਦੇਵਨ ਕਉ ਏਕੈ ਭਗਵਾਨ" (ਸੁਖਮਨੀ)

–ਦੇਵਨਹਾਰ, ਵਿ. ਦੇਣਵਾਲਾ
"ਦੇਵਨ ਹਾਰ ਦਾਤਾਰੁ ਅੰਤ ਨਾ ਪਾਰਾਵਾਰਾ" (ਰਾਮ ਮ: ੩)

**ਦੇਵਰ²,** [ਸ਼ਾ. ਤਿਉਰ ਦੇ ਅਧਾਰ ਤੇ ਬਣਿਆ ਹੋਇਆ ਸ਼ਬਦ]
ਪੁ. ਦੋ ਜ਼ਨਾਨੇ ਕਪੜੇ ਲੁੰਗੀ ਤੇ ਫੁਲਕਾਰੀ,
ਬੇਵਰ, ਬਿਉਰ (ਸ਼ਾਹਪੁਰੀ)

**ਦੇਵਰਾਣੀ,** ਇ. ਵੇਖੋ ਦਰਾਣੀ

**ਦੇਵ ਰਿਖੀ,** [ਸੰ. देवर्षि] ਪੁ.
੧. ਦੇਵ ਲੋਕ ਵਿਚ ਰਹਿਣ ਵਾਲਾ ਰਿਖੀ (ਕਾ)

**ਦੇਵਲ,** [ਸੰ. देवालय] ਪੁ. ਦੇਵ-ਮੰਦਰ
ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ" (ਸ. ਕਬੀਰ)

**ਦੇਵਲੋਕ,** [ਸੰ. देवलोक] ਪੁ. ਸਵਰਗ, ਬੈਕੁੰਠ

–ਦੇਵ ਲੋਕ ਹੋਣਾ, ਮਹਾ. ਮਰ ਜਾਣਾ

–ਦੇਵ ਲੋਕ ਨੂੰ ਜਾਣਾ, ਮੁਹਾ. ਮਰ ਜਾਣਾ

**ਦੇਵਾ¹,** [ਦੇਵ (ਣਾ)+ਆ] ਵਿ. ਦੇਣ ਵਾਲਾ, ਦਾਤਾ :
"ਜੀਵਨ ਦੇਵਾ ਪਾਰਬ੍ਰਹਮ ਸੇਵਾ" (ਧਨਾ ਮ: ੫)

–ਦੇਵਾ ਲੇਵੀ, ਇ. ਲੈਣ ਦੇਣ, ਵਣਜ ਵਿਹਾਰ (ਲ. ਕੋ.)

**ਦੇਵਾ²,** [ਸੰ. देव+ਆ] ਪੁ. ਦੇਵਤਾ "ਸੋ ਮੂਰਿਤ ਹੈ ਦੇਵਾ" (ਗਉੜੀ ਮ: ੪)
ਇ. ੧. ਦੇਵੀ (ਬਿ.)
੨. ਲੱਛਮੀ (ਪੁਆ. ਕੋ.)

–ਦੇਵਾਂਗਨਾ, ਇ. ਦੇਵਤਾ ਦੀ ਇਸਤ੍ਰੀ, ਦੇਵ ਪਤਨੀ :
"ਆਪ ਜੀ ਦੇ ਚਰਨਾਂ ਦੀ ਛੋਹ ਨਾਲ ਅਹਿਲਯਾ ਨੇ ਮਲਿਨ ਦੇਹ ਤਿਆਗਕੇ ਦੇਵਾਂਗਾਨਾ ਦਾ ਰੂਪ ਧਾਰ ਲਿਆ" (ਸ੍ਰੀ ਗੁਰੂ ਗਰੰਥ ਕਥਾ ਸਾਗਰ)

–ਦੇਵਾ ਰਾਣੀ, ਇ. ਦੇਵੀ (ਲ. ਕੋ.)

–ਦੇਵਾਂ ਰਾਣੀ, ਇ. ਲੱਛਮੀ ਦੇਵੀ (ਪੁਆ.ਕੋ)

**ਦੇਵਾਨਾ,** ਵਿ. ਵੇਖੋ ਦੀਵਾਨਾ :
"ਸੋ ਕਹੀਐ ਦੇਵਾਨਾ, ਆਪੁ ਨਾ ਪਛਾਣਈ" (ਵਾਰ ਮਾਲ ਮ: ੧)

**ਦੇਵਾਨਾਗਰੀ,** ਇ. ਵੇਖੋ ਦੇਵਨਾਗਰੀ, (ਲ.ਕੋ)

**ਦੇਵਾਲਾ,** [ਸੰ. देवालय] ਪੁ. ੧. ਮੰਦਰ, ੨. ਦੇਵੀ ਦਾ ਮੰਦਰ

**ਦੇਵਾਲੀ¹,** ਇ. ਵੇਖੋ ਦਿਵਾਲੀ (ਲ. ਕੋ.)

**ਦੇਵਾਲੀ²,** ਇ. ਵੇਖੋ ਦਿਵਾਈ² (ਲ. ਕੋ.)

**ਦੇਵਾਲੀਆ,** ਵਿ. ਵੇਖੋ ਦਿਵਾਲੀਆ :
"ਹਰਿਨਾਮ ਧਨੁ ਨ ਖਟਿਓ, ਸੇ ਦੇਵਾਲੀਏ ਜੁਗ ਮਾਹਿ" (ਵਾਰ ਬਿਲਾਵਲ ਮ: ੪)

**ਦੇਵੀ,** [ਸੰ. देवी] ਇ.
੧. ਦੇਵਤਾ ਦੀ ਇਸਤ੍ਰੀ;
੨. ਸ਼ਕਤੀ, ਦੁਰਗਾ, ਭਵਾਨੀ, ਭਗਵਤੀ;

੩. ਸਦਾ-ਚਾਰ ਵਾਲੀ ਇਸਤਰੀ, ਪਤੀਬਰਤਾ ਇਸਤਰੀ;
੪. ਸੁੰਦਰ ਇਸਤ੍ਰੀ;
੫. ਭੈੜੀ ਇਸਤਰੀ (ਵਿਅੰਗ ਨਾਲ)

**ਦੇਵੀ ਦਿਆਰ,** ਪੁ. ਵੇਖੋ ਦੇਵਦਾਰੂ

**ਦੇੜੀ,** [ਦੇਹਲੀ] ਇ. ਦਲ੍ਹੀਜ਼ (ਪੁਆ. ਕੋ.)

**ਦੈਆ,** ਇ. ਵੇਖੋ ਦਇਆ :
"ਜਤੁ ਸਤੁ ਚਾਵਲ ਦੈਆ ਕਣਕ ਕਰਿ"
(ਪ੍ਰਭਾ. ਮ: ੫)

**ਦੈਆਰ,** ਵਿ. ਵੇਖੋ ਦਿਆਲ :
"ਅਪਾਰ ਦੈਆਰ ਠਾਕੁਰ"
(ਗਉ. ਛੰਤ ਮ: ੫)

**ਦੈਆਲ,** ਵਿ. ਵੇਖੋ ਦਿਆਲ :
"ਦੀਨਾਨਾਥ ਦੈਆਲ ਦੇਵ"
(ਮਾਝ. ਮ: ੫ ਦਿਨ ਰੈਣ)

**ਦੈਈ**[1]**,** [ਸੰ. ਦੈਵ+ਈ] ਪੁ. ੧. ਰਬ;
੨. ਦੈਂਤ (ਪੁਆ. ਕੋ.)

**ਦੈਈ**[2]**,** [ਦੇਣਾ] ਵਿ. ਦਿਤੀ ਹੋਈ (ਪੁਆ. ਕੋ.)

**ਦੈਹ,**
**ਦੈਂਹ,** [ਦਸ] ਵਿ. ਦਸ (ਪੁਆ. ਕੋ.)

–ਦੈਹਸਿਰ, ਪੁ. ਦਸ ਸਿਰਾਂ ਵਾਲਾ ਰਾਵਣ (ਪੁਆ. ਕੋ.)

–ਦੈਹਸਿਰਾ, ਪੁ. ਦਸ ਸਿਰਾਂ ਵਾਲਾ ਰਾਵਣ (ਪੁਆ. ਕੋ.)

–ਦੈਹਸੇਰ, ਪੁ. ਦਸ ਸੇਰ (ਪੁਆ. ਕੋ.)

–ਦੈਹ ਸੇਰਾ, ਵਿ. ਦਸਾਂ ਸੇਰਾਂ ਦਾ (ਪੁਆ. ਕੋ.)

**ਦੈਹ ਸੇਰੀ,** ਇ. ਦਸ ਸੇਰੀ (ਪੁਆ. ਕੋ.)

**ਦੈਹਕਾਨ,** [ਫ਼ਾ. ਦੇਹਕਾਨ دہقان =ਕਿਸਾਨ] ਪੁ. ਕਿਸਾਨ, ਕਿਰਸਾਨ

**ਦੈਹਕਾਨੀ,** [ਫ਼ਾ. ਦੇਹਕਾਨੀ دہقانی ]
ਵਿ. ਦਹਿਕਾਨ ਨਾਲ ਸੰਬੰਧਤ, ਦਹਿਕਾਨ ਦਾ
ਇ. ਦਹਿਕਾਨ ਦਾ ਕੰਮ, ਕਿਰਸਾਨੀ

**ਦੈਂਹਗੜ,** [ਸ਼ਬਦਾਨੁ.] ਪੁ. ਢੋਲਾਂ ਦੀ ਜ਼ੋਰ ਨਾਲ ਵੱਜਣ ਦੀ ਅਵਾਜ਼ (ਬਿ.)

–ਦੈਂਹਗੜ ਢੱਲਾ, ਪੁ. ਮੋਟਾ ਅਤੇ ਮਧਰਾ ਆਦਮੀ

–ਦੈਂਹਗੜ ਦੈਂਹਗੜ, ਪੁ. ਢੋਲ ਦੇ ਵੱਜਣ ਦੀ ਅਵਾਜ਼
(ਮ. ਸਿੰ.)

**ਦੈਹਣਾ,** [ਦਹਿਣਾ[1]]
ਕ੍ਰਿ. ਸਕ. ਤੰਗ ਕਰਨਾ, ਦੁਖੀ ਕਰਨਾ
ਵਿ. ਤੰਗ ਕਰਨ ਵਾਲਾ (ਪੁਆ. ਕੋ.)

**ਦੈਹਲ,** ਪੁ. ਵੇਖੋ ਦਹਿਲ (ਪੁਆ. ਕੋ.)

–ਦੈਹਲ ਕਰਨਾ, ਕ੍ਰਿ. ਸਮਾ. ਡਰ ਮੰਨਣਾ (ਪੁਆ. ਕੋ.)

–ਦੈਹਲ ਪੈਣਾ, ਕ੍ਰਿ. ਸਮਾ. ਡਰ ਹੋਣਾ (ਪੁਆ. ਕੋ.)

–ਦੈਹਲ ਪੌਣਾ, ਕ੍ਰਿ. ਸਮਾ. ਡਰਾ ਦੇਣਾ (ਪੁਆ. ਕੋ.)

**ਦੈਂਗੜ,** [ਦੈਂਹਗੜ] ਵਿ. ੧. ਉਦੰਡ;
੨. ਝੱਲਾ (ਪੁਆ. ਕੋ.)

**ਦੈਜੂਰ,** [∠ਅਰ. ਦਾਜ داج √ دجب =ਹਨੇਰਾ ਹੋਣਾ] ਵਿ. ਕਾਲਾ ਸਿਆਹ ;
"ਏਸ ਵਾਸਤੇ ਲਾਲ ਨੂੰ ਨਾਲ ਆਂਦਾ,
ਦੂਰ ਫ਼ਿਕਰ ਦੀ ਸ਼ਬੇ ਦੈਜੂਰ ਹੋਵੇ"
(ਲੈਲਾ ਮਜਨੂੰ–ਕਾਦਰੀ)

**ਦੈਣੀ,** [ਦੇਣਾ] ਵਿ. ਦੇਣ ਵਾਲਾ, ਦਾਤਾ :
"ਜੀਅ ਦਾਨ ਗੁਰੂ ਦੈਣੀ"
(ਦੇਵ. ਮ: ੫)

**ਦੈਤ,** ਪੁ. ਵੇਖੋ ਦੈਂਤ (ਬਿ.)

–ਦੈਤਣੀ, ਇ. ਵੇਖੋ ਦੈਂਤਣੀ (ਮ. ਸਿੰ.)

**ਦੈਂਤ,** [ਸੰ. ਦੈਤ੍ਯ] ਪੁ. ੧. ਦਿਉ, ਰਾਖਸ਼;
੨. ਲੰਮਾ ਝੰਮਾਂ ਗਭਰੂ

–ਦੈਂਤਣੀ, ਇ. ੧. ਰਾਖਸ਼ਣੀ;
੨. ਲੰਮੀ ਝੰਮੀ ਤ੍ਰੀਮਤ (ਬਿ.)

**ਦੈਨ,** [ਦੇਣਾ] ਪੁ.
੧. ਦੇਣ, ਕਰਜ਼ਾ (ਲਾ. ਕ੍ਰਿ. ਚਾੜ੍ਹਨਾ) (ਪੋਠੋ. ਕੋ.)
੨. ਦੇਣ ਦਾ ਭਾਵ, ਦਾਨ ਦੇਣ ਦੀ ਕਿਰਿਆ :
"ਪੁੰਨਦਾਨ ਬਹੁ ਦੈਨ"
(ਧਨਾ ਮ: ੫)

–ਦੈਨਹਾਰ, ਪੁ. ਵੇਖੋ ਦੇਣਹਾਰ :
"ਦੈਨਹਾਰ ਬੁਧਿ ਬਿਬੇਕ"
(ਪ੍ਰਭਾ. ਪੜਤਾਲ ਮ: ੫)

**ਦੈਨਿਕ,** [ਸੰ. ਦੈਨਿਕ] ਵਿ. ਰੋਜ਼ਾਨਾ

–ਦੈਨਿਕਰਾਤੀ, ਇ. ਧਰਤੀ ਦਾ ਆਪਣੀ ਧੁਰੀ ਦੁਆਲੇ ਇਕ ਚੱਕਰ ਪੂਰਾ ਕਰਨ ਦਾ ਭਾਵ

**ਦੈਮ,** ਕ੍ਰਿ. ਵਿ. ਵੇਖੋ ਦਾਇਮ (ਮ. ਸਿੰ.)

**ਦੈਰਾ,** ਪੁ. ਵੇਖੋ ਦਾਗ[1]
(ਪ੍ਰੀਤ ਕਹਾਣੀਆਂ, ਐਮ. ਐਸ. ਰੰਧਾਵਾ)

**ਦੈਵ,** [ਸੰ. ਦੈਵ] ਵਿ. ਦੇਵਤਾ ਸੰਬੰਧੀ, ਦੇਵਤਾ ਦਾ
ਪੁ. ੧. ਰਬ, ਪਰਮੇਸ਼ਰ;
੨. ਕਿਸਮਤ, ਭਾਗ, ਨਸੀਬ (ਕਾ.)

--ਦੈਵ ਨੇਤ, ਕ੍ਰਿ. ਵਿ. ਵੇਖੋ ਦੇਵ ਨੇਤ

**ਦੈਵਯੋਗ,** [ਸੰ. ਦੈਵਯੋਗ] ਕ੍ਰਿ. ਵਿ. ਦੇਵਨੇਤ, ਅਚਾਨਕ

**ਦੈਵੀ,** [ਸੰ. ਦੈਵੀ] ਵਿ. ੧. ਦੇਵਤਾ ਸਬੰਧੀ;
੨. ਰੱਬੀ, ਈਸ਼ਵਰੀ

**ਦੈੜ,** [ਦੈੜਨਾ] ਵਿ. ਦਰੜ ਕੀਤਾ ਹੋਇਆ
(ਪੁਆ. ਕੋ.)

–ਦੈੜ ਹੋਣਾ, ਕ੍ਰਿ. ਸਮਾ. ਦੁਫਾੜ ਹੋਣਾ (ਪੁਆ. ਕੋ.)

–ਦੈੜ ਕਰਨਾ, ਕ੍ਰਿ. ਸਮਾ. ਦੁਫਾੜ ਕਰਨਾ
(ਪੁਆ. ਕੋ.)

**ਦੈੜ ਦੁੰਬਾ,** [ਦੈੜ+ਦੁੰਬਾ] ਵਿ. ਬਹੁਤ ਮੋਟਾ ਤਾਜ਼ਾ :
"ਮੋਠ ਚੋਬਰ ਕੱਠ ਬਨਿਉਂ ਦੈੜ ਦੁੰਬਾ,
ਕਿਥੋਂ ਮਹੀਂ ਲਵੇਰੀਆਂ ਹੁੰਦੀਆਂ ਵੇ"
(ਰਾਜਾ ਭਰਥਰੀ-ਕਾਲੀਦਾਸ)

**ਦੈੜਨਾ,** ਕ੍ਰਿ. ਸਕ. ਵੇਖੋ ਦਰੜਨਾ (ਪੁਆ. ਕੋ.)

**ਦੈੜਾ,** [ਦੈੜ (ਨਾ)+ਆ] ਵਿ. ਦਰੜਾ (ਪੁਆ. ਕੋ.)

**ਦੋ**[1], [ਪ੍ਰਾ. ਦੋ; ਸੰ. ਦ੍ਵਿ] ਵਿ.
੧. ਇੱਕ ਜਮਾਂ ਇਕ,ਇਕ ਤੇ ਤਿੰਨ ਦੇ ਵਿਚਕਾਰਦੀ ਗਿਣਤੀ;
੨. ਜੋੜਾ (ਬ਼ਿ.)

–ਦੋ ਉਂਗਲ ਦਾ, ਵਿ. ਬਹੁਤ ਛੋਟੇ ਕਦ ਦਾ

–ਦੋ ਅਮਲੀ, ਵਿ. ਦੋਹਰੀ
ਇ. ਬਦ ਇੰਤਜ਼ਾਮੀ

–ਦੋ ਅਰਥਾ, ਵਿ. ਦੋ ਮਾਹਨਿਆਂ ਵਾਲਾ

–ਦੋ ਆਤਸ਼ਾ, ਵਿ. ਦੋ ਵਾਰੀ ਕੱਢਿਆ ਹੋਇਆ
(ਅਰਕ. ਸ਼ਰਬਤ)

–ਦੋ ਆਲਮ, ਪੁ. ਦੀਨ ਦੁਨੀਆਂ,
ਇਹ ਜਹਾਨ ਤੇ ਅਗਲਾ ਜਹਾਨ :
"ਪੁਛਿਆ ਯਾ ਸਰਦਾਰ ਦੋ ਆਲਮ ਕੀ ਤੁਸਾਂ ਨੇ ਚਾਇਆ"
(ਗੁਲ. ਯੂਸ.)

–ਦੋ ਸਰੀ, ਇ. ਤਾਸ਼ ਦੀ ਇਕ ਖੇਡ, ਇਹ ਵੀ ਪੀਸਕੋਟ ਵਰਗੀ ਹੀ ਇਕ ਖੇਡ ਹੈ, ਫ਼ਰਕ ਕੇਵਲ ਇਤਨਾਂ ਹੈ ਕਿ ਖੇਡਣ ਵਾਲਾ ਇਕ ਸਰ ਨਹੀਂ ਚੁੱਕ ਸਕਦਾ, ਚੁੱਕਣ ਲਈ ਉਹਨੂੰ ਆਪਣੇ ਹਥੋਂ ਦੋ ਸਰਾਂ ਇਕੱਠੀਆਂ ਹੀ ਬਣਾਉਣੀਆਂ ਪੈਂਦੀਆਂ ਹਨ, ਜੇ ਅਖ਼ੀਰ ਤਕ ਕਿਸੇ ਦੀਆਂ ਵੀ ਦੋ ਲਗਾਤਾਰ ਸਰਾਂ ਨਾਂ ਬਣਨ ਤਾਂ ਅਖ਼ੀਰਲੀ ਸਰ ਵਾਲਾ ਸਾਰੀਆਂ ਸਰਾਂ ਚੁੱਕ ਸਕਦਾ ਹੈ

–ਦੋ ਸਾਲਾ, ਵਿ. ਦੋ ਵਰ੍ਹਿਆਂ ਦਾ

–ਦੋਸਾਲੀਆ, ਪੁ. ਇਕ ਜਮਾਤ ਨੂੰ ਦੋ ਸਾਲਾਂ ਵਿਚ ਪਾਸ ਕਰਨ ਵਾਲਾ

–ਦੋ ਸਿਰ ਜੁੜਨਾ, ਮੁਹਾ. ਰਿਸ਼ਤਾ ਹੋਣਾ :
"ਦੋ ਸਿਰ ਜੁੜਦਿਆਂ ਨੂੰ ਚੰਦਰਾ ਮਾਰਦਾ ਭਾਨੀ"
(ਗਾਉਂਦਾ ਪੰਜਾਬ)

–ਦੋ ਸੇ ਰੋਜ਼ਾ, ਵਿ. ਕੁਝ ਦਿਨਾਂ ਦਾ :
"ਦੋ ਸੇ ਰੋਜ਼ਾ ਸਫ਼ਰ ਬੇਚਾਰਿਆ ਨਾਂ"
(ਸੱਸੀ-ਗ਼ੁਲਾਮ ਰਸੂਲ)

–ਦੋਹੱਟਾ, ਪੁ. ਵੇਖੋ ਦੁਹੱਟਾ

–ਦੋ ਹੱਥ ਕਰਨਾ, ਮੁਹਾ. ਮੁਕਾਬਲਾ ਕਰਨਾ

–ਦੋ ਹੱਥ ਵਿਖਾਉਣਾ, (ਮਲ.) ਮੁਹਾ.
ਕਿਸੇ ਨੂੰ ਥੋੜ੍ਹਾ ਜਿਹਾ ਮਾਰਨਾ

–ਦੋ ਹੱਥੜ, ਕ੍ਰਿ. ਵਿ. ਵੇਖੋ ਦੁਹੱਥੜ

–ਦੋ ਹੱਥਾ, ਵਿ. ਦੋ ਹੱਥਾਂ ਦੀ ਲੰਮਾਈ ਦਾ, ਛੋਟਾ

–ਦੋ ਹੱਥੀਂ, ਕ੍ਰਿ. ਵਿ. ਦੋ ਹੱਥਾਂ ਨਾਲ

–ਦੋ ਹੱਥੀਂ ਤਾੜੀ ਵਜਣਾ, ਮੁਹਾ. ਦੋਹਾਂ ਪਾਸਿਉਂ ਵਧੀਕੀ ਹੋਣਾ

–ਦੋ ਹਥੀਂ ਤਾੜੀ ਵੱਜਦੀ ਹੈ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਲੜਾਈ ਝਗੜਾ ਤਾਂ ਹੀ ਹੁੰਦਾ ਹੈ ਜਦੋਂ ਦੋਨਾਂ ਪਾਸਿਆਂ ਦਾ ਕੋਈ ਨਾ ਕੋਈ ਕਸੂਰ ਹੋਵੇ, ਉਦੋਂ ਕਹਿੰਦੇ ਹਨ

–ਦੋ ਹਰਫ਼ੀ, ਵਿ. ਮੁਕਦੀ

–ਦੋਹਾਸਮਾਂ, ਵਿ. ਦੋ ਮੰਜ਼ਿਲਾਂ ਵਾਲਾ, ਦੋ ਛੱਤਾਂ ਵਾਲਾ
(ਮ. ਸਿੰ.)

–ਦੋ ਹਾਜੇ ਮੋਨਣ, (ਪੋਠੋ.) ਪੁ. ਉਹ ਮੁੰਡਣ ਸੰਸਕਾਰ ਜਿਸ ਦੇ ਲੜਕੇ ਦਾ ਪਿਤਾ ਵੀ ਨਵੇਂ ਵਿਆਹ ਵਾਂਗ ਘੋੜੀ ਤੇ ਚੜ੍ਹਦਾ ਹੈ ਅਤੇ ਉਸ ਦੀ ਮਾਂ ਵੀ ਡੋਲੀ ਵਿਚ ਪੈਂਦੀ ਹੈ

–ਦੋ ਕਹਿਣਾ ਦੋ ਸੁਣਨਾ, ਮੁਹਾ. ਤੂੰ ਤੂੰ ਮੈਂ ਮੈਂ ਕਰਨਾ,
ਇਕ ਦੂਸਰੇ ਨੂੰ ਗੰਦਾ ਬੋਲਣਾ ਅਤੇ ਸੁਣਨਾ :
"ਦੋ ਕਹੀਆਂ ਦੋ ਸੁਣੀਆਂ ਨੀ,
ਤੇਰੀ ਸਾਡੀ ਲੱਥ ਪਲੱਥ"
(ਦੀਵਾਨ ਕੁਸ਼ਤਾ)

–ਦੋ ਕਦਮ, ਵਿ. ਥੋੜ੍ਹਾ ਜਿਹਾ ਫ਼ਾਸਲਾ

–ਦੋ ਕੰਨਾਂ ਵਿਚ ਸਿਰ ਕਰਨਾ, ਅਖੌ.
ਜਦੋਂ ਥੱਕਿਆਂ ਨੂੰ ਕਿਸੇ ਗਲੋਂ ਤਾੜਨਾ ਵਜੋਂ ਵਰਜਣਾ ਹੋਵੇ, ਉਦੋਂ ਕਹਿੰਦੇ ਹਨ

–ਦੋ ਕਰਨਾ, ਮੁਹਾ. ਦੋ ਟੋਟੇ ਕਰਨਾ :
"ਸਈਅਦ ਜਾਂਦੇ ਮਾਰਿਆ ਨੇਜ਼ਾ ਗੁੱਸੇ ਹੋ,
ਸੰਭਲ ਇਸ ਲਈਨ ਨੇ ਨੇਜ਼ਾ ਕੀਤਾ ਦੋ"
(ਜੰਗ ਹਾਮਿਦ)

–ਦੋ ਕਲਾ ਜੰਦਰਾ, ਪੁ. ਉਹ ਜੰਦਰਾ ਜਿਸ ਵਿਚ ਦੋ ਅੜਾਉਣੀਆਂ ਅੜਦੀਆਂ ਹੋਣ




ਦੋ ਕਲਾ ਜੰਦਰਾ

–ਦੋ ਕੁ, ਕ੍ਰਿ. ਵਿ. ਦੋ ਦੇ ਲਗਭਗ (ਮ. ਸਿੰ.)

–ਦੋ ਕੌਡੀ ਦਾ, ਵਿ. ਨਿਕਦਰਾ, ਨਿਕੰਮਾ, ਨਿਗੁਣਾ

–ਦੋ ਕੌਡੀ ਦਾ ਨਾ ਹੋਣਾ, ਮੁਹਾ. ਨਿਕੰਮਾ ਹੋਣਾ

–ਦੋ ਕੌਡੀ ਦੀ ਹੈਸੀਅਤ ਨਾ ਹੋਣਾ, ਮੁਹਾ. ਬਹੁਤ ਗ਼ਰੀਬ ਹੋਣਾ, ਬਹੁਤ ਬੇਕਦਰਾ ਹੋਣਾ

–ਦੋ ਖਸਮੀਂ, ਵਿ. ਇ. ੧. ਜਿਸ ਦੇ ਦੋ ਪਤੀ ਹੋਣ; ੨. ਜਿਸ ਦੇ ਦੋ ਮਾਲਕ ਹੋਣ

–ਦੋ ਗੁਣਾ, ਵਿ. ਵੇਖੋ ਦੁਗਣਾ (ਬਿ.)

–ਦੋ ਘਰਾਂ ਦਾ ਪਰਾਹੁਣਾ ਭੁੱਖਾ ਰਹਿੰਦਾ ਹੈ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਜੋ ਆਦਮੀ ਦੁਪਾਸੀ ਝਾਕ ਰਖਦਾ ਹੈ ਉਹ ਹਮੇਸ਼ਾਂ ਨਿਰਾਸ ਰਹਿੰਦਾ ਹੈ, ਉਦੋਂ ਕਹਿੰਦੇ ਹਨ

–ਦੋ ਘੜੀ ਦਾ ਮਹਿਮਾਨ, ਵਿ. ਜੋ ਮਰਨ ਦੇ ਕਿਨਾਰੇ ਹੋਵੇ

–ਦੋ ਘੜੀ ਦੀ ਖ਼ੁਸ਼ੀ, ਇ. ਥੋੜ੍ਹਾ ਸਮਾਂ ਰਹਿਣ ਵਾਲੀ ਖ਼ੁਸ਼ੀ, ਆਰਜ਼ੀ ਖ਼ੁਸ਼ੀ

–ਦੋ ਘੜੀ ਦੀ ਵਾਹ ਵਾਹ, ਇ. ਲੋਕਾਂ ਵਲੋਂ ਕੀਤੀ ਗਈ ਥੋੜ੍ਹੀ ਦੇਰ ਦੀ ਤਾਰੀਫ਼

–ਦੋ ਚੰਦ, ਵਿ. ਦੁਗਣਾ

–ਦੋ ਚਾਰ ਹੋਣਾ, ਮੁਹਾ. ਮੁਲਾਕਾਤ ਹੋਣਾ, ਸਾਹਮਣਾ ਹੋਣਾ

–ਦੋ ਛੱਤਾ, ਵਿ. ਦੋ ਮੰਜ਼ਲਾ

–ਦੋ ਚਿੱਤਾ, ਵਿ. ਵੇਖੋ ਦੁਚਿੱਤਾ

–ਦੋ ਜ਼ਬਾਨਾ, ਵਿ. ਜੋ ਜ਼ਬਾਨ ਕਰਕੇ ਮੁਕਰ ਜਾਏ, ਬੇ-ਜ਼ਬਾਨਾ

–ਦੋ ਜੀਆਂ ਨਾਲ, ਵਿ. ਗਰਭਵਤੀ, ਹਾਮਲਾ (ਬਿ.)

–ਦੋ ਜੀਭਾ, ਵਿ. ਜੋ ਕਿਤੇ ਕੁਝ ਕਹੇ ਕਿਤੇ ਕੁਝ, ਝੂਠਾ, ਫ਼ਰੇਬੀ (ਬਿ.)

–ਦੋ ਜੀਵੀ, ਵਿ. ੧. ਗਰਭਵਤੀ, ਹਾਮਲਾ; ੨. ਦੁਚਿੱਤਾ (ਬਿ.)

–ਦੋ ਜ਼ਾਨੂ ਬੈਠਣਾ, ਮੁਹਾ. ਗੋਡੇ ਮੂਧੇ ਮਾਰ ਕੇ ਬੈਠਣਾ :

"ਦੋਜ਼ਾਨੂ ਹੋ ਬੈਠੀ ਅਦਬੋਂ, ਦਮ ਦਮ ਕਰੇ ਸਲਾਮਾਂ" (ਗੁਲ. ਯੂਸ.)

–ਦੋਝੜਾ ਜੰਦਰਾ, ਪੁ. ਦੋ ਕਲਾ ਜੰਦਰਾ

–ਦੋ ਟੱਕ, ਵਿ. ਵੇਖੋ ਦੋ ਟੁੱਕ

–ਦੋ ਟੱਕ ਗਲ ਕਰਨਾ, ਮੁਹਾ. ਹਾਂ ਜਾਂ ਨਾਂਹ ਵਿਚ ਫ਼ੈਸਲਾ ਕਰਨਾ, ਇਕੋ ਗਲ ਕਰਨਾ

–ਦੋ ਟੰਗਾਂ ਵਿਚ ਸਿਰ ਕਰ ਦੇਣਾ, ਮੁਹਾ. ੧. ਸਜ਼ਾ ਦੇਣਾ, ਕੰਨ ਫੜਾਉਣਾ; ੨. ਖ਼ੂਬ ਮੁਰੰਮਤ ਕਰਨਾ

–ਦੋ ਟੁੱਕ, ਵਿ. ਸਾਫ਼, ਕੋਰਾ (ਜਵਾਬ ਆਦਿ)

–ਦੋ ਟੁੱਕ ਕਰਨਾ, ਕ੍ਰਿ. ਸਮਾ. ਅੱਧੋ ਅੱਧ ਕਰਨਾ

–ਦੋ ਟੁੱਕ ਗਲ ਕਰਨਾ, ਮੁਹਾ. ਸਾਫ਼ ਸਾਫ਼ ਗੱਲ ਕਰਨਾ, ਹੇਰ ਫੇਰ ਨਾ ਕਰਨਾ

–ਦੋ ਟੁੱਕ ਜੁਆਬ ਦੇਣਾ, ਮੁਹਾ. ਝੱਟ ਪੱਟ ਹਾਂ ਜਾਂ ਨਾਂਹ ਕਰ ਦੇਣਾ

–ਦੋ ਟੁੱਕ ਫ਼ੈਸਲਾ ਕਰ ਲੈਣਾ (ਦੇਣਾ), ਮੁਹਾ. ਪੱਕਾ ਫ਼ੈਸਲਾ ਕਰਨਾ

–ਦੋ ਟੁੱਕ ਜਵਾਬ ਦੇਣਾ, ਮੁਹਾ. ਹਾਂ ਜਾਂ ਨਾਂਹ ਵਿਚ ਸਿੱਧਾ ਜਵਾਬ ਦੇਣਾ

–ਦੋ ਤਰੱਕ, ਪੁ. ਦੋ ਟੁਕੜੇ :

"ਜਬਰੂ ਭੈੜਿਆ ਜਿਹੜੇ ਅਹਿ ਜੰਦਰੇ ਕਬਜ਼ੇ ਤੂੰ ਦਸੇਨਾ ਏ,
ਇਹ ਤੋੜ ਕੇ ਕਰ ਦੇਵਾਂ ਦੋ ਤਰੱਕ" (ਨੈ-ਝਨਾਂ)

–ਦੋ ਤਰਫ਼ਾ, ਵਿ. ਦੋ ਪਾਸਿਆਂ ਵਾਲਾ

–ਦੋ ਤਲਵਾਰਾਂ ਇਕ ਮਿਆਨ 'ਚ ਨਹੀਂ ਸਮਾ ਸਕਦੀਆਂ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਇਕ ਥਾਂ ਤੇ ਦੋ ਬਰਾਬਰ ਦੇ ਅਧਿਕਾਰ ਵਾਲੇ ਸਮਾਈ ਨਹੀਂ ਕਰ ਸਕਦੇ, ਉਦੋਂ ਕਹਿੰਦੇ ਹਨ

–ਦੋ ਥਣੀ, ਵਿ. ਦੋ ਵਗਦੇ ਥਣਾਂ ਵਾਲੀ, (ਗਊ ਜਾਂ ਮੱਝ)

–ਦੋ ਦਸਤੀ, ਇ. ੧. ਕੁਸ਼ਤੀ ਦਾ ਇਕ ਦਾਉ; ੨. ਦੋ ਹੱਥਾਂ ਨਾਲ ਤਲਵਾਰ ਦਾ ਕੀਤਾ ਵਾਰ

–ਦੋ ਦਰਾ, ਵਿ. ਦੋ ਦਰਵਾਜ਼ਿਆਂ ਵਾਲਾ (ਮਕਾਨ)

–ਦੋ ਦਲੀਲਾ, ਵਿ. ਦੋਚਿੱਤੀ ਵਿਚ ਪਿਆ ਹੋਇਆ

–ਦੋ ਦਲੀਲੀ, ਇ. ਦੁਚਿੱਤਾਪਣ, ਦੁਚਿੱਤੀ

–ਦੋ ਦਾਹਾ, ਵਿ. ਦੋ ਦਿਨ ਦਾ :

"ਤੇ ਪਾਹੁਨ ਦੋ ਦਾਹਾ" (ਆਸਾ ਮ: ੫)

–ਦੋ ਦਿਨ ਦਾ, ਵਿ. ਥੁਹੜੀ ਦੇਰ ਰਹਿਣ ਵਾਲਾ

–ਦੋ ਦਿਨ ਦਾ ਪਰਾਹੁਣਾ, ਵਿ. ਜਿਸ ਦੀ ਮੌਤ ਨੇੜੇ ਆ ਗਈ ਹੋਵੇ

–ਦੋ ਦਿਨ ਦਾ ਮਹਿਮਾਨ, ਵਿ. ਜਿਸ ਦੀ ਮੌਤ ਨੇੜੇ ਆ ਗਈ ਹੋਵੇ

–ਦੋ ਦਿਨ ਦੇ ਪ੍ਰਾਹੁਣੇ ਹੋਣਾ, ਮੁਹਾ. ਮੌਤ ਨੇੜੇ ਹੋਣਾ

–ਦੋ ਦਿਨ ਬਹਾਰ
ਦਸ ਦਿਨ ਪਤਝੜ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜ਼ਿੰਦਗੀ ਵਿਚ ਸੁਖ ਥੋੜ੍ਹਾ ਹੁੰਦਾ ਹੈ ਅਤੇ ਦੁੱਖ ਜ਼ਿਆਦਾ ਹੁੰਦਾ ਹੈ, ਉਦੋਂ ਕਹਿੰਦੇ ਹਨ

–ਦੋ ਦਿਲ ਮਿਲਣੇ, ਮੁਹਾ. ਪਿਆਰ ਹੋਣਾ

–ਦੋ ਦਿਲਾ, ਵਿ. ਦੁਚਿੱਤਾ

–ਦੋ ਦਿਲੀ, ਇ. ਦੁਚਿੱਤੀ :
"ਨਾ ਹੋ ਦੋ ਦਿਲੀ ਪੱਤਲੀਏ ਭਾਬੋ,
ਛੇਤੀ ਵੀਰਾ ਆ ਜਾਊ ਛੁੱਟੀਆਂ"
(ਢੋਲ ਨਿਸ਼ਾਨੀ–ਪ੍ਰੀਤਮ ਸਿੰਘ)

–ਦੋ ਦੂਗਾ, ਵਿ. ਦੋਂਦਾ, ਦੁੱਗਾ (ਪੁਆ. ਕੋ.)

–ਦੋ ਦੋ ਹੱਥ ਹੋਣਾ, ਮੁਹਾ. ਟਾਕਰਾ ਹੋਣਾ

–ਦੋ ਦੋ ਹੱਥ ਕਰਨੇ, ਮੁਹਾ. ਵੰਗਾਰ ਕੇ ਲੜਨਾ, ਲੜਾਈ ਹੋਣਾ

–ਦੋਧਾਰ, ਵਿ. ਵੇਖੋ ਦੋਧਾਰਾ (ਮ. ਸਿੰ.)

–ਦੋ ਧਾਰਾ, ਵਿ. ਦੋ ਧਾਰਾਂ ਵਾਲਾ, ਤੇਜ਼ ਧਾਰ ਵਾਲਾ (ਮ. ਸਿੰ.)

–ਦੋ ਧਿਰੀ, ਵਿ. ਦੋ ਧਿਰਾਂ ਦਾ, ਪਰਸਪਰ ਦਾ

–ਦੋ ਨਸਲਾ, ਵਿ. ਦੋਗਲਾ

–ਦੋ ਨਾਲੀ, ਵਿ. ਵੇਖੋ ਦੁਨਾਲੀ (ਮ. ਸਿੰ.)

–ਦੋ ਨੀਮ ਕਰਨਾ, ਮੁਹਾ. ਬਰਾਬਰ ਦੇ ਦੋ ਟੋਟੇ ਕਰਨਾ :
"ਜਾ ਪਟ ਓਵੇ ਨਾਲ ਤੇ ਧਰਤੀ ਸੁਟੇ ਕਰ ਨੇ ਨੀਮ"
(ਮਿਰਜ਼ਾ ਹਾਫ਼ਜ਼)

–ਦੋ ਪਈਆਂ ਵਿੱਸਰ ਗਈਆਂ
ਯਾਰਾਂ ਦੀਆਂ ਦੂਰ (ਰੱਦ) ਬਲਾਈਆਂ, ] ਅਖੌ.
ਜਦੋਂ ਕਿਸੇ ਉਤੇ ਮਾਰ ਕੁਟਾਈ ਦਾ ਕੋਈ ਅਸਰ ਨਾ ਹੋਵੇ, ਤਾਂ ਕਹਿੰਦੇ ਹਨ

–ਦੋਪੱਟਾ, ਵਿ. ਦੋ ਪੱਟਾਂ ਵਾਲਾ
ਪੁ. ਵੇਖੋ ਦੁਪੱਟਾ

–ਦੋ ਪਾਸੜ, ਕ੍ਰਿ. ਵਿ. ਵੇਖੋ ਦੁਪਾਸੜ

–ਦੋ ਪੁਸਤ, ਵਿ. ਵੇਖੋ ਦੋ ਪੁਸ਼ਤ (ਬਿ.)

–ਦੋ ਪੁਸ਼ਤ, ਵਿ. ਦੋ ਪੀੜ੍ਹੀਆਂ ਦਾ, ਦੋ ਪੀੜ੍ਹੀਆਂ ਵਾਲਾ (ਮ. ਸਿੰ.)

–ਦੋ ਪੁੜ, ਪੁ. ੧. ਚੱਕੀ ਦੇ ਪੁੜਾਂ ਦੀ ਜੋੜੀ; [redacted]
੨. ਅਸਮਾਨ ਤੇ ਜ਼ਮੀਨ (ਬਿ.)

–ਦੋ ਪੁੜ ਮਿਲਣੇ, ਮੁਹਾ. ੧. ਚੱਕੀ ਦੇ ਦੋ ਪੁੜਾਂ ਦਾ ਇਕਠੇ ਹੋਣਾ; ੨. ਸੂਰਜ ਡੁੱਬਣਾ (ਮ. ਸਿੰ.)

–ਦੋ ਪੁੜ ਮਿਲਦੇ, ਕ੍ਰਿ. ਵਿ. ਤਰਕਾਲਾਂ ਵੇਲੇ, ਜਦੋਂ ਸੂਰਜ ਡੁੱਬਣ ਲੱਗੇ (ਬਿ.)

–ਦੋ ਫ਼ਸਲੀ, ਵਿ. ਉਹ ਧਰਤੀ ਜੋ ਵਰ੍ਹੇ ਵਿਚ ਦੋ ਵਾਰ ਫ਼ਸਲਾਂ ਪੈਦਾ ਕਰ ਸਕੇ, ਦੁਫ਼ਸਲੀ

–ਦੋ ਫਲਾ ਚੱਪਾ, ਪੁ. ਬੇੜੀ ਦਾ ਉਹ ਚੱਪਾ ਜਿਸ ਦੇ ਦ ਫਲ ਹੋਣ

–ਦੋਫਾੜ, ਇ. ਦੋਫਾਂਕ (ਪੁਆ. ਕੋ.)

–ਦੋ ਫ਼ੁੱਟਾ, ਵਿ. ਦੋ ਫ਼ੁੱਟਾਂ ਦਾ ਉਹ ਫ਼ੁੱਟਾ ਜਿਸ ਵਿਚ ੨੪ ਇੰਚ ਜਿੰਨੀ ਲੰਮਾਈ ਹੋਵੇ, ਦੁਫ਼ੁੱਟਾ

–ਦੋ ਫ਼ੋਕਸੀ, ਵਿ. ਦੂਹਰੇ ਸ਼ੀਸ਼ੇ ਵਾਲੀ (ਐਨਕ)

–ਦੋਬਰ, ਪੁ. ਕਪੜੇ ਦੀ ਦੋਹਰੀ ਚੌੜਾਈ (ਮ. ਸਿੰ.)

–ਦੋ ਬਰ, ਵਿ. ਦੋਹਰੀ ਚੌੜਾਈ ਵਾਲਾ (ਕਪੜਾ) (ਮ. ਸਿੰ.)

–ਦੋਬਾਰਾ, ਕ੍ਰਿ. ਵਿ. ਵੇਖੋ ਦੁਬਾਰਾ

–ਦੋ ਬੀਹਾਂ, ਵਿ. ਚਾਲ੍ਹੀ (ਪੁਆ. ਕੋ.)

–ਦੋ ਬੇੜੀਆਂ ਉਤੇ ਪੈਰ ਧਰਨਾ, ਮੁਹਾ. ਦੋਹਾਂ ਪਾਸਿਆਂ ਦੀ ਗੱਲ ਕਰਨਾ, ਦੋਹੀਂ ਪਾਸੀਂ ਪੈਰ ਰੱਖਣਾ :
"ਦੋਹਾਂ ਬੇੜੀਆਂ ਦੇ ਉਤੇ ਪੈਰ ਧਰਦੀ,
ਨਾਲੇ ਜੀਵ ਨੂੰ ਪਈ ਬਚਾਉਂਦੀ ਏ"
(ਰੂਪ ਬਸੰਤ–ਦੌਲਤ ਰਾਮ)

–ਦੋ ਬੇੜੀਆ ਪੱਤਣ, (ਪੋਠੋ.) ਪੁ.
ਉਹ ਪੱਤਣ ਜਿਥੋਂ ਬੇੜੀ ਉੱਤੇ ਸਵਾਰ ਹੋ ਕੇ ਲੋਕ ਇਕ ਵਾਰੀ ਬੇਲੇ ਵਿਚ ਉਤਰ ਕੇ ਅਤੇ ਫੇਰ ਅਗੇ ਜਾ ਕੇ ਦੂਜੀ ਵਾਰ ਬੇੜੀ ਵਿਚ ਸਵਾਰ ਹੋ ਕੇ ਦਰਿਆਉਂ ਪਾਰ ਹੋਣ, ਇਹ ਅਵਸਥਾ ਸਿਆਲ ਵਿਚ ਹੁੰਦੀ ਹੈ

–ਦੋ ਬੇੜੀਆਂ ਵਿਚ ਲੱਤ ਹੋਣਾ, ਮੁਹਾ. ਦੋ ਪਾਸੇ ਝਾਕ ਹੋਣਾ

–ਦੋ ਬੈਂਤੀ, ਵਿ. ਉਹ ਕਵਿਤਾ ਜਿਸ ਵਿਚ ਦੋ ਬੈਂਤ ਜਾਂ ਚਾਰ ਤੁੱਕਾਂ ਹੋਣ

–ਦੋ-ਭਾਸ਼ੀਆ, ਪੁ. ਵੇਖੋ ਦੁਭਾਸ਼ੀਆ

–ਦੋ ਭੇਸੀਆ, ਵਿ. ਦੋ ਬਾਜਰਾ

–ਦੋ ਮੰਜ਼ਲਾ, ਵਿ. ਵੇਖੋ ਦੁਮੰਜ਼ਲਾ

–ਦੋ ਮਿੱਟੀ ਦੇ ਵੀ ਬੁਰੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਦੋ ਮਾੜੇ ਆਦਮੀ ਵੀ ਇਕ ਤਗੜੇ ਆਦਮੀ ਨੂੰ ਹਰਾ ਸਕਦੇ ਹਨ, ਤਾਂ ਕਹਿੰਦੇ ਹਨ

–ਦੋ ਮੁੱਲਾਂ (ਮੌਲਾਨਿਆਂ) 'ਚ ਮੁਰਗੀ ਹਰਾਮ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਬਹੁਤਿਆਂ ਹੱਥਾਂ ਵਿੱਚ ਕੰਮ ਸੰਵਰਨ ਦੀ ਥਾਂ ਸਗੋਂ ਵਿਗੜਦਾ ਹੈ, ਉਦੋਂ ਕਹਿੰਦੇ ਹਨ

–ਦੋ ਮੂੰਹਾਂ, ਵਿ. ਦੋ ਮੂੰਹਾਂ ਵਾਲਾ (ਮ. ਸਿੰ.)

–ਦੋ ਮੂੰਹੀ ਤਲਵਾਰ ਹੋਣਾ, ਮੁਹਾ.
ਦੋਹਾਂ ਪਾਸਿਆਂ ਤੋਂ ਚੋਟ ਕਰਨਾ

–ਦੋ ਰੰਗਾ, ਵਿ. ੧. ਦੋ ਰੰਗਾਂ ਵਾਲਾ;
੨. ਦੋਤਰਫ਼ਾ

–ਦੋ ਰੰਗੀ ਚਲਾਉਣਾ, ਮੁਹਾ. ਇਕ ਨੂੰ ਕੁਝ ਤੇ ਦੂਜੇ ਨੂੰ ਕੁਝ ਕਹਿਣਾ

–ਦੋ ਰੁੱਖਾ, ਵਿ. ਦੁਪਾਸਾ, ਦੁਤਰਫ਼ਾ :

ਦੋ[2], ਅਵ. ਵੱਲ, ਪਾਸੇ (ਜਟਕੀ)

–ਬੁਤ ਰਾਵੀ ਦੇ ਚੜ੍ਹ ਜੁਲਯਮ ] ਅਖੌ.
ਤੇ ਜੀ ਛੋੜਯਮ ਤੈਂਡੀ ਕੋਲ੍ਹ,

ਪਿਆਰੇ ਕੋਲੋਂ ਵਿਛੜਨ ਲਗਿਆਂ ਜਦੋਂ ਇਹ ਦੱਸਣਾ ਹੋਵੇ ਕਿ ਮੇਰਾ ਦਿਲ ਤੇਰੇ ਕੋਲ ਹੀ ਹੈ, ਉਦੋਂ ਕਹਿੰਦੇ ਹਨ
(ਮ. ਸਿੰ.)

ਦੋ[3], (ਕਾਂਗ.) ਇ. ਕਣਕ (Triticumaestirum)
(ਮ. ਸਿੰ.)

ਦੋਊ, [ਦੋ+ਊ] ਵਿ. ਦੂਜਾ:
"ਨਹੀਂ ਹੋਤ ਕਛੁ ਦੋਊ ਬਾਰਾ" (ਬਾਵਨ.)
ਪੁ. ਦੁਜਾਇਗੀ, ਦੁਐਤ :
"ਜਜਾ ਜਾਰਉ ਦੁਰਮਤਿ ਦੋਊ" (ਬਾਵਨ.)

ਦੋਓ, [ਦੋਨੋ] ਵਿ. ਦੋਵੇਂ, ਦੋਨੋ (ਬਿ.)

ਦੋਅਕ, (ਮੁਲ.) ਪੁ. ੧. ਪੰਜ ਸਾਲ ਦੀ ਉਮਰ ਦਾ ਦੋ ਦੰਦਾਂ ਵਾਲਾ ਊਠ;
੨. ੨ ਸਾਲ ਦੀ ਉਮਰ ਤੋਂ ਲੈਕੇ ੩½ ਸਾਲ ਦੀ ਉਮਰ ਤਕ ਦੀ ਦੋ ਦੰਦਾਂ ਵਾਲੀ ਘੋੜੀ

ਦੋਅੱਕ, ਪੁ. ਚਾਰ ਸਾਲ ਦੀ ਉਮਰ ਦਾ ਦੋ ਦੰਦਾਂ ਵਾਲਾ ਓਠ
(ਸ਼ਾਹਪੁਰੀ)

ਦੋਆ, [ਦੋ+ਆ] ਪੁ. ਸੁਪਾਰੀ ਦੀਆਂ ਕੀਤੀਆਂ ਦੋ ਫਾਂਕਾਂ :
"ਮਾਲੀ ਕੇ ਫੂਲ, ਤੰਬੋਲੀ ਕੇ ਪਾਨ,
ਪਸਾਰੀ ਕੇ ਲੌਂਗ, ਸੁਪਾਰੀ ਕਾ ਦੋਆ"
(ਕਲਮ ਦੀ ਕਰਾਮਾਤ)

ਦੋਆਹਣਾ, ਪੁ. ਉਹ ਟਾਪੂ ਜਿਥੇ ਵਾਹੀ ਹੋ ਸਕਦੀ ਹੋਵੇ
(ਸ਼ਾਹਪੁਰੀ)

ਦੋਆਂਖ, [ਧੁਆਂਖ] ਪੁ. ੧. ਧੁਆਂਖ
੨. ਧੂੰਖਾਨੀ ਰਹਿਤ ਮਕਾਨ ਦਾ ਉਹ ਹਿੱਸਾ ਜਿਥੇ ਧੁਆਂਖ ਜਮ ਜਾਂਦਾ ਹੈ (ਜਟਕੀ)

ਦੋਆਬ, ਪੁ. ਵੇਖੋ ਦੁਆਬਾ

ਦੋਆਬਣ, ਇ. ਵੇਖੋ ਦੁਆਬਣ

ਦੋਆਬਾ, ਪੁ. ਵੇਖੋ ਦੁਆਬਾ

ਦੋਆਬੀਆ, ਪੁ. ਵੇਖੋ ਦੁਆਬੀਆ (ਬਿ.)

ਦੋਆਲੇ, ਕ੍ਰਿ. ਵਿ. ਵੇਖੋ ਦੁਆਲੇ
(ਜਟਕੀ)

ਦੋਆਲੈ, ਕ੍ਰਿ. ਵਿ. ਵੇਖੋ ਦੁਆਲੇ
"ਝੂਠਾ ਰੁਦਨ ਹੋਆ ਦੋਆਲੈ"
(ਸ੍ਰੀ ਮ: ੧ ਪਹਰੇ)

ਦੋਇ, [ਦੋ+ਇ] ਵਿ. ਦੋ
"ਦੋਇ ਧੋਤੀ ਬਸਤ੍ਰ ਕਪਾਟੰਗ"
(ਵਾਰ ਆਸਾ)

ਦੋਇਮ, [ਫ਼ਾ. ਦੋਇਮ دوم ] ਵਿ.
੧. ਦੂਜਾ, ਅਗਲਾ, ਦੂਸਰਾ;
੨. ਦੂਜੇ ਦਰਜੇ ਦਾ

ਦੋਈ, [ਦੋ+ਈ] ਵਿ. ਦੋਨੋਂ, (ਪੁਆ. ਕੋ.)
ਕ੍ਰਿ. ਵਿ. ਦੋਨੋਂ, ਦੋਵੇਂ ਹੀ
"ਕੂੜ ਕਪਟ ਨ ਦੋਈ"
(ਸੂਹੀ ਛੰਤ ਮ: ੧)

ਦੋਈਆ, [ਦੋਈ+ਆ] ਪੁ. ਕੌਡੀਆਂ ਨਾਲ ਜੂਆ ਖੇਡਦਿਆਂ ਜੁਵਾਰੀਏ ਦੇ ਰੁਗ ਵਿਚੋਂ ਨਿਕਲੀਆਂ ਕੌਡੀਆਂ ਦੇ ਚਾਰ ਚਾਰ ਦੇ ਸਮੂਹ ਬਣਾਉਣ ਪਿਛੋਂ ਬਾਕੀ ਵਧੀਆਂ ਦੋ ਕੌਡੀਆਂ

ਦੋਏ, ਵਿ. ਵੇਖੋ ਦੋਵੇਂ (ਪੁਆ. ਕੋ.)

–ਦੋਏ ਜਹਾਨ, ਪੁ. ਲੋਕ ਪਰਲੋਕ :
"ਦੋਏ ਜਹਾਨ ਮੁਹੰਮਦ ਬਖ਼ਸ਼ਾ ਜੇ ਹੋਵਣ ਸਭ ਹੋਵੇ"
(ਸੈਫ਼.)

–ਦੋਏ ਵੇਲੇ, ਕ੍ਰਿ. ਵਿ. ਸਵੇਰੇ ਤੇ ਸ਼ਾਮ ਵੇਲੇ

ਦੋਸ[1], ] [ਸੰ. दोष] ਪੁ.
ਦੋਸ਼,
੧. ਕਸੂਰ, ਅਪਰਾਧ;
੨. ਔਗਣ, ਐਬ;
੩. ਊਜ, ਕਲੰਕ;
੪. ਪਾਪ, ਗੁਨਾਹ;
੫. ਘਾਟਾ (ਬਿ.)

–ਦੋਸ ਰਹਿਤ, ਵਿ. ਪੁ. ਬੇਕਸੂਰਾ

–ਨਿਰਦੋਸ਼, ਵਿ. ਬੇਕਸੂਰ, ਬੇਦੋਸ਼ਾ

–ਬੇਦੋਸਾ, } ਵਿ. ਨਿਰਦੋਸ਼, ਬੇਕਸੂਰ
ਬੇਦੋਸ਼ਾ,

ਦੋਸ[2], ਪੁ. ਵੇਖੋ ਦੋਸਤ (ਲੁ. ਕੋ.)

**ਦੋਸ**[3], [ਸੰ. ਦਿਵਸ] ਪੁ. ਦਿਨ :
"ਰੁਖ ਬਿੰਦ ਉਪਰਿ ਆਖਣੁ ਦੋਸੁ" (ਵਾਰ ਸਾਰ ਮ: ੧)

**ਦੋਸ਼**, [ਫ਼ਾ. ਦੋਸ਼ دوش ] ਪੁ. ਮੋਢਾ
–ਦੋਸ਼ ਬਦੋਸ਼, ਕ੍ਰਿ. ਵਿ.
ਮੋਢੇ ਨਾਲ ਮੋਢਾ ਜੋੜ ਕੇ, ਇਕੱਠੇ ਹੋ ਕੇ (ਛਲਾਵਾ)

**ਦੋਸ਼ਣ**, [ਦੋਸ਼ਣ] ਇ.
੧. ਜਿਸ ਤਰੀਮਤ ਵਿਚ ਦੋਸ਼ ਹੋਵੇ;
੨. ਅਪਰਾਧਣ; ੩. ਕਲੰਕਣ

**ਦੋਸਣਾ,**
**ਦੋਸ਼ਣਾ,** [ਦੋਸ+ਣਾ] ਕ੍ਰਿ. ਸਕ.
੧. ਦੋਸ਼ ਲਾਉਣਾ, ਐਬ ਜਾਂ ਕਲੰਕ ਲਾਉਣਾ
੨. ਅਪਰਾਧੀ ਠਹਿਰਾਉਣਾ
–ਦੋਸਿਆ ਹੋਇਆ, ਵਿ. ਜਿਸ ਤੇ ਦੋਸ਼ ਲੱਗਾ ਹੋਵੇ (ਮ. ਸਿੰ.)

**ਦੋਸਤ**, [ਫ਼ਾ. ਦੋਸਤ دوست ] ਪੁ.
੧. ਮਿੱਤਰ, ਯਾਰ, ਬੇਲੀ;
੨. ਪਰੇਮੀ, ਪਿਆਰਾ

–ਦੋਸਤਦਾਰ, [ਫ਼ਾ. ਦੋਸਤਦਾਰ دوستدار ] ਪੁ.
ਮਿੱਤਰ, ਦੋਸਤ :
"ਯਾ ਰੱਬ, ਹੁੱਬ ਅਸਾਨੂੰ ਬਖਸ਼ੀਂ
ਆਪਣਿਆਂ ਦੋਸਤਦਾਰਾਂ" (ਗੁਲ. ਯੂਸ.)
–ਦੋਸਤਦਾਰੀ, ਇ. ਦੋਸਤੀ, ਮਿਤਰਤਾ, ਯਾਰੀ (ਮ. ਸਿੰ.)

**ਦੋਸਤੰਮਾ**, [ਦੋਸਤ] ਪੁ. ਦੋਸਤੀ, ਯਾਰੀ, (ਪੋਠੋ. ਕੋ.)

**ਦੋਸ਼ਤਾਈ**, [ਦੋਸ਼+ਤਾਈ] ਇ. ਕਸੂਰਵਾਰੀ, ਖ਼ਤਾਵਾਰੀ

**ਦੋਸਤਾਨਾ**, [ਦੋਸਤ+ਆਨਾ]
ਵਿ. ਦੋਸਤ ਵਰਗੇ
ਪੁ. ਦੋਸਤੀ, ਯਾਰੀ, ਮਿਤਰਤਾ

**ਦੋਸਤਿਆਲਾ**, [ਦੋਸਤ+ਇਆਲਾ] ਪੁ.
ਦੋਸਤੀ, ਯਾਰੀ, (ਪੋਠੋ. ਕੋ.)

**ਦੋਸਤਿੱਮਾ**, ਪੁ. ਵੇਖੋ ਦੋਸਤੰਮਾ (ਪੋਠੋ. ਕੋ.)

**ਦੋਸਤੀ**, [ਫ਼ਾ. ਦੋਸਤੀ دوستی ] ਇ.
ਯਾਰੀ, ਦੋਸਤਾਨਾ, ਮੁਹੱਬਤ ਮਿਤਰਤਾ, ਮਿਤਰਤਾਈ

**ਦੋਸ਼ਨੀ**, [ਦੋਸ਼+ਨੀ] ਇ. ਦੋਸ਼, ਇਲਜ਼ਾਮ :
"ਨੀਂ ਇਹ ਕੁਝ ਨਾ ਕਰੇ ਤੂੰ ਆਪਣੇ ਪੁਤ ਵਲੋਂ ਆਪ
ਹੀ ਤਲਾਕ ਦੇਂਦੀ ਫਿਰੇਂਗੀ, ਦੋਸ਼ਨੀਆਂ ਪਈ ਲਾਏਂਗੀ"
(ਪੰਜ ਦਰਿਆ–ਲਾਹੌਰ)

**ਦੋਸੜਾ**, (ਮਲ.) ਪੁ.
੧. ਦੋ ਤਹਿਆਂ ਵਾਲਾ ਕਪੜਾ, ਦੋਹਰਾ ਕਪੜਾ,
੨. ਜੋੜੇ ਹੋਏ ਦੋ ਕਪੜੇ;
੩. ਪਤੀ ਦੇ ਮਰਨ ਪਿਛੋਂ ਪਤਨੀ ਨੂੰ ਦਿਤਾ ਜਾਣ ਵਾਲਾ ਕਪੜਾ;
੪. ਦੋਹਰਾ ਦੁਪੱਟਾ (ਪੁਆ. ਕੋ.)

**ਦੋਸਾ**, ਵਿ. ਦੋਸ਼ੀ, ਗੁਨਹਗਾਰ

**ਦੋਸਾਉਣਾ**, [ਦੋਸਣਾ] ਕ੍ਰਿ. ਪ੍ਰੇ.
ਦੋਸ਼ ਲਾਉਣਾ :
"ਹੀਰ ਨੂੰ ਤਾਂ ਤਦ ਦੋਸਾਈਏ ਜਿ
ਪਹਿਲੇ ਅੱਖੀਂ ਵੇਖ ਲਈਏ" (ਬੰ. ਬੋ.)

**ਦੋ ਸ਼ਾਖਾ**, [ਦੋ+ਸਾਖ+ਆ]
ਵਿ. ਦੋ ਸ਼ਾਖਾਂ ਵਾਲਾ
ਪੁ. ੧. ਦੋ ਬੱਤੀਆਂ ਵਾਲਾ ਸ਼ਮਾਦਾਨ;
੨. ਉਹ ਦੁਸਾਂਘਾ ਜਿਸ ਉਤੇ ਪੋਣਾ ਬੰਨ੍ਹ ਕੇ ਭੰਗ ਪੁਣੀ ਜਾਂਦੀ ਹੈ



ਦੋ ਸ਼ਾਖਾ

**ਦੋਸਾਂਗੜਾ**, [ਦੁਸਾਂਗੜ+ਆ] ਪੁ. ਦੁਸਾਂਗੜ :
"ਉੱਪਰ ਉਸ ਦੋਸਾਂਗੜੇ ਛੁਪ ਕੇ ਬੈਠਾ ਜਾ,
ਯਾਦ ਸ਼ਹਾਦਤ ਬਾਪ ਦੀ ਰੋਂਦਿਆਂ ਸਬਰ ਨਾ ਆ'
(ਜੰਗ ਅਹਿਮਦ)

**ਦੋਸਾਂਗਾ**, (ਪੋਠੋ.) ਪੁ. ਵੇਖੋ ਦੁਸਾਂਘਾ

**ਦੋਸਾਂਘੀ**, ਇ. ਵੇਖੋ ਦੁਸਾਂਘੀ

**ਦੋਸਾਂਦਾ,**
**ਦੋਸ਼ਾਂਦਾ,** ਪੁ. ਵੇਖੋ ਦੁਸ਼ਾਂਦਾ (ਬਿ.)

**ਦੋਸਾਲਾ**, ਪੁ. ਵੇਖੋ ਦੁਸ਼ਾਲਾ (ਬਿ.)

**ਦੋਸ਼ਾਲਾ**, ਪੁ. ਵੇਖੋ ਦੁਸ਼ਾਲਾ (ਮ. ਸਿੰ.)

**ਦੋਸੀ**, [ਦੋਸ਼ੀ] ਵਿ. ਪੁ.
੧. ਕਸੂਰਵਾਰ, ਅਪਰਾਧੀ;
੨. ਕੁਕਰਮੀ, ਪਾਪੀ;
੩. ਨੁਕਸਦਾਰ (ਮ. ਸਿੰ.)
੪. ਐਬੀ (ਬਿ.)
੫. ਕੋੜ੍ਹੀ

**ਦੋਸ਼ੀ**, ਵਿ. ਪੁ. ਕਸੂਰਵਾਰ, ਅਪਰਾਧੀ
–ਦੋਸ਼ੀ ਠਹਿਰਾਉਣਾ, ਮੁਹਾ.
੧. ਕਿਸੇ ਦੇ ਸਿਰ ਤੇ ਇਲਜ਼ਾਮ ਲਾਉਣਾ;
੨. ਅਦਾਲਤ ਵਲੋਂ ਮੁਲਜ਼ਮ ਕਰਾਰ ਦਿਤਾ ਜਾਣਾ

**ਦੋਸ਼ੀਜ਼ਾ**, [ਫ਼ਾ. ਦੋਸ਼ੀਜ਼ਾ دوشیزہ] ਇ. ਕੁਆਰੀ ਲੜਕੀ

**ਦੋਸੂਤੀ**, ਇ. ਵੇਖੋ ਦਸੂਤੀ

**ਦੋਸੇਰੀ**, ਇ. ਵੇਖੋ ਦੁਸੇਰੀ

**ਦੋਂਹ**, ਵਿ. ਦੋ (ਪੁਆ. ਕੋ.)

–ਦੋਂਹ ਡੂੰਮਾਂ ਵਿਚ ਵੱਡ ਨਹੀਂ ਵਜਦੀ, } ਅਖੌ.
ਜਦੋਂ ਇਕ ਕੰਮ ਨੂੰ ਕਰਨ ਲਈ ਦੋ ਕਸਬੀ ਆਦਮੀਆਂ ਨੂੰ ਲਗਾ ਦਿਤਾ ਜਾਵੇ ਤੇ ਕੰਮ ਸਿਰੇ ਨਾ ਚੜ੍ਹੇ, ਤਾਂ ਕਹਿੰਦੇ ਹਨ

–ਦੋਂਹ ਥਾਮੀਂ, ਕ੍ਰਿ. ਵਿ. ਦੋ ਥਾਈਂ (ਪੁਆ. ਕੋ.)

–ਦੋਂਹ ਥਾਮੇਂ, ਕ੍ਰਿ. ਵਿ. ਦੋ ਥਾਂਈਂ (ਪੁਆ. ਕੋ.)

**ਦੋਹਜ**, [ਦੋਹ (ਣਾ)+ਜ] ਪੁ. ਦੁੱਧ ਚੋਣ ਦਾ ਕੰਮ (ਬਿ.)

**ਦੋਹਜਣ**, [ਦੋਹਜ+ਣ] ਇ. ਦੁੱਧ ਚੋਣ ਵਾਲੀ ਇਸਤਰੀ

**ਦੋਹਜੀ**, [ਦੋਹਜ+ਈ] ਪੁ. ਦੁੱਧ ਚੋਣ ਵਾਲਾ ਆਦਮੀ

**ਦੋਹਝੀ**, ਪੁ. ਵੇਖੋ ਦੋਹਜੀ (ਪੁਆ. ਕੋ.)

**ਦੋਹਣਾ**, [ਦੁਹਣਾ] ਕ੍ਰਿ. ਸਕ.
੧. ਦੁੱਧ ਚੋਣਾ;
੨. ਛੱਤੇ ਵਿਚੋਂ ਸ਼ਹਿਦ ਚੋਣਾ;
੩. ਦੁਧ ਚੋਣ ਵਾਲਾ ਖ਼ਾਸ ਚੋੜੇ ਮੂੰਹ ਵਾਲਾ ਭਾਂਡਾ



ਦੋਹਣਾ

**ਦੋਹਣੀ**, ਇ. ਛੋਟਾ ਦੋਹਣਾ

**ਦੋਹਤ**, ਪੁ. ਵੇਖੋ ਦੋਹਤਾ (ਮ. ਸਿੰ.)

–ਦੋਹਤ ਜੁਆਈ, ਪੁ. ਧੀ ਦਾ ਜਵਾਈ (ਮ. ਸਿੰ.)

–ਦੋਹਤ ਪੋਤ, ਪੁ. ਦੋਹਤਰੇ ਪੋਤਰੇ (ਮ. ਸਿੰ.)

–ਦੋਹਤ ਬਹੁ, ਇ. ਧੀ ਦੀ ਨੂੰਹ (ਮ. ਸਿੰ.)

–ਦੋਹਤਵਾਣ, ਪੁ. ਵੇਖੋ ਦੋਹਤਰਵਾਣ (ਮ. ਸਿੰ.)

**ਦੋਹਤ੍ਰਾ**, ਪੁ. ਵੇਖੋ ਦੋਹਤਰਾ (ਮ. ਸਿੰ.)

**ਦੋਹਤਰਾ**, [ਸੰ. ਦੌਹਿਤ੍ਰ+ਆ] ਪੁ.
੧. ਧੀ ਦਾ ਪੁੱਤਰ;
੨. ਨਨਾਣ ਦਾ ਪੁੱਤਰ

–ਦੋਹਤਰਵਾਣ, ਪੁ. ੧. ਧੀ ਦੀ ਉਲਾਦ;
੨. ਨਨਾਣ ਦੀ ਉਲਾਦ

–ਦੋਹਤਰਵਾਣ ਸੱਤੀਂ ਪੀੜ੍ਹੀਂ ਵੈਰੀ, ਅਖੌ.
ਜਦੋਂ ਦੋਹਤਰਾ ਨਾਨਕੇ ਜਾ ਕੇ ਕਿਸੇ ਨੂੰ ਮਾਰੇ ਜਾਂ ਤੰਗ ਕਰੇ, ਤਾਂ ਕਹਿੰਦੇ ਹਨ

–ਦੋਹਤਰਿਉਂ ਜਵਾਈ, ਪੁ. ਧੀ ਦਾ ਜਵਾਈ

–ਦੋਹਤਰਿਉਂ ਨੂੰਹ, ਇ. ਦੋਹਤਰੇ ਦੀ ਵਹੁਟੀ, ਧੀ ਦੀ ਨੂੰਹ

**ਦੋਹਤ੍ਰੀ**, ਇ. ਵੇਖੋ ਦੋਹਤਰੀ (ਮ. ਸਿੰ.)

**ਦੋਹਤਰੀ**, [ਸੰ. ਦੌਹਿਤ੍ਰੀ] ਇ.
੧. ਧੀ ਦੀ ਲੜਕੀ;
੨. ਨਨਾਣ ਦੀ ਲੜਕੀ

**ਦੋਹਤਾ**, ਪੁ. ਵੇਖੋ ਦੋਹਤਰਾ

**ਦੋਹਤੀ**, ਇ. ਵੇਖ ਦੋਹਤਰੀ

**ਦੋਹਦਕ**, [ਦੋਹਦ=ਦੁੱਧ+ਕ] ਇ. ਇਕ ਕਿਸਮ ਦੀ ਬੂਟੀ ਜਿਸ ਵਿਚੋਂ ਦੁੱਧ ਨਿਕਲਦਾ ਹੈ:
"ਹਰਮਲ ਦੋਹਦਕ ਅੰਗਰੀ ਪੰਨ੍ਹੀ ਖੋਹੀ ਲਨਾਕ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ)

**ਦੋਹਨਾ**, ਕ੍ਰਿ. ਸਕ. ਵੇਖੋ ਦੋਹਣਾ (ਬਿ.)

–ਦੋਹਨੀ, ਇ. ਵੇਖੋ ਦੋਹਣੀ (ਬਿ.)

**ਦੋਹਯਾ**, ਪੁ. ਵੇਖੋ ਦੋਹਿਆ (ਬਿ.)

**ਦੋਹਰ**, [ਦੋਹਰਾ] ਇ.
੧. ਦੂਜੀ ਵਾਰ ਪਾੜਵਾਂ ਹਲ ਵਾਹੁਣ ਦੀ ਕਿਰਿਆ;
੨. ਦੂਜੀ ਵਾਰੀ ਕਰਨ ਦਾ ਭਾਵ;
੩. ਦੋਹਰੀ ਚਾਦਰ;
੪. ਦੋ ਕਪੜਿਆਂ ਨੂੰ ਜੋੜਕੇ ਬਣਾਇਆ ਗਿਆ ਦੂਹਰਾ ਕਪੜਾ (ਜਟਕੀ)

–ਦੋਹਰ ਪਾਉਣਾ, ਮੁਹਾ. ਹਲ ਚਲਾਉਣਾ

–ਦੋਹਰ ਲਾਉਣਾ, ਮੁਹਾ. ੧. ਦੂਜੀ ਵਾਰੀ ਹਲ ਫੇਰਨਾ;
੨. ਕੋਈ ਕੰਮ ਦੋ ਵਾਰੀ ਕਰਨਾ

**ਦੋਹਰਾ**[1], [ਪ੍ਰਾ. ਦੋਹਰ; ਸੰ. ਦ੍ਵਿਧਾ ਟ. ਕ. ਹਿੰ. ਮਰਾ. ਉੜੀ. ਦੋਹਰਾ; ਸਿੰ. ਦੂਹੁਰੋ; ਬੰਗ. ਦੋਹਾਰਾ; ਅਸਾ. ਦੋਹੋਰਾ; ਨੇਪਾ. ਦੋਹੋਰੋ] ਵਿ. ਦੋ ਤਹਿ ਦਾ, ਦੂਹਰਾ

–ਦੋਹਰੇ ਸਰੀਰ ਦਾ, ਵਿ. ਮੋਟੇ ਹੱਡਾਂ ਵਾਲਾ, ਭਾਰਾ

–ਮਾਰ ਮਾਰ ਕੇ ਲੱਕ ਦੋਹਰਾ ਕਰਨਾ, ਮੁਹਾ. ਬਹੁਤ ਜ਼ਿਆਦਾ ਮਾਰਨਾ

–ਲੱਕ ਦੋਹਰਾ ਹੋ ਜਾਣਾ, ਮੁਹਾ. ਕੁੱਬਾ ਹੋ ਜਾਣਾ

**ਦੋਹਰਾ**[2], [ਪ੍ਰਾ. ਦੋਹਾ; ਸੰ. ਦ੍ਵਿਧਾ; ਟ. ਕ. ਹਿੰ. ਦੋਹਰਾ, ਦੋਹਾ; ਬੰਗ. ਨੇਪਾ. ਦੋਹਾ; ਗੁ. ਦੋਹਰੋ; ਉੜੀ. ਮਰਾ. ਦੋਹਰਾ] ਪੁ. ਇਕ ਮਾਤਰਕ ਛੰਦ ਜਿਸ ਵਿਚ ਦੋ ਚਰਣ ਹੁੰਦੇ ਹਨ। ਪਹਿਲੇ ਚਰਣ ਵਿਚ ੧੩ ਮਾਤਰਾਂ ਅਤੇ ਦੂਜੇ ਵਿਚ ੧੧ ਮਾਤਰਾਂ ਹੁੰਦੀਆਂ ਹਨ

**ਦੋਹਰਾਉ**, ਪੁ. ਵੇਖੋ ਦੁਹਰਾਉ

**ਦੋਹਰਾਉਣਾ**, ਕ੍ਰਿ. ਸਕ. ਵੇਖੋ ਦੁਹਰਾਉਣਾ

**ਦੋਹਰੂ**, (ਕਾਂਗ.) [ਡੋਹਰਾ] ਪੁ.
ਤੇਲ ਤੇ ਘਿਉ ਕਢਣ ਵਾਲੀ ਪਲੀ (ਮ. ਸਿੰ.)

**ਦੋਹਲਾ**, ਪੁ. ੧. ਸ਼ਹਦ ਦੀਆਂ ਮੱਖੀਆਂ ਦਾ ਛੱਤਾ;
੨. ਕੰਧ ਵਿਚ ਦੀ ਖੋੜ ਜਿਸ ਵਿਚ ਮੱਖੀਆਂ ਆਪਣਾ ਘਰ ਬਣਾਉਂਦੀਆਂ ਹਨ (ਲੁ. ਕੋ.)

**ਦੋਹੜਾ**[1], ਪੁ. ਵੇਖੋ ਦੋਹਰਾ[2] (ਮ. ਸਿੰ.)

**ਦੋਹਾ**[1], [ਦੋਹ (੧) ਰਾ] ਪੁ.
ਇਕ ਮਾਤਰਕ ਛੰਦ ਜਿਸ ਵਿਚ ਦੋ ਚਰਣ ਹੁੰਦੇ ਹਨ, ਪਹਿਲੇ ਚਰਣ ਵਿਚ ੧੩ ਮਾਤਰਾਂ ਅਤੇ ਦੂਜੇ ਵਿਚ ੧੧ ਮਾਤਰਾਂ ਹੁੰਦੀਆਂ ਹਨ, ਦੋਹਰਾ (ਲਾ. ਕ੍ਰਿ. ਲਾਉਣਾ)

**ਦੋਹਾ**[2], [ਦੋਹ (ਣਾ)+ਆ] ਪੁ.
ਦੁੱਧ ਚੋਣ ਵਾਲਾ ਗੁੱਜਰ, ਦੋਧੀ (ਮ. ਸਿੰ.)

**ਦੋਹਾਂ**, [ਦੋ+ਹਾਂ] ਵਿ. ਦੋਨਾਂ

–ਦੋਹਾਂ ਹੱਥਾਂ ਨਾਲ, ਕ੍ਰਿ. ਵਿ. ਪੂਰਾ ਜ਼ੋਰ ਲਾ ਕੇ

–ਦੋਹਾਂ ਜਹਾਨਾਂ ਵਿਚ ਮੂੰਹ ਕਾਲਾ ਹੋਣਾ, ਮੁਹਾ.
ਲੋਕ ਪਰਲੋਕ ਵਿਗੜਨਾ

**ਦੋਹਾਈ**, ਇ. ਵੇਖੋ ਦੁਹਾਈ[1]

**ਦੋਹਾਗਣੀ**, ਵਿ. ਇ. ਵੇਖੋ ਦੁਹਾਗਣੀ :
"ਦੋਹਾਗਣੀ ਕਿਆ ਨੀਸਾਣੀਆਂ,
ਖਸਮਹ ਘੁਥੀਆ ਫਿਰਹਿ ਨਿਮਾਣੀਆਂ"
(ਸ੍ਰੀ ਮ: ੧ ਜੋਗੀ ਅੰਦਰਿ)

**ਦੋਹਿਆ**, [ਦੋਹ(ਣਾ)+ਇਆ] ਪੁ. ਦੁੱਧ ਦੇਣ ਵਾਲਾ ਗੁੱਜਰ (ਬਿ.)

**ਦੋਹਿਰਾ**, ਪੁ. ਵੇਖੋ ਦੋਹਰਾ (ਮ. ਸਿੰ.)

**ਦੋਹੀ**[1], [ਦੋਹਾ (ਣ)+ਈ] ਪੁ.
ਦੁੱਧ ਚੋਣ ਵਾਲਾ ਗੁੱਜਰ, ਦੋਧੀ (ਬਿ.)

**ਦੋਹੀ**[2], ਇ. ੧. ਦੁਹਾਈ :
"ਸਿਵ ਸਿਵ ਕਰਤ ਸਗਲ ਕਰ ਜੋਰਹਿ
ਸਰਬ ਮਇਆ ਠਾਕੁਰ ਤੇਰੀ ਦੋਹੀ"
(ਗਉ ਮ: ੫)
੨. ਡੌਂਡੀ ਪਿੱਟ ਕੇ ਦਿਤੀ ਹੋਈ ਖ਼ਬਰ, ਢੰਡੋਰਾ :
(ਸ੍ਰੀ ਅ. ਮ: ੧)

–ਦੋਹੀ ਫਿਰਾਉਣਾ, ਮੁਹਾ. ਢੰਢੋਰਾ ਪਿਟਵਾਉਣਾ:
"ਗੁਰ ਨਾਨਕ ਦੀ ਮੋਹਰ ਹੱਥ
ਗੁਰ ਅੰਗਦ ਦੀ ਦੋਹੀ ਫਿਰਾਈ"
(ਭਾ. ਗੁ.)

**ਦੋਹੀ**[3], ਵਿ. ਧ੍ਰੋਹੀ, ਧ੍ਰੋਹ ਕਰਨ ਵਾਲਾ :
"ਮਾਨ ਮੋਹੀ ਪੰਚ ਦੋਹੀ"
(ਕਾਨ. ਮ: ੫)

**ਦੋਹੀਂ**, [ਦੋਹ (੧) + ੀਂ] ਵਿ. ਦੋਹਾਂ, ਦੋਨਾਂ

–ਦੋਹੀਂ ਸਰਾਈਂ, ਇ. ਦੋਵੇਂ ਜਹਾਨ, ਦੀਨ ਤੇ ਦੁਨੀਆਂ :
"ਰੱਖੇ ਮੌਲਾ ਖ਼ੁਸ਼ ਤੁਸਾਨੂੰ ਅੰਦਰ ਦੋਹੀਂ ਸਰਾਈਂ"
(ਗੁਲ. ਯੂਸ.)

–ਦੋਹੀਂ ਹੱਥੀਂ ਲੱਗਣਾ, ਮੁਹਾ. ਹਾਬੜੇ ਨਾਲ ਖਾਣਾ

–ਦੋਹੀਂ ਹੱਥੀਂ ਲੱਡੂ ਹੋਣਾ, ਮੁਹਾ.
ਹਰ ਸੂਰਤ ਵਿਚ ਫ਼ਾਇਦਾ ਹੋਣਾ

–ਦੋਹੀਂ ਹੱਥੀਂ ਲੁੱਟਣਾ,
–ਦੋਹੀਂ ਹਥੀਂ ਲੁੱਟ ਮਚਾਉਣਾ, ] ਮੁਹਾ.
ਬਹੁਤ ਜ਼ਿਆਦਾ ਨਫ਼ਾ ਕਮਾਉਣਾ

–ਦੋਹੀਂ ਹੱਥੀਂ ਲੁਟਾਉਣਾ, ਅਖੋ.
ਬਹੁਤ ਜ਼ਿਆਦਾ ਖ਼ਰਚ ਕਰਨਾ

–ਦੋਹੀਂ ਦੋਹੀਂ ਹੱਥੀਂ ਲਗਣਾ, ਮੁਹਾ.
ਪੂਰਾ ਯਤਨ ਕਰਨਾ, ਟਿੱਲ ਲਾਉਣਾ

**ਦੋਹੀਆ**, [ਦੋਹ (ਣਾ)+ਈਆ] ਪੁ.
ਦੁੱਧ ਚੋਣ ਵਾਲਾ ਗੁੱਜਰ, ਦੋਧੀ

**ਦੋਕ**[1], ਵਿ. ਵੇਖੋ ਦੋ ਕੁ (ਪੁਆ. ਕੋ.)

**ਦੋਕ**[2], [ਫ਼ਾ. ਦੋ ਤੋਂ] ਪੁ.
ਘੋੜੇ ਦੇ ਉਹ ਦੋ ਦੰਦ ਜੋ ਦੁੱਧ ਦੇ ਲਹਿਣ ਪਿਛੋਂ ਸਭ ਤੋਂ ਪਹਿਲੀ ਵਾਰੀ ਨਿਕਲਦੇ ਹਨ, ਦੋਕੀ

**ਦੋਕਣੀ**, ਇ. ਧੌਂਕਣੀ (ਪੁਆ. ਕੋ.)

**ਦੋਕੀ**, [ਦੋਕ+ਈ] ਇ. ਘੋੜੇ ਦੇ ਉਹ ਦੋ ਦੰਦ ਜੋ ਦੁੱਧ ਦੇ ਦੰਦ ਲਹਿਣ ਪਿਛੋਂ ਨਿਕਲਦੇ ਹਨ

–ਦੋਕੀ ਲਿਆਉਣਾ, ਕ੍ਰਿ. ਸਮਾ. ਦੋਕ ਉੱਗਣਾ

**ਦੋਖ**[1], ਪੁ. ਵੇਖੋ ਦੋਸ਼ (ਮ. ਸਿੰ.)
(ਲਾ. ਕ੍ਰਿ. ਦੇਣਾ)

**ਦੋਖ**[2], [ਸੰ. ਦ੍ਵੇਸ਼] ਪੁ. ਦਵੇਸ਼ :
"ਰਾਗ ਦੋਖ ਤੇ ਨਿਆਰੋ"
(ਸੂਹੀ ਛੰਤ ਮ: ੫)

**ਦੋਖਣ**[1], [ਦੋਸ਼ਣ] ਵਿ. ਇ.
੧. ਉਹ (ਇਸਤਰੀ) ਜਿਸ ਤੇ ਕੋਈ ਇਲਜ਼ਾਮ ਲਾਇਆ ਜਾਵੇ
੨. ਉਹ (ਇਸਤਰੀ) ਜਿਸ ਤੇ ਕਲੰਕ ਲਾਇਆ ਜਾਵੇ;
੩. ਪਾਪਣ (ਮ. ਸਿੰ.)

**ਦੋਖਣ**[2], [ਦੋਖ=ਦ੍ਵੈਖ+ਣ] ਵਿ. ਇ. ਬੁਰਾ ਚਾਹੁਣ ਵਾਲੀ, ਵੈਰਨ

**ਦੋਖਣ**[3], [ਦੋਖ=ਦ੍ਵੈਖ+ਣ] ਕ੍ਰਿ. ਸਕ.
੧. (ਲੁਹਾਰ ਵਾਂਗੂੰ) ਕੁੱਟਣਾ, ਹਥੌੜਾ ਮਾਰਨਾ;
੨. ਕੁੱਟ ਕੁੱਟ ਕੇ ਛੋਟਾ ਕਰਨਾ (ਜਟਕੀ)

**ਦੋਖ ਦੇਵਣ,** ਕ੍ਰਿ. ਸਕ.
੧. (ਲੁਹਾਰ ਵਾਂਗੂੰ) ਕੁੱਟਣਾ, ਹਥੌੜਾ ਮਾਰਨਾ;
੨. ਕੁੱਟ ਕੁੱਟ ਕੇ ਛੋਟਾ ਕਰਨਾ (ਜਟਕੀ)

**ਦੋਖਣਾ,** ਕ੍ਰਿ. ਸਕ. ਵੇਖੋ ਦੋਸ਼ਣਾ (ਲੁ. ਕੋ.)

**ਦੋਖਲਾ,** (ਮੁਲ.) ਪੁ. ਉੱਖਲੀ (ਮ. ਸਿੰ.)

**ਦੋਖਾ,** ਪੁ. ਵੇਖੋ ਧੋਖਾ (ਜਟਕੀ)
(ਲਾ. ਕ੍ਰਿ. ਡੇਵਣ)

–ਦੋਖਾਬਾਜ਼, ਵਿ. ਵੇਖੋ ਧੋਖੇਬਾਜ਼ (ਜਟਕੀ)

**ਦੋਖੀ**[1], ਵਿ. ਪੁ. ਵੇਖੋ ਦੋਸ਼ੀ

**ਦੋਖੀ**[2], [ਦੋਖ=ਦ੍ਵੈਖ+ਈ] ਵਿ. ਪੁ.
ਬੁਰਾ ਚਾਹੁਣ ਵਾਲਾ, ਵੈਰੀ

**ਦੋਖੇ,** [ਦੋਖ=ਦੋਸ਼+ਏ] ਕ੍ਰਿ. ਵਿ. ਕਲੰਕਤ ਕਰਨ ਤੇ :
"ਦੁਨੀਆਂ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ"
(ਸ. ਕਬੀਰ)

**ਦੋਗਲਾ,** [ਟ. ਕ. ਹਿੰ. दोगला; ਨੇਪਾ. ਦੋਗਲੋ] ਵਿ.
ਜਿਸ ਦੀ ਮਾਂ ਹੋਰ ਨਸਲ ਦੀ ਹੋਵੇ
ਤੇ ਪਿਉ ਹੋਰ ਨਸਲ ਦਾ ਹੋਵੇ

–ਦੋਗਲਾਪਣ, ਪੁ. ਦੋਗਲਾ ਹੋਣ ਦਾ ਭਾਵ

**ਦੋਗੜ,** [ਦੋ+ਗੜ=ਘੜ=ਘੜਾ] ਪੁ.
ਮਿੱਟੀ ਦਾ ਭਾਂਡਾ ਜਿਸ ਵਿਚ ਚਾਵਲ ਤੇ ਪਾਣੀ ਪਾ ਕੇ ਪੂਜਾ ਕੀਤੀ ਜਾਂਦੀ ਹੈ

**ਦੋ-ਗਾਨਾ,** ਪੁ. ਵੇਖੋ ਦੁਗਾਨਾ :
"ਜਬਰਾਈਲ ਨਬੀ ਨੂੰ ਕਹਿਆ ਉਥੇ ਪੜ੍ਹੇ ਦੋ-ਗਾਨਾ"
(ਕਾਦਰ ਯਾਰ-ਮਿਹਰਾਜ ਨਾਮਾ)

**ਦੋਗਾੜਾ,** ਪੁ. ਵੇਖੋ ਦੁਗਾੜਾ (ਬਿ.)

**ਦੋਗੀ,** [ਦੋ+ਗੀ]
ਵਿ. ਦੂਜਾ, ਦੂਜੇ ਨੰਬਰ ਤੇ ਆਉਣ ਵਾਲਾ, ਦੋਗੀ
ਇ. ਦੂਜਾ ਦਰਜਾ, ਦੂਜੀ ਥਾਂ

**ਦੋਘੜ,** [ਦੋ+ਘੜ=ਘੜਾ]
ਪੁ. ੧. ਪਾਣੀ ਆਦਿ ਪਾਉਣ ਦਾ ਇਕ ਮਿੱਟੀ ਦਾ ਭਾਂਡਾ
੨. ਉਹ ਭਾਂਡਾ ਜਿਸ ਵਿਚ ਚਾਵਲ ਤੇ ਪਾਣੀ ਪਾ ਕੇ ਪੂਜਾ ਕੀਤੀ ਜਾਂਦੀ ਹੈ
ਇ. ੧. ਸਿਰ ਤੇ ਧਰੇ ਹੋਏ ਦੋ ਘੜੇ ਜੋ ਇਕ ਦੂਜੇ ਦੇ ਉਪਰ ਰੱਖੇ ਹੋਏ ਹੋਣ;
੨. ਬਾਲਾਂ ਦੀ ਇਕ ਖੇਡ (ਲੁ. ਕੋ.)



ਦੋਘੜ

**ਦੋਜ,** [ਦੋਜ਼ (ਖ)] ਪੁ. ਦੋਜ਼ਖ :
"ਅਜਰਾਈਲ ਨ ਦਜ ਠਰਾ"
(ਮਾਰੂ ਸੋਲਹੇ ਮ: ੫)

**ਦੋਜਕ,** ਪੁ. ਵੇਖੋ ਦੋਜ਼ਖ (ਮ. ਸਿੰ.)

–ਦੋਜਕ ਪੂਰਾ ਕਰਨਾ, ਮੁਹਾ.
੧. ਢਿੱਡ ਭਰਨਾ;
੨. ਮੁਸੀਬਤ ਦੇ ਦਿਨ ਕੱਟਣਾ (ਮ. ਸਿੰ.)

**ਦੋਜਕਣ,** ਇ. ਵੇਖੋ ਦੋਜ਼ਖਣ (ਮ. ਸਿੰ.)

**ਦੋਜ਼ਕੀ,** ਵਿ. ਪੁ. ਵੇਖੋ ਦੋਜ਼ਖੀ (ਮ. ਸਿੰ.)

**ਦੋਜਖ,** ਪੁ. ਵੇਖੋ ਦੋਜ਼ਖ

**ਦੋਜ਼ਖ,** [ਫ਼ਾ. ਦੋਜ਼ਖ دوزخ ] ਪੁ.
ਉਹ ਥਾਂ ਜਿਥੇ ਪਾਪੀ ਲੋਕ ਮਰਨ ਪਿਛੋਂ ਜਾਂਦੇ ਹਨ, ਨਰਕ, ਜਹੱਨਮ

–ਦੋਜ਼ਖ ਦੀ ਅੱਗ ਵਿਚ ਸੜਨਾ, ਮੁਹਾ. ਬਹੁਤ ਦੁੱਖੀ ਹੋਣਾ

–ਦੋਜ਼ਖ ਭਰਨਾ, ਮੁਹਾ.
੧. ਢਿੱਡ ਭਰਨਾ;
੨. ਬਹੁਤ ਜ਼ਿਆਦਾ ਤੰਗੀ ਦੇ ਦਿਨ ਗੁਜ਼ਾਰਨਾ;
੩. ਮਰਨ ਤੋਂ ਪਹਿਲਾਂ ਬਹੁਤ ਦੁੱਖ ਭੋਗਣਾ

–ਦੋਜ਼ਖ ਭੋਗਣਾ, ਮੁਹਾ. ਮੁਸੀਬਤ ਤੇ ਦੁਖ ਗੁਜ਼ਾਰਨਾ

–ਦੋਜ਼ਖ ਵਿੱਚ ਪਾਉਣਾ, ਮੁਹਾ. ਦੁੱਖ ਵਿਚ ਸੁੱਟਣਾ

–ਜ਼ਿੰਦਗੀ ਦੋਜ਼ਖ ਬਣਨਾ, ਮੁਹਾ. ਬਹੁਤ ਦੁਖੀ ਹੋਣਾ

**ਦੋਜਖਣ,** ਇ. ਵੇਖੋ ਦੋਜ਼ਖਣ (ਮ. ਸਿੰ.)

**ਦੋਜ਼ਖਣ,** [ਦੋਜ਼ਖ+ਣ] ਇ.
੧. ਦੋਜ਼ਖ ਨਾਲ ਸਬੰਧ ਰੱਖਣ ਵਾਲੀ
੨. ਪਾਪਣ, ਨਰਕਣ, ਘੋਰ ਪਾਪਣ

**ਦੋਜਖੀ,** ਪੁ. ਵੇਖੋ ਦੋਜ਼ਖੀ (ਮ. ਸਿੰ.)

**ਦੋਜ਼ਖੀ,** [ਫ਼ਾ. ਦੋਜ਼ਖ਼ੀ دوزخی ]
ਵਿ. ਦੋਜ਼ਖ ਨਾਲ ਸੰਬੰਧਤ, ਨਰਕੀ
ਪੁ. ਦੋਜ਼ਖ ਵਿਚ ਰਹਿਣ ਵਾਲਾ

**ਦੋਝ,** ਪੁ. ਵੇਖੋ ਦੋਹਜ (ਬਿ.)

**ਦੋਝਣ,** ਇ. ਵੇਖੋ ਦੋਹਜਣ (ਬਿ.)

**ਦੋਝੀ,** ਪੁ. ਵੇਖੋ ਦੋਹਜੀ (ਬਿ.)

**ਦੋਤਹੀ,** ਇ. ਵੇਖੋ ਦੁਤਹੀ

**ਦੋਡਲੀ,** (ਕਾਂਗ.) ਇ.
ਪਿੰਡਾਂ ਦੇ ਆਲੇ ਦੁਆਲੇ ਦੀ ਚਰਾਗਾਹ (ਮ. ਸਿੰ.)

**ਦੋਤ,** [ਸ਼ਾ. ਦੋ<ਸੰ. ਦ੍ਯੁ+ਤਿ∠ਸੰ. ਪ੍ਰਤਿ] ਕ੍ਰਿ. ਵਿ.
ਰੋਜ਼ਾਨਾ, ਦਿਨ ਦਿਨ ਦਾ :
"ਦੋਤਿ ਉਤਪਤਿ ਲੇਖੁਨ ਲਿਖੀਐ"(ਤੁਖਾ. ਛੰਤ ਮ: ੧)

**ਦੋਤਾਹੀ,** ਇ. ਵੇਖੋ ਦੁਤਹੀ (ਜਟਕੀ)

**ਦੋਤਾਰਾ,** ਪੁ. ਵੇਖੋ ਦੁਤਾਰਾ

**ਦੋਤੁਕਾ,** ਪੁ. ਵੇਖੋ ਦੁਤੁਕਾ

**ਦੋਦ[1],** [ਮੁਲ.] ਇ. ਵਿਆਹ ਸਮੇਂ ਕੀਤੀ ਜਾਣ ਵਾਲੀ ਇਕ ਰਸਮ (ਮ. ਸਿੰ.)

**ਦੋਦ[2],** ਪੁ. ਧੋਖਾ, ਛਲ (ਜਟਕੀ)

**ਦੋਦਕ,** ਇ. ਵੇਖੋ ਦੋਧਕ (ਮ. ਸਿੰ.)

**ਦੋਦਨ,** ਪੁ. ਇਕ ਛੋਟਾ ਜਿਹਾ ਸੁਹਣਾ ਰੁੱਖ ਜੋ ਦਰਿਆ ਰਾਵੀ ਤਕ ਆਮ ਮਿਲਦਾ ਹੈ। ਇਸ ਦੀ ਲਕੜੀ ਚਿੱਟੀ ਨਰਮ, ਕਮਜ਼ੋਰ ਤੇ ਨਿਕੰਮੀ ਹੁੰਦੀ ਹੈ। ਕਾਂਗੜੇ ਵਿਚ ਇਸ ਦੇ ਪੱਤੇ ਪਸ਼ੂਆਂ ਦੇ ਕੰਮ ਆਉਂਦੇ ਹਨ ਅਤੇ ਬੀ ਦਵਾਈਆਂ ਵਿਚ ਪਾਏ ਜਾਂਦੇ ਹਨ (ਮ. ਸਿੰ. )

**ਦੋਦਰੂ,** ਪੁ. ਵੇਖੋ ਦਿਨਸਾ (ਮ. ਸਿੰ.)

**ਦੋਦਲ,** ਪੁ. ਹਿਮਾਲਿਆ ਪਹਾੜ ਵਿਚ ਸਪਿਰੀਆ ਨਸਲ ਦੀ ਸਭ ਤੋਂ ਸੁਹਣੇ ਚਿੱਟੇ ਫੁਲਾਂ ਵਾਲੀ ਇਕ ਭਾਂਤ ਦੀ ਝਾੜੀ (ਮ. ਸਿੰ.)

**ਦੋਦਾ[1],** [ਡੋਡਾ] ਪੁ. ਪੋਸਤ ਦੇ ਫੁਲ ਦਾ ਉਹ ਹਿੱਸਾ ਜਿਸ ਵਿਚ ਬੀ ਹੁੰਦਾ ਹੈ (ਮ. ਸਿੰ.)

**ਦੋਦਾ[2],** (ਮੁਲ.) [ਥੋਥਾ] ਵਿ.
੧. ਖੋਟਾ; ੨. ਘਟੀਆ (ਮ. ਸਿੰ.)

**ਦੋਂਦਾ,** [ਦੋ+ਦਾ] ਵਿ. ਜਿਸ ਡੰਗਰ ਦੇ ਅਜੇ ਦੋ ਹੀ ਦੰਦ ਨਿਕਲੇ ਹੋਣ (ਦੁੱਗਾ)

**ਦੋਦੀਆ,** ਪੁ. ਵੇਖੋ ਦੁਧੀਆ (ਮ. ਸਿੰ.)

**ਦੋ ਦੂਰਾ,** ਵਿ. ਦੋਣਾ, ਦੁੱਗਾ, (ਪੁ. ਕੋ.)

**ਦੋਧਕ,** ਇ. ਇਕ ਠੰਡੀ ਤਸੀਰ ਵਾਲੀ ਬੂਟੀ (ਬਿ.)

**ਦੋਧਣ,** [ਦੋਧ (ੀ)+ਣ] ਇ.
ਦੁਹਜਣ, ਗੁੱਜਰੀ, ਗੁਆਲਣ

**ਦੋਧਨਦਾਹੀ,** ਇ. ਬਰਿਆਂ ਦੀ ਗੇਂਦ ਨਾਲ ਖੇਡਣ ਵਾਲੀ ਇਕ ਖੇਡ, ਇਹਦੇ ਵਿਚ ਬੱਚੇ ਗੇਂਦ ਨੂੰ ਉਤਾਂਹ ਉਛਾਲ ਕੇ ਬੋਚਦੇ ਹਨ ਅਤੇ ਇਕ ਦੂਜੇ ਨੂੰ ਗੇਂਦ ਮਾਰਦੇ ਹਨ (ਪੋਠੋ. ਕੋ.)

**ਦੋਧਲ,** [ਦੋਧ=ਦੁੱਧ+ਲ] ਵਿ.
੧. ਦੁੱਧ ਦੇਣ ਵਾਲਾ (ਪਸ਼ੂ)
੨. ਦੋਧੀਆ

**ਦੋਧਾ,** [ਦੋਧ=ਦੁੱਧ+ਆ] ਪੁ.
੧. ਮਕੀ ਦੀ ਕੱਚੀ ਛਲੀ ਜਿਸ ਦੇ ਦਾਣਿਆਂ ਵਿਚ ਹਾਲੇ ਦੁੱਧ ਹੋਵੇ ਤੇ ਪੂਰੀ ਤਰ੍ਹਾਂ ਪੱਕੇ ਨਾ ਹੋਣ, ਦੋਧੀਆ
੨. ਬਾਜਰੇ ਜਾਂ ਕਣਕ ਦਾ ਸਿੱਟਾ ਜਿਸ ਦੇ ਦਾਣੇ ਬਹੁਤ ਕੱਚੇ ਤੇ ਦੁੱਧ ਵਾਲੇ ਹੋਣ

**ਦੋਧੀ,** [ਦੋਧ=ਦੁੱਧ+ੀ]
ਪੁ. ਦੁੱਧ ਵੇਚਣ ਵਾਲਾ ਆਦਮੀ
ਇ. ਖ਼ਸਖ਼ਾਸ, ਨਸ਼ਾਸਤਾ, ਚਾਰੇ ਮਗਜ਼, ਬਦਾਮ ਦੀਆਂ ਗਿਰੀਆਂ ਆਦਿ ਨੂੰ ਘੋਟ ਕੇ ਘਿਓ ਦਾ ਤੜਕਾ ਲਾ ਕੇ ਦੁੱਧ ਵਿੱਚ ਬਣਾਈ ਹੋਈ ਤਾਕਤ ਦੇਣ ਵਾਲੀ ਇਕ ਖ਼ੁਰਾਕ

**ਦੋਧੀਆ,** [ਦੁਧੀਆ]
ਵਿ. ਦੁੱਧ ਦੇ ਰੰਗ ਦਾ
ਪੁ. ਮੱਕੀ ਦੀ ਕੱਚੀ ਛਲੀ ਜਿਸ ਦੇ ਦਾਣਿਆਂ ਵਿਚ ਹਾਲੇ ਦੁੱਧ ਹੋਵੇ ਤੇ ਉਹ ਪੂਰੀ ਤਰ੍ਹਾਂ ਪੱਕੇ ਨਾ ਹੋਣ, ਦੋਧਾ
–ਦੋਧੀਆ ਖਾਣਾ, ਕ੍ਰਿ. ਸਕ. ਮੱਕੀ ਦੀਆਂ ਛੱਲੀਆਂ ਨੂੰ ਉਬਾਲ ਕੇ ਖਾਣਾ (ਪੋਠੋ. ਕੋ.)

**ਦੋਨਉ,** ਵਿ. ਵੇਖੋ ਦੋਨੋਂ :
"ਦੋਨਉ ਬਰਨ ਗਵਾਇ"
(ਸ. ਕਬੀਰ)

**ਦੋਨਾ[1],** ਪੁ. ਵੇਖੋ ਡੂਨਾ (ਪੁਆ. ਕੋ.)

**ਦੋਨਾ[2],** (ਕਾਂਗ.) ਪੁ.
ਇਕ ਝਾੜੀ ਜਿਹੜੀ ਹਿਮਾਲਿਆ ਵਿਚੋਂ ਨਿਕਲਣ ਵਾਲੇ ਦਰਿਆਵਾਂ ਦੇ ਕੰਢਿਆਂ ਤੇ ਅਤੇ ਸਿੰਧ ਤੋਂ ਪਾਰ ਆਮ ਮਿਲਦੀ ਹੈ, ਚੰਬੇ ਵਿਚ ਇਸ ਦਾ ਕੋਲਾ ਬਰੂਦ ਵਿਚ ਵੀ ਵਰਤਿਆ ਜਾਂਦਾ ਹੈ, ਇਸ ਦੀ ਛਿਲ ਦਿੱਲ ਦੀਆਂ ਬੀਮਾਰੀਆਂ ਲਈ ਵਰਤੀ ਜਾਂਦੀ ਹੈ ਅਤੇ ਜ਼ਨਾਨੀਆਂ ਆਪਣਾ ਸਿਰ ਵੀ ਧੋਂਦੀਆਂ ਹਨ

**ਦੋਨਾ,** [ਹਿੰ. ਦੂਨ] ਪੁ.
੧. ਦੁਆਬ ਜਲੰਧਰ ਦੇ ਇਲਾਕੇ ਦਾ ਇਕ ਹਿੱਸਾ
੨. ਦੋ ਛੋਟੀਆਂ ਨਦੀਆਂ ਦੇ ਵਿਚਕਾਰ ਦੀ ਧਰਤੀ

**ਦੋਨਾਂ**, [ਦੋਨੋਂ] ਵਿ. ਦੋਹਾਂ

**ਦੋਨਾਏਂ**, [ਦੋਨਾ=ਦੋਨੋ+ਆਏਂ] ਵਿ. ਦੋਨੋਂ, ਦੋਵੇਂ (ਜਟਕੀ)

**ਦੋਨੀਂ**, [ਦੋਨੋਂ] ਵਿ. ਦੋਵੇਂ (ਪੁਆ. ਕੋ.)

**ਦੋਨੇਂ**, [ਦੋਨੋਂ] ਵਿ. ਦੋਨੋਂ, ਦੋਵੇਂ (ਪੁਆ. ਕੋ.)

**ਦੋਨੋਂ**, [ਹਿੰ. ਦੋਨੋ] ਵਿ. ਦੋਵੇਂ, ਦੋਵੇਂ ਹੀ (ਬਿ.)

**ਦੋਪਹਿਰ**, ਪੁ. ਵੇਖੋ ਦੁਪਹਿਰ

**ਦੋਪਰਾ**, ਪੁ. ਵੇਖੋ ਦੁਪਹਿਰਾ :

"ਮਾੜੀ ਦੋਪਰਾ ਭੰਨਿਆ ਏਂ,
ਦਾਰੀ ਦੇ ਵਿਆਹਵਾਂ ਦੇ ਘਰ ਨੂੰ
ਲੋਟੀਆ ਘੱਤੀਆਂ ਨੇ" (ਬਾ. ਢੋ.)

**ਦੋ ਪਾਰਾ**, [ਫ਼ਾ. ਦੋਪਾਰਾ دوپاره ] ਕ੍ਰਿ. ਵਿ. ਦੋ ਟੋਟੇ

"ਜੇ ਪੜ੍ਹਿਆ ਖ਼ਤ ਹੋਇਆ ਦਿਲ ਦੋ ਪਾਰਾ"
(ਗੁਲਾਮ ਰਸੂਲ)

**ਦੋਫੇੜ**, ਇ. ਵੇਖੋ ਦੁਫੇੜ

**ਦੋਬਾ**, ਪੁ. ਵੇਖੋ ਥੋਬਾ (ਜਟਕੀ)

**ਦੋਬਾਲਾ**, [ਫ਼ਾ. ਦੂਬਾਲਾ دوبالا ] ਵਿ. ਦੁਗਣਾ, ਦੂਣਾ

**ਦੋਮ**, [ਫ਼ਾ. ਦੋਮ دوم ] ਵਿ.

੧. ਦੂਜਾ, ਪਹਿਲੇ ਤੋਂ ਅਗਲਾ;
੨. ਪਹਿਲੇ ਤੋਂ ਹੇਠਲੇ ਦਰਜੇ ਦਾ

–ਦੋਮ ਸੋਮ, ਵਿ. ਰਲਿਆ ਮਿਲਿਆ (ਜਟਕੀ)

–ਦਰਜਾ ਦੋਮ, ਪੁ. ਦੂਜੀ ਸ਼ਰੇਣੀ

**ਦੋਮੀਂ**, [ਦੋਨਾਂ] ਵਿ. ਦੋਹੀਂ (ਪੁਆ. ਕੋ.)

**ਦੋਮੇਂ**, ਵਿ. ਵੇਖੋ ਦੋਵੇਂ (ਪੁਆ. ਕੋ.)

**ਦੋਯਕ**, (ਮੁਲ.) [ਦੋਅਕ] ਪੁ.
ਪੰਜ ਸਾਲ ਦੀ ਉਮਰ ਦਾ ਊਠ (ਮ. ਸਿੰ.)

**ਦੋਰ**[1], ਪੁ. ਖਿੜਿਆ ਹੋਇਆ ਖਵੀ ਘਾਹ (ਸ਼ਾਹਪੁਰੀ)

**ਦੋਰ**[2], ਪੁ. ੧. ਦੋਦਲ;
੨. ਇਕ ਤਰ੍ਹਾਂ ਦਾ ਬੂਟਾ ਜੋ ਪੰਜਾਬ ਦੇ ਹਿਮਾਲਿਆ ਪਹਾੜਾਂ ਵਿਚ ਆਮ ਮਿਲਦਾ ਹੈ (ਮ. ਸਿੰ.)

**ਦੋਰਾਹਾ**, [ਦੋ+ਰਾਹ+ਆ] ਪੁ.
ਦੁਵਿਧਾ ਦਾ ਰਾਹ, ਦਵੈਤ ਮਾਰਗ :
"ਦੁਰਮਤਿ ਕਾ ਦੋਰਾਹਾ ਹੈ" (ਮਾਰੂ ਸੋਲਹੇ ਮ: ੩)

**ਦੋਰਾਡਰਾ**, [ਦੋਰਾਡ=ਦੁਰਾਡਾ+ਰਾ] ਵਿ. ਬਹੁਤ ਦੂਰ :
"ਸੋਹਣਿਆ ਯਾਰ ਹੈ ਕੋਲ ਤੇਰੇ
ਕਾਨੂੰ ਦੂਰ ਦੋਰਾਡਰਾ ਜਾਵਣਾ ਈ"
(ਦਿਲ ਖ਼ੁਰਸੀਦ–ਬਰਕਤ ਰਾਮ)

**ਦੋਰੀ**[1], (ਕਾਂਗ.) ਪੁ. ਇਕ ਰੁਖ ਜੋ ਸਿੰਧ ਤਕ ਆਮ ਮਿਲਦਾ ਹੈ ਇਸ ਦੀ ਲਕੜੀ ਲਾਲ ਰੰਗ ਦੀ ਹੁੰਦੀ ਹੈ (ਮ. ਸਿੰ.)

**ਦੋਰੀ**[2], (ਕਾਂਗ.) ਪੁ. ਇਕ ਬੂਟੀ ਜੋ ਪੰਜਾਬ ਦੇ ਹਿਮਾਲਿਆ ਪਹਾੜਾਂ ਵਿਚ ਆਮ ਮਿਲਦੀ ਹੈ। ਇਸ ਦੀਆਂ ਜੜ੍ਹਾਂ ਦਵਾਈ ਦੇ ਕੰਮ ਆਉਂਦੀਆਂ ਹਨ, ਅੰਜਬਾਰ (ਮ. ਸਿੰ.)

**ਦੋਲ**[1], (ਮੁਲ.) [ਫ਼ਾ. ਦੋਲ دول ] ਪੁ.
ਮਿੱਟੀ ਦਾ ਪਿਆਲਾ (ਮ. ਸਿੰ.)

**ਦੋਲ**[2], [ਸੰ. ਦੋਲ] ਪੁ. ਝੂਲਾ :
"ਸੰਪਤ ਦੋਲ ਝੋਲ ਸੰਗ ਝੂਲਤ"
(ਸਵੈਯੇ ਸ੍ਰੀ ਮੁਖਵਾਕ ਮ: ੫)

**ਦੋਲ**[3], ਪੁ. ਢੋਲ (ਜਟਕੀ)

**ਦੋਲ**[4], ਇ. ਦਵੈਤ (ਪੁਆ. ਕੋ.)

**ਦੋਲਕ**, ਪੁ. ਵੇਖੋ ਢੋਲਕ :
"ਦੋਲਕ ਦੁਨੀਆ ਵਜਹਿ ਵਾਜ" (ਆਸਾ ਮ: ੧)

**ਦੋਲੜ**, [ਦੋ+ਲੜ] ਪੁ.
੧. ਇਕ ਤਰ੍ਹਾਂ ਦਾ ਵੱਡਾ ਖੇਸ;
੨. ਚਾਰ ਬੋਰੀਆਂ ਨੂੰ ਖੋਲ੍ਹ ਕੇ ਆਪਸ ਵਿਚ ਜੋੜ ਕੇ ਬਣਾਈ ਗਈ ਵੱਡੀ ਪੱਲੀ

**ਦੋਲੜਾ**, [ਦੋ+ਲੜ+ਆ] ਵਿ. ਦੋ ਲੜਾਂ ਵਾਲਾ
ਪੁ. ਦੋ ਲੜ

**ਦੋਲਾ**[1], [ਦੋਲੜ] ਪੁ. ਇਕ ਤਰ੍ਹਾਂ ਦਾ ਵਡਾ ਖੇਸ, ਦੋੜਾ
(ਪੁਆ. ਕੋ.)

**ਦੋਲਾ**[2], [ਦੋ+ਲਾ=ਵਾਲਾ] ਪੁ.
ਗੀਟਿਆਂ ਦੀ ਖੇਡ ਵਿਚ ਦੂਜਾ ਪੜਾ ਜਿਸ ਦੇ ਦੋ ਗੀਟੇ ਇਕੱਠੇ ਚੁੱਕੇ ਜਾਂਦੇ ਹਨ, ਦੋਲ, ਦੋਲੀਆਂ

**ਦੋਲਾ**[3], [ਫ਼ਾ. ਦੋਲ دول +ਆ] ਪੁ.
ਖੂਹ ਤੋਂ ਪਾਣੀ ਲਿਆਉਣ ਲਈ ਮਿੱਟੀ ਦਾ ਭਾਂਡਾ, ਡੋਲਾ
(ਮ. ਸਿੰ.)

**ਦੋਲਾਂਘ**, (ਪੋਠੋ.) [ਦੋ+ਲਾਂਘ=ਉਲਾਂਘ] ਇ. ਉਲਾਂਘ
(ਮ. ਸਿੰ.)

**ਦੋਲੀ**, [ਦੋ+ਲੀ=ਵਾਲੀ] ਵਿ.
ਖੇਡ ਵਿਚ ਜੋ ਦੂਏ ਥਾਂ ਆਵੇ, ਦੋਗੀ

ਦੋਲੀ², [ਦੋਲ (।)¹+ਈ] ਇ. ਖੇਸੀ, ਦੁਪੱਟੀ (ਪੁਆ. ਕੋ.)

ਦੋਲੀ³, ਇ. ਭੌਣੀ, ਚਰਖੜੀ (ਜਟਕੀ)

ਦੋਲੀਆ, [ਦੋਲੀ¹+ਆ] ਪੁ. ਖੇਡ ਵਿਚ ਜੋ ਦੂਜੇ ਥਾਂ ਤੇ ਆਵੇ, ਦੋਲੀ (ਜਟਕੀ)

ਦੋਲੀਚਾ, [ਫ਼ਾ. ਦੋਲਚਾ ] ਪੁ. ਦੁਲੀਚਾ : "ਤਖ਼ਤ ਸਭਾ ਮੰਡਲ ਦੋਲੀਚੇ" (ਗਉ ਮ: ੫)

ਦੋਵਰ, [ਦੋ+ਵਰ=ਵਾਰ] ਵਿ. ਦੂਹਰਾ "ਦੋਵਰ ਕੋਟ ਅਰੁ ਤੇਵਰ ਖਾਈ" (ਭੈਰ. ਕਬੀਰ)

ਦੋਵੱਲੀ, ਕ੍ਰਿ. ਵਿ. ਵੇਖੋ ਦੁਵੱਲੀ

ਦੋਵੇਂ, [ਦੋਨੋਂ] ਵਿ. ਹਰ ਦੋ, ਦੋਨੋਂ
ਕ੍ਰਿ. ਵਿ. ਹਰ ਦੋ ਹੀ, ਦੋਨੋਂ ਹੀ

–ਦੋਵੇਂ ਛਾਬੇ ਰਖਣੇ, ਮੁਹਾ. ਨਿਆਂ ਕਰਨਾ

–ਦੋਵੇਂ ਵੇਲੇ ਮਿਲਣਾ, ਮੁਹਾ. ਸ਼ਾਮ ਪੈਣਾ

ਦੋਵੈ, ਕ੍ਰਿ. ਵਿ. ਵੇਖੋ ਦੋਵੇਂ : "ਦੋਵੈ ਸਿਰੇ ਸਤਿਗੁਰੂ ਨਿਬੇੜੇ" (ਮਾਰੂ ਮ: ੧)

ਦੋੜ, [ਦੋ+ੜ] ਇ. ਦੋ ਤਹਿਆਂ ਵਾਲੀ ਪਰੌਂਠੀ

ਦੋੜਾ, [ਦੋ (ਲ) ੜਾ] ਪੁ.
੧. ਰਜ਼ਾਈ ਵਰਗਾ ਕਪੜਾ ਜਿਸ ਵਿਚ ਰੂੰ ਨਾ ਹੋਵੇ;
੨. ਵੱਡਾ ਖੇਸ (ਪੁਆ. ਕੋ.);
੩. ਦੋ ਬਰ ਦਾ ਮੋਟੇ ਸੂਤ ਦਾ ਕਪੜਾ (ਕਾ.)

ਦੋੜੀ, [ਦੋ+ੜੀ=ਲੜੀ[ ਇ. ਰੱਸੇ ਦੀ ਇਕਹਿਰੀ ਲੜੀ ਜੋ ਪਹਿਲੀ ਵਾਰ ਸਣ ਜਾਂ ਮੁੰਜ ਤੋਂ ਵੱਟੀ ਜਾਂਦੀ ਹੈ ਤੇ ਜਿਸ ਨੂੰ ਦੋਹਰੀ ਜਾਂ ਤੀਹਰੀ ਮੇਲਣ ਤੇ ਰੱਸਾ ਦੁਲੜ ਜਾਂ ਤਿਲੜ ਕਹਾਉਂਦਾ ਹੈ

ਦੌ, ਪੁ. ਵੇਖੋ ਦਾਉ¹ (ਪੁਆ. ਕੋ.)

ਦੌਸ, ਪੁ. ਦੱਲਾ (ਜਟਕੀ)

ਦੌਸਿਣ, [ਦੌਸ+ਇਣ] ਇ. ਦੱਲੀ, ਫੱਟਣੀ (ਜਟਕੀ)

ਦੌਣ, [ਸੰ. ਦਾਮਨ=ਰੱਸੀ] ਇ. ਉਹ ਰੱਸੀ ਜੋ ਮੰਜੀ ਦੇ ਸੰਘਿਆਂ ਵਿਚ ਮੰਜੀ ਨੂੰ ਕੱਸਣ ਲਈ ਪਾਈ ਜਾਂਦੀ ਹੈ

ਦੌਣੀ¹, [ਹਿੰ. ਦਾਁਵਨੀ; ਸੰ. ਦਾਮਿਨੀ] ਇ. ਕੁੜੀਆਂ ਦੇ ਮੱਥੇ ਤੇ ਲਾਉਣ ਵਾਲਾ ਸੋਨੇ ਦਾ ਇਕ ਗਹਿਣਾ

ਦੌਣੀ², [ਫ਼ਾ. ਦਾਮਨ دامن =ਪੱਲਾ] ਇ.
੧. ਬਿੰਦੀਆਂ ਵਾਲਾ ਕਪੜਾ;
੨. ਮਰੇ ਹੋਏ ਆਦਮੀ ਦੇ ਸੰਬੰਧੀਆਂ ਦੁਆਰਾ ਰੱਖਿਆ ਹੋਇਆ ਖਫ਼ਨ ਦਾ ਟੁਕੜਾ (ਮ. ਸਿੰ.)

ਦੌਤ¹, ਪੁ. ਵੇਖੋ ਦਾਵਤ (ਲਾ. ਕ੍ਰਿ. ਦੇਣਾ) (ਮ.ਸਿੰ.)

ਦੌਤ², [ਅਦਾਵਤ] ਇ. ਅਦਾਵਤ, ਦੁਸ਼ਮਣੀ

ਦੌਤੀ, [ਦੌਤ+ਈ] ਪੁ. ਦੁਸ਼ਮਣ

ਦੌਰ¹, [ਅਰ. ਦੌਰ ; دور =ਫਿਰਨਾ] ਇ.
੧. ਦੌਰੀ;
੨. ਸਮਾਂ, ਜ਼ਮਾਨਾ;
੩. ਉਤਾਰ-ਚੜ੍ਹਾਓ, ਗਰਦਸ਼, ਚੱਕਰ, ਗੇੜ;
੪. ਜਾਮ ਦਾ ਵਾਰੀ ਵਾਰੀ ਸਭ ਪਾਸ ਪਹੁੰਚਣ ਦਾ ਭਾਵ;
੫. ਦਰਖ਼ਤ ਦੇ ਆਲੇ ਦੁਆਲੇ ਪੁਟਿਆ ਹੋਇਆ ਘੇਰਾ ਜਿਸ ਨਾਲ ਦਰਖ਼ਤ ਨੂੰ ਪਾਣੀ ਦੇਈਦਾ ਹੈ (ਮ. ਸਿੰ.)

–ਦੌਰ ਚੱਲਣਾ, ਮੁਹਾ. ਸ਼ਰਾਬ ਦੇ ਪਿਆਲੇ ਦਾ ਵਾਰੀ ਵਾਰੀ ਸਭ ਕੋਲ ਆਉਣਾ

–ਦੌਰ ਦੌਰਾ, ਪੁ. ਬੋਲ ਬਾਲਾ

–ਦੌਰ ਲੱਗਣਾ, ਕ੍ਰਿ. ਸਮਾ. ਦੌਰ ਚਲਣਾ

–ਆਖ਼ਰੀ ਦੌਰ, ਪੁ. ਸ਼ਰਾਬ ਦੇ ਪਿਆਲੇ ਦਾ ਅਖ਼ੀਰਲਾ ਚੱਕਰ

ਦੌਰ², ਪੁ. ਤੰਗ ਖਾੜੀ, ਦਰਿਆ ਦੇ ਕੰਢੇ ਦੀ ਢਾ (ਜਟਕੀ)

ਦੌਰ³, ਪੁ. ਵੇਖੋ ਦੌੜ¹ (ਸ਼ਾਹਪੁਰੀ)

ਦੌਰਾ, [ਅਰ. ਦੌਰਾ ; دورہ ਦੌਰ دور =ਫਿਰਨਾ] ਪੁ.
੧. ਫੇਰਾ ਟੋਰਾ, ਚੱਕਰ, ਗਸ਼ਤ;
੨. ਅਫ਼ਸਰ ਦਾ ਨਿਰੀਖਣ ਲਈ ਜਾਣ ਦਾ ਭਾਵ;
੩. ਸਮੇਂ ਸਮੇਂ ਤੇ ਹੋਣ ਵਾਲੀ ਬੀਮਾਰੀ ਦਾ ਹਮਲਾ;
੪. ਵੱਡੀ ਦੌਰੀ;
੫. ਗਰਦਸ਼, ਉਤਾਰ ਚੜ੍ਹਾਉ;
੬. ਵਾਰੀ

–ਦੌਰਾ ਕਰਨਾ, ਮੁਹਾ. ਅਫ਼ਸਰ ਦਾ ਇਲਾਕੇ ਵਿਚ ਚਕਰ ਲਾਉਣਾ, ਗਸ਼ਤ ਕਰਨਾ

–ਦੌਰਾ ਪਾਉਣਾ, ਮੁਹਾ. ਅਫ਼ਸਰ ਦਾ ਦੌਰੇ ਜਾਣ ਤੋਂ ਪਹਿਲਾਂ ਰਜਿਸਟਰ ਵਿਚ ਇੰਦਰਾਜ ਕਰਨਾ

–ਦੌਰੇ ਸਪੁਰਦ ਕਰਨਾ, ਮੁਹਾ. ਮੁਕਦਮੇ ਨੂੰ ਸੈਸ਼ਨ ਜੱਜ ਦੀ ਅਦਾਲਤ ਵਿਚ ਭੇਜਣਾ

–ਦੌਰੇ ਚੜ੍ਹਨਾ, ਮੁਹਾ. ੧. ਘਰੋਂ ਬਾਹਰ ਨਿਕਲਨਾ; ੨. ਅਫ਼ਸਰ ਦਾ ਦੌਰੇ ਤੇ ਜਾਣਾ

–ਦੌਰੇ ਜਾਣਾ, ਕ੍ਰਿ. ਸਮਾ. ਆਪਣੇ ਇਲਾਕੇ ਵਿਚ ਫਿਰਨਾ, ਗਸ਼ਤ ਲਈ ਨਿਕਲਣਾ

–ਦੌਰੇ ਤੇ, ਕ੍ਰਿ. ਵਿ. ਦੌਰੇ ਗਿਆ ਹੋਇਆ (ਬਿ.)

–ਦੌਰੇ ਤੇ ਦੌਰਾ ਪੈਣਾ, ਮੁਹਾ. ਬਾਰ ਬਾਰ ਕਿਸੇ ਬੀਮਾਰੀ ਦਾ ਹਮਲਾ ਹੋਣਾ

**ਦੌਰਾਂਦ**, ਪੁ. ਖ਼ੂਨ ਦਾ ਦੌਰਾ (ਜਟਕੀ)

**ਦੌਰਾਨ**, [ਫ਼ਾ. ਦੌਰਾਨ دوران ] ਪੁ. ਵਿਚਕਾਰ :
"ਇਸ ਦੌਰਾਨ ਵਿਚ, ਸਾਡੇ ਪ੍ਰੇਮ-ਪੇਚੇ ਤੇ ਕੁਝ ਹੋਰ ਵੀ ਕਾਟੀਆਂ ਵਜੀਆਂ" (ਗਲਬਾਤ–ਈਸ਼ਵਰ ਚਿਤ੍ਰਕਾਰ)

**ਦੌਰਾਲਾ**, ਪੁ. ਔਖ, ਮੁਸ਼ਕਲ :
"ਲਾਹ ਦੌਰਾਲੇ ਫ਼ਾਰਗ਼ ਹੋਇਆ,
ਲੀਤੀ ਪਕੜ ਹਲੀਮਾਂ"

**ਦੌਰੀ**[1], [ਦੌਰ[1]+ਈ] ਇ. ਲੂਣ, ਮਿਰਚ, ਸਰਦਾਈ ਆਦਿ ਘੋਟਣ ਲਈ ਮਿੱਟੀ ਜਾਂ ਪੱਥਰ ਦੀ ਕੂੰਡੀ, ਕੂੰਡੀ

–ਦੌਰੀ ਡੰਡਾ, ਪੁ. ਕੂੰਡੀ ਡੰਡਾ

**ਦੌਰੀ**[2], ਇ. ਗੱਡੇ ਦਾ ਇਕ ਹਿੱਸਾ

**ਦੌਲਤ**, [ਅਰ. ਦੌਲਤ دولت √ਅਰ. ਦੌਲ دول =ਧਨ] ਪੁ. ਧਨ, ਮਾਲ, ਸੰਪਤੀ, ਨਕਦੀ

–ਦੌਲਤ ਉਡਾਉਣਾ, ਕ੍ਰਿ. ਸਮਾ. ਫ਼ਜ਼ੂਲ ਖ਼ਰਚੀ ਕਰਨਾ

–ਦੌਲਤ ਖ਼ਾਨਾ, ਪੁ. ੧. ਖ਼ਜ਼ਾਨਾ; ੨. ਘਰ; ੩, ਰਣਵਾਸ (ਮ. ਸਿੰ.)

–ਦੌਲਤ ਦਾਰ, ਵਿ. ਅਮੀਰ, ਧਨੀ, ਧਨਵਾਨ :
"ਕੋਈ ਪੀਰ ਪੈਗ਼ੰਬਰ ਕੋਈ ਦੌਲਤਦਾਰ ਬਣਾਇਆ" (ਗੁਲ. ਯੂਸ.)

–ਦੌਲਤ ਪਰਸਤ, ਪੁ. ਮਾਇਆ ਦਾ ਸੇਵਕ, ਲਾਲਚੀ (ਕਾ.)

–ਦੌਲਤ ਪਰਸਤੀ, ਇ. ਮਾਇਆ ਨਾਲ ਪਿਆਰ, ਲਾਲਚ

–ਦੌਲਤਮੰਦ, ਵਿ. ਮਾਲਦਾਰ, ਧਨੀ, ਅਮੀਰ

–ਦੌਲਤਮੰਦੀ, ਇ. ਅਮੀਰੀ, ਭਾਗਵਾਨੀ, ਧਨਾਢਪਣ

–ਦੌਲਤ ਲੁਟਾਉਣਾ, ਮਹਾ. ਫ਼ਜ਼ੂਲ ਖ਼ਰਚੀ ਕਰਨਾ

–ਦੌਲਤਵੰਦ, ਵਿ. ਵੇਖੋ ਦੌਲਤਮੰਦ

–ਦੌਲਤੀ, ਵਿ. ਦੌਲਤ ਵਾਲਾ (ਪੁਆ. ਕੋ.)

–ਦੌਲਤੀਆ, ਵਿ. ਦੌਲਤ ਵਾਲਾ (ਪੁਆ. ਕੋ.)

**ਦੌਲਾਮਾਂ**, ਇ. ਵੇਖੋ ਦੁਲਾਵਾਂ (ਪੁਆ. ਕੋ.)

**ਦੌਲਾ**[1], ਵਿ. ਬੇ-ਪਰਵਾਹ

–ਦੌਲਾ ਮੌਲਾ, ਵਿ. ੧. ਬੇ-ਪਰਵਾਹ; ੨. ਭੋਲਾ, ਸਿੱਧਾ ਸਾਦਾ

**ਦੌਲਾ**[2], ਪੁ. ਇਕ ਫ਼ਕੀਰ ਦਾ ਨਾਂ

–ਦੌਲੇ ਸ਼ਾਹ, ਪੁ. ਇਕ ਮੁਸਲਮਾਨ ਫ਼ਕੀਰ ਜਿਸ ਦੀ ਕਬਰ ਗੁਜਰਾਤ (ਪਾਕਿਸਤਾਨ) ਵਿਚ ਹੈ

–ਦੌਲੇ ਸ਼ਾਹ ਦਾ ਚੂਹਾ (ਚੂਹੀ), ਪੁ. ਇ. ਵੇਖੋ ਸ਼ਾਹ ਦੌਲੇ ਦਾ ਦੂਹਾ (ਦੂਹੀ)

–ਸ਼ਾਹ ਦੌਲਾ, ਪੁ. ਇਕ ਮੁਸਲਮਾਨ ਫ਼ਕੀਰ ਜਿਸ ਦੀ ਕਬਰ ਗੁਜਰਾਤ (ਪਾਕਿਸਤਾਨ) ਵਿਚ ਹੈ

–ਸ਼ਾਹ ਦੌਲੇ ਦਾ ਚੂਹਾ (ਚੂਹੀ), ਪੁ. ਇ.
੧. ਉਹ ਬੱਚਾ ਜਿਸ ਨੂੰ ਸ਼ਾਹ ਦੌਲੇ ਦੀ ਕਬਰ ਉਤੇ ਮਾਵਾਂ ਭੇਟਾ ਕਰ ਦੇਂਦੀਆ ਹਨ ਕਿਉਂਕਿ ਉਹਨਾਂ ਨੇ ਸੁਖਣਾ ਸੁਖੀ ਹੋਈ ਹੁੰਦੀ ਹੈ, ਇਹੋ ਜਿਹੇ ਬਚਿਆਂ ਦਾ ਸਿਰ ਬਹੁਤ ਹੀ ਛੋਟਾ ਹੁੰਦਾ ਹੈ;
੨. ਛੋਟੇ ਸਿਰ ਵਾਲਾ ਆਦਮੀ

**ਦੌੜ**[1], [ਦੌੜਨਾ] ਇ.
੧. ਦੌੜਨ ਦੀ ਕਿਰਿਆ;
੨. ਚੜ੍ਹਾਈ;
੩. ਸਮਰਥਾ, ਪਹੁੰਚ, ਹਿੰਮਤ;
੪. ਦੌੜਨ ਦੀ ਪ੍ਰਤੀਯੋਗਤਾ;
੫. ਸਿਪਾਹੀਆਂ ਦੀ ਟੋਲੀ ਜਿਹੜੀ ਅਪਰਾਧੀਆਂ ਨੂੰ ਫੜਨ ਲਈ ਜਾਵੇ

–ਦੌੜ ਕੇ ਪੈਣਾ, ਮੁਹਾ. ਖਾਣ ਨੂੰ ਪੈਣਾ

–ਦੌੜ ਤਪਾਸ, ਇ. ਦੌੜ ਧੁੱਪ, ਭੱਜ ਦੌੜ (ਪੋਠੋ. ਕੋ.)

–ਦੌੜ ਦੌੜ ਕੇ ਆਉਣਾ, ਮੁਹਾ. ਬਾਰ ਬਾਰ ਆਉਣਾ

–ਦੌੜ ਧੁੱਪ, ਇ. ਭੱਜ ਨੱਠ, ਭੱਜ ਦੌੜ

–ਦੌੜ ਧੂਪ, ਇ. ਵੇਖੋ ਦੌੜ ਧੁੱਪ (ਬਿ.)

–ਦੌੜ ਭੱਜ, ਇ. ਨੱਠ ਭੱਜ, ਭੱਜ ਦੌੜ

–ਦੌੜ ਮਾਰਨਾ, ਕ੍ਰਿ. ਸਮਾ. ਦੌੜ ਲਾਉਣਾ

–ਦੌੜਾਂ ਕੱਢਣੀਆਂ, ਮੁਹਾ. ਭੱਜਣਾ, ਨੱਠਣਾ

–ਦੌੜਾ ਦੌੜੀ, ਇ. ਭੱਜ ਨੱਠ, ਭੱਜ ਦੌੜ

–ਦੌੜੇ ਆਉਣਾ, (ਮੁਲ.) ਕ੍ਰਿ. ਸਮਾ. ਜਲਦੀ ਆਉਣਾ

–ਭੱਜ ਦੌੜ, ਇ. ਨੱਠ ਭੱਜ, ਨੱਸ ਭੱਜ, ਦੌੜ ਭੱਜ

**ਦੌੜ**[2], ਇ. ਦਰਜ਼ੀਆਂ ਦਾ ਨਾਪ ਸਬੰਧੀ ਇੱਕ ਨਾਉਂ, ਇਹ ਨਾਪ ਪਿਠ ਦੇ ਵਿਚਕਾਰ ਤੋਂ ਲੈ ਕੇ ਆਰਕ ਦੀ ਹੱਡੀ ਤੱਕ ਹੁੰਦਾ ਹੈ

**ਦੌੜਣਾ**, ਕ੍ਰਿ. ਅਕ. ਵੇਖੋ ਦੌੜਨਾ (ਮ. ਸਿੰ.)

**ਦੌੜਨਾ**, [ਟ.ਕ. ਹਿੰ. दौड़ना।] ਕ੍ਰਿ. ਅਕ.
੧. ਨਸਣਾ, ਭੱਜਣਾ, ਤੇਜ਼ੀ ਨਾਲ ਜਾਣਾ;
੨. ਬੱਚੇ ਦਾ ਸਕੂਲ ਵਿਚ ਹਾਜ਼ਰੀ ਲਵਾਕੇ ਖਿਸਕ ਜਾਣਾ
੩. ਕਾਹਲੀ ਕਰਨਾ;
੪. ਸਰਪਟ ਦੌੜਨਾ (ਘੋੜੇ ਦਾ) (ਮ. ਸਿੰ.)

**ਦੌੜਾ**, [ਦੌੜ (ਨਾ)+ ਾ] ਪੁ.
੧. ਅੱਗੇ ਦੌੜ ਕੇ ਰਾਹ ਦਸਣ ਵਾਲਾ ਆਦਮੀ;
੨. ਹਰਕਾਰਾ (ਬਿ.)

**ਦੌੜਾਉਣਾ**, [ਦੌੜਨਾ] ਕ੍ਰਿ. ਸਕ.
੧. ਭਜਾਉਣਾ, ਨਸਾਉਣਾ;
੨. ਘਲਣਾ, ਭੇਜਣਾ,
੩. ਕਿਸੇ ਪਾਸੋਂ ਕੰਮ ਵਾਸਤੇ ਬਹੁਤੇ ਫੇਰੇ ਪੁਆਉਣਾ, ਹੈਰਾਨ ਕਰਨਾ

–ਖ਼ਿਆਲੀ ਘੋੜੇ ਦੌੜਾਉਣਾ, ਮੁਹਾ. ਬੇਮਤਲਬ ਸੋਚਣਾ

–ਪਿਆਦਾ ਦੌੜਾਉਣਾ, ਮੁਹਾ.
੧. ਚਪੜਾਸੀ ਨੂੰ ਕਿਸੇ ਕੰਮ ਭੇਜਣਾ;
੨. ਨਿਸ਼ਚਤ ਮਾਤਰਾ ਅਫ਼ੀਮ ਖਾ ਲੈਣ ਪਿਛੋਂ ਵਧੇਰੇ ਨਸ਼ੇ ਲਈ ਥੋੜ੍ਹੀ ਜਿਹੀ ਹੋਰ ਖਾਣਾ (ਵਿਅੰਗ ਨਾਲ)

–ਦੌੜਾਹਾ, [ਦੌੜ (ਨਾ)+ਆਹਾ] ਪੁ.
੧. ਰਾਹ ਦੱਸਣ ਵਾਲਾ;
੨. ਹਰਕਾਰਾ

**ਦੌੜਾਕ**, [ਦੌੜ (ਨਾ)+ਆਕ] ਪੁ. ਬਹੁਤ ਤੇਜ਼ ਦੌੜਨ ਵਾਲਾ; ਬਹੁਤ ਤੇਜ਼ ਭੱਜਣ ਵਾਲਾ

**ਦੌੜਾਨਾ**, ਕ੍ਰਿ. ਸਕ. ਵੇਖੋ ਦੌੜਾਉਣਾ

**ਦੌੜੀ**[1], ਇ. ਚੋਪੜ ਦੀ ਉਹ ਬਾਜ਼ੀ ਜਿਹੜੀ ਬਰਾਬਰ ਰਹੇ

**ਦੌੜੀ**[2], [ਸ਼ਾ. ਦੌੜਨਾ ਤੋਂ] ਪੁ. ਹਮਜਮਾਇਤ, ਸਹਿਪਾਠੀ



# ਧ

**ਧ,** ਪੁ. ਪੰਜਾਬੀ ਵਰਣਮਾਲਾ ਦਾ ਚੌਵੀਹਾਂ ਅੱਖਰ ਜਿਸ ਦਾ ਉਚਾਰਣ ਸਥਾਨ ਦੰਦ ਹੈ, ਧੱਧਾ

**ਧੰਉ,** ਅਵ. ਵੇਖੋ ਤੋਂ :
"ਭਰਮ ਅੰਧੇਰ ਮੋਹਿਤ ਕਤ ਧੰਉ"
(ਸਵੈ. ਸ੍ਰੀ ਮੁਖਵਾਕ ਮ: ੫)

**ਧਉਂਸ,** ਇ. ਵੇਖੋ ਧੌਂਸ (ਲੁ. ਕੋ.)

**ਧਉਂਕਣਾ,** ਕ੍ਰਿ. ਸਕ. ਵੇਖੋ ਧੌਂਕਣਾ (ਲੁ. ਕੋ.)

**ਧਉਂਕਣੀ,** ਇ. ਵੇਖੋ ਧੌਂਕਣੀ (ਲੁ. ਕੋ.)

**ਧਉਂਖਣਾ,** ਕ੍ਰਿ. ਸਕ. ਵੇਖੋ ਧੌਂਖਣਾ (ਲੁ. ਕੋ.)

**ਧਉਂਖਣੀ,** ਇ. ਵੇਖੋ ਧੌਂਖਣੀ (ਲੁ. ਕੋ.)

**ਧਉਣ¹,** ਇ. ਵੇਖੋ ਧੌਣ¹ (ਲੁ. ਕੋ.)

**ਧਉਣ²,** ਇ. ਵੇਖੋ ਧੌਣ² (ਲੁ. ਕੋ.)

**ਧਉਣ³,** ਪੁ. ਵੇਖੋ ਧੌਣ³
"ਧਉਣ ਮੁਰਾਰੀ ਗੁਰ ਸਰਣਾਈ" (ਭਾ. ਗੁ.)

**ਧਉਂਣਾ,** ਕ੍ਰਿ. ਸਕ. ਵੇਖੋ ਧੌਣਾ (ਲੁ. ਕੋ.)

**ਧਉਲ¹,** ਪੁ. ਵੇਖੋ ਧੌਲਾ¹
"ਧਉਲ ਧਰਮੁ ਦਇਆ ਕਾ ਪੂਤੁ" (ਜਪੁ)

**ਧਉਲ²,** ਇ. ਵੇਖੋ ਧੌਲ² (ਲੁ. ਕੋ.)

**ਧਉਲਹਰ,** ਪੁ. ਵੇਖੋ ਧੌਲਰ
"ਕਿਤਹੀ ਕਾਮ ਨਾ ਧਉਲਹਰ
ਜਿਤੁ ਹਰਿ ਬਿਸਰਾਏ" (ਸੂਹੀ ਮ: ੫)

**ਧਉਲਰ,** ਪੁ. ਵੇਖੋ ਧੌਲਰ (ਕਾ.)

**ਧਉਲਾ,** ਵਿ. ਵੇਖੋ ਧੌਲਾ :
"ਕਾਲਾ ਧਉਲਾ ਰੱਤੜਾ ਨੀਲਾ ਪੀਲਾ ਹਰਿਆ ਸਾਜੇ"
(ਭਾ. ਗੁ.)

**ਧਉਲੀ,** [ਧਉਲ¹+ਈ] ਕ੍ਰਿ. ਵਿ. ਧੌਲਿਆਂ ਦੇ ਹੁੰਦਿਆਂ
"ਕਾਲੀਂ ਜਿਨ੍ਹੀਂ ਨ ਰਾਵਿਆ
ਧਉਲੀ ਰਾਵੈ ਕੋਇ" (ਸ. ਫ਼ਰੀਦ)
ਇ. ਸਫ਼ੈਦ ਦਾੜ੍ਹੀ


ਧਉਲੀ

**ਧਉਲੂ,** ਪੁ. ਵੇਖੋ ਧੌਲੂ (ਲੁ. ਕੋ.)

**ਧਉੜੀ,** ਇ. ਵੇਖੋ ਧੌੜੀ (ਲੁ. ਕੋ.)

**ਧਸਕ,** [ਹਿੰ. धसकना=ਧੱਸਣਾ] ਪੁ.
ਡਰ, ਖ਼ੌਫ਼, ਭੈ, ਸਹਿਮ (ਬਿ.)

**ਧਸਕਾ,** [ਧਸਕ+ਆ] ਪੁ. ਡਰ, ਖ਼ੌਫ਼, ਭੈ, ਸਹਿਮ (ਬਿ.)

**ਧਸਕਾਰ,** [ਧਸਕ+ਆਰ] ਪੁ.
੧. ਰੌਲਾ, ਸ਼ੋਰ, ਸ਼ਰਾਬਾ;
੨. ਡਰ, ਖ਼ੌਫ਼ :
"ਮਹਿਲ ਮੇਰਾ ਕਿਨ ਤੋੜਿਆ,
ਮਹਿਲੀਂ ਪਿਆ ਧਸਕਾਰ,
ਸੇਜ ਮੇਰੀ ਕੌਣ ਲੇਟਿਆ,
ਢਿੱਲੀ ਪਈ ਨਵਾਰ"
(ਰਾਜਾ ਰਸਾਲੂ-ਬਾਵਾ ਬੁਧ ਸਿੰਘ)

**ਧਸਣ,** [ਧੱਸਣਾ] ਇ.
੧. ਖੁਭ ਜਾਣ ਦੀ ਕਿਰਿਆ ਜਾਂ ਅਵਸਥਾ;
੨. ਖੁੱਭਣ, ਦਲਦਲ, ਖੋਭਾ (ਮ. ਸਿੰ.)

**ਧੱਸਣ,** ਕ੍ਰਿ. ਸਕ. ਵੇਖੋ ਦੱਸਣਾ (ਜਟਕੀ)

**ਧੱਸਣਾ¹,** [ਹਿੰ धसना; ਪ੍ਰਾ. ਧੰਸ (ਙ); ਸੰ. ध्वंसते √ध्वंस् =ਨਸ਼ਟ ਹੋਣਾ] ਕ੍ਰਿ. ਅਕ.
੧. ਖੁੱਭਣਾ, ਵੜਨਾ;
੨. ਦਖ਼ਲ ਦੇਣਾ;
੩. ਦਬਲਣਾ, ਬਹੁਤ ਕੰਮ ਲੈਣਾ (ਮ. ਸਿੰ.)
–ਧਸ ਚਾੜ੍ਹਨਾ, ਮੁਹਾ. ਕਿਸੇ ਕੰਮ ਕਰਨ ਲਈ ਬਹੁਤ ਜ਼ੋਰ ਦੇਣਾ
–ਧਸਲ ਜਾਣਾ, ਮੁਹਾ. ਧਸ ਜਾਣਾ, ਖੁਭ ਜਾਣਾ :
"ਨਹੀਂ ਸਾਰ ਮੈਨੂੰ ਲਈਂ ਸਾਰ ਮੇਰੀ
ਤੀਰ ਸਾਰ ਦੇ ਗਏ ਧਸਲ ਬੇਟਾ"
(ਦਿਲ ਖੁਰਸ਼ੀਦ-ਬਰਕਤ ਰਾਮ)

**ਧੱਸਣਾ²,** ਕ੍ਰਿ. ਸਕ. ਛੇਤੀ ਛੇਤੀ ਹੱਕਣਾ, ਅਗੇ ਲਾਉਣਾ (ਬਿ.)

**ਧੱਸਲ,** ਇ. ੧. ਖਸਰਾ; ੨. ਨਿੱਕੀ ਮਾਤਾ ਦੇ ਦਾਣੇ;
੩. ਤੋਰਕੀ; ੪. ਫੁੱਲਾਂ ਵਾਲੀ

**ਧਸਵਾਉਣਾ,** [ਧੱਸਣਾ] ਕ੍ਰਿ. ਪ੍ਰੇ.
ਧਸਾਉਣ ਦਾ ਕੰਮ ਕਰਾਉਣਾ (ਬਿ.)

**ਧੱਸੜ,** [ਧੱਸਲ] ਇ. ਇਕ ਤਰ੍ਹਾਂ ਦੀ ਨਿੱਕੀ ਮਾਤਾ ਦੀ ਬੀਮਾਰੀ (ਪੁਆ. ਕੋ.)

**ਧਸਾਉ,** [ਧੱਸ (ਣ)+ਆਉ] ਪੁ.
ਖੁੱਭਣ ਦੀ ਹਾਲਤ ਜਾਂ ਭਾਵ (ਬਿ.)

**ਧਸਾਉਣਾ,** [ਧੱਸਣਾ] ਕ੍ਰਿ. ਸਕ. ਖੁਭਾਉਣਾ (ਬਿ.)
–ਧਸਾ ਦੇਣਾ, ਕ੍ਰਿ. ਸਮਾ. ਧਸਾਉਣਾ (ਬਿ.)
–ਧਸੀ ਜਾਣਾ, ਕ੍ਰਿ. ਸਮਾ. ਹੱਕੀ ਜਾਣਾ, ਟੋਰੀ ਜਾਣਾ

**ਧਸਾਊ,** [ਧਸਾ (ਉਣਾ)+ਊ] ਵਿ. ਪੋਲਾ, ਨਰਮ (ਬਿ.)

**ਧਸਾਕ¹,** [ਧਸਾਕ] ਪੁ. ਡਰ, ਭੈ, ਖ਼ੌਫ਼, ਸਹਿਮ (ਮ. ਸਿੰ.)

**ਧਸਾਕ**[2], [ਸ਼ਬਦਾਨੁ.] ਪੁ. ਸੁੱਕੀ ਖੰਘ (ਮ. ਸਿੰ.)

**ਧਸਾਕਾ**[1], [ਧਸਾਕ[1]+ਆ] ਪੁ. ਡਰ, ਭੈ, ਖ਼ੌਫ, ਸਹਿਮ (ਮ. ਸਿੰ.)

**ਧਸਾਕਾ**[2], [ਧਸਾਕ[2]+ਆ] ਪੁ. ਸੁੱਕੀ ਖੰਘ (ਮ. ਸਿੰ.)

**ਧਸਾਣ,** [ਧਸਣ] ਪੁ. ਪੋਲੀ ਮਿੱਟੀ ਵਾਲੀ ਧਰਤੀ, ਖੋਭਾ, ਖੁੱਭਣ, ਦਲਦਲ (ਬਿ.)

**ਧਸੇੜ,** [ਧੱਸਣਾ] ਇ. ੧. ਖੇਚਲ;
੨. ਦਬਾ (ਲਾ. ਕ੍ਰਿ. ਸਹਿਣਾ) (ਪੁਆ. ਕੋ.)

**ਧਸੋਣਾ**, ਕ੍ਰਿ. ਸਕ. ਵੇਖੋ ਧਸੌਣਾ (ਪੁਆ. ਕੋ.)

**ਧਸੋਰਨਾ**, ਕ੍ਰਿ. ਸਕ. ਖੋਭਣਾ, ਤੁੰਨਣਾ :
"ਮੇਰਾ ਕੁੱਤਾ ਇਕ ਨੁਕਰ ਵਿਚ ਮੂੰਹ ਧਸੋਰ ਰਿਹਾ ਸੀ"

**ਧਸੌਣਾ**, ਕ੍ਰਿ. ਸਕ. ਵੇਖੋ ਧਸਾਉਣਾ (ਪੁਆ. ਕੋ.)

**ਧਹੋੜ,** ਪੁ. ਸੁਨਿਆਰਾਂ ਦਾ ਪਹਾਰਾ (ਪੁਆ. ਕੋ.)

**ਧਕ-ਧੁੰਨਾ**, (ਪੋਠੋ.) ਵਿ. ਮਧਰਾ ਤੇ ਮੋਟਾ (ਮ. ਸਿੰ.)

**ਧੱਕ**[1], [ਧੱਕਣਾ] ਇ.
੧. ਧਕਣ ਦਾ ਭਾਵ, ਧੱਕਾ, ਸੱਟ;
੨. ਥੰਮ੍ਹੀ;
੩. ਕਰੋਪੀ (ਮ. ਸਿੰ.)

–ਧੱਕ ਬਲੱਕਾ, ਪੁ. ਇਕ ਦੂਜੇ ਨੂੰ ਧਕਣਾ, ਜ਼ੋਰਾਵਰੀ (ਬਿ.)

–ਧੱਕ ਲਾਉਣਾ, ਕ੍ਰਿ. ਸਮਾ.
੧. ਹੇਠਾਂ ਲਿਫ ਰਹੀ ਛੱਤ ਨੂੰ ਉਚਾ ਚੁੱਕਣ ਲਈ ਥੰਮ੍ਹੀ ਦੇਣਾ
੨. ਕੰਧ ਨੂੰ ਡਿਗਣ ਤੋਂ ਬਚਾਉਣ ਲਈ ਪਾਸੇ ਤੋਂ ਲਾਈ ਲਕੜੀ ਆਦਿ;
੩. ਲੋਹੇ, ਚਾਦਰ ਆਦਿ ਨੂੰ ਕਿੱਲ ਰਿਪਟ ਆਦਿ ਦੀ ਝੰਡ ਕਰਨ ਲਈ ਹੇਠੋਂ ਲਾਇਆ ਹਥੌੜਾ



ਧੱਕ ਲਾਉਣੀ

–ਧੱਕ ਵਗਣਾ, ਮੁਹਾ. ਰੱਬ ਦੀ ਮਾਰ ਪੈਣਾ

**ਧੱਕ ਵਲੱਕਾ**, ਪੁ. ਇਕ ਦੂਜੇ ਨੂੰ ਧਕਣਾ, ਜ਼ੋਰਾਵਰੀ (ਬਿ.)

**ਧੱਕ**[2], [ਸ਼ਬਦਾਨੁ.] ਇ. ਦਿਲ ਦੇ ਧੜਕਣ ਦਾ ਭਾਵ

**ਧਕ,** ਇ. ਵੇਖੋ ਧਕ[1] (ਜਟਕੀ)

**ਧੱਕਣਾ**, [ਧੱਕਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਜ਼ੋਰ ਨਾਲ ਅਗੇ ਕਰਨਾ, ਧਕੇਲਣਾ, ਪਰੇ ਹਟਾਉਣਾ
੨. ਬਾਹਰ ਕੱਢਣਾ;
੩. ਮਗਰੋਂ ਲਾਹੁਣਾ

**ਧਕਧਕ,** [ਸ਼ਬਦਾਨੁ.] ਇ.
੧. ਦਿਲ ਦੀ ਧੜਕਣ;
੨. ਘਬਰਾਹਟ, ਬੇਚੈਨੀ

**ਧਕਧਕਾ**, ਇ. ਵੇਖੋ ਧਕਧਕ
"ਹਰਿ ਪਾਇਆ ਚੂਕੇ ਧਕਧਕੇ" (ਆਸਾ ਮ: ੪)

**ਧੱਕੜ**[1], [ਧੱਕ (ਾ)+ੜ] ਵਿ.
੧. ਧੱਕਾ ਕਰਨ ਵਾਲਾ, ਜ਼ੋਰਾਵਰ;
੨. ਦੋਖੀ; ੩. ਮੋਟਾ (ਮ. ਸਿੰ.)

**ਧਕੜਸ਼ਾਈ,** (ਪੋਠੋ.) ਇ. ਧੱਕੇ ਸ਼ਾਹੀ

**ਧੱਕੜ**[2], ਇ. ੧. ਚਪਟੀ ਤੇ ਖੁਰਦਰੀ ਲੱਕੜ (ਮ. ਸਿੰ.)



ਧੱਕੜ

**ਧਕਾ,** [ਧੱਕਾ] ਪੁ. ਧੱਕਣ ਦਾ ਭਾਵ ਜਾਂ ਕਿਰਿਆ
"ਜਾ ਬਖਸੇ ਤਾ ਧਕਾ ਨਹੀ" (ਵਾਰ ਸੂਹੀ ਮ: ੧)

**ਧੱਕਾ,** [ਟ. ਕ. ਹਿੰ., ਮਰਾ., ਬੰਗ., ਉੜ., ਨੇਪਾ. ਧੱਕਾ; ਸਿੰ. ਧਕੁ; ਗੁ. ਧੱਕੋ] ਪੁ.
੧. ਧੱਕਣ ਦਾ ਕੰਮ;
੨. ਜ਼ੋਰਾਵਰੀ, ਜ਼ੁਲਮ, ਅਨਿਆਂ, ਜ਼ਿਆਦਤੀ, ਵਧੀਕੀ;
੩. ਨੁਕਸਾਨ, ਹਾਨੀ;
੪. ਹਿਚਕੋਲਾ, ਹੁਜਕਾ

–ਧੱਕਾ ਸਹਿਣਾ, ਮੁਹਾ. ਸਦਮਾ ਬਰਦਾਸ਼ਤ ਕਰਨਾ

–ਧੱਕਾ ਕਮਾਉਣਾ, ਕ੍ਰਿ. ਸਮਾ.
ਜ਼ਬਰਦਸਤੀ ਕਰਨਾ, ਵਧੀਕੀ ਕਰਨਾ

–ਧੱਕਾ ਕਰਨਾ, ਮੁਹਾ. ਜ਼ੁਲਮ ਕਰਨਾ, ਅਨਿਆਂ ਕਰਨਾ

–ਧੱਕਾ ਦੇਣਾ, ਮੁਹਾ.
੧. ਸਦਮਾ ਪਹੁੰਚਾਉਣਾ;
੨. ਬਾਹਰ ਕਢਣਾ;
੩. ਬਿਪਤਾ ਵਿਚ ਪਾਉਣਾ;
੪. ਬੇਇੱਜ਼ਤੀ ਕਰਨਾ (ਮ. ਸਿੰ.)

–ਧੱਕਾ ਧੋੜਾ, ਪੁ. ਜ਼ਬਰਦਸਤੀ, ਜ਼ੋਰਾਵਰੀ, ਡਾਢਾ-ਪਣ

–ਧੱਕਾ ਲੱਗਣਾ, ਮੁਹਾ.
੧. ਨੁਕਸਾਨ ਹੋਣਾ;
੨. ਸਦਮਾ ਪਹੁੰਚਣਾ, ਬਿਪਤਾ ਪੈਣੀ
–ਧੱਕਾ (ਧੱਕੇ) ਲਾਉਣਾ, ਮੁਹਾ.
੧. ਧਕੇਲਣਾ, ਬਾਹਰ ਕਢਣਾ;
੨. ਬਿਪਤਾ ਵਿਚ ਪਾਉਣਾ;
੩. ਬੇਇਜ਼ਤੀ ਕਰਨਾ
–ਧੱਕੇਸ਼ਾਹੀ, ਇ. ਜ਼ਬਰਦਸਤੀ, ਵਧੀਕੀ
–ਧੱਕੇ ਖਾਣੇ, ਮੁਹਾ. ੧. ਖ਼ੁਆਰ ਹੋਣਾ;
੨. ਕਿਤੋਂ ਕਢਿਆ ਜਾਣਾ
–ਧੱਕੇ ਚੜ੍ਹਨਾ, ਮੁਹਾ.
੧. ਕਿਸੇ ਦੇ ਕਹੇ ਵਿਚ ਆ ਜਾਣਾ
੨. ਕਿਸੇ ਦੇ ਵੱਸ ਪੈਣਾ
–ਧੱਕੇ ਜਾਣਾ, ਮੁਹਾ. ਧਿਰਕਾਰਿਆ ਜਾਣਾ (ਮ. ਸਿੰ.)
–ਧੱਕੇ ਤੇ ਧਕਾ ਪੈਣਾ, ਮੁਹਾ. ਬਹੁਤ ਭੀੜ ਹੋਣਾ
–ਧੱਕੇ ਤੇ ਧੱਕਾ ਵੱਜਣਾ, ਮੁਹਾ. ਬਹੁਤ ਭੀੜ ਹੋਣਾ
–ਧੱਕੇ ਧੋੜੇ ਕਰਨਾ, ਮੁਹਾ. ਜ਼ੁਲਮ ਕਰਨਾ, ਧਨ ਖੋਹਣਾ
–ਧੱਕੇ ਧੋੜੇ ਖਾਣਾ, ਮੁਹਾ.
੧. ਭਟਕਦੇ ਫਿਰਨਾ;
੨. ਕੋਈ ਸਹਾਰਾ ਨਾ ਹੋਣਾ (ਮ. ਸਿੰ.)
–ਧੱਕੇ ਪੈਣੇ, ਮੁਹਾ.
੧. ਖ਼ੁਆਰੀ ਹੋਣਾ, ਨਿਰਾਦਰੀ ਹੋਣਾ;
੨. ਕਿਤੋਂ ਕਢਿਆ ਜਾਣਾ
–ਧੱਕੇ-ਬਾਜ਼, ਵਿ.
੧. ਧੱਕਾ ਕਰਨ ਵਾਲਾ, ਜ਼ੋਰਾਵਰ, ਜ਼ਬਰਦਸਤ, ਡਾਢਾ;
੨. ਹੱਠੀ (ਬਿ.)
–ਧੱਕੇ-ਬਾਜ਼ੀ, ਇ. ੧. ਧੱਕਮਧੱਕਾ;
੨. ਜ਼ੋਰਾਵਰੀ, ਜ਼ਬਰਦਸਤੀ
–ਧੱਕੋਜ਼ੋਰੀ, ਇ. ਵਧੀਕੀ
ਕ੍ਰਿ. ਵਿ. ਜ਼ੋਰ ਨਾਲ, ਜ਼ਬਰਦਸਤੀ
–ਧੱਕੋਧੱਕੀ, ਕ੍ਰਿ. ਵਿ. ਜ਼ੋਰ ਨਾਲ, ਜ਼ਬਰਦਸਤੀ (ਬਿ.)
–ਹਿੱਕ ਦਾ ਧੱਕਾ ਕਰਨਾ, ਮੁਹਾ.
ਹਠ ਕਰਨਾ, ਜ਼ੋਰ ਦਸਣਾ (ਬਿ.)
–ਧੱਕਮ-ਧੱਕਾ, ਪੁ. ਭੀੜ ਵਿਚ ਇਕ ਦੂਜੇ ਨੂੰ ਧੱਕੇ ਵੱਜਣ ਦਾ ਭਾਵ
–ਧਰਮ ਧੱਕਾ, ਪੁ.
੧. ਉਹ ਕਸ਼ਟ ਜੋ ਮਜ਼ਹਬ ਕਾਰਨ ਉਠਾਇਆ ਜਾਏ;
੨. ਜ਼ਾਤੋਂ ਛੇਕਣ ਦਾ ਭਾਵ (ਬਿ.)

**ਧੱਕਾ**[2], ਪੁ. ਪਸ਼ੂਆਂ ਦੀ ਇਕ ਬੀਮਾਰੀ (ਸ਼ਾਹਪੁਰੀ)

**ਧਕਾਉਣਾ,** [ਧੱਕਣਾ] ਕ੍ਰਿ. ਪ੍ਰੇ.
ਧੱਕਣ ਦਾ ਕੰਮ ਕਰਾਉਣਾ (ਬਿ.)

**ਧਕੇਲਣਾ,** [ਹਿੰ. धकेलना; धकेल ∠ धक्क (ा) + ਏਲ + ਣਾ]
ਕ੍ਰਿ. ਸਕ. ਧੱਕਣਾ, ਧੱਕਾ ਦੇਣਾ, ਠੇਲ੍ਹਣਾ

**ਧਕੇਲ ਦੇਣਾ,** ਕ੍ਰਿ. ਸਮਾ. ਧਕੇਲਣਾ (ਮ. ਸਿੰ.)

**ਧਕੇਲਾ,** [ਧਕੇਲ (ਣਾ) + ਆ] ਵਿ. ਧੱਕਣ ਵਾਲਾ
(ਪੁਆ. ਕੋ.)

**ਧਕੇਲੂ,** [ਧਕੇਲ (ਣਾ) + ਊ] ਵਿ.
ਧੱਕਣ ਜਾਂ ਧਕੇਲਣ ਵਾਲਾ (ਬਿ.)

**ਧਕੇੜ,** ਵਿ. ਵੇਖੋ ਧਕੇੜਾ (ਪੁਆ. ਕੋ.)

**ਧਕੇੜਾ,** [ਧਕੇਲਾ] ਵਿ. ਧੱਕਣ ਵਾਲਾ (ਪੁਆ. ਕੋ.)

**ਧੱਖ,** ਇ. ੧. ਛੋਟੀ ਜੂੰ, ਜੂੰ ਦਾ ਬੱਚਾ;
੨. ਮਧਰੀ ਕੁੜੀ (ਵਿਅੰਗ ਨਾਲ) (ਬਿ.)
–ਧੱਖ ਕੁ, ਕ੍ਰਿ. ਵਿ. ਥੋੜਾ ਜਿਹਾ, ਰਤਾ ਕੁ (ਬਿ.)
–ਧੱਖ ਵੀ ਪੱਲੇ ਨਾ ਪਾਉਣਾ, ਮੁਹਾ. ਕੁਝ ਵੀ ਨਾ ਦੇਣਾ :
"ਭਾਵੇਂ ਗੁਰ ਦਿਖਰਾਇਆ ਪੰਡਤ ਨੂੰ ਨੌਂ ਲੱਖ,
"ਪਰ ਪੱਲੇ ਵਿਚ ਉਸ ਦੇ ਪਾਈ ਨਾ ਇਕ ਧੱਖ"
(ਦੁਰਗਾ ਪ੍ਰਬੋਧ-ਗਿ. ਦਿੱਤ ਸਿੰਘ)

**ਧੰਖ,** (ਪੋਠੋ.) [ਧੱਖ] ਇ. ਛੋਟੀ ਜੂੰ, ਧੱਖ (ਮ. ਸਿੰ.)

**ਧੱਖਾ,** ਇ. ਬਚਿਆਂ ਲਈ ਖੇਡਣ ਦਾ ਛੋਟਾ ਜਿਹਾ ਮਿੱਟੀ ਦਾ ਭਾਂਡਾ (ਬਿ.)

**ਧੱਗ,** ਪੁ. ੧. ਇਕ ਵੱਡਾ ਸਾਰਾ ਧੌਂਸਾ, ਨਗਾਰਾ, ਨੌਬਤ;
੨. ਬਚਿਆਂ ਦੀ (ਘਣ ਚਾਲ) ਖੇਡ ਵਿਚ ਵਰਤਿਆ ਜਾਣ ਵਾਲਾ ਸ਼ਬਦ (ਮ. ਸਿੰ.)
–ਧੱਗ ਸੁਣਾ, ਮੁਹਾ. ਘਣ ਚਾਲ ਦੀ ਖੇਡ ਵਿਚ ਜਿੱਤਣਾ
(ਮ. ਸਿੰ.)

**ਧਗੜ,** [ਹਿੰ. धगड़ ∠ धक्क (ा) + ੜ] ਪੁ.
ਯਾਰ, ਆਸ਼ਕ, ਮਾਸ਼ੂਕ (ਮ. ਸਿੰ.)

**ਧੱਗੜ,** [ਧੱਗ=ਡਗ + ੜ] ਪੁ.
੧. ਇਕ ਪਾਸਿਉਂ ਪੱਕੀ ਰੋਟੀ ਜੋ ਵਿੱਢ ਉਤੇ ਬੰਨ੍ਹੀ ਜਾਂਦੀ ਹੈ;
੨. ਧਿੱਗੜ (ਬਿ.)

**ਧਗੜਾ,** [ਧਗੜ + ਆ] ਪੁ. ੧. ਯਾਰ;
੨. ਇਕ ਗਾਲ੍ਹ (ਲੁ. ਕੋ.)

**ਧਗੜੀ,** [ਧਗੜ + ਈ] ਇ.
ਦੁਰਾਚਾਰਨ ਇਸਤਰੀ, ਵਿਭਚਾਰਣ ਇਸਤਰੀ (ਲੁ. ਕੋ.)

**ਧੱਗੜੀ,** [ਧੱਗੜ + ਈ] ਇ.
ਬਹੁਤ ਚੌੜੀ ਤੇ ਪਤਲੀ ਰੋਟੀ, ਧ੍ਰਿਗੜੀ (ਲੁ. ਕੋ.)

**ਧਗਾਣਾ,** ਪੁ. ਵੇਖੋ ਧਿੰਗਾਣਾ (ਬਿ.)

**ਧੰਗਾਣੇ,** ਕ੍ਰਿ. ਵਿ. ਵੇਖੋ ਧਿੰਗਾਣੇ (ਬਿ.)
–ਜ਼ੋਰ ਧੰਗਾਣੇ, ਕ੍ਰਿ. ਵਿ.
ਮੱਲੋ ਮੱਲੀ, ਬਦੋ ਬਦੀ, ਖ਼ਾਹਮਖ਼ਾਹ, ਜ਼ਬਰਦਸਤੀ

**ਧੰਗਾੜਾ**, [ਕੰਧਾੜਾ ਦੇ ਕੰਧਾ ਪਦ ਦਾ ਵਰਣ ਵਿਪਰਜ] ਪੁ. ਮੋਢਾ, ਕੰਧਾੜਾ

–ਧੰਗਾੜੇ ਨੀ ਅੰਮਾਂ ਚੜ੍ਹ ਬਹੁ ਕੰਧਾੜੇ, ਅਖੌ. ਜਦੋਂ ਕੋਈ ਬਿਨਾਂ ਕਿਸੇ ਹੱਕ ਜਾਂ ਅਧਿਕਾਰ ਦੇ ਮੱਲੋ ਮੱਲੀ ਕਿਸੇ ਤੇ ਡਿੱਗੇ ਤਾਂ ਕਹਿੰਦੇ ਹਨ (ਪੋਠੋ. ਕੋ.)

**ਧੰਗੇੜ**, [ਧੰਗਾੜਾ] ਇ. ਸੱਟ, ਠੋਕਰ

**ਧੰਗੇੜਾ**, ਪੁ. ਵੇਖੋ ਧੰਗਾੜਾ

**ਧਙਾਣਾ**, ਪੁ. ਵੇਖੋ ਧਿੰਗਾਣਾ (ਕਾ.)

**ਧਜ**, [ਧੁਜਾ] ਇ.

੧. ਧੁਜਾ, ਝੰਡਾ, ਨਿਸ਼ਾਨ;

੨. ਸ਼ਕਲ, ਬਣਾਵਟ, ਢੰਗ;

੩. ਪੋਸ਼ਾਕ, ਪਹਿਰਾਵਾ

੪. ਸਜਾਵਟ, ਠਾਟ;

੫. ਹਾਲਤ;

੬. ਲੀਰ "ਪਾੜਿ ਪਟੋਲਾ ਧਜ ਕਰੀ" (ਸ. ਫ਼ਰੀਦ);

੭. ਇਕ ਡੰਡਾ ਜਿਸ ਨਾਲ ਕਪੜਾ ਬੰਨ੍ਹ ਮੰਨਤ ਪੂਰੀ ਕਰਨ ਲਈ ਕਿਸੇ ਪੂਜਨੀਕ ਥਾਂ ਨੇੜੇ ਗਡ ਦੇਂਦੇ ਹਨ (ਮ. ਸਿੰ.)

–ਧਜ ਉਠਾਉਣਾ, ਮੁਹਾ.
ਕਿਸੇ ਹੋਰ ਦਾ ਢੰਗ ਅਪਣਾ ਲੈਣਾ (ਬਿ.)

–ਧਜ ਕੱਢਣਾ, ਮੁਹਾ.
੧. ਸਜਧਜ ਕੇ ਆਉਣਾ;
੨. ਠਾਠ ਬਾਠ ਵਿਖਾਉਣਾ, ਸ਼ਾਨ ਸ਼ੌਕਤ ਦੱਸਣਾ

–ਧਜ ਖੜੀ ਕਰਨਾ, ਮੁਹਾ.
ਕਰੋੜ ਪਤੀ ਹੋਣ ਦੀ ਨਿਸ਼ਾਨੀ ਵਜੋਂ ਕਿਸੇ ਮੰਦਰ ਤੇ ਝੰਡਾ ਖੜਾ ਕਰਨਾ (ਬਿ.)

–ਧਜ ਜਮਾਵਣ, ਮੁਹਾ. ਘਮੰਡ ਕਰਨਾ (ਜਟਕੀ)

–ਧਜਦਾਰ, ਵਿ. ਜਿਹੜਾ ਵੇਖਣ ਵਿਚ ਚੰਗਾ ਹੋਵੇ, ਢੁਕਵਾਂ-ਫਬਵਾਂ (ਜਟਕੀ)

–ਧਜ ਬੰਨ੍ਹਣਾ, ਮੁਹਾ. ਖ਼ਾਸ ਰੂਪ ਧਾਰ ਲੈਣਾ (ਬਿ.)

–ਸਜ ਧਜ, ਇ. ਠਾਠ ਬਾਠ, ਸਜਾਵਟ

**ਧਜਾ**[1], [ਧਜ<ਸੰ. ਧੈਰ੍ਯ+ਆ] ਇ. ਧੀਰਜ, ਤਸੱਲੀ (ਬਿ.)

**ਧਜਾ**[2], ਇ. ਵੇਖੋ ਧੁਜਾ (ਲੁ. ਕੋ.)

–ਧਜਾਧਾਰੀ, ਪੁ. ੧. ਝੰਡਾ ਚੁੱਕਣ ਵਾਲਾ;
੨. ਬਹੁਤ ਅਮੀਰ ਆਦਮੀ, ਕਰੋੜ ਪਤੀ (ਲੋ. ਕੁ.)

**ਧੱਜੀ**, [ਧਜ+ਈ] ਇ.

੧. ਕਪੜੇ ਜਾਂ ਕਾਗਜ਼ ਦੀ ਲੰਮੀ ਕਾਤਰ ਜਿਸ ਦੀ ਚੌੜਾਈ ਘਟ ਹੁੰਦੀ ਹੈ;

੨. ਰਾਜਾਂ ਦਾ ਇਕ ਸੰਦ ਜੋ ਲੱਕੜ ਦੀ ਇਕ ਲੰਮੀ ਸਾਰੀ ਫੱਟੀ ਦਾ ਬਣਿਆ ਹੁੰਦਾ ਹੈ (ਪੋਠੋ. ਕੋ.)



ਧੱਜੀ

–ਧੱਜੀਆਂ ਉਡਾਉਣਾ, ਮੁਹਾ.
੧. ਲੀਰਾਂ ਲੀਰਾਂ ਕਰਨਾ;
੨. ਸਜ਼ਾ ਦੇਣਾ;
੩. ਕਿਸੇ ਦੀ ਬੁਰਿਆਈ ਪਰਗਟ ਕਰਨੀ (ਬਿ.)

**ਧੱਜੀ ਵਾਲ**, ਇ. ਦੀਵਾਰਾਂ ਬਣਾਉਣ ਲਈ ਲਕੜੀ ਦੀਆਂ ਫੱਟੀਆਂ ਦਾ ਚੌਖਟਾ ਬਣਾਕੇ ਉਸ ਵਿਚ ਪੱਥਰ, ਸੀਮੇਂਟ ਜਾਂ ਚੂਨਾ ਆਦਿ ਭਰ ਦਿੰਦੇ ਹਨ, ਇਸ ਦੀਵਾਰ ਨੂੰ ਧੱਜੀ-ਵਾਲ ਕਹਿੰਦੇ ਹਨ

**ਧਜੀਲਾ**, [ਧਜ+ਈਲਾ] ਵਿ.
ਢੰਗੀ ਸ਼ਕਲ ਸੂਰਤ ਵਾਲਾ; ਸਜੀਲਾ, ਬਾਂਕਾ (ਬਿ.)

**ਧਟਾ**, [ਢੱਟਾ] ਪੁ. ਸਾਨ੍ਹ :
"ਧਟੇ ਖੋਰੂ ਕਰਿ ਗਏ (ਮ: ੧ ਛੰਨੇ)

**ਧੰਡ**, (ਮੁਲ.) ਇ. ਵੇਖੋ ਢੰਡ (ਮ. ਸਿੰ.)

**ਧਣ**[1], [ਧਨ] ਪੁ. ੧. ਧਨ;
੨. ਪਸ਼ੂ, ਮਾਲ ਡੰਗਰ (ਮ. ਸਿੰ.)

–ਧਣ ਪਾਤਰ, ਪੁ. ਵੇਖੋ ਧਨ ਪਾਤਰ (ਮ. ਸਿੰ.)

–ਧਣਮਾਣ, ਵਿ. ਵੇਖੋ ਧਨਵਾਨ (ਬਿ.)

–ਧਣ ਪਾਤ੍ਰ, ਪੁ. ਵੇਖੋ ਧਨ ਪਾਤਰ (ਮ. ਸਿੰ.)

–ਧਣਵੰਤੀ, ਇ. ਵੇਖੋ ਧਨਵੰਤੀ (ਮ. ਸਿੰ.)

–ਧਣਵੰਤ, ਵਿ. ਵੇਖੋ ਧਨਵੰਤ (ਬਿ.)

–ਧਣਵਾਣ, ਵਿ. ਵੇਖੋ ਧਨਵਾਨ (ਬਿ.)

–ਧਣਵਾਲਾ, ਪੁ. ੧. ਅਮੀਰ ਆਦਮੀ;
੨. ਵਾਗੀ, ਛੇੜੂ, ਪਾਲੀ (ਮ. ਸਿੰ.)

**ਧਣ**[2], ਇ. ਵੇਖੋ ਧਨ[2]

**ਧਣਕ**[1], ਇ. ਕਣਕ ਦੀ ਇਕ ਬਿਮਾਰੀ ਜਿਸ ਵਿਚ ਦਾਣਿਆਂ ਨੂੰ ਝੁਰੜੀਆਂ ਪੈ ਜਾਂਦੀਆਂ ਹਨ ਅਤੇ ਕਣਕ ਕਾਲੀ, ਕੌੜੀ ਤੇ ਵਿੰਗੀ ਹੋ ਜਾਂਦੀ ਹੈ ਧਨਕ (ਜਟਕੀ)

**ਧਣਕ**[2], ਪੁ. ਵੇਖੋ ਧਣਖ

–ਧਣਕ ਬਾਣ, ਪੁ. ਵੇਖੋ ਧਣਖ ਬਾਣ

**ਧਣਖ,** [ਸੰ. ਧਨੁਸ਼] ਪੁ.

੧. ਬਾਂਸ ਜਾਂ ਲੋਹੇ ਦਾ ਹਥਿਆਰ ਜਿਸ ਨਾਲ ਤੀਰ ਚਲਾਉਂਦੇ ਹਨ, ਧਨੁਸ਼, ਕਮਾਨ

੨. ਸਤਰੰਗੀ ਪੀਂਘ



ਧਣਖ

–ਧਣਖ ਬਾਣ, ਪੁ. ੧. ਤੀਰ ਕਮਾਨ;

੨. ਸਾਜ਼ ਸਾਮਾਨ, ਲਤਾ ਪਤਾ

**ਧਣਨ,** [ਧਣਨਾ] ਕ੍ਰਿ. ਸਕ. ਗੜ੍ਹਨਾ (ਜਟਕੀ)

**ਧਣਨਾ,** ਕ੍ਰਿ. ਸਕ.

੧. ਨਰ ਪਸ਼ੂ ਦਾ ਆਪਣੀ ਮਦੀਨ ਨੂੰ ਗਰਭਵਤੀ ਕਰਨਾ, ਗੜ੍ਹਨਾ

੨. ਵੱਸ ਕਰਨਾ, ਹਰਾਉਣਾ (ਮ. ਸਿੰ.)

–ਧਣ ਲੈਣਾ, ਕ੍ਰਿ. ਸਮਾ. ਨਰ ਪਸ਼ੂ ਦਾ ਆਪਣੀ ਮਦੀਨ ਨੂੰ ਗਰਭਵਤੀ ਕਰ ਦੇਣਾ

–ਧਣੀਜਣਾ, ਕ੍ਰਿ. ਸਮਾ. ਗੜ੍ਹਿਆ ਜਾਣਾ (ਮ. ਸਿੰ.)

**ਧਣਵਾਈ,** ਪੁ. ਵੇਖੋ ਧੜਵਾਈ[1] (ਜਟਕੀ)

**ਧਣਵਾਲ,** [ਧਣ=ਮਾਲ ਡੰਗਰ+ਵਾਲ=ਵਾਲਾ] ਪੁ. ਵਾਗੀ, ਛੇੜੂ, ਪਾਲੀ (ਜਟਕੀ)

**ਧਣਾਈ,** [ਧਨ=ਮਾਲ ਡੰਗਰ+ਆਈ] ਪੁ. ਛੇੜੂ, ਵਾਗੀ, ਪਾਲੀ (ਜਟਕੀ)

**ਧਣੀਆਂ,** ਪੁ. ਵੇਖੋ ਧਨੀਆਂ

**ਧਣੀਨਾ,** [ਧਣਨਾ] ਕ੍ਰਿ. ਅਕ. ਗੜ੍ਹਿਆ ਜਾਣਾ

**ਧਣੀਣ,** [ਧਣੀਣਾ]

ਪੁ. ਧਣੇ ਜਾਣ ਦਾ ਭਾਵ ਜਾਂ ਕਿਰਿਆ

ਕ੍ਰਿ. ਅਕ. ਧਣਿਆ ਜਾਣਾ (ਜਟਕੀ)

**ਧਣਯਾਂ,** ਪੁ. ਵੇਖੋ ਧਨੀਆਂ (ਲੁ. ਕੋ.)

**ਧਣਵਰੀ,** ਇ. ਲਕੜੀ ਦੇ ਖਰਾਦ ਜਾਂ ਵਰਮੇਂ ਨੂੰ ਚਲਾਉਣ ਵਾਲਾ ਗਜ਼ (ਜਟਕੀ)




ਧਣਵਰੀ

**ਧਣਾਪ,** ਇ. ਵੇਖੋ ਧਨਾਪ (ਲੁ.ਕੋ.)

**ਧਣਾਲ,** [ਧਣ=ਮਾਲ ਡੰਗਰ+ਆਲ=ਵਾਲਾ] ਪੁ.

੧. ਵਾਗੀ, ਛੇੜੂ, ਪਾਲੀ;

੨. ਗਵਾਲਾ, ਗਜਰ

**ਧਣੀ,** [ਧਨੀ] ਵਿ. ਪੁ.

੧. ਧਨੀ;

੨. ਆਪਣੇ ਕੰਮ ਵਿਚ ਉਸਤਾਦ;

੩. ਮਾਲਕ, ਸਵਾਮੀ :

"ਸਗਲ ਸ੍ਰਿਸਟਿ ਕੋ ਧਣੀ ਕਹੀਜੈ"
(ਗੂਜ. ਮ: ੫)

੪. ਪਤੀ, ਭਰਤਾ :

"ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ"
(ਸਵੈ. ਮ: ੫)

–ਜਹਾਂ ਧਣੀ ਪੌਂਚੇ ਨਹੀਂ
ਤਹਾਂ ਪੌਂਚੇ ਵਿਦਿਆ ਧਨ, ] ਅਖੌ.

ਜਦੋਂ ਅਮੀਰ ਆਦਮੀ ਨਾਲੋਂ ਪੜ੍ਹੇ ਲਿਖੇ ਆਦਮੀ ਦੀ ਮਹੱਤਤਾ ਵਧੇਰੇ ਦਰਸਾਉਣੀ ਹੋਵੇ, ਉਦੋਂ ਕਹਿੰਦੇ ਹਨ (ਮ. ਸਿੰ.)

**ਧਣੁ,** ਪੁ. ਵੇਖੋ ਧਣੁਖ (ਲੁ. ਕੋ.)

**ਧਣੁਖ,** ਪੁ. ਵੇਖੋ ਧਨੁਸ਼

"ਧਣੁਖ ਚੜਾਇਓ ਸਤਿ ਕਾ"
(ਵਾਰ ਮ: ੩)

**ਧਣੁਖੀ,** ਇ. ਵੇਖੋ ਧੁਣਖੀ (ਪੁਆ. ਕੋ.)

**ਧਣੇਨ,** [ਧਣ=ਮਾਲ ਡੰਗਰ+ਏਨ] ਇ. ਵੱਗ ਚਾਰਨ ਵਾਲੀ ਜ਼ਨਾਨੀ, ਚਰਵਾਹੀ, ਵਾਗਣ

**ਧਣੋਂਗਾ,** [ਧਣੋਂਗ∠ਧਣੁਕ∠ਧਣੁਖ+ਆ]

ਵਿ. ਧਣੁਖ ਵਰਗਾ

ਪੁ. ਟੇਢਾ ਧਣੁਖ

**ਧੱਤ**[1], [ਹਿੰ. ਖਤ] ਇ. ਬੁਰੀ ਆਦਤ, ਬਾਣ, ਭੈੜੀ ਵਾਦੀ (ਲਾ. ਕ੍ਰਿ. ਪੈਣਾ)

–ਧੱਤ ਲੱਗਣਾ, ਕ੍ਰਿ. ਸਮਾ. ਬੁਰੀ ਆਦਤ ਪੈਣਾ, ਇੱਲਤ ਲਗਣਾ

-ਧੱਤੀ, ਵਿ. ਪੁ. ਜਿਸ ਨੂੰ ਭੈੜੀ ਵਾਦੀ ਪਈ ਹੋਵੇ

**ਧੱਤ²**, [ਸ਼ਬਦਾਨੁ.] ਇ.
੧. ਦੁਰਕਾਰਨ ਦਾ ਸ਼ਬਦ;
੨. ਹਾਥੀ ਨੂੰ ਪਿਛੇ ਹਟਾਉਣ ਦਾ ਸ਼ਬਦ

**ਧਤਕਾਰਨਾ**, ਕ੍ਰਿ. ਸਕ. ਵੇਖੋ ਦੁਤਕਾਰਨਾ

**ਧਤੀਰੀ**, ਇ. ਧਾਰ, ਤਤੀਹਰੀ

**ਧਤੂਰਾ**, [ਪ੍ਰਾ. ਧਤੂਰ; ਸੰ. ਧਤੂਰ+ਆ] ਪੁ.
ਇਕ ਬੂਟਾ ਜਿਸ ਦਾ ਫਲ ਕੰਡਿਆਂ ਵਾਲਾ ਅਤੇ ਬੀ ਜ਼ਹਿਰੀਲੇ ਹੁੰਦੇ ਹਨ



ਧਤੂਰਾ

-ਧਤੂਰਾ ਦੇਣਾ, ਮੁਹਾ. ਜ਼ਹਿਰ ਦੇਣਾ, ਵਿਹੁ ਦੇਣਾ

-ਧਤੂਰਿਆ ਹੋਇਆ, ਵਿ. ਧਤੂਰੇ ਦੇ ਰਸ ਨਾਲ ਮਸਤ (ਬਿ.)

**ਧਤੂਰੀ**, ਇ. ੧. ਲਕੜੀ ਵਿਚ ਲਕੜੀ ਫਸਾਉਣ ਵਾਸਤੇ ਲਕੜੀ ਦੀ ਗੁੱਲੀ, ਗੁੱਝ;
੨. ਗੱਡੇ ਦੀ ਪਿੰਜਣੀ ਨਿਕਲਣ ਤੋਂ ਪਿੰਜਾਣ ਤੀਕ ਵਿਚ ਫਸਾ ਕੇ ਲਾਈ ਹੋਈ ਕਿੱਲ, ਫਲਾ (ਪੁਆ. ਕੋ.)



ਧਤੂਰੀ

**ਧੱਥ**, ਇ. ਆਢਾ, ਬਖੇੜਾ (ਪੋਠੋ. ਕੋ.)

-ਧੱਥ ਲਾਈ ਬਹਿਣੀ, ਮੁਹਾ. ਆਢਾ ਲਾ ਬਹਿਣਾ (ਪੋਠੋ. ਕੋ.)

**ਧੱਦ**, [ਸ਼ਬਦਾਨੁ.] ਇ. ਮਹਿੰ ਦਾ ਕੀਤਾ ਹੋਇਆ ਬਹੁਤਾ ਰੋਹਾ, ਫੋਸ

-ਧੱਦ ਪਿਟਣਾ, ਮੁਹਾ. ਬੇਕਾਰ ਜਾਂ ਫਜ਼ੂਲ ਕੰਮ ਕਰਨਾ (ਛਪਾਰ)

**ਧੰਦਕਣਾ**, ਕ੍ਰਿ. ਅਕ. ੧. ਡਰਨਾ;
੨. ਕੰਬਣਾ (ਪੁਆ. ਕੋ.)

-ਧੰਦਕੀ ਖਾਣਾ, ਮੁਹਾ. ੧. ਡਰ ਜਾਣਾ;
੨. ਡਰ ਨਾਲ ਕੰਬਣਾ (ਪੁਆ. ਕੋ.)

-ਧੰਦਕੀ ਬਟਣਾ, ਮੁਹਾ. ਡਰ ਕੇ ਮੂੰਹ ਭੈੜਾ ਬਣਾਉਣਾ (ਪੁਆ. ਕੋ.)

**ਧੱਦਰ**, [ਸੰ. ਦਦ੍ਰੁ] ਇ. ਚਮੜੀ ਦਾ ਇਕ ਰੋਗ ਜਿਸ ਕਾਰਨ ਸ਼ਰੀਰ ਤੇ ਖੁਰਕ ਹੁੰਦੀ ਰਹਿੰਦੀ ਹੈ

**ਧੱਦਰੀ**, [ਧੱਦਰ+ੀ] ਇ. ਚਮੜੀ ਦਾ ਇਕ ਰੋਗ ਜਿਸ ਕਾਰਨ ਸ਼ਰੀਰ ਤੇ ਖੁਰਕ ਹੁੰਦੀ ਰਹਿੰਦੀ ਹੈ

**ਧੱਦਲ**, [ਧੱਦ+ਲ] ਇ. ੧. ਧੱਦ;
੨. ਤੱਤੀ ਸੁਆਹ ਜਾਂ ਖੇਹ, ਧੂੱਦਲ ਭੁੱਬਲ (ਬਿ.)

**ਧੱਦਾ**, ਪੁ. ਵੇਖੋ ਧੱਧਾ (ਬਿ.)

**ਧੰਦਾ**, [ਟ. ਕ. ਹਿੰ. ਧੰਧਾ; ਸਿੰ. ਗੁ. ਧੰਧੋ; ਮਰਾ. ਧੰਧਾ =ਵਪਾਰ; ਬੰਗ. ਧਾਂਦਾ; ਨੇਪਾ. ਧੰਦਾ] ਪੁ.
੧. ਕੰਮ ਕਾਜ, ਕਾਰ ਵਿਹਾਰ, ਕਿੱਤਾ, ਰੁਜ਼ਗਾਰ;
੨. ਬਖੇੜਾ

-ਧੰਦਾ ਚਾਣਾ, ਮੁਹਾ. ਔਖਾ ਕੰਮ ਗਲ ਪਾ ਲੈਣਾ :
"ਇਤਨੇ ਸਾਲ ਹੋਏ ਤੁਧ ਚਾਇਆ ਇਸ਼ਕ ਸੱਚੇ ਦਾ ਧੰਦਾ" (ਸੈਫ਼.)

-ਧੰਦਾ ਚੁਕਾਉਣਾ, ਮੁਹਾ. ਫਸਤਾ ਵੱਢਣਾ :
"ਉਸ ਕੌਮੇਂ ਦੀ ਸਖਤੀ ਆਈ ਮਾਰ ਚੁਕਾਇਉਸ ਧੰਦਾ" (ਸੈਫ਼.)

-ਧੰਦਾ ਪਾਉਣਾ, ਮੁਹਾ. ਵਖਤ ਪਾਉਣਾ :
"ਏਹੋ ਖ਼ਾਬੀਂ ਆਵਣ ਵਾਲਾ, ਧੰਦੇ ਪਾਵਣ ਵਾਲਾ" (ਗੁਲ. ਯੂਸ.)

-ਧੰਦੇ ਪਿਟਣਾ, ਵਿ. ਧੰਦੇ ਪਿੱਟਣ ਵਾਲਾ;
੨. ਕੰਮ ਕਾਰ ਵਿਚ ਖਚਤ

-ਧੰਦੇ ਲਗਣਾ, ਮੁਹਾ. ਕੰਮ ਕਾਜ ਵਿਚ ਲਗਣਾ, ਕਾਰ ਵਿਹਾਰ ਸ਼ੁਰੂ ਕਰਨਾ

-ਧੰਦੇ ਲਾਉਣਾ, ਮੁਹਾ. ਕੰਮ ਵਿਚ ਪਾਉਣਾ

-ਕਰ ਕਰਸਾਨੀ ਛੱਡ ਸ਼ੈਤਾਨੀ
ਕਰਸਾਨੀ ਚੋਖਾ ਧੰਦਾ
ਜਿਨ੍ਹਾਂ ਕਰਸਾਨੀ ਛੱਡ ਭਨਾਈ
ਹਾਲ ਉਨ੍ਹਾਂ ਦਾ ਮੰਦਾ, } ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਕਿਰਸਾਨੀ ਸਭ ਤੋਂ ਵੱਧੀਆ ਧੰਦਾ ਹੈ, ਉਦੋਂ ਕਹਿੰਦੇ ਹਨ (ਮ. ਸਿੰ.)

**ਧੰਦਾਲ**, [ਧੰਦਾ+ਲ] ਇ. ੧. ਕੰਮ ਧੰਦਾ, ਕਾਰ ਵਿਹਾਰ;
੨. ਝਮੇਲਾ, ਜੰਜਾਲ (ਮ. ਸਿੰ.)

**ਧੰਦਾਲਣਾ,** [ਧੰਦਾਲ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਕਿਸੇ ਨੂੰ ਕਾਬੂ ਕਰਨ ਲਈ ਚਾਲ ਚਲਣਾ

**ਧੰਦਾਲੀ,** [ਧੰਦਾਲ+ਈ] ਵਿ. ਕੰਮ ਵਿਚ ਰੁੱਝਾ ਹੋਇਆ

**ਧੰਦੂਕਾਰ,** ਪੁ. ਵੇਖੋ ਧੁੰਦੂਕਾਰ :
"ਦਿੱਸੇ ਹੱਥ ਪਸਾਰਿਆਂ ਮੂਲ ਨਾਹੀਂ,
ਆਈ ਰਾਤ ਕਾਲੀ ਧੁੰਦੂਕਾਰ ਉਹਨੂੰ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਧੰਦੇਲ,** ਇ. ਵੇਖੋ ਧਤੇਲ (ਪੋਠੋ. ਕੋ.)

**ਧੱਧ,** [ਸ਼ਬਦਾਨੁ.] ਇ. ਮੱਝ ਦਾ ਵੱਡਾ ਸਾਰਾ ਫੋਸ, ਧੱਦ

**ਧੰਧ,** ਪੁ. ਵੇਖੋ ਧੰਦਾ :
"ਸਗਲ ਜਗਤ ਧੰਧ ਅੰਧ" (ਆਸਾ ਮ: ੫)

–ਧੰਧ ਪਿੱਟਣਾ, ਮੁਹਾ.
ਵਿਚਾਰਾਂ ਵਿਚ ਪੈ ਕੇ ਦੁਖੀ ਹੋਣਾ,
ਧਨ ਪ੍ਰਾਪਤੀ ਲਈ ਕਲੇਸ਼ ਭੋਗਣਾ :
"ਮਨਮੁਖ ਧੰਧ ਪਿਟਾਈ" (ਸੂਹੀ ਮ: ੪)

–ਧੰਧ ਬੰਧ, ਪੁ. ਬੰਧਨ ਰੂਪ ਕਾਰਜ
"ਧੰਧ ਬੰਧ ਬਿਨਸੇ ਮਾਇਆ ਕੇ" (ਟੋਡੀ ਮ: ੫)

**ਧਧਕਣਾ,** [ਹਿੰਦੀ धधकना] ਕ੍ਰਿ. ਅਕ.
ਮਘਣਾ, ਸੁਲਗਣਾ

**ਧੰਧਲੀ,** [ਧੰਧ+ਲੀ] ਵਿ. ਧੰਦਿਆਂ ਵਿਚ ਲੀਨ,
ਵਿਹਾਰਾਂ ਵਿਚ ਮਗਨ:
"ਅੰਧੁ ਬੂਡੋ ਧੰਧਲੀ"

**ਧੰਧੜਾ,** [ਧੰਧ+ੜਾ] ਪੁ. ਧੰਦਾ :
"ਮੈਂ ਛਡਿਆ ਸਭੋ ਧੰਧੜਾ" (ਸ੍ਰੀ ਮ: ੫ ਪੈਪਾਇ)

**ਧੱਧਾ,** ਪੁ. ਪੰਜਾਬੀ ਵਰਣ ਮਾਲਾ ਦਾ ਚੌਵੀਹਾਂ ਅੱਖਰ ਜਿਸ ਦਾ
ਉਚਾਰਣ ਸਥਾਨ ਦੰਦ ਹੈ

**ਧੰਧਾ,** ਪੁ. ਵੇਖੋ ਧੰਦਾ :
"ਧਨ ਤੇ ਬਿਸਰਿਓ ਸਗਲੋ ਧੰਧਾ"
(ਧਨ. ਮ: ੫)

–ਧੰਧਾ ਕਰ ਦੇਣਾ, ਮੁਹਾ. ਮਾਰ ਦੇਣਾ, ਖ਼ਤਮ ਕਰ ਦੇਣਾ

**ਧੰਧਾਲ,** ਪੁ. ਵੇਖੋ ਧੰਦਾਲ :
"ਜੇਠ ਜਗਤ ਨੂੰ ਸਤਿ ਕਰ ਮੰਨ ਬੈਠਾ,
ਫਸਿਆ ਪਿਆ ਤੂੰ ਵਿਚ ਧੰਧਾਲ ਦੇ ਉਇ"
(ਰੂਪ ਬਸੰਤ-ਦੌਲਤ ਰਾਮ)

**ਧਧੂਲਾ,** [ਧੁੰਦਲਾ] ਪੁ. ਘੁਸ-ਮੁਸਾ, ਮੂੰਹ-ਹਨੇਰਾ (ਜਟਕੀ)

**ਧਨ**[1], [ਸੰ. धन] ਪੁ.
੧. ਦੌਲਤ, ਮਾਲ, ਰੁਪਿਆ, ਜ਼ਰ, ਲਛਮੀ;
੨. ਜਾਇਦਾਦ, ਸੰਪਤੀ;
੩. ਮਾਲ ਡੰਗਰ
੪. ਇਸਤਰੀ, ਪਤਨੀ
"ਧਨ ਪਿਰੁ ਏਹਿ ਨ ਆਖੀਅਨਿ"
(ਵਾਰ ਸੂਹੀ ਮ: ੩)

–ਧਨ ਕੁਬੇਰ, ਪੁ. ਧਨੀ ਆਦਮੀ, ਬਹੁਤ ਅਮੀਰ ਆਦਮੀ

–ਧਨ ਚਾਹੇਂ ਤਾਂ ਧਰਮ ਕਰ
ਮੁਕਤ ਚਾਹੇਂ ਰਾਮ ਭਜ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਅਮੀਰ ਬਣਨ ਲਈ
ਸਖ਼ਾਵਤ ਅਤੇ ਮੁਕਤੀ ਲਈ ਭਗਤੀ ਦੀ ਲੋੜ
ਹੁੰਦੀ ਹੈ, ਉਦੋਂ ਆਖਦੇ ਹਨ

–ਧਨ-ਜੋੜੂ, ਵਿ. ਕੰਜੂਸ, ਸ਼ੂਮ (L)

–ਧਨੰਤਰ, ਪੁ. ਧਨਵਾਨ, ਮਾਲਦਾਰ

–ਧਨ ਤ੍ਰੋਦਸੀ, ਇ. ਇਕ ਤਿਉਹਾਰ ਜੋ ਦੀਵਾਲੀ ਤੋਂ ਦੋ ਦਿਨ
ਪਹਿਲਾਂ ਕੱਤਕ ਵਦੀ ਤ੍ਰੋਦਸੀ ਨੂੰ ਹੁੰਦਾ ਹੈ,
ਇਸ ਦਿਨ ਲੋਗ ਨਵੇਂ ਭਾਂਡੇ ਖ਼ਰੀਦਦੇ ਹਨ,
ਧਨ ਤੇਰਸ

–ਧਨ ਤੇਰਸ, ਇ. ਇਕ ਤਿਉਹਾਰ ਜੋ ਦੀਵਾਲੀ ਤੋਂ ਦੋ ਦਿਨ
ਪਹਿਲਾਂ ਕੱਤਕ ਵਦੀ ਤ੍ਰੋਦਸੀ ਨੂੰ ਹੁੰਦਾ ਹੈ।
ਇਸ ਦਿਨ ਲੋਗ ਨਵੇਂ ਭਾਂਡੇ ਖ਼ਰੀਦਦੇ ਹਨ,
ਧਨ ਤ੍ਰੋਦਸੀ

–ਧਨ ਦਾ ਚੂਨਾ ਕਰਨਾ, ਮੁਹਾ. ਧਨ ਦਾ ਨਾਸ ਕਰਨਾ

–ਧਨ ਦਾ ਢੱਗਾ ਬਣਨਾ, ਮੁਹਾ. ਧਨ ਦਾ ਪੁਜਾਰੀ ਬਣਨਾ

–ਧਨ ਦੇਈਏ ਜੀ ਰਖੀਏ, ਅਖੌ.
ਧਨ ਖ਼ਰਚ ਕਰਕੇ ਸੁਖ ਪ੍ਰਾਪਤ ਕਰਨ ਵਾਲੇ
ਉਪਰ ਘਟਾਉਂਦੇ ਹਨ

–ਧਨਧਨੀ, ਪੁ. ਧਨੀਆਂ ਵਿਚੋਂ ਮਹਾਂ ਧਨੀ :
"ਤੁਮ ਧਨਧਨੀ ਉਦਾਰ ਤਿਆਗੀ"
(ਬਿਲਾ. ਕਬੀਰ)

–ਧਨਪਾਤੀ, ਪੁ. ਧਨਪਤੀ, ਧਨੀ, ਧਨਵਾਨ :
"ਧਨਪਾਤੀ ਵਡ ਭੂਮੀਆ" (ਸ੍ਰੀ. ਮ: ੫)

–ਧਨ ਪਾਤਰ, ਪੁ. ਜਿਸ ਪਾਸ ਧਨ ਹੈ (ਲੁ. ਕੋ.)

–ਧਨਮਾਨ, ਵਿ. ਵੇਖੋ ਧਨਵਾਨ

–ਧਨ-ਮਾਲ, ਪੁ. ਜਾਇਦਾਦ, ਰੁਪਿਆ ਪੈਸਾ

–ਧਨਵੰਤ, ਵਿ. ਧਨੀ, ਅਮੀਰ, ਦੌਲਤਮੰਦ

–ਧਨਵੰਤਾ, ਵਿ. ਧਨਵਾਨ, ਦੌਲਤਮੰਦ :
"ਧਨਵੰਤਾ ਇਵ ਹੀ ਕਰੈ
ਅਵਰੀ ਧਨ ਕਉ ਜਾਉ"
(ਵਾਰ ਸਾਰ. ਮ: ੧)

–ਧਨਵੰਤੀ, ਇ. ਅਮੀਰ ਇਸਤਰੀ, ਧਨਾਢ ਇਸਤਰੀ

–ਧਨਵੰਤੀ ਨੂੰ ਕੰਡਾ ਚੁੱਭਿਆ
ਦੌੜੇ ਲੋਗ ਹਜ਼ਾਰ
ਨਿਰਧਨ ਡਿੱਗਾ ਪਹਾੜ ਤੋਂ
ਕੋਈ ਨਾ ਆਇਆ ਕਾਰ, } ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਅਮੀਰ ਦੇ ਮਾੜੇ ਜਿਹੇ ਦੁਖ ਦੀ ਬਹੁਤ ਪਰਵਾਹ ਕੀਤੀ ਜਾਂਦੀ ਹੈ ਅਤੇ ਗ਼ਰੀਬ ਨੂੰ ਭਾਵੇਂ ਕਿੰਨਾ ਹੀ ਦੁੱਖ ਕਿਉਂ ਨਾ ਹੋਵੇ ਕੋਈ ਨਹੀਂ ਪੁੱਛਦਾ, ਉਦੋਂ ਆਖਦੇ ਹਨ

-ਧਨਵਾਨ, ਵਿ. ਧਨੀ, ਅਮੀਰ, ਪੈਸੇ ਵਾਲਾ

–ਧਨਾਧ, ਵਿ. ਵੇਖੋ ਧਨਾਢ (ਮਸਲੇ ਸ਼ੇਖ ਫ਼ਰੀਦ ਕੇ)

-ਪਰਾਇਆ ਧਨ, ਪੁ.
੧. ਦੂਸਰੇ ਦੀ ਮਲਕੀਅਤ; ੨. ਧੀ

–ਧਨੀ, ਵਿ. ਅਮੀਰ, ਧਨਾਢ, ਸ਼ਾਹੂਕਾਰ

–ਧਨੀਤਾ, ਵਿ. ਦੌਲਤਮੰਦ :
"ਸੂਮ ਕਰਤੇ ਦਮ ਆਢ ਕਉ,
ਤੇ ਗਨੀ ਧਨੀਤਾ"
(ਬਿਲਾ. ਮ: ੫)

-ਕੁਲ ਧਨ, ਪੁ. ਆਪਣੇ ਪਲਿਉਂ ਲਾਈ ਰਕਮ ਅਤੇ ਉਸ ਉੱਤੇ ਦਾ ਵਿਆਜ, ਮਿਸ਼ਰਧਨ

–ਨਿਰਧਨ, ਵਿ. ਗ਼ਰੀਬ, ਕੰਗਾਲ, ਦਲਿਦਰੀ

–ਮੂਲ ਧਨ, ਪੁ. ਪਲਿਉਂ ਲਾਈ ਰਕਮ, ਰਾਸ, ਮੂੜੀ

**ਧਨ**[2], [ਸੰ, ਧਨੁ] ਇ. ਮੇਖ ਆਦਿ ਬਾਰ੍ਹਾਂ ਰਾਸਾਂ ਵਿਚੋਂ ਨੌਂਵੀਂ ਰਾਸ

**ਧਨ**[3], [ਧੰਨ] ਵਿ. ਵੇਖੋ ਧੰਨ :
"ਧਨ ਓਹੁ ਮਸਤਕ"
(ਗਉ. ਮ: ੫)

**ਧੱਨ,** ਵਿ. ਪੁ. ਵੇਖੋ ਧੰਨ (ਮ. ਸਿੰ.)

**ਧੰਨ,** [ਪ੍ਰਾ. ਧਣ੍ਣ; ਸੰ. ਧਨ੍ਯ]
ਵਿ. ਨਿਹਾਲ, ਸੁਖੀ, ਭਾਗਵਾਨ, ਵਡਿਆਈ ਦੇ ਯੋਗ
ਪੁ. ਸ਼ੁਕਰ, ਅਸੀਸ, ਵਡਿਆਈ

–ਧੰਨ ਗਾਂ ਦਾ ਜਾਇਆ
ਜਿਸਨੇ ਸਾਰਾ ਮੁਲਕ ਵਸਾਇਆ, } ਅਖੌ.

ਜਦੋਂ ਬੈਲਾਂ ਦੀ ਤਾਰੀਫ਼ ਕਰਨੀ ਹੋਵੇ, ਉਦੋਂ ਕਹਿੰਦੇ ਹਨ
(ਮ. ਸਿੰ.)

–ਧੰਨ ਜਨਮ, ਅਵ. ਸ਼ਾਬਾਸ਼ੇ, ਵਾਹ ਵਾਹ, ਤੁਹਾਡਾ ਕਲਿਆਨ ਹੋਵੇ (ਬਿ.)
ਪੁ. ਚੰਗੇ ਭਾਗ

–ਧੰਨ ਧੰਨ, ਅਵ. ਸ਼ਾਬਾਸ਼ੇ, ਵਾਹ ਵਾਹ, ਤੁਹਾਡਾ ਕਲਿਆਨ ਹੋਵੇ

–ਧੰਨ ਧੰਨ ਹੋਣਾ, ਮੁਹਾ. ੧. ਵਡਿਆਈ ਹੋਣਾ, ਤਾਰੀਫ਼ ਹੋਣਾ
੨. ਬਦਨਾਮੀ ਹੋਣਾ (ਵਿਅੰਗ ਨਾਲ)

–ਧੰਨ ਧੰਨ ਕਰਨਾ, ਮੁਹਾ. ੧. ਬਦਨਾਮੀ ਕਰਨਾ;
੨. ਕੰਮ ਵਿਗਾੜ ਦੇਣਾ

–ਧੰਨ ਪਰਭਾਣੀਆਂ ਨੇ ਜੇਹੜੀਆਂ ਤੌੜੀ (ਚਾਟੀ)
ਸਰਹਾਣੇ ਰੱਖ ਕੇ ਸੌਂਦੀਆਂ ਨੇ, } ਅਖੌ.

ਜਦੋਂ ਕਿਸੇ ਦੇ ਠੱਜੇ ਹੋਏ ਦਿਲ ਬਾਰੇ ਕਹਿਣਾ ਹੋਵੇ, ਉਦੋਂ ਕਹਿੰਦੇ ਹਨ

–ਧੰਨਬਾਦੀ, ਵਿ. ਵੇਖੋ ਧੰਨਵਾਦੀ

–ਧੰਨ ਭਾਗ, ਅਵ. ਸ਼ਾਬਾਸ਼ੇ, ਵਾਹ ਵਾਹ, ਤੁਹਾਡਾ ਕਲਿਆਨ ਹੋਵੇ
ਪੁ. ਚੰਗੇ ਭਾਗ

**ਧਨਕ**[1], [ਧਣਕ] ਇ. ਕਣਕ ਦੀ ਇਕ ਬਿਮਾਰੀ ਜਿਸ ਨਾਲ ਦਾਣੇ ਝਉਂ ਕੇ ਕਾਲੇ, ਕੌੜੇ ਅਤੇ ਵਿੰਗੇ ਟੇਢੇ ਹੋ ਜਾਂਦੇ ਹਨ (ਜਟਕੀ)

**ਧਨਕ**[2], ਪੁ. ਇਕ ਪਰਕਾਰ ਦਾ ਆਪਣੇ ਆਪ ਉਗਣ ਵਾਲਾ ਬੂਟਾ ਜੋ ਆਮ ਤੌਰ ਤੇ ਕਣਕ ਦੀਆਂ ਪੈਲੀਆਂ ਵਿਚ ਹੁੰਦਾ ਹੈ (ਮ. ਸਿੰ.)

**ਧਨਖ,** ਪੁ. ਵੇਖੋ ਧਨੁਖ

**ਧਨਖਾਕਾਰ,** ਵਿ. ਧਨਖ ਦੀ ਸ਼ਕਲ ਵਾਲਾ, ਕਮਾਨ ਵਰਗਾ

**ਧਨਖਧਾਰੀ,** [ਧਨੁਸ਼ਧਾਰੀ] ਵਿ. ਪੁ.
ਤੀਰ ਕਮਾਣ ਰਖਣ ਵਾਲਾ, ਧਨੁਸ਼ਧਾਰੀ

**ਧਨੰਜੈ,** [ਸੰ. ਧਨञ्ਜਯ] ਪੁ.
ਜਿਸ ਦੀ ਸੇਵਾ ਤੋਂ ਧਨ ਦੀ ਪ੍ਰਾਪਤੀ ਹੁੰਦੀ ਹੈ, ਕਰਤਾਰ
"ਧਨੰਜੈ ਜਲਿ ਥਲਿ ਹੈ ਮਹੀਐ"
(ਮਾਰੂ ਸੋਲਹੇ ਮ: ੫)

**ਧਨੱਤਰ**[1], [ਧਨੰਤਰ] ਵਿ. ਚਲਾਕ
ਪੁ. ਬਹੁਤ ਸਿਆਣਾ ਆਦਮੀ
(ਜਟਕੀ)

**ਧਨੱਤਰ**[2], ਪੁ. ਇਕ ਫੁੱਲ ਜਿਸ ਦੇ ਪੱਤਰਾਂ ਅਤੇ ਬੀਆਂ ਦੀ ਦਵਾਈ ਬਣਦੀ ਹੈ (Clitoria Ternatea)
(ਮ. ਸਿੰ.)

**ਧਨੰਤਰ,** [ਸੰ. ਧਨ੍ਵਨ੍ਤਰਿ] ਪੁ.
੧. ਦੇਵਤਿਆਂ ਦਾ ਵੈਦ ਜੋ ਪੁਰਾਣਾਂ ਅਨੁਸਾਰ ਦੇਵਤਿਆਂ ਅਤੇ ਦੈਂਤਾਂ ਦੇ ਸਮੁੰਦਰ ਰਿੜਕਣ ਸਮੇਂ ਨਿਕਲਿਆ ਸੀ
(ਬਿ.)

**ਧਨਯਾਂ,** ਪੁ ਵੇਖੋ ਧਨੀਆਂ

**ਧੰਨਜਵਾਦ,** ਪੁ. ਵੇਖੋ ਧੰਨਵਾਦ

**ਧਨਵੰਤਰੀ,** [ਸੰ. धन्वन्तरि] ਪੁ.
੧. ਦੇਵਤਿਆਂ ਦਾ ਵੈਦ ਜੋ ਪੁਰਾਣਾਂ ਅਨੁਸਾਰ ਸਮੁੰਦਰ ਰਿੜਕਣ ਸਮੇਂ ਨਿਕਲਿਆ ਸੀ
੨. ਰਾਜਾ ਬਿਕਰਮਾਜੀਤ ਦੇ ਦਰਬਾਰ ਦੇ ਨੌਂ ਰਤਨਾਂ ਵਿਚੋਂ ਇਕ ਪ੍ਰਸਿੱਧ ਵਿਦਵਾਨ

**ਧਨਵਾਈ,** ਪੁ. ਵੇਖੋ ਧੜਵਾਈ

**ਧੰਨਵਾਦ,** [ਸੰ: धन्यवाद] ਪੁ.
੧. ਸ਼ੁਕਰੀਆ, ਸ਼ੁਕਰਗੁਜ਼ਾਰੀ, ਸ਼ੁਕਰਾਨਾ, ਕ੍ਰਿਤਗਤਾ,
੨. ਵਧਾਈ (ਬਿ.)

**ਧੰਨਵਾਦੀ,** [ਧੰਨਵਾਦ+ਈ] ਵਿ. ਧੰਨਵਾਦ ਕਰਨ ਵਾਲਾ ਸ਼ੁਕਰਗੁਜ਼ਾਰ
ਇ. ਧੰਨਵਾਦਣ

**ਧਨਵਾਲ,** [ਧਨ=ਮਾਲ ਡੰਗਰ+ਵਾਲ=ਵਾਲਾ] ਪੁ.
ਛੇੜੂ, ਵਾਗੀ, ਪਾਲੀ, ਧਣਵਾਲ (ਜਟਕੀ)

**ਧਨਾ,** [ਸੰ. धनिका] ਇ. ੧. ਜਵਾਨ ਇਸਤਰੀ; ੨. ਰੂਹ : "ਭੀਤਰਿ ਬੈਠੀ ਸਾ ਧਨਾ" (ਗਉ. ਮ: ੧)

**ਧੰਨਾ,** ਪੁ. ਇੱਕ ਮਸ਼ਹੂਰ ਭਗਤ ਜਿਸਦੀ ਬਾਣੀ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਸੰਮਿਲਤ ਹੈ (ਬਿ.)
–ਧੰਨਾ ਸੇਠ, ਪੁ. ਬਹੁਤ ਮਾਲਦਾਰ ਆਦਮੀ (ਲੁ. ਕੋ)

**ਧੰਨਾ ਭਗਤ,** ਪੁ. ਵੇਖੋ ਧੰਨਾ

**ਧਨਾਈ,** [ਧਨ=ਮਾਲ ਡੰਗਰ+ਆਈ] ਪੁ.
ਛੇੜੂ, ਵਾਗੀ, ਪਾਲੀ (ਜਟਕੀ)

**ਧਨਾਸਰੀ,** [ਸੰ. धनाश्री] ਇ.
ਇਕ ਰਾਗ ਜਿਸ ਨੂੰ ਦਿਨ ਤੇ ਤੀਜੇ ਪਹਿਰ ਗਾਉਂਦੇ ਹਨ
–ਅੰਨ੍ਹੀ ਧਨਾਸਰੀ ਮਚਾਉਣਾ, ਮੁਹਾ. ੧. ਬੇਸੁਰਾ ਗਾਉਣਾ, ੨. ਬਕਵਾਸ ਕਰਨਾ (ਬਿ.)

**ਧਨਾਢ,** [ਸੰ. धनाढ्य] ਵਿ. ਮਾਲਦਾਰ, ਦੌਲਤਮੰਦ

**ਧਨਾਪ,** [ਧਣਨਾ] ਇ. ਉਹ ਜਵਾਨ ਗਊ ਜਿਸ ਨੇ ਪਹਿਲਾਂ ਪਹਿਲਾਂ ਵੱਛਾ ਸੂਇਆ ਹੈ ਜਾਂ ਜੋ ਗੱਭਣ ਹੋਣ ਵਾਲੀ ਹੈ, ਗੜ੍ਹਾਮ (ਬਿ.)

**ਧਨਾਵਣ,** [ਧਣਨਾ] ਕ੍ਰਿ. ਪ੍ਰੇ. ਗੜ੍ਹਾਉਣਾ (ਜਟਕੀ)

**ਧਨਾਵਨ,** ਕ੍ਰਿ. ਪ੍ਰੇ. ਵੇਖੋ ਧਨਾਵਣ (ਮ. ਸਿੰ.)

**ਧਨੀ,** [ਸੰ. धनी] ਵਿ. ਪੁ.
੧. ਜਿਸ ਪਾਸ ਬਹੁਤ ਧਨ ਹੋਵੇ, ਧਨਵਾਲਾ, ਦੌਲਤਮੰਦ
੨. ਆਪਣੇ ਕੰਮ ਵਿਚ ਉਸਤਾਦ
੩. ਮਾਲਕ
–ਕਿਸਮਤ ਦਾ ਧਨੀ, ਪੁ. ਚੰਗੀ ਕਿਸਮਤ ਵਾਲਾ, ਖੁਸ਼ਕਿਸਮਤ।
–ਤਲਵਾਰ ਦਾ ਧਨੀ, ਪੁ. ਤਲਵਾਰ ਚਲਾਉਣ ਵਿਚ ਨਿਪੁੰਨ, ਬਹਾਦਰ

**ਧੱਨੀ,** ਇ. ਵੇਖੋ ਧੰਨੀ (ਮ. ਸਿੰ.)
–ਧੱਨੀ ਘੇਪ, ਇ. ਵੇਖੋ ਧੰਨੀ ਘੇਪ (ਮ. ਸਿੰ.)

**ਧੱਨੀ ਘੇਬ,** ਇ. ਵੇਖੋ ਧੰਨੀ ਘੇਬ (ਮ. ਸਿੰ.)

**ਧੰਨੀ[1],** [ਧੰਨ+ਈ] ਵਿ. ਸ਼ਲਾਘਾ ਯੋਗ, ਪਰਸੰਸਾ ਯੋਗ: "ਨਾਨਕ ਜਨਨੀ ਧੰਨੀ ਮਾਇ" (ਮਲਾ. ਮ: ੧)

**ਧੰਨੀ[2],** ਇ. ਜ਼ਿਲਾ ਜਿਹਲਮ ਵਿਚ ਤਹਿਸੀਲ ਚਕਵਾਲ ਦਾ ਇਲਾਕਾ (ਬਿ.)
–ਧੰਨੀ ਘੇਪ, ਇ. ਪੰਜਾਲ ਦਾ ਇਲਾਕਾ ਜਿਥੋਂ ਦੇ ਘੋੜੇ ਮਸ਼ਹੂਰ ਹਨ

**ਧੰਨੀ ਘੇਬ,** ਇ. ਵੇਖੋ ਧੰਨੀ ਘੇਪ

**ਧਨੀਆਂ,** [ਸੰ. धन्यक] ਪੁ.
ਇਕ ਛੋਟਾ ਪੌਦਾ ਜਿਸ ਦਾ ਫਲ ਤੇ ਬੀਜ ਸੁਗੰਧੀ ਵਾਲਾ ਹੁੰਦਾ ਹੈ ਇਸ ਨੂੰ ਮਸਾਲੇ ਵਿਚ ਵਰਤਦੇ ਹਨ ਅਤੇ ਇਸ ਦੇ ਹਰੇ ਪੱਤੇ ਚਟਣੀ ਤੇ ਭਾਜੀ ਵਿਚ ਵਰਤੇ ਜਾਂਦੇ ਹਨ
–ਧਨੀਆਂ ਪੀਤਾ ਹੋਣਾ, ਮੁਹਾ.
੧. ਨਪੁੰਸਕ ਹੋਣਾ;
੨. ਠੰਢੇ ਸੁਭਾ ਦਾ ਹੋਣਾ

**ਧਨੀਜਣ,** [ਧਨੀਣਾ] ਕ੍ਰਿ. ਅਕ.
੧. ਗੜ੍ਹਿਆ ਜਾਣਾ;
੨. ਗੱਭਣ ਹੋਣਾ (ਮ. ਸਿੰ.)

**ਧਨੁਸ਼,** [ਸੰ. धनुष्] ਪੁ. ਧਣੁਖ, ਕਮਾਣ
–ਧਨੁਸ਼ਧਾਰੀ, ਵਿ. ਪੁ. ਧਨੁਸ਼ ਰੱਖਣ ਵਾਲਾ, ਧਨੁਖਧਾਰੀ
–ਧਨੁਸ਼ਬਾਣ, ਪੁ. ੧. ਤੀਰਕਮਾਨ, ਧਣੁਖਬਾਣ
੨. ਸਾਜ਼ ਸਾਮਾਨ, ਲਤਾ ਪਤਾ
–ਧਨੁਸ਼-ਵਿਦਿਆ, ਇ. ਤੀਰੰਦਾਜ਼ੀ ਦਾ ਹੁਨਰ

**ਧਨੁੱਖ,** ਪੁ. ਵੇਖੋ ਧਨੁਸ਼

**ਧਨੁਖ ਚੜ੍ਹਾਉਣਾ,** ਮੁਹਾ. ਮੁਹਿੰਮ ਲਈ ਤਿਆਰ ਹੋਣਾ, ਜੰਗ ਕਰਨ ਨੂੰ ਤਿਆਰ ਹੋਣਾ (ਕਾ.)

**ਧਨੁਰ ਵੇਦ,** [ਸੰ. धनुर्वेद] ਪੁ.
ਯਜੁਰ ਵੇਦ ਦਾ ਉਪਵੇਦ ਜਿਸ ਵਿਚ ਧਨੁਸ਼ ਆਦਿ ਸ਼ਸਤਰਾਂ ਦੇ ਚਲਾਉਣ ਦਾ ਵਰਣਨ ਕੀਤਾ ਗਿਆ ਹੈ (ਕਾ.)

**ਧਨੇਓ,** [ਧਨ∠ਸੰ. धेनु=ਗਾਂ+ਏਓ] ਇ.
ਦੁੱਧਲ ਗਾਂ (ਜਟਕੀ)

**ਧਨੇਈਂ,** [ਧਨ=ਮਾਲਡੰਗਰ+ਏਈ] ਪੁ.
ਛੇੜੂ, ਵਾਗੀ, ਪਾਲੀ (ਜਟਕੀ)

**ਧਨੇਸ਼,** [ਸੰ. धनेश] ਪੁ. ਧਨ ਦਾ ਮਾਲਕ, ਕੁਬੇਰ (ਕਾ.)

**ਧਨੇਸਰੀ,** [ਧਨੇਸੜੀ] ਇ. ੧. ਬੇਇਜ਼ਤੀ;
੨. ਘੁਰਕੀ (ਪੁਆ. ਕੋ.)
–ਧਨੇਸਰੀ ਦੇਣਾ, ਮੁਹਾ.
੧. ਬੇਇਜ਼ਤੀ ਕਰਨਾ;
੨. ਧੌਲ ਧੱਪਾ ਕਰਨਾ (ਪੁਆ. ਕੋ.)

**ਧਨੇਸੜੀ,** [ਧਨ=ਧਾਨ+ਏ+ਸੜ∠ਛੜ (ਨਾ)+ਈ]
ਇ. ੧. ਧਾਨ ਛੜਨ ਦੀ ਕਿਰਿਆ;
੨. ਕੁੱਟ, ਮਾਰ;
੩. ਝਿੜਕ, ਘੁਰਕੀ (ਲਾ. ਕ੍ਰਿ. ਮਿਲਣਾ)
–ਧਨੇਸੜੀ ਦੇਣਾ, ਕ੍ਰਿ. ਸਮਾ.
੧. ਕੁੱਟਣਾ, ਮਾਰਨਾ;
੨. ਘੁਰਕੀ ਦੇਣਾ

**ਧਨੇਸੂ,** [ਧਨੇਸ∠ਧਨੇਸ਼+ਊ] ਵਿ.
੧. ਚੌਧਰੀ, ਪੈਂਚ, ਮੁਖੀਆ (ਪੁਆ. ਕੋ.)
੨. ਸਿੱਧੜ, ਲੋਲਾ, ਆਲਾ-ਭੋਲਾ
ਪੁ. ਇਕ ਖੇਡ ਦਾ ਆਗੂ

**ਧਨੂਲ,** [ਧਨ=ਧਨੀਆਂ+ਏਲ] ਇ. ਧਨੀਆਂ (ਪੋਠੋ. ਕੋ)

**ਧੱਪ,** ਪੁ. ਗੁੱਸਾ, ਕਰੋਧ
(ਲਾ. ਕ੍ਰਿ. ਚੜ੍ਹਨਾ)

**ਧਪਟ,** ਪੁ. ਹੁੰਮ੍ਹ, ਜ਼ੁੱਟ,
"ਖੁਲੇ ਕਪਟ ਧਪਟ ਬੁਝਿ ਤ੍ਰਿਸਨਾ"
(ਕੇਦਾ. ਮ: ੫.)

**ਧੱਪਰ,** [ਧੱਪ (੧)+ਰ] ਪੁ. ਹਥੇਲੀ, ਤਲੀ (ਜਟਕੀ)

**ਧੱਪੜ,** [ਧੱਪ (੧)+ੜ] ਪੁ. ਥੱਪੜ, ਲਫੇੜਾ
"ਕਾਲੀ ਸ਼ਬਨਮ ਥੁੱਕਿਆ ਮੂੰਹ ਉਤੇ
ਧੱਪੜ ਮਾਰ ਸਬਾ ਨੇ ਲਾਲ ਕੀਤਾ"
(ਹਕੀਕਤ ਰਾਇ)

**ਧੱਪੜਾ,** ਪੁ. ਵੇਖੋ ਧਫੜ
"ਨਾਲ ਮੂੰਹ ਸੁਜਾਓ ਖਾਂ ਧੱਪੜੇ ਜੀ"
(ਰਾਜਾ ਭਰਥਰੀ-ਕਾਲੀ ਦਾਸ)

**ਧੱਪਾ,** [ਸ਼ਬਦਾਨੁ] ਪੁ. ੧. ਥੱਪੜ, ਚਪੇੜ, ਲੱਪੜ, ਧੱਫਾ,
੨. ਦੋ ਹੱਥ ਜੋੜ ਕੇ ਮਾਰਿਆ ਧੱਫਾ
(ਜਟਕੀ) (ਲਾ. ਕ੍ਰਿ. ਮਾਰਨਾ)
–ਧਪਾ ਧਰੋਲ ਕਰਨਾ, ਮੁਹਾ. ਮਾਰ ਕੁਟਾਈ ਕਰਨਾ
"ਇਹਨੂੰ ਧੱਪਾ ਧਰੋਲ ਨਾ ਕਰੇ ਕੋਈ,
ਦਿਲੋਂ ਸਮਝਦੇ ਨੇ ਬੜਾ ਪਾਪ ਹੁੰਦਾ"
(ਰਾਜਾ ਭਰਥਰੀ–ਕਾਲੀ ਦਾਸ)
–ਧੌਲ ਧੱਪਾ, ਪੁ. ਮਾਮੂਲੀ ਮਾਰ ਕੁਟਾਈ

**ਧੱਫ,** ਪੁ. ਵੇਖੋ ਧੱਫਾ

**ਧੱਫੜ,** ਪੁ. ੧. ਮੱਛਰ ਆਦਿ ਦੇ ਲੜਨ ਨਾਲ ਪਈ ਸੋਜ
(ਲਾ. ਕ੍ਰਿ. ਪੈਣਾ)
੨. ਧੱਪਾ (ਲਾ. ਕ੍ਰਿ. ਲਾਉਣਾ, ਮਾਰਨਾ) (ਬਿ.)

**ਧੱਫੜੀ,** [ਧੱਫੜ+ਈ] ਇ. ਨਿੱਕੇ ਨਿੱਕੇ ਧੱਫੜ ਜਾਂ ਨਿੱਕਾ ਧੱਫੜ (ਪੁਆ. ਕੋ.)

**ਧੱਫਾ,** [ਧੱਪਾ] ਪੁ. ਥੱਪੜ, ਲੱਪੜ, ਧੱਪਾ
–ਧੱਫਾ ਖਾਣਾ, ਮੁਹਾ. ਮਾਰ ਖਾਣਾ (ਪੁਆ. ਕੋ.)
–ਧੱਫਾ ਧਰੋਲ, ਇ. ੧. ਮਾਰ ਕੁਟਾਈ;
੨. ਹੱਥੋ ਪਾਈ
–ਧੱਫਾ ਮਾਰਨਾ, ਮੁਹਾ. ਨੁਕਸਾਨ ਕਰਨਾ (ਮ. ਸਿੰ.)
–ਧੱਫਾ ਲੱਗਣਾ, ਮੁਹਾ. ਨੁਕਸਾਨ ਹੋਣਾ (ਮ. ਸਿੰ.)
–ਧੱਫਾ ਲਾਉਣਾ, ਮੁਹਾ. ਨੁਕਸਾਨ ਕਰਨਾ
(ਮ. ਸਿੰ.)

**ਧਬਕਣ,** [ਦਬਕਣਾ] ਕ੍ਰਿ. ਅਕ. ਡਰਨਾ
(ਆਮ ਤੌਰ ਤੇ ਉਨ੍ਹਾਂ ਕਰਮਚਾਰੀਆਂ ਲਈ ਵਰਤਿਆ ਜਾਂਦਾ ਹੈ ਜਿਹੜੇ ਆਪਣੇ ਅਫ਼ਸਰਾਂ ਕੋਲੋਂ ਡਰਦੇ ਹੋਣ) (ਜਟਕੀ)

**ਧਬਕਾ,** [ਸ਼ਾ. ਧਮਕ ਤੋਂ] ਪੁ.
ਟਾਂਗੇ ਆਦਿ ਦੇ ਨੀਵੇਂ ਉਚੇ ਹੋਣ ਨਾਲ ਲੱਗਾ ਧੱਕਾ, ਹਿਚਕੋਲਾ, ਹੁਜਕਾ
–ਧਬਕਾ ਲਗਣਾ, ਮੁਹਾ. ੧. ਨੁਕਸਾਨ ਪਹੁੰਚਣਾ;
੨. ਠੇਸ ਲਗਣਾ

**ਧੱਬਣ,** ਇ. ਵੇਖੋ ਧੋਬਣ (ਸ਼ਾਹਪੁਰੀ)

**ਧੱਬਲਾ,** [ਹਿੰ. ਧਬਲਾ] ਪੁ.
ਲੱਕ ਬੰਨ੍ਹਣ ਵਾਲਾ ਕਪੜਾ, ਧੰਬਲਾ (ਬਿ.)

**ਧੰਬਲਾ,** ਪੁ. ਵੇਖੋ ਧੱਬਲਾ (ਮ. ਸਿੰ.)

**ਧੱਬਲੀ,** [ਧੱਬਲ(੧)+ਈ] ਇ. ਨਿੱਕਾ ਧੱਬਲਾ (ਬਿ.)

**ਧੰਬਲੀ,** [ਧੰਬਲ (੧)+ਈ] ਇ. ਨਿੱਕਾ ਧੰਬਲਾ
(ਮ. ਸਿੰ.)

**ਧੱਬਾ[1],** [ਟ.ਕ.ਹਿੰ. ਧਬ੍ਬਾ; ਗੁ.ਧਾਬੁੰ=ਦਾਗ; ਨੇਪਾ.ਧੱਬਾ, ਧੱਬੋ]
ਪੁ. ੧. ਕਪੜੇ ਆਦਿ ਤੇ ਪਿਆ ਹੋਇਆ ਨਿਸ਼ਾਨ, ਦਾਗ਼;
੨. ਕਲੰਕ, ਊਜ
(ਲਾ. ਕ੍ਰਿ. ਪੈਣਾ, ਲੱਗਣਾ, ਲਾਉਣਾ)
–ਧੱਬਾ ਧੋਣਾ, ਮੁਹਾ. ਕਲੰਕ ਮਿਟਾਉਣਾ

**ਧੱਬਾ[2],** [ਧੋਬੀ] ਪੁ. ੧. ਧੋਬੀ;
੨. ਸੂਤੀ ਕਪੜੇ ਠੋਕਣ ਵਾਲਾ
(ਸ਼ਾਹਪੁਰੀ)

**ਧੱਬਾ[3],** ਪੁ. ਵੇਖੋ ਧੱਪਾ (ਮ. ਸਿੰ.)
–ਧੱਬ ਕਚੌਰੀ, ਇ. ਹੱਥ ਜਾਂ ਜੁੱਤੀ ਨਾਲ ਮਾਰਨ ਦੀ ਕਿਰਿਆ
(ਲੁ. ਟੇ.)

**ਧੱਬੀ[1],** [ਧੱਬ (੧[2])+ਈ] ਇ. ੧. ਧੋਬਣ;
੨. ਸੂਤੀ ਕਪੜਾ ਠੋਕਣ ਵਾਲੀ
ਛੀਂਬਣ (ਸ਼ਾਹਪੁਰੀ)

**ਧੱਬੀ²,** ਇ. ਲਾਲ ਰੰਗ ਦਾ ਇਕ ਕੀੜਾ ਜੋ ਤੂਤ ਦੇ ਦਰਖ਼ਤਾਂ ਨੂੰ ਖ਼ਰਾਬ ਕਰਦਾ ਹੈ, ਇਹ ਰਾਤ ਨੂੰ ਟਟਹਿਣੇ ਵਾਂਗ ਚਮਕਦਾ ਹੈ (ਜਟਕੀ)

**ਧੰਬੀੜ,** [ਸ਼ਾ. ਭੀੜ ਵਿਚ ਧੰਦਾ ਆਗਮ ਹੋਇਆ ਹੋਵੇ] ਇ. ਭੀੜ, ਇਕੱਠ (ਲਾ. ਕ੍ਰਿ. ਕਰਨਾ, ਲਾਉਣਾ) (ਬਿ.)

**ਧੰਬੋੜੀ,** ਇ. ਵੇਖੋ ਧਮੂੜੀ (ਮ. ਸਿੰ.)

**ਧਮ,** [ਸ਼ਬਦਾਨੁ.] ਇ.
੧. ਢੋਲ ਆਦਿ ਦੀ ਅਵਾਜ਼;
੨. ਕਿਸੇ ਭਾਰੀ ਚੀਜ਼ ਦੇ ਡਿੱਗਣ ਤੋਂ ਹੋਈ ਅਵਾਜ਼

**ਧੱਮ¹,** [ਧੱਮਣ¹] ਪੁ. ਸਵੇਰ, ਪਰਭਾਤ (ਸ਼ਾਹਪੁਰੀ)

**ਧੱਮ²,** [ਧੰਨ] ਅਵ. ਸ਼ਾਬਾਸ਼ੇ, ਵਾਹਵਾਹ (ਜਟਕੀ)

–ਧੱਮਸ ਲੁੱਡੀ, ਇ. ਖ਼ਰੂਦ, ਰੌਲਾ (ਲਾ. ਕ੍ਰਿ. ਪਾਉਣਾ, ਮਚਾਉਣਾ)

**ਧਮਕ,** [ਸ਼ਬਦਾਨੁ.] ਇ.
੧. ਕਿਸੇ ਭਾਰੀ ਚੀਜ਼ ਦੇ ਡਿਗਣ ਤੋਂ ਹੋਈ ਅਵਾਜ਼;
੨. ਪੈਰਾਂ ਦੀ ਅਵਾਜ਼, ਖੜਾਕਾ;
੩. ਕਾਂਬਾ;
੪. ਸੱਟ (ਲਾ. ਕ੍ਰਿ. ਪੈਣਾ)

–ਧਮਕ ਲਾਉਣਾ, ਕ੍ਰਿ. ਸਮਾ. ਕੰਬਾਉਣਾ, ਛੇੜਨਾ :
"ਜਦੋਂ ਧਮਕ ਪਸ਼ੌਰ ਨੂੰ ਲਾਂਵਦਾ ਸੈਂ"
(ਹਰੀ ਸਿੰਘ ਨਲਵਾ-ਕਾਦਰਯਾਰ)

**ਧਮਕਣਾ,** [ਧਮਕ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
੧. ਕੰਬਣਾ, ਥਰਥਰਾਉਣਾ;
੨. ਸੱਟ ਲਗਣਾ (ਬਿ.)

–ਆ ਧਮਕਣਾ, ਮੁਹਾ. ਅਚਾਨਕ ਆ ਜਾਣਾ

–ਜਾ ਧਮਕਣਾ, ਮੁਹਾ. ਅਚਾਨਕ ਜਾ ਪੁੱਜਣਾ

**ਧਮੱਕੜ,** ਪੁ. ਧਮੱਕੜ

**ਧਮੱਕੜਾ,** [ਧਮਕ (ਣ)+ੜਾ] ਪੁ.
੧. ਘੋੜੇ ਦੇ ਅੰਨ੍ਹੇ ਵਾਹ ਕੁਦਣ ਦੀ ਕਿਰਿਆ;
੨. ਤੀਵੀਆਂ ਦਾ ਇਕ ਖ਼ੁਸ਼ੀ ਦਾ ਨਾਚ;
੩. ਧੱਫਾ (ਪੋਠੋ. ਕੋ.)

–ਧਮੱਕੜੇ ਠੋਕਣਾ, ਮੁਹਾ. ਧੱਫੇ ਮਾਰਨਾ (ਪੋਠੋ. ਕੋ.)

**ਧਮਕਾ,** ਪੁ. ਵੇਖੋ ਧਮਾਕਾ (ਪੁਆ. ਕੋ.)

**ਧਮੱਕਾ,** [ਧਮਕ+ਆ] ਪੁ. ਧਮਕ

–ਧਮੱਕਾ ਪਾਉਣਾ, ਮੁਹਾ. ਖ਼ੁਸ਼ੀ ਵਿਚ ਨੱਚਣਾ

**ਧਮਕਾਉਣਾ,** [ਧਮਕਣਾ] ਕ੍ਰਿ. ਸਕ.
੧. ਡਰਾਉਣਾ, ਦਬਕਾਉਣਾ;
੨. ਡਾਂਟਣਾ, ਘੂਰਨਾ

**ਧਮਕਾਟ,** [ਧਮਕ+ਆਟ] ਇ. ਧਮਕ, ਪੈਰਾਂ ਦੀ ਆਹਟ (ਬਿ.)

**ਧਮਕਾਵਣ,** ਕ੍ਰਿ. ਸਕ. ਵੇਖੋ ਧਮਕਾਉਣਾ (ਜਟਕੀ)

**ਧਮਕੀ,** [ਧਮਕ (ਆਉਣਾ)+ਈ] ਇ. ਡਰਾਵਾ, ਘੁਰਕੀ, ਦਾਬਾ (ਲਾ. ਕ੍ਰਿ. ਦੇਣਾ)

–ਧਮਕੀ ਵਿਚ ਆਉਣਾ, ਮੁਹਾ. ਡਰ ਮੰਨਣਾ, ਰੋਹਬ ਮੰਨਣਾ

**ਧਮੱਚੜ,** [ਸ਼ਬਦਾਨੁ.] ਪੁ.
੧. ਰੌਲਾ ਰੱਪਾ, ਸ਼ੋਰ ਸ਼ਰਾਬਾ;
੨. ਨਚਣ, ਕੁਦਣ ਦਾ ਭਾਵ ਜਾਂ ਕ੍ਰਿਆ (ਬਿ.) (ਲਾ. ਕ੍ਰਿ. ਪਾਉਣਾ)

–ਧੱਮਚੜ ਪਾਉਣਾ, ਮੁਹਾ. ਬਹੁਤ ਜ਼ਿਆਦਾ ਰੌਲਾ ਪਾਉਣਾ

**ਧਮੱਚੜਾ,** ਇ. ਵੇਖੋ ਧਮੱਚੜ

**ਧਮੱਚੀ,** [ਧਮੱਚ (ੜ)+ਈ] ਇ.
੧. ਰੌਲਾ ਗੌਲਾ;
੨. ਖੇਲ ਕੁੱਦ (ਪੁਆ. ਕੋ.)

–ਧਮੱਚੀ ਦੱਕਣਾ, ਮੁਹਾ. ਖੇਡਦਿਆਂ ਰੌਲਾ ਪਾਉਣਾ, ਧਮੱਚੀ ਪਾਉਣਾ (ਪੁਆ. ਕੋ.)

–ਧਮੱਚੀ ਪੈਣਾ, ਮੁਹਾ. ਖੇਡਦਿਆਂ ਰੌਲਾ ਪਾਉਣਾ, ਧਮੱਚੀ ਦੱਕਣਾ (ਪੁਆ. ਕੋ.)

**ਧਮਣ¹,** ਪੁ. ਵੇਖੋ ਧਾਮਣ¹ (ਬਿ.)

**ਧਮਣ²,** ਪੁ. ਵੇਖੋ ਧਾਮਣ² (ਬਿ.)

**ਧਮਣ³,** ਪੁ. ਵੇਖੋ ਧਾਮਣ³ (ਬਿ.)

**ਧਮੱਣ¹,** [ਫ਼ਾ. ਦਮੀਦਨ=ਸੂਰਜ ਨਿਕਲਣਾ] ਕ੍ਰਿ. ਅਕ.
੧. ਵਕਤ ਗੁਜ਼ਰਨਾ, ਬਤੀਤ ਹੋਣਾ;
੨. ਸੂਰਜ ਨਿਕਲਣਾ (ਮ. ਸਿੰ.)

**ਧਮੱਣ²,** (ਕਾਂਗ.) ਇਕ ਛੋਟਾ ਦਰਖ਼ਤ (ਮ. ਸਿੰ.)

**ਧੰਮਣ,** ਪੁ. ੧. ਖਤਰੀਆਂ ਦੀ ਇਕ ਜ਼ਾਤ;
੨. ਤਰਖਾਣਾਂ ਦੀ ਇਕ ਜ਼ਾਤ (ਕਾ.)

**ਧੱਮਣਾ,** [ਫ਼ਾ. ਦਮੀਦਨ دمیدن =ਸੂਰਜ ਨਿਕਲਣਾ] ਕ੍ਰਿ. ਅਕ. ਗੁਜ਼ਰਨਾ, ਬਤੀਤ ਹੋਣਾ :
"ਆਪ ਤਾਂ ਵੱਸਨਾ ਏਂ ਨਾਲ ਖ਼ੁਸ਼ੀ ਦੇ
ਰਾਤ ਦੁੱਖਾਂ ਵਿੱਚ ਧੱਮੇ"

**ਧਮਣੀ,** (ਕਾਂਗ.) ਇ. ਮੈਦਾਨਾਂ ਵਿਚ ਉੱਗਣ ਵਾਲੀ ਇਕ ਬੂਟੀ ਜਿਸ ਨੂੰ ਅਨਾਜ ਦੀ ਘਾਟ ਸਮੇਂ ਸਾਗ ਵਜੋਂ ਵੀ ਖਾਧਾ ਜਾਂਦਾ ਹੈ (ਮ. ਸਿੰ.)

**ਧੰਮ-ਦਿਹਾਂ,** ਪੁ. ਹਾੜ ਦੀ ਸੰਗਰਾਂਦ (ਪੋਠੋ. ਕੋ.)

**ਧਮ ਧਮ**, [ਸ਼ਬਦਾਨੁ.] ਪੁ.
੧. ਜ਼ਮੀਨ ਤੇ ਜ਼ੋਰ ਜ਼ੋਰ ਦੀ ਪੈਰ ਮਾਰਨ ਦੀ ਅਵਾਜ਼
੨. ਢੋਲ ਆਦਿ ਦੇ ਵੱਜਣ ਦੀ ਆਵਾਜ਼

**ਧਮਧੁੱਸੜ**, [ਸ਼ਬਦਾਨੁ] ਪੁ. ਪੈਰਾਂ ਦਾ ਖੜਾਕ, ਧਮਕ (ਬਿ.)

**ਧਮ-ਧੇਹੜ**, ਵਿ. ਮੋਟੀ ਬੁੱਧੀ ਵਾਲਾ, ਤੱਖਰ (ਪੋਠੋ. ਕੋ.)

**ਧੱਮਨ**, ਪੁ. ਇਕ ਦਰਖ਼ਤ (Grewia Vestita) (ਜਟਕੀ)

**ਧਮੜ ਧੁੱਸਾ**, [ਧਮ-ਧੁੱਸੜ ਦਾ ਵਰਣ ਵਿਪਰਜ] ਪੁ. ਪੈਰਾਂ ਦਾ ਖੜਾਕ, ਧਮਕ (ਬਿ.)

**ਧਮਾ**, ਪੁ. ਕੰਗਰੋੜੀ ਵਰਗੀ ਇਕ ਛੋਟੀ ਜਿਹੀ ਬੂਟੀ ਜਿਹੜੀ ਪੰਜਾਬ ਦੇ ਮੈਦਾਨਾਂ ਵਿਚ ਆਮ ਮਿਲਦੀ ਹੈ ਇਹ ਬੂਟੀ ਦੁਖ਼ਾਰ ਨੂੰ ਰੋਕਣ ਲਈ ਅਤੇ ਤਾਕਤ ਵਜੋਂ ਵੀ ਦਿੱਤੀ ਜਾਂਦੀ, ਪਸ਼ੌਰ ਦੇ ਇਲਾਕੇ ਵਿਚ ਬਚਿਆਂ ਨੂੰ ਮਾਤਾ ਨੂੰ ਰੋਕਣ ਲਈ ਖੁਆਈ ਜਾਂਦੀ ਹੈ (Fagoniacretica) (ਮ. ਸਿੰ.)

**ਧੰਮਾਂ**, (ਲਹਿੰ.) [ਧੁੰਮ] ਪੁ.
੧. ਰੋਹਬ, ਦਬਦਬਾ :
"ਖ਼ਾਨਗਾਹ ਡੋਗਰਾਂ ਤੋਂ ਪਰ੍ਹਾਂ ਪਰ੍ਹਾਂ,
ਓਹਨਾਂ ਦਾ ਧੰਮਾਂ ਸੀ" (ਬਾਵੇ.)
੨. ਹੰਕਾਰ, ਹੈਂਕੜ

**ਧਮਾਹਾਂ**, [ਧੂਆਂ] ਪੁ.
੧. ਇਕ ਬੂਟੀ ਜਿਸ ਦੀ ਦਵਾਈ ਜਾਂ ਸਿਆਹੀ ਬਣਦੀ ਹੈ
੨. ਛੱਤ ਅਤੇ ਕੰਧਾਂ ਉਤੇ ਜੰਮਿਆ ਹੋਇਆ ਧੂਆਂ (ਬਿ.)

**ਧਮਾਕੜਾ**, [ਧਮੱਕੜਾ] ਪੁ.
ਖ਼ੁਸ਼ੀ ਵਿਚ ਨੱਚਣ ਟੱਪਣ ਦੀ ਖੇਡ (ਪੰਜਾਬ ਦੇ ਹੀਰੇ)

**ਧਮਾਕਾ**, [ਸ਼ਬਦਾਨੁ.] ਪੁ.
੧. ਭਾਰੀ ਚੀਜ਼ ਦੇ ਡਿਗਣ ਦੀ ਅਵਾਜ਼;
੨. ਛੋਟੇ ਪਟਾਕੇ ਜਾਂ ਬੰਬ ਦੀ ਅਵਾਜ਼;
੩. ਚੌੜੇ ਮੂੰਹ ਵਾਲੀ ਛੋਟੀ ਨਾਲੀ ਦੀ ਬੰਦੂਕ



ਧਮਾਕਾ

**ਧਮਾਣ, ਧਮ੍ਹਾਣ,** ਪੁ. ੧. ਹਿੰਦੂਆਂ ਸਿੱਖਾਂ ਵਿਚ ਬਾਲ ਜੰਮਣ ਤੋਂ ੧੩ ਦਿਨ ਮਗਰੋਂ ਸਾਕਾਂ ਵਿਚ ਰੋਟੀਆਂ ਅਤੇ ਸੀਰਾ ਵੰਡਣ ਦੀ ਰੀਤ;
੨. ਬਾਲ ਜੰਮਣ ਦੇ ਪਹਿਲੇ ਤੇਰ੍ਹਾਂ ਦਿਨਾਂ ਦਾ ਸਮਾਂ (ਪੋਠੋ. ਕੋ.)
੩. ਬਾਲ ਜੰਮਣ ਤੇ ਘਿਓ ਆਦਿ ਪਾਕੇ ਢਾਲਿਆ ਹੋਇਆ ਗੜ ਜੋ ਅਕਸਰ ਵੰਡਿਆ ਜਾਂਦਾ ਹੈ

–ਧਮ੍ਹਾਣ ਪੈਣਾ, ਮੁਹਾ. ਬਾਲ ਬੱਚਾ ਜੰਮਣਾ (ਪੋਠੋ. ਕੋ.)

**ਧਮਾਤੜ**, [ਹਿੰ. तुम्हारा] ਪੜ. ਤੁਹਾਡੇ ਵਰਗੇ ਮਨੁੱਖ (ਬਿ.)

**ਧਮਾਧਮ**, [ਸ਼ਬਦਾਨੁ.] ਪੁ.
੧. ਲਗਾਤਾਰ ਜ਼ੋਰ ਦੀ ਅਵਾਜ਼
੨. ਧਾਨ ਆਦਿ ਛੜਨ ਤੋਂ ਪੈਦਾ ਹੋਈ ਅਵਾਜ਼

**ਧਮਾਰ**, [ਹਿੰ. धमार] ਇ.
ਇਕ ਪ੍ਰਕਾਰ ਦਾ ਗੀਤ ਜਿਸ ਨੂੰ ਹੋਲੀਆਂ ਦੇ ਦਿਨੀ ਵਿਚ ਆਮ ਤੌਰ ਤੇ ਗਾਉਂਦੇ ਹਨ

**ਧਮਾਲ**, [ਹਿੰ. धमाल] ਇ.
੧. ਨੱਚਣ ਕੁੱਦਣ ਦੀ ਕਿਰਿਆ,
੨. ਮੁਸਲਮਾਨ ਫ਼ਕੀਰਾਂ ਦੇ ਨੱਚਣ ਟੱਪਣ ਦੀ ਰੀਤ
੩. ਇਕ ਤਾਲ

–ਧਮਾਲ ਪਾਉਣਾ, ਮੁਹਾ. ਹੋਕਾ ਦੇਣਾ

–ਧਮਾਲ ਘੱਤਣਾ, ਮੁਹਾ.
ਧੁੰਮਾਂ ਪਾਉਣਾ, ਖੁੜਦੁੰਮ ਮਚਾਉਣਾ :
"ਬੈਠਾ ਆ ਬਜ਼ੀਦ ਹੈ ਮਲਕੀਂ ਘੱਤ ਧਮਾਲ" (ਜੰਗਨਾਮਾ-ਹਾਮਦ)

–ਧਮਾਲ ਪਾਉਣਾ, ਮੁਹਾ.
੧. ਖ਼ੁਸ਼ੀ ਨਾਲ ਨੱਚਣਾ, ਲੁੱਡੀ ਪਾਉਣਾ;
੨. ਰੌਲਾ ਪਾਉਣਾ (ਬਿ.)

–ਧਮਾਲ ਵੱਜਣਾ, (ਪੋਠੋ.) ਮੁਹਾ.
ਧਮਾਲ ਦੇ ਤਾਲ ਉਤੇ ਪੇਂਡੂਆਂ ਦਾ ਨੱਚਣਾ

–ਧਮਾਲ ਵਜਾਉਣਾ, (ਪੋਠੋ.) ਮੁਹਾ.
ਢੋਲ ਦੀ ਅਵਾਜ਼ ਨਾਲ ਪੇਂਡੂਆਂ ਦਾ ਇਕ ਖਾਸ ਤਰੀਕੇ ਨਾਲ ਨੱਚਣਾ

–ਧਮਾਲਾ ਪਾਉਣਾ, ਮੁਹਾ.
ਖ਼ੁਸ਼ੀ ਵਿਚ ਆ ਕੇ ਨੱਚਣਾ (ਪੰਜ ਦਰਿਆ)

**ਧਮਾਲੀ**, [ਧਮਾਲ+ਈ] ਪੁ.
੧. ਉਹ ਫ਼ਕੀਰ ਜੋ ਧਮਾਲ ਪਾਏ
੨. ਇਕ ਤਰ੍ਹਾਂ ਦਾ ਮੁਸਲਮਾਨ ਫ਼ਕੀਰ

**ਧਮਾਲੀਆ,** [ਧਮਾਲ+ਈਆ] ਪੁ.
੧. ਉਹ ਫ਼ਕੀਰ ਜੋ ਧਮਾਲ ਪਾਏ
੨. ਇਕ ਤਰ੍ਹਾਂ ਦਾ ਮੁਸਲਮਾਨ ਫ਼ਕੀਰ

**ਧਮਿਆਂਹ,** [ਧਮੀਆਂ] ਪੁ.
ਇਕ ਪਰਕਾਰ ਦੀ ਕੰਡਿਆਂ ਵਾਲੀ ਬੂਟੀ ਜੋ ਤੰਦੂਰ ਵਿਚ ਬਾਲਣ ਦੇ ਕੰਮ ਆਉਂਦੀ ਹੈ (ਪੋਠੋ. ਕੋ.)

**ਧੰਮੀਂ,** [ਧੰਮ(ਣਾ)+ਈਂ] ਕ੍ਰਿ. ਵਿ. ਪਹੁਫੁਟਾਲੇ, ਪਹੁਫੁਟਦੇ, ਤੜਕਸਾਰ, ਸਵੇਰ
–ਧੰਮੀ ਵੇਲਾ, ਪੁ. ਵੇਖੇ ਧੰਮੀਂ ਵੇਲਾ (ਪੋਠੋ. ਕੋ.)
–ਧੰਮੀਂ ਵੇਲਾ, ਪੁ. ਮੂੰਹ ਹਨ੍ਹੇਰਾ, ਅੰਮ੍ਰਿਤ ਵੇਲਾ (ਜਟਕੀ)

**ਧਮੀਆਂ,** ਪੁ. ਇਕ ਕੰਡਿਆਂ ਵਾਲੀ ਝਾੜੀ ਜੋ ਬਾਹਲਾ ਤੰਦੂਰਾਂ ਵਿਚ ਬਾਲਣ ਦੇ ਕੰਮ ਆਉਂਦੀ ਹੈ (ਬਿ.)

**ਧਮੀਆਂਹ,** ਪੁ. ਵੇਖੇ ਧਮੀਆਂ (ਪੋਠੋ. ਕੋ.)

**ਧਮੁਕ,** ਪੁ. ਵੇਖੇ ਧਮੁੱਕਾ (ਪੁਆ. ਕੋ.)

**ਧਮੁੱਕਾ,** [ਹਿੰ. ਧਮੂਕ਼ਾ] ਪੁ. ਮੁੱਕਾ, ਘਸੁੰਨ (ਮ. ਸਿੰ.)

**ਧਮੁੱਕੀ,** [ਧਮੁੱਕ(ਾ)+ਈ] ਇ. ਮੁੱਕੀ (ਮ. ਸਿੰ.)

**ਧਮੂਲ,** [(ਉ) ਧੱਮੂਲ] ਪੁ. ਅਤਿ ਰੁਕਣ ਦਾ ਭਾਵ :
"ਮੀਂਹ ਨੇ ਇਕ ਧਮੂਲ ਮਚਾਇਆ" (ਗੁਲ. ਯੂਸ.)

**ਧਮੂੜੀ,** ਇ. ਡੇਮੂੰ, ਭੂੰਡ


ਧਮੂੜੀ

**ਧਮੋੜੀ,** ਇ. ੧. ਵੇਖੇ ਧਮੂੜੀ (ਮ. ਸਿੰ.)
੨. (ਮੁਲ.) ਗਿਲਟੀ, ਗੰਢ

**ਧਯਾਉਣਾ,** ਕ੍ਰਿ. ਸਕ. ਵੇਖੇ ਧਿਆਉਣਾ
"ਸਰਬ ਜੀਅ ਮਨਿ ਧਯਾਇਓ"
(ਸਵੈ. ਮ: ੪ ਕੇ)

**ਧਯਾਨਣ,** ਇ. ਵੇਖੇ ਧਿਆਨਣ :
"ਹੋ ਰਹੁ ਪ੍ਰੇਮ ਨੇਮ ਵਿਚ ਧਯਾਨਣ"

**ਧਰ**[1], [ਧਰਨ] ਇ. ੧. ਧਰਨ, ਧਰਮ;
੨. ਧਰਨ ਦਾ ਆਪਣੀ ਥਾਂ ਤੋਂ ਹਿੱਲ ਜਾਣ ਦਾ ਭਾਵ;
੩. ਧੁੰਨੀ (ਬਿ.)

**ਧਰ**[2], [ਸੰ. ਧਰ√ਧ੍ਰਿ=ਧਾਰਨ ਕਰਨਾ] ਇ.
ਇ. ਓਟ, ਆਸਰਾ :
"ਨਾਨਕ ਮੈ ਧਰ ਅਵਰ ਨ ਕਾਈ"
(ਨਟ. ਅ. ਮ: ੪)
ਵਿ. ਧਾਰਨ ਕਰਨ ਵਾਲਾ :
"ਭਜੁ ਚਕ੍ਰਧਰ ਸਰਵੈ" (ਗੁਜ. ਜੈਦੇਵ)

**ਧਰ**[3], [ਸੰ. ਧਰਾ√ਧ੍ਰਿ=ਧਾਰਨ ਕਰਨਾ] ਇ.
ਜ਼ਮੀਨ, ਪ੍ਰਿਥਵੀ, ਭੋਂਇ :
"ਜਿਨਿ ਧਰ ਸਾਜੀ ਗਗਨ" (ਆਸਾ ਅ. ਮ: ੧)
–ਧਰਥੱਲਾ, ਪੁ. ਭੁਚਾਲ, ਭੂਕੰਪ

**ਧਰ**[4], ਇ. ਵੇਖੋ ਧੁਰ[2]
"ਧਰ ਤੂਟੀ ਗਾਡੋ ਸਿਰ ਭਾਰਿ" (ਰਾਮ ਮ: ੧)

**ਧਰ**[5], ਇ. ਵੇਖੇ ਧਿਰ :
"ਤੁਧ ਨੋ ਛੋਡਿ ਜਾਈਐ ਪ੍ਰਭੂ ਕੈਂ ਧਰਿ"
(ਆਸਾ ਮ: ੫)

**ਧ੍ਰੱਸ,** ਇ. ਛੋਟੀ ਮਾਤਾ (ਪੋਠੋ. ਕੋ.)

**ਧਰੱਸਣਾ,** ਕ੍ਰਿ. ਅਕ. ਵੇਖੇ ਧੱਸਣਾ[1] (ਪੋਠੋ. ਕੋ.)

**ਧ੍ਰਸਣਾ,** ਕ੍ਰਿ. ਅਕ. ਵੇਖੇ ਧਰੱਸਣਾ (ਪੋਠੋ. ਕੋ.)

**ਧਰਸਾਲ,** ਇ. ਵੇਖੋ ਦਰਸਾਲ (ਸ਼ਾਹਪੁਰੀ)

**ਧਰੱਕ, ਧ੍ਰੱਕ,** ] ਇ. ਛਾਲ (ਪੋਠੋ. ਕੋ.)
–ਧਰੱਕ ਧਰੱਕ ਕਰਨਾ, ਮੁਹਾ. ਸਾਹ ਦਾ ਜ਼ੋਰ ਨਾਲ ਦਲਣਾ

**ਧਰਕਟ,** [ਸੰ. ਧਿੱਕ੍ਰਿਤ] ਵਿ. ਧਿਕਾਰਿਆ ਹੋਇਆ, ਫਿਟਕਾਰਿਆ ਹੋਇਆ :
"ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ
ਜਿਉ ਧਰਕਟ ਨਾਰੀ" (ਵਾਰ ਸੋਰ. ਮ: ੪)

**ਧ੍ਰਕਟੀ,** [ਧਰਕਟ+ਈ] ਵਿ. ਧਿਕਾਰਿਆ ਹੋਇਆ :
"ਤਿਸ ਨਾਮ ਪਰਿਓ ਹੈ ਧ੍ਰਕਟੀ"
(ਦੇਵ. ਮ: ੪)

**ਧਰਕਣਾ,** ਕ੍ਰਿ. ਅਕ. ਵੇਖੇ ਧੜਕਣਾ
"ਤੇਗ ਦਈ ਜਿਨ ਅਪਨੇ ਕਰ ਕੀ,
ਦੇਖ ਰੂਪ ਜਿਸ ਧਰਤੀ ਧਰਕੀ"
(ਦੁਰਗਾ ਪ੍ਰਬੋਧ-ਗਿ. ਦਿੱਤ ਸਿੰਘ)

**ਧਰਕਨੂੰ,** ਪੁ. ਵੇਖੋ ਧਰਕੋਨਾ (ਪੋਠੋ. ਕੋ.)

**ਧਰਕੱਲਣਾ,** [ਧਰਕੱਲਾ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਜ਼ੋਰ ਨਾਲ ਕੰਮ ਲੈਣਾ, ਦਬੱਲਣਾ

**ਧਰਕੱਲਾ,** ਪੁ. ਵੇਖੇ ਧਰਘੱਲਾ (ਬਿ.)

**ਧਰਕਾਣ,** ਪੁ. ਵੇਖੇ ਧਰਕੋਨਾ (ਪੋਠੋ. ਕੋ.)

**ਧਰਕਾਰਨਾ,** ਕ੍ਰਿ. ਸਕ. ਵੇਖੇ ਧਿਰਕਾਰਨਾ

**ਧਰਕੋਨਾ**, [ਧਰੇਕ+ਓਨਾ] ਪੁ. ਧਰੇਕ ਦਾ ਫਲ



ਧਰਕੋਨਾ

**ਧਰਕੋਨੂੰ**, ਪੁ. ਵੇਖੋ ਧਰਕੋਨਾ

**ਧ੍ਰਖਾਉਣਾ**, ਕ੍ਰਿ. ਸਕ. ਖਿਝਾਉਣਾ, ਝਖਾਉਣਾ :

"ਕੇ ਸੁਣ ਸੁਣ ਚੁਪ ਕਰੇਂਦਾ ਆਪੇ,
ਮੈਨੂੰ ਜਾਨ ਧ੍ਰਖੇਂਦਾ" (ਹੀਰ ਦਮੋਦਰ)

**ਧਰੱਗ, ਧ੍ਰੱਗ**, ਪੁ. ਢੋਲ, ਨੌਬਤ :

"ਦੋਹਾਂ ਮੂੰਹ ਜੋੜੇ ਧਰਗਾਂ ਪਾਇਆ ਸ਼ੋਰ"
(ਜੰਗ ਹਾਮਿਦ)

"ਵਾਜੇ ਦਖਣੀ ਧ੍ਰੱਗਾਂ ਦੇ ਨਾਲ ਵੱਜਣ"
(ਹੀ. ਵਾ.)

–ਧਰੱਗੀ, ਪੁ. ਛੋਟਾ ਢੋਲ :

"ਚੜ੍ਹੇ ਚੁਗੱਤਾ ਬਾਦਸ਼ਾਹ ਧਰੱਗੀ"
(ਬੰ. ਬੋਲ)

**ਧਰੱਗੜ**, [ਧੱਗੜ] ਪੁ. ਇਕ ਪਾਸਿਓਂ ਪੱਕੀ ਹੋਈ ਰੋਟੀ ਜੋ ਢਿੱਡ ਉੱਤੇ ਬੰਨ੍ਹੀ ਜਾਂਦੀ ਹੈ

**ਧਰੰਗਾ**, ਪੁ. ੧. ਢਿੱਲੀ ਦੌਣ ਤੇ ਟੁੱਟੇ ਵਾਣ ਵਾਲੀ ਮੰਜੀ; ੨. ਪਸ਼ੂ ਦੀ ਅੱਧਪਚੱਧੀ ਖਾਧੀ ਹੋਈ ਲਾਸ਼ (ਜਟਕੀ)

**ਧਰਘੱਲਾ**, ਪੁ. ਡਰਾਵਾ, ਝਿੜਕ (ਲਾ. ਕ੍ਰਿ. ਮਾਰਨਾ)

**ਧਰੰਘਾ**, [ਧਰੰਗਾ] ਪੁ. ਢਿੱਲੀ ਦੌਣ ਤੇ ਟੁੱਟੇ ਵਾਣ ਵਾਲੀ ਮੰਜੀ, ਧਰੰਗਾ

**ਧਰਘਿੱਲਾ**, ਪੁ. ਵੇਖੋ ਧਰਘੱਲਾ (ਪੋਠੋ. ਕੋ.)

**ਧਰਘੋਨੂੰ**, ਪੁ. ਵੇਖੋ ਧਰਕੋਨਾ (ਪੋਠੋ. ਕੋ.)

**ਧਰਚਕ੍ਰ**, [ਧਰ∠ਸੰ. ਧਰਾ=ਜ਼ਮੀਨ+ਚਕ੍ਰ] ਪੁ. ਜ਼ਮੀਨ ਦੀ ਗਰਦਸ਼, ਭੂਚਕਰ :

"ਸਾਚੇ ਸਾਹਿਬ ਸਿਰਜਣਹਾਰੇ,
ਜਿਨਿ ਧਰਚਕ੍ਰ ਧਰੇ ਵੀਚਾਰੇ"
(ਮਾਰੂ ਸੋਲਹੇ ਮ: ੧)

**ਧਰਚਰੀ**, [ਧਰ∠ਸੰ. ਧਰਾ=ਜ਼ਮੀਨ+ਚਰ∠ਸੰ. ਚਰ=ਚੱਲਣ ਵਾਲਾ+ਈ] ਵਿ. ਜੋ ਇੱਕ ਥਾਂ ਟਿਕ ਕੇ ਨਹੀਂ ਰਹਿੰਦਾ, ਵਿਹੰਗਮ :

"ਧਰਤ ਧਰਤ ਧਰਚਰੀ"

**ਧਰੱਚਾ**, ਪੁ. ਟੋਲਾ :

"ਆਂਦਿਆਂ ਜਾਂਦਿਆਂ ਧਰਦਿਆਂ ਦੇ ਧਰੱਚੇ,
ਔਰਤਾਂ ਇਹ ਕਿਹਾ ਕਰਦੀਆਂ"

**ਧ੍ਰਜਿਗੜ**, ਪੁ, ਵਿਧਵਾ ਤੀਵੀਂ ਨੂੰ ਇੱਕ ਚੂੜੀ ਪਾਕੇ ਆਪਣੇ ਘਰ ਵਸਾਉਣ ਦਾ ਭਾਵ

**ਧਰਣ**, [ਧਰਨਾ] ਕ੍ਰਿ. ਸਕ.

੧. ਰੱਖਣਾ, ਧਰਨਾ;

੨. ਨੁਕਸਾਨ ਕਰਨ ਵਾਲੇ ਤੋਂ ਨੁਕਸਾਨ ਹੋਈ ਚੀਜ਼ ਦੇ ਬਦਲੇ ਵਿਚ ਪੂਰੀ ਵਸੂਲੀ ਕਰਨਾ (ਜਟਕੀ)

**ਧਰਣ**, [ਸੰ. ਧਰਣ] ਪੁ. ਸੰਸਾਰ, ਜਗਤ :

"ਤੂੰ ਕਰਤਾ ਸਗਲ ਧਰਣ"
(ਵਾਰ ਮਾਰੂ ੨ ਮ: ੫)

**ਧਰਣਾ**, [ਸੰ. ਧਰਣਿ] ਇ. ਜ਼ਮੀਨ, ਪ੍ਰਿਥਵੀ

"ਕਲਾ ਉਪਾਇ ਧਰੀ ਸਭ ਧਰਣਾ"
(ਮਾਰੂ ਸੋਲਹੇ ਮ: ੫)

**ਧਰਣੀ**[1], ਪੁ. ਖਤਰੀਆਂ ਦੀ ਇਕ ਜਾਤ

"ਜੱਗਾ ਧਰਣੀ ਜਾਣੀਐ"
(ਭਾ. ਗੁ.)

**ਧਰਣੀ**[2], [ਸੰ. ਧਰਣਿ] ਇ.
ਜ਼ਮੀਨ, ਪ੍ਰਿਥਵੀ :

"ਧਰਣਿ ਗਗਨ ਨਹਿ ਦੇਖਉ ਦੋਇ"
(ਗਉ ਅ. ਮ: ੧)

–ਧਰਣੀਧਰ, ਪੁ. ਪ੍ਰਿਥਵੀ ਨੂੰ ਧਾਰਨ ਕਰਨ ਵਾਲਾ ਕਰਤਾਰ :

"ਧਰਣੀਧਰ ਤਿਆਗਿ ਨੀਚਕੁਲ ਸੇਵਹਿ"
(ਮਾਰੂ ਮ: ੧)

**ਧਰਤ**, [ਧਰਤੀ] ਇ. ਧਰਤੀ, ਜ਼ਮੀਨ, ਭੋਂਇ

–ਧਰਤ-ਆਕਰਸ਼ਣ, ਪੁ.
ਜ਼ਮੀਨ ਦਾ ਹਰ ਚੀਜ਼ ਨੂੰ ਆਪਣੇ ਵਲ ਖਿੱਚਣ ਦਾ ਭਾਵ, ਧਰਤ-ਖਿਚ

–ਧਰਤ ਹੱਲਾ, ਪੁ. ਭੁਚਾਲ, ਭੁਕੰਪ (ਲੁ. ਕੋ.)

–ਧਰਤ ਲਿਟਾਉਣਾ, ਮੁਹਾ. ਜਾਨੋਂ ਮਾਰ ਦੇਣਾ
(ਮਹਾਂ ਬਲੀ–ਅਵਤਾਰ ਸਿੰਘ ਆਜ਼ਾਦ)

**ਧਰਤਾ**, [ਸੰ. ਧਰ੍ਤ੍ਰਿ] ਵਿ.
ਧਾਰਨ ਵਾਲਾ, ਧਾਰਨ ਕਰਤਾ :

"ਤੂੰ ਆਪਿ ਕਰਤਾ ਸਭ ਸ੍ਰਿਸਟਿ ਧਰਤਾ"
(ਆਸਾ ਮ: ੫)

–ਕਰਤਾ-ਧਰਤਾ, ਪੁ. ਉਹ ਮਨੁੱਖ ਜਿਸ ਨੂੰ ਕੋਈ ਕੰਮ ਕਰਨ ਦੇ ਪੂਰੇ ਅਖ਼ਤਿਆਰ ਹੋਣ, ਸਭ ਕੁਝ ਕਰਨ ਧਰਨ ਵਾਲਾ ਮਨੁੱਖ, ਮੁਖ਼ਤਿਆਰ

**ਧਰਤੀ**[1], [ਹਿੰ. ਧਰਤੀ] ਇ.

੧. ਜ਼ਮੀਨ, ਪ੍ਰਿਥਵੀ, ਭੋਂਇ :

੨. ਤੋਲ (ਵਜ਼ਨ) ਦੀ ਸਮਤਾ :

"ਆਪੇ ਧਰਤੀ ਸਾਜੀਅਨ
ਪਿਆਰੇ ਪਿਛੈ ਟੰਕੁ ਚੜਾਇਆ"
(ਸੋਰ. ਮ: ੫)

–ਧਰਤੀ ਅਸਮਾਨ ਤੇ ਚੜ੍ਹਨਾ, ਮੁਹਾ. ਅਨਰਥ ਕਰਨਾ ;

"ਐਡਾ ਪਾਪ ਅਪਰਾਧ ਆ ਘੱਤਿਓ ਈ
ਧਰਤੀ ਚਾੜ੍ਹ ਦਿੱਤੀ ਅਸਮਾਨ ਉਤੇ"
(ਰੂਪ ਬਸੰਤ-ਦੌਲਤ ਰਾਮ)

–ਧਰਤੀ ਕੱਛਣਾ, ਮੁਹਾ.
ਅਵਾਰਾ ਫਿਰਨਾ, ਬੇਮਤਲਬ ਏਧਰ ਓਧਰ ਫਿਰਨਾ :

"ਕਛ ਕੇ ਸਤਾਂ ਵਲਾਇਤਾਂ ਦੀ ਕੁਲ ਧਰਤੀ"
"ਅਰਸ਼ੀ ਝਾਤ–ਕਰਮ ਸਿੰਘ)

–ਧਰਤੀ ਚੋਂ ਸੋਨਾ ਪੈਦਾ ਕਰਨਾ, ਮੁਹਾ.
ਖੇਤੀ ਵਿਚ ਬਹੁਤ ਜ਼ਿਆਦਾ ਮਿਹਨਤ ਕਰਨ ਕਾਰਨ ਖ਼ੁਸ਼ਹਾਲ ਹੋਣਾ

–ਧਰਤੀ ਤੇ ਚੋਗ ਚੁਗਣ ਨਾ ਆਉਣਾ, ਮੁਹਾ.
ਹਮੇਸ਼ਾ ਲਈ ਖ਼ਤਮ ਹੋ ਜਾਣਾ :

"ਨੀਲੀ ਦੇ ਮਾਰੇ ਪੰਖ ਨੂੰ ਧਰਤੀ ਚੋਗ ਚੁਗਨ ਨ ਆਇ"
(ਮਿਰਜ਼ਾ ਸਾਹਿਬਾਂ-ਹਾਫ਼ਜ਼ ਬਰਖ਼ੁਰਦਾਰ)

–ਧਰਤੀ ਤੇ ਤਲੀ ਨਾ ਲੱਗਣਾ, ਮੁਹਾ.
ਜ਼ਮੀਨ ਤੇ ਪੈਰ ਨਾ ਟਿਕਣਾ, ਅਤਿਅੰਤ ਖ਼ੁਸ਼ ਹੋਣਾ

"ਲੱਗੀ ਧਰਤ ਤੇ ਤਲੀ ਨਾ ਸਾਹਿਬਾਂ ਦੀ,
ਸੂਰਤ ਵੇਖ ਕੇ ਸੁਹਣੇ ਦਿਲਦਾਰ ਵਾਲੀ"
(ਮਿਰਜ਼ਾ ਸਾਹਿਬਾਂ–ਮੁਹੰਮਦ ਬੂਟਾ)

–ਧਰਤੀ ਤੋਂ ਗਿੱਠ ਉਤਾਂਹ ਹੋਣਾ, ਮੁਹਾ.
ਫ਼ਖ਼ਰ ਮਹਿਸੂਸ ਕਰਨਾ :

"ਤੈਨੂੰ ਜੰਮ ਕੇ ਮੈਂ ਧਰਤੀ ਤੋਂ ਗਿੱਠ ਉਤਾਂਹ ਹੋ ਗਈ ਆਂ"
(ਹਵਾ ਦੇ ਹੌਕੇ–ਸੱਜਾਦ ਹੈਦਰ)

–ਧਰਤੀ ਦਾ ਵਿਆੜ ਨਾ ਦੇਣਾ, ਮੁਹਾ.
ਧਰਤੀ ਦਾ ਵਿਹਲ ਨਾ ਦੇਣਾ (ਪੁਆ. ਕੋ.)

–ਧਰਤੀ ਨਸਕਾਰਨਾ, ਮੁਹਾ. ਧਰਤੀ ਨੂੰ ਮੱਥਾ ਟੇਕਣਾ
(ਪੁਆ. ਕੋ.)

–ਧਰਤੀ ਨਾਲ ਪੈਰ ਸੀਤੇ ਜਾਣੇ, ਮੁਹਾ.
ਓਥੇ ਦਾ ਓਥੇ ਖੜਾ ਰਹਿਣਾ, ਡਰ ਜਾਂ ਸ਼ਰਮ ਦੇ ਮਾਰੇ ਹਿੱਲ ਨਾ ਸਕਣਾ

–ਧਰਤੀ ਨੂੰ ਹਿਲਾਉਣਾ, ਮੁਹਾ. ਬਹੁਤ ਕੋਸ਼ਸ਼ ਕਰਨਾ

–ਧਰਤੀ ਨੇ ਵਿਹਲ ਨਾ ਦੇਣਾ, ਮੁਹਾ. ਮਰਨਾ ਮੁਸ਼ਕਲ ਹੋਣਾ :

"ਗਗਨ ਚੜ੍ਹਨ ਦਾ ਹਾਲ ਨਾ ਕੋਈ,
ਵਿਹਲ ਨਾ ਦੇਂਦੀ ਧਰਤੀ" (ਸੈਫ਼.)

–ਧਰਤੀ ਤੇ ਪੈਰ ਨਾ ਲੱਗਣਾ, ਮੁਹਾ.
ਬਹੁਤ ਖ਼ੁਸ਼ੀ ਤੇ ਚਾ ਵਿਚ ਏਧਰ ਉਧਰ ਭੱਜੇ ਫਿਰਨਾ, ਬਹੁਤ ਖ਼ੁਸ਼ ਹੋਣਾ

–ਧਰਤੀ ਫਰੋਲਣਾ, ਮੁਹਾ. ਸ਼ਰਮਾ ਕੇ ਨੀਵੀਂ ਪਾਉਣੀ :

"ਕੌਲਾਂ ਚੁਪ ਕੀਤੀ ਧਰਤੀ ਫਟੋਲਦੀ"
(ਰਾਜਾ ਰਸਾਲੂ-ਭਾਗ ਸਿੰਘ)

–ਧਰਤੀ ਧੱਫਣੀ, ਮੁਹਾ. ੧. ਜ਼ੋਰ ਨਾਲ ਨੱਸੇ ਫਿਰਨਾ;
੨. ਹੰਕਾਰ ਤੇ ਗੁੱਸੇ ਨਾਲ ਪੈਰ ਮਾਰਨਾ
(ਪੁਆ. ਕੋ.)

–ਧਰਤੀ ਬਢਦੇ ਔਣਾ, ਮੁਹਾ.ਜ਼ੋਰ ਨਾਲ ਪੈਰ ਖੜਕਾਉਂਦੇ ਤੁਰਨਾ
(ਪੁਆ. ਕੋ.)

–ਧਰਤੀ-ਮਾਤਾ, ਇ. ੧. ਜ਼ਮੀਨ;
੨. ਮਾਤ-ਭੂਮੀ

–ਧਰਤੀ ਰਾਸ਼ਟਰ, ਪੁ. ਇਕ ਪ੍ਰਸਿੱਧ ਨਾਗ ਜਿਸਦਾ ਨਾਂ ਐਲਾਪਤਰਾ ਨਾਗ ਵੀ ਹੈ।

–ਧਰਤੀ ਵਿਚ ਖੁੱਭ ਜਾਣਾ, ਮੁਹਾ. ਬਹੁਤ ਸ਼ਰਮ ਆਉਣਾ, ਸ਼ਰਮ ਦੇ ਮਾਰੇ ਮੂੰਹ ਛੁਪਾਉਣ ਨੂੰ ਕੋਈ ਥਾਂ ਲੱਭਣਾ

–ਧਰਤੀ ਵਿਚ ਧਸ ਜਾਣਾ, ਮੁਹਾ. ਬਹੁਤ ਸ਼ਰਮਿੰਦਾ ਹੋਣਾ

**ਧਰਨ**[1], [ਧਰਨਾ] ਪੁ. ਧਰਨ ਦਾ ਭਾਵ ਜਾਂ ਕਿਰਿਆ

"ਹਰਨ ਧਰਨ ਪੁਨਹ ਪੁਨ ਕਰਨਾ"
(ਰਾਮ. ਪੜਤਾਲ ਮ:੫)

**ਧਰਨ**[2], [ਸੰ. ਧਰਣਿ] ਇ. ੧. ਧੁੰਨੀ ਦੀ ਨਾੜ;
੨. ਧੁੰਨੀ ਦੀ ਨਾੜ ਦੇ ਆਪਣੀ ਥਾਂ ਤੋਂ ਹਿੱਲ ਜਾਣ ਦੀ ਕਿਰਿਆ;
੩. ਢੰਗ, ਰੀਤ; ੪. ਧਰਤੀ

–ਧਰਨ ਪੈਣਾ, ਮੁਹਾ. ਧੁੰਨੀ ਦੀ ਨਾੜ ਦਾ ਆਪਣੀ ਜਗ੍ਹਾ ਤੋਂ ਹਿੱਲ ਜਾਣਾ

**ਧਰਨਾ**, ਇ. ਵੇਖੋ ਧਰਨੀ[1]

"ਹਰਿ ਸਿਮਰਨਿ ਧਾਰੀ ਸਭ ਧਰਨਾ"
(ਸੁਖਮਨੀ)

**ਧਰਨਾ**, [ਸੰ. ਧਰਣ+ਆ] ਕ੍ਰਿ. ਸਕ.
੧. ਰੱਖਣਾ, ਟਿਕਾਉਣਾ;
੨. ਸਬਜ਼ੀ ਦਾਲ ਆਦਿ ਭਾਂਡੇ ਵਿਚ ਪਾ ਕੇ ਚੁਲ੍ਹੇ ਤੇ ਰਖਣਾ
੩. ਗਹਿਣੇ ਪਾਉਣਾ;
੪. ਦਾਵਾ ਕਰਨਾ (ਮ. ਸਿੰ.)
ਪੁ. ਹਠ ਨਾਲ ਕਿਸੇ ਦੇ ਦਰਵਾਜ਼ੇ ਤੇ ਬੈਠਣ ਅਤੇ ਇੱਛਾ ਪੂਰੀ ਹੋਏ ਬਿਨਾ ਉਸ ਥਾਂ ਤੋਂ ਨਾ ਉਠਣ ਦਾ ਭਾਵ

–ਧਰ ਕੇ, ਕ੍ਰਿ. ਵਿ. ਬਹੁਤ ਜ਼ੋਰ ਨਾਲ

–ਧਰ ਕੇ ਦੱਬਣਾ, ਮੁਹਾ. ਕਿਸੇ ਕੋਲੋਂ ਬਹੁਤ ਜ਼ਿਆਦਾ ਕੰਮ ਲੈਣਾ

–ਧਰ ਚਲਾਉਣਾ, ਮੁਹਾ. ਖ਼ਰਾਬ ਤੇ ਔਖਿਆਂ ਕਰਨਾ

–ਧਰ ਛੱਡਣਾ, ਮੁਹਾ. ੧. ਰੱਖ ਦੇਣਾ
੨. ਸੰਭਾਲ ਕੇ ਰੱਖਣਾ

–ਧਰ ਦੱਬਣਾ, ਮੁਹਾ. ਧਮਕਾਉਣਾ, ਝਿੜਕਣਾ, ਜ਼ੋਰ ਪਾਉਣਾ, (ਬਿ.)

–ਧਰਨਾ ਦੇਣਾ, ਮੁਹਾ. ਕਿਸੇ ਦੇ ਘਰ ਅੱਗੇ ਕੋਈ ਗਲ ਮਨਾਉਣ ਲਈ ਅੜ ਕੇ ਬਹਿ ਜਾਣਾ (ਮ. ਸਿੰ.)

–ਧਰਨਾ ਮਾਰ ਕੇ ਬੈਠਣਾ, ਮੁਹਾ.
੧. ਕਿਸੇ ਦੇ ਬੂਹੇ ਕੋਈ ਗੱਲ ਮਨਾਉਣ ਲਈ ਅੜ ਕੇ ਬਹਿ ਜਾਣਾ
੨. ਪਰਾਹੁਣੇ ਦਾ ਘਰੋਂ ਬਹੁਤ ਦਿਨ ਤਕ ਨਾ ਜਾਣਾ, ਡੇਰਾ ਲਾ ਲੈਣਾ

–ਧਰਨਾ ਮਾਰਨਾ, ਮੁਹਾ. ਕਿਸੇ ਦੇ ਬੂਹੇ ਕੋਈ ਗਲ ਮਨਾਉਣ ਲਈ ਅੜ ਕੇ ਬਹਿ ਜਾਣਾ (ਮ. ਸਿੰ.)

–ਧਰ ਮਾਰਨਾ, ਮੁਹਾ. ਧਰਨਾ ਮਾਰਨਾ (ਬਿ.)

–ਧਰ ਰੱਖਣਾ, ਮੁਹਾ. ਰੱਖ ਲੈਣਾ, ਆਪਣੇ ਕੋਲ ਰਹਿਣ ਰਖਣਾ (ਬਿ.)

–ਧਰ ਲੈਣਾ, ਮੁਹਾ. ੧. ਫੜਨਾ, ਕਾਬੂ ਕਰਨਾ;
੨. ਸਾਂਭਣਾ (ਬਿ.)

–ਧਰੇ ਜਾਣਾ, ਮੁਹਾ. ਕਿਸੇ ਮੁਕੱਦਮੇ ਆਦਿ ਵਿਚ ਫਸ ਜਾਣਾ

–ਅੱਗੇ ਧਰ ਲੈਣਾ, ਮੁਹਾ. ਅੱਗੇ ਲਾ ਲੈਣਾ, ਪਸ਼ੂਆਂ ਵਾਂਗੂੰ ਅੱਗੇ ਧਕਦੇ ਚਲੇ ਜਾਣਾ

–ਦਾ ਤੇ ਧਰਨਾ, ਮੁਹਾ. ਜੂਏ ਵਿਚ ਧਨ ਆਦਿ ਲਾਉਣਾ, ਸ਼ਰਤ ਲਾਉਣਾ

–ਦੋਸ਼ ਧਰਨਾ, ਮੁਹਾ. ਨੁਕਸ ਕਢਣਾ, ਨੁਕਤਾਚੀਨੀ ਕਰਨਾ
"ਮੈਂ ਦਹਿਕਾਨ ਬੇਇਲਮ ਵਿਚਾਰਾ,
ਦੋਸ਼ ਨਾ ਚਾਹੀਏ ਧਰਿਆ"
(ਕਾਦਰਯਾਰ ਜੀਵਨ)

**ਧਰਨੀ**[1], [ਸੰ. ਧਰਣਿ, ਧਰਣੀ] ਇ. ਪ੍ਰਿਥਵੀ, ਜ਼ਮੀਨ
"ਧਨੁ ਧਰਨੀ ਅਰੁ ਸੰਪਤਿ ਸਗਰੀ"
(ਸੋਰ. ਮ: ੯)

**ਧਰਨੀ**[2], ਇ. ਖ਼ਰਾਦੀਆਂ ਦਾ ਕਮਾਣ ਵਰਗਾ ਸੰਦ (ਬਿ.)

**ਧਰਪੋਸ਼**, (ਕਾਂਗ.) ਪੁ. ਸਿੰਧ ਤਕ ਪੰਜਾਬ ਦੇ ਪਹਾੜਾਂ ਦੀਆਂ ਚਟਾਨਾਂ ਉੱਤੇ ਉਗਣ ਵਾਲਾ ਚੌੜੇ ਪਤਿਆਂ ਅਤੇ ਸੁਹਣੇ ਫੁੱਲਾਂ ਵਾਲਾ ਇਕ ਤਰ੍ਹਾਂ ਦਾ ਬੂਟਾ, ਦਕਰਹੁ (ਮ. ਸਿੰ.)

**ਧਰਫੜ**, ਪੁ. ਵੇਖੋ ਧਫੜ :
"ਲਾਸਾਂ ਪਈਆਂ ਨੇ ਪਿੰਡੇ ਪੁੱਤੇ ਦੇ ਤੇ
ਲੱਗਾ ਚੁੱਕਕੇ ਦੇਖ ਧਰਫੱੜੇ ਵੇ"
(ਹਕੀਕਤ ਰਾਏ-ਕਾਲੀ ਦਾਸ)

**ਧਰੱਬੜ**, ਪੁ. ਕਿਣਮਿਣ, ਫੁਹਾਰ, ਬੂੰਦਾ-ਬਾਂਦੀ (ਜਟਕੀ)

**ਧਰੰਬੜੀ**, ਇ. ਤੰਬੜੀ, ਛੋਟੀ ਪਤਲੀ ਲਕੜੀ (ਪੋਠੋ. ਕੋ.)

**ਧਰਬੂੜੀ**, ਇ. ਵੇਖੋ ਧਮੂੜੀ (ਪੋਠੋ. ਕੋ.)

**ਧਰਭੂੜੀ**, ਇ. ਵੇਖੋ ਧਮੂੜੀ (ਪੋਠੋ. ਕੋ.)

**ਧਰਮ**, [ਸੰ. ਧਰ੍ਮ] ਪੁ.
੧. ਮਜ਼ਹਬ, ਦੀਨ, ਮਤ, ਈਮਾਨ;
੨. ਨਿਆਂ, ਸਚਾਈ, ਈਮਾਨਦਾਰੀ;
੩. ਕਰਤੱਵ, ਫ਼ਰਜ਼;
੪. ਮਰਿਆਦਾ, ਰੀਤ;
੫. ਸ਼ੁਭਕਰਮ "ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ"
(ਸੁਖਮਨੀ)
੬. ਪੁੰਨ ਰੂਪ :
"ਇਹੁ ਸਰੀਰ ਸਭੁ ਧਰਮ ਹੈ
ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ"
(ਵਾਰ ਗਉ. ਮ: ੪)
੭. ਧਰਮਰਾਜ :
"ਅਨਿਕ ਧਰਨ ਅਨਿਕ ਕੁਮੇਰ"
(ਸਾਰ. ਆ. ਮ: ੩)

–ਧਰਮ ਉਪਦੇਸ਼, ਪੁ. ਧਰਮ ਦੀ ਸਿਖਿਆ, ਧਰਮ ਸੰਬੰਧੀ ਵਿਆਖਿਆਨ

–ਧਰਮ ਉਪਦੇਸ਼ਕ, ਪੁ. ਧਰਮ ਤੇ ਉਪਦੇਸ਼ ਦੇਣ ਵਾਲਾ

–ਧਰਮ ਅਉਤਾਰ, ਪੁ. ਵੇਖੋ ਧਰਮ ਅਵਤਾਰ (ਲੁ. ਕੋ.)

–ਧਰਮ ਅਰਥ, ਪੁ. ਧਰਮ ਲਈ, ਧਰਮ ਵਾਸਤੇ

–ਧਰਮ ਅਵਤਾਰ, ਪੁ. ਧਰਮੀ, ਧਰਮਾਤਮਾ, ਦੀਨਦਾਰ, ਧਰਮ-ਮੂਰਤ

–ਧਰਮ ਅਵਲੰਬੀ, ਵਿ. ਧਰਮ ਦਾ ਆਸਰਾ ਲੈਣ ਵਾਲਾ, ਧਰਮ ਦਾ ਸਹਾਰਾ ਲੈਣ ਵਾਲਾ

–ਧਰਮ ਸਹਾਈ ਹੋਣਾ, ਮੁਹਾ.
ਕੀਤੇ ਹੋਏ ਪੁੰਨ ਅੱਗੇ ਆਉਣਾ :
"ਟੋਟੇਚਾਰ ਹੋਈ ਟੁੱਟ ਸੂਲੀ,
ਹੋਇਆ ਧਰਮ ਸਹਾਈ"
(ਰੂਪ ਬਸੰਤ-ਦੌਲਤ ਰਾਮ)

–ਧਰਮ ਸਥਾਨ, ਪੁ. ਧਰਮ ਦੀ ਥਾਂ
(ਗੁਰਦਵਾਰਾ, ਮੰਦਰ ਆਦਿ)

ਧਰਮ ਸ਼ਾਸਤਰ, ਪੁ. ਹਿੰਦੂਆਂ ਦੇ ਉਹ ਗ੍ਰੰਥ ਜਿਨ੍ਹਾਂ ਵਿਚ ਚਾਰ ਵਰਣਾਂ ਦੇ ਧਰਮ ਆਦਿ ਲਿਖੇ ਹਨ

–ਧਰਮ ਸ਼ਾਸਤ੍ਰ, ਪੁ. ਵੇਖੋ ਧਰਮ-ਸ਼ਾਸਤਰ (ਮ. ਸਿੰ.)

–ਧਰਮ ਸਾਂਤ, ਇ. ਵੇਖੋ ਧਰਮ ਸ਼ਾਂਤ (ਪੋਠੋ. ਕੋ.)

–ਧਰਮ ਸ਼ਾਂਤ, ਇ. ਸਤਾਰ੍ਹਵਾਂ (ਪੋਠੋ. ਕੋ.)

–ਧਰਮਸ਼ੀਲ, ਵਿ. ਜੋ ਧਰਮ ਦੇ ਅਨੁਸਾਰ ਕਰਮ ਕਰੇ, ਜੋ ਬਰਾਬਰ ਧਰਮ ਕਰਮ ਵਿਚ ਲੱਗਿਆ ਰਹੇ

–ਧਰਮ ਸ਼ੀਲਤਾ, ਇ. ਧਰਮੀ ਕਰਮੀ ਹੋਣ ਦਾ ਭਾਵ

–ਧਰਮ ਸੁੱਧੀ, ਕ੍ਰਿ. ਵਿ. ਧਰਮ ਨੂੰ ਮੁਖ ਰਖ ਕੇ

–ਧਰਮ ਸੂਤਰ, ਪੁ. ਰਹਿਤ-ਨਾਮਾ

–ਧਰਮਹੰਤਾ, ਵਿ. ਧਰਮਨਾਸ਼ਕ, ਈਮਾਨ ਖ਼ਰਾਬ ਕਰਨ ਵਾਲਾ (ਕਾ.)

–ਧਰਮ ਹਾਰਨਾ, ਮੁਹਾ. ਇਕਰਾਰ ਤੋਂ ਫਿਰ ਜਾਣਾ, ਬੇਈਮਾਨੀ ਕਰਨਾ

–ਧਰਮਹੀਣ, ਵਿ. ਅਧਰਮੀ, ਨਾਸਤਕ

–ਧਰਮਹੀਨਤਾ, ਇ.
ਅਧਰਮੀ ਹੋਣ ਦਾ ਭਾਵ, ਨਾਸਤਕਤਾ

–ਧਰਮ ਕੰਡਾ, ਪੁ. ਸੋਨੇ ਚਾਂਦੀ ਆਦਿ ਤੋਲਣ ਲਈ ਪਰਵਾਨਤ ਕੰਡਾ

–ਧਰਮ ਕਮਾਉਣਾ, ਕ੍ਰਿ. ਸਮਾ. ਚੰਗੇ ਕਰਮ ਕਰਨਾ, ਪੁੰਨ ਕਰਨਾ

–ਧਰਮ ਕਰਨਾ, ਕ੍ਰਿ. ਸਮਾ.
੧. ਪੁੰਨ ਕਰਨਾ, ਨੇਕੀ ਕਰਨਾ;
੨. ਬਚਨ ਦੇਣਾ (ਬਿ.)

–ਧਰਮ ਕਰਮ, ਪੁ. ਚੰਗਾ ਕੰਮ, ਨੇਕ ਕੰਮ

–ਧਰਮਕਲਾ, ਇ.
੧. ਧਰਮ ਸ਼ਕਤੀ :
"ਧਰਮ ਕਲਾ ਹਰਿ ਬੰਧਿ ਬਹਾਲੀ"
(ਆਸਾ ਮ: ੫)
੨. ਧਰਮ ਵਿਦਿਆ (ਕਾ.)

–ਧਰਮ ਖਾਤਜ, ਪੁ. ਧਰਮ-ਅਰਥ, ਦਾਨ

–ਧਰਮਖੰਡ, ਪੁ.
੧. ਗੁਰਦਵਾਰਾ; ੨. ਸਾਧੂਸੰਗ;
੩. ਫ਼ਰਜ਼ ਦਾ ਦਰਜਾ ਜਿਸ ਵਿਚ ਧਰਮੀ ਜੀਵਨ ਉੱਚਾ ਹੁੰਦਾ ਹੈ ਅਤੇ ਸੁਕਰਮਾਂ ਦੇ ਅਧਿਆਸ ਦੁਆਰਾ ਕੁਕਰਮਾਂ ਦਾ ਪੂਰਾ ਤਿਆਗ ਕੀਤਾ ਜਾਂਦਾ ਹੈ :
"ਧਰਮ ਖੰਡ ਕਾ ਏਹੋ ਧਰਮੁ" (ਜਪੁ.)

–ਧਰਮ ਗ੍ਰੰਥ, ਪੁ. ਧਰਮ ਦੇ ਨਿਯਮ ਦਸਣ ਵਾਲਾ ਗ੍ਰੰਥ, ਧਾਰਮਿਕ ਪੁਸਤਕ

–ਧਰਮ ਗੁਰੂ, ਪੁ. ਧਾਰਮਿਕ ਸਿਖਿਆ ਜਾਂ ਉਪਦੇਸ਼ ਦੇਣ ਵਾਲਾ

–ਧਰਮ ਘੜੀ, ਇ. ਵੱਜਣ ਵਾਲੀ ਘੜੀ (ਬਿ.)

–ਧਰਮ ਚਰਚਾ, ਇ.
ਧਰਮ ਸਬੰਧੀ ਗੱਲਾਂ ਬਾਤਾਂ ਜਾਂ ਬਹਿਸ, ਸ਼ਾਸਤਾਰਥ (ਬਿ.)

–ਧਰਮਚਾਰੀ, ਵਿ.
ਆਦਰਸ਼ਵਾਦੀ, ਕਨੂੰਨ ਜਾਂ ਅਸੂਲ ਦਾ ਪੱਕਾ

–ਧਰਮਚਿੰਨ੍ਹ, ਪੁ. ਧਰਮ ਦੇ ਨਿਸ਼ਾਨ, ਧਰਮ ਗ੍ਰੰਥ ਅਨੁਸਾਰ ਧਾਰਨ ਕੀਤੇ ਹੋਏ ਚਿੰਨ੍ਹ ਜਿਸ ਤਰ੍ਹਾਂ ਖ਼ਾਲਸੇ ਦੇ ਕੇਸ, ਕ੍ਰਿਪਾਨ, ਕੱਛਾ ਆਦਿ (ਕਾ.)

–ਧਰਮ ਚੁੱਕਣਾ, ਮੁਹਾ. ਸਹੁੰ ਖਾਣਾ, ਸੁਗੰਦ ਚੁੱਕਣਾ

–ਧਰਮ ਛੀਣ, ਵਿ. ਵੇਖੋ ਧਰਮ ਛੀਨ (ਬਿ.)

–ਧਰਮ ਛੀਨ, ਵਿ. ਜਿਸ ਦਾ ਧਰਮ ਜਾਂਦਾ ਰਹੇ, ਅਧਰਮੀ (ਲੁ. ਕੋ.)

–ਧਰਮ ਛੋਡ ਖਾਏ ਧਨ ਕੋਈ, ਅਖੌ.
ਜਦੋਂ ਕਿਸੇ ਤੇ ਬੇਈਮਾਨੀ ਦਾ ਸ਼ੱਕ ਹੋਵੇ ਅਤੇ ਪੇਸ਼ ਕੋਈ ਨਾ ਜਾਂਦੀ ਹੋਵੇ ਤਾਂ ਕਹਿੰਦੇ ਹਨ

–ਧਰਮ ਛੋੜਣ, ਕ੍ਰਿ. ਸਮਾ.
ਆਪਣਾ ਮਤ ਤਿਆਗ ਦੇਣਾ (ਜਟਕੀ)

–ਧਰਮ ਜੁੱਧ, ਪੁ. ਧਰਮ ਲਈ ਲੜੀ ਗਈ ਲੜਾਈ, ਜਹਾਦ

–ਧਰਮ-ਤਿਆਗ, ਪੁ. ਪਤਤਪੁਣਾ, ਪਤਿਤਾਈ, ਪਤਤ ਹੋਣ ਦਾ ਭਾਵ

–ਧਰਮ ਤਿਆਗਣ, ਕ੍ਰਿ. ਸਮਾ. ਆਪਣਾ ਧਰਮ ਤਿਆਗਣਾ (ਜਟਕੀ)

–(ਕਿਸੇ ਦੇ) ਧਰਮ ਤੇ ਗਲ ਛਡਣਾ, ਮੁਹਾ.
(ਕਿਸੇ ਦੇ) ਨਿਆਂ ਤੇ ਦਿਆਨਤਦਾਰੀ ਤੇ ਫ਼ੈਸਲਾ ਰਹਿਣ ਦੇਣਾ

–ਧਰਮ ਦਾ, (ਪੁੱਤਰ, ਭਰਾ ਆਦਿ), ਵਿ.
ਆਪੇ ਬਣਾਇਆ ਹੋਇਆ, ਜੋ ਸਾਕੋਂ ਨਾ ਹੋਵੇ

–ਧਰਮ ਦਾ ਸੌਦਾ, ਪੁ. ਨੇਕ ਕੰਮ, ਇਲਾਹੀ ਕੰਮ, ਰੱਬ ਦੇ ਨਾਂ ਤੇ ਕੀਤਾ ਕੰਮ

–ਧਰਮ ਦਾ ਕੰਮ, ਪੁ. ਨੇਕ ਕੰਮ, ਲੋਕ ਭਲਾਈ ਲਈ ਕੀਤਾ ਕੰਮ

–ਧਰਮ ਦਾ ਧਰਮ ਕਰਮ ਦਾ ਕਰਮ, ] ਅਖੌ.
ਜਦੋਂ ਕਿਸੇ ਕੰਮ ਵਿਚੋਂ ਦੋਹਰਾ ਲਾਭ ਹੋਵੇ, ਤਾਂ ਕਹਿੰਦੇ ਹਨ

–ਧਰਮ ਦੀ ਜੜ੍ਹ ਹਰੀ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਧਰਮ ਦੀ ਹਮੇਸ਼ਾ ਜਿੱਤ ਹੁੰਦੀ ਹੈ, ਤਾਂ ਕਹਿੰਦੇ ਹਨ

–ਧਰਮ ਦੀ ਜੈ ਜੈ ਕਾਰ ਹੋਣਾ, ਮੁਹਾ. ਸਚਾਈ ਦੀ ਜਿਤ ਹੋਣਾ :
"ਦੌਲਤ ਰਾਮ ਨਾ ਪਾਪ ਦਾ ਤੁਖ਼ਮ ਰਹਿੰਦਾ,
ਆਖ਼ਰ ਧਰਮ ਦੀ ਜੈ ਜੈ ਕਾਰ ਹੋਵੇ"
(ਰੂਪ ਬਸੰਤ-ਦੌਲਤ ਰਾਮ)

–ਧਰਮ ਦੂਤ, ਪੁ. ਧਰਮ ਰਾਜ ਦਾ ਦੂਤ, ਧਰਮ ਗਣ :
"ਧਰਮਦੂਤਹਿ ਡਿਠਿਆ"
(ਜੈਤ. ਛੰਤ ਮ: ੫)

–ਧਰਮ-ਧੱਕਾ, ਪੁ. ਬਰਾਦਰੀ ਵਿਚੋਂ ਬਾਹਰ ਕੱਢਣ ਦਾ ਭਾਵ; ਜ਼ਾਤ-ਨਿਕਾਲਾ (ਲਾ. ਕ੍ਰਿ. ਦੇਣਾ) (ਬਿ.)

–ਧਰਮ ਧ੍ਵਜੀ, ਪੁ. ਧਰਮ ਦਾ ਚਿੰਨ੍ਹ ਦਿਖਾ ਕੇ ਲੋਕਾਂ ਨੂੰ ਠਗਣ ਵਾਲਾ, ਪਾਖੰਡੀ (ਕਾ.)

–ਧਰਮ-ਧਾਮ, ਪੁ. ਧਰਮ ਅਸਥਾਨ

–ਧਰਮ-ਧਾਮੀ, ਪੁ. ਗ੍ਰਿਹਸਥੀ :
"ਕਹੂੰ ਧਰਮਧਾਮੀ, ਕਹੂੰ ਸਰਬ ਠੌਰ ਗਾਮੀ"
(ਅਕਾਲ.) (ਕਾ.)

–ਧਰਮ ਧੁਜਾ, ਪੁ. ੧. ਧਰਮ ਦਾ ਝੰਡਾ, ਧਰਮ ਦਾ ਨਿਸ਼ਾਨ; ੨. ਨਿਰਮਲੇ ਸੰਤਾਂ ਦੇ ਅਖਾੜੇ ਦਾ ਨਿਸ਼ਾਨ (ਕਾ.)

–ਧਰਮਧੁਰ, ਪੁ. ਧਰਮ ਦਾ ਧੁਰਾ, ਧਰਮਰੂਪ ਪਹੀਏ ਦਾ ਆਸਰਾ (ਕਾ.)

–ਧਰਮ ਨਾ ਦੇਣਾ, ਪੁ. ਆਪਣੇ ਅਸੂਲਾਂ ਤੋਂ ਨਾ ਡਿਗਣਾ

–ਧਰਮ ਨਾਲ, ਕ੍ਰਿ. ਵਿ. ਧਰਮ ਦੀ ਸਹੁੰ ਖਾ ਕੇ, ਸਚੋ ਸਚ

–ਧਰਮ ਨਿਆਉ, ਪੁ. ਧਰਮ ਦੇ ਨਾਲ ਕੀਤਾ ਨਿਆਂ, ਬਿਨਾ ਪੱਖ ਤੋਂ ਸਹੀ ਫ਼ੈਸਲਾ
"ਹਰਿ ਧਰਮ ਨਿਆਉ ਕੀਓਇ"
(ਵਾਰ ਸ੍ਰੀ. ਮ: ੪)

–ਧਰਮਨੀਤ, ਇ. ਧਰਮਨੀਤੀ, ਧਰਮ ਦੀਆਂ ਰਸਮਾਂ :
"ਜੋ ਰਾਜਾ ਆਪਣੇ ਤੇਜ ਕੋ ਚਾਹੇ ਸੋ ਧਰਮਨੀਤ ਵਿਖੇ ਦ੍ਰਿੜ੍ਹ ਹੋਵੈ" (ਪਾਰਸ ਭਾਗ)

–ਧਰਮ ਨੁਕਸਾਨ ਹੋਣਾ, ਮੁਹਾ. ਧਰਮ ਭਰਿਸ਼ਟ ਹੋਣਾ
"ਦੌਲਤ ਰਾਮ ਏਸ ਜੀਣ ਤੋਂ ਮਰਣ ਚੰਗਾ,
ਜੇਕਰ ਹੋ ਗਿਆ ਧਰਮ ਨੁਕਸਾਨ ਮੇਰਾ"
(ਰੂਪ ਬਸੰਤ-ਦੌਲਤ ਰਾਮ)

–ਧਰਮ ਨੂੰ ਲੀਕ ਲਾਉਣਾ, ਮੁਹਾ. ਅਧਰਮੀ ਹੋਣਾ, ਧਰਮ ਤੋਂ ਡਿੱਗਣਾ :
"ਰਾਣੀ ਆਖਦੀ ਰਾਜਿਆ ਸੱਚ ਬੋਲੀਂ,
ਕਿਤੇ ਧਰਮ ਨੂੰ ਲੀਕ ਨਾ ਲਾ ਦੇਈਂ"
(ਰੂਪ ਬਸੰਤ-ਦੌਲਤ ਰਾਮ)

–ਧਰਮ ਪਤਣੀ, ਇ. ਵੇਖੋ ਧਰਮਪਤਨੀ (ਬਿ.)

–ਧਰਮ ਪਤਨੀ, ਇ. ਵਿਆਹ ਕੇ ਲਿਆਂਦੀ ਹੋਈ ਇਸਤਰੀ, ਵਹੁਟੀ

–ਧਰਮਪਤੀ, ਪੁ. ਉਹ ਆਦਮੀ ਜਿਸ ਦਾ ਵਿਆਹ ਧਰਮ ਦੇ ਅਸੂਲਾਂ ਨਾਲ ਹੋਇਆ ਹੋਵੇ

–ਧਰਮ ਪੰਥ, ਪੁ. ਧਰਮ ਦਾ ਮਾਰਗ

–ਧਰਮ-ਪਿਤਾ, ਪੁ. ਉਹ ਮਨੁੱਖ ਜੋ ਅਸਲ ਵਿਚ ਪਿਤਾ ਤਾਂ ਨਾ ਹੋਵੇ ਪਰ ਪਿਤਾ ਵਾਲੇ ਫ਼ਰਜ਼ ਪੂਰੇ ਕਰਦਾ ਹੋਵੇ

–ਧਰਮ ਪੁਸਤਕ, ਪੁ. ਕਿਸੇ ਧਰਮ ਦੀ ਪਰਮਾਣੀਕ ਪੁਸਤਕ

–ਧਰਮ ਪੁੱਤ, ਵਿ. ਵੇਖੋ ਧਰਮ ਪੁੱਤਰ :
"ਧਰਮ-ਪੁੱਤ ਯੁਧਿਸ਼ਟ੍ਰ ਸੀ ਇਕ ਪਾਸੇ,
ਦੂਜੇ ਬੰਨੇ ਦੁਰਯੋਧਨ ਚੰਡਾਲ ਭਾਈਓ"
(ਨਲ ਦਮਯੰਤੀ-ਵਿ. ਸਿੰ. ਤੀਰ)

–ਧਰਮ ਪੁੱਤਰ, ਵਿ. ਸਦਾ ਸੱਚ ਬੋਲਣ ਵਾਲਾ, ਲੋਕ ਭਲਾਈ ਦੇ ਕੰਮ ਕਰਨ ਵਾਲਾ, ਧਰਮਾਤਮਾ, ਧਰਮੀ
ਪੁ. ੧. ਯੁਧਿਸ਼ਟਰ;
੨. ਧਰਮ ਅਨੁਸਾਰ ਬਣਾਇਆ ਹੋਇਆ ਬੇਟਾ (ਕਾ.)

–ਧਰਮ ਪੁੱਤਰੀ, ਇ. ਧਰਮ ਅਨੁਸਾਰ ਬਣਾਈ ਗਈ ਧੀ

–ਧਰਮ ਫ਼ੰਡ, ਪੁ. ਉਹ ਫ਼ੰਡ ਜਿਸ ਵਿਚ ਦਿਤਾ ਗਿਆ ਪੈਸਾ ਧਰਮ ਦੇ ਕੰਮਾਂ ਲਈ ਵਰਤਿਆ ਜਾਂਦਾ ਹੈ

–ਧਰਮ ਭਰਾ, ਪੁ. ਉਹ ਆਦਮੀ ਜਿਸ ਨੂੰ ਭਰਾ ਬਣਾ ਲਿਆ ਗਿਆ ਹੋਵੇ

–ਧਰਮ ਭਰਿਸ਼ਟ ਕਰਨਾ, ਕ੍ਰਿ. ਸਮਾ. ਕਿਸੇ ਨੂੰ ਧਰਮ ਦੇ ਕੰਮ ਤੋਂ ਡੇਗਣਾ, ਧਰਮ ਤੋਂ ਪਤਿਤ ਕਰਨਾ

–ਧਰਮ ਭਾਈ, ਪੁ. ਵੇਖੋ ਧਰਮ ਭਰਾ

–ਧਰਮ ਭਾਵਨਾ, ਇ. ਧਰਮ ਦਾ ਪਿਆਰ

–ਧਰਮ ਭੈਣ, ਇ. ਉਹ ਇਸਤਰੀ ਜਿਸ ਨੂੰ ਭੈਣ ਬਣਾ ਲਿਆ ਗਿਆ ਹੋਵੇ

–ਧਰਮ-ਮਾਤਾ, ਇ. ਉਹ ਇਸਤਰੀ ਜੋ ਮਾਂ ਤਾਂ ਨਾ ਹੋਵੇ ਪਰ ਮਾਵਾਂ ਵਾਲੇ ਸਾਰੇ ਫ਼ਰਜ਼ ਪੂਰੇ ਕਰੇ

–ਧਰਮ ਮੂਰਤ, ਪੁ. ਧਰਮਾਤਮਾ, ਧਰਮੀ (ਬਿ.)

–ਧਰਮ ਮੂਰਤੀ, ਪੁ. ਧਰਮਾਤਮਾ, ਧਰਮੀ

–ਧਰਮ ਯੁੱਧ, ਪੁ. ਧਰਮ ਦੇ ਨੇਮਾਂ ਲਈ ਜਾਂ ਧਰਮ ਦੀ ਰਾਖੀ ਲਈ ਕੀਤਾ ਗਿਆ ਯੁੱਧ, ਜਹਾਦ (ਕਾ.)

–ਧਰਮ ਰਖਿਅਕ, ਵਿ. ਧਰਮ ਦੀ ਰਖਿਆ ਕਰਨ ਵਾਲਾ

–ਧਰਮ ਰਾਇ, ਪੁ. ਯਮਰਾਜ :
"ਧਰਮ ਰਾਇ ਅਬ ਕਹਾ ਕਰੇਗੋ ਜਉ ਫਾਟਿਓ ਸਗਲੋ ਲੇਖਾ"
(ਸੋਰ. ਮ: ੫)

-ਧਰਮ ਰਾਜ, ਪੁ. ੧. ਧਰਮਰਾਜ;
੨. ਉਹ ਰਾਜ ਜਿਸ ਵਿਚ ਹਰੇਕ ਨਾਲ ਨਿਆਂ ਕੀਤਾ ਜਾਂਦਾ ਹੈ (ਮ. ਸਿੰ.)
-ਧਰਮ ਰਾਜ ਦਾ ਪੁੱਤਰ, (ਖ਼ਾ. ਬੋ.) ਪੁ. ਤਾਪ, ਬੁਖ਼ਾਰ
-ਧਰਮ ਰਾਜ ਦੀ ਪੁਤਰੀ, (ਖ਼ਾ. ਬੋ.) ਇ. ਨੀਂਦਰ, ਨੀਂਦ (ਕਾ.)
-ਧਰਮਵੰਤ, ਵਿ. ਧਰਮ ਵਾਲਾ, ਧਰਮ ਦੇ ਨਿਯਮਾਂ ਦੀ ਪਾਲਨਾ ਕਰਨ ਵਾਲਾ, ਧਰਮੀ (ਕਾ.)
-ਧਰਮਵਾਨ, ਵਿ. ਧਰਮੀ
-ਧਰਮ ਵਿਗਾੜਨਾ, ਮੁਹਾ. ਧਰਮ ਭਰਿਸ਼ਟ ਕਰਨਾ
-ਧਰਮ-ਵਿਵਰਧਨ, ਵਿ. ਧਰਮ ਦਾ ਵਾਧਾ ਕਰਨ ਵਾਲਾ :
"ਧਰਮ-ਵਿਵਰਧਨ ਕੁਨਾਲ ਦੀ ਜੈ"
(ਯੁਵਰਾਜ-ਬਲਬੀਰ ਸਿੰਘ)
-ਧਰਮਵੀਰ, ਵਿ. ਧਰਮ ਨੂੰ ਮੁਸੀਬਤਾਂ ਝਲ ਕੇ ਵੀ ਨਿਬਾਹੁਣ ਵਾਲਾ
ਪੁ. ਵੀਰ ਰਸ ਦੇ ਚਾਰ ਭੇਦਾਂ ਵਿਚੋਂ ਇਕ ਭੇਦ
-ਧਰਮਾਧਰਮੀ, ਕ੍ਰਿ. ਵਿ. ਵੇਖੋ ਧਰਮੋ ਧਰਮੀ (ਬਿ.)
-ਧਰਮੀਆ ਬਿਆਨ, ਪੁ. ੧. ਹਲਫ਼ੀਆ ਬਿਆਨ;
੨. ਸੁਗੰਦ-ਪਤਰ, ਸੌਂਹ ਪਤਰ, ਹਲਫ਼ਨਾਮਾ
-ਧਰਮੋ ਧਰਮੀ, ਕ੍ਰਿ. ਵਿ. ਧਰਮ ਦੀ ਸਹੁੰ ਖਾ ਕੇ, ਸੱਚੋ ਸੱਚ

**ਧ੍ਰਮ**, ਪੁ. ਵੇਖੋ ਧਰਮ :
"ਜੋਗ ਅਭਿਆਸ ਕਰਮ ਧ੍ਰਮ ਕਿਰਿਆ"
(ਸੁਖਮਨੀ)
-ਧ੍ਰਮਪੰਥ, ਪੁ. ਵੇਖੋ ਧਰਮਪੰਥ :
"ਧ੍ਰਮਪੰਥ ਧਰਿਓ ਧਰਨੀਧਰ ਆਪਿ"
(ਸਵੈ. ਮ: ੪ ਕੇ)
-ਧ੍ਰਮਰਾਇ, ਪੁ. ਵੇਖੋ ਧਰਮ ਰਾਇ :
"ਜਿਉ ਮਥਕਿ ਮਾਧਾਣੀਆ ਤਿਉ ਮਥੇ ਧ੍ਰਮਰਾਇ"
(ਸਵਾ. ਮ: ੫)

**ਧ੍ਰੰਮ**, ਪੁ. ਵੇਖੋ ਧਰਮ :
"ਧ੍ਰੰਮ ਧੀਰੁ ਗੁਰਮਤਿ ਗਭੀਰੁ"
(ਸਵੈ. ਮ: ੫ ਕੇ)

**ਧਰਮਸਾਲ**, [ਧਰਮ ਸਾਲਾ] ਇ.
੧. ਸਿੱਖਾਂ ਦਾ ਧਰਮ ਅਸਥਾਨ ਜਾਂ ਗੁਰਦਵਾਰਾ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਕਾਸ਼ ਹੋਵੇ :
"ਮੈਂ ਬਧੀ ਸਚ ਧਰਮਸਾਲ ਹੈ ਗੁਰਸਿਖ ਲਹਦਾ ਭਾਲਿ ਕੈ"
(ਸ੍ਰੀ. ਮ: ੫ ਪੈਪਾਇ)
੨. ਧਰਮ ਕਮਾਉਣ ਦੀ ਥਾਂ :
"ਤਿਸੁ ਵਿਚਿ ਥਾਪਿ ਰਖੀ ਧਰਮਸਾਲ"
(ਜਪੁ.)

**ਧ੍ਰਮਸਾਲ**, ਇ. ਵੇਖੋ ਧਰਮਸਾਲ :
"ਕੋਟਿ ਬ੍ਰਹਮੰਡ ਜਾਕੇ ਧ੍ਰਮਸਾਲ"
(ਭੈਰ ਮ: ੫)

**ਧਰਮਸਾਲਾ**, [ਸੰ. ਧਰਮਸ਼ਾਲਾ] ਇ.
੧. ਉਹ ਥਾਂ ਜਿਸ ਵਿਚ ਮੁਸਾਫ਼ਿਰਾਂ ਨੂੰ ਨਿਵਾਸ ਦਿਤਾ ਜਾਂਦਾ ਹੈ;
੨. ਸਿੱਖਾਂ ਦਾ ਧਰਮ ਅਸਥਾਨ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ;
੩. ਉਦਾਸੀ ਸੰਤਾਂ ਦਾ ਡੇਰਾ (ਲੁ. ਕੋ.)

**ਧਰਮਸਾਲੀਆ**, [ਧਰਮਸਾਲ+ਈਆ] ਪੁ.
ਧਰਮਸਾਲਾ ਦਾ ਪੁਜਾਰੀ, ਧਰਮਸਾਲਾ ਦਾ ਗਰੰਥੀ

**ਧਰਮੱਗ**, [ਸੰ.ਧਰਮੱਗ੍ਯ] ਵਿ. ਧਰਮੀ
"ਏਕ ਧਰਮਗ ਰਾਜਾ ਕਾ ਪਰਧਾਨ ਹੋਕਰ ਕਿਸੀ ਦੇਸ ਦੀ ਪਾਲਨਾ ਕੋ ਗਿਆ ਥਾ" (ਪਾਰਸ ਭਾਗ)
-ਧਰਮੰਗਤਾ, ਇ. ਸਿਦਕ, ਭਗਤੀ-ਭਾਵ, ਭਗਤੀ
(ਮਹਾਂਬਲੀ-ਅਵਤਾਰ ਸਿੰਘ ਆਜ਼ਾਦ)

**ਧਰਮਣ**, [ਧਰਮ+ਣ] ਇ. ਧਰਮਾਤਮਾ ਇਸਤਰੀ

**ਧਰਮਣ ਧੀਰੀ**, ਵਿ. ਸਿਧੀ ਸਾਦੀ
"ਭੋਲੀ ਭਾਲੀ ਧਰਮਣ ਧੀਰੀ ਨਾਰ ਸੀ"(ਰਾਮ ਗੀਤ)

**ਧਰਮਧੀਰਾ**, [ਧਰਮ+ਧੀਰ<ਸੰ. ਧੀਵਰ=ਮਲਾਹ+ਆ]
ਵਿ. ਧਰਮ ਦੀ ਓਟ ਵਿਚ ਫੰਧਾ ਲਾਉਣ ਵਾਲਾ ਮਜ਼ਬਹੀ ਸ਼ਿਕਾਰੀ :
"ਧਰਮੁ ਧੀਰਾ ਕਲਿ ਅੰਦਰੇ ਇਹ
ਪਾਪੀ ਮੂਲਿ ਨਾ ਤਰੈ"
(ਵਾਰ ਮਾਰੂ ੨ ਮ: ੫)

**ਧਰਮਨ**, ਇ. ਵੇਖੋ ਧਰਮਣ

**ਧ੍ਰਮੜੀ**, ਇ. ਝੰਮਣੀ (ਪੋਠੋ. ਕੇ.)

**ਧਰਮਾ**, [ਧਰਮ+ਆ] ਵਿ. ਧਰਮੀ ;
"ਇਹ ਮਨ ਕਰਮਾ ਇਹ ਮਨ ਧਰਮਾ"
(ਆਸਾ ਮ: ੫) (ਕਾ.)

**ਧਰਮਾਉਤਣ**, [ਧਰਮਾਉਤ (ੀ)+ਣ] ਇ.
ਧਰਮਾਤਮਾ ਇਸਤਰੀ, ਨੇਕ ਔਰਤ

**ਧਰਮਾਉਤੀ**, [ਧਰਮਾਤਮਾ] ਪੁ. ਧਰਮਾਤਮਾ ਆਦਮੀ, ਨੇਕ ਆਦਮੀ

**ਧਰਮਾਊ**, [ਧਰਮ+ਆੜ੍ਹੂ] ਪੁ.
ਉਹ ਰਕਮ ਜੋ ਆੜ੍ਹਤੀ ਬੀਚਕ ਦੇ ਅੰਤ ਵਿਚ ਕੁਝ ਕੁ ਆਨੇ ਸੈਂਕੜਾ ਵਪਾਰੀ ਪਾਸੋਂ ਵਸੂਲ ਕਰਦੇ ਹਨ ਅਤੇ ਗਊਸ਼ਾਲਾ ਆਦਿ ਲਈ ਦਾਨ ਦੇ ਦੇਂਦੇ ਹਨ

**ਧਰਮਾਤਮਾ,** [ਸੰ. ਧਰਮਾਤਮਾ] ਵਿ.
ਧਰਮ ਦਾ ਪਾਬੰਦ, ਧਰਮੀ, ਭਜਨੀਕ

**ਧਰਮਾਤਾ,** [ਧਰਮਾਤਮਾ] ਵਿ. ਵੇਖੋ ਧਰਮਾਤਮਾ
"ਗਿਰਸਤੀ ਗਿਰਸਤ ਧਰਮਾਤਾ" (ਸੁ੍ਰੀ ਅ. ਮ: ੫)

**ਧਰਮਾਦਾ,** [ਧਰਮਾਦ=ਧਰਮਾਰਥ+ਆ] ਪੁ.
ਧਰਮ ਅਰਥ ਕੱਢਿਆ ਹੋਇਆ ਹਿੱਸਾ

**ਧਰਮਾਰਥ,** [ਸੰ. ਧਰਮਾਰਥ] ਵਿ. ਖ਼ੈਰਾਇਤੀ
ਕ੍ਰਿ. ਵਿ. ਧਰਮ ਵਾਸਤੇ,
ਧਰਮ ਲਈ

**ਧਰਮਾਵਤਾਰ,** [ਸੰ. ਧਰਮਾਵਤਾਰ] ਪੁ.
ਸਾਖਿਆਤ ਧਰਮ ਦਾ ਰੂਪ, ਅਤਿਅੰਤ ਧਰਮਾਤਮਾ (ਕਾ.)

**ਧਰਮੀ,** [ਸੰ. ਧਰਮੀ] ਪੁ.
੧. ਧਰਮ ਵਾਲਾ, ਸੱਚਾ, ਨੇਕ, ਈਮਾਨਦਾਰ;
੨. ਹਕੀਕਤ ਰਾਇ ਦੀ ਉਪਾਧੀ (ਮ. ਸਿੰ.)

–ਧਰਮੀ ਗੱਲ, ਇ. ਉਹ ਗੱਲ ਜਿਸ ਦੇ ਵਿਚ ਰਤੀ ਵੀ ਝੂਠ ਦੀ ਮਿਲਾਵਟ ਨਾ ਹੋਵੇ

–ਧਰਮੀੜ, ਵਿ. ਜਿਸ ਦੀ ਧਰਮੀ ਲੋਕ ਵਡਿਆਈ ਕਰਨ
"ਬੋਲਿ ਸੇ ਧਰਮੀੜਿਆ ਮੋਨਿ ਕਰ ਤਾਰੀ"
(ਬਿਹਾ. ਛੰਤ ਮ: ੫)

**ਧਰਲੀ,** [ਧਰ=ਧਾਰ+ਲੀ=ਵਾਲਾ] ਵਿ.
ਬਹੁਤਾ ਦੁੱਧ ਦੇਣ ਵਾਲੀ ਗਊ ਜਾਂ ਮੱਝ (ਜਟਕੀ)

**ਧ੍ਰੱਲੀ,** ਵਿ. ਵੇਖੋ ਧਰਲੀ (ਸ਼ਾਹ ਪੁਰੀ)

**ਧਰਵਾਂ,** ਵਿ. ਪੁ. ਵੇਖੋ ਧਾਰਵਾਂ (ਜਟਕੀ)

**ਧਰਵਾਉਣਾ,** [ਧਰਨਾ] ਕ੍ਰਿ. ਪ੍ਰੇ.
੧. ਰਖਵਾਉਣਾ;
੨. ਚੁਲ੍ਹੇ ਉਤੇ ਕੜ੍ਹਵਾਉਣਾ;
੩. ਮੁਕੱਦਮਾ ਕਰਨਾ (ਬਿ.)

**ਧਰਵਾਈ**[1], ਇ. ਵੇਖੋ ਧਰਾਈ (ਬਿ.)

**ਧਰਵਾਈ**[2], ਪੁ. ਵੇਖੋ ਧੜਵਾਈ[1] (ਜਟਕੀ)

**ਧਰਵਾਸ,** [ਧਰ∠ਸੰ. ਧੈਰਯ+ਵਾਸ∠ਸੰ. ਅਸ਼੍ਵਾਸਨ] ਪੁ.
ਧੀਰਜ, ਤਸੱਲੀ, ਭਰੋਸਾ, ਹੌਂਸਲਾ
(ਲਾ. ਕ੍ਰਿ. ਦੇਣਾ, ਮਿਲਣਾ)

–ਧਰਵਾਸ ਜਨਕ, ਵਿ. ਦਿਲਾਸਾ ਭਰਪੂਰ
(ਬੁਲ੍ਹੇ ਸ਼ਾਹ)

–ਧਰਵਾਸ ਧਰਨਾ, ਮੁਹਾ. ਸਬਰ ਕਰਨਾ

–ਧਰਵਾਸ ਯੋਗ, ਵਿ. ਤਸੱਲੀ ਬਖ਼ਸ਼, ਸੰਤੋਸ਼ਜਨਕ :
"ਉਹਨਾਂ ਕੋਈ ਧਰਵਾਸ ਯੋਗ ਉਤਰ ਨਾ ਦਿੱਤਾ"
(ਹੱਡ-ਬੀਤੀਆਂ)

**ਧ੍ਰਵਾਸ,** ਪੁ. ਵੇਖੋ ਧਰਵਾਸ

**ਧਰਵਾਸਾ,** [ਧਰਵਾਸ+ਆ] ਪੁ.
ਧੀਰਜ, ਤਸੱਲੀ, ਭਰੋਸਾ, ਹੌਸਲਾ (ਲਾ. ਕ੍ਰਿ. ਦੇਣਾ)

**ਧਰਵਾਉਣਾ,** [ਧਰਨਾ ਤੋਂ] ਕ੍ਰਿ. ਪ੍ਰੇ. ਰੋਅਬ ਮੰਨਣਾ
"ਕੋਈ ਕਿਸੇ ਨੂੰ ਧਰਵਾਂਦਾ ਨਹੀਂ ਸੀ"
(ਪੰਜਾਬੀ ਦੁਨੀਆਂ)

**ਧਰੜਨਾ,** [ਦਰੜਨਾ] ਕ੍ਰਿ. ਸਕ. ਖ਼ੂਬ ਮਾਰਨਾ, ਕੁੱਟਣਾ
(ਪੋਠੋ. ਕੋ.)

**ਧ੍ਰੜਨਾ,** ਕ੍ਰਿ. ਸਕ. ਵੇਖੋ ਧਰੜਨਾ (ਪੋਠੋ. ਕੋ.)

–ਧ੍ਰੜੀ ਲਾਉਣਾ, ਮੁਹਾ. ਚਮੜੀ ਲਾਹੁਣਾ,
ਤੌੜੀ ਲਾਉਣਾ (ਪੋਠੋ. ਕੋ.)

**ਧਰਾ**[1], ਪੁ. ਵੇਖੋ ਧੜਾ[1] (ਮ. ਸਿੰ.)

**ਧਰਾ**[2], [ਸੰ. ਧਰਾ] ਪੁ.
੧. ਪ੍ਰਿਥਵੀ, ਜ਼ਮੀਨ;
੨. ਆਧਾਰ, ਆਸਰਾ :
"ਸੋ ਦਰਵੇਸੁ ਜਿਸੁ ਸਿਫ਼ਤਿ ਧਰਾ"
(ਮਾਰੂ ਸੋਲਹੇ ਮ: ੫)

–ਧਰਾਤਲ, ਪੁ. ਧਰਤੀ ਦੀ ਸਤ੍ਹਾ

**ਧਰਾਉਣਾ,** [ਧਰਨਾ] ਕ੍ਰਿ. ਪ੍ਰੇ.
੧. ਰਖਾਉਣਾ, ਟਿਕਾਉਣਾ;
੨. ਦੇਣਦਾਰ ਹੋਣਾ (ਬਿ.)

–ਧਰਾ ਲੈਣਾ, ਮੁਹਾ. ਜ਼ੋਰ ਜਾਂ ਰੋਹਬ ਨਾਲ ਪੈਸੇ ਜਾਂ ਹੋਰ ਕੋਈ ਚੀਜ਼ ਰਖਵਾ ਲੈਣਾ ਜਾਂ ਖੋਹ ਲੈਣਾ

–ਨਾਂ ਧਰਾਉਣਾ, ਮੁਹਾ. ਬੱਚੇ ਦਾ ਨਾਂ ਰੱਖਣ ਦੀ ਰਸਮ ਅਦਾ ਕਰਨੀ

**ਧਰਾਇਣ,** [ਧਾਰਨਾ] ਵਿ.
ਧਾਰਨ ਕਰਨ ਵਾਲਾ, ਰੱਖਣ ਵਾਲਾ
"ਕਰਤਾ ਸਿਸਟਿ ਧਰਾਇਣੁ" (ਭੈਰ. ਮ: ੪)

**ਧਰਾਈ,** [ਧਰਾ (ਉਣਾ)+ਈ] ਇ.
ਚੀਜ਼ ਨੂੰ ਸੰਭਾਲ ਰੱਖਣ ਦੀ ਮਜ਼ੂਰੀ

**ਧਰਾਸ,** ਪੁ. ਵੇਖੋ ਧਰਵਾਸ :
"ਥੋੜੇ ਇਹਦੇ ਨਾਲ ਈ ਢਿਡ ਨੂੰ ਧਰਾਸ ਹੋ ਜਾਵੇ"
(ਪੰਜ ਦਰਿਆ)

**ਧਰਾਸਣਾ,** [∠ਸੰ. ਧਰਸ਼ਣ] ਕ੍ਰਿ. ਸਕ.
੧. ਦਬਾਏ ਜਾਣਾ;
੨. ਬੇਇੱਜ਼ਤ ਹੋਣਾ (ਹੀ. ਵਾ.)

**ਧ੍ਰਾਂਕੜਾ,** ਪੁ. ਵੇਖੋ ਧ੍ਰੋਂਕੜਾ (ਪੋਠੋ. ਕੋ.)

**ਧਰਾਖ,** [ਸੰ. ਦ੍ਰਾਕ੍ਸ਼ਾ] ਇ. ਅੰਗੂਰ, ਦਾਖ (ਸ਼ਾਹਪੁਰੀ)

**ਧ੍ਰਾਪ,** [ਧਰਾਪਣਾ] ਵਿ. ੧. ਰੱਜਿਆ ਹੋਇਆ;
੨. ਪ੍ਰਸੰਨ, ਖ਼ੁਸ਼
"ਰਾਮ ਰਸਾਇਣ ਆਤਮ ਧ੍ਰਾਪ"
(ਬਿਲਾ. ਮ: ੫)

**ਧਰਾਪਣਾ,** [ਟ. ਕ. ਗੁ. ਧਰਾਵੁੰ=ਸੰਤੁਸ਼ਟ ਹੋਣਾ] ਕ੍ਰਿ. ਅਕ.
੧. ਰੱਜਣਾ, ਤ੍ਰਿਪਤ ਹੋਣਾ;
੨. ਪ੍ਰਸੰਨ ਹੋਣਾ

**ਧ੍ਰਾਪਣਾ,** [ਧਰਾਪਣਾ] ਕ੍ਰਿ. ਅਕ.
੧. ਰੱਜਣਾ :
"ਧ੍ਰਾਪਸਿ ਨਾਹੀ ਤ੍ਰਿਸਨਾ ਭੂਖ"
(ਧਨਾ. ਮ: ੫)
੨. ਪ੍ਰਸੰਨ ਹੋਣਾ, ਸੰਤੁਸ਼ਟ ਹੋਣਾ :
"ਬਿਨੁ ਸੰਗਤਿ ਸਾਧ ਨ ਧ੍ਰਾਪੀਆਂ"
(ਸ੍ਰੀ ਮ: ੧)

**ਧਰਾਲ,** [ਧਾਰ] ਇ. ੧. ਪਾਣੀ ਦੀ ਕੰਧ ਤੇ ਪਾਈ ਲੀਕ; ੨. ਘਰਾਲ; ੩. ਧਾਰ (ਪੁਆ. ਕੋ.)

-ਧਰਾਲੀਂ, ਕ੍ਰਿ. ਵਿ. ਧਾਰ ਬੰਨ੍ਹਕੇ, ਲਗਾਤਾਰ

**ਧਰਾਵਾ,** [ਧਰਾਵ=ਧਰਵਾਸ+ਆ] ਵਿ. ਧਰਵਾਸ ਦੇਣ ਵਾਲਾ, ਧੀਰਜ ਦੇਣ ਵਾਲਾ (ਬਿ.)

-ਜੀ ਧਰਾਵਾ, ਵਿ. ਦਿਲ ਨੂੰ ਧਰਵਾਸ ਦੇਣ ਵਾਲਾ (ਮ. ਸਿੰ.)

**ਧਰਿਆ,** [ਧਰਨਾ] ਇ. ਧਿਰ, ਆਧਾਰ :
"ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ"
(ਮੈਦਰੁ)

**ਧਰਿਆਇਆ,** [ਤਰਿਹਾਇਆ] ਵਿ. ਤਿਹਾਇਆ, ਪਿਆਸਾ :
"ਇਕ ਦੂਏ ਦਾ ਲਹੂ ਪੀਣ ਨੂੰ ਹੋ ਬੈਠੇ ਧਰਿਆਏ"
(ਹਕੀਕਤ ਰਾਇ-ਕਾਲੀਦਾਸ)

**ਧ੍ਰਿਕਟ,** [ਸ਼ਬਦਾਨੁ.] ਪੁ. ਮਿਰਦੰਗ ਦਾ ਬੋਲ :
"ਧਿਧਿਕਟ ਧ੍ਰਿਕਟ ਮ੍ਰਿਦੰਗ" (ਪਾਰਸਾਵ)

**ਧ੍ਰਿਕੋਨਾ,** ਪੁ. ਵੇਖੋ ਧਰਕੋਨਾ :
"ਗੁੱਛਾ ਹੋਇ ਧ੍ਰਿਕੋਨਿਆ ਕਿਉਂ ਵੜੀਐ ਦਾਖੈ"
(ਭਾ. ਗੁ.)

**ਧਰਿੱਗ,** ਪੁ. ਵੇਖੋ ਧ੍ਰਿਗ (ਮ. ਸਿੰ.)

**ਧ੍ਰਿਗ,** [ਸੰ. ਧਿਕ੍] ਪੁ. ਲਾਹਨਤ, ਫਿਟਕਾਰ :
"ਧ੍ਰਿਗ ਸਨੇਹ ਭ੍ਰਾਤ ਬਾਂਧਵਹ"
(ਸਹਸ. ਮ: ੫)

-ਧ੍ਰਿਗਕਾਰ, ਇ. ਲਾਹਨਤ, ਫਿਟਕਾਰ :
"ਧ੍ਰਿਗਕਾਰ ਕਰਨੀ ਰਾਨੀ ਇੱਛਰਾਂ ਨੇ ਲੂਣਾਂ ਨੂੰ"
(ਪੂਰਨ ਭਗਤ-ਕਾਲੀਦਾਸ)

-ਧ੍ਰਿਗ ਜਿਉਣਾ, ਮੁਹਾ. ਬੇਇਜ਼ਤੀ ਦੀ ਜ਼ਿੰਦਗੀ ਬਸਰ ਕਰਨਾ

-ਧ੍ਰਿਗੰਤ, ਵਿ. ਧਿੱਕਾਰ ਯੋਗ :
"ਧ੍ਰਿਗੰਤ ਮਾਤ ਪਿਤਾ ਸਨੇਹੰ"
(ਸਹਸ. ਮ: ੫)

**ਧ੍ਰਿੱਗੜ,** [ਧੱਗੜ] ਪੁ. ਇਕ ਪਾਸਿਓਂ ਪੱਕੀ ਰੋਟੀ ਜੋ ਵਿੱਡ ਉੱਤੇ ਬੰਨ੍ਹੀ ਜਾਂਦੀ ਹੈ

**ਧ੍ਰਿਗੱੜੀ,** [ਧ੍ਰਿਗੜ+ਈ] ਇ. ਬਹੁਤ ਚੌੜੀ ਤੇ ਪਤਲੀ ਰੋਟੀ

**ਧਰਿੱਗੀ,** ਇ. ਵੇਖੋ ਧ੍ਰਿੰਗੀ

**ਧ੍ਰਿੰਗੀ,** [ਧਰੰਗ (੧)+ਈ] ਇ. ਢਿੱਲੀ ਦਾਉਣ ਜਾਂ ਟੁੱਟੇ ਵਾਣ ਵਾਲੀ ਮੰਜੀ

**ਧ੍ਰਿਤਰਾਸ਼ਟਰ,** ਪੁ. ਮਹਾਂਭਾਰਤ ਵਿਚ ਵਰਣਤ ਇਕ ਚੰਦਰਵੰਸ਼ੀ ਰਾਜਾ ਜੋ ਕੌਰਵਾਂ ਦਾ ਪਿਤਾ ਸੀ

**ਧਰਿਧਾਰਣ,** [ਧਰਿ∠ਸੰ.ਧਰਾ=ਜ਼ਮੀਨ+ਧਾਰਣ∠ਧਾਰਨਾ] ਪੁ. ਪ੍ਰਿਥਵੀ ਨੂੰ ਧਾਰਨ ਕਰਨ ਵਾਲਾ, ਕਰਤਾਰ :
"ਧਰਿਧਾਰਣ ਦੇਖੈ ਜਾਣੈ ਆਪਿ"
(ਬਸੰ. ਅ. ਮ: ੧)

**ਧ੍ਰਿਮਾ,** ਵਿ. ਵੇਖੋ ਧਰਿੰਮਾ (ਪੋਠੋ. ਕੋ.)

**ਧਰਿੰਮਾ,** [ਧਰ ∠ਧਰਸਣਾ+ਇਮਾਂ=ਮੀਂਹ] ਵਿ. ਕਿਣ ਮਿਣ (ਮੀਂਹ) (ਪੋਠੋ. ਕੋ.)

**ਧ੍ਰਿੱਲਰੀ,** ਇ. ਵਿਆਹ ਸਮੇਂ ਦੀ ਇਕ ਰੀਤ ਜਿਸ ਵਿੱਚ ਕੁੜੀ ਨੂੰ ਨਹਾਉਣ ਲਈ ਉਸ ਦੀਆਂ ਸਹੇਲੀਆਂ ਪਾਣੀ ਲਿਆਉਂਦੀਆਂ ਹਨ

**ਧਰੀਸ,** ਇ. ਆਦਮੀਆਂ ਦਾ ਗੋਲ ਚੱਕਰ ਵਿਚ ਕੀਤਾ ਜਾਣ ਵਾਲਾ ਨਾਚ (ਜਟਕੀ)

**ਧਰੀਕਣਾ,** [ਧਰੂਹਕਣਾ] ਕ੍ਰਿ. ਸਕ. ਖਿੱਚਣਾ, ਧੂਹਣਾ,ਘਸੀਟਣਾ
"ਅੱਗੇ ਤੁਧ ਦੇ ਕੀ ਮੁਸ਼ਕਲਿ ਆਈ
ਛੇਤੀ ਪਾਣੀਉ ਬਾਹਿਰ ਧਰੀਕ ਅੱਲਾ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਧ੍ਰੀਕਣਾ,** ਕ੍ਰਿ. ਸਕ. ਵੇਖੋ ਧਰੀਕਣਾ

**ਧ੍ਰੀਂਡਾ,** ਪੁ. ਦਰਖ਼ਤ ਦਾ ਮੁੱਢ

**ਧ੍ਰੁਕਣਾ,** ਕ੍ਰਿ. ਅਕ. ਦੌੜਨਾ
"ਪੱਤਣ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ"
(ਮਾਰੂ ਅ. ਮ: ੧)

**ਧਰੁੱਗ,** ਅਵ. ਵੇਖੋ ਧਰਿੱਗ (ਬਿ.)

**ਧਰੁੰਜਣਾ,** (ਪੋਠੋ.) ਕ੍ਰਿ. ਸਕ. ਧਰੂਹਣਾ

-ਧਰੁੰਜ ਕੱਢਣਾ, ਮੁਹਾ. ਧ੍ਰੂਹ (ਧੂਹ) ਕੱਢਣਾ (ਪੋਠੋ. ਕੋ.)

-ਧ੍ਰੂੰਜ ਕੱਢਣਾ, ਮੁਹਾ. ਵੇਖੋ ਧਰੁੰਜ ਕੱਢਣਾ (ਪੋਠੋ. ਕੋ.)

-ਧਰੁੰਜ ਨਿਕਲ ਜਾਣਾ, ਮੁਹਾ. ਨਮਰਦ ਹੋ ਜਾਣਾ

-ਧਰੁੰਜਿਆ ਜਾਣਾ, (ਪੋਠੋ) ਮੁਹਾ. ਅਟੇਰਦਿਆਂ ਹੋਇਆਂ ਸੂਤ ਦੇ ਮੁੱਢੇ ਦਾ ਖਿਚਿਆ ਜਾਣਾ (ਪੋਠੋ.)

**ਧਰੁੰਜਲੀ,** ਇ. ਉਲੂ ਦੀ ਜ਼ਾਤ ਦਾ ਇਕ ਪਖੇਰੂ (ਪੋਠੋ. ਕੋ,)

**ਧ੍ਰੂੰਜਲੀ,** ਇ. ਵੇਖੋ ਧਰੂੰਜਲੀ (ਪੋਠੋ.ਕੋ.)

**ਧਰੁੰਝਣਾ,** ਕ੍ਰਿ. ਸਕ. ਵੇਖੋ ਧਰੰਜਣਾ (ਪੋਠੋ. ਕੋ.)

**ਧ੍ਰੂੰਝਣਾ,** ਕ੍ਰਿ. ਸਕ. ਵੇਖੋ ਧਰੁੰਝਣਾ (ਪੋਠੋ. ਕੋ.)

**ਧਰੁੰਬਲ,** ਪੁ. ਝੁਰਮਟ :
"ਧਰੁੰਬਲ ਪਾਏ ਝੁਟਿਆਂ
ਉਥੇ ਬੜੇ ਸਰੂਟ ਕੁਸ਼ਾਦੇ"

**ਧਰੁਬੜੀ,** ਇ. ਪਿਟਣ ਜਾਂ ਦੁਹਥੜਾਂ ਮਾਰਨ ਦੀ ਬੂੱਟੀ

**ਧ੍ਰੂਵ,** [ਸੰ. ਧ੍ਰੁਵ] ਵਿ. ਸਥਿਰ, ਅਚਲ :
"ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ"
(ਸਵੈ. ਮ: ੪ ਕੇ)
ਪੁ. ਧ੍ਰੂ ਤਾਰਾ

**ਧ੍ਰੂਵਣਾ,** ਕ੍ਰਿ. ਸਕ. ਧਰੂਹਿਆ ਜਾਣਾ

**ਧਰੂ,** ਪੁ. ਵੇਖੋ ਧ੍ਰੂ

**ਧ੍ਰੂ,** [ਸੰ. ਧ੍ਰੁਵ] ਪੁ. ੧. ਇਕ ਤਾਰਾ;
੨. ਇਕ ਪ੍ਰਸਿਧ ਭਗਤ ਜੋ ਰਾਜਾ ਉਤਾਨਪਾਦ ਦਾ ਪੁੱਤਰ ਸੀ

–ਉੱਤਰੀ ਧ੍ਰੂ, ਪੁ. ਧਰਤੀ ਦੇ ਗੋਲੇ ਦੇ ਉੱਤਰ ਵਾਲੇ ਪਾਸੇ ਦਾ ਅਖ਼ੀਰਲਾ ਸਿਰਾ, ਸੁਮੇਰ, ਉੱਤਰੀ ਕੁਤਬ

–ਦੱਖਣੀ ਧ੍ਰੂ, ਪੁ. ਧਰਤੀ ਦ ਗੋਲੇ ਦੇ ਦੱਖਣ ਵਾਲੇ ਪਾਸੇ ਦਾ ਅਖੀਰਲਾ ਸਿਰਾ, ਦੱਖਣੀ ਕੁਤਬ

**ਧਰੂਅ,** [ਧ੍ਰੂ] ਪੁ. ਇਕ ਪ੍ਰਸਿੱਧ ਭਗਤ ਜੋ ਰਾਜਾ ਉਤਾਨਪਾਦ ਦਾ ਪੁਤਰ ਸੀ, ਧ੍ਰੂ :
"ਧਰੂਅ ਨੂੰ ਦੁਖ ਮਤੇਈ ਨੇ ਹੋਰ ਦਿਤਾ,
ਉਲਟੇ ਕੀਤੇ ਹੈਂ ਸਾਰੇ ਜਹਾਰ ਰਾਣੀ"
(ਰੂਪ ਬਸੰਤ-ਦੌਲਤ ਰਾਮ)

**ਧ੍ਰੂਅ,** [ਧ੍ਰੂ] ਪੁ. ਇਕ ਪ੍ਰਸਿੱਧ ਭਗਤ ਜੋ ਰਾਜਾ ਉਤਾਨਪਾਦ ਦਾ ਪੁਤਰ ਸੀ :
"ਨਾਰਦ ਕਹਿਤ ਸੁਨਤ ਧ੍ਰਅ
ਬਾਰਿਕ ਭਜਨ ਮਾਹਿ ਲਪਟਾਨੋ" (ਬਿਲਾ. ਮ: ੯)
ਕ੍ਰਿ. ਵਿ. ਦ੍ਰਿੜ੍ਹਤਾ ਨਾਲ, ਪੱਕੇ ਤੌਰ ਤੇ :
"ਜਿਨਹੁ ਨਿਸੂਲ ਧ੍ਰਅ ਜਾਨੀ"
(ਸਵੈ. ਮ: ੪ ਕੇ)

**ਧਰੂਹ**[1], ਪੁ. ਵੇਖੋ ਧ੍ਰੂ (ਬਿ.)

**ਧਰੂਹ**[2], [ਧਰੂਹ (ਣਾ)] ਇ. ਖਿੱਚ

**ਧਰੂਹਕਣਾ,** [ਧਰੂਹ (ਕ)+ਣਾ] ਕ੍ਰਿ. ਸਕ. ਧੂਹਣਾ (ਪੋਠੋ. ਕੋ.)

**ਧਰੂਹਠਾ,** [ਧਰੂਹ (ਣਾ)+ਠਾ] ਵਿ. ਧੂਹਿਆ ਹੋਇਆ, ਖਿੱਚਿਆ ਹੋਇਆ

**ਧਰੂਹਣਾ,** ਕ੍ਰਿ. ਸਕ. ਵੇਖੋ ਧੂਹਣਾ

–ਧਰੂਹ ਘਸੀਟ, (ਪੋਠੋ.) ਇ. ਧੂਹ ਘਸੀਟ, ਖਿੱਚ ਖਿੱਚਾ, ਖਿੱਚ ਘਸੀਟ

**ਧ੍ਰੂਹਣਾ,** ਕ੍ਰਿ. ਸਕ. ਵੇਖੋ ਧਰੂਹਣਾ (ਪੋਠੋ. ਕੋ.)

**ਧਰੂਕਣਾ,** ਕ੍ਰਿ. ਸਕ. ਵੇਖੋ ਧਰੂਹਕਣਾ (ਪੋਠੋ. ਕੋ.)

**ਧਰੂਖਣਾ,** ਕ੍ਰਿ. ਸਕ. ਵੇਖੋ ਧਲੂਖਣਾ[1]

**ਧ੍ਰੂ ਪਦ,** [ਸੰ. ਧ੍ਰੁਵਪਦ] ਪੁ. ਸੰਗੀਤ ਅਨੁਸਾਰ ਚਾਰ ਤਾਲ ਦਾ ਇਕ ਗੀਤ

**ਧਰੇਕ,** [ਸੰ. ਦ੍ਰੇਕ] ਇ. ਇਕ ਮਸ਼ਹੂਰ ਦਰਖ਼ਤ, ਜਿਸਦੀ ਛਾਂ ਗਰਮੀਆਂ ਦੇ ਦਿਨਾਂ ਵਿਚ ਬੜੀ ਸੁਹਣੀ ਤੇ ਸੰਘਣੀ ਹੁੰਦੀ ਹੈ, ਇਸ ਦੇ ਪੱਤੇ ਤੇ ਫਲ ਦਵਾਈਆਂ ਵਿਚ ਵਰਤੇ ਜਾਂਦੇ ਹਨ ਡੇਕ, ਬਕੈਨ

**ਧ੍ਰੇਕ,** ਇ. ਵੇਖੋ ਧਰੇਕ

**ਧਰੇਣਾ,** ਕ੍ਰਿ. ਸਕ. ਵੇਖੋ ਧਰੌਂਣਾ (ਜਟਕੀ)

**ਧਰੇਲ,** [ਧਰ (ਨ)+ਏਲ] ਇ. ਬਿਨਾਂ ਵਿਆਹੇ ਰੱਖੀ ਹੋਈ ਇਸਤਰੀ, ਰਖੇਲ (ਬਿ.)

**ਧਰੇਲਾ,** [ਧਰੇਲ+ਆ] ਪੁ. ਉਹ ਮਨੁਖ ਜਿਸ ਨੇ ਘਰ ਵਿਚ ਰਖੇਲ ਰਖੀ ਹੋਵੇ
"ਮਾਛਿੰਦ੍ਰਧਰੀ ਸੁ ਧਰੇਲਾ"
(ਭਾ.ਗੁ.)

**ਧਰੇਵਾ,** [ਧਰ<ਧਰਨਾ=ਰੱਖਣਾ+ਏਵਾ]
ਪੁ. ਚਾਦਰ ਪਾਉਣ ਦੀ ਰਸਮ, ਕਰੇਵਾ
(ਬਿ.)

**ਧ੍ਰੈਂਣਾ,** ਕ੍ਰਿ. ਸਕ. ਵੇਖੋ ਧਰੌਂਣਾ (ਸ਼ਾਹਪੁਰੀ)

**ਧਰੋਈ,** ਇ. ਵੇਖੋ ਧ੍ਰੋਹੀ
"ਏਧਰ ਓਧਰ ਤੁੰਹੀਂ ਤੁੰਹੀਂ ਫਿਰੇ ਧਰੋਈ ਤੇਰੀ"
(ਸੈਫ਼.)

–ਧਰੋਈਆਂ ਖੱਟਣਾ, ਮੁਹਾ. ਦੁਹਾਈ ਦੇਣਾ, ਤੋਬਾ ਤੋਬਾ ਕਰ ਉਠਣਾ:
"ਉਦੋਂ ਸਈਆਂ ਵੀ ਧਰੋਈਆਂ ਦਾ ਖੱਟੀਆਂ ਨੇ,
ਜਦੋਂ ਦੁਰਲੀ ਗਈ ਏ ਫਿਰ ਭੰਡਾਰ ਨੂੰ" (ਬਾ. ਵੌ.)

**ਧਰੋਹ,** [ਸੰ. ਦ੍ਰੋਹ] ਪੁ. ਛਲ, ਧੋਖਾ, ਬੇਈਮਾਨੀ, ਬੇਵਫ਼ਾਈ
(ਲਾ. ਕ੍ਰਿ. ਕਮਾਉਣਾ)

**ਧ੍ਰੋਹ,** ਪੁ. ਵੇਖੋ ਧਰੋਹ (ਬਿ.)

**ਧਰੋਹਣਾ,** [ਧਰੋਹ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਧਰੋਹ ਕਰਨਾ

**ਧਰੋਹਰ,** [ਹਿੰ. धरोहर] ਇ. ਕਿਸੇ ਪਾਸ ਥੋੜ੍ਹੇ ਚਿਰ ਲਈ ਧਰੀ ਹੋਈ ਕੋਈ ਚੀਜ਼, ਅਮਾਨਤ, ਸਪੁਰਦੀ, ਸਪੁਰਦ

–ਧਰੋਹਰ ਭੰਗ ਕਰਨਾ, ਮੁਹਾ. ਅਮਾਨਤ ਵਿਚ ਖ਼ਿਆਨਤ ਕਰਨਾ

**ਧਰੋਹਾ,** [ਧਰੋਹ+ਆ] ਪੁ. ਦਗ਼ਾ, ਧਰੋਹ

**ਧਰੋਹੀ,** [ਧਰੋਹ+ਈ] ਵਿ. ਧਰੋਹ ਕਰਨ ਵਾਲਾ (ਬਿ.) ਇ. ਦੁਹਾਈ, ਵਾਸਤਾ

–ਧਰੋਹੀ ਪਾਉਣਾ, ਮੁਹਾ. ਦੁਹਾਈ ਦੇਣਾ

–ਧਰੋਹੀ ਰੱਬ ਦੀ, ਅਖੌ. ਜਦੋਂ ਕਿਸੇ ਆਦਮੀ ਨਾਲ ਬਹੁਤ ਅਨਿਆਂ ਹੋਵੇ, ਉਦੋਂ ਕਹਿੰਦੇ ਹਨ

**ਧਰੋਹੀਆਂ,** [ਧਰੋਹ+ਈਆਂ] ਵਿ. ਧਰੋਹ ਕਮਾਉਣ ਵਾਲਾ, ਧਰੋਹੀ

**ਧਰੋਖਾ,** ਪੁ. ਦੁਆਖਾ (ਪੋਠੋ. ਕੋ.)

**ਧਰੋੜਾ,** [ਧੋੜਾ] ਪੁ. ਉੱਚਾ ਥਾਂ, ਧੋੜਾ (ਪੁਆ. ਕੋ.)

**ਧ੍ਰੌਂਕੜਾ,** ਪੁ. ਤੇਜ਼ ਪਿਆਸ (ਪੋਠੋ. ਕੋ.)

**ਧਰੌਣਾ,** [ਹਿੰ. धसना; ਪ੍ਰਾ. धंस (ਣ) ਸੰ. ध्वन्सत√ ध्वन्स्=ਨਸ਼ਟ ਹੋਣਾ] ਕ੍ਰਿ. ਸਕ. ਜ਼ਮੀਨ, ਮਕਾਨ, ਕੰਧ ਆਦਿ ਦਾ ਲਿਫ ਜਾਣਾ

–ਧਰੌਂ ਜਾਣਾ, ਕ੍ਰਿ. ਸਮਾ. ਜ਼ਮੀਨ, ਮਕਾਨ, ਕੰਧ ਆਦਿ ਦਾ ਲਿਫ ਜਾਣਾ

**ਧਰੌਲ,** [ਧੌਲ[2]] ਇ. ਭਰਵਾਂ ਧੱਫਾ, ਧੌਲ

**ਧਲ-ਘੇਸ,** ਇ. ਮਚਲਾਪਣ, ਘੇਸ (ਪੋਠੋ. ਕੋ.)

**ਧਲਿਆਰਾ,** ਪੁ. ੧. ਡੰਗਰ ਦੇ ਮੂੰਹ ਨੂੰ ਬੰਨ੍ਹਣ ਦਾ ਰੱਸਾ ੨. ਭਰਮ, ਧੋਖਾ (ਬਿ.)



ਧਲਿਆਰਾ

**ਧਲੀ,** [ਧਲ∠ਧੜ=ਢੇਰੀ] ਇ. ੧. ਖੇਤ ਦੇ ਕਿਆਰੇ ਦਾ ਉਹ ਥਾਂ ਜਿਥੇ ਪਾਣੀ ਨਾ ਚੜ੍ਹੇ, ਉੱਚਾ ਥਾਂ
੨. ਘਾਹ ਜਾਂ ਫ਼ਸਲ ਦੀ ਉਹ ਰੁੱਗਲੀ ਜੋ ਆਲੇ ਦੁਆਲੇ ਨਾਲੋਂ ਜ਼ਰਾ ਵਧੇਰੀ ਉੱਚੀ ਹੋਵੇ (ਪੁਆ. ਕੋ.)



ਧਲੀ

–ਧਲੀਆਂ ਕੱਢ ਦੇਣਾ, ਮੁਹਾ. ੧. ਪਧਰਾ ਕਰਨਾ; ੨. ਆਕੜ ਭੰਨ ਦੇਣਾ

–ਧਲੀ ਨਾ ਬੱਝਣਾ, ਮੁਹਾ. ੧. ਅਰਾਮ ਨਾ ਆਉਣਾ, ਚੈਨ ਨਾ ਹੋਣਾ ੨. ਪੈਰ ਨਾ ਜੰਮਣਾ (ਪੁਆ. ਕੋ.)

–ਧਲੀ ਮਾਰਨਾ, ਮੁਹਾ. ਟੋਏ ਟਿੱਬੇ ਸਾਫ਼ ਕਰਨਾ, ਪੱਧਰਾ ਕਰਨਾ, (ਪੁਆ. ਕੋ.)

**ਧਲੂਖਣਾ[1],** ਕ੍ਰਿ. ਸਕ. ਰਤਾ ਕੁ ਘਿਉ ਨਾਲ ਰੋਟੀ ਚੋਪੜਨਾ, ਧਰੂਖਣਾ (ਬਿ.)

**ਧਲੂਖਣਾ[2],** [ਧ<ਧੂਆਂ+ਲੁਖਣਾ=ਲੂਸਣਾ] ਕ੍ਰਿ. ਸਕ. ਲੂਸਣਾ :
"ਅਸਾਂ ਨਹੀਓਂ ਕਲੁ ਤੋਂ ਪਕਾ ਪਕਾ ਅੱਗੇ ਧਰਨੀਆਂ, ਹੱਥ ਅਸੀਂ ਧਲੂਖੀਏ" (ਪ੍ਰੀਤ ਲੜੀ)

**ਧੂਨੀ,** ਇ. ਵੇਖੋ ਧੁਨੀ

**ਧੰਵਰੀ,** ਇ. ਖ਼ਰਾਦ ਨੂੰ ਚਲਾਉਣ ਵਾਲੀ ਕਮਾਣ (ਜਟਕੀ)

**ਧਵਲ,** [ਸੰ. धवल] ਵਿ. ਚਿੱਟਾ
ਪੁ. ਪੁਰਾਣਾਂ ਅਨੁਸਾਰ ਉਹ ਬੈਲ ਜਿਸਨੇ ਪ੍ਰਿਥਵੀ ਚੁਕੀ ਹੋਈ ਹੈ
"ਧਵਲੈ ਉਪਰਿ ਕੇਤਾ ਭਾਰੁ" (ਜਪੁ.)

–ਧਵਲਹਰ, ਪੁ. ਰਾਜਮੰਦਰ :
"ਇਹੁ ਜਗੁ ਧੂਏ ਕਾ ਧਵਲਹਰੁ"
(ਵਾਰ ਮਾਝ ਮ: ੧)

**ਧਵਲਾ,** (ਮਲ.) ਵਿ. ਪੁ. ਵੇਖੋ ਧੌਲਾ

**ਧਵਾਂਹ,** [ਧੂਆਂ] ਪੁ. ਛੱਤ ਅਤੇ ਕੰਧਾਂ ਉਤੇ ਜੰਮਿਆ ਹੋਇਆ ਧੂਆਂ, ਧਵਾਂਖ (ਮ. ਸਿੰ.)

**ਧਵਾਹਾਂ,** ਪੁ. ਵੇਖੋ ਧਵਾਂਹ (ਬਿ.)

**ਧਵਾਕਲਾ,** ਵਿ. ਵੇਖੋ ਧਵਾਂਖਲਾ

**ਧਵਾਂਖ,** ਪੁ. ਵੇਖੋ ਧੁਆਂਖ (ਪੋਠੋ. ਕੋ.)

**ਧਵਾਂਖਣਾ,** ਕ੍ਰਿ. ਅਕ. ਵੇਖੋ ਧੁਆਖਣਾ (ਪੋਠੋ. ਕੋ)

**ਧਵਾਂਖਲਾ,** [ਧਵਾਂਖ+ਲਾ] ਵਿ. ਧਵਾਂਖ ਵਾਲਾ, ਕਾਲਾ

**ਧਵਾਂਖਿਆ,** [ਧਵਾਂਖ (ਣਾ)+ਇਆ] ਵਿ.
ਧੂੰਏ ਦੀ ਕਾਲਖ ਨਾਲ ਕਾਲਾ ਹੋਇਆ ਹੋਇਆ (ਪੋਠੋ.)

**ਧਵਾਲ,** ਇ. ਵੇਖੋ ਧਮਾਲ :
"ਇਸ਼ਕ ਮੁਨਾਦੀ ਫਿਰ ਗਈ
ਘਰ ਘਰ ਪਵੇ ਧਵਾਲ"
(ਮਿਰਜ਼ਾ ਸਾਹਿਬਾਂ-ਭਗਵਾਨ ਸਿੰਘ)

**ਧਵਾਵਣ,** [ਧਾਵਣ] ਕ੍ਰਿ. ਸਕ. ਨੁਹਾਉਣਾ (ਜਟਕੀ)

**ਧਵਿੱਚ,** [ਧ=ਅੱਧ+ਵਿੱਚ] ਕ੍ਰਿ. ਵਿ. ਅੱਧ ਵਿੱਚ, ਵਿਚਕਾਰ (ਪੰਜਾਬੀ ਪੰਜਾਬੀ ਕੋਸ਼)

**ਧੜ¹,** ਇ. ੧. ਗਾਹਣ ਦੇ ਮਗਰੋਂ ਮਿਲੇ ਹੋਏ ਤੂੜੀ ਅਤੇ ਦਾਣਿਆਂ ਦਾ ਢੇਰ;
੨. ਉਡਾਉਣ ਮਗਰੋਂ ਇਕੱਠੀ ਕੀਤੀ ਤੂੜੀ ਦਾ ਉਹ ਢੇਰ ਜਿਸ ਉਤੇ ਮਿੱਟੀ ਦਾ ਲੇਪ ਕੀਤਾ ਜਾਂਦਾ ਹੈ



ਧੜ

–ਧੜ ਉਡਾਉਣਾ, ਮੁਹਾ. ਗਾਹੇ ਹੋਏ ਅਨਾਜ ਨੂੰ ਹਵਾ ਵਿੱਚ ਉਡਾ ਕੇ ਦਾਣੇ ਅਤੇ ਤੂੜੀ ਨੂੰ ਵਖਰਾ ਵਖਰਾ ਕਰਨਾ

–ਧੜ ਕੱਢਣਾ, ਮੁਹਾ. ਢੇਰ ਬਣਾਉਣਾ

–ਧੜ ਧੁੱਤ, ਪੁ. ਢੇਰ
"ਜਿਉਂ ਹਥਿਆਰੀ ਮਾਰੀਅਨ
ਤਿਉਂ ਤਿਉਂ ਦਰਬ ਹੋਇ ਧੜਧੁੱਤੇ" (ਭਾ.ਗੁ.)

–ਧੜ ਲਾਉਣਾ, ਮੁਹਾ. ਗਾਹੀ ਹੋਈ ਫ਼ਸਲ ਇਕਠੀ ਕਰਨਾ

**ਧੜ²,** [ਧੜਾ¹] ਇ. ਪਾਰਟੀ, ਧੜਾ (ਸ਼ਾਹ ਪੁਰੀ)

–ਧੜਦਾਰੀ, ਇ. ਧੜੇਬਾਜ਼ੀ, ਧੜੇਬੰਦੀ (ਜਟਕੀ)

**ਧੜ³,** [ਪ੍ਰਾ. ਖੜ; ਟ. ਕ. ਹਿੰ. ਗੁ. ਮਰਾ. ਖੜ, ਬੰਗ. ਕੁਮਾ. ਨੇਪਾ. ਧੜ=ਸਰੀਰ ਜਾਂ ਦਰਖ਼ਤ ਦਾ ਤਣਾ] ਪੁ.
ਸਿਰ ਨੂੰ ਛੱਡ ਕੇ ਬਾਕੀ ਸਰੀਰ



ਧੜ

–ਧੜ ਮਾਰਿਆ ਜਾਣਾ, ਮੁਹਾ. ਅਧਰੰਗ ਹੋ ਜਾਣਾ

–ਧੜ ਰਹਿ ਜਾਣਾ, ਮੁਹਾ. ਅਧਰੰਗ ਹੋ ਜਾਣਾ

–ਧੜਵੈਲ, ਵਿ. ਮੋਟਾ ਧੜੱਲਾ (ਪੋਠੋ. ਕੋ.)

**ਧੜਕ,** [ਧੜਕਣਾ] ਪੁ. ੧. ਡਰ, ਖ਼ੌਫ਼, ਸਹਿਮ, ਧੜਕਾ;
੨. ਬੇਕਰਾਰੀ, ਬੇਚੈਨੀ

**ਧੜਕਣ,** [ਧੜਕਣਾ] ਇ. ੧. ਦਿਲ ਦੀ ਹਰਕਤ;
੨. ਬੇਚੈਨੀ, ਬੇਕਰਾਰੀ

**ਧੜਕਣਾ,** [ਹਿੰ. ਧੜਕਨਾ; ਸਿੰ. ਧੜਕਣੁ; ਗੁ. ਧੜਕਣੂੰ; ਮਰਾ. ਧੜਕਣੇਂ; ਨੇਪਾ. ਧੜਕਨੁ] ਕ੍ਰਿ. ਅਕ.
੧. ਦਿਲ ਦਾ ਧਕ ਧਕ ਕਰਨਾ;
੨. ਡਰ ਨਾਲ ਕੰਬਣਾ

–ਜੀ ਧੜਕਣਾ, ਕ੍ਰਿ. ਸਮਾ. ਦਿਲ ਦਾ ਧਕ ਧਕ ਕਰਨਾ (ਮ. ਸਿੰ.)

**ਧੜਕਾ,** [ਧੜਕ (ਣਾ)+ਆ] ਪੁ.
੧. ਡਰ, ਭੈ, ਖ਼ੌਫ਼ (ਲਾ. ਕ੍ਰਿ. ਖਾਣਾ);
੨. ਦਿਲ ਚੀ ਧੜਕਣ;
੩. ਧੜਾਕਾ, ਕੰਬਣੀ (ਬਿ.) (ਲਾ. ਕ੍ਰਿ. ਪੈਣਾ)

–ਧੜਕਾ ਚੁੱਕਿਆ ਜਾਣਾ, ਮੁਹਾ. ਡਰ ਨਾ ਰਹਿਣਾ

**ਧੜੱਕਾ,** ਪੁ. ਵੇਖੋ ਧੜਕਾ

**ਧੜਕਾਉਣਾ,** [ਧੜਕਣਾ] ਕ੍ਰਿ. ਸਕ. ਸਹਿਮ ਪਾਉਣਾ (ਬਿ.)

**ਧੜਕੀ,** [ਧੜਕ (ਾ)+ਈ] ਇ.
੧. ਡਰ, ਖ਼ੌਫ਼, ਤੌਖਲਾ;
੨. ਦਿਲ ਦੀ ਧੜਕਣ (ਲਾ. ਕ੍ਰਿ. ਪੈਣਾ)

**ਧੜੰਗਾ,** ਪੁ. ਇਕ ਨਿਰਾਰਥਕ ਸ਼ਬਦ ਜੋ ਨੰਗਾ ਸ਼ਬਦ ਦੇ ਪਿਛੋਂ ਆਉਂਦਾ ਹੈ, ਜਿਵੇਂ ਨੰਗਾ ਧੜੰਗਾ

**ਧੜਤ¹,** ਪੁ. ਵੇਖੋ ਧੜਥ¹ (ਬਿ.)

**ਧੜਤ²,** ਪੁ. ਵੇਖੋ ਧੜਥ² (ਬਿ.)

**ਧੜਥ¹,** [ਧੜ (ਾ)¹+ਥ] ਪੁ.
੧. ਧੜਵਾਈ ਦਾ ਕੰਮ;
੨. ਵਿਕੀ ਹੋਈ ਜਿਨਸ ਦੀ ਦਸਤੂਰੀ

**ਧੜਥ²,** [ਧੜ¹+ਥ] ਪੁ. ਤੋਲੇ ਜਾਣ ਵਾਲੇ ਅਨਾਜ ਆਦਿ ਦਾ ਢੇਰ :
"ਕਿਸੇ ਵਟੋ ਜਾਂ ਧੜੀ ਦਾ ਭਾ ਪੁਛਿਆ,
ਇਹਨਾਂ ਮਣਾਂ ਦਾ ਧੜਥ ਹੀ ਤੋਲ ਦਿੱਤਾ"
(ਪਤਝੜ ਦੇ ਫੁੱਲ-ਵੰਤਾ)

**ਧੜਧੰਮੜ,** [ਸ਼ਾ. ਸ਼ਬਦਾਨੁ.] ਕ੍ਰਿ. ਵਿ. ਧੜਾ ਧੜ, ਲਗਾਤਾਰ
"ਲੂਣ ਹਰਾਮੀ ਗੁਨਹਗਾਰ ਧੜਧੰਮੜ ਧੜੀਐ" (ਭਾਗੁ.)

**ਧੜਧੜ,** ਕ੍ਰਿ. ਵਿ. ਵੇਖੋ ਧੜਾਧੜ

**ਧੜੱਪਾ,** [ਧੜ¹+ਪਾ] ਪੁ. ਇਕੱਠੀ ਕੀਤੀ ਤੂੜੀ ਦਾ ਢੇਰ ਜਿਸ ਉਤੇ ਮਿੱਟੀ ਦਾ ਲੇਪ ਕੀਤਾ ਜਾਂਦਾ ਹੈ :
"ਐਤਕੀਂ ਅਸੀਂ ਬੋਹਲ ਚਾ ਕੇ ਤੂੜੀ ਦੇ ਧੜੱਪੇ ਲਿੰਬਦੇ ਸਾਂ"
(ਪੰਜ ਦਰਿਆ)

**ਧੜਬ,** [ਧੜ (1)[1]+ਬ] ਪੁ. ਧੜਵਾਈ ਦਾ ਕੰਮ, ਧੜਵਾਈ ਦਾ ਪੇਸ਼ਾ (ਕਾ.)

**ਧੜੰਮ,** [ਸ਼ਬਦਾਨੁ.] ਪੁ. ਕਿਸੇ ਭਾਰੀ ਚੀਜ਼ ਦੇ ਡਿੱਗਣ ਦੀ ਅਵਾਜ਼

–ਧੜੰਮ ਕਰ ਕੇ, ਕ੍ਰਿ. ਵਿ. ਜ਼ੋਰ ਨਾਲ

**ਧੜੱਲ,** [ਧੜ=ਸ਼ਰੀਰ+ਲ] ਵਿ. ਨੰਗਾ (ਬਿ.)

–ਨੰਗਾ ਧੜੱਲਾ, ਵਿ. ਬਿਲਕੁਲ ਨੰਗਾ (ਬਿ.)

**ਧੜੱਲਾ,** [ਸ਼ਬਦਾਨੁ.] ਪੁ.
੧. ਮੀਂਹ ਜਾਂ ਗੜੇ ਪੈਣ ਦੀ ਅਵਾਜ਼;
੨. ਭੀੜ ਦਾ ਰੌਲਾ ਗੌਲਾ;
੩. ਹਥੌੜੇ ਦੀ ਅਵਾਜ਼;
੪. ਜ਼ੋਰ ਦਾ ਮੀਂਹ;
੫. ਭੀੜ ਭੜੱਕਾ (ਬਿ.)

–ਧੜੱਲੇਦਾਰ, ਵਿ. ਰੋਹਬਦਾਰ, ਰੋਹਬਵਾਲਾ

**ਧੜਵਾਇਣ,** [ਧੜਵਾ (ਈ)[1]+ਇਣ] ਇ.
੧. ਧੜਵਾਈ ਦੀ ਵਹੁਟੀ;
੨. ਧੜਵਾਈ ਦਾ ਕੰਮ ਕਰਨ ਵਾਲੀ ਇਸਤਰੀ

**ਧੜਵਾਈ[1],** [ਧੜ (1)[1]+ਵਾਈ]
ਪੁ. ੧. ਤੋਲਣ ਵਾਲਾ ਆਦਮੀ, ਤੋਲਾ;
੨. ਪਿੰਡ ਦਾ ਲੇਖਾ ਕਰਨ ਵਾਲਾ (ਬਿ.)
ਇ. ਤੋਲਣ ਦਾ ਕੰਮ ਜਾਂ ਮਜ਼ਦੂਰੀ

–ਧੜਵਾਈਗਰੀ, ਇ. ਵੇਖੋ ਧੜਵਾਈਗੀਰੀ (ਬਿ.)

–ਧੜਵਾਈਗੀਰੀ, ਇ. ਧੜਵਾਈ ਦਾ ਕੰਮ (ਬਿ.)

**ਧੜਵਾਈ[2],** ਪੁ. ਵੇਖੋ ਧਾੜਵੀ (ਜਟਕੀ)

**ਧੜਵੇਈ,** ਪੁ. ਵੇਖੋ ਧਾੜਵੀ (ਸ਼ਾਹਪੁਰੀ)

**ਧੜਵੈਲ,** [ਧੜਵ∠ਧਾੜਵੀ+ਐਲ] ਪੁ. ਧਾੜਵੀ :
"ਠੱਪਣੇ ਉਹ ਮੁਜ਼ੀ ਅਸਾਂ, ਜੋ ਬਣ ਕੇ ਧੜਵੈਲ,
ਵੱਡੀਆਂ ਲੁਟਾਂ ਪਾਣ ਲਈ ਵਧਦੇ ਆਉਂਦੇ ਸਹਿਲ"
(ਮਹਾਂ ਬਲੀ–ਅਵਤਾਰ ਸਿੰਘ ਆਜ਼ਾਦ)

**ਧੜਾ[1],** [ਹਿੰ. ਧੜਾ] ਪੁ.
੧. ਤਕੜੀ ਦੇ ਦੋਹਾਂ ਪਾਸਿਆਂ ਨੂੰ ਇਕੋ ਜਿਹਾ ਕਰਨ ਲਈ ਹੌਲੇ ਪਾਸੇ ਪਾਈ ਹੋਈ ਚੀਜ਼ ਦਾ ਭਾਰ;
੨. ਪਾਰਟੀ, ਧਿਰ;
੩. ਧੜੇਬਾਜ਼ ਪਾਰਟੀ (ਮ. ਸਿੰ.)



ਧੜਾ

–ਧੜਾ ਕਰਣ, ਮੁਹਾ. ਵੇਖੋ ਧੜਾ ਕਰਨਾ (ਜਟਕੀ)

–ਧੜਾ ਕਰਨਾ, ਮੁਹਾ.
੧. ਜਿਸ ਭਾਂਡੇ ਆਦਿ ਵਿਚ ਕੋਈ ਚੀਜ਼ ਤੋਲਣੀ ਹੋਵੇ, ਤਕੜੀ ਦੇ ਇਕ ਪਲੜੇ ਵਿਚ ਉਸ ਨੂੰ ਰਖ ਕੇ ਦੂਜੇ ਪਾਸੇ ਉਸ ਦੇ ਭਾਰ ਦੇ ਬਰਾਬਰ ਕੋਈ ਚੀਜ਼ ਪਾਉਣਾ
੨. ਹਮਾਇਤ ਕਰਨਾ, ਪੱਖ ਕਰਨਾ

–ਧੜਾ ਪੱਕਣਾ, ਮੁਹਾ. ਯਾਰੀ ਲੱਗੀ ਹੋਣਾ :
"ਵਿਚੋਂ ਜੀਉਂਦਾ ਭੇਦ ਨਾ ਦੱਸਨਾ ਏਂ,
ਕਿਸੇ ਨਾਲ ਤੇਰਾ ਧੜਾ ਪੱਕਿਆ ਵੇ"
(ਰਾਜਾ ਭਰਥਰੀ–ਕਾਲੀਦਾਸ)

–ਧੜਾ ਬਣਾਉਣਾ, ਮੁਹਾ. ਆਪਣੇ ਹਮਾਇਤੀ ਪੈਦਾ ਕਰਨਾ

–ਧੜਿਉਂ ਲਾਹੀ ਲੈਣਾ, ਮੁਹਾ. ਲੁੱਟ ਲੈਣਾ, ਠੱਗ ਲੈਣਾ (ਪੋਠੋ. ਕੋ.)

–ਧੜਿਉਂ ਲਾਹੁਣਾ, (ਪੋਠੋ.) ਮੁਹਾ. ਕਿਸੇ ਪਾਸੋਂ ਬਹੁਤ ਸਾਰਾ ਨਫ਼ਾ ਕਮਾ ਲੈਣਾ

–ਧੜੇ ਦਾ ਪੱਕਾ, ਵਿ. ਆਪਣੇ ਧੜੇ ਦਾ ਸਾਥ ਨਾ ਛੱਡਣ ਵਾਲਾ

–ਧੜੇਵੰਦੀ, ਇ. ਧੜੇਬਾਜ਼ੀ (ਕਾ.)

–ਧੜੇਮਾਰ, ਵਿ. ਡੰਡੀ ਮਾਰ

**ਧੜਾ[2],** ਪੁ. ਖੇਤ ਦੀ ਵੱਟ, ਹਦਬੰਨ੍ਹਾ (ਸ਼ਾਹਪੁਰੀ)

**ਧੜਾ,** [ਧੜੰਮ] ਪੁ. ਕਿਸੇ ਭਾਰੀ ਚੀਜ਼ ਦੇ ਜ਼ਮੀਨ ਤੇ ਡਿਗਣ ਦੀ ਅਵਾਜ਼

**ਧੜਾਕਾ,** [ਸ਼ਬਦਾਨੁ.] ਪੁ.
੧. ਕਿਸੇ ਕਰੜੀ ਚੀਜ਼ ਦੇ ਟੁੱਟਣ ਜਾਂ ਬੰਦੂਕ ਆਦਿਕ ਦੇ ਚੱਲਣ ਦੀ ਅਵਾਜ਼;
੨. ਖੜਾਕਾ

**ਧੜਾ ਧੜ,** [ਸ਼ਬਦਾਨੁ.] ਕ੍ਰਿ. ਵਿ.
੧. ਉਪਰੋ ਥਲੀ, ਤੋਪ ਆਦਿ ਦੇ ਦਾਗਣੇ ਦੀ ਲਗਾਤਾਰ ਅਵਾਜ਼ (ਕਾ.);
੨. ਲਗਾਤਾਰ

–ਧੜਾਧੜ ਪੈਣੀਆਂ, ਮੁਹਾ. ਬਹੁਤ ਜ਼ਿਆਦਾ ਮਾਰ ਪੈਣਾ

–ਧੜਾਧੜ ਮਾਰਨਾ, ਮੁਹਾ. ਬਹੁਤ ਜ਼ਿਆਦਾ ਮਾਰਨਾ (ਮ. ਸਿੰ.)

–ਧੜਾਧੜ ਵਿਕਣਾ, ਮੁਹਾ. ਕਿਸੇ ਚੀਜ਼ ਦਾ ਹੱਥੋ ਹੱਥ ਵਿੱਕਣਾ

**ਧੜਿੱਕੀ,** [ਧੜਕੀ] ਇ. ੧. ਧੜਾਕਾਂ;
੨. ਧੁੜਕੀ (ਪੋਠੋ. ਕੋ.)

**ਧੜੇਬਾਜ਼,** [ਧੜ (1)[1]+ਬਾਜ਼] ਵਿ.
ਕਿਸੇ ਖ਼ਾਸ ਧੜੇ ਦੀ ਹਮਾਇਤ ਕਰਨ ਵਾਲਾ ਧੜੇ ਬਣਾਉਣ ਵਾਲਾ,

–ਧੜੇਬਾਜੀ, ਇ. ਪਾਰਟੀਬਾਜ਼ੀ, ਧੜੇਬੰਦੀ

**ਧੜੀ**[1], [ਧੜ (੧)[1]+ਈ] ਇ.
੧. ਦਸ ਸੇਰ ਦਾ ਭਾਰ ਜਾਂ ਵੱਟਾ;
੨. ਪੰਜ ਸੇਰ ਦਾ ਭਾਰ ਜਾਂ ਵੱਟਾ




ਧੜੀ

–ਧੜੀਆਂ ਤੁਲਣਾ, ਮੁਹਾ. ਤਾਕਤ ਅਜ਼ਮਾਈ ਹੋਣਾ, ਮੁਕਾਬਲਾ ਹੋਣਾ :
"ਉਥੇ ਖਲਿਆਂ ਨੂੰ ਨਾ ਬੁਲਾਇਆ ਸੁ,
ਤੇਰੀਆਂ ਤੇ ਸਾਡੀਆਂ ਤੁਲਸਣ ਧੜੀਆਂ"
(ਬਾ. ਚੇ.)

**ਧੜੀ**[2], [ਹਿੰ. ਖੜ੍ਹ, ∠ਸੰ. ਖਾਰ] ਇ.
੧. ਗੋਟੇ ਕਿਨਾਰੀ ਦੀ ਕੰਨੀ, ਮਗਜ਼ੀ :
"ਸਾਚੁ ਧੜੀ ਧਨ ਮਾਂਡੀਐ"
(ਸ੍ਰੀ. ਅ. ਮ: ੫)
੨. ਕਪੜੇ ਦੇ ਥਾਨ ਦੀ ਪਰਤ;
੩. ਦੰਦਾਂ ਉੱਤੇ ਮਿੱਸੀ ਦੀ ਲਕੀਰ;
੪. ਵਾਲਾਂ ਵਿਚ ਲਾਈ ਹੋਈ ਸੰਧੂਰ ਦੀ ਲਕੀਰ:
"ਧੜੀ ਸਿਰ ਨੂੰ ਲਾਂਵਦੀ ਲੈ ਲੈ ਸਿਰ ਦਾ ਖ਼ੂਨ";
੫. ਵਾਲਾਂ ਦਾ ਚੀਰ (ਜਟਕੀ);
੬. ਇਸਤਰੀਆਂ ਦੀਆਂ ਪੁੜਪੁੜੀਆਂ ਉੱਤੇ ਗੁੰਦੇ ਹੋਏ ਵਾਲ;
੭. ਇਸਤਰੀਆਂ ਦਾ ਵਿਆਹ ਪਿਛੋਂ ਸਾਰੀ ਉਮਰ ਲਈ ਵਾਲ ਬਣਾਉਣ ਦਾ ਤਰੀਕਾ ਜਿਸ ਵਿਚ ਮੱਥੇ ਦੇ ਵਾਲ ਦੀਆਂ ਪਟੀਆਂ ਬਣਾਈਆਂ ਜਾਂਦੀਆ ਹਨ ਅਤੇ ਪਿਛੋਂ ਗੁਤ ਕੀਤੀ ਜਾਂਦੀ ਹੈ (ਮ. ਸਿੰ.);
੮. ਦਰਿਆ ਦੀਆਂ ਲਹਿਰਾਂ (ਜਟਕੀ);
੯. ਤੂਫ਼ਾਨੀ ਸਮੁੰਦਰ (ਸ਼ਾਹਪੁਰੀ)

–ਧੜੀਆਂ ਮਾਰਣ, ਮੁਹਾ.
੧. ਲਹਿਰਾਂ ਮਾਰਨਾ, ਛੱਲਾਂ ਮਾਰ ਕੇ ਵਗਣਾ (ਦਰਿਆ ਆਦਿ ਦਾ);
੨. ਤੇਜ਼ ਚਲਣਾ (ਪਾਣੀ ਦਾ) (ਜਟਕੀ)

–ਧੜੀ ਜਮਾਉਣਾ, ਮੁਹਾ.
੧. ਬੁਲਾਂ ਉਤੇ ਮਿੱਸੀ ਨਾਲ ਲਕੀਰ ਬਣਾਉਣਾ
੨. ਪੁੜਪੁੜੀਆਂ ਤੇ ਮੇਢੀਆਂ ਬਣਾਉਣਾ (ਮ. ਸਿੰ.)

–ਧੜੀ ਲਾਉਣਾ, ਮੁਹਾ.
੧. ਬੁਲ੍ਹਾਂ ਉਤੇ ਮਿੱਸੀ ਨਾਲ ਲਕੀਰ ਬਣਾਉਣਾ;
੨. ਪੁੜਪੁੜੀਆਂ ਉਤੇ ਮੇਢੀਆਂ ਬਣਾਉਣਾ (ਮ. ਸਿੰ.)

**ਧੜੀ**[3], [ਹਿੰ. ਖਰੀ] ਇ.
ਇਸਤਰੀਆਂ ਦਾ ਕੰਨਾਂ ਦਾ ਇਕ ਗਹਿਣਾ :
"ਧੀਰਜ ਧੜੀ ਬੰਧਾਵੈ ਕਾਮਣਿ" (ਆਸਾ ਮ: ੧)

**ਧੜੀਆ**, ਪੁ. ੧. ਤੋਲਣ ਵਾਲਾ;
੨. ਹਟਵਾਣੀਆ

**ਧੜੀਣਾ**, [ਸ਼ਬਦਾਨੁ.] ਕ੍ਰਿ. ਸਕ. ਵਜਾਉਣਾ :
"ਮਾਂਦਲ ਬੇਦਸਿ ਬਾਜਣੋ ਘਣੋ ਧੜੀਐ ਜੋਇ"
(ਵਾਰ ਮਾਰੂ ੧ ਮ: ੫)

**ਧੜੂਕਾ**, [ਸ਼ਬਦਾਨੁ] ਪੁ. ਸੜੂਕਾ (ਲਾ. ਕ੍ਰਿ. ਲਾਉਣਾ)
(ਪੋਠੋ. ਕੋ.)

**ਧੜੋਂ**, [ਸ਼ਬਦਾਨੁ.] ਇ. ਜ਼ੋਰ ਨਾਲ ਡਿੱਗਣ ਦੀ ਅਵਾਜ਼

**ਧਾ**[1], [ਸ਼ਬਦਾਨੁ.] ਪੁ.
ਤਬਲੇ ਦਾ ਬੋਲ ਅਤੇ ਸਮ ਦਾ ਸਥਾਨ (ਕਾ.)

**ਧਾ**[2], (ਕਾਂਗ.) ਪੁ. ਇਕ ਝਾੜੀ, ਧਾਵੀ (ਮ. ਸਿੰ.)

**ਧਾ**[3], ਇ. ਵੇਖੋ ਢਾਹ

**ਧਾਂ**, ਇ. ਵੇਖੋ ਧਾਂਹ (ਜਟਕੀ)

**ਧਾਉ**, ਪੁ. ਇਕ ਵੱਡਾ ਰੁੱਖ ਜਿਸ ਦੀ ਲਕੜੀ ਪੀਲੇ ਰੰਗ ਦੀ ਲਚਕਦਾਰ ਅਤੇ ਪੱਕੀ ਹੁੰਦੀ ਹੈ। ਇਹ ਖੇਤੀਬਾੜੀ ਦੇ ਸੰਦਾਂ ਨੂੰ ਬਣਾਉਣ ਲਈ ਚੰਗੀ ਸਮਝੀ ਜਾਂਦੀ ਹੈ (Lagerstnaemia Parviflora)
(ਮ. ਸਿ.)

**ਧਾਉਣਾ**[1], [ਸੰ. ਧਾਵਨ√ਧਾ+ਦੌੜਨਾ] ਕ੍ਰਿ. ਅਕ.
੧. ਦੌੜਨਾ, ਜਲਦੀ ਜਲਦੀ ਜਾਣਾ
੨. ਧਾਵਾ ਕਰਨਾ

–ਧਾਉ ਧਾ, ਕ੍ਰਿ. ਵਿ. ਝਟਪਟ, ਤੇਜ਼ੀ ਨਾਲ, ਧਾਉ ਧਾਈ

–ਧਾਉ ਧਾਈ, ਕ੍ਰਿ. ਵਿ. ਝਟ ਪਟ, ਤੇਜ਼ੀ ਨਾਲ

–ਧਾ ਕਰ ਕੇ ਜਾਣਾ, ਮੁਹਾ. ਦੌੜ ਕੇ ਜਾਣਾ, ਛੇਤੀ ਜਾਣਾ

–ਧਾ ਕੇ ਮਿਲਣਾ, ਮੁਹਾ. ਪਿਆਰ ਨਾਲ ਮਿਲਣਾ

–ਧਾ ਜਾਣਾ, ਮੁਹਾ. ਖੁੱਭਣ ਲੱਗਣਾ :
"ਲੱਗਾ ਜ਼ਖ਼ਮ ਅਵੱਲੜਾ ਇਸ਼ਕ ਵਾਲਾ,
ਗਈ ਪੀੜ ਕਲੇਜੜੇ ਧਾ ਜਾਨੀ"
(ਸੋ. ਮ.–ਫਜ਼ਲ ਸ਼ਾਹ)

**ਧਾਉਣਾ**[2], [ਧਰਾਪਣਾ] ਕ੍ਰਿ. ਅਕ.
੧. ਸੰਤੁਸ਼ਟ ਹੋਣਾ;
੨. ਔਲਾਦ ਵਾਲਾ ਹੋਣਾ (ਮ. ਸਿੰ.)

–ਧਾਇਆ ਹੋਇਆ, ਵਿ. ੧. ਸੰਤੁਸ਼ਟ;
੨. ਬਾਲਬੱਚੇਦਾਰ (ਮ. ਸਿੰ.)

**ਧਾਅ,** ਇ. ਵੇਖੋ ਢਾਹ
"ਇਕ ਅੱਧੀ ਧਾਅ ਤਾਂ ਮਾਰੇ ਮਾਹੀ"
(ਇਕ ਚਾਦਰ ਅਧੋਰਾਣੀ)

**ਧਾਆ,** ਇ. ਵੇਖੋ ਢਾਹ (ਪੋਠੋ. ਕੋ.)

–ਧਾਆ ਮਾਰਨਾ, ਮੁਹਾ. ਢਾਹ ਮਾਰਨਾ (ਪੁਆ. ਕੋ.)

**ਧਾਇੰ,** ਪੁ. ਇਕ ਰੁਖ ਜਿਸ ਦੇ ਫਲ ਨਸ਼ੀਲੇ ਹੁੰਦੇ ਹਨ
"ਜੇ ਸਉ ਅੰਮ੍ਰਿਤ ਨੀਰੀਐ
ਭੀ ਬਿਖੁ ਫਲ ਲਾਗੈ ਧਾਇ" (ਆਸਾ ਮ: ੩)

**ਧਾਈ[1],** [ਧਾ (ਉਣਾ)[1]+ਈ] ਇ.
੧. ਹਮਲਾ, ਹਲਾ, ਧਾਵਾ :
"ਦੂਤਮਾਰੇ ਕਰਿ ਧਾਈ ਹੇ"
(ਮਾਰੂ ਸੋਲਹੇ ਮ: ੫)
੨. ਚੌਰਾਸੀ ਦਾ ਗੇੜਾ, ਜੂਨਾਂ ਵਿਚ ਦੌੜਨ ਦੀ ਕਿਰਿਆ
"ਨਾਨਕ ਸਿਮਰੈ, ਏਕੁ ਨਾਮ,
ਫਿਰਿ ਬਹੁੜਿ ਨ ਧਾਈ"
(ਵਾਰ ਬਸੰ.)
੩. ਕਾਹਲੀ (ਬਿ.)

–ਧਾਈ ਮਾਰਨਾ, ਮੁਹਾ. ਧਾਵਾ ਕਰਨਾ

**ਧਾਈ[2],** [ਧਾ (ਉਣਾ[2])+ਈ] ਵਿ.
ਸੰਤੁਸ਼ਟ :
"ਰਜੀ ਧਾਈ ਸਦਾ ਸੁਖ ਜਾਕਾ ਤੂ ਮੀਤ"
(ਆਸਾ ਮ: ੫)

**ਧਾਈ[3],** (ਮੂਲ.) ਇ. ਰੱਸਾ ਵੱਟਣ ਸਮੇਂ ਉਸ ਵਿਚ ਦਿਤਾ
ਜਾਣ ਵਾਲਾ ਸਣ ਦਾ ਮੁਠਾ
(ਮ. ਸਿੰ.)

**ਧਾਈ[4],** [ਧਾ=ਧਾਹ+ਈ] ਪੁ. ਫ਼ਰਿਆਦੀ

**ਧਾਈਂ,** [ਧਾਨ] ਪੁ. ੧. ਮੁੰਜੀ;
੨. ਮੋਟੇ ਜਾਂ ਚਿੱਟੇ ਚਾਉਲ

–ਧਾਈਂਆਂ ਵਾਲਾ ਪਿੰਡ ਪਰਾਲੀਓਂ ਦਿਸ ਪੈਂਦਾ ਹੈ, ] ਅਖੌ.
ਜਦੋਂ ਕਿਸੇ ਚੀਜ਼ ਦੀ ਬਾਹਰਲੀ ਮਾਮੂਲੀ ਨਿਸ਼ਾਨੀ
ਤੋਂ ਉਸ ਦੇ ਪੂਰੇ ਗੁਣਾਂ ਅਵਗੁਣਾਂ ਦਾ ਪਤਾ ਲੱਗ
ਸਕਦਾ ਹੋਵੇ, ਉਦੋਂ ਆਖਦੇ ਹਨ

–ਧਾਈਂ ਨਾਲ ਡੀਲਾ ਵੀ ਛੜਿਆ ਜਾਂਦਾ ਹੈ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਣਕ ਨਾਲ
ਘੁਣ ਵੀ ਪਿਸ ਜਾਂਦਾ ਹੈ, ਉਦੋਂ ਕਹਿੰਦੇ ਹਨ

**ਧਾਂਸ[1],** [ਸ਼ਬਦਾਨੁ.] ਪੁ.
੧. ਸੁੱਕੇ ਤਮਾਕੂ, ਮਿਰਚ ਤੇ ਨਸਵਾਰ ਦੀ ਹਵਾੜ ਤੋਂ
ਪੈਦਾ ਹੋਈ ਖੰਘ;
੨. ਡੰਗਰਾਂ ਦੀ ਖੰਘ, ਹੌਂਕਣੀ

–ਧਾਂਸ ਚੜ੍ਹਨਾ, ਮੁਹਾ. ਮਿਰਚਾਂ ਜਾਂ ਸੁਕੇ ਤਮਾਕੂ ਆਦਿ ਦੀ
ਨਾਸਾਂ ਵਿਚ ਚੜ੍ਹਨ ਕਰਕੇ ਖੰਘ ਜਾਂ
ਨਿੱਛ ਆਉਣਾ

–ਧਾਂਸ ਦੇਣਾ, ਮੁਹਾ. ੧. ਧਮਕਾਉਣਾ;
੨. ਝਿੜਕਣਾਂ, ਤੰਗ ਕਰਨਾ (ਬਿ.)

**ਧਾਂਸ[2],** [ਧੱਸਣਾ] ਪੁ. ਲੋਹੇ ਦੀ ਮੇਖ (ਬਿ.)

**ਧਾਂਸਣਾ,** [ਧਾਂਸ[1]+ਣਾ] ਕ੍ਰਿ. ਅਕ.
ਗਊ ਘੋੜੇ ਆਦਿ ਦਾ ਖੰਘਣਾ (ਬਿ.)

**ਧਾਂਸਾ[1],** ਪੁ. ਵੇਖੋ ਧਾਸਾ[1] (ਬਿ.)

**ਧਾਂਸਾ[2],** ਪੁ. ਵੇਖੋ ਧੱਸਾ[2] (ਬਿ.)

**ਧਾਸਾ[3],** ਪੁ. ੧. ਜੁੱਤੀ ਦੀ ਅੱਡੀ ਉੱਤੇ ਲੱਗੇ ਚਮੜੇ ਦਾ
ਖੜਵਾਂ ਟੁਕੜਾ (ਜਟਕੀ)
੨. ਦਰਵਾਜ਼ੇ ਦਾ ਉਪਰਲਾ ਲੈਨਟਰ

**ਧੱਸਾ[1],** ਪੁ. ਸੁਗੰਧੀ (ਮ. ਸਿੰ.)

**ਧੱਸਾ[2],** [ਧੱਸਣਾ] ਪੁ. ਡਰਾਵਾ, ਧਮਕੀ, ਦਾਬਾ

–ਦਾਬਾ ਧੱਸਾ, ਪੁ. ਡਰਾਵਾ, ਧਮਕੀ (ਮ. ਸਿੰ.)

**ਧਾਂਸੀ,** [ਧਾਂਸ[1]+ਈ] ਇ. ਪਸ਼ੂਆਂ ਦੀ ਖੰਘ, ਹੌਂਕਣੀ

**ਧਾਹ,** ਇ. ਵੇਖੋ ਢਾਹ

–ਧਾਹ ਨਾ ਧਰਨੀ, ਮੁਹਾ. ਧੀਰਜ ਨਾ ਧਰਨਾ

–ਧਾਹ ਮਾਰਨਾ, ਮੁਹਾ. ਕਿਸੇ ਦਾ ਨਾਉਂ ਲੈ ਕੇ ਉਚੇ ਉਚੇ ਰੋਣਾ,
ਉਚੇ ਰੋਣਾ

–ਧਾਹਾਂ (ਧਾਹੀਂ) ਨਿਕਲਣਾ, ਮੁਹਾ. ਰੋਣ ਨਿਕਲ ਜਾਣਾ,
ਭੁੱਬਾਂ ਨਿਕਲ ਜਾਣਾ

**ਧਾਂਹ,** [ਢਾਹ] ਇ. ਦੁਹਾਈ (ਜਟਕੀ)

–ਧਾਂਹ ਡੇਵਣ, ਮੁਹਾ. ਹਾੜੇ ਕੱਢਣਾ (ਜਟਕੀ)

**ਧਾਹਣਾ,** ਕ੍ਰਿ. ਅਕ. ਵੇਖੋ ਧਾਉਣਾ[1] :
"ਧਾਹਣਾ ਰੂਹ ਜਨਾਬੇ ਖ਼ਵਾਬੋਂ ਬੁਤ ਸਮੇਤ ਚਲੀਂਦੇ"
(ਮਿਹਰਾਜ ਨਾਮਾ–ਕਾਦਰਯਾਰ)

**ਧਾਹੜੀ,** [ਧਾਹ+ੜੀ] ਇ. ਧਾਹ, ਢਾਹ :
"ਦੇਵਲ ਦੇਵਲ ਧਾਹੜੀ ਦੇਸਹਿ"
(ਸ. ਕਬੀਰ)

**ਧਾਕ,** [ਟ. ਕ. ਹਿੰ. ਧਾਂਕ=ਸ਼ਾਨ; ਸਿੰ. ਧਾਕ, ਧਾਕੋ; ਗੁ.
ਧਾਕ=ਡਰ; ਮਰਾ. ਧਾਕ; ਨੇਪਾ. ਧਾਕ=ਸ਼ਾਨ] ਇ.
੧. ਪ੍ਰਸਿੱਧੀ, ਮਸ਼ਹੂਰੀ, ਸ਼ੁਹਰਤ;
੨. ਠਾਠ ਬਾਠ;
੩. ਡਰ, ਸਹਿਮ, ਖ਼ੌਫ਼ (ਲਾ. ਕ੍ਰਿ. ਪੈਣਾ)

–ਧਾਕ ਜੰਮਣਾ, ਮੁਹਾ. ਰੋਹਬ ਬੈਠਣਾ, ਸਿੱਕਾ ਜੰਮਣਾ

–ਧਾਕ ਜਮਾਉਣਾ, ਮੁਹਾ. ਸਿੱਕਾ ਬਿਠਾਉਣਾ

–ਧਾਕ ਬੈਠਣਾ, ਮੁਹਾ. ਸਿੱਕਾ ਜੰਮ ਜਾਣਾ

**ਧਾਕ**[2], (ਕਾਂਗ.) ਇ. ਛੋਈ ਦਾ ਬਨ੍ਹਿਆ ਹੋਇਆ ਮੂੜ੍ਹਾ (ਮ. ਸਿੰ.)

**ਧਾਕ**[3], [ਧੱਕਾ] ਪੁ. ਧੱਕਾ :

"ਜਿਨ ਰਚਿਆ ਤਿਨ ਦੀਨਾ ਧਾਕੁ" (ਬਿਲਾ. ਮ: ੫)

**ਧਾਂਕ**[1], ਇ. ਵੇਖੋ ਧਾਕ[1]

–ਧਾਂਕ ਬਿਠਾਉਣਾ, ਮੁਹਾ. ਦਬਦਬਾ ਕਾਇਮ ਕਰਨਾ

–ਧਾਂਕ ਪੈ ਜਾਣਾ, ਮੁਹਾ. ਬਹੁਤ ਮਸ਼ਹੂਰੀ ਹੋ ਜਾਣਾ

–ਧਾਂਕ ਮੰਨਣਾ, ਮੁਹਾ. ਆਪਣੇ ਨਾਲੋਂ ਬਲਵਾਨ ਤੇ ਸਿਆਣਾ ਮੰਨਣਾ

**ਧਾਂਕ**[2], ਇ. ਅਨਾਜ ਨਾਲ ਭਰੀਆਂ ਬੋਰੀਆਂ ਦੀ ਥਲੇ ਉਤੇ ਚਿਣਕੇ ਲਾਈ ਤਹਿ (ਲਾ. ਕ੍ਰਿ. ਲਾਉਣਾ)



ਧਾਂਕ

**ਧਾਂਕਾ**, [ਧਾਂਕ+ਆ] ਪੁ. ਪ੍ਰਸਿਧੀ, ਕਾਮਵਰੀ (ਜਟਕੀ)

**ਧਾਂਗ**[1], ਇ. ਵੇਖੋ ਧਾਂਕ[1] (ਮ. ਸਿੰ.)

**ਧਾਂਗ**[2], (ਕਾਂਗ.) ਪੁ. ਸਿਟਿਆਂ ਵਿਚੋਂ ਅਨਾਜ ਕੱਢਣ ਲਈ ਵਰਤੀ ਜਾਣ ਵਾਲੀ ਸੋਟੀ (ਮ. ਸਿੰ.)

**ਧਾਂਖੜ**, ਪੁ. ਹਰਿਆਨੇ ਦੇ ਇਲਾਕੇ ਦੀ ਵਾਹੀ ਕਰਨ ਵਾਲੀ ਇਕ ਜਾਤੀ (ਹਰਿਆਨੇ ਦੇ ਲੋਕ ਗੀਤ)

**ਧਾਗਾ**, [ਟ. ਕ. ਹਿੰ. ਮਰਾ. ਬੰਗ. ਧਾਗਾ; ਸਿੰ. ਗੁ. ਨੇਪਾ. ਧਾਗੋ] ਪੁ. ੧. ਵੱਟੀਆਂ ਹੋਈਆਂ ਸੂਤਰ ਦੀਆਂ ਤਾਰਾਂ, ਡੋਰੀ, ਸੂਤਰੀ;
੨. ਮੰਤਰ ਵਿਧੀ ਨਾਲ ਬੰਨ੍ਹਿਆ ਡੋਰਾ;
੩. ਰੱਸੀ (ਜਟਕੀ);
੪. ਕੰਨਾਂ ਵਿਚ ਪਾਉਣ ਵਾਲਾ ਰੇਸ਼ਮੀ ਧਾਗੇ ਦਾ ਬਣਿਆ ਹੋਇਆ ਇਕ ਗਹਿਣਾ (ਸ਼ਾਹਪਰੀ)
੫. ਲੋਹੇ ਨੂੰ ਕੱਟਣ ਵਾਲੀ ਤਾਰ ਦੀ ਬਣੀ ਹੋਈ ਆਰੀ;
੬. ਉਮਰ (ਬਿ.)



ਧਾਗਾ

–ਧਾਗਾ ਕਰਨਾ, ਮੁਹਾ. ਨਜ਼ਰ ਲਗਣ ਤੋਂ ਜਾਂ ਭੂਤ ਪ੍ਰੇਤ ਦੇ ਭੈੜੇ ਅਸਰ ਤੋਂ ਬਚਾਉਣ ਲਈ ਧਾਗੇ ਉਤੇ ਮੰਤਰ ਪੜ੍ਹਨਾ

–ਧਾਗਾ ਕਰਾਉਣਾ, ਮੁਹਾ.
ਬੱਚਿਆਂ ਨੂੰ ਨਜ਼ਰ ਜਾਂ ਸਾਏ ਆਦਿ ਤੋਂ ਬਚਾਉਣ ਲਈ ਕਿਸੇ ਸੰਤ ਜਾਂ ਫ਼ਕੀਰ ਤੋਂ ਮੰਤਰ ਪੜ੍ਹਵਾ ਕੇ ਧਾਗਾ ਤਿਆਰ ਕਰਵਾਉਣਾ

–ਧਾਗਾ ਖੋਲ੍ਹਣਾ, ਮੁਹਾ.
ਹਿੰਦੂ ਇਸਤਰੀਆਂ ਦਾ ਮੱਘਰ ਦੇ ਮਹੀਨੇ ਚਰ੍ਹੀ ਦੀ ਚੂਰੀ ਬਣਾ ਕੇ ਆਪਣੀ ਵੀਣੀ ਤੋਂ ਧਾਗਾ ਲਾਹੁਣਾ (ਬਿ.)

–ਧਾਗਾ ਟੁੱਟਣਾ, ਮੁਹਾ.
ਮਰਨ ਵੇਲੇ ਸਰੀਰ ਦਾ ਨਿਢਾਲ ਹੋਣਾ (ਅਖਾਣ ਭੰਡਾਰ)

–ਧਾਗਾ ਤਵੀਤ, ਪੁ. ਉਹ ਧਾਗਾ ਤਵੀਤ ਜਿਨ੍ਹਾਂ ਉਤੇ ਮੰਤਰ ਪੜ੍ਹੇ ਗਏ ਹੋਣ

–ਧਾਗਾ ਪਰੋਣਾ, ਮੁਹਾ.
ਸੂਈ, ਖਧੂਈ ਆਦਿ ਵਿਚ ਧਾਗਾ ਪਾਉਣਾ

–ਧਾਗਾ ਪਾਉਣਾ, ਮੁਹਾ.
੧. ਸੂਈ ਦੇ ਨੱਕੇ ਵਿਚੋਂ ਧਾਗਾ ਪਾਰ ਕਰਨਾ;
੨. ਕਿਸੇ ਗਹਿਣੇ ਵਿਚ ਧਾਗਾ ਪਾਉਣਾ ਤਾਂਕਿ ਉਹ ਡਿਗ ਨਾ ਪਏ

–ਧਾਗਾ ਬੰਨ੍ਹਣਾ, ਮੁਹਾ.
ਭਾਦਰੋਂ ਦੇ ਮਹੀਨੇ ਲੱਛਮੀ ਦੇ ਵਰਤ ਤੇ ਹਿੰਦੂ ਇਸਤਰੀਆਂ ਦਾ ਪੀਲੇ ਰੰਗ ਦਾ ਗੰਢਾਂ ਵਾਲਾ ਧਾਗਾ ਬ੍ਰਾਹਮਣੀਆਂ ਤੋਂ ਲੈ ਕੇ ਬੰਨ੍ਹਣਾ

–ਧਾਗਾ ਲੰਮਾ ਨਹੀਂ ਗੰਮਾ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਵਧੀ ਨੂੰ ਕੋਈ ਰੋਕ ਨਹੀਂ ਸਕਦਾ ਤੇ ਘਟੀ ਦਾ ਕੋਈ ਇਲਾਜ ਨਹੀਂ, ਉਦੋਂ ਆਖਦੇ ਹਨ

-ਧਾਗੇ ਵਿਚ ਪਰੋਣਾ, ਮੁਹਾ.
ਇਕ ਮੁੱਠ ਕਰਨਾ, ਸੰਗਠਤ ਕਰਨਾ

**ਧੱਗਾ,** [ਧਾਗਾ] ਪੁ.
੧. ਵੱਟੀਆਂ ਹੋਈਆਂ ਸੂਤਰ ਦੀਆਂ ਤਾਰਾਂ
੨. ਵਾਲਾਂ ਜਾਂ ਸੂਤਰ ਦੀ ਬਣੀ ਹੋਈ ਉਹ ਰੱਸੀ ਜਿਸ ਨਾਲ ਜ਼ੁਗਰ ਨੂੰ ਕਿੱਲੀ ਨਾਲ ਬੰਨ੍ਹਿਆ ਜਾਂਦਾ ਹੈ
੩. ਉਮਰ (ਮ. ਸਿੰ.)

**ਧਾਂਜ,** [ਧਾਨ[1]] ਪੁ. ਝੋਨੇ ਦਾ ਕਣ (ਜਟਕੀ)

**ਧਾਠੂ,** [ਠਾਠਾ] ਪੁ. ਰੁਮਾਲ ਜਿਹੜਾ ਤੀਵੀਆਂ ਸਿਰ ਤੇ ਬੰਨ੍ਹਦੀਆਂ ਹਨ (ਕੁਲੂ ਦੇ ਲੋਕ ਗੀਤ)

**ਧਾਣ[1],** [ਧਾਨ] ਪੁ. ੧. ਝਨਾ
੨. ਝੋਨੇ ਦਾ ਪੌਦਾ (ਮ. ਸਿੰ.)

-ਧੁੱਪਾਂ ਹੋਵੇ ਅੱਧ ਬਰਸਾਤੀ
ਤਾਂ ਧਾਣਾਂ ਜੋ ਨਾ ਥੀਈਂ ਦਰਾਤੀ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਬਰਸਾਤ ਦੇ ਮਹੀਨਿਆਂ ਵਿਚ ਖੁਸ਼ਕ ਮੌਸਮ ਚੌਲਾਂ ਦੀ ਫ਼ਸਲ ਲਈ ਚੰਗਾ ਨਹੀਂ ਹੁੰਦਾ, ਤਾਂ ਕਹਿੰਦੇ ਹਨ (ਮ. ਸਿੰ.)

**ਧਾਣ[2],** [ਦਾਨ] ਪੁ. ਦਾਨ, ਖ਼ੈਰਾਤ (ਬਿ.)

-ਧਾਣ ਕੁਧਾਣ, ਪੁ. ਚੰਗਾ ਮੰਦਾ ਦਾਨ (ਬਿ.)

-ਪੂਜਾ ਧਾਣ, ਪੁ.
ਗੁਰਦਵਾਰੇ ਮੰਦਰਾਂ ਆਦਿ ਵਿਚ ਚੜ੍ਹਿਆ ਚੜ੍ਹਾਵਾ

**ਧਾਣ[3],** ਪੁ. ੧. ਕਾਨੂੰਨੀ ਤੌਰ ਤੇ ਠੀਕ ਜਾਂ ਜਾਇਜ਼ ਗੱਲ,
੨. ਹੱਕ (ਮ. ਸਿੰ.)

**ਧਾਣ[4],** [ਸੰ. ਆਧਾਨ] ਪੁ. ਗਰਭ (ਮ. ਸਿੰ.)

**ਧਾਣਕ,** ਪੁ. ਭੀਲਾਂ ਵਿਚੋਂ ਨਿਕਲੀ ਇਕ ਨੀਚ ਜਾਤੀ
"ਧਾਣਕ ਰੂਪਿ ਰਹਾ ਕਰਤਾਰਾ"
(ਸ੍ਰੀ ਮ: ੧)

**ਧਾਣਾ[1],** [ਧਾਉਣਾ[1]] ਕ੍ਰਿ. ਅਕ.
੧. ਦੌੜਨਾ ਭੱਜਣਾ;
੨. ਬੀਤਣਾ;
੩. ਧੱਸਣਾ; ਵੜਨਾ

**ਧਾਣਾ[2],** ਕ੍ਰਿ. ਅਕ. ਨਹਾਉਣਾ (ਬਿ.)

**ਧਾਣਾ[3],** [ਧਣਨਾ] ਕ੍ਰਿ. ਸਕ.
ਨਵੇਂ ਦੁੱਧ ਕਰਾਉਣਾ,
(ਗਾਂ ਮੱਝ) ਨੂੰ ਹਰਾ ਕਰਾਉਣਾ (ਸ਼ਾਹ ਪੁਰੀ)

**ਧਾਣਾਂ[1],** ਇ. (ਬਹੁ.)
੧. ਛਿਲ ਲੱਥੇ ਹੋਏ ਤੇ ਭੁੱਜੇ ਹੋਏ ਜੌਂ
੨. ਭੁੱਜੇ ਹੋਏ ਦਾਣੇ (ਬਿ.)
(ਲਾ. ਕ੍ਰਿ. ਭੁੱਜਣਾ, ਭੁੰਨਣਾ)

**ਧਾਣਾਂ[2],** ਇ. (ਬਹੁ.) ਢਲੀ ਹੋਈ ਉਮਰ ਵਿਚ ਬੱਚਾ ਜੰਮਣ ਵਾਲੀ ਇਸਤਰੀ ਦੀਆਂ ਛਾਤੀਆਂ
(ਮ. ਸਿੰ.)

**ਧਾਣੇ,** [ਧਣੀਆਂ] ਪੁ. ਵੇਖੋ ਧਨੀਆਂ (ਜਟਕੀ)

**ਧਾਤ,** [ਸੰ. ਧਾਤੁ√ਧਾ=ਧਾਰਨ ਕਰਨਾ] ਇ.
੧. ਖਾਣ ਵਿਚੋਂ ਨਿਕਲਣ ਵਾਲੀ ਕੋਈ ਚੀਜ਼
(ਲੋਹਾ, ਸੋਨਾ, ਕੋਲਾ ਆਦਿ);
੨. ਵੀਰਜ, ਮਣੀ;
੩. ਕਰਤਾਰ, ਜੋ ਸਭ ਨੂੰ ਧਾਰਨ ਕਰਦਾ ਹੈ :
"ਅਸੁਲੁ ਇਕ ਧਾਤੁ" (ਜਪੁ.)
੪. ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਪੰਜ ਵਿਸ਼ੇ:
"ਹਰਿ ਆਪੇ ਪੰਚ ਤਤੁ ਵਿਸਥਾਰਾ
ਵਿਚਿ ਧਾਤੁ ਪੰਚ ਆਪਿ ਤਾਵੈ" (ਬੈਰ. ਮ: ੪)
੫. ਇੰਦ੍ਰੀਆਂ ਜੋ ਵਿਸ਼ਿਆਂ ਨੂੰ ਧਾਰਨ ਕਰਦੀਆਂ ਹਨ :
"ਮਨੁ ਮਾਰੇ ਧਾਤੁ ਮਰਿ ਜਾਇ" (ਗਉ ਮ: ੩)
੬. ਪੰਜ ਤੱਤ ਜੋ ਦੇਹ ਨੂੰ ਧਾਰਨ ਕਰਦੇ ਹਨ :
"ਜਬ ਚੂਕੈ ਪੰਚਧਾਤੁ ਕੀ ਰਚਨਾ"
(ਮਾਰੂ ਕਬੀਰ)
੭. ਮਾਇਆ: "ਲਿਵ ਧਾਤੁ ਦੁਇ ਰਾਹ ਹੈ"
(ਵਾਰ ਸ੍ਰੀ ਮ: ੩)
੮. ਅਵਿਦਿਆ :
"ਸੋਇ ਮੁਕਤ ਜਿ ਮਨੁ ਫਿਰਿ
ਧਾਤੁ ਨ ਲਾਗੈ ਆਇ" (ਗੁਜ ਮ: ੩)
੯. ਜੀਵਾਤਮਾ : "ਧਾਤੁ ਮਿਲੈ ਫੁਨ ਧਾਤੁ ਕਉ
ਸਿਫਤੀ ਸਿਫਤਿ ਸਮਾਇ"
(ਸ੍ਰੀ ਮ: ੧)
੧੦. ਗੁਣ, ਸਿਫ਼ਤ :
"ਜੇਹੀ ਧਾਤੁ ਤੇਹਾ ਤਿਨ ਨਾਉ" (ਸ੍ਰੀ ਮ: ੧)
੧੧. ਵਸਤੂ, ਪਦਾਰਥ :
"ਤ੍ਰੈ ਗੁਣ ਸਭਾ ਧਾਤੁ ਹੈ" (ਸ੍ਰੀ ਮ: ੩)
੧੨. ਸੁਭਾਉ, ਵਾਦੀ :
"ਕੁਤੇ ਚੰਦਨ ਲਾਈਐ ਵੀ ਸੋ ਕੁਤੀ ਧਾਤੁ"
(ਵਾਰ ਮਾਝ ਮ: ੧)
੧੩. ਵਾਸਨਾ, ਰੁਚੀ :
"ਪੰਜਵੈਂ ਖਾਣ ਪੀਅਣ ਕੀ ਧਾਤੁ"
(ਮਾਰ ਮਾਝ ਮ: ੧)
੧੫. ਇਹਤਲਾਮ, ਸੁਪਨ-ਦੋਸ਼ (ਜਟਕੀ)

-ਧਾਤ ਆਉਣਾ, ਮੁਹਾ. ਪਿਸ਼ਾਬ ਦੇ ਨਾਲ ਮਣੀ ਦਾ ਨਿਕਲਣਾ

-ਧਾਤ ਪਤਲੀ ਹੋਣਾ, ਮੁਹਾ. ਪੇਸ਼ਾਬ ਨਾਲ ਵੀਰਜ ਦਾ ਨਿਕਲਣਾ (ਬਿ.)

–ਧਾਤ ਪੈਣਾ, ਮੁਹਾ. ਪੇਸ਼ਾਬ ਨਾਲ ਮਣੀ ਦਾ ਨਿਕਲਣਾ
–ਧਾਤ ਮਾਰਨਾ, ਮੁਹਾ. ਸੋਨਾ, ਚਾਂਦੀ ਆਦਿ ਧਾਤਾਂ ਦਾ ਕੁਸ਼ਤਾ ਬਣਾਉਣਾ
–ਧਾਤ ਵਹਣ, ਮੁਹਾ. ਇਹਤਲਾਮ ਹੋਣਾ (ਜਟਕੀ)
–ਧਾਤ ਵੱਗਣਾ, ਮੁਹਾ. ਧਾਤ ਆਉਣਾ (ਬਿ.)

**ਧਾਂਤ,** [ਧਾਤ] ਇ.
੧. ਖਾਣ ਵਿਚੋਂ ਨਿਕਲਣ ਵਾਲੀ ਕੋਈ ਚੀਜ਼, ਲੋਹਾ, ਸੋਨਾ, ਕੋਲਾ ਆਦਿ;
੨. ਵੀਰਜ, ਮਣੀ (ਮ. ਸਿੰ.)

**ਧਾਤੀ,** [ਧਾਤ+ਈ] ਵਿ. ਧਾਤ ਸਬੰਧੀ, ਧਾਤ ਨਾਲ ਸੰਬੰਧਤ

**ਧਾਤੁਰਬਾਜ਼ੀ,** [ਧਾਤੁਰ∠ਧੂਰਤ∠ਸੰ. ਧੂਰ੍ਤ+ਬਾਜ਼ੀ] ਇ. ਠਗ ਬਾਜ਼ੀ :
"ਧਾਤੁਰਬਾਜ਼ੀ ਸਬਦਿ ਨਿਵਾਰੇ"
(ਰਾਮ. ਅ. ਮ: ੩)

**ਧਾਤੂ,** [ਸੰ. ਧਾਤੁ] ਇ.
੧. ਖਾਣ ਵਿਚੋਂ ਨਿਕਲਣ ਵਾਲੀ ਕੋਈ ਚੀਜ਼ (ਲੋਹਾ, ਸੋਨਾ, ਕੋਲਾ ਆਦਿ);
੨. ਵੀਰਜ, ਮਣੀ;
੩. ਵਿਆਕਰਣ ਅਨੁਸਾਰ ਸ਼ਬਦ ਦਾ ਮੂਲ ਜਿਸ ਤੋਂ ਕ੍ਰਿਆਵਾਂ ਦੀ ਰਚਨਾ ਹੁੰਦੀ ਹੈ, ਮਸਦਰ
–ਧਾਤੂ ਵਰਧਕ, ਵਿ. ਧੀਰਜ ਨੂੰ ਵਧਾਉਣ ਵਾਲਾ
–ਧਾਤੂ ਪੁਸ਼ਟ, ਵਿ. ਧੀਰਜ ਨੂੰ ਗਾੜ੍ਹਾ ਕਰਨ ਵਾਲਾ

**ਧਾਂਦਲ,** [ਹਿ. ਧਾਂਧਲ] ਇ.
੧. ਹਫੜਾ ਦਫੜੀ;
੨. ਬਹਾਨਾ, ਹੀਲਾ;
੩. ਧੋਖਾ, ਛਲ;
੪. ਬਖੇੜਾ
–ਧਾਂਦਲ ਪੁਣਾ, ਪੁ. ੧. ਝਗੜਾ, ਫ਼ਸਾਦ;
੨. ਧੋਖੇਬਾਜ਼ੀ, ਫ਼ਰੇਬ
–ਧਾਂਦਲ ਪੈਣਾ, ਮੁਹਾ. ੧. ਹਫੜਾ ਦਫੜੀ ਪੈ ਜਾਣਾ;
੨. ਧੋਖਾ ਹੋਣਾ;
੩. ਪੁਲਸ ਦਾ ਜੁਆਰੀਆਂ ਨੂੰ ਫੜਨ ਆ ਪੈਣਾ
–ਧਾਂਦਲ ਮੱਚਣਾ, ਮੁਹਾ. ੧. ਹਫੜਾ ਦਫੜੀ ਪੈਣਾ;
੨. ਧੋਖਾ ਹੋਣਾ;
੩. ਪੁਲੀਸ ਦਾ ਜੁਆਰੀਆਂ ਨੂੰ ਫੜਨ ਆ ਪੈਣਾ (ਬਿ.)
–ਧਾਂਦਲ ਮਚਾਉਣਾ, ਮੁਹਾ. ੧. ਬਹਾਨਾ ਕਰਨਾ;
੨. ਪੁਲੀਸ ਦਾ ਜੁਆਰੀਆਂ ਤੇ ਫੜਨ ਲਈ ਛਾਪਾ ਮਾਰਨਾ;
੩. ਝਗੜਾ ਕਰਨਾ (ਮ. ਸਿੰ.)

**ਧਾਂਦਲਣ,** [ਧਾਂਦਲ+ਣ] ਇ.
੧. ਬਹਾਨਾ ਕਰਨ ਵਾਲੀ ਇਸਤਰੀ;
੨. ਧੋਖੇਬਾਜ਼ ਇਸਤਰੀ (ਬਿ.)

**ਧਾਂਦਲਯਾ,** ਪੁ. ਵੇਖੋ ਧਾਂਦਲੀਆ (ਲੁ. ਕੋ.)

**ਧਾਂਦਲੀ,** ਇ. ਵੇਖੋ ਧਾਂਦਲ

**ਧਾਂਦਲੀਆ,** [ਧਾਂਦਲ+ਈਆ] ਪੁ.
੧. ਬਹਾਨੇਸਾਜ਼;
੨. ਫ਼ਰੇਬੀ (ਬਿ.)

**ਧਾਂਦੜੀ,** [ਢਾਂਡਰੀ] ਇ. ਜੰਗਲ ਦੀ ਅੱਗ, ਢਾਂਡਰੀ

**ਧਾਂਧਲ,** [ਧਾਂਦਲ] ਇ. ਕਾਹਲੀ, ਕਾਹਲ (ਜਟਕੀ)
–ਧਾਂਧਲ ਮਚਾਵਣ, ਕ੍ਰਿ. ਸਮਾ. ਕਾਹਲ ਪਾਉਣਾ (ਜਟਕੀ)

**ਧਾਧਾ**[1], [ਸ਼ਬਦਾਨੁ.] ਪੁ.
੧. ਤੋਪ ਦੇ ਚਲਣ ਜਾਂ ਢੋਲ ਦੇ ਵੱਜਣ ਦੀ ਅਵਾਜ਼;
੨. ਜੁੱਤੀਆਂ ਦੀ ਮਾਰ ਦੀ ਅਵਾਜ਼, ਧਾਂਧਾ (ਲੁ. ਕੋ.)

**ਧਾਧਾ**[2], [ਧੰਦਾ] ਵਿ. ਕੰਮ ਕਾਜ ਵਿਚ ਰੁਝਿਆ ਹੋਇਆ :
"ਨਾ ਉਸ ਧੰਧਾ ਨਾ ਹਮ ਧਾਧੇ"
(ਆਸਾ ਮ: ੫)

**ਧਾਂ ਧਾਂ,** [ਸ਼ਬਦਾਨੁ.] ਪੁ.
੧. ਤੋਪ ਦੇ ਚਲਣ ਜਾਂ ਢੋਲ ਦੇ ਵੱਜਣ ਦੀ ਅਵਾਜ਼;
੨. ਜੁੱਤੀਆਂ ਦੀ ਮਾਰ ਦੀ ਅਵਾਜ਼, ਧਾ ਧਾ (ਲੁ. ਕੋ.)

**ਧਾਨ**[1], [ਸੰ. ਧਾਨ੍ਯ] ਪੁ. ਝੋਨਾ, ਮੁੰਜੀ
–ਧਾਨ ਕੁੱਟਣਾ, ਮੁਹਾ. ਉਖਲੀ ਵਿਚ ਝੋਨਾ ਪਾ ਕੇ ਮੂੰਗਲੀ ਨਾਲ ਛੜਨਾ
–ਧਾਨੜੇ ਬੀਜਣਾ, ਮੁਹਾ. ਲੜਕੀ ਨੂੰ ਵਿਆਹ ਕੇ ਘਰੋਂ ਵਿਦਾ ਕਰਨਾ (ਕਾ.)
–ਧਾਨੀਂ ਛੱਜੀਂ ਰੋਣਾ, ਮੁਹਾ. ਬੁੱਕ ਬੁੱਕ ਰੋਣਾ, ਧਾਈ ਛੱਜੋ ਰੋਣਾ
–ਧਾਨਾਂ ਨਾਲ ਡੀਲੇ ਨੂੰ ਪਾਣੀ ਆਉਣਾ, ਅਖੌ. ਜਦੋਂ ਇਹ ਦੱਸਣਾ ਹੋਵੇ ਕਿ ਚੰਗੇ ਆਦਮੀ ਦੇ ਨਾਲ ਭੈੜਾ ਆਦਮੀ ਵੀ ਤਰ ਜਾਂਦਾ ਹੈ, ਤਾਂ ਕਹਿੰਦੇ ਹਨ
–ਧਾਨਾਂ ਵਾਂਗ ਭੁੰਨਣਾ, ਮੁਹਾ. ਬਹੁਤ ਅਤਿਆਚਾਰ ਕਰਨਾ

**ਧਾਨ**[2], ਪੁ. ਵੇਖੋ ਧਾਣ[2] :
"ਕਿਰਤ ਕਰਕੇ ਛਕੇ,
ਪੂਜਾ ਦਾ ਧਾਨ ਨਾ ਖਾਵੇ"
(ਗੁਰਮਤਿ ਨਿਰਨਯ-ਭਾਈ ਜੋਧ ਸਿੰਘ)

**ਧਾਨ**[3], ਪੁ. ੧. ਕਾਨੂੰਨ ਅਨੁਸਾਰ ਠੀਕ ਗੱਲ, ਹੱਕ (ਲੁ. ਕੋ.)

**ਧਾਨ**[4], [ਸੰ. ਧਾਨ] ਪੁ. ੧. ਅਧਾਰ, ਆਸਰਾ,
"ਤੁਹੀ ਮਾਨ ਤੁਹੀ ਧਾਨ"
(ਗਉ. ਮ: ੫)
੨. ਗਰਭ, ਹਮਲ (ਲੁ.ਕੋ)

**ਧਾਨ੍ਹਾਂ**, ਪੁ. ਵੇਖੋ ਧਨੀਆਂ (ਜਟਕੀ)

**ਧਾਨੀ¹**, [ਧਾਨ¹+ਈ] ਵਿ. ਧਾਨ ਦੇ ਰੰਗ ਦਾ,
ਹਲਕੇ ਹਰੇ ਰੰਗ ਦਾ (ਕਾ.)

**ਧਾਨੀ²**, ਵਿ. ਮੋਢੀ, ਮੁਖੀਆ
"ਢੱਠਾ ਵਿਚ ਮੈਦਾਨ ਦੇ ਗਾਜ਼ਿਆਂ ਦਾ ਧਾਨੀ"
(ਜੰਗ ਨਾਮਾ)

**ਧਾਪ**, [ਸ਼ਬਦਾਨੁ.] ਇ. ਢੋਲ ਦੀ ਅਵਾਜ਼, ਢਿਬ ਢਿਬ
(ਬਿ.)

**ਧਾਪਣਾ**, ਕ੍ਰਿ. ਅਕ. ਵੇਖੋ ਧਰਾਪਣਾ
"ਮੁੰਡੀਆ ਅਨੁਦਿਨ ਧਾਪੇ ਜਾਂਹਿ"
(ਗੌਂਡ ਕਬੀਰ)

**ਧਾਬ**, [ਟਾਪ=ਹੱਥ ਨਾਲ ਪਕਾਈ ਮੋਟੀ ਰੋਟੀ]
ਪੁ. ਇਕ ਤਰ੍ਹਾਂ ਦੀ ਕਣਕ ਦੀ ਰੋਟੀ
(ਬਿ.)

**ਧਾਮ**, [ਸੰ. ਧਾਮਨ੍] ਪੁ.
੧. ਘਰ, ਨਿਵਾਸ, ਸਥਾਨ;
੨. ਸੱਦਾ, ਬੁਲਾਵਾ; ੩. ਦਾਵਤ (ਲ.ਕੋ)
੪. ਵਿਆਹ ਦੀ ਇਕ ਰਸਮ ਜਿਸ ਵਿਚ ਲੋਕਾਂ ਦੇ ਘਰ ਕੜਾਹ ਵੰਡਦੇ ਹਨ (ਬਿ.)

–ਧਾਮ ਦੇਣਾ, ਮੁਹਾ. ਦਾਅਵਤ ਕਰਨਾ (ਲ.ਕੋ.)

–ਗੁਰਧਾਮ, ਪੁ. ਸਿਖਾਂ ਦਾ ਇਤਿਹਾਸਕ ਗੁਰਦਵਾਰਾ

**ਧਾਮਣ**, [ਹਿੰ. ਧਾਮਨ, ਧਮੰਗ] ਪੁ.
੧. ਇਕ ਲਕੜੀ ਜਿਸ ਦੀਆਂ ਵਹਿੰਗੀਆਂ ਬਣਦੀਆਂ ਹਨ
੨. ਇਕ ਤਰ੍ਹਾਂ ਦਾ ਸੱਪ
੩. ਇਕ ਤਰ੍ਹਾਂ ਦਾ ਪਸ਼ੂਆਂ ਦੇ ਖਾਣ ਵਾਲਾ ਘਾਹ, ਇਸ ਦੇ ਸਿਰੇ ਤੇ ਇਕ ਇੰਚ ਸਿੱਟਾ ਹੁੰਦਾ ਹੈ ਤੇ ਸਿੱਟੇ ਉੱਤੇ ਬੂਰ ਹੁੰਦਾ ਹੈ (ਮ. ਸਿੰ.)

**ਧਾਮਨ**, [ਧਾਮਣ] ਪੁ. ਇਕ ਤਰ੍ਹਾਂ ਦਾ ਘਾਹ
(ਜਟਕੀ)

**ਧਾਮੜ ਧੂੱਸਾ**, ਪੁ. ਵੇਖੋ ਧੱਮੜ ਧੂੱਸਾ

**ਧਾਮੜ ਧੂਮੜ**, [ਸ਼ਬਦਾਨੁ.] ਇ. ਸ਼ੋਰ, ਰੌਲਾ ਗੌਲਾ :
"ਇਸੇ ਤਰ੍ਹਾਂ ਦੀ ਧਾਮੜ ਧੂਮੜ ਗਹਿਮਲ ਗਹਿਮਲ ਹੋਵੇ,
ਊਚੇ ਊਚੇ ਮੰਤ੍ਰ ਪੜ੍ਹਦੇ ਕੋ ਜਾਗੇ ਕੋ ਸੋਵੇ"
(ਦੁਰਗਾ ਪ੍ਰਬੋਧ-ਗਿ. ਦਿਤ ਸਿੰਘ)

**ਧਾਮਾ¹**, [ਸ਼ਬਦਾਨੁ.] ਪੁ. ਵੇਖੋ ਧਾਮਾਂ¹

**ਧਾਮਾ²**, [ਧਾਮਾਂ²] ਪੁ.
੧. ਬ੍ਰਾਹਮਨਾਂ ਨੂੰ ਜਿਵਾਲਣ ਲਈ ਦਿਤਾ ਗਿਆ ਨਿਓਤਾ
੨. ਦਾਵਤ (ਬਿ.)

**ਧਾਮਾਂ¹**, [ਸ਼ਬਦਾਨੁ.] ਪੁ. ਤਬਲੇ ਜਾਂ ਜੋੜੀ ਦਾ ਉਹ ਪੁੜਾ ਜਿਸ ਤੇ ਆਟਾ ਲਗਾਇਆ ਜਾਂਦਾ ਹੈ



ਧਾਮਾ

**ਧਾਮਾਂ²**, [ਧਾਮ+ਆਂ] ਪੁ.
੧. ਬ੍ਰਾਹਮਣਾਂ ਆਦਿ ਨੂੰ ਜਿਵਾਲਣ ਲਈ ਦਿੱਤਾ ਗਿਆ ਨਿਓਤਾ;
੨. ਦਾਵਤ;
੩. ਨਰੋਏ ਦਾ ਸੱਦਾ (ਜਟਕੀ)
(ਲਾ. ਕ੍ਰਿ. ਖਾਣਾ)

**ਧਾਮੀਆਂ**, ਪੁ. ਸੱਪ ਦੀ ਇਕ ਕਿਸਮ (ਹੀ. ਵਾ.)

**ਧਾਰ¹**, [ਸੰ. ਧਾਰਾ] ਪੁ.
੧. ਲੀਕ, ਲਕੀਰ;
੨. ਤਤੀਹਰੀ, ਧਰਾਲ;
੩. ਦੁੱਧ;
੪. ਪਹਾੜ ਦਾ ਸਿਰਾ;
੫. ਤਲਵਾਰ, ਚਾਕੂ ਆਦਿ ਦਾ ਤਿੱਖਾ ਪਾਸਾ;
੬. ਪੇਸ਼ਾਬ;
੭. ਧਾਰੀ (ਜਟਕੀ)

–ਧਾਰ ਕੱਢਣ, ਮੁਹਾ, ਵੇਖੋ ਧਾਰ ਕੱਢਣਾ (ਜਟਕੀ)

–ਧਾਰ ਕੱਢਣਾ, ਮੁਹਾ. ੧. ਦੁੱਧ ਚੋਣਾ;
੨. ਚਾਕੂ ਛੁਰੀ ਆਦਿ ਨੂੰ ਤੇਜ਼ ਕਰਨਾ

–ਧਾਰਦਾਰ, ਵਿ. ਤੇਜ਼, ਤਿੱਖੀ ਧਾਰ ਵਾਲਾ

–ਧਾਰ ਦੇਣਾ, ਮੁਹਾ. ੧. ਮੱਝ ਜਾਂ ਬਕਰੀ ਦੇ ਥਣ ਨੂੰ ਮੂੰਹ ਨਾਲ ਲਾਕੇ ਦੁੱਧ ਪਿਆਉਣਾ;
੨. ਫ਼ਾਇਦਾ ਪੁਚਾਉਣਾ;
੩. ਬਦਲਾ ਲੈਣਾ (ਵਿਅੰਗ ਨਾਲ)
(ਮ. ਸਿੰ.)

–ਧਾਰ ਨਿਕਲਣਾ, ਮੁਹਾ. ਚਾਕੂ, ਛੁਰੀ ਆਦਿ ਦਾ ਤੇਜ਼ ਹੋ ਜਾਣਾ

–ਧਾਰ ਬੰਨ੍ਹ ਕੇ ਪਾਉਣਾ, ਮੁਹਾ.
ਦੁੱਧ ਆਦਿ ਕਿਸੇ ਤਰਲ ਪਦਾਰਥ ਨੂੰ ਦੂਸਰੇ ਭਾਂਡੇ ਵਿਚ ਇਸ ਤਰਾਂ ਪਾਉਣਾ ਕਿ ਉਹ ਬਾਹਰ ਨਾ ਡੁੱਲ੍ਹੇ

–ਧਾਰ ਪੈਣਾ, ਮੁਹਾ. ਤਲਵਾਰ ਦਾ ਫੱਟ ਵੱਜਣਾ
"ਨਕ ਵਾਂਗ ਤਲਵਾਰ ਦੀ ਧਾਰ
ਆਹਾ ਪਏ ਧਾਰ ਹਜ਼ਾਰ ਬੇਚਾਰਿਆਂ ਨੂੰ"
(ਸੋਹਣੀ -ਫ਼ਜ਼ਲ ਸ਼ਾਹ)

–ਧਾਰ ਮਾਰਣ, ਮੁਹਾ.
੧. ਪਰਵਾਹ ਨਾ ਕਰਨਾ
੨. ਪੇਸ਼ਾਬ ਕਰਨਾ (ਜਟਕੀ)

–ਧਾਰ ਮਾਰਨਾ, ਮੁਹਾ.
੧. ਪਰਵਾਹ ਨਾ ਕਰਨਾ,
੨. ਪੇਸ਼ਾਬ ਕਰਨਾ,
੩. ਧਾਰ ਖੁੰਢੀ ਕਰਨੀ (ਬਿ.)

–ਧਾਰ ਲਾਉਣਾ, ਮੁਹਾ.
ਹਥਿਆਰ ਆਦਿ ਦੀ ਧਾਰ ਤੇਜ਼ ਕਰਨੀ (ਬਿ.)

–ਧਾਰ ਲਾਵਣ, ਮੁਹਾ. ਵੇਖੋ ਧਾਰ ਲਾਉਣਾ (ਜਟਕੀ)

–ਧਾਰਾਂ ਲਾਹੁਣਾ, ਮੁਹਾ. ਮੱਝ ਆਦਿ ਦਾ ਪਸਮ ਜਾਣਾ

–ਧਾਰਾਂ ਲਾਹ ਆਉਣਾ, ਮੁਹਾ. ਰਜ਼ਾਮੰਦ ਹੋ ਜਾਣਾ

–ਧਾਰਾਂ ਲੈਣਾ, ਮੁਹਾ. ਮੱਝ ਜਾਂ ਬੱਕਰੀ ਦੇ ਥਣ ਨੂੰ ਮੂੰਹ ਨਾਲ ਲਾ ਕੇ ਦੁੱਧ ਪੀਣਾ

–ਮੂਸਲਾਧਾਰ, ਕ੍ਰਿ. ਵਿ. ਬਹੁਤ ਜ਼ੋਰ ਨਾਲ

**ਧਾਰ**[2], ਇ. ਉਹ ਖੁਲ੍ਹਾ ਇਲਾਕਾ ਜਿਸ ਵਿਚ ਭੇਡਾਂ ਚਾਰੀਆਂ ਜਾਂਦੀਆਂ ਹਨ (ਮ. ਸਿੰ.)

**ਧਾਰ**[3], (ਮੁਲ.) ਪੁ. ਸਹਾਇਤਾ ਲਈ ਕੀਤੀ ਗਈ ਪੁਕਾਰ (ਮ. ਸਿੰ.)

**ਧਾਰਣਾ**, [ਧਾਰਣਾ] ਇ. ਧਾਰਨ ਕਰਨ ਦੀ ਕਿਰਿਆ
"ਸਗਲ ਤੁਮਾਰੀ ਧਾਰਣਾ"
(ਮਾਰੂ ਸੋਲਹੇ ਮ: ੫)

**ਧਾਰਨ**, [ਪ੍ਰਾ. ਧਾਰਣ; ਸੰ. ਧਾਰਣਮ੍=ਫੜਨ ਦਾ ਭਾਵ; ਟ. ਕ. ਗੁ. ਧਾਰਣ=ਤੋਲਣ ਦਾ ਭਾਵ, ਤੋਲ; ਮਰਾ. ਧਾਰਣ=ਚਾਲੂ ਕੀਮਤ; ਨੇਪਾ. ਧਾਰਨਿ=੨½ ਸੇਰ ਦੇ ਲਗਭਗ ਵਜ਼ਨ ਦਾ ਇਕ ਮਾਪ] ਇ.
ਜਿੰਨੀ ਚੀਜ਼ ਇਕੋ ਵਾਰ ਤੋਲੀ ਜਾਵੇ,
ਤੋਲਣ ਵਿਚ ਇਕ ਇਕਾਈ

**ਧਾਰਨਾ**, [ਸੰ. ਧਾਰਣ√ਧ੍ਰਿ=ਧਾਰਨ ਕਰਨਾ]
ਕ੍ਰਿ. ਸਕ. ੧. ਠਾਣਨਾ, ਮਿੱਥਣਾ,
੨. ਅਪਨਾਉਣਾ,
੩. ਫੜਨਾ, ਥੰਮ੍ਹਣਾ,
੪. ਰਖਣਾ,
੫. ਪਹਿਨਣਾ:
੬. ਦੇਣਦਾਰ ਹੋਣਾ (ਮ. ਸਿ.)
ਇ. ੧. ਪੱਕਾ ਇਰਾਦਾ, ਦ੍ਰਿੜ ਨਿਸ਼ਚਾ,
੨. ਮਰਿਆਦਾ;
੩. ਗਾਉਣ ਦੀ ਸੁਰ

–ਧਾਰਨ ਕਰਨਾ, ਮੁਹਾ.
੧. (ਕਿਰਪਾਨ, ਜਨੇਊ ਆਦਿ) ਪਾਉਣਾ;
੨. ਅਪਨਾਉਣਾ, ਅਖ਼ਤਿਆਰ ਕਰਨਾ

–ਧਾਰਨਾ ਧਾਰਨੀ, ਮੁਹਾ. ਇਰਾਦਾ ਕਰਨਾ (ਟੁੱਟੀ ਵੀਣਾ)

–ਧਾਰ ਲੈਣਾ, ਮੁਹਾ. ਮਨ ਵਿਚ ਪੱਕਾ ਫ਼ੈਸਲਾ ਕਰ ਲੈਣਾ, ਠਾਣ ਲੈਣਾ

**ਧਾਰਨੀ**, [ਧਾਰਨ (੧)=ਈ] ਵਿ.
ਧਾਰਨ ਕਰਨ ਵਾਲਾ, ਅਨੁਯਾਈ, ਪੈਰੋਕਾਰ

**ਧਾਰਮਕ**, [ਸੰ. ਧਾਰਿਮਿਕ] ਵਿ.
ਧਰਮ ਨਾਲ ਸੰਬੰਧਤ, ਧਰਮ ਸੰਬੰਧੀ

–ਧਾਰਮਕਤਾ, ਇ. ਧਾਰਮਕ ਹੋਣ ਦਾ ਭਾਵ

**ਧਾਰਮਿਕ**, [ਸੰ. ਧਾਰਮਿਕ∠ਸੰ. ਧਰਮ] ਵਿ.
ਧਰਮ ਨਾਲ ਸੰਬੰਧਤ, ਧਰਮ ਸਬੰਧੀ

–ਧਾਰਮਿਕਤਾ, ਇ. ਧਾਰਮਕ ਹੋਣ ਦਾ ਭਾਵ

**ਧਾਰਵਾਂ**, [ਧਾਰ (ਨਾ)+ਵਾਂ]
ਵਿ. ਉਹ ਚੀਜ਼ ਜਿਹੜੀ ਰਖੀ ਜਾਂ ਚੁਕੀ ਜਾਵੇ
ਪੁ. ਵਾਢੀ ਕਰਨ ਵਾਲੇ ਵਲੋਂ ਉਜਰਤ ਵਜੋਂ ਲਈ ਜਾਣ ਵਾਲੀ ਭਰੀ
(ਜਟਕੀ)

**ਧਾਰਵੀ**, [ਧਾਰ (ਨਾ)+ਵੀ] ਵਿ. ਧਾਰਨ ਕਰਨ ਵਾਲਾ :
"ਕਲਾ ਕਲਾ ਲਈ ਸਿਧਾਂਤ ਦੇ ਧਾਰਵੀ ਲੋਗ"
(ਪੰਜਾਬੀ ਦੁਨੀਆਂ)

**ਧਾਰਾ**, [ਸੰ. ਧਾਰਾ] ਇ. ੧. ਧਾਰ, ਨਦੀ, ਵਹਿਣ;
੨. ਕਨੂੰਨ ਦੀ ਦਫ਼ਾ;
੩. ਪਰਨਾਲੀ

**ਧਾਰਿਣ**, [ਧਾਰਨ] ਪੁ. ਬ੍ਰਹਮ, ਕਰਤਾਰ
"ਧਾਰਿਣ ਨਾਰਿ ਰਹਿਓ ਬ੍ਰਹਮੰਡ"
(ਮਾਰੂ ਸੋਲਹੇ ਮ: ੫)

**ਧਾਰਿਨ**, ਇ. ਵੇਖੋ ਧਾਰਨ[2] (ਜਟਕੀ)

**ਧਾਰੀ**[1], [ਸੰ. ਧਾਰ (੧)+ਈ] ਇ.
੧. ਲੀਕ, ਲੀਹ;
੨. ਅਲਮਾਰੀ ਆਦਿ ਦਾ ਫੱਟਾ ਜਿਸ ਉੱਤੇ ਚੀਜ਼ਾਂ ਰਖੀਆਂ ਜਾਂਦੀਆਂ ਹਨ;
੪. ਅਹੇਤਾ :
"ਬਿਨਸੈ ਅਪਨੀ ਧਾਰੀ"
(ਸੋਰ. ਮ: ੫)

**ਧਾਰੀ**[2], [ਧਾਰਿਨ੍]
ਵਿ. ਧਾਰਨ ਕਰਨ ਵਾਲਾ
ਪੁ. ਇਕ ਪਛੇਤਰ ਜੋ ਸ਼ਬਦਾਂ ਦੇ ਅੰਤ ਤੇ ਆਉਂਦਾ ਹੈ ਜਿਵੇਂ ਸ਼ਸਤ੍ਰਧਾਰੀ, ਜਟਾਧਾਰੀ

**ਧਾਰੀਦਾਰ,** [ਧਾਰੀ[1]+ਦਾਰ] ਵਿ. ਧਾਰੀਆਂ ਵਾਲਾ

**ਧਾਰੀਵਾਲ,** ਪੁ. ਗੁਰਦਾਸਪੁਰ ਜ਼ਿਲੇ ਦਾ ਇਕ ਸ਼ਹਿਰ ਜੋ ਉਨੀ ਕਪੜਿਆਂ ਦੇ ਬਣਾਉਣ ਕਾਰਨ ਵਧੇਰੇ ਪ੍ਰਸਿੱਧ ਹੈ

**ਧਾਲੀਵਾਲ,** ਪੁ. ਜੱਟਾਂ ਦੇ ਇਕ ਗੋਤ ਦਾ ਨਾਂ

**ਧਾਵਣ,** [ਧਾਉਣਾ[1]] ਕ੍ਰਿ. ਅਕ.
ਤੇਜ਼ੀ ਨਾਲ ਅੰਦਰ ਦਾਖ਼ਲ ਹੋਣਾ (ਜਟਕੀ)

**ਧਾਂਵਣ[1],** [ਧੁਆਉਣਾ] ਕ੍ਰਿ. ਅਕ.
ਨਹਾਉਣਾ, ਇਸ਼ਨਾਨ ਕਰਨਾ (ਜਟਕੀ)

**ਧਾਂਵਣ[2],** ਕ੍ਰਿ. ਸਕ. ਦੁੱਧ ਚੋਣਾ (ਜਾਨਵਰਾਂ ਦਾ) (ਜਟਕੀ)

**ਧਾਵਣਾ[1],** [ਧਾਉਣਾ[1]] ਕ੍ਰਿ. ਅਕ. ਦੌੜਨਾ (ਕਾ.)

**ਧਾਵਣਾ[2],** ਕ੍ਰਿ. ਸਕ. ਵੇਖੋ ਧਿਆਵਣਾ :
"ਭੈਰਉ ਭੂਤ ਸੀਤਲਾ ਧਾਵੈ"
(ਗੋਂਡ ਨਾਮਦੇਵ)

**ਧਾਵਣੀ,** [ਧਾਵਣ (ਾ)+ਈ] ਇ.
੧. ਦੌੜਨ ਦੀ ਕਿਰਿਆ;
੨. ਧਾਵਾ, ਹਮਲਾ :
"ਬੰਨ੍ਹ ਬਦੀਆਂ ਕਰਿ ਧਾਵਣੀ"
(ਸੋਰ. ਮ: ੧)
੩. ਨ੍ਹਾਣ, ਇਸ਼ਨਾਨ (ਲਹਿੰ.)

**ਧਾਵਤ,** [ਧਾਵ (ਣਾ)+ਤ] ਵਿ.
੧. ਦੌੜਦਾ ਹੋਇਆ :
"ਧਾਵਤ ਕੋ ਧਾਵਹਿ ਬਹੁ ਭਾਤੀ"
(ਟੋਡੀ ਮ: ੫)
੨. ਭੜਕਣ ਵਾਲਾ (ਮ. ਸਿੰ.)

**ਧਾਵਨ,** [ਧਾਵਣਾ] ਪੁ. ਦੌੜਨ ਦੀ ਕਿਰਿਆ :
"ਮਨ ਮੇਰੇ ਧਾਵਨ ਤੇ ਛੂਟਿਓ"
(ਬੰਸ ਮ: ੯)

**ਧਾਵਰਤਾ,** ਪੁ. ਜਮ੍ਹਾਂ ਕਰਨ ਦੀ ਰੁਚੀ :
"ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ"
(ਸਾਰ ਮ: ੫)

**ਧਾਵਰੀ,** ਪੁ. ਪੱਖਾ :
"ਬੈਠ ਪਰਜੰਕ ਪਰ ਧਾਵਰੀਨ ਧਾਇ ਕੈ" (ਭਾਗੁ.)

**ਧਾਵਾ[1],** [ਧਾਵ (ਣਾ)+ਆ] ਪੁ.
੧. ਹੱਲਾ, ਚੜ੍ਹਾਈ, ਹਮਲਾ;
(ਲਾ. ਕ੍ਰਿ. ਕਰਨਾ, ਬੋਲਣਾ)
੨. ਦੌੜ;
੩. ਹਰਕਾਰਾ (ਬਿ.)

–ਧਾਵਾ ਬੋਲ ਦੇਣਾ, ਮੁਹਾ. ਹੱਲਾ ਕਰ ਦੇਣਾ

**ਧਾਵਾ[2],** [ਸੰ. ਧਵ+ਆ] ਪੁ.
ਇਕ ਤਰ੍ਹਾਂ ਦਾ ਫੁਲ ਜਿਸ ਤੋਂ ਸ਼ਰਾਬ ਬਣਦੀ ਹੈ, ਮਹੂਆ
(ਕਾ.)

**ਧਾਵਾ[3],** ਪੁ. ਇਕ ਬੂਟਾ ਜਿਸ ਦੇ ਫੁਲ ਲਾਲ ਰੰਗ ਦੇ ਹੁੰਦੇ ਹਨ (ਮ. ਸਿੰ.)

**ਧਾਵਾਕਾਰ,** [ਧਾਵਾ[1]+ਕਾਰ] ਪੁ.
ਹਮਲਾ-ਆਵਰ, ਧਾਵੇਕਾਰ :
"ਧਾਵਾਕਾਰਾਂ ਨੇ ਆ ਕੇ ਵਿਸ਼ਾਲ ਸਾਮਰਾਜ ਸਥਾਪਨ ਕੀਤੇ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਧਾਵੀ,** ਪੁ. ਇਕ ਰੁਖ ਅਤੇ ਉਸਦੇ ਫੁੱਲ, ਛਾਵੀ
(ਮ. ਸਿ.)

–ਧਾਵੀ ਸਫ਼ੈਦ, ਪੁ. ਇਕ ਰੁੱਖ, ਚਿਕੜੀ (ਮ. ਸਿੰ.)

–ਧਾਵੀ ਖ਼ੁਰਦ, ਇ. ਇਕ ਰੁੱਖ ਜਿਸ ਦੇ ਫੁਲ ਲਾਲ ਰੰਗ ਦੇ ਹੁੰਦੇ ਹਨ, ਧਾਵਾ[3] (ਮ. ਸਿੰ.)

**ਧਾਵੇਕਾਰ,** ਪੁ. ਵੇਖੋ ਧਾਵਾਕਾਰ :
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਧਾੜ[1],** [ਹਿੰ. ਧਾੜ] ਇ.
੧. ਭੀੜ, ਇਕੱਠ;
੨. ਗਰੋਹ, ਟੋਲਾ;
੩. ਲੁਟੇਰਿਆਂ ਦਾ ਗਰੋਹ

–ਧਾੜ ਕਰਕੇ ਧਾਉਣਾ, ਮੁਹਾ. ਹੱਲਾ ਬੋਲ ਕੇ ਆਉਣਾ :
"ਤਜਕਰ ਵਾੜੀ ਧਾੜ ਕਰ ਧਾਣੀ,
ਬੇਲੇ ਆਡਣ ਵੈਂਦਾ"
(ਹੀਰ-ਦਮੋਦਰ)

–ਧਾੜ ਕਰਣ, ਕ੍ਰਿ. ਸਮਾ. ਡਰ ਕਾਰਨ ਚੀਕਾਂ ਮਾਰਨਾ, ਕੂਕਾਂ ਮਾਰਨੀਆਂ (ਜਟਕੀ)

–ਧਾੜ ਦੀ ਧਾੜ, ਇ. ਬਹੁਤ ਸਾਰੇ ਆਦਮੀ

–ਧਾੜ ਧੁਮਾ ਕੇ ਆਉਣਾ, ਮੁਹਾ. ਧਾੜ ਲੈ ਕੇ ਆਉਣਾ :
"ਹਿਕ ਦਿਹਾੜੇ ਚਧੜਾਂ ਆਕੇ ਢੁਕਣਾ ਏ,
ਐਸਣਗੇ ਧਾੜ ਧੁਮਾ ਕੇ" (ਬਾ. ਢੋ.)

–ਧਾੜ ਧੁਮਾਣਾ, ਮੁਹਾ. ਬੰਦੇ ਨਾਲ ਲੈ ਕੇ ਹੱਲਾ ਬੋਲਣਾ ਜਾਂ ਹਮਲਾ ਕਰਨਾ :
"ਕਦੀ ਵਿਰਕ ਖਰਲਾਂ ਤੇ ਹਰਲਾਂ ਤੇ ਧਾੜ ਧੁਮਾ ਦੇਂਦੇ
ਤੇ ਕਦੀ ਵਿਰਕਾਂ ਤੇ ਕੱਦ ਪੈਂਦੇ (ਬਾ. ਢੋ.)

–ਧਾੜ ਪੈਣਾ, ਮੁਹਾ. ੧. ਲੁਟੇਰਿਆਂ ਦਾ ਹਮਲਾ ਕਰਨਾ ਹੱਲਾ ਬੋਲਣਾ;
੨. ਡਾਕਾ ਪੈਣਾ

–ਧਾੜ ਪੋਵਣ, ਮੁਹਾ. ਲੁਟੇਰਿਆਂ ਦੇ ਕਾਬੂ ਆ ਜਾਣਾ
(ਜਟਕੀ)

–ਧਾੜ ਮਚਾਵਣ, ਕ੍ਰਿ. ਸਮਾ. ਡਰ ਕਾਰਨ ਚੀਕ ਮਾਰਨਾ ਕੂਕਾਂ ਮਾਰਨੀਆਂ (ਜਟਕੀ)

–ਧਾੜ ਮਾਰਨਾ, ਮੁਹਾ. ਡਾਕਾ ਮਾਰਨਾ :
"ਕੀ ਕੁਛ ਲਿਆਂਦਾ ਖਟ ਕੇ ਮਾਰ ਕੁਥਾਈ ਧਾੜ"
(ਮਿਰਜ਼ਾ-ਭਗਵਾਨ ਸਿੰਘ)

**ਧਾੜੋਧਾੜ,** ਪੁ. ਮਾਰੋਮਾਰ

**ਧਾੜ**², [ਦਹਾੜਨਾ] ਇ. ਸ਼ੇਰ ਦੀ ਗਰਜ
-ਧਾੜੋਧਾੜ, ਪੁ. ੧. ਰੌਲਾ ਰੱਪਾ;
੨. ਢਾਹਾਂ ਮਾਰਕੇ ਰੋਣ ਦਾ ਭਾਵ :
"ਹੁਣ ਕਿਉਂ ਕਰਨਾ ਏਂ ਧਾੜੋਧਾੜ"
(ਬੁੱਲੇਸ਼ਾਹ)

**ਧਾੜਨਾ**, [ਦਹਾੜਨਾ] ਕ੍ਰਿ. ਅਕ. ਸ਼ੇਰ ਦਾ ਗਰਜਣਾ

**ਧਾੜਵਣ**, [ਧਾੜਵ (ੀ)+ਣ] ਇ. ਲੁਟੇਰੀ

**ਧਾੜਵੀ**, [ਧਾੜ¹+ਵੀ] ਪੁ. ਡਾਕੂ, ਲੁਟੇਰਾ

**ਧਾੜਾ**, [ਧਾੜ¹+ਆ] ਪੁ.
੧. ਲੁੱਟ, ਡਾਕਾ;
੨. ਲੁਟੇਰਿਆਂ ਦਾ ਗਰੋਹ;
੩. ਭੀੜ
-ਧਾੜਾਪੇੜਾ, ਪੁ. ਲੁੱਟ ਦਾ ਮਾਲ (ਕਾ.)
-ਧਾੜਾ ਪੈਣਾ, ਮੁਹਾ. ਲੁਟੇਰਿਆਂ ਦਾ ਹਮਲਾ ਕਰਨਾ, ਡਾਕਾ ਪੈਣਾ
-ਧਾੜਾ ਮਾਰ, ਪੁ. ਵੇਖੋ ਧਾੜੇਮਾਰ :
"ਧਾੜਾ ਮਾਰ ਮਰਨ ਮਜ਼ਦੂਰੀ, ਚੋਰ ਕਰੇਂਦੇ ਲਾਈਆਂ"
(ਸੈਫ਼.)
-ਧਾੜਾ ਮਾਰਣ, ਮੁਹਾ. ਲੁੱਟ ਮਾਰ ਕਰਨਾ (ਜਟਕੀ)
-ਧਾੜਾ ਮਾਰਨਾ, ਮੁਹਾ.
੧. ਇਕੱਠੇ ਹੋ ਕੇ ਲੁੱਟਣਾ
੨. ਕਿਸੇ ਕੋਲੋਂ ਕੋਈ ਚੀਜ਼ ਧੋਖੇ ਨਾਲ ਲੈਣਾ
-ਧਾੜਾ ਲੋਟੀ, ਇ. ਲੁੱਟ ਮਾਰ
-ਧਾੜਿਆ ਪਹਿਰਿਆ, ਪੁ. ਹਾਲ ਪਾਹਰਿਆ (ਲੁ. ਕੋ.)
-ਧਾੜੇ ਚੜ੍ਹਨਾ, ਮੁਹਾ. ਡਾਕੇ ਮਾਰਨਾ, ਲੁੱਟਣਾ
-ਧਾੜੇਮਾਰ, ਪੁ. ਧਾੜਵੀ, ਲੁਟੇਰਾ

**ਧਾੜੀ**¹, [ਧਾੜ (ਾ)+ਈ] ਪੁ. ਧਾੜਵੀ, ਡਾਕੂ (ਕਾ.)

**ਧਾੜੀ**², [ਧੜੀ¹] ਇ.
੧. ਪੰਜ ਸੇਰ ਦਾ ਤੋਲ (ਸ਼ਾਹਪੁਰੀ)
੨. (ਪੋਠੋਹਾਰੀ) ਇਕ ਨਾਪ ਜਿਸ ਨਾਲ ਅਨਾਜ ਮਿਣਦੇ ਹਨ ਇਹ ਲਗ ਪਗ ਢਾਈ ਸੇਰ ਦਾ ਹੁੰਦਾ ਹੈ

**ਧਾੜੀ**³, [ਧਾਰ (ਾ)+ਈ] ਇ.
੧. ਲਹਿਰਾਂ, ਛੱਲਾਂ,
੨. ਤੂਫ਼ਾਨੀ ਸਮੁੰਦਰ (ਸ਼ਾਹ ਪੁਰੀ)

**ਧਾੜੂ**, [ਧਾੜ (ਾ)+ਉ] ਪੁ. ਧਾੜਵੀ, ਡਾਕੂ

**ਧਿਉਣਾ**, ਵਿ. ਵੇਖੋ ਧੇਣਵਾਂ (ਬਿ.)

**ਧਿਅੱਤਾ**, ਵਿ. ਵੇਖੋ ਧੇਤਾ (ਬਿ.)

**ਧਿਆ**¹, ਪੁ. ਵੇਖੋ ਅਧਿਆਇ (ਬਿ.)

**ਧਿਆ**², [ਤਿਹਾ<ਸੰ. ਤ੍ਰਿਧਾ√ਤ੍ਰਿਧ੍=ਪਿਆਸ ਲੱਗਣਾ] ਇ. ਤ੍ਰੇਹ, ਪਿਆਸ (ਪੁਆ. ਕੋ.)

**ਧਿਆਉ**, ਪੁ. ਵੇਖੋ ਅਧਿਆਇ (ਬਿ.)

**ਧਿਆਉਣਾ**, [ਧਿਆਨ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਚਿੰਤਨ ਕਰਨਾ, ਸਿਮਰਨਾ, ਯਾਦ ਕਰਨਾ

**ਧਿਆਇ**¹, ਪੁ. ਵੇਖੋ ਅਧਿਆਇ (ਕਾ.)

**ਧਿਆਇ**², ਕ੍ਰਿ. ਵਿ. ਧਿਆਨ ਕਰਕੇ, ਚਿੰਤਨ ਕਰਕੇ :
"ਧਿਆਇ ਧਿਆਇ ਭਗਤਹਿ ਸੁਖ ਪਾਇਆ"
(ਸੁਖਮਨੀ)

**ਧਿਆਇਆ**, ਵਿ. ਵੇਖੋ ਤਿਹਾਇਆ (ਪੁਆ. ਕੋ.)
-ਧਿਆਏ ਮਰਨਾ, ਮੁਹਾ. ਬਹੁਤ ਜ਼ਿਆਦਾ ਪਿਆਸ ਲੱਗਣਾ
-ਧਿਆਏ ਮਾਰਨਾ, ਮੁਹਾ. ਕਿਸੇ ਨੂੰ ਬਹੁਤ ਦੇਰ ਤਕ ਪਾਣੀ ਆਦਿ ਪੀਣ ਲਈ ਨਾ ਦੇਣਾ
-ਭੁੱਖਾ ਧਿਆਇਆ, ਵਿ. ਵੇਖੋ ਭੁੱਖਾ ਤਿਹਾਇਆ

**ਧਿਆਈ**, [ਧਿਆਉਣਾ] ਵਿ. ਧਿਆਨ ਵਿਚ ਮਗਨ :
"ਨਾਨਕ ਨਾਮ ਧਿਆਈ ਹੇ"
(ਮਾਰੂ ਸੋਲਹੇ ਮ: ੪)

**ਧਜਾਂ ਧਜਾਂ**, ਇ. ੧. ਲੀਰਾਂ, ਫ਼ੁਸੜੇ;
੨. ਫ਼ੀਤੇ (ਜਟਕੀ)

**ਧਿਆਹਣ**, ਇ. ਵੇਖੋ ਧਿਆਣ (ਮ. ਸਿੰ.)

**ਧਿਆਹਣੀ**, ਇ. ਵੇਖੋ ਧਿਆਣੀ (ਮ. ਸਿੰ.)

**ਧਿਆਣ**, [ਧਿ=ਧੀ+ਆਣ] ਇ.
੧. ਧੀ ਭੈਣ;
੨. ਧੀ ਜਾਂ ਭੈਣ ਦੀ ਧੀ, ਪੋਤਰੀ ਆਦਿ (ਕਈ ਵਾਰੀ ਇਹ ਸ਼ਬਦ ਪੁੱਤਰ,ਭਰਾ ਤੇ ਦੋਸਤ ਦੀਆਂ ਲੜਕੀਆਂ ਲਈ ਵੀ ਵਰਤਿਆ ਜਾਂਚਾ ਹੈ)
-ਧਿਆਣ ਦੇਣਾ, ਮੁਹਾ. ਲਾੜੇ ਦੇ ਪਿਤਾ ਵਲੋਂ ਕੁੜਮਾਂ ਦੇ ਪਿੰਡ ਵਿਚ ਆਪਣੇ ਪਿੰਡ ਦੀਆਂ ਵਿਆਹੀਆਂ ਲੜਕੀਆਂ ਨੂੰ ਵਿਆਹ ਦੀ ਖ਼ੁਸ਼ੀ ਵਿਚ ਕੁਝ ਰਕਮ ਦੇਣਾ

**ਧਿਆਣਾ**, [ਧਿਆਣ+ਆ] ਪੁ.
ਧੀ ਜਾਂ ਭੈਣ ਦਾ ਪੁੱਤਰ ਪੋਤਰਾ ਆਦਿ (ਬਿ.)

**ਧਿਆਣੀ**, [ਧਿਆਣ+ਈ] ਇ.
੧. ਧੀ ਭੈਣ;
੨. ਧੀ ਜਾਂ ਭੈਣ ਦੀ ਧੀ, ਪੋਤਰੀ ਆਦਿ;
੩. ਜਜਮਾਨ ਦੀ ਧੀ ਭੈਣ;
੪. ਉਹ ਨਿਆਣੀ ਕੁੜੀ ਜਿਸ ਨੂੰ ਕਿਸੇ ਤਿਉਹਾਰ ਵਾਲੇ ਦਿਨ ਖੀਰ ਆਦਿ ਖੁਆਂਦੇ ਹਨ, ਕੰਜਕਾ
-ਧੀ ਧਿਆਣੀ, ਇ. ਧੀ ਭੈਣ

**ਧਿਆਤਾ**, [ਧਿਆ (ਉਣਾ)+ਤਾ] ਵਿ.
ਧਿਆਨ ਕਰਨ ਵਾਲਾ, ਚਿੰਤਨ ਕਰਨ ਵਾਲਾ

**ਧਿਆਨ**, [ਸੰ. ध्यान √ध्यै=ਧਿਆਨ ਕਰਕੇ] ਪੁ.
੧. ਖ਼ਿਆਲ, ਵਿਚਾਰ;
੨. ਸਿਮਰਨ, ਚਿੰਤਨ, ਲਿਵ;
੩. ਤਵੱਜੋ;
੪. ਚੇਤਾ (ਬ.),
੫. ਯੋਗ ਦੇ ਨਿਯਮ;
੬. ਅੱਠ ਅੰਗਾਂ ਵਿਚੋਂ ਇਕ (ਲਾ. ਕ੍ਰਿ. ਦੇਣਾ)

**ਧਿਆਨਣਾ**, [ਧਿਆਨ+ਣਾ] ਕ੍ਰਿ. ਸਕ.
੧. ਵੇਖਣਾ;
੨. ਸੋਚਣਾ, ਵਿਚਾਰਨਾ;
੩. ਤਵੱਜੋ ਦੇਣਾ

–ਧਿਆਨ ਉਟਕਣਾ, ਕ੍ਰਿ. ਸਮਾ.
ਧਿਆਨ ਦੂਜੇ ਪਾਸੇ ਚਲਾ ਜਣਾ, ਧਿਆਨ ਉਖੜ ਜਾਣਾ

–ਧਿਆਨ ਆਉਣਾ, ਮੁਹਾ. ਬਾਰ ਬਾਰ ਯਾਦ ਆਉਣਾ

–ਧਿਆਨ ਕਰਣ, ਮੁਹਾ. ਵੇਖੋ ਧਿਆਨ ਕਰਨਾ (ਜਟਕੀ)

–ਧਿਆਨ ਕਰਨਾ, ਮੁਹਾ. ਤਵੱਜੋ ਦੇਣਾ, ਸੁਣਨਾ

–ਧਿਆਨ ਗੋਚਰੇ, ਵਿ. ਵਿਚਾਰ ਯੋਗ, ਵਿਚਾਰ ਅਧੀਨ

–ਧਿਆਨ ਦੌੜਾਉਣਾ, ਮੁਹਾ. ਦੂਰ ਦੂਰ ਤਕ ਸੋਚਣਾ

–ਧਿਆਨ ਧਰਨਾ, ਮੁਹਾ. ਇਕਾਗਰ ਹੋਣਾ

–ਧਿਆਨ-ਬਾਜ਼ੀ, ਇ. ਧਿਆਨ ਲਾਉਣ ਦਾ ਭਾਵ
"ਅਗੰਮੀ ਖੇਡ ਤੋਂ ਬਿਨਾਂ ਹੋਰ ਸਭ ਧਿਆਨਬਾਜ਼ੀ ਬੁਤ ਪ੍ਰਸਤੀ ਹੈ"
(ਅਭਿਆਸ ਕਮਾਈ-ਰਣਧੀਰ ਸਿੰਘ)

–ਧਿਆਨ ਰੱਖਣਾ, ਮੁਹਾ.
੧. ਚੇਤੇ ਰੱਖਣਾ, ਯਾਦ ਰੱਖਣਾ;
੨. ਰਖਵਾਲੀ ਕਰਨਾ

–ਧਿਆਨ ਲਾਉਣਾ, ਮੁਹਾ.
੧. ਪੂਰੀ ਤਵੱਜੋ ਦੇਣਾ
੨. ਖ਼ਿਆਲ ਨੂੰ ਕਿਸੇ ਖ਼ਾਸ ਪਾਸੇ ਲਾਉਣਾ

–ਧਿਆਨ ਵਿਚ ਆਉਣਾ, ਮੁਹਾ. ਸਮਝ ਵਿਚ ਆਉਣਾ

–ਧਿਆਨ ਵਿਚ ਡੁੱਬੇ ਰਹਿਣਾ, ਮੁਹਾ.
ਕਿਸੇ ਗੱਲ ਬਾਰੇ ਹਰ ਵਕਤ ਸੋਚਦੇ ਰਹਿਣਾ

–ਧਿਆਨ ਵਿਚ ਨਾ ਆਉਣਾ, ਮੁਹਾ.
੧. ਚੇਤੇ ਨਾ ਰਹਿਣਾ,
੨. ਸਮਝ ਵਿਚ ਨਾ ਆਉਣਾ

–ਧਿਆਨ ਵਿਚ ਬੈਠੇ ਰਹਿਣਾ, ਮੁਹਾ. ਕਿਸੇ ਦੀ ਯਾਦ ਵਿਚ ਗੁੰਮ ਰਹਿਣਾ

**ਧਿਆਨਣ**, [ਧਿਆਨ+ਣ] ਇ.
ਨਾਮ ਸਿਮਰਨ ਵਾਲੀ ਇਸਤਰੀ

**ਧਿਆਨਣਾ**, [ਧਿਆਨ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
੧. ਵੇਖਣਾ;
੨. ਸੋਚਣਾ, ਵਿਚਾਰਨਾ;
੩. ਤਵੱਜੋ ਦੇਣਾ

**ਧਿਆਨਵਾਨ**, [ਧਿਆਨ+ਵਾਨ] ਪੁ.
ਸੁਚੇਤ, ਸਾਵਧਾਨ (L)

–ਧਿਆਨਵਾਨੀ, ਇ. ਸਾਵਧਾਨੀ, ਇਕਾਗਰਤਾ (L)

**ਧਿਆਨੀ**, ਪੁ. ਮਨ ਨੂੰ ਇਕਾਗਰ ਕਰਨ ਵਾਲਾ, ਭਗਤ (ਬ.)

–ਗਿਆਨੀ ਧਿਆਨੀ, ਪੁ. ਪੂਜਾ ਪਾਠ ਕਰਨ ਵਾਲਾ ਬੰਦਾ, ਗਿਆਨ ਧਿਆਨ ਵਿਚ ਮਗਨ ਰਹਿਣ ਵਾਲਾ ਮਨੁੱਖ

**ਧਿਆਰ**, ਪੁ. ਵੇਖੋ ਤਿਉਹਾਰ (ਬ.)

**ਧਿਆਵਣਾ**, ਕ੍ਰਿ. ਸਕ. ਵੇਖੋ ਧਿਆਉਣਾ :
"ਭਗਤ ਭਗਵਾਨ ਵੀ ਆਪ ਹੈਂ ਤੂੰ,
ਅਤੇ ਆਪ ਨੂੰ ਆਪ ਧਿਆਂਵਦਾ ਏਂ"
(ਰੂਪ ਰਾਣੀ-ਸ਼ਕੁੰਤਲਾ)

**ਧਿਆੜੀ**, ਇ. ਵੇਖੋ ਦਿਹਾੜੀ (ਪੁਆ. ਕੋ.)

**ਧਿਇੱਤਾ**, ਵਿ. ਵੇਖੋ ਧੇਤਾ (ਲੁ. ਕੋ.)

**ਧਿਹੱਤਾ**, ਵਿ. ਵੇਖੋ ਧੇਤਾ (ਬ.)

**ਧਿਹਾ**, ਵਿ. ਵੇਖੋ ਧਿਆ[2] (ਪੁਆ. ਕੋ.)

**ਧਿਹਾਇਆ**, ਵਿ. ਵੇਖੋ ਤਿਹਾਇਆ (ਪੁਆ. ਕੋ.)

**ਧਿਹਾਈ**, ਇ. ਵੇਖੋ ਤਿਹਾਈ (ਪੁਆ. ਕੋ.)

**ਧਿਹਾਲੂ**, (ਕਾਂਗ.) ਇ. ਮਿੱਟੀ ਦਾ ਛੋਟਾ ਬਰਤਨ ਜਿਸ ਵਿਚ ਕਿਸੇ ਦੋਸਤ ਆਦਿ ਦੇ ਘਰ ਜਾਣ ਲਗਿਆਂ ਦਹੀਂ, ਘਿਉ ਆਦਿ ਤੁਹਫ਼ੇ ਦੇ ਤੌਰ ਤੇ ਪਾਕੇ ਲਿਜਾਇਆ ਜਾਂਦਾ ਹੈ
(ਮ. ਸਿੰ.)

**ਧਿਕ**, [ਸੰ. धिक् ] ਅਵ.
ਗਿਲਾਨੀ ਅਤੇ ਅਨਾਦਰ ਬੋਧਕ ਸ਼ਬਦ, ਲਾਨਤ, ਫਿਟਕਾਰ (ਕਾ.)

**ਧਿਕਣਾ**, ਕ੍ਰਿ. ਸਕ. ਵੇਖੋ ਧੱਕਣਾ (ਪੋਠੋ. ਕੋ.)

–ਧਿੱਕੀ ਫਿਰਨਾ, ਮੁਹਾ. ਅਗੇ ਲਾਈ ਫਿਰਨਾ

**ਧਿੱਕਾ**, (ਮੁਲ.) ਪੁ. ਵੇਖੋ ਧੱਕਾ[1] (ਮ. ਸਿੰ.)

–ਧਿੱਕਾ ਧੋੜਾ, ਪੁ. ਵੇਖੋ ਧੱਕਾ ਧੋੜਾ (ਪੋਠੋ. ਕੋ.)

**ਧਿਕਾਰ**, ਪੁ. ਵੇਖੋ ਧਿੱਕਾਰ :
"ਲੋਕ ਧਿਕਾਰ ਕਹੈ ਮੰਗਤ ਜਨ ਮਾਂਗਤ ਮਾਨ ਨਾ ਪਾਇਆ"
(ਰਾਮ. ਮ: ੧)

**ਧਿੱਕਾਰ**, [ਸੰ. धिक्कार] ਪੁ. ਫਿਟਕਾਰ, ਲਾਨਤ
(ਲਾ. ਕ੍ਰਿ. ਪਾਉਣਾ)

**ਧਿੱਕਾਰਣ,** [ਧਿੱਕਾਰ+ਣ] ਇ.
ਉਹ ਇਸਤਰੀ ਜਿਸ ਤੇ ਫਿਟਕਾਰ ਪਾਈ ਜਾਏ, ਲਾਹਣਤਣ

**ਧਿੱਕਾਰਣਾ,** ਕ੍ਰਿ. ਸਕ. ਵੇਖੋ ਧਿੱਕਾਰਨਾ (ਬਿ.)

**ਧਿੱਕਾਰਨਾ,** [ਧਿੱਕਾਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਫਿਟਕਾਰਨਾ, ਲਾਨਤ ਦੇਣਾ, ਬੁਰਾ ਕਹਿਣਾ, ਧਤਕਾਰਨਾ (ਬਿ.)

**ਧਿੱਕਾਰੀ,** [ਧਿੱਕਾਰ+ਈ] ਪੁ.
ਉਹ ਆਦਮੀ ਜਿਸ ਤੇ ਧਿੱਕਾਰ ਪਾਈ ਜਾਏ, ਲਾਹਨਤੀ (ਬਿ.)

**ਧਿਗ,** [ਸੰ. ਧਿਕ੍] ਪੁ. ਫਿਟਕਾਰ, ਲਾਹਨਤ
"ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ"
(ਸ. ਫ਼ਰੀਦ)

**ਧਿਗਾਣਾ,** [ਧਿੰਗ (੧)+ਣਾ] ਪੁ.
ਧੱਕਾ, ਜ਼ੋਰ, ਜ਼ੁਲਮ, ਸਖ਼ਤੀ (ਬਿ.)

**ਧਿਗਾਣੇ,** [ਧਿਗਾਣ+ਏ] ਕ੍ਰਿ. ਵਿ.
ਐਵੇਂ, ਧਿੰਗਾਣੇ, ਧੱਕੇ ਨਾਲ, ਬਦੋਬਦੀ ਮੱਲੋ-ਮੱਲੀ

**ਧਿੰਗ,** [ਹਿੰ. ਧੀਂਗਾ] ਪੁ.
੧. ਉਹ ਆਦਮੀ ਜੋ ਆਪਣੀ ਇਸਤਰੀ ਤੇ ਵਧੀਕੀ ਕਰੇ
੨. ਜੋ ਜ਼ੋਰ ਨਾਲ ਆਪਣੀ ਮਰਜ਼ੀ ਪੂਰੀ ਕਰਾਏ : ਧੱਕੇ-ਬਾਜ਼ ਆਦਮੀ (ਬਿ.)

**ਧਿੰਗਾ,** [ਧਿੰਗ+ਆ] ਪੁ. ਜ਼ੁਲਮ, ਧੱਕਾ, ਜ਼ਬਰਸਤੀ
–ਧਿੰਗਾਈ, ਇ. ਜ਼ੋਰਾਵਰੀ, ਜ਼ਬਰਦਸਤੀ (ਕਾ.)

**ਧਿੰਗਾਜ਼ੋਰੀ,** ਕ੍ਰਿ. ਵਿ. ਜ਼ਬਰਦਸਤੀ, ਜ਼ੋਰਾਵਰੀ (ਬਿ.)

**ਧਿੰਗਾਣਾ,** [ਧਿੰਗ (੧)+ਣਾ] ਪੁ. ਜ਼ੋਰ, ਜ਼ੁਲਮ, ਸਖ਼ਤੀ
–ਧਿੰਗਾਣੇ, ਕ੍ਰਿ. ਵਿ. ਐਵੇਂ, ਧੱਕੇ ਨਾਲ, ਬਦੋਬਦੀ, ਮੱਲੋਮਲੀ
–ਧਿੰਗਾਣੇ ਦੀ ਮੰਮਾ ਚੜ੍ਹ ਬਹੁ ਕੰਧਾੜੇ, ਅਖੋ.
ਜਦੋਂ ਕੋਈ ਆਦਮੀ ਕਿਸੇ ਨਾਲ ਮੱਲੋ ਮੱਲੀ ਰਿਸ਼ਤੇਦਾਰੀ ਬਣਾਉਣ ਦਾ ਜਤਨ ਕਰੇ ਤਾਂ ਕਹਿੰਦੇ ਹਨ

**ਧਿੰਗਾ ਮਸਤੀ,** ਇ. ਵੇਖੋ ਧਿੰਗਾ ਮੁਸ਼ਤੀ (ਮ. ਸਿੰ.)

**ਧਿੰਗਾ ਮੁਸਤੀ,** ਇ. ਵੇਖੋ ਧਿੰਗਾ ਮੁਸ਼ਤੀ (ਲੁ. ਕੋ.)

**ਧਿੰਗਾ ਮੁਸ਼ਤੀ,** ਇ. ਜ਼ਬਰਦਸਤੀ, ਧਿੰਗਾਜ਼ੋਰੀ, ਧੱਕਾ

**ਧਿੰਗਾਜ਼ੋਰੀ,** ਕ੍ਰਿ. ਵਿ. ਧਿੰਗੋਜ਼ੋਰੀ (ਪੋਠੋ. ਕੋ.)

**ਧਿੰਗੋਜ਼ੋਰੀ,** ਕ੍ਰਿ. ਵਿ. ਜ਼ਬਰਦਸਤੀ ਨਾਲ, ਜ਼ੋਰਾਵਰੀ ਨਾਲ

**ਧਿੰਙ,** ਪੁ. ਵੇਖੋ ਧਿੰਗ (ਲੁ. ਕੋ.)

**ਧਿੰਙਾਣਪੁਣਾ,** [ਧਿੰਙਾਣ=ਧਿੰਗਾਣ+ਪੁਣਾ] ਪੁ.
ਧਿੰਗਾਜ਼ੋਰੀ, ਜ਼ਬਰਦਸਤੀ

**ਧਿੰਙਾਣਾ,** ਪੁ. ਵੇਖੋ ਧਿੰਗਾਣਾ
"ਚੰਦਨ ਰੁਖ ਲਗਾ ਵਿਚ ਵੇਹੜੇ,
ਜ਼ੋਰ ਧਿਙਾਣੇ ਖਹੀਏ ਵੇ"
(ਸ਼ਾਹ ਹੁਸੈਨ–ਮੋਹਣ ਸਿੰਘ ਦੀਵਾਨਾ)

**ਧਿੰਙਾਣੇ,** ਕ੍ਰਿ. ਵਿ. ਵੇਖੋ ਧਿੰਗਾਣੇ

**ਧਿਙਾਣੈ,** ਕ੍ਰਿ. ਵਿ. ਵੇਖੋ ਧਿੰਗਾਣੇ :
"ਸੀਹਰੁ ਪੀਹਰੁ ਨਾਨਕੇ
ਪਰਵਾਰੈ ਸਾਧਾਰ ਧਿਙਾਣੈ" (ਭਾ.ਗੁ.)

–ਧਿੰਙੋਜ਼ੋਰੀ, ਕ੍ਰਿ. ਵਿ. ਵੇਖੋ ਧਿੰਗੋਜ਼ੋਰੀ (ਪੋਠੋ. ਕੋ.)

**ਧਿਜਣਾ,** [ਪ੍ਰਾ. ਧਿਜ; ਸੰ. ਧੈਰਯ+ਣਾ] ਕ੍ਰਿ. ਅਕ.
੧. ਭਰੋਸਾ ਰਖਣਾ, ਇਤਬਾਰ ਕਰਨਾ
੨. ਪਸੀਜਣਾ, ਨਰਮ ਹੋਣਾ (ਪੁਆ. ਕੋ.)

**ਧਿਜਾ,** [ਧਿਜਾ (ਉਣਾ)] ਪੁ.
੧. ਭਰੋਸਾ, ਵਸਾਹ
੨. ਆਸਰਾ (ਲਾ. ਕ੍ਰਿ. ਆਉਣਾ, ਦੇਣਾ) (ਬਿ.)

**ਧਿਜਾਉ,** ਪੁ. ਵੇਖੋ ਧਿਜਾ (ਬਿ.)

**ਧਿਜਾਉਣਾ,** [ਧਿਜਣਾ] ਕ੍ਰਿ. ਸਕ.
੧. ਭਰੋਸਾ ਦੇਣਾ, ਯਕੀਨ ਕਰਾਉਣਾ, ਧੀਰਜ ਕਰਾਉਣਾ
੨. ਇਤਬਾਰ ਜਮਾਉਣਾ (ਬਿ.)

**ਧਿਜੌਣਾ,** ਕ੍ਰਿ. ਸਕ. ਵੇਖੋ ਧਿਜਾਉਣਾ

**ਧਿਤਕਾਰ,** [ਧਿੱਕਾਰ] ਇ. ਫਿਟਕਾਰ, ਧਿੱਕਾਰ :
"ਰਾਤ ਹਨੇਰੀ, ਜਲ ਘਣਾਂ,
ਮੇਰੇ ਹਥ ਕੰਙਣ ਗਲ ਹਾਰ
ਨਾ ਮੈਂ ਕੰਤੇ ਝਿੜਕੀਆਂ,
ਨਾ ਦਿਤੀ ਧਿਰਕਾਰ"
(ਰਾਜਾ ਰਸਾਲੂ–ਬਾਵਾ ਬੁਧ ਸਿੰਘ)

**ਧਿਤਕਾਰਨਾ,** [ਧਿਤਕਾਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਫਿਟਕਾਰਨਾ, ਧਿੱਕਾਰਨਾ, ਲਾਹਨਤ ਪਾਉਣਾ, ਝਿੜਕਣਾ

**ਧਿੱਤੇ-ਭਰ ਧਿੱਤੇ,** ਪੁ. ਵੇਖੋ ਧੇਤੇ ਪੁਤੇਤੇ (ਪੋਠੋ. ਕੋ.)

**ਧਿੱਦਣ,** (ਮੁਲ.) ਪੁ. ਖ਼ਰਾਬ ਸਮਝੇ ਜਾਣ ਵਾਲੇ ਧਾਨ ਦੇ ਖੇਤਾਂ ਵਿਚ ਇਕ ਆਪੇ ਉਗਣ ਵਾਲਾ ਪੌਦਾ (ਮ. ਸਿੰ.)

**ਧਿੱਦੂ ਸ਼ਾ,** [ਧੁਤਾ ਤੋਂ] ਵਿ. ਮੂਰਖ, ਭੋਲਾ, ਬੇਵਕੂਫ਼ (ਪੋਠੋ. ਕੋ.)

**ਧਿਮਾਣ,** ਪੁ. ਚਿੱਤ ਦੇ ਸੰਕਲਪ ਦਾ ਚੇਹਰੇ ਤੇ ਅਸਰ
"ਮੁਖਿ ਧਿਮਾਣੈ ਧਨ ਖੜੀ" (ਮਾਰੂ ਅ. ਮ: ੧)

**ਧਿਰ,** [ਸ਼ਾ. ਧੜਾ=ਪਾਰਟੀ] ਇ.
੧. ਪਾਰਟੀ, ਧੜਾ, ਪੱਖ
੨. ਪਖਪਾਤ;
੩. ਬਚਾ (ਮ. ਸਿੰ.)
੪. ਤਰਫ਼, ਦਿਸ਼ਾ
ਅਵ. ਨੇੜੇ

-ਧਿਰ ਧਿਰ ਦਾ ਦੇਣਾ, ਮੁਹਾ. ਹਰ ਕਿਸੇ ਦਾ ਦੇਣਦਾਰ ਹੋਣਾ, ਬਹੁਤ ਜ਼ਿਆਦਾ ਕਰਜ਼ਾਈ ਹੋਣਾ

-ਧਿਰ ਧਿਰ ਦਾ ਦੇਣਾ ਨਾਂ ਲਹਿਣਾ ਸਿੰਘ, ਅਖੌ.
ਅਖੀਂ ਦਿੱਸੇ ਨਾ ਨਾਂ ਨੂਰ ਭਰੀ,

-ਧਿਰ ਬਣਾਉਣਾ, ਮੁਹਾ.
ਸਾਂਝ ਬਣਾਉਣਾ, ਮਿਤਰਤਾ ਪੈਦਾ ਕਰਨਾ

**ਧਿਰਕਾਰ,** [ਧਿੱਕਾਰ] ਇ.
ਧਿੱਕਾਰ, ਫਿੱਟਕਾਰ, ਲਾਹਣਤ (ਬਿ.)

**ਧਿਰਕਾਰਨਾ,** [ਧਿਰਕਾਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਲਾਹਣਤ ਮੁਲਾਮਤ ਕਰਨਾ, ਫਿਟਕਾਰ ਪਾਉਣਾ

**ਧਿਰਕੋਣਾ,** ਪੁ. ਵੇਖੋ ਧਰਕੋਨਾ
"ਤੈਂ ਅੰਬਾਂ ਵਿਚ ਧਿਰਕੋਣਿਆਂ
ਕੁਝ ਫ਼ਰਕ ਨਾ ਆਂਦਾ" (ਚਾਠਿਆਂ ਦੀ ਵਾਰ)



ਧਿਰਕੋਣਾ

**ਧਿਰਖਾਣ,** [ਤਰਖਾਣ] ਪੁ.
ਤਰਖਾਣਾਂ ਦੀ ਜ਼ਾਤ ਦਾ ਆਦਮੀ (ਸ਼ਾਹਪੁਰੀ)

**ਧਿਰਖਾਣੀ,** [ਧਿਰਖਾਣ+ਈ] ਇ.
ਤਰਖਾਣ ਜ਼ਾਤ ਦੀ ਇਸਤਰੀ (ਸ਼ਾਹਪੁਰੀ)

**ਧਿਰਘ,** ਪੁ. ਵੇਖੋ ਧ੍ਰਿਗ (ਪੁਆ. ਕੋ.)

**ਧਿਰਵਾਸ,** ਪੁ. ਵੇਖੋ ਧਰਵਾਸ (ਬਿ.)

**ਧਿਰਿਗ,** ਪੁ. ਵੇਖੋ ਧਰਿੱਗ (ਮ. ਸਿੰ.)

**ਧਿਰਿਘ,** ਵਿ. ਵੇਖੋ ਧਰਿੱਗ (ਮ. ਸਿੰ.)

**ਧਿੱਰਿਣ,** [ਧਰਨ] ਇ. ਬੱਚੇਦਾਨੀ (ਜਟਕੀ)

-ਧਿੱਰਿਣ ਦਾ ਦਰਦ, ਪੁ.
ਬੱਚੇ ਦੇ ਜਨਮ ਸਮੇਂ ਦੀਆਂ ਲਗੀਆਂ ਪੀੜਾਂ (ਜਟਕੀ)

**ਧਿਰੀ,** ਇ. ਗੁੱਸਾ ਦਿਵਾਉਣ ਲਈ ਵਿਚਕਾਰਲੀ ਉਂਗਲ ਦੇ ਹਿਲਾਉਣ ਦੀ ਕਿਰਿਆ (ਜਟਕੀ)

**ਧਿੜ,** [ਧੜ[1]] ਪੁ.
੧. ਦਾਣਿਆਂ ਅਤੇ ਤੂੜੀ ਦਾ ਗਾਹੁਣ ਤੇ ਉਡਾਉਣ ਤੋਂ ਪਹਿਲਾਂ ਦਾ ਢੇਰ, ਧੜ
੨. ਰੇਤ ਦਾ ਢੇਰ (ਜਟਕੀ)

**ਧਿੜਵਾਉਣਾ,** [ਧੀੜਨਾ] ਕ੍ਰਿ. ਪ੍ਰੇ.
ਖਿਚਵਾਉਣਾ, ਘਸੀਟਵਾਉਣਾ (ਬਿ.)

**ਧਿੜਵਾਈ[1],** [ਧਿੜਵਾ (ਉਣਾ)+ਈ] ਇ.
ਖਿਚਣ ਧੂਹਣ ਦਾ ਕੰਮ ਜਾਂ ਮਜ਼ੂਰੀ (ਬਿ.)

**ਧਿੜਵਾਈ[2],** ਪੁ. ਵੇਖੋ ਧੜਵਾਈ (ਪੁਆ. ਕੋ.)

**ਧਿੜਾ,** [ਧਿੜ+ਆ] ਪੁ.
੧. ਦਾਣਿਆਂ ਅਤੇ ਤੂੜੀ ਦਾ ਗਾਹੁਣ ਦੇ ਮਗਰੋਂ ਉਡਾਉਣ ਤੋਂ ਪਹਿਲਾਂ ਦਾ ਢੇਰ
੨. ਰੇਤ ਦਾ ਢੇਰ (ਜਟਕੀ)

**ਧੀ[1],** [ਪ੍ਰਾ. ਧੀਆ, ਸੰ. ਦੁਹਿਤ੍ਰ] ਇ.
ਬੇਟੀ, ਪੁਤਰੀ, ਕਾਕੀ, ਕੰਨਿਆ, ਲੜਕੀ, ਕੁੜੀ

-ਧੀ ਆਈ ਪੇਕੇ, ਜਵਾਈ ਮੱਥਾ ਟੇਕੇ
ਧੀ ਗਈ ਸਹੁਰੇ, ਜਵਾਈ ਮੂਲ ਨਾ ਬਹੁੜੇ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜਿੰਨਾ ਚਿਰ ਕਿਸੇ ਦੀ ਗ਼ਰਜ਼ ਹੋਵੇ, ਓਨਾ ਚਿਰ ਹੀ ਕੋਈ ਕਿਸੇ ਦੀ ਪਰਵਾਹ ਰਖਦਾ ਹੈ, ਜਦੋਂ ਗਰਜ਼ ਪੂਰੀ ਹੋ ਜਾਏ ਫੇਰ ਕੋਈ ਪਰਵਾਹ ਨਹੀਂ ਕਰਦਾ ਤਾਂ ਕਹਿੰਦੇ ਹਨ

-ਧੀ ਕਾਣੀ ਨੂੰਹ ਹੰਢਾਈ, ਖੂਹ ਦੀ ਵਿੰਗੀ ਲੱਠ
ਰਸਤੇ ਉੱਤੇ ਖੇਤਰੀ, ਚਾਰੇ ਚੌੜ ਚੁਪੱਟ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਾਣੀ ਧੀ, ਲੜਾਕੀ ਨੂੰਹ, ਖੂਹ ਦੀ ਵਿੰਗੀ ਲੱਠ ਅਤੇ ਰਾਹ ਵਿਚ ਬੀਜੀ ਜ਼ਮੀਨ ਇਹ ਚਾਰੇ ਚੀਜ਼ਾਂ ਚੰਗੀਆਂ ਨਹੀਂ ਹੁੰਦੀਆਂ ਤਾਂ ਕਹਿੰਦੇ ਹਨ

-ਧੀ ਕਾਣੀ, ਨੂੰਹ ਹੰਡਣੀ, ਡਿੰਗੀ ਖੂਹੇ ਦੀ ਲੱਠ,
ਮੁੱਢ ਪਵਾਹੇ ਦੀ ਖੇਤ੍ਰੀ, ਇਹ ਚਾਰੇ ਚੌੜ ਚੁਪੱਟ, } ਅਖੌ.
ਜਦੋਂ ਇਹ ਦਸਣਾ ਹੋਵੇ ਕਿ ਕਾਣੀ ਧੀ, ਲੜਾਕੀ ਨੂੰਹ, ਖੂਹ ਦੀ ਵਿੰਗੀ ਲੱਠ ਅਤੇ ਰਾਹ ਵਿਚ ਬੀਜੀ ਖੇਤੀ ਇਹ ਚਾਰੇ ਚੀਜ਼ਾਂ ਚੰਗੀਆਂ ਨਹੀਂ ਹੁੰਦੀਆਂ ਤਾਂ ਕਹਿੰਦੇ ਹਨ

-ਧੀ ਧਿਆਣੀ, ਇ. ਆਪਣੀ ਧੀ ਭੈਣ ਆਦਿ

-ਧੀ ਧਿਆਣੀ ਗਊ ਬਰਾਬਰ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਧੀਆਂ ਦਾ ਕੋਈ ਜ਼ੋਰ ਨਹੀਂ ਹੁੰਦਾ, ਉਹ ਨਿਮਾਣੀਆਂ ਹੁੰਦੀਆਂ ਹਨ, ਤਾਂ ਕਹਿੰਦੇ ਹਨ

-ਧੀ ਪੁੱਤ, ਪੁ. ਵੇਖੋ ਧੀ ਪੁੱਤਰ (ਬਿ.)

-ਧੀ ਪੁੱਤਰ, ਪੁ. ਉਲਾਦ, ਬਾਲ ਬੱਚੇ, ਨਿਆਣੇ

-ਧੀ ਪੁਤ੍ਰ, ਪੁ. ਵੇਖੋ ਧੀ ਪੁੱਤਰ (ਬਿ.)

-ਧੀ ਭੈਣ ਪੁਣਨਾ, ਮੁਹਾ. ਧੀ ਭੈਣ ਦੀਆਂ ਗਾਲ੍ਹਾਂ ਦੇਣਾ

–ਧੀ ਦੇ ਕੇ ਪੁੱਤਰ ਸਹੇੜਨਾ, ਮੁਹਾ. ਜੁਆਈ ਨੂੰ ਪੁੱਤਰ ਬਰਾਬਰ ਸਮਝਣਾ

–ਧੀ ਦੇ ਮੁਲ ਜਵਾਈ ਪੈਣਾ, ਮੁਹਾ. ਸਸਤਾ ਸਮਝ ਕੇ ਕੀਤਾ ਗਿਆ ਸੌਦਾ ਬਹੁਤ ਮਹਿੰਗਾ ਸਾਬਤ ਹੋਣਾ

–ਧੀ ਮੋਈ ਜਵਾਈ ਚੋਰ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜਵਾਈ ਦੀ ਕਦਰ ਓਨਾਂ ਚਿਰ ਹੀ ਹੁੰਦੀ ਹੈ ਜਦੋਂ ਤਕ ਧੀ ਜੀਉਂਦੀ ਹੋਵੇ

–ਜਾ ਨੀਂ ਧੀਏ ਰਾਵੀ
ਨਾ ਕੋਈ ਆਵੀ ਨਾ ਕੋਈ ਜਾਵੀ, } ਅਖੌ.
ਜਦੋਂ ਧੀ ਦਾ ਵਿਆਹ ਬਹੁਤ ਦੂਰ ਪਰਦੇਸ ਵਿਚ ਕਰ ਦਿਤਾ ਜਾਵੇ, ਤਾਂ ਕਹਿੰਦੇ ਹਨ

–ਧੀਆਂ ਆਪਣੇ ਘਰ ਹੀ ਸੋਂਹਦੀਆਂ (ਸੋਭਦੀਆਂ) ਹਨ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਧੀਆਂ ਦਾ ਅਸਲੀ ਘਰ ਪੇਕਿਆਂ ਦਾ ਘਰ ਨਹੀਂ ਸਗੋਂ ਸਹੁਰਿਆਂ ਦਾ ਘਰ ਹੈ, ਤਾਂ ਕਹਿੰਦੇ ਹਨ

–ਧੀਆਂ ਜਵਾਈਆਂ ਘਰ ਗਾਲੇ ਨਿਕੰਮੇ
ਉਹੀ ਕੰਮ ਆਏ ਜਿਨ੍ਹਾਂ ਚੁੰਘੇ ਨੇ ਮੰਮੇ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਅਖ਼ੀਰ ਆਪਣੇ ਪੁੱਤਰ ਹੀ ਕੰਮ ਆਉਂਦੇ ਹਨ ਜਵਾਈ ਨਹੀਂ ਆਉਂਦੇ, ਤਾਂ ਕਹਿੰਦੇ ਹਨ

–ਧੀਆਂ ਪਰਾਇਆ ਧਨ ਹੁੰਦੀਆਂ ਹਨ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਧੀਆਂ ਮਾਪਿਆਂ ਦੇ ਘਰ ਜ਼ਿਆਦਾ ਦੇਰ ਨਹੀਂ ਰਖੀਆਂ ਜਾ ਸਕਦੀਆਂ, ਤਾਂ ਕਹਿੰਦੇ ਹਨ

–ਧੀਆਂ ਪੁੱਤਰ, ਪੁ. ਬਾਲ ਬੱਚੇ, ਉਲਾਦ

–ਧੀਆਂ ਪੁੱਤਾਂ, ਪੁ. ਵੇਖੋ ਧੀਆਂ ਪੁੱਤਰ

–ਧੀਆਂ ਭੈਣਾਂ, ਇ. ਲੜਕੀਆਂ

–ਧੀਆਂ ਵਰਗਾ ਪੁੱਤਰ ਹੋਣਾ, ਮੁਹਾ. ਬਹੁਤ ਸ਼ਰੀਫ਼ ਹੋਣਾ, ਬਹੁਤ ਸਾਊ ਹੋਣਾ

–ਧੀਏ ਨੀ ਤੂੰ ਕੰਮ ਕਰ
ਨੂੰਹੇ ਨੀ ਤੂੰ ਕੰਨ ਧਰ, ] ਅਖੌ.
ਜਦੋਂ ਕਹਿਣਾ ਕਿਸੇ ਹੋਰ ਨੂੰ ਹੋਵੇ ਪਰ ਸਮਝਾਉਣਾ ਕਿਸੇ ਹੋਰ ਨੂੰ ਹੋਵੇ ਤਾਂ, ਕਹਿੰਦੇ ਹਨ

–ਲੇਖਾ ਮਾਵਾਂ ਧੀਆਂ ਦਾ
ਬਖਸ਼ੀਸ਼ ਲੱਖ ਦੀ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਲੈਣ ਦੇਣ ਜਾਂ ਹਿਸਾਬ ਕਿਤਾਬ ਵਿਚ ਕਿਸੇ ਕਿਸਮ ਦਾ ਲਿਹਾਜ਼ ਨਹੀਂ ਹੋਣਾ ਚਾਹੀਦਾ, ਉਦੋਂ ਕਹਿੰਦੇ ਹਨ

**ਧੀ**[2], [ਧੀਰੀ[1]] ਇ. ਅੱਖ ਦਾ ਡੇਲਾ, ਅੱਖ ਦੀ ਧੀਰੀ (ਜਟਕੀ)

**ਧੀਅੱਤਾ**, ਵਿ. ਵੇਖੋ ਧੇਤਾ (ਮ. ਸਿੰ.)

**ਧੀਆ**, ਇ. ਵੇਖੋ ਧੀ (ਬਿ.)

–ਧੀਆ ਪੁੱਤਾ, ਪੁ. ਵੇਖੋ ਧੀਆਂ ਪੁੱਤਰ (ਬਿ.)

**ਧੀਆਣਾ**, ਪੁ. ਵੇਖੋ ਧਿਆਣਾ (ਲੁ. ਕੋ.)

**ਧੀਆਨ**, ਪੁ. ਵੇਖੋ ਧਿਆਨ (ਸ਼ਾਹਪੁਰੀ)

**ਧੀਏਂ**, ਕ੍ਰਿ. ਵਿ. ਧਿਛਾਣੇ (ਬਾ. ਢੋ.)

**ਧੀਖਣਾਂ**, ਪੁ. ਉਪਜੀਵਕਾ, ਰੋਜ਼ੀ, ਰੋਜ਼ਗਾਰ (ਸ਼ਾਹਪੁਰੀ)

**ਧੀਖਨਾਂ**, ਪੁ. ਵੇਖੋ ਧੀਖਣਾਂ (ਜਟਕੀ)

**ਧੀਂਗ**[1], ਪੁ. ਵੇਖੋ ਢੀਂਗ (ਮ. ਸਿੰ.)

**ਧੀਂਗ**[2], ਪੁ. ਵੇਖੋ ਧਿੰਗ (ਮ. ਸਿੰ.)

–ਧੀਂਗਾਂ ਤੇ ਧੀਂਗ, ਵਿ.
੧. ਵਡੇ ਤੋਂ ਵੱਡਾ, ਵਧ ਤੋਂ ਵਧ;
੨. ਤਕੜੇ ਤੋਂ ਤਕੜਾ (ਪੁਆ. ਕੋ.)

–ਧੀਂਗਾਜ਼ੋਰੀ, ਕ੍ਰਿ. ਵਿ. ਜ਼ਬਰਦਸਤੀ, ਜ਼ੋਰਾਵਰੀ

–ਧੀਂਗਾ ਧਾਂਗੀ, ਇ. ਜ਼ਬਰਦਸਤੀ, ਧੌਂਕੋਜ਼ੋਰੀ (ਮ. ਸਿੰ.)

–ਧੀਂਗਾ ਧਾਂਗੀ ਕਰਨਾ, ਮੁਹਾ. ਧੱਕਾ ਕਰਨਾ, ਵਧੀਕੀ ਕਰਨਾ

–ਧੀਂਗਾ ਧਾਂਗੀ ਨਾਲ, ਕ੍ਰਿ. ਵਿ. ਜ਼ੋਰੋਜ਼ੋਰੀ, ਜ਼ਬਰਦਸਤੀ (ਪੁਆ. ਕੋ.)

**ਧੀਂਗਾਮੁਸ਼ਤੀ**, ਇ. ਵੇਖੋ ਧਿੰਗਾ ਮੁਸ਼ਤੀ

–ਧੀਂਗੋਜ਼ੋਰੀ, ਇ. ਜ਼ਬਰਦਸਤੀ, ਮਲੋਮੱਲੀ (ਪੰਜਾਬੀ ਬੋਲੀ ਦਾ ਇਤਿਹਾਸ–ਭਾਸ਼ਾ ਵਿਭਾਗ)

–ਧੀਂਗੋਧਾਂਗੀ, ਇ. ਜ਼ਬਰਦਸਤੀ, ਮਲੋਮੱਲੀ (ਮ. ਸਿੰ.)

**ਧੀਜਣਾ**, [ਧਿੱਜਣਾ] ਕ੍ਰਿ. ਅਕ.
੧. ਧੀਰਜਵਾਨ ਹੋਣਾ, ਧੀਰਜ ਕਰਨਾ :
"ਤ੍ਰਿਸਨਾ ਹੋਈ ਬਹੁਤ, ਕਿਵੈ ਨਾ ਧੀਜਈ"
(ਵਾਰ. ਮਲਾ. ਮ: ੧)
੨. ਪਤੀਜਣਾ, ਇਤਬਾਰ ਜਮਾਉਣਾ

**ਧੀਠਾ**[1], ਵਿ. ਵੇਖੋ ਢੀਠ :
"ਕਿਛੁ ਸਾਦ ਨਾ ਪਾਵੈ ਧੀਠਾ"
(ਗਉ. ਮ: ੪)

**ਧੀਠਾ**[2], ਵਿ. ਠਹਿਰਿਆ ਹੋਇਆ, ਕਾਇਮ ਹੋਇਆ :
"ਬਿਨਸਿਆ ਭ੍ਰਮ ਭਉ ਧੀਠਾ ਜੀਉ"
(ਮਾਝ ਮ: ੫)

**ਧੀਣਵਾਂ**, ਪੁ. ਵੇਖੋ ਧੇਣਵਾਂ (ਮ. ਸਿੰ.)

**ਧੀਦੋ**, ਪੁ. ਰਾਂਝੇ ਦਾ ਅਸਲੀ ਨਾਂ

**ਧੀ ਧੀ ਖੇਡਣ**, ਮੁਹਾ. ਪਾਣੀ ਵਿਚ ਖੇਡਾਂ ਖੇਡਣਾ (ਜਟਕੀ)

**ਧੀਨ**, ਵਿ. ਵੇਖੋ ਅਧੀਨ ;
"ਮੈ ਠਾਕੁਰ ਤਿਸ ਹੀ ਕੋ ਧੀਨ"
(ਟੋਡੀ ਮ: ੫)

**ਧੀਮਾ,** [ਸੰ. ਮਧ੍ਯਮ+ਆ] ਵਿ.
੧. ਧੀਰਜ ਵਾਲਾ, ਠਰ੍ਹੰਮੇ ਵਾਲਾ, ਨਿਮਰ;
੨. ਹੌਲਾ, ਮੱਧਮ
–ਧੀਮਾ ਕਰਨਾ, ਮੁਹਾ. ੧. ਘਟ ਕਰਨਾ;
੨. ਨਰਮ ਕਰਨਾ (ਮ. ਸਿੰ.)
–ਧੀਮਾਪਣ, ਪੁ. ਧੀਮੇ ਹੋਣ ਦਾ ਭਾਵ
–ਧੀਮੀ ਧੀਮੀ, ਕ੍ਰਿ. ਵਿ. ਮੱਠੀ ਮੱਠੀ
–ਧੀਮੇਂ ਧੀਮ, ਕ੍ਰਿ. ਵਿ. ਵੇਖੋ ਧੀਮੇਂ ਧੀਮੇਂ (ਬਿ.)
–ਧੀਮੇਂ ਧੀਮੇਂ, ਕ੍ਰਿ. ਵਿ.
੧. ਸਹਿਜੇ ਸਹਿਜੇ, ਹੌਲੀ ਹੌਲੀ;
੨. ਧੀਰਜ ਨਾਲ, ਹੌਸਲੇ ਨਾਲ (ਮ. ਸਿੰ.)

**ਧੀਮਾਣ,** ਪੁ. ਤਰਖਾਣਾਂ ਦੀ ਇਕ ਜ਼ਾਤ

**ਧੀਰ[1],** ਇ. ਵੇਖੋ ਧੀਰਜ (ਬਿ.)
ਧੀਰਜ ਵਾਲਾ, ਸ਼ਾਂਤ :
"ਸਚਿ ਨਾਮਿ ਮਨ ਧੀਰ"
(ਸ੍ਰੀ. ਅ. ਮ: ੩)
–ਧੀਰ ਧਰਾਉਣਾ, ਮੁਹਾ. ਧੀਰਜ ਦਿਵਾਉਣਾ, ਦਿਲਾਸਾ ਦੇਣਾ, ਹਿੰਮਤ ਬੰਧਾਉਣਾ
–ਧੀਰ ਬੰਨ੍ਹਾਉਣਾ, ਮੁਹਾ. ਹੌਸਲਾ ਦੇਣਾ, ਦਿਲਾਸਾ ਦੇਣਾ
–ਧੀਰੀਆਂ ਦੇਣਾ, ਮੁਹਾ. ਹੌਸਲਾ ਦੇਣਾ (ਪੋਠੋ. ਕੋ.)

**ਧੀਰ[2],** ਪੁ. ਖਤਰੀਆਂ ਦੀ ਇਕ ਜ਼ਾਤ

**ਧੀਰਉ,** [ਧੀਰ[1]+ਉ] ਵਿ. ਧੀਰਜ ਵਾਲਾ :
"ਧੀਰਉ ਸੁਨਿ ਧੀ ਪੂਤ ਕਉ"
(ਜੈਤ ਮ: ੫)

**ਧੀਰਕ,** [ਧੀਰ[1]+ਕ]
ਪੁ. ੧. ਚਿੱਤ ਦੀ ਦ੍ਰਿੜ੍ਹਤਾ :
"ਅੰਦਰਿ ਧੀਰਕ ਹੋਇ ਪੂਰਾ ਪਾਇਸੀ"
(ਵਾਰ ਗੂ. ਮ: ੩)
੨. ਧਰਵਾਸਾ, ਦਿਲਾਸਾ :
"ਭਾਵੈ ਧੀਰਕ ਭਾਵੈ ਧਕੇ"
(ਆਸਾ. ਮ: ੧)
ਵਿ. ਧੀਰਜ ਕਰਨ ਵਾਲਾ :
"ਧੀਰਕ ਹਰਿਸਾਬਾਸਿ"
(ਮਾਰੂ ਮ: ੪)

**ਧੀਰਜ,** [ਸੰ. ਧੈਰ੍ਯ] ਇ. ਸਬਰ, ਹੌਸਲਾ, ਧਰਵਾਸ, ਸ਼ਾਂਤੀ
(ਲਾ. ਕ੍ਰਿ. ਦੇਣਾ, ਰੱਖਣਾ)
–ਧੀਰਜ ਕਰਨਾ, ਮੁਹਾ. ਸਬਰ ਤੋਂ ਕੰਮ ਲੈਣਾ
–ਧੀਰਜਤਾ, ਇ. ਧੀਰਜ, ਸਬਰ, ਹੌਸਲਾ
–ਧੀਰਜਤਾਈ, ਇ. ਧੀਰਜ, ਸਬਰ, ਹੌਸਲਾ
–ਧੀਰਜ ਧਰਨਾ, ਮੁਹਾ. ਹੌਸਲਾ ਰੱਖਣਾ
–ਧੀਰਜ, ਧਰਮ, ਮਿੱਤਰ ਤੇ ਨਾਰ
ਆਪਤ ਕਾਰਨ ਪਰਖੀਏ ਚਾਰ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਉਪਰੋਕਤ ਚਾਰ ਦੀ ਪਰਖ ਕੇਵਲ ਮੁਸੀਬਤ ਸਮੇਂ ਹੀ ਹੁੰਦੀ ਹੈ, ਤਾਂ ਕਹਿੰਦੇ ਹਨ
–ਧੀਰਜ ਬੰਨ੍ਹਣਾ, ਮੁਹਾ. ਦਿਲ ਨੂੰ ਧਰਵਾਸ ਦੇਣਾ
–ਧੀਰਜਮਾਣ, ਵਿ. ਵੇਖੋ. ਧੀਰਜਵਾਨ (ਬਿ.)
–ਧੀਰਜਮਾਨ, ਵਿ. ਵੇਖੋ ਧੀਰਜਵਾਨ (ਲੁ. ਕੋ.)
–ਧੀਰਜਵਾਨ, ਵਿ. ਠਰ੍ਹੰਮੇ ਵਾਲਾ, ਧੀਰਜ ਵਾਲਾ

**ਧੀਰਜਧਾਰੀ,** [ਧੀਰਜ+ਧਾਰੀ] ਵਿ.
ਧੀਰਜ ਵਾਲਾ, ਸ਼ਾਂਤ ਚਿੱਤ, ਸੰਤੋਖੀ, ਹੌਸਲੇ ਵਾਲਾ, ਸਾਬਰ

**ਧੀਰਜੀ,** [ਧੀਰਜ+ਈ] ਵਿ. ਧੀਰਜ ਵਾਲਾ (ਬਿ.)

**ਧੀਰਣਾ,** [ਧੀਰ[1] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
ਧੀਰਜ ਰੱਖਣਾ :
"ਆਖ ਦਮੋਦਰ ਕੀਕਣ ਧੀਰਣ,
ਗੋਪੀਆਂ ਕ੍ਰਿਸ਼ਨ ਭੁਲਾਈਆਂ"
(ਹੀਰ ਦਮੋਦਰ)

**ਧੀਰਤਾਈ,** [ਧੀਰ[1]+ਤਾਈ] ਇ. ਧੀਰਜ (ਲੁ. ਕੋ.)

**ਧੀਰਮੱਲ,** ਪੁ. ਬਾਬਾ ਗੁਰਦਿੱਤਾ ਜੀ ਦੀ ਮਾਤਾ ਅਨੰਤੀ ਦੇ ਉਦਰ ਤੋਂ ਜਨਮਿਆਂ ਪੁੱਤਰ, ਇਸੇ ਦੀ ਸੰਤਾਨ ਕਰਤਾਰਪੁਰ ਦੇ ਸੋਢੀ ਹਨ
–ਧੀਰ ਮੱਲੀਆ, ਪੁ. ੧. ਬਾਬਾ ਧੀਰਮੱਲ ਦੀ ਵੰਸ਼ ਦਾ ਕੋਈ ਆਦਮੀ;
੨. ਧੀਰਮੱਲ ਜੀ ਦਾ ਸਿੱਖ

**ਧੀਰੜ,** ਪੁ. ਖਤਰੀਆਂ ਦੀ ਇਕ ਜ਼ਾਤ (ਕਾ.)

**ਧੀਰਾ[1],** [ਧੀਰ[1]+ਆ] ਵਿ.
ਧੀਰਜਵਾਨ, ਠਰ੍ਹੰਮੇ ਵਾਲਾ, ਸੰਤੋਖੀ
–ਧੀਰਾ ਸੋ ਗੰਭੀਰਾ, ਅਖੌ.
ਧੀਰਜ ਜਾਂ ਹੌਂਸਲਾ ਰੱਖਣ ਵਾਲੇ ਤੇ ਘਟਾਉਂਦੇ ਹਨ

**ਧੀਰਾ[2],** [ਸੰ. ਧੀਰਾ] ਇ.
ਉਹ ਨਾਇਕ ਜੋ ਪਤੀ ਦੇ ਸਰੀਰ ਤੇ ਪਰ ਇਸਤਰੀ ਦੇ ਚਿਨ੍ਹ ਵੇਖ ਕੇ ਸਪਸ਼ਟ ਕੁਝ ਨਾ ਕਹੇ, ਪਰ ਵਿਅੰਗ ਨਾਲ ਮਨ ਦਾ ਕੋਪ ਪ੍ਰਗਟ ਕਰੇ

**ਧੀਰੀ[1],** [ਹਿੰ. ਧੀਰੀ; ਸੰ. ਦ੍ਰਿਸ਼ਿ=ਨਜ਼ਰ] ਇ.
ਅੱਖ ਦੀ ਪੁਤਲੀ, ਡੇਲਾ


ਧੀਰੀ

**ਧੀਰੀ**², [ਧਿਰੀ] ਇ. ਦੂਜੇ ਨੂੰ ਚਿੜਾਉਣ ਲਈ ਵਿਚਕਾਰਲੀ ਉਂਗਲ ਨੂੰ ਹਿਲਾਉਣ ਦੀ ਕਿਰਿਆ (ਸ਼ਾਹਪੁਰੀ)

–ਧੀਰੀ ਦੇਣਾ, ਮੁਹਾ. ਠੁੱਠ ਵਿਖਾਉਣਾ

**ਧੀਰੇ,** ਕ੍ਰਿ. ਵਿ. ਵੇਖੋ ਧੀਰੇ ਧੀਰੇ (ਬਿ.)

**ਧੀਰੇ ਧੀਰੇ**, [ਹਿੰ. ਧੀਰੇ ਧੀਰੇ; ਧੀਰ¹+ਏ+ਧੀਰ¹+ਏ] ਕ੍ਰਿ. ਵਿ. ਹੌਲੀ ਹੌਲੀ, ਸਹਿਜੇ ਸਹਿਜੇ, ਧੀਰਜ ਨਾਲ

**ਧੀਰੋਦ**, [ਧੀਰ¹+ਓਦ=ਉਦਧ] ਵਿ. ਧੀਰਜ ਵਾਲਾ : "ਬਿਰਹੀ ਕਾ ਧੀਰੋਦਿ" (ਵਾਰ ਮਾਰੂ ੨ ਮ: ੫)

**ਧੀਵਰ**, [ਸੰ. ਧੀਵਰ] ਪੁ. ਮੱਛੀ ਫੜਣ ਵਾਲਾ, ਮਾਛੀ, ਮਾਹੀਗੀਰ (ਕਾ.)

**ਧੀਵਰੀ**, [ਸੰ. ਧੀਵਰੀ] ਇ.
੧. ਮਛੇਰੇ ਦੀ ਘਰ ਵਾਲੀ;
੨. ਮਾਛਣ (ਜਟਕੀ)

**ਧੀਵੜੀ**, [ਸ਼ਾਇਦ ਧੀ ਤੋਂ] ਇ. ਧੀ : (ਪਿਆਰ ਨਾਲ ਕਹਿੰਦੇ ਹਨ)
"ਅਖੀਂ ਵੇਖ ਆ ਕੇ ਤੇਰੀ ਧੀਵੜੀ ਨੇ,
ਕਿਵੇਂ ਹੰਝੂਆਂ ਦੀ ਝੜੀ ਲਾਈ ਅੰਮੀਂ"
(ਨਲ ਦਮਯੰਤੀ–ਵਿ. ਸਿੰ. ਤੀਰ)

**ਧੀੜ**, [ਧੀੜਨਾ] ਇ. ਖਿੱਚ, ਘਸੀਟ, ਧੂਹ (ਮ. ਸਿੰ.)

–ਧੀੜ ਘਸੀਟ, ਇ. ਖਿੱਚ, ਘਸੀਟ, ਧੂਹ-ਘਸੀਟ (ਮ. ਸਿੰ.)

**ਧੀੜਨਾ**, [ਧਰੂਹਣਾ] ਕ੍ਰਿ. ਸਕ. ਖਿੱਚਣਾ, ਘਸੀਟਣਾ, ਧੂਹਣਾ (ਬਿ.)

–ਧੀੜਨਾ ਘਸੀਟਣਾ, ਕ੍ਰਿ. ਸਮਾ. ਖਿੱਚਣਾ, ਧਰੀਕਣਾ, ਘਸੀਟਣਾ

**ਧੁਆਉਟ**, [ਧੁਆਉ (ਣਾ)+ਟ] ਇ.
੧. ਧੋਣ ਦਾ ਕੰਮ;
੨. ਧੋਣ ਦਾ ਢੰਗ (ਬਿ.)

**ਧੁਆਉਣਾ**, [ਧੋਣਾ] ਕ੍ਰਿ. ਪ੍ਰੇ. ਧੋਣ ਦਾ ਕੰਮ ਕਰਾਉਣਾ

**ਧੁਆਈ**, [ਧੁਆ (ਉਣਾ)+ਈ] ਇ. ਧੋਣ ਦਾ ਕੰਮ ਜਾਂ ਮਜ਼ੂਰੀ (ਬਿ.)

**ਧੁਆਸ**, [ਸ਼ਾ. ਧੁ∠ਧੁਆਉਣਾ+ਆਸ∠ਸੰ. ਮਾਸ਼=ਮਾਂਹ] ਇ. ਮਾਂਹ ਦੀ ਧੋਈ ਹੋਈ ਦਾਲ ਦਾ ਆਟਾ (ਬਿ.)

**ਧੁਆਂਸ**¹, ਇ. ਵੇਖੋ ਧੁਆਸ (ਮ. ਸਿੰ.)

**ਧੁਆਂਸ**², [ਧੁਆਂਖ (ਣਾ)] ਇ. ਹੁਮਕ, ਹਵਾੜ, ਧਾਂਸ (ਪੁਆ. ਕੋ.)

**ਧੁਆਂਹਾ**, [ਧਵਾਂਹਾ] ਪੁ. ਧੂਏਂ ਤੋਂ ਪੈਦਾ ਹੋਈ ਕਾਲਖ (ਬਿ.)

**ਧੁਆਕਲ**, ਵਿ. ਵੇਖੋ ਧੁਆਖਲ

**ਧੁਆਂਖ**, [ਧੁਆਂ∠ਧੂਆਂ+ਖ∠ਸ਼ਾ.ਕਾਲਖ] ਪੁ. ਧੂਏਂ ਤੋਂ ਪੈਦਾ ਹੋਈ ਕਾਲਖ

**ਧੁਆਖਣਾ,** ਕ੍ਰਿ. ਅਕ. ਵੇਖੋ ਧੁਆਂਖਣਾ

**ਧੁਆਂਖਣਾ**, [ਧੁਆਂਖ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
੧. ਧੂਏਂ ਨਾਲ ਕਾਲਾ ਹੋਣਾ;
੨. ਧੂਏਂ ਦੇ ਅਸਰ ਨਾਲ ਚੀਜ਼ ਦਾ ਖ਼ਰਾਬ ਹੋ ਜਾਣਾ;
੩. ਕਿਸੇ ਰਿਝ ਰਹੀ ਚੀਜ਼ ਦਾ ਹੇਠੋਂ ਸੜ ਕੇ ਲਗ ਜਾਣਾ

–ਧੁਆਖਿਆ,
–ਧੁਆਂਖਿਆ, } ਵਿ.
੧. ਧੂਏਂ ਨਾਲ ਕਾਲਾ ਹੋਇਆ ਹੋਇਆ;
੨. ਧੂਏਂ ਦੇ ਅਸਰ ਨਾਲ ਖ਼ਰਾਬ ਹੋਇਆ;
੩. ਤੇਜ਼ ਅੱਗ ਨਾਲ ਸੜੀ ਹੋਈ ਜਾਂ ਲੱਗੀ ਹੋਈ (ਦਾਲ ਭਾਜੀ)

–ਧੁਆਖਿਆ ਜਾਣਾ, ਕ੍ਰਿ. ਸਮਾ.
੧. ਧੂਏਂ ਦੇ ਅਸਰ ਨਾਲ ਚੀਜ਼ ਦਾ ਸੁਆਦ ਖ਼ਰਾਬ ਹੋ ਜਾਣਾ;
੨. ਦਾਲ ਭਾਜੀ ਦਾ ਲੱਗ ਜਾਣਾ

**ਧੁਆਖਲ**, [ਧੁਆਖ∠ਧੁਆਖ (ਣਾ)+ਲ] ਵਿ. ਧੁਆਂਖਿਆ ਹੋਇਆ

**ਧੁਆਗ**, [ਧੂੰਆ=ਧੂਆਂ+ਗ] ਇ. ੧. ਧੂੰਕਸ਼; ੨. ਅੰਗੀਠੀ

**ਧੁਆਡਾ**, ਵਿ. ਵੇਖੋ ਤੁਹਾਡਾ :
"ਤੀਨ ਲੋਕ ਮੇਂ ਮਿਲੀ ਨਾ ਠੌਰ ਕੋਈ,
ਧੁਆਡਾ ਆਸਰਾ ਆਨ ਤਕਾਇਆ ਈ"
(ਕਿੱਸਾ ਰਾਜਾ ਹਰੀ ਚੰਦ–ਦੌਲਤ ਰਾਮ)

**ਧੁੱਸ**, [ਧੁੱਸਣਾ] ਇ. ਸਿਰ ਨਾਲ ਮਾਰਿਆ ਧੱਕਾ, ਢੁੱਡ (ਬਿ.) (ਲਾ. ਕ੍ਰਿ. ਦੇਣਾ)

–ਧੱਸ ਮਾਰਨਾ, ਮੁਹਾ.
੧. ਸਿਰ ਅਗਾਹਾਂ ਕਰਕੇ ਨੱਠਣਾ;
੨. ਢੁੱਡ ਮਾਰਨਾ, ਸਿਰ ਦੇ ਨਾਲ ਧੱਕਾ ਮਾਰਨਾ (ਬਿ.)



ਧੁੱਸ ਮਾਰਨਾ

**ਧੁਸਕ**, [ਧੁੱਸ+ਕ] ਇ. ਧੱਕਾ, ਢੁੱਡ

**ਧੁੱਸਣ**, [ਧੁੱਸਣਾ] ਕ੍ਰਿ. ਅਕ. ਧੱਕਣਾ, ਧੱਕਾ ਦੇਣਾ (ਜਟਕੀ)

**ਧੁੱਸਣਾ**, [ਧੱਸਣਾ] ਕ੍ਰਿ. ਅਕ.
੧. ਧੁਸ ਮਾਰਨਾ,
੨. ਜ਼ੋਰ ਨਾਲ ਅੰਦਰ ਵੜਨਾ

**ਧੁੱਸੜ**[1], [ਧੁੱਸ (ਣਾ)+ੜ] ਵਿ. ਧੁੱਸਣ ਵਾਲਾ (ਪੁਆ. ਕੋ.)

**ਧੁੱਸੜ**[2], [ਸ਼ਾ. ਧੁੱਸ ( ੧ )+ੜ] ਪੁ.
ਖੁਰਦਰਾ ਜਿਹਾ ਮੋਟਾ ਸੂਤੀ ਕਪੜਾ (ਬਿ.)

**ਧੁਸੜੀ**, [ਧੁੱਸ ( ੧ )+ੜੀ] ਵਿ. ਛੋਟਾ ਧੁੱਸਾ (ਜਟਕੀ)

**ਧੁੱਸਾ**, [ਪ੍ਰਾ. दुस्सम्; ਸੰ. दुष्यम्; ਟ. ਕ. ਹਿੰ. धुस्सा, धोसा; ਸਿੰ. ਧੁਸੋ; ਗੁ. ਧੰਸੋ, ਧੋਂਸੋ; ਮਰਾ. ਬੰਗ. ਉੜੀ. ਧੂਸਾ; ਨੇਪਾ. ਧੁਸੋ] ਪੁ.
੧. ਪਸ਼ਮੀਨੇ ਦੀ ਬਹੁਤ ਮੁਲਾਇਮ ਗਰਮ ਚੱਦਰ
੨. ਮੋਟਾ ਖਹੁਰਾ ਕੰਬਲ (ਸ਼ਾਹਪੁਰੀ)

**ਧੁਸਾਉਣਾ**, ਕ੍ਰਿ. ਸਕ. ਵੇਖੋ ਧਸਾਉਣਾ (ਬਿ.)

**ਧੁੱਸੀ**[1], [ਹਿੰ. धुस्स+ਈ] ਇ.
੧. ਹੜ੍ਹ ਦੀ ਮਾਰ ਨਾਲ ਉੱਚੀ ਹੋਈ ਥਾਂ,
੨. ਮਿੱਟੀ ਸੁਟਕੇ ਬਣਾਇਆ ਉਚਾ ਬੰਨ੍ਹ

**ਧੁੱਸੀ**[2], [ਧੁੱਸ+ਈ] ਇ. ਧੁੜਧੁੜੀ, ਕਾਂਬਾ
"ਘਰ ਵਿਚ ਰੰਨਾਂ ਕਮਲੀਆਂ
ਧੁਸੀ ਲੀਤੀ ਦੇਖ ਕੁਢੰਗੈ" (ਭਾ. ਗੁ.)

**ਧੁਹਣਾ**, [ਧੁਹ∠ਧਰੋਹ+ਣਾ] ਕ੍ਰਿ. ਸਕ.
ਧੋਖਾ ਦੇਣਾ, ਧਰੋਹ ਕਰਨਾ
"ਵੇਖਦਿਆਂ ਹੀ ਮਾਇਆ ਧੁਹਿ ਗਈ"
(ਵਾਰ ਸਾਰ ਮ: ੪)

**ਧੁਕਣ**, [ਦੁਕਣ] ਕ੍ਰਿ. ਅਕ. ਨੱਠਣਾ, ਦੌੜਨਾ
"ਕੋਠੇ ਧੁਕਣੁ ਕੇਤੜਾ" (ਸ. ਫ਼ਰੀਦ)

**ਧੁਕਧੁਕਾ**, ਪੁ. ਵੇਖੋ ਧੁਖ-ਧੁਖਾ (ਬਿ.)

**ਧੁਕਧੁਕੀ**, [ਹਿੰ. धुकधुकी] ਇ.
੧. ਡਰ ਨਾਲ ਦਿਲ ਦੇ ਧੜਕਣ ਦੀ ਕਿਰਿਆ
੨. ਇਸਤਰੀਆਂ ਦੀ ਛਾਤੀ ਤੇ ਪਾਇਆ ਜਾਣ ਵਾਲਾ ਇਕ ਗਹਿਣਾ, ਜੜਾਊ ਚੌਕੀ (ਬਿ.)

**ਧੁਖ**, [ਧੁੱਖਣਾ] ਇ.
੧. ਬਲਣ ਲੱਗਣ ਦਾ ਭਾਵ, ਭੱਖਣ ਲੱਗਣ ਦਾ ਭਾਵ
੨. ਧੂਆਂ (ਲਾ. ਕ੍ਰਿ. ਨਿਕਲਣਾ) (ਸ਼ਾਹਪੁਰੀ)

–ਧੁਖ ਉਠਣਾ, ਮੁਹਾ.
੧. ਹੌਲੀ ਹੌਲੀ ਅੱਗ ਦਾ ਬਲ ਉਠਣਾ
੨. ਪੈਰ ਆਦਿ ਦੇ ਸੌਂ ਜਾਣ ਕਰ ਕੇ ਚਿਣਗਾਂ ਉਠਣਾ

–ਧੁਖ ਪੈਣਾ, ਮੁਹਾ. ਅੱਗ ਆਦਿ ਦਾ ਬਲਣ ਲਗ ਜਾਣਾ ਮੱਠੀ ਅੱਗ ਜਾਂ ਦਬੀ ਅੱਗ ਦਾ ਸੁਲਗ ਪੈਣਾ

–ਦਸ ਧੁਖ ਪੈਣਾ, ਮੁਹਾ. ਚੋਰੀ ਹੋ ਚੁਕੀ ਚੀਜ਼ ਜਾਂ ਡੰਗਰ ਦਾ ਥਹੁ ਪਤਾ ਲੱਗਣਾ,
ਉਘਸੁਘ ਨਿਕਲਣਾ

**ਧੁੱਖਣਾ**, [ਧੁੱਖ∠ਸੰ. धुक्ष=ਬਾਲਣਾ+ਣਾ] ਕ੍ਰਿ. ਅਕ.
੧. ਬਿਨਾਂ ਲਾਟ ਕਢਿਆਂ ਅੱਗ ਦਾ ਬਲਣਾ, ਹੌਲੀ ਹੌਲੀ ਸੁਲਗਣਾ
੨. ਹੱਥ ਪੈਰਾਂ ਆਦਿ ਦਾ ਸੌਂ ਜਾਣਾ
੩. ਕੁੜ੍ਹਨਾ, ਸੜਨਾ,
੪. ਥੱਕ ਜਾਣਾ

–ਧੁੱਖ ਧੁੱਖ ਉੱਠਣਾ, ਮੁਹਾ.
ਅੰਬ ਜਾਣਾ, ਥਕ ਜਾਣਾ :
"ਫ਼ਰੀਦਾ ਰਾਤੀਂ ਵਡੀਆਂ
ਧੁਖ ਧੁਖ ਉਠਨਿ ਪਾਸ"
(ਸ. ਫ਼ਰੀਦ)

**ਧੁਖਣੀ**, [ਧੁੱਖਣ ( ੧ )+ਈ] ਇ.
੧. ਚਿੰਤਾ, ਫ਼ਿਕਰ, ਤੌਖਲਾ
੨. ਲੂਹਣੀ

**ਧੁਖਧੁਖਾ**, [ਧੁੱਖ (ਣਾ) ਦੀ ਦੁਰੁਕਤੀ] ਪੁ.
੧. ਘਬਰਾਹਟ, ਡਰ, ਚਿੰਤਾ, ਸੋਚ
੨. ਦਿਲ ਦੀ ਮਿਠੀ ਪੀੜ (ਬਿ.)

**ਧੁਖ ਧੁਖੀ**, [ਹਿੰ. धुकधुकी] ਇ.
੧. ਡਰ ਨਾਲ ਦਿਲ ਦੇ ਧੜਕਣ ਦੀ ਕਿਰਿਆ;
੨. ਭੈ, ਫ਼ਿਕਰ, ਚਿੰਤਾ;
੩. ਇਕ ਰੋਗ;
੪. ਇਕ ਗਹਿਣਾ

–ਧੁਖ ਧੁਖੀ ਲਗਣਾ, ਮੁਹਾ. ਚਿੰਤਾ ਲਗਣਾ

**ਧੁਖਾ**, [ਧੁੱਖ (ਣਾ)+ਆ] ਪੁ. ਸੰਤਾਪ
"ਸਭਨਾ ਦੇ ਜੀ ਅੰਦਰ ਧੁਖਾ"
(ਭਾ. ਗੁ.)

**ਧੁਖਾਉਣਾ**, [ਧੁੱਖਣਾ] ਕ੍ਰਿ. ਸਕ.
ਬਾਲਣਾ, ਸੁਲਗਾਉਣਾ, ਅੱਗ ਲਾਉਣਾ

**ਧੁੰਗਾਰ**, [ਧੁੰ+ਗਾਰ=ਅੰਗਿਆਰ] ਪੁ.
ਦੁੱਧ ਦੇ ਭਾਂਡੇ ਨੂੰ ਘਿਓ ਦਾ ਧੂਆਂ ਦੇਣ ਦੀ ਕਿਰਿਆ, ਵੰਗਾਰ (ਮ. ਸਿੰ.)

**ਧੁੰਗਾਰਨਾ**, [ਧੁੰਗਾਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਦੁੱਧ ਦੇ ਭਾਂਡੇ ਨੂੰ ਘਿਓ ਦਾ ਧੂਆਂ ਦੇਣਾ, ਵੰਗਾਰਨਾ
(ਮ. ਸਿੰ.)

**ਧੁੱਜ**, ਪੁ. ਢੇਰ

**ਧੁਜਾ**, [ਸੰ. ध्वजा] ਇ. ਧੁਜਾ, ਝੰਡਾ, ਨਿਸ਼ਾਨ :
"ਧੁਜਾ ਸੇਤਿ ਬੈਕੁੰਠ ਬੀਣ"
(ਸਵੈ. ਮ: ੩ ਕੇ)


ਧੁਜਾ

**ਧੁਣ**, ਇ. ਵੇਖੋ ਧੁਨ (ਬਿ.)

**ਧੁਣਕਣਾ**, ਕ੍ਰਿ. ਸਕ. ਵੇਖੋ ਧੁਣਖਣਾ

**ਧੁਣਕਾਰ**, [ਸ਼ਬਦਾਨੁ.] ਇ. ਗੂੰਜ, ਝੁਣਕਾਰ, ਛਣਕਾਰ

**ਧੁਣਕੀ**, ਇ. ਵੇਖੋ ਧੁਣਖੀ

**ਧੁਣਖਣਾ**, [ਧੁਣਖੀ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਰੂੰ ਪਿੰਜਣਾ

**ਧੁਣਖਣੀ**, [ਧੁਣਖ (ਾ)+ਣੀ] ਇ.
ਰੂੰ ਪਿੰਜਣ ਦਾ ਤਾੜਾ, ਧੁਣਖੀ (ਪੁਆ. ਕੋ.)

**ਧੁਣਖਬਾ**, ਪੁ. ਵੇਖੋ ਧੁਣਖਵਾ

**ਧੁਣਖਵਾ**, [ਸੰ. धनुर्वात] ਪੁ.
ਇਕ ਵਾਤ ਰੋਗ ਜਿਸ ਨਾਲ ਪੱਠੇ ਖਿੱਚੇ ਜਾਣ ਕਰ ਕੇ ਸ਼ਰੀਰ ਧਨੁਸ਼ ਵਾਂਗ ਝੁੱਕ ਜਾਂਦਾ ਹੈ

**ਧੁਣਖਵਾਉ**, ਪੁ. ਵੇਖੋ ਧੁਣਖਵਾ (ਕਾ.)

**ਧੁਣਖਾਉਣਾ**, [ਧੁਣਖਣਾ] ਕ੍ਰਿ. ਪ੍ਰੇ.
ਰੂੰ ਪਿੰਜਾਉਣਾ (ਬਿ.)

**ਧੁਣਖਾਈ**, [ਧੁਣਖਾ (ਉਣਾ)+ਈ] ਇ.
ਰੂੰ ਪਿੰਜਣ ਦਾ ਕੰਮ ਜਾਂ ਮਜ਼ੂਰੀ (ਬਿ.)

**ਧੁਣਖੀ**, [ਧੁਣਖ∠ਧਣੁਖ+ਈ] ਇ. ਰੂੰ ਪਿੰਜਣਾ

**ਧੁਣਧੁਣੀ**, ਇ. ਵੇਖੋ ਤੁਣਤੁਣੀ (ਬਿ.)

**ਧੁਣਨ**, [ਧੁਣਨਾ] ਪੁ. ਹਿਲਾਉਣ ਦੀ ਕਿਰਿਆ ਜਾਂ ਭਾਵ :
"ਹਾਥ ਪਛੋੜੈ ਸਿਰ ਧੁਣੈ"
(ਤਿਲੰ. ਮ: ੧)

**ਧੁਣਨਾ**, [ਪ੍ਰਾ. धुणइ (ਣ) ਸੰ. धुनोति√धु=ਕੰਬਾਉਣਾ, ਹਿਲਾਉਣਾ+ਣਾ] ਕ੍ਰਿ. ਸਕ.
ਪਿੰਜਣਾ (ਰੂੰ ਆਦਿ) :
"ਵਲਵਲਿਆਂ ਦੀ ਧੁਣਖੀ ਉੱਤੇ,
ਸ਼ਹਿਤ ਮਿਠਾਸਾਂ ਦੀ ਰੂੰ ਧੁਣਕੇ"
(ਹੰਭਲੇ)

**ਧੁਣਯਾਂ**, ਪੁ. ਵੇਖੋ ਧੁਣੀਆਂ (ਲੁ. ਕੋ.)

**ਧੁਣੀਆਂ**, [ਧੁਣ (ਖਣਾ)+ਈਆਂ] ਪੁ.
ਰੂੰ ਪਿੰਜਣ ਵਾਲਾ, ਪੇਂਜਾ

**ਧੁੱਤਪ**, ਇ. ਖ਼ਰੀਦੀ ਚੀਜ਼ ਨੂੰ ਪਸੰਦ ਨਾ ਆਉਣ ਤੇ ਵਾਪਸ ਕਰਨ ਤੇ ਲੱਗਾ ਵੱਟਾ (ਜਟਕੀ)

**ਧੁੱਦ**, [ਧੁੰਦ] ਇ. ਨਜ਼ਰ ਦਾ ਧੁੰਦਲਾਪਣ
(ਜਟਕੀ)

**ਧੁੰਦ**, [ਪ੍ਰਾ. धूमंधो; ਸੰ. धूम+अन्ध] ਇ.
੧. ਸਰਦੀਆਂ ਵਿਚ ਧਰਤੀ ਦੇ ਨੇੜੇ ਨੇੜੇ ਉਡਣ ਵਾਲੇ ਪਾਣੀ ਦੇ ਬੁਖ਼ਾਰਾਤ ਜੋ ਠੰਡ ਨਾਲ ਚੋਮੇ ਹੋਏ ਹੋਣ ਕਰਕੇ ਵਿਖਾਈ ਦਿੰਦੇ ਹਨ, ਕੁਹਰ;
੨. ਹਵਾ ਵਿਚ ਧੂਆਂ ਤੇ ਗਰਦ ਮਿਲ ਕੇ ਹੋਇਆ ਹਨੇਰਾ
੩. ਅੱਖਾਂ ਤੋਂ ਘੱਟ ਦਿਸਣ ਦਾ ਭਾਵ
(ਲਾ. ਕ੍ਰਿ. ਪੈਣਾ)

–ਧੁੰਦ ਦੇ ਬੱਦਲ ਪਾਟਣਾ, ਮੁਹਾ.
ਗ਼ਲਤ ਫ਼ਹਿਮੀ ਦੂਰ ਹੋਣਾ

–ਅੰਧਾਧੁੰਦ, ਕ੍ਰਿ. ਵਿ. ਬਿਨਾ ਸੋਚੇ ਸਮਝੇ, ਬੇਤਹਾਸ਼ਾ

**ਧੁੰਦਕਾਰ**, [ਧੁੰਦ+ਕਾਰ] ਪੁ.
੧. ਬਹੁਤ ਸੰਘਣੀ ਧੁੰਦ;
੨. ਧੁੰਦ ਨਾਲ ਹੋਇਆ ਹਨੇਰਾ, ਧੁੰਦੂਕਾਰ

**ਧੁੰਦਕਾਰਾ**, [ਧੁੰਦਕਾਰ+ਆ] ਪੁ.
ਅੱਖਾਂ ਤੇ ਪੜਦਾ ਪੈਣ ਦਾ ਭਾਵ :
"ਅੱਗੇ ਮੀਏਂ ਰਾਂਝੇ ਹੀਰ ਪਰਣੀ ਏ,
ਦੇ ਕੇ ਵੰਝਲੀ ਧੁੰਦਕਾਰੇ" (ਨੈਂ-ਝਨਾ)

**ਧੁੰਦਕਿਆਲਾ**, [ਧੁੰਦ+ਕ+ਇਆਲਾ] ਪੁ. ਮੂੰਹ ਹਨੇਰਾ

**ਧੁੱਦਰ**, ਇ. ਵੇਖੋ ਧੁੱਦਲ

**ਧੁੱਦਲ**, ਇ.
੧. ਤੱਤੀ ਸੁਆਹ;
੨. ਮਿੱਟੀ ਘੱਟਾ

–ਧੁੱਦਲ ਫੱਕਣਾ, ਮੁਹਾ. ਬੇਫ਼ਾਇਦਾ ਕੰਮ ਕਰਨਾ, ਖ਼ਾਕ ਛਾਣਨਾ
"ਮੈਂ ਭੁੱਖਣ ਭਾਣਾ ਕਲ ਮੁਕੱਲਾ ਰਾਹੀਆ
ਇੰਜ ਸੁ ਧੁੱਦਲ ਫਕਦਾ,
ਧੁੱਪੇ ਸੜਦਾ
ਕਿੰਨੀ ਕੁ ਦੂਰ ਜਾਂ ਗਾ"
(ਹਵਾ ਦੇ ਹੌਕੇ -ਸੱਜਾਦ ਹੈਦਰ)

**ਧੁੰਦਲਕਾ**, [ਧੁੰਦ+ਲ+ਕਾ] ਪੁ.
੧. ਧੁੰਦ;
੨. ਧੁੰਦਲਾਪਣ, ਮਾਮੂਲੀ ਹਨੇਰਾ

**ਧੁੰਦਲਾ**, [ਧੁੰਦ+ਲਾ] ਵਿ. ਜੋ ਚੰਗੀ ਤਰ੍ਹਾਂ ਨਾ ਦਿਸੇ
-ਧੁੰਦਲਾਪਣ, ਪੁ. ਧੁੰਦਲਾ ਹੋਣ ਦਾ ਭਾਵ

**ਧੁੰਦਲਾਉਣਾ**, [ਧੁੰਦਲਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਧੁੰਦਲਾ ਕਰਨਾ

**ਧੁੰਦਲਾਹਟ**, [ਧੁੰਦਲਾ+ਆਹਟ] ਪੁ. ਧੁੰਦਲਾਪਣ

**ਧੁੰਦਲਾਖਾ**, [ਧੁੰਦਲਾ+ਖਾ] ਵਿ.
ਧੁੰਦਲਾ, ਜੋ ਸਾਫ਼ ਨਾ ਹੋਵੇ

**ਧੁੰਦਲਾਣ**, [ਧੁੰਦਲਾ+ਣ] ਇ. ਧੁੰਦ (ਪੋਠੋ. ਕੋ.)

**ਧੁੰਦਾਲਾ**, [ਧੁੰਦ+ਆਲਾ] ਵਿ. ਜੋ ਚੰਗੀ ਤਰ੍ਹਾਂ ਨਾ ਦਿਸੇ, ਧੁੰਦ ਵਾਲਾ
ਪੁ. ਭੱਠੀ ਆਦਿ ਚੋਂ ਧੂਆਂ ਬਾਹਰ ਜਾਣ ਲਈ ਮਿੱਟੀ ਆਦਿ ਦੀ ਬਣੀ ਹੋਈ ਚਿਮਨੀ (ਛਪਾਰ)



ਧੁੰਦਾਲਾ

**ਧੁੱਦਿੜ**, [ਧੁੱਦਲ] ਇ. ਧੂੜ, ਘੱਟਾ (ਜਟਕੀ)

**ਧੁੰਦੂਕਾਰ**, ਪੁ. ਵੇਖੋ ਧੁੰਦੂਕਾਰ (ਮ. ਸਿੰ.)

**ਧੁੰਦੂਕਾਰ**, [ਧੁੰਦਕਾਰ] ਪੁ.
੧. ਬਹੁਤ ਸੰਘਣੀ ਧੁੰਦ
੨ ਧੁੰਦ ਦੇ ਕਾਰਨ ਹੋਇਆ ਹਨੇਰਾ, ਧੁੰਦਕਾਰ (ਮ. ਸਿੰ.)

**ਧੰਦੂਕਾਰਾ**, ਪੁ. ਵੇਖੋ ਧੁੰਦੂਕਾਰ

**ਧੁੰਧ**, ਇ. ਵੇਖੋ ਧੁੰਦ (ਜਟਕੀ)
-ਧੁੰਧ ਥੀਵਣ, ਕ੍ਰਿ. ਸਮਾ.
ਬੱਦਲਾਂ ਦੇ ਬਹੁਤ ਨੀਵੇਂ ਹੋਣ ਕਰਕੇ ਹਨੇਰਾ ਛਾ ਜਾਣਾ (ਜਟਕੀ)

**ਧੁੰਧਰਾਨਾ**, [ਧੁੰਦਲਾਉਣਾ] ਕ੍ਰਿ. ਸਕ. ਧੂੜੀ ਉਡਾਉਣਾ
"ਇਕ ਮੁੰਡੀਅਨ ਮੇਰਾ ਘਰ ਧੁੰਧਰਾਵਾ"
(ਆਸਾ ਕਬੀਰ)
੨. ਧੁੰਧਲਾ ਕਰਨਾ, ਹਨੇਰਾ ਕਰਨਾ (ਕਾ.)

**ਧੁੰਧਲਕਾ**, ਪੁ. ਵੇਖੋ ਧੁੰਦਲਕਾ
"ਸ਼ਾਮ ਦੇ ਬਦਲ ਰਹੇ ਧੁੰਧਲਕੇ ਵਿਚ ਉਹ ਰਾਹ ਨਾ ਪਛਾਣ ਸਕਿਆ" (ਲੋਕ ਸਾਹਿਤ)

**ਧੁੰਧਲਾ**, [ਧੁੰਦਲਾ] ਵਿ.
੧. ਧੁੰਦ ਵਾਲਾ,
੨. ਧੁੰਧ ਰੰਗਾ, ਦੁਧੀਆ, ਕਾਸਨੀ
"ਨਾ ਮੈਲਾ ਨਾ ਧੁੰਧਲਾ ਨਾ ਭਗਵਾ"
(ਵਾਰ ਮਾਰੂ ਮ: ੧)
-ਧੁੰਧਲਾਪਣ, ਪੁ. ਵੇਖੋ ਧੁੰਦਲਾਪਣ

**ਧੁੰਧਲਾਉਣਾ**, ਕ੍ਰਿ. ਸਕ. ਵੇਖੋ ਧੁੰਦਲਾਉਣਾ

**ਧੁੰਧਲਾਖਾ**, ਵਿ. ਵੇਖੋ ਧੁੰਦਲਾਖਾ

**ਧੁੰਧਾ**, [ਧੁੰਧ+ਆ] ਪੁ. ਉਹ ਆਦਮੀ ਜਿਸ ਦੀ ਨਜ਼ਰ ਕਮਜ਼ੋਰ ਹੋਵੇ (ਜਟਕੀ)
-ਧੁੰਧਾ ਥੀਵਣ, ਮੁਹਾ. ੧. ਚੁੰਧਿਆ ਜਾਣਾ;
੨. ਅੰਨ੍ਹਾ ਹੋ ਜਾਣਾ (ਜਟਕੀ)

**ਧੁੰਧੂਕਾਰ**, [ਧੁੰਧੂਕਾਰ] ਪੁ.
੧. ਅੰਧਕਾਰ, ਹਨੇਰਾ;
੨. ਜਗਤ ਰਚਨਾ ਤੋਂ ਪਹਿਲਾਂ ਉਹ ਸਮਾਂ ਜਦੋਂ ਚੰਦ੍ਰਮਾਂ, ਸੂਰਜ ਆਦਿ ਦੀ ਰੋਸ਼ਨੀ ਨਹੀਂ ਸੀ :
"ਧੁੰਧੂਕਾਰ ਨਿਰਾਲਮ ਬੈਠਾ"
(ਮਾਰੂ ਸੋਲਹੇ ਮ: ੫)

**ਧੁਨ**, [ਹਿੰ. ਧੁਨ] ਇ. ੧. ਧਿਆਨ, ਲਗਨ;
੨. ਸੁਰ, ਤਾਨ
-ਧੁਨ ਦਾ ਪੱਕਾ, ਵਿ. ਪੱਕੇ ਤੇ ਦ੍ਰਿੜ੍ਹ ਵਿਚਾਰ ਵਾਲਾ
-ਧੁਨ ਲੱਗਣਾ, ਮੁਹਾ. ਕਿਸੇ ਚੀਜ਼ ਦੇ ਧਿਆਨ ਵਿਚ ਲੀਨ ਹੋ ਜਾਣਾ
-ਧੁਨ ਵਿਚ ਮਸਤ ਰਹਿਣਾ, ਮੁਹਾ. ਆਪਣੇ ਕੰਮ ਵਿਚ ਗ਼ਲਤਾਨ ਰਹਿਣਾ

**ਧੁੱਨ**, ਪੁ. ਵੇਖੋ ਧੁੰਨ (ਲ. ਕੋ.)

**ਧੁੰਨ**, [ਧੁੰਨੀ] ਪੁ. ਵੱਡੀ ਜਾਂ ਅੱਗੇ ਵਧੀ ਹੋਈ ਧੁੰਨੀ (ਬਿ.)

**ਧੁਨਕ**, [ਸ਼ਬਦਾਨੁ.] ਇ. ਅਵਾਜ਼; ਧੁਨੀ :
"ਧੂੜ ਅੰਗ ਬਿਭੂਤ ਤੇ ਪਹਿਰ ਖ਼ਿਲਤੇ,
ਨਾਦ ਸਿੰਗੀਆਂ ਧੁਨਕ ਅਧਾਰ ਹੋਈ"
(ਕਾਦਰਯਾਰ-ਕਿੱਸਾ ਪੂਰਨ ਭਗਤ)

**ਧੁਨਕਾਰ**, ਪੁ. ਵੇਖੋ ਧੁਨਿਕਾਰ (ਕਾ.)

**ਧੁਨਖ**, [ਧੁਨ+ਖ] ਇ. ਧੁਨ ਸਮਾਉਣ ਦਾ ਭਾਵ, ਲਗਨ, ਚੇਟਕ :
"ਜਿਨ੍ਹਾਂ ਦਿਲਾਂ ਤੇ ਧੁਨਖ ਟਕੋਰ ਲਗੇ,
ਉਹ ਕੀ ਜਾਣਦੇ ਮੌਨ ਨਵਾਬੀਆਂ ਨੂੰ"
(ਫ਼ਨਾਹ ਦਾ ਮਕਾਨ)

**ਧੁਨਨਾ**, [ਧੁਣਨਾ] ਕ੍ਰਿ. ਸਕ. ਕੰਬਾਉਣਾ :
"ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ"
(ਗੂਜਰੀ ਕਬੀਰ)

**ਧੁਨ ਪੈਨਾ,** (ਮੁਲ.) ਕ੍ਰਿ. ਅਕ. ਕਾਲਾ ਪੈ ਜਾਣਾ (ਮ. ਸਿੰ.)

**ਧੁਨਿਕਾਰ,** [ਧੁਨਿ=ਧੁਨੀ+ਕਾਰ] ਪੁ.
ਧੁਨੀ ਕਰਨ ਵਾਲਾ, ਵਾਜਾ :
"ਪੰਚ ਸ਼ਬਦ ਧੁਨਿਕਾਰ ਧੁਨਿ"
(ਵਾਰ ਮਲ. ਮ: ੧)

**ਧੁਨਿਤ,** [ਸੰ. ਧ੍ਵਨਿਤ] ਵਿ. ਵਜਾਇਆ ਹੋਇਆ :
"ਅਨਿਕ ਧੁਨਿਤ ਲਲਿਤ ਸੰਗੀਤ"
(ਸਾਰ. ਅ. ਮ: ੫)

**ਧੁਨੀ,** [ਸੰ. ਧ੍ਵਨਿ] ਇ.
੧. ਸ਼ਬਦ, ਨਾਦ :
"ਅਨਹਦ ਧੁਨੀ ਦਰਿ ਵਜਦੇ"
੨. ਕਾਵਿ ਸ਼ਾਸਤਰ ਅਨੁਸਾਰ ਉਸ ਗੁੜ੍ਹ ਅਰਥ ਦਾ ਭਾਵ ਜੋ ਅੱਖਰਾਂ ਦੇ ਅਰਥ ਤੋਂ ਭਿੰਨ ਵਿਅੰਜਨਾਂ ਸ਼ਕਤੀ ਦੁਆਰਾ ਪ੍ਰਗਟ ਹੋਵੇ;
੩. ਗਾਉਣ ਦੀ ਧਾਰਨਾ, ਗਾਉਣ ਦਾ ਢੰਗ

–ਧੁਨੀ ਪੂਰਨਾ, ਮੁਹਾ. ਸੁਰ ਕਢਣਾ

–ਧੁਨੀ ਵਿਗਿਆਨ, ਪੁ. ਉਹ ਵਿਗਿਆਨ ਜਿਸ ਵਿਚ ਮਾਨਵ ਧੁਨੀ ਬਾਰੇ ਵਰਣਨ ਕੀਤਾ ਗਿਆ ਹੈ

**ਧੁੱਨੀ,** ਇ. ਵੇਖੋ ਧੁੰਨੀ (ਜਟਕੀ)

**ਧੁੰਨੀ,** ਇ. ਢਿਡ ਦੀ ਵਿਚਕਾਰਲੀ ਡੂੰਘੀ ਥਾਂ, ਨਾਭ, ਨਾਭੀ

**ਧੁਪ,** ਇ. ਵੇਖੋ ਧੁੱਪ (ਜਟਕੀ)

**ਧੁੱਪ,** [ਟ.ਕ. ਹਿੰ. ਗੁ. ਮਰਾ.ਧੂਪ; ਸਿੰ. ਧੁਪ; ਬੰਗ. ਨੇਪਾ. ਧੁਪ੍]
ਇ. ਸੂਰਜ ਦੀ ਤਪਸ਼

–ਧੁੱਪ ਉਤਰਨਾ, ਮੁਹਾ. ਸੂਰਜ ਢਲ ਜਾਣਾ, ਸ਼ਾਮ ਪੈ ਜਾਣਾ

–ਧੁੱਪ ਸੇਕਣ, ਮੁਹਾ. ਵੇਖੋ ਧੁੱਪ ਸੇਕਣਾ (ਜਟਕੀ)

–ਧੁੱਪ ਸੇਕਣਾ, ਮੁਹਾ. ਸਰਦੀਆਂ ਵਿਚ ਧੁੱਪ ਵਿਚ ਬੈਠ ਕੇ ਆਪਣਾ ਸਰੀਰ ਗਰਮ ਕਰਨਾ

–ਧੁੱਪ ਘੜੀ, ਇ. ਧੁੱਪ ਦੇ ਪਰਛਾਵੇਂ ਨਾਲ ਵਕਤ ਦੱਸਣ ਵਾਲੀ ਘੜੀ

–ਧੁੱਪ ਚੜ੍ਹਨਾ, ਮੁਹਾ. ਸੂਰਜ ਦਾ ਉੱਚਾ ਨਿਕਲ ਆਉਣਾ

–ਧੁੱਪ ਚੜ੍ਹਾਉਣਾ, ਮੁਹਾ. ਦੇਰ ਕਰ ਦੇਣਾ, ਦਿਨ ਚੜ੍ਹਾ ਦੇਣਾ

–ਧੁੱਪ ਚੜ੍ਹੇ, ਕ੍ਰਿ. ਵਿ. ਦਿਨ ਚੜ੍ਹੇ

–ਧੁੱਪ ਚਾਹੜਨਾ, ਮੁਹਾ. ਕਿਸੇ ਦਾ ਕੁਝ ਵਿਗਾੜਨ ਲਈ ਸਾਰਾ ਤਾਣ ਲਾਉਣਾ (ਪੋਠੋ. ਕੋ.)

–ਧੁੱਪ ਛੱਡਣਾ, ਮੁਹਾ. ਸੂਰਜ ਦੇ ਅਗਿਓਂ ਹਟ ਜਾਣਾ, ਧੁੱਪ ਪੈਣ ਦੇਣਾ

–ਧੁੱਪ ਛਾਂ, ਇ. ੧. ਅਸਥਿਰ ਰਹਿਣ ਵਾਲੀ ਚੀਜ਼;
੨. ਇਕ ਕਿਸਮ ਦਾ ਰੇਸ਼ਮੀ ਕਪੜਾ ਜਿਸ ਵਿਚ ਦੋ ਰੰਗ ਮਿਲੇ ਹੋਏ ਹੁੰਦੇ ਹਨ, ਇਹ ਕਿਸੇ ਰੁੱਖ ਤੋਂ ਇਕ ਨਜ਼ਰ ਆਉਂਦਾ ਹੈ ਕਿਸੇ ਰੁੱਖ ਤੋਂ ਦੂਜਾ

–ਧੁੱਪ ਛਾਂ ਵਿਖਾਈ ਦੇਣਾ, ਮੁਹਾ. ਬਹੁਤ ਘਟ ਨਜ਼ਰ ਆਉਣਾ

–ਧੁੱਪ ਦੀ ਐਨਕ, ਇ. ਉਹ ਰੰਗਦਾਰ ਐਨਕ ਜਿਹੜੀ ਧੁੱਪ ਤੋਂ ਅੱਖਾਂ ਨੂੰ ਬਚਾਉਣ ਲਈ ਲਾਈ ਜਾਂਦੀ ਹੈ



ਧੁੱਪ ਦੀ ਐਨਕ

–ਧੁੱਪ ਨਾਲ ਧੌਲੀ ਦਾੜ੍ਹੀ ਹੋਣਾ, ਮੁਹਾ. ਬਹੁਤ ਜ਼ਿਆਦਾ ਸਿਆਣਾ ਨਾ ਹੋਣਾ

–ਧੁੱਪ ਨਿਕਲਣਾ, ਮੁਹਾ. ੧. ਸੂਰਜ ਦਾ ਚੜ੍ਹਨਾ;
੨. ਸੂਰਜ ਦਾ ਬਦਲਾਂ ਵਿਚੋਂ ਨਿਕਲਣਾ

–ਧੁੱਪ ਪੈਣਾ, ਮੁਹਾ. ਬਹੁਤ ਤੇਜ਼ ਧੁੱਪ ਹੋਣਾ

–ਧੁੱਪ ਲੁਆਉਣਾ, ਮੁਹਾ. ਕਿਸੇ ਚੀਜ਼ ਨੂੰ ਧੁੱਪ ਵਿਚ ਸੁਕਾਣ ਲਈ ਰੱਖਣਾ

–ਧੁੱਪ ਵਿਚ ਸਿਰ ਚਿੱਟਾ ਨਾ ਹੋਣਾ, ਮੁਹਾ. ਦੁਨੀਆਂ ਦੇ ਕਾਰ ਵਿਹਾਰ ਦੀ ਚੰਗੀ ਵਾਕਫ਼ੀ ਹੋਣਾ, ਤਜਰਬੇਕਾਰ ਹੋਣਾ

–ਧੁੱਪ ਵਿਚ ਵਾਲ ਚਿੱਟੇ ਨਾ ਕਰਨਾ, ਮੁਹਾ. ਦੁਨੀਆਂ ਦੇ ਕਾਰ ਵਿਹਾਰ ਦੀ ਚੰਗੀ ਵਾਕਫ਼ੀ ਹੋਣਾ ਤਜਰਬੇਕਾਰ ਹੋਣਾ

–ਧੁੱਪੇ ਧੁੱਪੇ, ਕ੍ਰਿ. ਵਿ. ਤੇਜ਼ ਧੁੱਪ ਵਿਚ

–ਧੁੱਪੇ ਧੌਲੇ ਆ ਜਾਣਾ, ਮੁਹਾ. ਬੁਢੇ ਹੋ ਜਾਣ ਤਕ ਜ਼ਿੰਦਗੀ ਦਾ ਕੋਈ ਤਜਰਬਾ ਨਾ ਹੋਣਾ ਵਡੇਰੀ ਉਮਰ ਤਕ ਵੀ ਮੂਰਖ ਰਹਿਣਾ

–ਧੁੱਪੇ ਪਾਉਣਾ, ਮੁਹਾ. ਕਿਸੇ ਚੀਜ਼ ਆਦਿ ਨੂੰ ਸੁੱਕਣ ਲਈ ਧੁੱਪੇ ਰੱਖਣਾ

–ਧੁੱਪੇ ਪਾਈ ਛੋੜਨਾ, ਮੁਹਾ. ਆਸ ਲਾਹ ਛਡਣੀ (ਪੋਠੋ. ਕੋ.)

–ਧੁੱਪੇ ਬਹਿਣਾ, ਮੁਹਾ. ਧੁੱਪ ਸੇਕਣਾ

–ਧੁੱਪੇ ਬਿਠਾਉਣਾ, ਮੁਹਾ. ਸਜ਼ਾ ਦੇ ਤੌਰ ਤੇ ਧੁੱਪ ਵਿਚ ਬੈਠਣਾ

–ਧੁੱਪੇ ਮਾਰਨਾ, ਮੁਹਾ. ਕਿਸੇ ਆਦਮੀ ਨੂੰ ਧੁੱਪ ਵਿਚ ਕੋਈ ਕੰਮ ਕਰਨ ਲਈ ਭੇਜਣਾ

–ਧੁੱਪੇ ਰੱਖਣਾ, ਮੁਹਾ. ਕਿਸੇ ਚੀਜ਼ ਆਦਿ ਨੂੰ ਸੁੱਕਣ ਲਈ ਧੁੱਪੇ ਪਾਉਣਾ

–ਧੁੱਪੇ ਲਿਆਉਣਾ, ਮੁਹਾ. ਧੁੱਪੇ ਰੱਖਣਾ (ਲ. ਕੋ.)

**ਧੁਪਣਾ,** [ਪ੍ਰਾ. ਧੁਭਣ, ਸੰ. ਧਾਬਨ √ਧਾਵ੍=ਧੋਣਾ] ਕ੍ਰਿ. ਅਕ
ਧੋਇਆ ਜਾਣਾ

–ਧੁੱਪਿਆ, ਵਿ. ਧੋਤਾ ਹੋਇਆ
(ਮਹਾਂ ਬਲੀ–ਅਵਤਾਰ ਸਿੰਘ ਅਜ਼ਾਦ)

**ਧੁਪਾਲਾ,** [ਧੁੱਪ+ਆਲਾ] ਵਿ. ਵੇਖੋ ਧੁਪਿਆਲਾ

**ਧਪਿਆਲਾ,** ਵਿ. ਧੁਪ ਵਾਲਾ
"ਚੇਤਰ ਦੇ ਧੁਪਿਆਲੇ ਦਿਨਾਂ ਦੀ ਮਹਿਕ ਵਿਚ..."
(ਪੰਜਾਬੀ ਦੁਨੀਆਂ)

**ਧੁਪੀਣਾ,** [ਧੁਪਣਾ] ਕ੍ਰਿ. ਅਕ. ਧੋਇਆ ਜਾਣਾ

**ਧੁੱਪੀਲਾ,** [ਧੁੱਪ+ਈਲਾ] ਵਿ. ਧੁੱਪ ਵਾਲਾ

**ਧੁਪੀਲਾ,** [ਧੁੱਪ+ਈਲਾ] ਵਿ. ਧੁੱਪ ਵਾਲਾ
"ਧੁਪੀਲੇ ਆਕਾਸ਼, ਨੀਲੀਆਂ ਪਹਾੜੀਆਂ ਅਤੇ
ਬਨਸਪਤੀ ਦੇ ਕਣ ਕਣ ਵਿਚ ਵਸਦੇ ਰੱਬ ਦੀ
ਹਜ਼ੂਰੀ ਵਿਚ ਪ੍ਰਣ ਕੀਤਾ"
(ਵੰਝਲੀ ਤੇ ਵਿਲਕਣੀ)

**ਧੁੰਬਲਾ,** ਪੁ, ਝੁਰਮਟ, ਭੀੜ, ਇਕੱਠ :
"ਜਿੱਥੇ ਧੁੰਬਲਾ ਰੰਨਾ ਦਾ ਨਜ਼ਰ ਆਵੇ,
ਓਥੇ ਵੰਝਲੀ ਰਾਗ ਸੁਨਾਉਨਾ ਏ"
(ਹੀਰ ਮਕਬਲ)

**ਧੁੱਬਲੀ,** [ਧੱਬਲੀ] ਇ.
੧. ਸੰਘਣੇ ਘਾਹ ਆਦਿਕ ਦਾ ਪੂਲਾ
੨. ਲਕ ਬੰਨ੍ਹਣ ਵਾਲਾ ਇਕ ਕਪੜਾ

**ਧੁੰਭਲਾ,** ਪੁ. ਝੁਰਮਟ, ਭੀੜ, ਇਕੱਠ, ਧੁੰਬਲਾ
(ਹੀਰ–ਅਹਿਮਦ)

**ਧੁੱਮ,** ਇ. ਵੇਖੋ ਧੁੰਮ (ਮ. ਸਿੰ.)

**ਧੁੰਮ,** [ਟ. ਕ. ਹਿੰ. ਸਿੰ. ਮਰਾ. ਧੂਮ; ਗੁ. ਬੰਗ. ਨੇਪਾ. ਧੁਮ;
ਅਸਾ. ਧੁਮ=ਪਟਾਖੇ, ਪਟਾਖਾ ਫੱਟਣ ਦੀ ਅਵਾਜ਼] ਇ.
੧. ਰੌਲਾ ਗੌਲਾ;
੨. ਅਵਾਈ;
੩. ਮਸ਼ਹੂਰੀ

–ਧੁੰਮ ਜਾਣਾ, ਮੁਹਾ. ਮਸ਼ਹੂਰ ਹੋਣਾ, ਖ਼ਬਰ ਦਾ ਫੈਲ ਜਾਣਾ

–ਧੁੰਮ ਧੁਮਾਉਣਾ, ਮੁਹਾ. ਧਾਕ ਜਮਾਉਣਾ
"ਅੱਗੇ ਵਾਂਗੂ ਚੱਠਿਆਂ ਫਿਰ ਧੁੰਮ ਧੁਮਾਈ"
(ਚੱਠਿਆਂ ਦੀ ਵਾਰ–ਹਰਨਾਮ ਸਿੰਘ ਸ਼ਾਨ)

–ਧੁੰਮ ਪੈਣਾ, ਮੁਹਾ. ਸ਼ੁਹਰਤ ਹੋਣਾ, ਮਸ਼ਹੂਰ ਹੋਣਾ
"ਸਭਣੀ ਸ਼ਹਿਰੀਂ ਸ਼ਾਦੀ ਹੋਈ
ਧੁੰਮ ਪਈ ਬਹਿਰਾਮੀ"
(ਸ਼ਾਹ ਮਹਿਰਾਮ–ਅਮਾਮ ਬਖ਼ਸ਼)

–ਧੁੰਮ ਮੱਚਣ, ਮੁਹਾ.
੧. ਮਸ਼ਹੂਰ ਹੋਣਾ,
੨. ਬਦਨਾਮ ਹੋਣਾ (ਜਟਕੀ)

–ਧੁੰਮ ਮਚਣੀ, ਮੁਹਾ. ਮਸ਼ਹੂਰੀ ਹੋਣੀ,
ਹਰ ਪਾਸੇ ਖ਼ਬਰ ਹੋ ਜਾਣੀ (ਮ. ਸਿੰ.)

–ਧੁੰਮਾਂ ਖਿੰਡਣਾ, ਮੁਹਾ. ਬਹੁਤ ਮਸ਼ਹੂਰੀ ਹੋਣਾ

–ਧੁਮਾਂ ਘੱਤਣਾ, ਮੁਹਾ. ਮਸ਼ਹੂਰ ਕਰ ਦੇਣਾ,
ਸਭ ਲੋਕਾਂ ਨੂੰ ਪਤਾ ਦੇ ਦੇਣਾ

–ਧੁੰਮਾਂ ਪਾ ਦੇਣੀਆਂ, ਮੁਹਾ. ਮਸ਼ਹੂਰੀ ਕਰ ਦੇਣਾ,
ਧਾਕ ਜਮਾ ਦੇਣਾ

–ਧੁੰਮਾਂ ਪੈਣੀਆਂ, ਮੁਹਾ. ਬਹੁਤ ਮਸ਼ਹੂਰ ਹੋਣਾ
"ਜੋਬਨ ਉਸਦੇ ਧੁੰਮਾਂ ਪੈਸਣ
ਆਦਮ ਤੀਕ ਜ਼ਿਆਦਾ" (ਸੈਫ਼.)

–ਧੁੰਮਾਂ ਮੱਚਣਾ, ਮੁਹਾ. ਮਸ਼ਹੂਰੀ ਹੋਣਾ

**ਧੁੰਮਸ,** ਪੁ. ਇਕ ਲਾਲ ਪਿੜੀਦਾਰ ਕੱਪੜਾ (ਪੋਠੋ. ਕੋ.)

**ਧੁੰਮਸਲਡੀ,** ਇ. ਨੱਚਣ ਟੱਪਣ

**ਧੁੰਮਣਾ,** [ਧੁੰਮ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਸਭ ਨੂੰ ਪਤਾ ਲਗ ਜਾਣਾ,
ਗੱਲ ਮਸ਼ਹੂਰ ਹੋ ਜਾਣਾ (ਬਿ.)

**ਧੁਮਾਉਣਾ,** [ਧੁੰਮਣਾ] ਕ੍ਰਿ. ਸਕ.
ਮਸ਼ਹੂਰ ਕਰਨਾ, ਸਭ ਨੂੰ ਖ਼ਬਰ ਕਰ ਦੇਣਾ

**ਧੁਮਾਹਨ,** ਪੁ. ਵੇਖੋ ਧਮਾਣ
"ਸੌ ਤਾਵੀਜ਼ ਯੂਸਫ਼ ਨੂੰ ਬੱਧਾ,
ਜਿਸ ਦਿਨ ਥੀਆ ਧੁਮਾਹਨ"
(ਯੂਸਫ਼ ਜ਼ੁਲੈਖਾ)

**ਧੁਮਾਹਾ,** ਪੁ. ਵੇਖੋ ਧੁਆਹਾਂ (ਪੁਆ. ਕੋ.)

**ਧੁਮਾਣਾ,** ਕ੍ਰਿ. ਸਕ. ਵੇਖੋ ਧੁਮਾਉਣਾ

**ਧੁਮਾਲ,** ਇ. ਵੇਖੋ ਧਮਾਲ

**ਧੁਮੌਣਾ,** ਕ੍ਰਿ. ਸਕ. ਵੇਖੋ ਧੁਮਾਉਣਾ (ਪੁਆ. ਕੋ.)

**ਧੁਰ**[1], [ਹਿੰ. ਧੁਰ; ਸੰ. ਧ੍ਰੁਵ]
ਪੁ. ੧. ਸਿਰਾ, ਅਖ਼ੀਰ, ਹਦ;
੨. ਆਰੰਭ, ਮੁੱਢ
ਵਿ. ਠੀਕ, ਪੂਰਾ (ਬਿ.)
ਕ੍ਰਿ. ਵਿ. ੧. ਬਿਲਕੁਲ;
੨. ਲਗਾਤਾਰ (ਬਿ.)

–ਧੁਰ ਉਪਰ, ਵਿ. ਸਭ ਤੋਂ ਉਪਰ
ਪੁ. ਸਭ ਤੋਂ ਉਪਰਲੀ ਛੱਤ

–ਧੁਰ ਅਗਲਾ, ਵਿ. ਸਭ ਤੋਂ ਅਗਲਾ, ਅਖ਼ੀਰਲਾ

–ਧੁਰ ਅੰਦਰਲਾ, ਵਿ. ਸਭ ਤੋਂ ਅੰਦਰਲਾ

–ਧੁਰਸ਼ੁਮਾਰ, ਇ. ਗਿਣਤੀ, ਸ਼ੁਮਾਰ, ਅੰਤ

–ਧੁਰ ਕੀ ਬਾਣੀ, ਇ. ਅਕਾਲੀ ਬਾਣੀ

–ਧੁਰ ਚੜ੍ਹਨਾ, ਮੁਹਾ. ਅੰਤ ਤਕ ਨਿਭਣਾ,
ਅਖ਼ੀਰ ਤਕ ਪੁੱਗਣਾ

–ਧੁਰ ਜਾਣਾ, ਮੁਹਾ. ਵੇਖੋ ਧੁਰ ਤੀਕ ਜਾਣਾ (ਲੁ. ਕੋ.)

–ਧੁਰ ਤਹਿ ਤੋੜੀਂ ਪਹੁੰਚਣਾ, ਮੁਹਾ.
੧. ਬਹੁਤ ਡੂੰਘਿਆਈ ਤਕ ਜਾਣਾ
੨. ਪੂਰੀ ਪੂਰੀ ਪੜਤਾਲ ਕਰਨਾ (ਪੰਜਾਬੀ ਦੁਨੀਆਂ)

–ਧੁਰ ਤੀਕ (ਤਕ) ਜਾਣਾ, ਮੁਹਾ.
੧. ਨਿਸ਼ਚਤ ਥਾਂ ਜਾਂ ਮੰਜ਼ਲ ਤਕ ਪਹੁੰਚਣਾ
੨. ਅਖ਼ੀਰ ਤਕ ਪਹੁੰਚਣਾ

–ਧੁਰ ਦਰਗਾਹ, ਪੁ. ਪਰਮੇਸ਼ਰ ਜਾਂ ਪਾਤਸ਼ਾਹ ਦਾ ਦਰਬਾਰ

–ਧੁਰ ਦਰਗਾਹ ਦੀ ਮਾਰ ਵੱਗਣਾ (ਪੈਣਾ), ਮੁਹਾ.
ਰੱਬ ਦੀ ਕਰੋਪੀ ਹੋਣਾ

–ਧੁਰ ਰਰਗਾਹੋਂ, ਕ੍ਰਿ. ਵਿ. ਰੱਬ ਦੀ ਦਰਗਾਹੋਂ,
ਰਬ ਦੇ ਦਰਬਾਰ ਤੋਂ

–ਧੁਰ ਦਾ, ਵਿ. ਮੁਢ ਦਾ, ਸ਼ੁਰੂ ਦਾ :
"ਜੋ ਆਹਾ ਦੀਵਾਨਾ ਧੁਰ ਦਾ" (ਸੈਫ਼.)

–ਧੁਰ ਦੂਰ, ਕ੍ਰਿ. ਵਿ. ਬਹੁਤ ਦੂਰ ਤਕ, ਤੋੜ ਤਕ

–ਧੁਰ ਦੇ ਲਿਖੇ ਹੋਏ ਨੂੰ ਕੌਣ ਮਿਟਾਵੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸਮਤ ਦੇ ਲਿਖੇ ਹੋਏ ਨੂੰ
ਕੋਈ ਨਹੀਂ ਬਦਲ ਸਕਦਾ, ਤਾਂ ਕਹਿੰਦੇ ਹਨ

–ਧੁਰਧਜ, ਇ. ਗਿਣਤੀ, ਸ਼ੁਮਾਰ, ਅੰਤ

–ਧੁਰਧਜ ਨਾ ਰਹਿਣਾ, ਮੁਹਾ. ਲੇਖਿਓ ਬਾਹਰ ਹੋਣਾ,
ਬਹੁਤ ਜ਼ਿਆਦਾ ਹੋਣਾ

–ਧੁਰ ਧਰ, ਇ. ਅੰਤ, ਸ਼ੁਮਾਰ

–ਧੁਰਧਰਾਉ, ਕ੍ਰਿ. ਵਿ. ਅਖ਼ੀਰ ਤਕ :
"ਉਸ ਦੇ ਤੇੜ ਵੀ ਇਕ ਪੁਰਾਣੀ ਪਤਲੂਣ ਸੀ ਜਿਸ ਦੀ
ਇਕ ਲੱਤ ਧੁਰ ਧਰਾਉ ਉਧੜੀ ਜਾਂ ਫਟੀ ਹੋਈ ਸੀ"
(ਤੀਜਾ ਪਹਿਰ–ਸੇਖੋਂ)

–ਧੁਰ ਧੁੰਜ, ਇ. ਗਿਣਤੀ, ਸ਼ੁਮਾਰ, ਅੰਤ :
"ਧੁਰ ਧੁੰਜ ਕੋਈ ਰਿਹਾ ਨਾ ਭੰਡੀਆਂ ਦਾ,
ਭਾਂਤੋ ਭਾਂਤ ਬਾਜ਼ਾਰ ਸਜਾਇਓ ਨੇ"
(ਨਲ ਦਮਯੰਤੀ-ਵਿ. ਸਿੰ. ਤੀਰ)

–ਧੁਰ ਧੁਰਾਂਤਰ, ਕ੍ਰਿ. ਵਿ. ਧੁਰ ਤਕ, ਅਖ਼ੀਰ ਤਕ :
"ਬਿਆਸ ਦਰਿਆ ਧੁਰ ਧੁਰਾਂਤਰ ਸੁਤੰਤਰ ਵਗ ਕੇ
ਸਿੰਧ ਦਰਿਆ ਵਿਚ ਜਾ ਡਿਗਦਾ ਹੋਵੇ
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

–ਧੁਰ ਪਿਛਲਾ, ਵਿ. ਸਭ ਤੋਂ ਪਿਛਲਾ, ਅਖ਼ੀਰਲਾ

–ਧੁਰੋਂ, ਕ੍ਰਿ. ਵਿ. ੧. ਮੁਢੋਂ, ਸ਼ੁਰੂ ਤੋਂ;
੨. ਰੱਬ ਦੀ ਦਰਗਾਹ ਤੋਂ

–ਧੁਰੋਂ ਸੱਦਾ ਆਉਣਾ, ਮੁਹਾ. ਮੌਤ ਆਉਣਾ

–ਧੁਰੋਂ ਟੱਲਾ, ਮੁਹਾ. ਮੌਤ ਆ ਜਾਣਾ

–ਧੁਰੋਂ ਰੱਬ ਦੀ ਮਾਰ ਹੋਣਾ (ਵਗਣਾ), ਮੁਹਾ.
ਮੁਢ ਤੋਂ ਹੀ ਭੈੜੀ ਆਦਤ ਹੋਣਾ :
"ਝੂਠ ਮਾਰਨੋਂ ਮੂਲ ਨਾ ਰਹਿਣ ਰੰਨਾਂ,
ਧੁਰੋਂ ਇਨ੍ਹਾਂ ਨੂੰ ਰੱਬ ਦੀ ਮਾਰ ਹੈ ਨੀ"
(ਰਾਜਾ ਭਰਥਰੀ–ਕਾਲੀਦਾਸ)

–ਧੁਰੋਂ ਵੱਧੀ ਹੋਣਾ, ਮੁਹਾ. ਉਮਰ ਬਾਕੀ ਹੋਣਾ

**ਧੁਰ**[2], [ਸੰ. ਧੁਰ੍, ਧੁਰਾ] ਇ.
੧. ਗੱਡੇ, ਰੱਥ ਆਦਿ ਦੀ ਉਹ ਕਿਲੀ ਜਿਸ ਉਤੇ
ਪਹੀਆ ਫਿਰਦਾ ਹੈ, ਧੁਰਾ;


ਧੁਰ

੨. ਪੱਤੇਬਾਜ਼ਾਂ ਦੀ ਬੋਲੀ ਵਿਚ ਉਹ ਪੁਰਖ ਜਿਸ ਨੂੰ
ਫਸਾ ਕੇ ਉਸ ਦਾ ਮਾਲ ਲੁੱਟਣਾ ਹੋਵੇ, ਸਾਮੀ

–ਧੁਰ ਖਟਣ, ਮੁਹਾ. ਬੇਵਕੂਫ਼ ਬਣਾਉਣਾ
ਬੁਧੂ ਬਣਾਉਣਾ (ਲਹਿੰ.)

–ਧੁਰ ਬੱਝਣਾ, ਮੁਹਾ. ਸਾਖ ਬੰਨ੍ਹਣਾ

–ਧੁਰ ਬਣਾਉਣਾ, ਮੁਹਾ. ਕਿਸੇ ਨੂੰ ਠਗ ਲੈਣਾ, ਕਿਸੇ ਤੋਂ ਧੋਖੇ
ਨਾਲ ਪੈਸੇ ਜਿੱਤ ਲੈਣੇ

–ਧੁਰ ਲੱਭਣਾ, ਮੁਹਾ. ੧. ਕਿਸੇ ਦੀ ਕਮਜ਼ੋਰੀ ਤੋਂ ਜਾਣੂ ਹੋਣਾ;
੨. ਫਸਾ ਕੇ ਲੁਟਣ ਲਈ ਕੋਈ ਅਸਾਮੀ ਲੱਭਣਾ
ਸ਼ਿਕਾਰ ਲੱਭਣਾ, (ਪੋਠੋ. ਕੋ.)

**ਧੁਰ**[3], ਵਿ. ਚਿੜਚੜਾ, ਖਿੱਝੂ (ਜਟਕੀ)

–ਧੁਰ ਕਰਣ, ਮੁਹਾ. ਤੰਗ ਕਰਨਾ, ਖਿਝਾਉਣਾ, ਗੁੱਸੇ ਕਰਨਾ

–ਧੁਰ ਥੀਵਣ, ਮੁਹਾ. ਖਿੱਝਣਾ, ਗੁੱਸੇ ਵਿਚ ਆਉਣਾ (ਜਟਕੀ)

**ਧੁਰ**[4], [ਦੁਰ] ਅਵ. ਕੁੱਤੇ ਆਦਿ ਨੂੰ ਪਰੇ ਹਟਾਉਣ ਲਈ
ਦੁਰਕਾਰਨ ਦਾ ਭਾਵ (ਸ਼ਾਹਪੁਰੀ)

**ਧੁਰ ਧੁਰ**, ਅਵ. ਵੇਖੋ ਦੁਰ ਦੁਰ (ਜਟਕੀ)

**ਧੁਰਕਣਾ**, [ਧੁਰ[4] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਦੂਰ ਧੱਕਣਾ; ਪਰੇ ਕਰਨਾ ਜਾਂ ਹਟਾਉਣਾ:
"ਵਿੱਚ ਕਬਰ ਦੇ ਹਾਜ਼ਰ ਹੋ ਕੇ ਧੁਰ ਦੀ ਦੂਰ ਬਲਾਈਆਂ"
(ਗੁਲ. ਯੂਸ.)

**ਧੁਰਕਾਰ**, ਇ. ਵੇਖੋ ਧਿਰਕਾਰ :
"ਜੇ ਕੋਈ ਜਾਵੇ ਦਰ ਤੇ, ਉਸਨੂੰ ਕਰਦਾ ਨਹੀਂ ਧੁਰਕਾਰ"
(ਗੁਲ. ਯੂਸ.)

**ਧੁਰਕੇਣਾ,** [ਧਰੀਕਣਾ] ਕ੍ਰਿ. ਸਕ. ਧਰੀਕਣਾ, ਧਰੂਹਣਾ :
"ਕੋਈ ਵਾਲ ਪੱਟੇ ਦਿਲਬਰ ਦੇ ਕੋਈ ਸੀ ਧੁਰਕੇਂਦਾ"
(ਗੁ. ਧੁ.)

**ਧੁਰੰਧਰ,** [ਸੰ. ਧੁਰਨ੍ਧਰ] ਵਿ.
੧. ਬਹੁਤ ਜ਼ਿਆਦਾ, ਸ੍ਰੇਸ਼ਟ;
੨. ਸਭ ਤੋਂ ਬਲਵਾਨ :
"ਸੋਈ ਧੁਰੰਧਰ ਸੋਈ ਬਸੁੰਧਰ"
(ਸਾਰ. ਮ: ੫)

**ਧੁਰਨਾ[1],** ਪੁ. ਵੇਖੋ ਧੁਰਾ (ਬਿ.)

**ਧੁਰਨਾ[2],** [ਹਿੰ. ਧੁਰਨਾ] ਕ੍ਰਿ. ਸਕ. ਮਾਰਨਾ (ਚਪੇੜ ਆਦਿ)
(ਪੰਠੋ. ਕੋ.)

**ਧੁਰਪਤ,** ਪੁ. ਵੇਖੋ ਧੁਰਪਦ (ਮ. ਸਿੰ.)

**ਧੁਰਪਦ,** [ਹਿੰ. ਧੁਰਪਦ ਸੰ. ਧ੍ਰੁਵਪਦ] ਪੁ.
ਹਿੰਦੀ ਜਾਂ ਬ੍ਰਜ ਕਵਿਤਾ ਵਿਚ ਇਕ ਗੀਤ ਜਿਸ ਦੀ ਹਰ ਤੁਕ ਵਿਚ ੩੨ ਮਾਤਰਾਂ ਹੁੰਦੀਆਂ ਹਨ, ਇਸ ਦੀ ਅਠਵੀਂ, ਸੋਲ੍ਹਵੀਂ ਤੇ ਵੇਂਹੀਵੀਂ ਮਾਤਰਾ ਤੇ ਬਿਸਰਾਮ ਹੁੰਦਾ ਹੈ

**ਧੁਰਬਤ,** ਪੁ. ਵੇਖੋ ਧੁਰਪਦ
"ਨੌਬਤ ਨਾਚ ਸ਼ੁਮਾਰ ਨਾ ਕੋਈ,
ਧੁਰਬਤ ਤਾਲ ਤਰਾਗਾ" (ਹਾਸ਼ਮ)

**ਧੁਰਲੀ,** ਇ. ਪਸ਼ੂ ਦਾ ਜੂਲੇ ਦੇ ਥੇਲ਼ ਹੇਠੋਂ ਖਿਸਕਣ ਦੀ ਹਰਕਤ ਜਾਂ ਜ਼ੋਰ ਮਾਰ ਕੇ ਇਕ ਪਾਸੇ ਖਿੱਚ ਲੈ ਜਾਣ ਦਾ ਭਾਵ

–ਧੁਰਲੀ ਮਾਰਨਾ, ਮੁਹਾ.
੧. ਹਿੱਲਣਾ (ਬੱਚੇ ਦਾ ਮਾਂ ਦੇ ਪੇਟ ਵਿਚ)
੨. ਕੁੱਦਣਾ, ਤੇਜ਼ ਨੱਠਣਾ (ਮ. ਸਿੰ.)

–ਧੁਰਲੇ ਭਵਾਉਣਾ, ਮੁਹਾ. ਚਕਰ ਵਿਚ ਪਾਉਣਾ, ਮਤ ਮਾਰ ਦੇਣਾ

**ਧੁਰਵਾ,** [ਫ਼ਾ. ਸੰ. ਧ੍ਰੁਵ+ਆ] ਪੁ. ਮਰਿਆਦਾ, ਨਿਯਮ
"ਸਿਰੀ ਗੁਰੂ ਦਸ਼ਮੇਸ਼ ਜੀ ਨੇ ਆਪਣੀ ਗੁਰੱਤਤਾ ਦੇ ਅਹਿਦ ਸਮੇਂ ਹੀ ਪੰਜ ਪਿਆਰਿਆਂ ਵਾਲਾ ਧੁਰਵਾ ਬੰਨ੍ਹ ਦਿੱਤਾ"
(ਅਭਿਆਸ ਕਮਾਈ–ਰਣਧੀਰ ਸਿੰਘ)

**ਧੁਰਾ,** [ਸੰ. ਧੁਰਾ] ਪੁ. ਪਹੀਏ ਆਦਿ ਦੀ ਵਿਚਲੀ ਲੱਠ ਜਿਸ ਦੇ ਦੁਆਲੇ ਪਹੀਆ ਘੁੰਮਦਾ ਹੈ

**ਧੁੱਰਾ,** [ਧੁਰਾ] ਪੁ.
੧. ਖ਼ਰਾਦ ਦੀ ਉਹ ਲਕੜੀ ਜਿਹੜੀ ਜ਼ਮੀਨ ਵਿਚ ਗੱਡੀ ਹੋਈ ਹੁੰਦੀ ਹੈ। ਇਸ ਦੇ ਇਕ ਪਾਸੇ ਲੋਹੇ ਦੀ ਨੁਕੀਲੀ ਕਿੱਲ ਨੁਮਾ ਸਲਾਖ਼ ਹੁੰਦੀ ਹੈ ਜਿਸ ਨਾਲ ਖ਼ਰਾਦੀ ਜਾਣ ਵਾਲੀ ਚੀਜ਼ ਨੂੰ ਅੜਾਇਆ ਜਾਂਦਾ ਹੈ
੨. ਧੁਰਾ (ਜਟਕੀ)



ਧੁਰਾ

**ਧੁਰਾਹੂ,** [ਧੁਰ ਤੋਂ] ਕ੍ਰਿ. ਵਿ. ਧੁਰ ਤੋਂ, ਮੁਢ ਤੋਂ
"ਸਰਬ ਜੀਆ ਸਿਰਿਲੇਖੁ ਧੁਰਾਹੂ"
(ਸੋਰ. ਮ: ੧)

**ਧੁਰੇ,** [ਧੁਰ[2]+ਏ] ਕ੍ਰਿ. ਵਿ. ਧੁਰ ਤੋਂ, ਮੁਢ ਤੋਂ
"ਜਿ ਕੀਆ ਤੁਧੁ ਧੁਰੇ"
(ਵਾਰ ਗੂਜ. ੨. ਮ: ੫)

**ਧੁਰੇਲ,** ਇ. ਵੇਖੋ ਧਰੇਲ (ਬਿ.)

**ਧੁਰੋਹ,** ਪੁ. ਵੇਖੋ ਧਰੋਹ (ਬਿ.)

**ਧੁਰੋਹੀ,** ਪੁ. ਵੇਖੋ ਧਰੋਹੀ (ਬਿ.)

**ਧੁਲਹੰਡੀ,** [ਧੂਲ+ਹੰਡੀ∠ਉਡਾਉਣਾ] ਇ.
ਹੋਲੀ ਤੋਂ ਦੂਜੇ ਦਿਨ ਦਾ ਤਿਉਹਾਰ :
"ਅਨਮਤ ਕੇ ਸਿਰ ਧੂਲ,
ਧੁਲਹੰਡੀ ਖੇਲੀਐ" (ਬਾਰਾਂ ਮਾਹ–ਖੁਸ਼ਹਾਲ ਰਾਏ)

**ਧੁਲਣਾ,** [ਹਿੰ. ਧੁਲਨਾ] ਕ੍ਰਿ. ਅਕ. ਧੋਤੇ ਜਾਣਾ

**ਧੁਲਧੁਲੀ,** ਇ. ੧. ਮਾਂ ਦੇ ਪੇਟ ਵਿਚ ਬੱਚੇ ਦੀ ਹਰਕਤ
੨. ਕੰਬਣੀ (ਮ. ਸਿੰ.)

**ਧੁਲਲੀ,** [ਧੁਰਲੀ] ਇ. ਹੁਜਕਾ, ਹਜਕੋਲਾ (ਪੁਆ. ਕੋ.)

–ਧੁਲਲੀ ਮਾਰਨਾ, ਮੁਹਾ. ਸਿਰ ਅਗੇ ਕਰ ਕੇ ਜ਼ੋਰ ਮਾਰਨਾ, ਝਪਟਾ ਲਾਉਣਾ (ਪੁਆ. ਕੋ.)

**ਧੁਲਵਾਉਣਾ,** [ਧੁਲਾਉਣਾ] ਕ੍ਰਿ. ਪ੍ਰੇ. ਧੁਆਉਣਾ (ਮ. ਸਿੰ.)

**ਧੁਲਵਾਈ,** [ਧੁਲਵਾ (ਉਣਾ)+ਈ] ਇ.
ਧੁਆਉਣ ਦਾ ਕੰਮ ਜਾਂ ਮਜ਼ੂਰੀ, ਧੁਆਈ (ਮ. ਸਿੰ.)

**ਧੁਲੂੜਾ,** [ਧੁਲੁ=ਧੂਲ+ੜਾ] ਪੁ.
ਕਣਕ ਦੇ ਦਾਣੇ ਜੋ ਗਾਹੁਣ ਤੇ ਧੜ੍ਹ ਲਾ ਲੈਣ ਪਿਛੋਂ ਪਿੜ ਵਿਚ ਮਿੱਟੀ ਵਿਚ ਮਿਲੇ ਰਹਿ ਜਾਂਦੇ ਹਨ

**ਧੁਲਾਉਟ,** [ਧੁਲਾਉ (ਣਾ)+ਟ] ਇ.
ਧੋਣ ਦਾ ਕੰਮ ਜਾਂ ਢੰਗ (ਬਿ.)

**ਧੁਲਾਉਣਾ,** [ਧੁਲਣਾ] ਕ੍ਰਿ. ਸਕ. ਧੁਆਉਣਾ

**ਧੁਲਾਊ,** [ਧੁਲਾ (ਉਣਾ)+ਊ] ਵਿ.
ਧੋਣ ਵਾਲਾ, ਧੋਣ ਯੋਗ (ਬਿ.)

**ਧੁਲਾਈ**, [ਧੁਲਾ (ਉਣਾ)+ਈ] ਇ.
ਧੋਣ ਦਾ ਕੰਮ ਜਾਂ ਮਜ਼ੂਰੀ, ਧੁਆਈ (ਬਿ.)

**ਧੁਲਾਵਟ**, [ਧੁਲਾ (ਉਣਾ)+ਵਟ] ਇ.
ਧੋਣ ਦਾ ਕੰਮ ਜਾਂ ਢੰਗ (ਬਿ.)

**ਧੁਵਾਣਾ**, ਕ੍ਰਿ. ਸਕ. ਵੇਖੋ ਧੁਆਉਣਾ :
"ਧਾਰ ਪਾ ਪਾ ਓਸਨੂੰ ਧੋਈ ਜਾਵੇ,
ਜਾਪੇ ਵੀਰ ਦਾ ਮੂੰਹ ਧੁਵਾਣ ਲਗੀ"
(ਰੂਪ ਰਾਣੀ ਸ਼ਕੁੰਤਲਾ)

**ਧੁਵੀਜਣਾ**, [ਧੋਵਣਾ] ਕ੍ਰਿ. ਸਕ. ਧੋਤੇ ਜਾਣਾ :
"ਰਾਮਾ ਮੈਂ ਸਾਧੂ ਚਰਨ ਧੁਵੀਜੈ"
(ਕਲਿ. ਅ. ਮ: ੪)

**ਧੁੜਕਣਾ**, [ਧੜਕਣਾ] ਕ੍ਰਿ. ਸਕ. ੧. ਧੜਕਣਾ
੨. ਘਾਬਰਨਾ
ਇ. ਸੰਸਾ, ਧੜਕਾ, ਚਿੰਤਾ

**ਧੁੜਕਣੀ**, [ਧੁੜਕ (ਣਾ)+ਈ] ਇ. ਧੜਕਾ, ਚਿੰਤਾ, ਸੰਸਾ
(ਮ. ਸਿੰ.)

**ਧੁੜਕਾ**, ਪੁ. ਵੇਖੋ ਧੜਕਾ :
"ਦਮੜਿਆਂ ਦੀ ਝਪਟ ਦੇ ਧੁੜਕੇ ਤੋਂ,
ਪਿਆਰ ਦੀ ਰੂਹ ਡਰੇਗੀ ਕੁਝ ਚਿਰ ਹੋਰ"
(ਹੌਂਭਲੇ)

**ਧੁੜਕੀ**, ਇ. ਵੇਖੋ ਧੜਕੀ

**ਧੁੜਕੂ**, [ਧੁੜਕ (ਾ)+ਊ] ਪੁ.
ਡਰ, ਖ਼ੌਫ਼, ਸਹਿਮ, ਧੜਕਾ (ਲਾ. ਕ੍ਰਿ. ਲਗਣਾ)

**ਧੁੜਕੂੰ**, ਪੁ. ਵੇਖੋ ਧੁੜਕੂ

**ਧੁੜਧੁੜੀ**, [ਸ਼ਬਦਾਨੁ.] ਇ.
੧. ਸਰੀਰ ਦਾ ਕਾਂਬਾ;
੨.ਕੌੜੀ ਕਸੈਲੀ ਚੀਜ਼ ਪੀਣ ਲਗਿਆਂ ਆਉਣ ਵਾਲੀ ਕੰਬਣੀ,
ਝੁਣ-ਝੁਣੀ

**ਧੂ**[1], ਪੁ. ਵੇਖੋ ਧੂੰਆਂ

**ਧੂਅੰਧਾਰ**, ਪੁ. ਘੁੱਪ ਹਨੇਰਾ :
"ਕਲਿ ਵਿਚਿ ਧੂਅੰਧਾਰੁ ਸਾ"
(ਵਾਰ ਰਾਮ. ੩)

**ਧੂ**[2], [ਧੂਹਣਾ] ਇ. ਖਿੱਚ, ਧੂਹ
–ਧੂ ਘੜੀਸ, ਇ. ਖਿੱਚ ਧੂਹ, ਧੂਹ ਘਸੀਟ
–ਖਿੱਚ ਧੂ, ਇ. ਧੂਹ ਘੜੀਸ, ਧੂਹ ਘਸੀਟ

**ਧੂ**[3], [ਧਰੂ] ਪੁ. ਧਰੂ ਭਗਤ :
"ਕੇਤੇ ਧੂ ਉਪਦੇਸ" (ਜਪੁ.)

**ਧੂੰ**, [ਸੰ. ਧੂਮ੍ਰ] ਪੁ. ਸਲੇਟੀ ਜਾਂ ਕਾਲੇ ਰੰਗ ਦੀ ਗੈਸ ਜੋ ਅੱਗ
ਚੰਗੀ ਤਰ੍ਹਾਂ ਨਾ ਬਲਣ ਕਾਰਨ ਧੁਖਦੀ ਅੱਗ
ਵਿਚੋਂ ਨਿਕਲਦੀ ਹੈ

–ਧੂੰ ਅੰਧਾਰ, ਵਿ. ਘੁੱਪ ਅਨ੍ਹੇਰ (ਜਟਕੀ)

–ਧੂੰਅੜਾ, ਧੂਆਂ (ਹੀ. ਵਾ.)

–ਧੂੰਹਾਰ, ਵਿ. ਧੁਆਂਖਿਆ, ਧੁੰਦਲਾਖਾ

–ਧੂੰ ਕਸ਼,ਪੁ. ਕੰਧ ਵਿਚ ਧੂਆਂ ਬਾਹਰ ਕੱਢਣ ਲਈ ਰਖਿਆ ਰਾਹ,
ਧੂੰਖਾਣੀ



ਧੂੰਕਸ਼

–ਧੂੰ ਕਢਣਾ, ਮੁਹਾ. ਕਿਸੇ ਨੂੰ ਕੋਈ ਗਲ ਦਸਣਾ,
ਭੇਤ ਦਸਣਾ

–ਧੂੰ ਕਾਲਾ, ਬਹੁਤ ਜ਼ਿਆਦਾ ਕਾਲਾ

–ਧੂੰਖਾਣੀ, ਇ. ਕੰਧ ਵਿਚ ਧੂਆਂ ਬਾਹਰ ਕੱਢਣ ਲਈ ਰਖਿਆ
ਰਾਹ, ਧੂੰਕਸ਼

–ਧੂੰ ਨਾ ਕਢਣਾ, ਮੁਹਾ. ਭੇਤ ਲੁਕਾਈ ਰਖਣਾ,
ਗਲ ਦਿਲ ਵਿਚ ਰਖਣਾ

–ਧੂੰ ਨਾ ਧੁਖਣ ਦੇਣਾ, ਮੁਹਾ.
ਬਾਹਰ ਕਿਸੇ ਨੂੰ ਗਲ ਦਾ ਪਤਾ ਨਾ ਲਗਣ ਦੇਣਾ

ਧੂੰ ਨਾ ਨਿਕਲਣ ਦੇਣਾ, ਮੁਹਾ.
ਭੇਤ ਲੁਕਾਈ ਰੱਖਣਾ, ਗਲ ਦਿਲ ਵਿਚ ਰੱਖਣਾ

–ਧੂੰ ਨਿਕਲਣਾ, ਮੁਹਾ. ਕੰਮ ਕਰ ਕਰ ਕੇ ਥਕ ਜਾਣਾ

–ਨਾਸੀਂ ਧੂੰ ਦੇਣਾ, ਮੁਹਾ.
ਕਿਸੇ ਚੀਜ਼ ਦਾ ਬਹੁਤ ਥੋੜ੍ਹੀ ਮਿਕਦਾਰ ਦਾ ਹੋਣਾ

–ਮਾਰ ਮਾਰ ਧੂੰ ਕੱਢਣਾ, ਮੁਹਾ. ਬਹੁਤ ਜ਼ਿਆਦਾ ਮਾਰਨਾ

**ਧੂਉ**, ਪੁ. ਵੇਖੋ ਧੂਆਂ :
"ਧੂਉ ਨਾ ਨਿਕਸਿਉ ਕਾਇ" (ਸ੍ਰੀ. ਮ: ੧)

**ਧੂਅ**, ਪੁ. ਵੇਖੋ ਧ੍ਰੂ
"ਅਟਲ ਭਇਓ ਧ੍ਰੂਅ ਜਾਕੈ ਸਿਮਰਨਿ"
(ਸੋਰ. ਮ: ੯)

**ਧੂਆ**, ਪੁ. ਵੇਖੋ ਧੂਆਂ :
"ਬੁਝਿ ਗਈ ਅਗਨਿ ਨਿਕਸਿਓ ਧੂਆ"
(ਆਸਾ ਕਬੀਰ)

**ਧੂਆਂ**, [ਸੰ. ਧੂਮ੍ਰ] ਪੁ.
੧. ਸੁਰਮਈ ਜਾਂ ਕਾਲੇ ਰੰਗ ਦੇ ਬੁਖ਼ਾਰਾਤ ਜਿਹੜੇ ਅੱਗ ਬੱਲਣ ਕਰ ਕੇ ਉਪਰ ਉਠਦੇ ਹਨ
੨. ਸੇਕਣ ਵਾਸਤੇ ਕੱਖ ਆਦਿ ਦਾ ਬਲਦਾ ਢੇਰ, ਧੂਣੀ
੩. ਕਿਸੇ ਦੇ ਘਰ ਅੱਗੇ ਧਰਨਾ ਮਾਰ ਕੇ ਬੈਠਣ ਦਾ ਭਾਵ (ਲੁ. ਕੋ.)



ਧੂੰਆਂ

–ਧੂਆਂ ਉਠਣਾ, ਕ੍ਰਿ. ਸਕ. ਧੂੰ ਨਿਕਲਣਾ
–ਧੂਆਂ ਉਡਾਉਣਾ, ਮੁਹਾ.
ਆਪਣੀ ਜਾਇਦਾਦ ਨੂੰ ਤਬਾਹ ਕਰ ਦੇਣਾ
–ਧੂਆਂ ਸੇਕਣਾ, ਮੁਹਾ. ਫ਼ਕੀਰ ਬਣਨਾ (ਬਾ. ਢੋ.)
–ਧੂਆਂ ਕਰਨਾ, ਮੁਹਾ. ਕੋਈ ਚੀਜ਼ ਬਾਲ ਕੇ ਧੂੰ ਫੈਲਾਉਣਾ
–ਧੂਆਂ ਘੱਤਣ, ਕ੍ਰਿ. ਸਮਾ. ਧੂਣੀ ਤਾਉਣਾ (ਜਟਕੀ)
–ਧੂਆਂ ਢੋਣਾ, ਮੁਹਾ. ਨਿਰਾਰਥਕ ਕੰਮ ਕਰਨਾ, ਫ਼ਜ਼ੂਲ ਕੰਮ ਕਰਨਾ
–ਧੂਆਂ ਧਾਰ, ਵਿ.
੧. ਪੁਰਜੋਸ਼,
੨. ਬਹੁਤ ਜ਼ਿਆਦਾ ਕਾਲਾ
–ਧੂਆਂ ਧਾਰੀ, ਇ. ਅੰਧ ਗ਼ੁਬਾਰ :
"ਧੂਆਂ-ਧਾਰੀ ਅੰਤ ਗੁਬਾਰੀ,
ਪਾਈ ਇਸ਼ਕ ਹਤਿਆਰੇ" (ਸੈਫ਼.)
–ਧੂਆਂ ਧੁਕੀ, ਇ. ਲੜਾਈ ਝਗੜਾ (ਟੁਟੀ ਵੀਣਾ–ਨਾਨਕ ਸਿੰਘ)
–ਧੂਆਂ ਧੁੱਖਣਾ, ਮੁਹਾ.
ਕਿਸੇ ਦੱਬੀ ਗੁਝੀ ਗੱਲ ਦਾ ਪਰਗਟ ਹੋਣਾ
–ਧੂਆਂ ਨਾ ਕੱਢਣਾ, ਮੁਹਾ. ਵੇਖੋ ਧੂੰ ਨਾ ਕੱਢਣਾ
–ਧੂਆਂ ਪਾਉਣਾ, ਮੁਹਾ. ਧਰਨਾ ਮਾਰ ਕੇ ਬੈਠਣਾ (ਬਿ.)
–ਧੂਆਂ ਲੱਗਣਾ, ਕ੍ਰਿ. ਸਕ.
ਧੂੰ ਵਿਚ ਬੈਠਣ ਕਾਰਨ ਅਖਾਂ ਵਿਚੋਂ ਪਾਣੀ ਵਗਣਾ
–ਧੂਆਂ ਲਾਉਣਾ, ਮੁਹਾ. ਧਰਨਾ ਮਾਰ ਕੇ ਬੈਠਣਾ
–ਧੂਆਂ ਲਾਵਣ, ਕ੍ਰਿ. ਸਮਾ. ਧੂਣੀ ਤਾਉਣੀ (ਜਟਕੀ)
–ਧੂਏਂ ਦਾ ਮਲੰਗ, ਪੁ. ਧੂਣੀ ਬਾਲ ਕੇ ਬਹਿਣ ਵਾਲਾ ਸਾਧੂ
–ਧੂਏਂ ਪਾਣੀ ਦਾ ਸ਼ਰੀਕ, ਪੁ. ਗੁਆਂਢੀ, ਹਮਸਾਇਆ
–ਧੂਏਂ ਵਾਂਗ ਧੁਖਣਾ, ਮੁਹਾ.
ਦੁਖੀ ਹੋਣਾ, ਅੰਦਰੋਂ ਅੰਦਰ ਸੜਨਾ
–ਨਾਸਾਂ ਚੋਂ ਧੂਆਂ ਕੱਢਣਾ, ਮੁਹਾ. ਬਹੁਤ ਜ਼ਿਆਦਾ ਤੰਗ ਕਰਨਾ

**ਧੂੰਆਂ**, ਪੁ. ਵੇਖੋ ਧੂਆਂ (ਬਿ.)

**ਧੂਇਨ**, ਵਿ. ਵੇਖੋ ਧੁਜਿਨ (ਜਟਕੀ)

**ਧੂਈ[1]**, [ਧੂਣੀ] ਇ.
੧. ਬਲਦੇ ਕੱਖ ਕਾਣ ਦੀ ਢੇਰੀ;
੨. ਇਕ ਤਿਉਹਾਰ (ਬਿ.)

**ਧੂਈ[2]**, ਇ. ਜਵਾਰ ਦਾ ਕੁਤਰਾ (ਜਟਕੀ)

**ਧੂਈਂ**, [ਧੂਣੀ] ਇ. ਬਲਦੇ ਕਖ ਕਾਣ ਜਾਂ ਲਕੜੀਆਂ ਦੀ ਢੇਰੀ ਜਿਸ ਦੇ ਆਲੇ ਦੁਆਲੇ ਮੁਸਲਮਾਨ ਲੋਗ ਪੀਰ ਸੱਯਦ ਅਹਿਮਦ ਦੀ ਹਮਦ ਸੁਣਨ ਲਈ ਬੈਠਦੇ ਹਨ (ਮ. ਸਿੰ.)

**ਧੂੰਈਂ**, ਇ. ਵੇਖੋ ਧੂਣੀ (ਪੁਆ. ਕੋ.)
–ਧੂੰਈਂ ਬਲਣਾ, ਕ੍ਰਿ. ਸਮਾ.
ਸੇਕਣ ਲਈ ਧਰਤੀ ਤੇ ਲਗੀ ਲਕੜਾਂ ਦੀ ਢੇਰੀ ਬੱਲਣਾ (ਪੁਆ. ਕੋ.)

**ਧੂਸ[1]**, ਇ. ਵੇਖੋ ਧੁੱਸ (ਮ. ਸਿੰ.)
–ਧੂਸ ਮਾਰਨਾ, ਕ੍ਰਿ. ਸਮਾ. ਵੇਖੋ ਧੁੱਸ ਮਾਰਨਾ (ਲੁ. ਕੋ.)

**ਧੂਸ[2]**, ਅਵ. ਅਸਲੋਂ, ਬਿਲਕੁਲ (ਪੁਆ. ਕੋ.)

**ਧੂਸ਼**, ਵਿ. ਬੇਵਕੂਫ, ਮੂਰਖ, ਝੱਲਾ

**ਧੂਸਣਾ[1]**, [ਧੂਸ[1] ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਢੁੱਡ ਕੱਢ ਕੇ ਦੌੜਨਾ (ਬਿ.)

**ਧੂਸਣਾ[2]**, [ਠੁਸਣਾ] ਕ੍ਰਿ. ਸਕ.
ਤੁੰਨਣਾ, ਤੁੰਨ ਕੇ ਭਰਨਾ (ਬਿ.)

**ਧੂਸਲਾ**, [ਧੂਸਲ∠ਸੰ. ਧੂਸਰ+ਆ] ਵਿ.
ਮਿੱਟੀ ਰੰਗਾ, ਮਟਿਆਲਾ, ਭੂਸਲਾ (ਪੁਆ. ਕੋ.)

**ਧੂਸਾ[1]** [ਧੂਸ[1]+ਆ] ਪੁ. ਧੁੱਸ (ਜਟਕੀ)

**ਧੂਹ**, [ਧੂਹਣਾ] ਇ.
੧. ਖਿੱਚ, ਧੂ;
੨. ਸਖ਼ਤ ਢਿੱਡ ਪੀੜ
–ਧੂਹ ਖਿਚ, ਇ. ਖਿੱਚ ਖਿਚਾ, ਧੂਹਾਧਾਈ
–ਧੂਹ ਘਸੀਟ, ਇ.
੧. ਧੂਹਾ ਧਾਈ;
੨. ਅਦਾਲਤ ਵਿਚ ਫੜ ਕੇ ਲੈ ਜਾਣ ਦੀ ਕਿਰਿਆ
–ਧੂਹ ਧਰੀਕ, ਇ. ਧੂਹ ਖਿਚ, ਖਿਚਖਿਚਾ
–ਧੂਹ ਧਾਹ, ਇ. ਖਿਚ ਧਰੂਹ, ਖਿਚ ਘਸੀਟ
–ਧੂਹ ਪਾਉਣਾ, ਮੁਹਾ. ਦਿਲ ਹਲੂਣਨਾ
–ਧੂਹਾਧਾਈ, ਇ. ਧੂਹ ਖਿਚ, ਖਿਚ ਘਸੀਟ (ਬਿ.)

**ਧੂਹਣਾ**[1], [ਧਰੂਹਣਾ] ਕ੍ਰਿ. ਸਕ.
ਖਿੱਚਣਾ, ਘਸੀਟਣਾ, ਧਰੀਕਣਾ
–ਧੂਹਿਆ ਜਾਣਾ, ਮੁਹਾ.
੧. ਖਿਚਿਆ ਜਾਣਾ
੨. ਢਿੱਡ ਵਿਚ ਭੁੱਖ ਜਾਂ ਕਿਸੇ ਬੀਮਾਰੀ ਦੇ ਕਾਰਨ ਖੋਹ ਪੈਣਾ

**ਧੂਹਣਾ**[2], [ਧੂਸਣਾ[2]] ਕ੍ਰਿ. ਸਕ.
ਤੁੰਨਣਾ, ਤੁੰਨ ਕੇ ਭਰਨਾ (ਬਿ.)

**ਧੂਖ,** [ਧੁੱਖਣਾ] ਇ.
੧. ਜਲਨ, ਸੇਕ
੨. ਅਰਪੀ, ਧੁਖਣੀ (ਲਾ. ਕ੍ਰਿ. ਨਿਕਲਣਾ) (ਬਿ.)
–ਧੂਖ ਕੱਢਣਾ, ਮੁਹਾ. ਅੰਗਾਂ ਵਿਚੋਂ ਸੇਕ ਦੂਰ ਕਰਨਾ (ਪੁਆ. ਕੋ.)

**ਧੂਖੜ,** ਇ. ਰਿੰਨ੍ਹੀ ਹੋਈ ਦਾਲ ਦਾ ਪਾਣੀ (ਬਿ.)

**ਧੂਜਿਨ,** [ਦੂਜਣ] ਵਿ. ਦੂਜੇ ਸੂਏ (ਗਾਂ, ਮੱਝ) (ਜਟਕੀ)

**ਧੂਣਾ**[1], ਕ੍ਰਿ. ਸਕ. ਵੇਖੋ ਧੂਹਣਾ[1] (ਬਿ.)

**ਧੂਣਾ**[2], [ਧੂਣ ( ᑊ )+ਆ] ਪੁ.
੧. ਵੱਡੀ ਧੂਣੀ
੨. ਤਪਸਵੀ ਸਾਧੂਆਂ ਦੀ ਗੱਦੀ ਦਾ ਅਸਥਾਨ

**ਧੂਣੀ,** [ਪ੍ਰਾ. ਧੂਵਣ; ਸੰ.ਧੂਪਨਸ੍ ਟ. ਕ. ਹਿੰ. ਧੂਨੀ; ਸਿੰ. ਧੂਣੀ; ਗੁ. ਮਰਾ. ਧੂਣੀ; ਬੰਗ. ਨੇਪਾ. ਧੁਨਿ] ਇ.
੧. ਬਲਦੇ ਕਖ ਕਾਨੇ ਦੀ ਢੇਰੀ
੨. ਉਹ ਅੱਗ ਜਿਸ ਵਿਚ ਖ਼ੁਸ਼ਬੂਦਾਰ ਚੀਜ਼ਾਂ ਪਾ ਕੇ ਭੂਤ ਪ੍ਰੇਤ ਕਢਿਆ ਜਾਵੇ
–ਧੂਣੀ ਸੁਲਗਾਉਣਾ, ਕ੍ਰਿ. ਸਮਾ. ਅੱਗ ਬਾਲਣਾ (ਬਿ.)
–ਧੂਣੀ ਦੇਣਾ, ਮੁਹਾ.
੧. ਝਾੜਾ ਕਰਨਾ;
੨. ਜਿੰਨ ਭੂਤ ਕੱਢਣਾ
–ਧੂਣੀ ਧੁਖਾਉਣਾ, ਕ੍ਰਿ. ਸਮਾ. ਅੱਗ ਬਾਲਣਾ (ਬਿ.)
–ਧੂਣੀ ਰਮਾਉਣਾ, ਕ੍ਰਿ. ਸਮਾ.
ਧੂਣੀ ਬਾਲ ਕੇ ਉਸ ਦੇ ਪਾਸ ਬਹਿਣਾ
–ਧੂਣੀ ਲਾਉਣੀ, ਕ੍ਰਿ. ਸਮਾ.
ਧੂਣੀ ਬਾਲ ਕੇ ਪਾਸ ਬਹਿ ਜਾਣਾ

**ਧੂਤ,** ਪੁ. ਕਲੰਕ, ਊਜ (ਜਟਕੀ)
–ਧੂਤ ਬਧਣ, ਕ੍ਰਿ. ਸਮਾ.
ਦੋਸ਼ ਲਾਉਣਾ, ਇਲਜ਼ਾਮ ਲਾਉਣਾ (ਜਟਕੀ)
–ਧੂਤ ਭੀਤੀ, ਇ. ਅਣਹੋਇਆ ਦੋਸ਼,
ਝੂਠਾ ਦੋਸ਼, ਦੂਸ਼ਣ
–ਕਾਲਾ ਧੂਤ, ਵਿ. ਬਹੁਤ ਜ਼ਿਆਦਾ ਕਾਲਾ

**ਧੂਤਕੜਾ,** [ਸ਼ਬਦਾਨੁ.] ਪੁ. ਰੌਲਾ ਰੱਪਾ, ਖੱਪ (ਪੁਆ. ਕੋ.)
–ਧੂਤਕੜਾ ਪੈਣਾ, ਕ੍ਰਿ. ਸਮਾ. ਰੌਲਾ ਰੱਪਾ ਮੱਚਣਾ (ਪੁਆ. ਕੋ.)
–ਧੂਤਕੜਾ ਪੌਣਾ, ਕ੍ਰਿ. ਸਮਾ. ਰੌਲਾ ਰੱਪਾ ਮਚਾਉਣਾ (ਪੁਆ. ਕੋ.)

**ਧੂਤਾ**[1], [ਸੰ. ਧੂਰ੍ਤ+ਆ] ਪੁ.
੧. ਮੂਰਖ ਆਦਮੀ
੨. ਝੂਠੀਆਂ ਗਲਾਂ ਕਰਨ ਵਾਲਾ ਆਦਮੀ, ਚੁਗਲ ਖ਼ੋਰ) (ਜਟਕੀ)

**ਧੂਤਾ**[2], ਪੁ. ਵੇਖੋ ਧੂਤੂ

**ਧੁੱਤਾ,** [ਸੰ. ਧੂਰ੍ਤ+ਆ]
ਵਿ. ੧. ਮੱਝ ਵਰਗਾ ਮੋਟਾ
੨. ਮੂਰਖ, ਬੁੱਧੂ
ਪੁ. ਸੰਢਾ (ਵਿਅੰਗ ਨਾਲ) (ਮ. ਸਿੰ.)

**ਧੂਤੀ**[1], [ਤੁਧੀ ਦਾ ਸ਼ਬਦ ਵਿਪਰਜ] ਇ.
ਬੇਸਰੇ ਦੀ ਮਦੀਨ, ਤੁਧੀ, ਢੇਹੀ (ਕਾ.)



ਧੂਤੀ

**ਧੂਤੀ**[2], [ਧੂਤ ( ᑊ )[1]+ਈ] ਇ.
ਚੁਗਲਖੋਰ ਇਸਤਰੀ, ਫੱਫੇਕੁਟਣ (ਜਟਕੀ)

**ਧੂਤੂ,** [ਸ਼ਬਦਾਨੁ.] ਪੁ.
੧. ਬਿਗਲ, ਤੁਰਮ;
੨. ਘੁੱਗੂ



ਧੂਤੂ

**ਧੂਦਾ,** [ਧੁੱਤਾ] ਵਿ. ਬੁਝ-ਬੁਝੱਕੜ, ਮੂਰਖ

**ਧੂੰਦੂਕਾਰਾ,** ਪੁ. ਵੇਖੋ ਧੁੰਦੂਕਾਰਾ
"ਕਈ ਕੋਹ ਤਕ ਲਾਟਾਂ ਮਾਰੇ,
ਉਠਦੇ ਧੂੰਏ ਧੂੰਦੂਕਾਰੇ" (ਦੁਰਗਾ ਪ੍ਰਬੋਧ)

**ਧੂੰਧਾ,** [ਧੁੰਧ=ਧੁੰਧ+ਆ] ਪੁ.
ਕਮਜ਼ੋਰ ਨਜ਼ਰ ਵਾਲਾ ਆਦਮੀ (ਜਟਕੀ)

-ਧੂੰਧਾ ਥੀਵਣ, ਮੁਹਾ.
੧. ਚੁੰਧਾ ਹੋ ਜਾਣਾ
੨. ਅੰਨ੍ਹਿਆਂ ਹੋ ਜਾਣਾ (ਜਟਕੀ)

**ਧੂ ਧੂ**, [ਸ਼ਬਦਾਨੁ.] ਪੁ. ਸੰਖ ਜਾਂ ਤੁਰਮ ਦੀ ਅਵਾਜ਼

**ਧੂੰ ਧੂੰ**, ਪੁ. ਵੇਖੋ ਧੂ ਧੂ (ਬਿ.)

**ਧੂਨਾ**, ਕ੍ਰਿ. ਸਕ. ਵੇਖੋ ਧੂਹਣਾ[1] (ਬਿ.)

**ਧੂਪ[1]**, [ਸੰ. ਧੂਪ] ਇ.
ਇਕ ਕਿਸਮ ਦੀ ਸੁਗੰਧੀ ਵਾਲੀ ਵਸਤੂ ਜਿਸ ਦੇ ਜਲਾਉਣ ਨਾਲ ਸੁਗੰਧੀ ਪੈਦਾ ਹੁੰਦੀ ਹੈ, ਧੂਫ

-ਧੂਪਦਾਨ, ਪੁ. ਉਹ ਬਰਤਨ ਜਿਸ ਵਿਚ ਰਖ ਕੇ ਧੂਫ ਧੁਖਾਈ ਜਾਂਦੀ ਹੈ, ਧੂਫਦਾਨ

-ਧੂਪਦਾਨੀ, ਇ. ਜਿਸ ਭਾਂਡੇ ਵਿਚ ਧੂਪ ਧੁਖਾਇਆ ਜਾਵੇ, ਧੂਫਦਾਨੀ (ਕਾ.)



ਧੂਪ ਦਾਨੀ

-ਧੂਪ ਦੇਣਾ, ਕ੍ਰਿ. ਸਮਾ. ਕਿਸੇ ਦੇ ਅੱਗੇ ਧੂਪ ਧੁਖਾਉਣਾ

-ਦੌਲਾ ਧੂਪ, ਪੁ. ਇਕ ਤਰ੍ਹਾਂ ਦੀ ਧੂਪ (ਜਟਕੀ)

**ਧੂਪੀਆ**, [ਧੂਪ+ਈਆ] ਵਿ.
੧. ਧੂਫ ਦੇਣ ਵਾਲਾ;
੨. ਅਖੰਡ ਪਾਠ ਵਿਚ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਨਾਲ ਜਪੁਜੀ ਸਾਹਿਬ ਦਾ ਪਾਠ ਕਰਨ ਵਾਲਾ
ਪੁ. ਇਕ ਖ਼ਾਨਦਾਨ

**ਧੂਪ[2]**, [ਧੁੱਪ] ਇ. ਚਮਕ, ਸ਼ੋਭਾ :
"ਕੁਲ ਰੂਪ ਧੂਪ ਗਿਆਨ ਹੀਨੀ"
(ਆਸਾ ਛੰਤ ਮ: ੫)

**ਧੂਪਣਾ**, [ਧੂਪ[1] ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਧੂਫ ਧੁਖਾਉਣਾ

**ਧੂਪਨਾ**, ਕ੍ਰਿ. ਸਕ. ਵੇਖੋ ਧੂਪਣਾ (ਬਿ.)

**ਧੂਫ**, [ਧੂਪ[1]] ਇ. ਇਕ ਕਿਸਮ ਦੀ ਸੁਗੰਧਤ ਵਸਤੂ ਜਿਸ ਦੇ ਜਲਾਉਣ ਨਾਲ ਸੁਗੰਧ ਪੈਦਾ ਹੁੰਦੀ ਹੈ, ਧੂਪ

-ਧੂਫ ਕੱਢਣਾ, ਮੁਹਾ. ਸਾਹ ਲੈਣਾ, ਥੋੜ੍ਹੇ ਚਿਰ ਲਈ ਥੱਕੇ ਆਦਮੀ ਦਾ ਬਹਿ ਜਾਣਾ

-ਧੂਫਦਾਨ, ਪੁ. ਉਹ ਬਰਤਨ ਜਿਸ ਵਿਚ ਰਖ ਕੇ ਧੂਫ ਧੁਖਾਈ ਜਾਂਦੀ ਹੈ, ਧੂਪਦਾਨ

-ਧੂਫਦਾਨੀ, ਇ. ਜਿਸ ਬਰਤਨ ਵਿਚ ਧੂਫ ਧੁਖਾਇਆ ਜਾਵੇ

-ਧੂਫ ਦੇਣਾ, ਮੁਹਾ. ਕਿਸੇ ਦੇ ਅੱਗੇ ਧੂਫ ਧੁਖਾਉਣਾ

**ਧੂਫ[2]**, ਪੁ. ਕੰਨੇ ਤੋਂ ਭਾਰ ਹੌਲਾ ਕਰਨ ਜਾਂ ਜੂਲਾ ਚੁੱਕਣ ਦਾ ਭਾਵ

**ਧੂਫਣਾ**, [ਧੂਫ[1] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਧੂਫ ਧੁਖਾਉਣਾ

**ਧੂਮ[1]**, ਇ. ਵੇਖੋ ਧੁੰਮ (ਬਿ.)

-ਧੂਮ ਧਾਮ, ਇ. ੧. ਚਹਿਲ ਪਹਿਲ, ਰੌਣਕ;
੨. ਰੌਲਾ ਗੌਲਾ

-ਧੂਮ ਧਾਮ ਕਰਨਾ, ਮੁਹਾ.
੧. ਰੌਲਾ ਰੱਪਾ ਪਾਉਣਾ;
੨. ਬੁੱਘਾ ਬੁਲਾਉਣਾ, ਬਕਰਾ ਬੁਲਾਉਣਾ (ਮ. ਸਿੰ.)

-ਧੂਮ ਧਾਮ ਮੱਚਣਾ, ਮੁਹਾ.
੧. ਬਹੁਤ ਖੱਪ ਪੈਣਾ;
੨. ਮਸ਼ਹੂਰ ਹੋਣਾ;
੩. ਬਦਨਾਮ ਹੋਣਾ (ਮ. ਸਿੰ.)

-ਧੂਮ ਧਾਮ ਮਚਾਉਣਾ, ਮੁਹਾ.
੧. ਰੌਲਾ ਰੱਪਾ ਪਾਉਣਾ;
੨. ਬੁੱਘਾ ਬੁਲਾਉਣਾ, ਬਕਰਾ ਬੁਲਾਉਣਾ

**ਧੂਮ[2]**, [ਸੰ. ਧੂਮ੍ਰ] ਪੁ. ੧. ਧੂਆਂ :
"ਉਡਿਜਾਇਗੋ ਧੂਮ-ਬਾਦਰੋ"
(ਸੋਰ. ਮ: ੫)
੨. ਧੂਣੀ

**ਧੂੰਮ[1]**, ਇ. ਵੇਖੋ ਧੁੰਮ (ਪੁਆ. ਕੋ.)

-ਧੂੰਮ ਧੜਕਾ, ਪੁ. ਸ਼ਾਨੋ ਸ਼ੌਕਤ

**ਧੂੰਮ[2]**, [ਸੰ. ਧੂਮ੍ਰ] ਪੁ. ਧੂਆਂ :
"ਧੂੰਮ ਬਾਦਰ ਸਭਿ ਆਇਆ ਸਾਜ"
(ਬਸੰ. ਅ. ਮ: ੫)

**ਧੂਮਕੇਤ**, [ਸੰ. ਧੂਮਕੇਤੁ] ਪੁ. ਬੋਦੀ ਵਾਲਾ ਤਾਰਾ
(ਦੁਰਗਾ ਪ੍ਰਬੋਧ)



ਧੂਮਕੇਤੁ

**ਧੂਮਾਧਾਮ,** [ਧੂਮਧਾਮ] ਇ. ਧੂਮਧਾਮ, ਭੀੜ ਭੜੱਕਾ :
"ਆਇ ਪਰੇ ਧਰਮਰਾਇ ਕੇ ਬੀਚਹਿ ਧੂਮਾਧਾਮ"
(ਸ. ਕਬੀਰ)

**ਧੂਮੀ,** [ਧੂਮ[1]+ਈ] ਪੁ. ਰੌਲਾ ਗੌਲਾ ਪਾਉਣ ਵਾਲਾ ਆਦਮੀ (ਬਿ.)

**ਧੂਰ[1],** ਇ. ਵੇਖੋ ਧੂੜ

**ਧੂਰ[2],** (ਕਾਂਗ.) ਇ. ਸੰਘਣੀ ਧੁੰਦ ਜਾਂ ਬੱਦਲ (ਮ. ਸਿੰ.)

**ਧੂਰਤ,** [ਸੰ. धूर्त्त] ਵਿ.
੧. ਕਪਟੀ, ਠੱਗ, ਧੱਤੇਬਾਜ਼, ਫ਼ਰੇਬੀ;
੨. ਬਦਮਾਸ਼ (ਬਿ.)

**ਧੂਰਤਤਾ,** [ਸੰ. धूर्त्तता] ਇ.
ਛਲ, ਕਪਟ, ਠੱਗੀ, ਧੱਤੇਬਾਜ਼ੀ

**ਧੂਰਾ,** [ਧੂੜਾ] ਪੁ. ਧੂੜਾ, ਪਲੇਥਣ (ਪੁਆ. ਕੋ.)

**ਧੂਰਾਵਾ,** [ਧੂਰ=ਧੂੜ+ਆਵਾ] ਕ੍ਰਿ. ਵਿ. ਧੂੜੀ ਨਾਲ :
"ਮਸਤ ਪੁਨੀਤ ਸੰਤ ਧੂਰਾਵਾ"
(ਸਾਰ. ਮ: ੫)

**ਧੂਰੀ,** [ਧੂਰ=ਧੂੜ+ਈ] ਪੁ.
ਪੁ. ਇਕ ਲੰਮੀ ਪੂਛ ਵਾਲਾ ਸੁਆਹ ਰੰਗਾ ਨਿੱਕਾ ਜਿਹਾ ਪੰਖੇਰੂ
ਇ. ਵੇਖੋ ਧੂੜੀ (ਬਿ.)

**ਧੂਲ,** [ਸੰ. धूलि] ਇ.
ਘੱਟਾ, ਮਿੱਟੀ, ਗਰਦਾ, ਖੇਹ (ਬਿ.)

**ਧੂੜ,** [ਧੂਲ] ਇ. ਘੱਟਾ, ਗਰਦਾ (ਬਿ.)

–ਧੂੜ ਕੋਟ, ਪੁ. ਸ਼ਹਿਰ ਦੀ ਬਾਹਰਲੀ ਕੰਧ ਜਾਂ ਫਸੀਲ (ਬਿ.)

–ਧੂੜ ਝਾੜਨਾ, ਮੁਹਾ. ਮਾਰਨਾ, ਕੁੱਟਣਾ, ਗਤ ਬਣਾਉਣਾ (ਵਿਅੰਗ ਨਾਲ)

–ਧੂੜ ਦਿਆਂ ਬੱਦਲਾਂ ਵਾਂਙਰ ਉਡਣਾ, ਮੁਹਾ.
ਐਵੇਂ ਹੀ ਖ਼ਤਮ ਹੋ ਜਾਣਾ

–ਧੂੜ ਧਾੜ, ਇ. ਮਿੱਟੀ ਘੱਟਾ, ਗਰਦਾ

–ਧੂੜ ਧੁੰਮਣਾ, ਮੁਹਾ. ਘੱਟਾ ਉਡਣਾ :
"ਅਭੜਵਾਹੇ ਉਠ ਉਠ ਵੇਖਾਂ ਜਿਤ ਵਲ ਧੁੰਮਣ ਧੂੜਾਂ"
(ਸੈਫ਼.)

–ਧੂੜ ਧੁਮਾਉਣਾ, ਮੁਹਾ. ਗਰਦਾ ਉਡਾਉਣਾ :
"ਪਿੰਡ ਦੇ ਦੁਆਲੇ ਧੂੜ ਡੰਗਰਾਂ ਧੁਮਾਈਏ"
(ਪਿੰਗਲ ਤੇ ਅਰੂਜ਼)

–ਧੂੜਾਂ ਪਟਣੀਆਂ, ਮੁਹਾ.
੧. ਬਹੁਤ ਨੱਚਣਾ ਟੱਪਣਾ ਤੇ ਰੌਲਾ ਪਾਉਣਾ, ਊਧਮ ਧੁੰਮੀ ਮਚਾਉਣੀ;
੨. ਬਹੁਤ ਤੇਜ਼ ਦੌੜਨਾ

–ਕੂੜ ਦੇ ਮੂੰਹ ਧੂੜ, ਅਖੌ.
ਝੂਠੇ ਦੇ ਮੂੰਹ ਵਿਚ ਸੁਆਹ (ਮ. ਸਿੰ.)

–ਚਰਨ ਧੂੜ, ਇ. ਕਿਸੇ ਸੰਤ ਮਹਾਤਮਾ ਦੇ ਪੈਰਾਂ ਨਾਲ ਛੋਹੀ ਹੋਈ ਧੂੜ (ਮ. ਸਿੰ.)

**ਧੂੜਹੋ,** [ਧੂੜ+ਹੋ] ਇ. ਧੂੜ :
"ਸੰਤਨ ਦੀ ਧੂੜਹੋ ਜ਼ਰੂਰ ਮਿਲੇ ਰਾਮ ਦਾਸ ਜੇੜ੍ਹਾ
ਹੋਇ ਖਾਕ ਮੇਈ ਪਾਕ ਮੇਂ ਸਮਾਇ ਰੇ"
(ਪੂਰਨ ਭਗਤ–ਕਾਲੀਦਾਸ)

**ਧੂੜਨਾ,** [ਧੂੜ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਧੂੜੇ ਵਰਗੀ ਚੀਜ਼ ਨੂੰ ਉੱਪਰ ਉੱਪਰ ਖਲੇਰਨਾ

**ਧੂੜਾ,** [ਧੂੜ+ਆ] ਪੁ.
੧. ਰੋਟੀ ਪਕਾਉਣ ਲਗਿਆਂ ਪੇੜੇ ਨੂੰ ਲਾਇਆ ਜਾਣ ਵਾਲਾ ਆਟਾ, ਪਲੇਥਣ;
੨. ਬਰੀਕ ਪੀਠੀ ਹੋਈ ਚੀਜ਼

–ਧੂੜੇਹਾਰ, ਵਿ. ਧੂੜ ਵਰਗਾ

**ਧੂੜੀ,** ਇ. ਵੇਖੋ ਧੂੜ :
"ਧੂੜੀ ਵਿਚਿ ਲੁਡੰਦੜੀ ਸੋਹਾਂ"
(ਸਵੈ. ਮ: ੫)

**ਧੇਉਣਾ,** [ਸ਼ਾ. ਸੰ. धान्य] ਪੁ.
ਪੁਰਾਣਾ ਅਨਾਜ, ਪੁਰਾਣੀ ਕਣਕ (ਬਿ.)

**ਧੇਆ,** [ਧੀ] ਇ. ਧੀ, ਲੜਕੀ (ਪੁਆ. ਕੋ.)

**ਧੇਈ,** [ਧੀ ਤੋਂ] ਇ. ਧੀ (ਪੁਆ. ਕੋ.)

**ਧੇਹਦਰੇ,** ਪੁ. ਖੇਖਣ (ਪੋਠੋ. ਕੋ.)

–ਧੇਹਦਰੇ ਕਰਨਾ, ਮੁਹਾ. ਖੇਖਣ ਕਰਨਾ (ਪੋਠੋ. ਕੋ.)

**ਧੇਕ,** ਇ. ਵੇਖੋ ਧਰੇਕ (ਬਿ.)

**ਧੇਣ,** [ਪ੍ਰ. धेणु; ਸੰ. धेनु=ਗਾਂ] ਇ. ਗਾਂ, ਗਊ (ਬਿ.)

**ਧੇਣਵਾਂ,** [ਧੇਣ+ਵਾਂ]
ਵਿ. ਦੁੱਧ ਦੇਣ ਵਾਲਾ (ਪਸ਼ੂ)
ਪੁ. ੧. ਦੁੱਧ;
੨. ਖੱਟਾ ਦੁੱਧ (ਬਿ.)

**ਧੇਤਾ,** [ਧੇ=ਧੀ+ਤਾ=ਦਾ]
ਵਿ. ਧੀ ਵਾਲਿਆਂ ਦਾ, ਧੀ ਦੇ ਮਾਪਿਆਂ ਦਾ
ਪੁ. ਨੂੰਹ ਦੇ ਰਿਸ਼ਤੇਦਾਰ (ਜਟਕੀ)

**ਧੇਤੇ,** [ਧੇਤਾ ਦਾ ਬਹੁਵਚਨ] ਪੁ.
੧. ਲੜਕੀ ਦੇ ਵਿਆਹ ਸਮੇਂ ਉਸ ਦੇ ਰਿਸ਼ਤੇਦਾਰਾਂ ਦਾ ਇਕੱਠਾ ਹੋਇਆ ਮੇਲ (ਜਟਕੀ)
੨. ਨੂੰਹ ਦੇ ਸਾਕ

–ਧੇਤੇ ਪੁਤਰੇਤੇ, (ਮੁਲ.) ਪੁ. ਵੇਖੋ ਧੇਤੇ ਪੁਤੇਤੇ

–ਧੇਤੇ ਪੁਤੇਤੇ, ਪੁ. ਲਾੜੀ ਅਤੇ ਲਾੜੇ ਦੇ ਸਬੰਧੀ

**ਧੇਨ**, [ਸੰ. ਧੇਨੁ] ਇ. ਗਊ, ਗਾਂ :
"ਨਾਮਦੇਵ ਦੀ ਧੇਨ, ਹਰੀ ਨੇ ਮੋਈ ਫੇਰ ਜਵਾਈ"
(ਰੂਪ ਬਸੰਤ-ਦੌਲਤ ਰਾਮ)

–ਧੇਨ ਪਾਲ, ਪੁ. ੧. ਗਵਾਲਾ;
੨. ਕ੍ਰਿਸ਼ਨ ਮਹਾਰਾਜ (ਕਾ.)

**ਧੇਲੜਾ**, ਪੁ. ਵੇਖੋ ਧੇਲਾ :
"ਖਾਲੀ ਹੱਥ ਆਂਵਦਾ ਤੇ ਖਾਲੀ ਹੱਥ ਜਾਂਵਦਾ ਏ,
ਦੌਲਤਾ ਕਿਸੇ ਨੇ ਪੱਲੇ ਬੰਨ੍ਹਿਆ ਨਾ ਧੇਲੜਾ"
(ਹਕੀਕਤ ਰਾਏ-ਦੌਲਤ ਰਾਮ)

**ਧੇਲਾ**, [ਹਿੰ. ਧੇਲਾ, ਅਧੇਲਾ; ਅਧ ∠ਸੰ. ਅਰ੍ਧ+ਲਾ] ਪੁ.
੧. ਅੱਧਾ ਪੈਸਾ;
੨. ਅਧੇ ਪੈਸੇ ਦਾ ਸਿੱਕਾ :
"ਮਾਇਆ ਜੋੜੀ ਲਖ ਕਰੋੜੀ, ਸੰਗ ਨਾ ਜਾਣਾ ਧੇਲਾ ਈ"
(ਜ਼ਿੰਦਗੀ ਬਿਲਾਸ-ਦੇਯਾ ਸਿੰਘ ਆਰਫ਼)

–ਧੇਲੇ ਦੀ ਬੁੱਢੀ, ਟਕਾ ਸਿਰ ਮੁਨਾਈ, ਅਖੌ.
ਜਦੋਂ ਕਿਸੇ ਚੀਜ਼ ਦੇ ਮੁੱਲ ਤੋਂ ਉਸਤੇ ਕੀਤਾ ਖ਼ਰਚਾ ਵੱਧ ਜਾਵੇ ਤਾਂ ਕਹਿੰਦੇ ਹਨ

–ਧੇਲਾ ਨਾ ਦੇਇ, ਧੇਲੀ ਦੇਇ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਜੱਟ ਗੰਨਾ ਨਹੀਂ ਦੇਂਦਾ ਪਰ ਗੁੜ ਦੀ ਭੇਲੀ ਦੇ ਦੇਂਦਾ ਹੈ, ਤਾਂ ਕਹਿੰਦੇ ਹਨ

–ਧੇਲਾ ਨਾ ਪਲੇ, ਬਾਹਮਣ ਗੰਗਾ ਨੂੰ ਚਲੇ, ਅਖੌ.
ਜਦੋਂ ਕਿਸੇ ਕੋਲ ਪੈਸੇ ਤਾਂ ਨਾ ਹੋਣ ਪਰ ਉਹ ਖ਼ਰਚ ਦੀਆਂ ਬੜੀਆਂ ਬੜੀਆਂ ਵਿਉਂਤਾਂ ਸੋਚਦਾ ਹੋਵੇ, ਤਾਂ ਕਹਿੰਦੇ ਹਨ

–ਧੇਲੇ ਦਾ ਆਦਮੀ ਨਾ ਹੋਣਾ, ਮੁਹਾ.
ਕਿਸੇ ਕੰਮ ਦਾ ਆਦਮੀ ਨਾ ਹੋਣਾ,
ਬਹੁਤ ਨਿਕੰਮਾ ਅਤੇ ਘਟੀਆ ਆਦਮੀ ਹੋਣਾ

–ਧੇਲੇ ਧੇਲੇ ਦਾ ਸਰਫ਼ਾ ਕਰਨਾ, ਮੁਹਾ. ਬਹੁਤ ਹੀ ਕੰਜੂਸੀ ਕਰਨਾ

–ਧੇਲੇ ਧੇਲੇ ਨੂੰ ਵਿੱਕਣਾ, ਮੁਹਾ. ਬਹੁਤ ਸਸਤਿਆਂ ਹੋਣਾ

–ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ, ਅਖੌ.
ਜਦੋਂ ਕਿਸੇ ਕੋਲ ਪੈਸੇ ਤਾਂ ਨਾ ਹੋਣ, ਪਰ ਉਹ ਖ਼ਰਚੇ ਦੀਆਂ ਬੜੀਆਂ ਬੜੀਆਂ ਵਿਉਂਤਾ ਸੋਚਦਾ ਹੋਵੇ, ਤਾਂ ਕਹਿੰਦੇ ਹਨ

–ਪੈਸਾ ਧੇਲਾ, ਪੁ. ਰੁਪਇਆ ਪੈਸਾ, ਧਨ ਦੌਲਤ

**ਧੇਲੀ**, [ਹਿੰ. ਧੇਲੀ, ਅਧੇਲੀ] ਇ.
ਰੁਪਏ ਦਾ ਅੱਧਾ ਹਿੱਸਾ, ਅਠਿਆਨੀ

–ਮੇਲਾ ਮੇਲੀ ਦਾ, ਪੈਸਾ ਧੇਲੀ ਦਾ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਮੇਲੇ ਦਾ ਸੁਆਦ ਤਾਂ ਬੇਲੀਆਂ ਸਾਥੀਆਂ ਅਤੇ ਪੈਸੇ ਨਾਲ ਹੀ ਆਉਂਦਾ ਹੈ,ਤਾਂ ਕਹਿੰਦੇ ਹਨ

–ਮੇਲਾ ਮੇਲੀਆਂ ਦਾ, ਕੁਝ ਪੈਸਿਆਂ ਦਾ, ਕੁਝ ਧੇਲੀਆਂ ਦਾ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਮੇਲੇ ਦਾ ਸੁਆਦ ਤਾਂ ਬੇਲੀਆਂ ਸਾਥੀਆਂ ਅਤੇ ਪੈਸੇ ਨਾਲ ਹੀ ਆਉਂਦਾ ਹੈ,ਤਾਂ ਕਹਿੰਦੇ ਹਨ

**ਧੇੜ**, [ਧੜ[1]] ਇ. ਉੱਚੀ ਵੱਟ, ਬੰਨੇ ਦਾ ਟਿੱਬਾ ਜਿਸ ਤੋਂ ਉਪਰ ਘਾਹ ਹੋਵੇ (ਕਾ.)

**ਧੈ**, [ਸ਼ਬਦਾਨੁ.] ਇ. ਕਿਸੇ ਭਾਰੀ ਵਸਤੂ ਦੇ ਡਿਗਣ ਦੀ ਧਮਕ

–ਧੈ ਦੇ ਕੇ, ਕ੍ਰਿ. ਵਿ. ਧੜਾਮ ਕਰ ਕੇ

**ਧੈ ਧੈ**, [ਸ਼ਬਦਾਨੁ.] ਕ੍ਰਿ. ਵਿ.
੧.ਕਿਸੇ ਭਾਰੀ ਚੀਜ਼ ਜਾਂ ਕੰਧ ਆਦਿ ਦੇ ਡਿਗਣ ਦੀ ਅਵਾਜ਼
੨. ਗੋਲੇ ਚੱਲਣ ਦੀ ਅਵਾਜ਼
੩. ਧੱਪੇ ਜਾਂ ਜੁਤੀਆਂ ਆਦਿ ਪੈਣ ਦੀ ਅਵਾਜ਼

**ਧੈਹ ਧੈਹ**, ਕ੍ਰਿ. ਵਿ. ਵੇਖੋ ਧੈ ਧੈ

**ਧੈਣ**, ਇ. ਵੇਖੋ ਧੇਣ (ਬਿ.)

**ਧੈਂ**, ਇ. ਵੇਖੋ ਧੈ

–ਧੈਂ ਕੇ, (ਪੋਠੋ.) ਕ੍ਰਿ. ਵਿ.
੧. ਰੱਜ ਕੇ,
੨. ਪੂਰਾ ਪੂਰਾ ਤਾਣ ਲਾਕੇ, ਸਾਰਾ ਜ਼ੋਰ ਲਾਕੇ

–ਧੈਂ ਕੇ ਕੰਮ ਕਰਨਾ, ਮੁਹਾ.
ਪੂਰਾ ਦਿਲ ਲਾ ਕੇ ਕੰਮ ਕਰਨਾ,
ਪੂਰਾ ਤਰਾਣ ਲਾਕੇ ਕੰਮ ਕਰਨਾ (ਪੋਠੋ. ਕੋ.)

–ਧੈਂ ਦੇਣੀ, (ਮੁਲ.) ਕ੍ਰਿ. ਵਿ. ਧੈਂ ਦੇ ਕੇ

**ਧੈਂਹ**, ਇ. ਵੇਖੋ ਧੈਂ

–ਧੈਂਹ ਦੇ ਕੇ, ਕ੍ਰਿ. ਵਿ. ਧੜਾਮ ਨਾਲ, ਛੇਤੀ ਨਾਲ, ਜ਼ੋਰ ਨਾਲ (ਪੁਆ. ਕੋ.)

–ਧੈਂਹ ਧੈਂਹ, ਕ੍ਰਿ. ਵਿ. ਜ਼ੋਰ ਨਾਲ, ਛੇਤੀ ਛੇਤੀ (ਪੁਆ. ਕੋ.)

**ਧੈਂਤੜ**, [ਧੈਂਤ<ਸ਼ਾ. ਦੈਂਤ+ੜ] ਵਿ. ਮੋਟਾ, ਭੱਦਾ (ਪੁਆ. ਕੋ.)

–ਧੈਂਤੜ ਜਾ, ਵਿ. ਮੋਟਾ ਜਿਹਾ, ਭੱਦਾ ਜਿਹਾ (ਪੁਆ. ਕੋ.)

**ਧੈਂਬੜ**, [ਸ਼ਬਦਾਨੁ.] ਇ. ਜ਼ੋਰ ਨਾਲ ਡਿਗਣ ਦੀ ਅਵਾਜ਼

**ਧੈਮੋ[1]**, [ਧੀਮੀ ਤੋਂ] ਇ. ਧੀਰਜ ਵਾਲੀ ਇਸਤਰੀ (ਪੁਆ. ਕੋ.)

**ਧੈਮੋ[2]**, [ਧਰਮ ਤੋਂ] ਇ. ਧਰਮ ਵਾਲੀ ਇਸਤਰੀ (ਪੁਆ. ਕੋ.)

**ਧੈਰ**, [ਸੰ. ਧੁਰ੍ਯ] ਵਿ. ਜੋਤਣ ਲਾਇਕ
"ਜਨਮ ਮਰਣ ਨਹਿ ਧੰਧਾ ਧੈਰ"
(ਓਅੰਕਾਰ) (ਕਾ.)

**ਧੈਵਤ**, [ਸੰ. ਧੈਵਤ] ਪੁ. ਸੰਗੀਤ ਅਨੁਸਾਰ ਛੀਵਾਂ ਸੁਰ (ਕਾ.)

**ਧੈੜਾ**, [ਧੜ[1] ਤੋਂ] ਪੁ. ਉਚੀ ਥਾਂ, ਟਿੱਬਾ (ਪੁਆ. ਕੋ.)

**ਧੈੜੀ**, [ਧੈੜ (੧)+ਈ] ਇ. ਉੱਚੀ ਥਾਂ, ਟਿੱਬਾ (ਪੁਆ. ਕੋ.)

**ਧੈੜੂ**, ਪੁ. ਵੇਖੋ ਧੈੜਾ (ਪੁਆ. ਕੋ.)

**ਧੈੜੋ**, ਇ. ਵੇਖੋ ਧੈੜੀ (ਪੁਆ. ਕੋ.)

**ਧੋ[1]**, [ਧੋ (ਣਾ)] ਪੁ. ਧੋਤੇ ਜਾਣ ਦਾ ਕੰਮ, ਧੁਆਈ

–ਧੋ ਸੱਟਣ, ਕ੍ਰਿ. ਸਮਾ.
੧. ਧੋ ਦੇਣਾ ੨. ਦਾਗ਼ ਮਿਟਾ ਦੇਣਾ (ਜਟਕੀ)

–ਧੋ ਧੁਆਈ, ਇ. ਧੋਣ ਦਾ ਕੰਮ

-ਧੋ ਪੈਣਾ, ਕ੍ਰਿ. ਸਮਾ. ਧੋਤੇ ਜਾਣਾ
-ਪਹਿਲਾ ਧੋ, ਪੁ.
ਨਵੇਂ ਤੇ ਕੋਰੇ ਕਪੜੇ ਨੂੰ ਪਹਿਲੀ ਵਾਰ ਧੋਣ ਦਾ ਭਾਵ
-ਪੈਰ ਧੋ ਕੇ ਪੀਣਾ, ਮੁਹਾ. ਬਹੁਤ ਇੱਜ਼ਤ ਕਰਨਾ, ਪੂਜਾ ਕਰਨਾ

**ਧੋ**[2], ਪੁ. ਵੇਖੋ ਧੋਹ (ਕਾ.)

**ਧੋਆਵਣ**, ਕ੍ਰਿ. ਸਕ. ਵੇਖੋ ਧੁਆਉਣਾ (ਜਟਕੀ)

**ਧੋਈ**, [ਧੋ (ਣਾ)+ਈ] ਵਿ.
੧. ਧੋਤੀ ਹੋਈ, ਸਾਫ਼ ਕੀਤੀ, ਉਜਲੀ :
"ਪਖੰਡੀ ਐਸਾ ਜੰਤੂ ਇਕ ਦੇਖਿਆ ਜੈਸੀ ਧੋਈ ਲਾਖ" (ਸ. ਕਬੀਰ)
੨. ਦੇਖੋ ਢੋਹੀ ਅਤੇ ਧ੍ਰੋਹੀ
-ਧੋਈ ਦਾਲ, ਇ. ਉਹ ਦਾਲ ਜਿਸ ਦੇ ਛਿੱਲੜ ਧੋ ਕੇ ਲਾਹੇ ਗਏ ਹੋਣ, ਧੋਤਵੀਂ ਦਾਲ, ਧੋਤੀ ਦਾਲ, ਧਵੀਂ ਦਾਲ
-ਨ੍ਹਾਈ ਧੋਈ, (ਮੁਲ.) ਇ.
ਜੰਜ ਚੜ੍ਹਨ ਤੋਂ ਪਹਿਲਾਂ ਲਾੜੇ ਅਤੇ ਅਨੰਦ ਕਾਰਜ ਤੋਂ ਪਹਿਲਾਂ ਲਾੜੀ ਨੂੰ ਨੁਹਾਉਣ ਦੀ ਰਸਮ

**ਧੋਹ**, ਪੁ. ਵੇਖੋ ਧਰੋਹ :
"ਇਹ ਗੱਲ ਹੋਈ ਜਗਤ ਵਿਚ
ਜ਼ਾਹਿਰ ਕੁਟਣੀ ਧੋਹ ਕਮਾਇਆ" (ਹਾਸ਼ਮ)

**ਧੋਂਹ**, ਪੁ. ਵੇਖੋ ਧਰੋਹ (ਪੁਆ. ਕੋ.)

**ਧੋਹਣ**[1], [ਧੋਹ+ਣ] ਪੁ. ਧੋਖਾ ਕਰਨ ਵਾਲੀ ਇਸਤਰੀ (ਮ. ਸਿੰ.)

**ਧੋਹਣ**[2], ਪੁ. ਵੇਖੋ ਧੋਣ (ਪੁਆ. ਕੋ.)
-ਧੋਹਣ ਧੋਹਣਾ, ਮੁਹਾ. ਵੇਖੋ ਧੋਣੇ ਧੋਣਾ (ਪੁਆ. ਕੋ.)

**ਧੋਹਣਾ**, [ਧੋਹ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਧਰੋਹ ਕਮਾਉਣਾ, ਧੋਖਾ ਦੇਣਾ (ਕਾ.)

**ਧੋਹਾ**, [ਧੋਹ+ਾ] ਪੁ. ਧਰੋਹ ਕਮਾਉਣ ਵਾਲਾ ਆਦਮੀ (ਮ. ਸਿੰ.)

**ਧੋਹੀ**[1], [ਧੋਹ+ਈ] ਇ. ਧਰੋਹ ਕਮਾਉਣ ਵਾਲੀ ਇਸਤਰੀ (ਮ. ਸਿੰ.)

**ਧੋਹੀ**[2], ਇ. ਵੇਖੋ ਧਰੋਹੀ :
"ਗੁਰ ਕਹਿਆ ਇਹ ਝੂਠੀ ਧੋਹੀ"

**ਧੋਹੇਂ**, ਇ. ਢਾਰਾ, ਛੱਪਰ (ਡੰਗਰਾਂ ਦਾ) (ਸ਼ਾਹਪੁਰੀ)

**ਧੋਕਾ**, ਪੁ. ਵੇਖੋ ਧੋਖਾ (ਪੁਆ. ਕੋ.)

**ਧੋਖ**, [ਦੁਖਣਾ] ਇ. ਚਿੰਤਾ, ਦਿਲ ਦੀ ਪੀੜਾ :
"ਨਿਤ ਚਲਣੇ ਕੀ ਧਖ" (ਸੀ. ਅ. ਮ: ੧)

**ਧੋਖਣਾ**, ਕ੍ਰਿ. ਸਕ. ਵੇਖੋ ਧੌਂਖਣਾ (ਮ. ਸਿੰ.)

**ਧੋਖਾ**, [ਟ. ਕ. ਹਿੰ. ਧੋਖਾ; ਗੁ. ਧੋਕੋ=ਡਰ; ਮਰਾ. ਬੰਗ. ਉੜੀ. ਨੇਪਾ. ਧੋਕਾ] ਪੁ.
੧. ਛਲ, ਫ਼ਰੇਬ, ਦਗ਼ਾ;
੨. ਬਾਹਰਲਾ ਵਖਾਵਾ;
੩. ਫ਼ਿਕਰ, ਦਿਲ ਦਾ ਧੜਕਾ :
"ਉਤਰਿਆ ਮਨ ਕਾ ਧੋਖਾ" (ਸੋਰ. ਮ: ੫)
੪. ਸੰਸਾ, ਭਰਮ, ਮਿਥਿਆ ਗਿਆਨ :
"ਹਰਿਧਨ ਲਾਹਿਆ ਧੋਖਾ" (ਗੂ. ਮ: ੫)
-ਧੋਖਾ ਹੋਣਾ, ਕ੍ਰਿ. ਸਮਾ. ਛਲਿਆ ਜਾਣਾ, ਠਗਿਆ ਜਾਣਾ
-ਧੋਖਾ ਖਾਣਾ, ਕ੍ਰਿ. ਸਮਾ.
੧. ਠਗਿਆ ਜਾਣਾ, ਛਲਿਆ ਜਾਣਾ;
੨. ਭੁਲ ਕਰਨਾ (ਮ. ਸਿੰ.)
-ਧੋਖਾ ਦੇਣਾ, ਕ੍ਰਿ. ਸਮਾ. ਠੱਗ ਲੈਣਾ, ਛਲ ਕਰਨਾ
-ਧੋਖਾ ਲਾਉਣਾ, ਕ੍ਰਿ. ਸਮਾ. ਫ਼ਰੇਬ ਕਰਨਾ :
"ਇਹਨੂੰ ਕੋਈ ਧੋਖਾ ਲਾ ਦੀਏ" (ਬਾ. ਵੇ.)
-ਧੋਖੇ ਦੀ ਟਟੀ ਨਾ ਜਾਏ ਵਟੀ, ਅਖੌ.
ਕਾਠ ਦੀ ਹਾਂਡੀ ਇਕੋ ਵਾਰ ਚੜ੍ਹਦੀ ਹੈ
-ਧੋਖੇਬਾਜ਼, ਵਿ. ਫ਼ਰੇਬੀ, ਛਲੀਆ, ਧੋਖਾ ਦੇਣ ਵਾਲਾ
-ਧੋਖੇਬਾਜ਼ੀ, ਇ. ਠੱਗੀ, ਚਲਾਕੀ, ਦਗ਼ੇਬਾਜ਼ੀ
-ਧੋਖੇ ਵਿਚ ਆਉਣਾ, ਮੁਹਾ. ਛਲੇ ਜਾਣਾ, ਧੋਖਾ ਖਾਣਾ (ਬਿ.)
-ਧੋਖੇ ਵਿਚ ਫੱਸਣਾ, ਮੁਹਾ. ਕਿਸੇ ਦੀ ਚਾਲ ਵਿਚ ਆ ਜਾਣਾ
-ਧੋਖੇ ਵਿਚ ਰਹਿਣਾ, ਮੁਹਾ.
੧. ਭੁਲੇਖੇ ਵਿਚ ਰਹਿਣਾ :
੨. ਝੂਠੇ ਇਕਰਾਰ ਤੇ ਯਕੀਨ ਕਰਨਾ
-ਧੋਖੇ ਵਿਚ ਰੱਖਣਾ, ਮੁਹਾ. ਲਾਰੇ ਤੇ ਛੱਡਣਾ, ਝੂਠੀਆਂ ਆਸਾਂ ਲਾ ਰਖਣਾ (ਬਿ.)

**ਧੋਣ**, [ਧੋਣ ( ਾ )] ਪੁ.
੧. ਉਹ ਜਲ ਜਿਸ ਵਿਚ ਕੋਈ ਵਸਤੂ ਧੋਤੀ ਗਈ ਹੋਵੇ
੨. ਨਿਕੰਮਾਂ ਆਦਮੀ, ਘਟੀਆ ਆਦਮੀ (ਮ. ਸਿੰ.)
-ਧੋਣ-ਧਾਣ, ਪੁ.
੧. ਧੋਣ ਦਾ ਕੰਮ
੨. ਜਿਸ ਪਾਣੀ ਵਿਚ ਕੋਈ ਵਸਤ ਧੋਤੀ ਗਈ ਹੋਵੇ, ਧੋਣ
੩. ਗੰਦਾ ਮੰਦਾ ਪਾਣੀ
-ਧੋਣੇ ਧੋਣਾ, ਮੁਹਾ. ਆਰਥਕ ਤੰਗੀ ਦੂਰ ਕਰਨਾ ਸ਼ਿਕਾਇਤ ਦੂਰ ਕਰਨਾ

**ਧੋਣਾ**, [ਪ੍ਰਾ. ਧੋਅ, ਧੋਵ; ਸੰ. ਧਾਵ+ਣਾ] ਕ੍ਰਿ. ਅਕ.
੧. ਪਾਣੀ ਨਾਲ ਸਾਫ਼ ਕਰਨਾ, ਮੈਲ ਕੱਢਣੀ;
੨. ਕਲੰਕ ਦੂਰ ਕਰ ਦੇਣਾ (ਬਿ.)

**ਧੋਤ**, [ਧੋ (ਣਾ)+ਤ] ਇ.
੧. ਫੋਲ ਧੋਣ ਪਿੱਛੋਂ ਦੁਧ ਰੰਗਾ ਬਚਿਆ ਪਾਣੀ
੨. ਧੋਣ ਦਾ ਭਾਵ ਜਾਂ ਕੰਮ (ਪੁਆ. ਕੋ.)

**ਧੋਤਮਾਂ**, ਵਿ. ਵੇਖੋ ਧੋਤਵਾਂ (ਪੋਠੋ. ਕੋ.)

**ਧੋਤਵਾਂ**, [ਧੋਤ ( ਾ )+ਵਾਂ] ਵਿ.
ਧੋਤਾ ਹੋਇਆ, ਜੋ ਧੋਤਾ ਹੋਇਆ ਹੋਵੇ (ਪੋਠੋ.)

–ਧੋਤਵੀਂ ਦਾਲ, ਇ. ਉਹ ਦਾਲ ਜਿਸ ਦੇ ਉਤੋਂ ਧੋ ਕੇ ਛਿੱਲੜ ਲਾਹਿਆ ਗਿਆ ਹੋਵੇ

**ਧੋਤਾ**, [ਧੋਣਾ] ਵਿ. ਧੋਤਾ ਹੋਇਆ, ਸਾਫ਼ ਕੀਤਾ ਹੋਇਆ

–ਧੋਤਾ ਸਵਾਰਿਆ, ਵਿ. ਧੋਣ ਪਿੱਛੋਂ ਸਜਾਇਆ ਹੋਇਆ, ਸਾਫ਼ ਸੁੱਥਰਾ

–ਧੋਤਾ ਸੁਮਾਰਿਆ, ਵਿ. ਵੇਖੋ ਧੋਤਾ ਸਵਾਰਿਆ (ਪੁਆ. ਕੋ.)

–ਧੋਤਿਆ, ਕ੍ਰਿ. ਵਿ. ਵੇਖੋ ਧੋਤਿਆਂ
"ਧੋਤਿਆਂ ਜੂਠਿ ਨ ਉਤਰੈ
ਜੇ ਸਉ ਧੋਵਾ ਤਿਸੁ" (ਸੂਹੀ ਮ: ੧)

–ਧੋਤਿਆਂ, ਕ੍ਰਿ. ਵਿ. ਧੋਣ ਨਾਲ, ਧੋਣ ਕਰਕੇ

–ਧੋਤੀ ਧੁਤਾਈ, ਵਿ. ਧੋਤੀ ਹੋਈ, ਸਾਫ਼ ਸੁਥਰੀ

–ਧੋਤੇ ਮੂੰਹ ਚਪੇੜ ਪੈ ਗਈ, ਅਖੌ.
ਵੇਖੋ ਨ੍ਹਾਤੀ ਧੋਤੀ ਰਹਿ ਗਈ
ਤੇ ਮੂੰਹ ਤੇ ਮੱਖੀ ਬਹਿ ਗਈ"

**ਧੋਤਰ**, [ਹਿੰ. ਖੋਤਰ] ਇ.
ਘਟੀਆ ਕਿਸਮ ਦਾ ਪਤਲਾ ਕਪੜਾ (ਮ. ਸਿੰ.)

**ਧੋਤੀ**[1], [ਟ. ਕ. ਹਿੰ. ਸਿੰ. ਗੁ. ਕੁਮਾ. ਖੋਤੀ; ਮਰਾ. ਧੋਤਰ; ਬੰਗ. ਧੁਤਿ; ਉੜੀ. ਨੇਪਾ. ਧੋਤਿ] ਇ.
੧. ਪੰਜ ਗਜ਼ ਤੋਂ ਲੈ ਕੇ ਛੇ ਗਜ਼ ਤੱਕ ਲੰਮਾ ਤੇ ਸਵਾ ਗਜ਼ ਚੌੜਾ ਕਪੜਾ ਜੋ ਲੱਕ ਦੁਆਲੇ ਬੰਨ੍ਹਣ ਦੇ ਕੰਮ ਆਉਂਦਾ ਹੈ
੨. ਢਾਈ ਗਜ਼ ਤੋਂ ਲੈ ਕੇ ਤਿੰਨ ਗਜ਼ ਤੱਕ ਲੰਮਾ ਤੇ ਸਵਾ ਗਜ਼ ਚੌੜਾ ਕਪੜਾ ਜੋ ਲੱਕ ਬੰਨ੍ਹਣ ਦੇ ਕੰਮ ਆਉਂਦਾ ਹੈ

–ਧੋਤੀ ਢਿੱਲੀ ਹੋਣਾ, ਮੁਹਾ.
੧. ਯਰਕ ਜਾਣਾ;
੨. ਨਰਮ ਪੈ ਜਾਣਾ

–ਧੋਤੀ ਦਾ ਸਾਕ, ਪੁ. ਪਤੀ ਵਲੋਂ ਰਿਸ਼ਤੇਦਾਰ

–ਇਕਹਿਰੀ ਧੋਤੀ, ਇ. ਢਾਈ ਗਜ਼ ਤੋਂ ਲੈ ਕੇ ਤਿੰਨ ਗਜ਼ ਤੱਕ ਲੰਮੀ ਧੋਤੀ, ਇਹ ਆਮ ਤੌਰ ਤੇ ਮਰਦ ਬੰਨ੍ਹਦੇ ਹਨ

–ਇਗਰੀ ਧੋਤੀ, ਇ. ਵੇਖੋ ਇਕਹਿਰੀ ਧੋਤੀ (ਪੋਠੋ.)

–ਕੋਰੀ ਧੋਤੀ, ਇ. ਉਹ ਧੋਤੀ ਜੋ ਮਿੱਲ ਵਿਚੋਂ ਅਣਧੋਤੀ ਆਵੇ

–ਖੋਂਬੀ ਧੋਤੀ, ਇ. ਉਹ ਧੋਤੀ ਜੋ ਮਿੱਲ ਵਿਚੋਂ ਧੋ ਕੇ ਆਵੇ

–ਤਿੰਨ ਫ਼ੀਤੀ ਧੋਤੀ, ਇ. ਇਕ ਪ੍ਰਕਾਰ ਦੀ ਧੋਤੀ ਜਿਸ ਵਿਚ ਬਾਡਰ ਹੁੰਦੇ ਹਨ

–ਦੂਹਰੀ ਧੋਤੀ, ਇ. ਪੰਜ ਗਜ਼ ਲੰਮੀ ਧੋਤੀ ਜਿਸ ਨੂੰ ਦੂਹਰਾ ਕਰਕੇ ਮਰਦ ਬੰਨ੍ਹਦੇ ਹਨ

**ਧੋਂਦ**, (ਕਾਂਗ.) ਪੁ. ਜੰਗਲੀ ਕਬੂਤਰ (ਮ.ਸਿੰ.)

**ਧੋਦੀ**, [ਫ਼ਾ. ਤੋਦਾ ,ਹੈ =ਢੇਰ] ਵਿ.
ਭੱਦਾ ਤੇ ਭਾਰਾ (ਪੁਆ. ਕੋ.)

**ਧੋਂ ਧੋਂ ਕਰਕੇ ਜਲਣਾ**, ਮੁਹਾ. ਅੱਗ ਦੇ ਭਾਂਬੜ ਮੱਚਣਾ (ਪੁਆ. ਕੋ.)

**ਧੋਨ**, (ਮੁਲ.) ਪੁ. ਡੰਗਰਾਂ ਲਈ ਢਾਰਾ ਜਾਂ ਛੱਪਰ(ਮ.ਸਿੰ.)

**ਧੋਨਿਤਰ**, (ਕਾਂਗ.) [ਧੋਣਾ] ਪੁ. ਕਪੜੇ ਧੋਣ ਦੀ ਥਾਂ, ਧੋਬੀ-ਘਾਟ

**ਧੋਪਣ**, ਕ੍ਰਿ. ਅਕ. ਵੇਖੋ ਧੋਪਣਾ (ਜਟਕੀ)

**ਧੋਪਣਾ**, ਕ੍ਰਿ. ਅਕ. ਵੇਖੋ ਧੁੱਪਣਾ :
"ਪਾਣੀ ਚਿਤੁ ਨ ਧੋਪਈ"
(ਵਾਰ ਸਾਰ. ਮ: ੧)

**ਧੋਪਾ**, ਪੁ. ਵੇਖੋ ਧੋਖਾ (ਜਟਕੀ)

–ਧੋਪਾ ਖਾਣਾ, ਕ੍ਰਿ. ਸਮਾ. ਵੇਖੋ ਧਖਾ ਖਾਣਾ (ਲੁ. ਕੋ.)

–ਧੋਪਾ ਖਾਵਣ, ਕ੍ਰਿ. ਸਮਾ. ਵੇਖੋ ਧੋਖਾ ਖਾਣਾ (ਜਟਕੀ)

–ਧੋਪਾ ਦੇਣਾ, ਕ੍ਰਿ. ਸਮਾ. ਵੇਖੋ ਧੋਖਾ ਦੇਣਾ (ਲੁ. ਕੋ.)

–ਧੋਪਾ ਮਾਰਣ, ਕ੍ਰਿ. ਸਮਾ. ਧੋਖਾ ਦੇਣਾ (ਜਟਕੀ)

–ਧੋਪੇ ਬਾਜ਼, ਵਿ. ਵੇਖੋ ਧੋਖੇਬਾਜ਼ (ਲੁ. ਕੋ.)

–ਧੋਪੇਬਾਜ਼ੀ, ਇ. ਧਖੇਬਾਜ਼ੀ (ਲੁ. ਕੋ.)

**ਧੋਬ**, ਪੁ. ਘੋਲ ਦਾ ਇਕ ਸੰਕੇਤ (ਜਟਕੀ)

**ਧੋਬਾ**, ਪੁ. ਵੇਖੋ ਧੋਬੀ :
"ਕੋਈ ਧੋਬਾ ਉਚੇਰੀ ਜ਼ਾਤ ਦਾ ਹੈ"
(ਸੱਸੀ-ਗ਼ੁਲਾਮ ਰਸੂਲ)

**ਧੋਬੀ**, [ਧੋਬੀ∠ਧੋਪਣਾ∠ਧੋਵਣਾ; ਟ. ਕ. ਹਿੰ. ਸਿੰ. ਗੁ. ਮਰਾ. ਕੁਮਾ. ਖੋਬੀ; ਬੰਗ. ਧੋਪਾ; ਅਸਾ. ਉੜੀ. ਧੋਬਾ; ਨੇਪਾ. ਧੋਬਿ] ਪੁ.
੧. ਕਪੜੇ ਧੋਣ ਵਾਲਾ ਆਦਮੀ;
੨. ਇਕ ਜ਼ਾਤ, ਛੀਂਬਾ;
੩. ਇਸ ਜ਼ਾਤ ਦਾ ਇਕ ਵਿਅਕਤੀ

–ਧੋਬੀ ਖ਼ਾਨਾ, ਪੁ. ਕਪੜੇ ਧੋਣ ਦੀ ਥਾਂ, ਧੋਬੀ ਘਾਟ

–ਧੋਬੀ ਘਾਟ, ਪੁ. ਉਹ ਜਗ੍ਹਾ ਜਿਥੇ ਧੋਬੀ ਕਪੜੇ ਧੋਂਦੇ ਹਨ



ਧੋਬੀ ਘਾਟ

–ਧੋਬੀ ਪਟੜਾ, ਪੁ. ਘੋਲ ਜਾਂ ਕੁਸ਼ਤੀ ਦਾ ਇਕ ਦਾਅ

–ਧੋਬੀ ਦਾ ਕੁੱਤਾ ਘਰ ਦਾ ਨਾ ਘਾਟ ਦਾ, ਅਖੌ.
ਜਦੋਂ ਕੋਈ ਆਦਮੀ ਦੋਵੇਂ ਪਾਸੇ ਰਖਦਿਆਂ ਹੋਇਆ ਕਿਸੇ ਪਾਸੇ ਦਾ ਹੀ ਨਾ ਰਹੇ, ਤਾਂ ਕਹਿੰਦੇ ਹਨ

–ਧੋਬੀ ਦਾ ਕੀ ਜਾਣਾ ਏ–ਛੂਹ, ਅਖੌ.
ਕਿਸੇ ਦਾ ਨੁਕਸਾਨ ਕਰਨ ਵਾਲੇ ਨੂੰ ਸ਼ਰਮਿੰਦਿਆਂ ਕਰਨ ਲਈ ਕਹਿੰਦੇ ਹਨ

–ਧੋਬੀਆਂ ਦੇ ਘਰ ਢੁੱਕੇ ਚੋਰ
ਉਹ ਨਾ ਲੁੱਟੇ, ਲੁੱਟੇ ਹੋਰ, } ਅਖੌ.
ਇਹ ਅਖੌਤ ਉਦੋਂ ਵਰਤਦੇ ਹਨ ਜਦੋਂ ਕਿਸੇ ਪਾਸ ਪਈ ਪੁਰਾਣੀ ਅਮਾਨਤ ਦਾ ਨੁਕਸਾਨ ਹੋ ਜਾਵੇ

**ਧੋਬੀ**², ਇ. ਉਪਾ, ਇਲਾਜ (ਜਟਕੀ)

–ਧੋਬੀ ਲੱਗਣ, ਮੁਹਾ. ਅਸਰ ਹੋਣਾ (ਜਟਕੀ)

**ਧੋਬਟ**, [ਧੋਬੀ (ੀ)+ਟ] ਇ. ਧੋਣ ਦਾ ਕੰਮ, ਧੋਤ (ਪੁਆ. ਕੋ.)

–ਧਬਟ ਕਰਨੀ, ਕ੍ਰਿ. ਸਮਾ. ਧੋਣਾ (ਪੁਆ. ਕੋ.)

–ਧੋਬਟ ਪੈਣਾ, ਕ੍ਰਿ. ਸਮਾ. ਧੁਆਈ ਹੋਣਾ (ਪੁਆ. ਕੋ.)

–ਧੋਬਟ ਪੌਣੀ, ਕ੍ਰਿ. ਸਮਾ. ਧੁਆਈ ਕਰਨਾ (ਪੁਆ. ਕੋ.)

–ਧੋਬਟ ਲਗਣੀ, ਕ੍ਰਿ. ਸਮਾ. ਧੁਆਈ ਹੋਣਾ (ਪੁਆ. ਕੋ.)

**ਧੋਬਣ**, [ਧੋਬ (ੀ)+ਣ] ਇ.
੧. ਧੋਬੀ ਦੀ ਵਹੁਟੀ
੨. ਕਪੜੇ ਧੋਣ ਦਾ ਕੰਮ ਕਰਨ ਵਾਲੀ ਇਸਤਰੀ

**ਧੋਮ**, ਪੁ. ਧੂਮ ਰਿਖੀ ਦਾ ਪੁਤਰ, ਉੱਦਾਲਕ ਦਾ ਗੁਰੂ ਅਤੇ ਦੇਵਲ ਰਿਖੀ ਦਾ ਛੋਟਾ ਭਰਾ ਜੋ ਪਾਂਡਵਾਂ ਦਾ ਪੁਰੋਹਿਤ ਸੀ "ਗਾਵੈ ਗੁਣ ਧੋਮੁ" (ਸਵੈ. ਮ: ੧ ਕੇ)

**ਧੋਮਾਉਣਾ**, ਕ੍ਰਿ. ਸਕ. ਵੇਖੋ ਧੁਮਾਉਣਾ (ਮ. ਸਿੰ.)

**ਧੋਯਾਰੀ**, (ਮੁਲ.) ਪੁ. ਫ਼ਸਲ ਕਟਾਵਿਆਂ ਦਾ ਧਿਆਨ ਰੱਖਣ ਵਾਲੇ ਨੂੰ ਫ਼ਸਲ ਵਿਚੋਂ ਦਿਤਾ ਹਿਸਾ ਜੋ ਬਾਰਵਾਂ ਹਿੱਸਾ ਹੁੰਦਾ ਹੈ (ਮ. ਸਿੰ.)

**ਧੋਰ**¹, ਪੁ. ਵੇਖੋ ਧਰੜ (ਬਿ.)

**ਧੋਰ**², [ਹਿੰ. ਧੋਰੇ] ਕ੍ਰਿ. ਵਿ.
੧. ਨੇੜੇ, ਕੋਲ
੨. ਕਿਨਾਰੇ, ਕੰਢੇ
"ਕਰਿ ਦਇਆ ਚਾਰਹੁ ਧੋਰ"
(ਕੇਦਾ. ਮ: ੫)

**ਧੋਰਯਾ**, [ਸੰ. ਧੁਰ੍ਯ] ਪੁ. ਬਲਦ (ਮ. ਸਿੰ.)

**ਧੋਰਾ**¹, [ਧੋਰ²+ਆ] ਪੁ.
੧. ਆਸਰਾ :
"ਈਹਾ ਊਹਾ ਤੁਹਾਰੋ ਧੋਰਾ" (ਸੋਰ ਮ: ੫)
੨. ਨੇੜਾ, ਕੋਲ :
"ਮੈ ਆਹਿਓ ਤੁਮਾਰਾ ਧੋਰਾ" (ਗੂਜ ਮ: ੫)

**ਧੋਰਾ**², (ਮੁਲ.) ਪੁ. ਵੇਲਣੇ ਵਿਚ ਗੰਨੇ ਦੀ ਦੱਬੀ ਲਾਉਣ ਵਾਲਾ ਆਦਮੀ ਜਿਸ ਨੂੰ ਇਕ ਕੰਬਲ ਅਤੇ ਇਕ ਜੁੱਤੀਆਂ ਦਾ ਜੋੜਾ ਮਿਲਦਾ ਹੈ (ਮ. ਸਿੰ.)

**ਧੋਰਾ**³, (ਮੁਲ.) ਪੁ. ਨੀਵੀਂ ਥਾਂ ਜਿੱਥੇ ਬਰਸਾਤ ਵਿਚ ਪਾਣੀ ਖੜਾ ਹੋ ਜਾਂਦਾ ਹੈ (ਮ. ਸਿੰ.)

**ਧੋਰਮਾ**, ਪੁ.
੧. ਰੁਪਿਆ
੨. ਕਦੇ ਕਦੇ ਪੈਸੇ ਨੂੰ ਵੀ ਕਹਿੰਦੇ ਹਨ (ਬਿ.)

**ਧੋਰੀ**, [ਪਲੈਟ. ਹਿੰ. ਧੋਰੀ; ਸੰ. ਧੁਰ੍ਯ] ਪੁ. ਢੱਗਾ, ਬਲਦ

–ਧੋਰੀ ਦੀ ਪੂਛ ਫੜਨਾ, ਮੁਹਾ. ਕਸਮ ਖਾਣਾ (ਪੁਆ. ਕੋ.)

**ਧੋਰੇ**, [ਹਿੰ. ਧੋਰੇ] ਕ੍ਰਿ. ਵਿ. ਨੇੜੇ, ਕੋਲ (ਲੁ. ਕੋ.)

–ਧੋਰੇ ਧੋਰੇ. ਕ੍ਰਿ. ਵਿ. ਨੇੜੇ ਨੇੜੇ, ਕੋਲ ਕੋਲ

**ਧੋਲ**¹, (ਕਾਂਗ.) ਪੁ. ਨਦੀ ਦੇ ਪਾਣੀ ਨੂੰ ਕਿਸੇ ਹੋਰ ਪਾਸੇ ਮੋੜਨ ਲਈ ਵਰਤਿਆ ਜਾਣ ਵਾਲਾ ਸੰਕੇਤ (ਮ. ਸਿੰ.)

–ਧੋਲ ਦੇਣਾ, (ਕਾਂਗ.) ਕ੍ਰਿ. ਸਮਾ.
ਨਦੀ ਦਾ ਰਾਹ ਜਾਂ ਰੁਖ਼ ਬਦਲਣਾ

**ਧੋਲ**², ਪੁ. ਵੇਖੋ ਧੌਲੂ (ਪੁਆ. ਕੋ.)

**ਧੋਲੂ**, ਇ. ਵੇਖੋ ਧੌਲ²

**ਧੋਲਾ**, ਪੁ. ਵੇਖੋ ਢੋਲਾ (ਲਹਿੰ.)

**ਧੋਵਣ**, [ਧੋਵਣਾ] ਪੁ. ਧੋਣ ਦੀ ਕਿਰਿਆ :
"ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ"
(ਵਾਰ ਮਾਝ ਮ: ੧)

**ਧੋਵਣਾ**, ਕ੍ਰਿ. ਸਕ. ਵੇਖੋ ਧੋਣਾ

**ਧੋਵੰਦੋ**, [ਧੋਵਣਾ] ਪੁ. ਧੋਣ :
"ਪੈਰ ਧੋਵੰਦੋ ਪੀਵਸਾਂ"
(ਵਾਰ ਮਾਰੂ ੨)

**ਧੌਵਾਰ,** ਪੁ. ਝੋਨੇ ਦੀ ਪੈਲੀ ਜਿਸ ਵਿਚ ਕਣਕ ਬੀਜੀ ਗਈ ਹੋਵੇ ਅਤੇ ਉਸ ਵਿਚ ਝੋਨਾ ਬੀਜਣਾ ਹੋਵੇ (ਮ. ਸਿੰ.)

**ਧੌੜ,** ਪੁ. ਵੇਖੋ ਧੌੜਾ (ਬਿ.)

**ਧੌੜਾ[1],** [ਧੋੜਾ] ਪੁ. ਅਣਪਧਰੀ ਤੇ ਉੱਚੀ ਨੀਵੀਂ ਧਰਤੀ

**ਧੌੜਾ[2],** ਪੁ. ਫਿਟਕਾਰ, ਲਾਹਣਤ (ਮ. ਸਿੰ.)

**ਧੌੜ੍ਹਾ,** ਪੁ. ਢੀਂਗਰ (ਪੋਠੋ. ਕੋ.)

**ਧੌੜੀ,** [ਧੋੜ[1] (੧)+ਈ] ਇ.
ਉੱਚੀ ਥਾਂ ਜਿਥੇ ਪਾਣੀ ਨਾ ਚੜ੍ਹੇ, ਟਿੱਬੀ (ਪੁਆ. ਕੋ.)

**ਧੌੜੂ,** ਪੁ. ਵੇਖੋ ਧੋੜਾ (ਪੁਆ. ਕੋ.)

**ਧੌੜੋ,** ਪੁ. ਵੇਖੋ ਧੜਾ (ਪੁਆ. ਕੋ.)

**ਧੌਂਸ,** [ਹਿੰ. ਧੌਂਸ; धर्ष; धृष्=ਡਰਾਉਣਾ] ਇ.
੧. ਧਮਕੀ, ਡਰਾਵਾ, ਰੋਅਬ;
੨. ਧੋਖਾ, ਫ਼ਰੇਬ (ਬਿ.)

–ਧੌਂਸ ਜਮਾਉਣਾ, ਮੁਹਾ. ਧਮਕੀ ਦੇਣਾ, ਰੋਹਬ ਪਾਉਣਾ

–ਧੌਂਸ ਦੇਣਾ, ਮੁਹਾ. ੧. ਧਮਕੀ ਦੇਣਾ, ਰੋਹਬ ਪਾਉਣਾ; ੨. ਧੋਖਾ ਦੇਣਾ (ਮ. ਸਿੰ.)

–ਧੌਂਸਬਾਜ਼, ਵਿ. ਫੋਕਾ ਰੋਹਬ ਪਾਉਣ ਵਾਲਾ

–ਧੌਂਸ ਵਿਚ ਆਉਣਾ, ਮੁਹਾ.
੧. ਰੋਹਬ ਵਿਚ ਆਉਣਾ;
੨. ਡਰ ਕੇ ਧੋਖਾ ਖਾ ਜਾਣਾ (ਬਿ.)

**ਧੌਂਸਣਾ,** [ਧੌਂਸ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਧੌਂਸ ਦੇਣਾ, ਧਮਕਾਉਣਾ

**ਧੌਂਸਯਾ,** ਪੁ. ਵੇਖੋ ਧੌਂਸੀਆ (ਲੁ. ਕੋ.)

**ਧੌਂਸਾ,** [ਸ਼ਬਦਾਨੁ.] ਪੁ. ਵੱਡਾ ਨਗਾਰਾ;
ਵਿ. ਤਕੜਾ, ਤਾਕਤਵਰ (ਬਿ.)



ਧੌਂਸਾ

–ਧੌਂਸਾ ਜੰਮਣਾ, ਮੁਹਾ. ਬਹੁਤ ਸੂਰਮਾ ਬੱਚਾ ਪੈਦਾ ਹੋਣਾ (ਪੁਆ. ਕੋ.)

**ਧੌਂਸੀ,** [ਧੌਂਸ (੧)+ਈ]
ਇ. ਛੋਟਾ ਨਗਾਰਾ
ਵਿ. ਤਕੜਾ, ਬਹਾਦਰ

**ਧੌਂਸੀਆ,** [ਧੌਂਸ (੧)+ਈਆ] ਪੁ.
ਫ਼ੌਜ ਦੇ ਅੱਗੇ ਧੌਂਸਾ ਵਜਾਉਣ ਵਾਲਾ ਆਦਮੀ

**ਧੌਹਲ,** [ਧੌਲ[2]] ਇ. ਘੁਲਦੇ ਘੁਲਦੇ ਕਿਸੇ ਦੀ ਧੌਣ ਤੇ ਵੀਣੀ ਮਾਰਨ ਦੀ ਕਿਰਿਆ

**ਧੌਂਕ,** ਇ. ਵੇਖੋ ਧੌਂਕਣੀ (ਪੁਆ. ਕੋ.)

**ਧੌਂਕਣ,** ਕ੍ਰਿ. ਸਕ. ਵੇਖੋ ਧੌਂਕਣਾ (ਜਟਕੀ)

**ਧੌਕਣਾ,** ਕ੍ਰਿ. ਸਕ. ਵੇਖੋ ਧੌਂਕਣਾ (ਮ. ਸਿੰ.)

**ਧੌਂਕਣਾ,** [ਸ. ਧਕੱਕਇ, ਧਸਕੱਇ; ਸੰ. ਧਮਾ√ਧਮ੍= ਫੂਕਣੀ ਨਾਲ ਹਵਾ ਦੇਣਾ+ਕਣਾ] ਕ੍ਰਿ. ਸਕ.
ਫੂਕਣੀ ਨਾਲ ਹਵਾ ਦੇਣਾ

**ਧੌਕਣੀ,** ਇ. ਵੇਖੋ ਧੌਂਕਣੀ (ਮ. ਸਿੰ.)

**ਧੌਂਕਣੀ,** [ਧੌਂਕਣਾ (੧)+ਈ] ਇ.
੧. ਚਮੜੇ ਦੀ ਮਸ਼ਕ ਜੋ ਹਵਾ ਭਰਨ ਦੇ ਕੰਮ ਆਉਂਦੀ ਹੈ, ਲੋਹਾਰ ਅਤੇ ਕਲੀਗਰ ਭੱਠੀਆਂ ਮਚਾਉਣ ਲਈ ਇਸ ਦੀ ਵਰਤੋਂ ਕਰਦੇ ਹਨ;
੨. ਸਾਹ ਚੜ੍ਹਨ ਦਾ ਭਾਵ



ਧੌਂਕਣੀ

–ਧੌਂਕਣੀ ਲੱਗਣਾ, ਮੁਹਾ. ਸਾਹ ਚੜ੍ਹਨਾ, ਦਮ ਫੁਲਣਾ

**ਧੌਂਕਲ,** [ਹਿੰ. ਖੋਕੜਾ] ਪੁ. ਮੋਟਾ ਆਦਮੀ

**ਧੌਂਕੜਾ,** ਪੁ. ਵੇਖੋ ਧਮਕੜਾ (ਬਿ.)

**ਧੌਂਖਣਾ,** ਕ੍ਰਿ. ਸਕ. ਵੇਖੋ ਧੌਂਖਣਾ (ਮ. ਸਿੰ.)

**ਧੌਂਖਣਾ,** ਕ੍ਰਿ. ਸਕ. ਵੇਖੋ ਧੌਂਕਣਾ (ਬਿ.)

**ਧੌਖਣੀ,** ਇ. ਵੇਖੋ ਧੌਂਖਣੀ (ਮ. ਸਿੰ.)

**ਧੌਂਖਣੀ,** ਇ. ਵੇਖੋ ਧੌਂਕਣੀ (ਬਿ.)

**ਧੌਂਖੜਾ,** ਪੁ. ਵੇਖੋ ਧੌਂਕੜਾ

–ਧੌਂਖੜੇ ਪੈਣਾ, ਮੁਹਾ. ਜ਼ੋਰ ਨਾਲ ਭੱਜਣਾ (ਪੁਆ. ਕੋ.)

–ਧੌਂਖੜੇ ਪੌਣਾ, ਮੁਹਾ. ਜ਼ੋਰ ਨਾਲ ਭਜਾਉਣਾ (ਪੁਆ. ਕੋ.)

**ਧੌਂਖਾ,** ਪੁ. ਮਿੱਟੀ ਦਾ ਛੋਟਾ ਜਿਹਾ ਭਾਰ ਜਿਸ ਨਾਲ ਧਾਗੇ ਤੇ ਵੱਟ ਚਾੜ੍ਹਦੇ ਹਨ

**ਧੌਂਚਣੀ**, ਇ. ਵੇਖੋ ਧੌਂਕਣੀ :
"ਅਕੁਵਾਈ, ਧੌਂਚਣੀ, ਭੱਠੀ, ਆਹਰਣ, ਵਦਾਣ
ਤੇ ਹੋਰ ਸੰਦਾਂ ਤੋਂ ਸਾਫ਼ ਪ੍ਰਗਟ ਹੁੰਦਾ ਹੈ"
(ਪੰਜਾਬੀ ਸਾਹਿਤ ਸਭਾ, ਬਰਨਾਲਾ)

**ਧੌਣ**[1], ਇ. ਗਰਦਣ, ਗਿੱਚੀ



ਧੌਣ

–ਧੌਣ ਉੱਚੀ ਕਰਨਾ, ਮੁਹਾ.
ਇੱਜ਼ਤ ਵਧਾਉਣਾ, ਮਾਣ ਵਧਾਉਣਾ

–ਧੌਣ ਉੱਚੀ ਕਰ ਕੇ ਤੁਰਨਾ, ਮੁਹਾ.
੧. ਹੰਕਾਰੀ ਹੋਣਾ
੨. ਆਪਣੀ ਇੱਜ਼ਤ ਨੂੰ ਕਾਇਮ ਰਖਣਾ

–ਧੌਣ ਉੱਤੇ ਲੱਤ ਰਖਣਾ, ਮੁਹਾ.
੧. ਜ਼ਬਰਦਸਤੀ ਕਰਨਾ
੨. ਵਧੀਕੀ ਕਰਨਾ
"ਸਾਥੋਂ ਅੱਧ ਸ਼ਰੀਕਾਂ ਵਾਂਗ ਵੰਡੇ
ਉਤੇ ਧੌਣ ਦੇ ਰੱਖ ਕੇ ਲੱਤ ਭਾਈ"
(ਰਾਜਾ ਭਰਥਰੀ–ਕਾਲੀ ਦਾਸ)

–ਧੌਣ ਸੁੱਟਣਾ, ਮੁਹਾ. ਦਿਲ ਛੱਡਣਾ,
ਕਿਸੇ ਕੰਮ ਤੋਂ ਨਿਰਾਸ ਹੋ ਜਾਣਾ

–ਧੌਣ ਮਰੋੜ ਕੇ ਲੰਘ ਜਾਣਾ, ਮੁਹਾ.
ਆਕੜ ਕੇ ਲੰਘ ਜਾਣਾ :
"ਗਾਮੂੰ ਆਖਿਆ ਮੈਂ ਮਝੀਂ ਮੰਗਦਾ,
ਸਿੰਘ ਲੰਘ ਜਾਂਦਾ ਏ ਧੌਣ ਮਰੋੜ ਕੇ"
(ਬਾ. ਢੋ.)

–ਧੌਣ ਮਰੋੜਨਾ, ਮੁਹਾ. ਜਾਨੋਂ ਮਾਰ ਦੇਣਾ :
"ਰੱਜ ਖਾਇ ਕੇ ਫਿੱਟਿਉਂ ਸੂਰ ਵਾਂਗੂੰ,
ਤੇਰੀ ਉੱਠ ਕੇ ਧੌਣ ਮਰੋੜਨੀਆਂ"
(ਰਾਜਾ ਭਰਥਰੀ–ਕਾਲੀ ਦਾਸ)

–ਧੌਣ ਸੇਕਣਾ, ਮੁਹਾ.
ਕੁਟਾਪਾ ਚਾੜ੍ਹਨਾ, ਬਹੁਤ ਮਾਰਨਾ

–ਧੌਣੋਂ ਫੜਨਾ, ਮੁਹਾ.
੧. ਸਖ਼ਤੀ ਨਾਲ ਜੁਆਬ ਤਲਬੀ ਕਰਨਾ,
੨. ਕਿਸੇ ਕੰਮ ਕਰਨ ਵਾਸਤੇ ਮਜਬੂਰ ਕਰ ਦੇਣਾ

–ਮਾਰ ਮਾਰ ਕੇ ਧੌਣ ਤੋੜਨਾ, ਮੁਹਾ.
ਬਹੁਤ ਜ਼ਿਆਦਾ ਮਾਰਨਾ

**ਧੌਣ**[2], [ਹਿੰ. धौण ] ਇ.
੨੦ ਸੇਰ ਦਾ ਵਜ਼ਨ (ਬਿ.)

**ਧੌਣ**[3], ਇ. ਖਤਰੀਆਂ ਦੀ ਇਕ ਜ਼ਾਤ (ਬਿ.)

**ਧੌਣਾ**[1], ਕ੍ਰਿ. ਅਕ. ਵੇਖੋ ਧੌਣਾ[1] (ਲ. ਕੋ.)

**ਧੌਣਾ**[2], ਕ੍ਰਿ. ਸਕ. ਵੇਖੋ ਧੌਂਣਾ[2]

**ਧੌਂਣਾ**[1], [ਹਿੰ. धसना; ਪ੍ਰਾ. धंस (इ); ਸੰ. ध्वंसते√ध्वंस् =ਨਸ਼ਟ ਹੋਣਾ] ਕ੍ਰਿ. ਸਕ.
ਜ਼ਮੀਨ, ਮਕਾਨ, ਕੰਧ ਆਦਿ ਦਾ ਹੇਠਾਂ ਬੈਠ ਜਾਣਾ

–ਧੌਂ ਜਾਣਾ, ਮੁਹਾ. ਜ਼ਮੀਨ ਮਕਾਨ ਕੰਧ ਆਦਿ ਦਾ ਹੇਠਾਂ
ਬੈਠ ਜਾਣਾ

**ਧੌਂਣਾ**[2], ਕ੍ਰਿ. ਸਕ. ਵੇਖੋ ਧੌਂਕਣਾ (ਬਿ.)

**ਧੌਣੀ**, [ਧੌਣ[2]+ਈ] ਇ.
ਸੰਮਤ ੧੯੬੯ ਵਿਚ ਪਿਆ ਕਾਲ ਜਦੋਂ ਕਣਕ
ਰੁਪਏ ਦੀ ੨੦ ਸੇਰ ਵਿਕੀ ਸੀ

**ਧੌਰਾ**, ਪੁ. ਧਾਨ, ਝੋਨਾ (ਬਿ.)

**ਧੌਲ**[1], [ਸੰ. धवल]
ਵਿ. ਚਿੱਟਾ
ਪੁ. ੧. ਇਕ ਮਿਥਿਹਾਸਕ ਬਲਦ ਜਿਸ ਦੇ ਸਿੰਗਾਂ ਉਤੇ
ਧਰਤੀ ਖਲੋਤੀ ਦੱਸੀ ਜਾਂਦੀ ਹੈ
੨. ਧਰਮ (ਬਿ.)

–ਧੌਲ-ਸਿਰਾ, ਵਿ. ਜਿਸ ਦਾ ਸਿਰ ਚਿੱਟਾ ਹੋਇਆ ਹੋਵੇ

–ਧੌਲ-ਦਾੜ੍ਹ, ਵਿ. ਵੇਖੋ ਧੌਲ ਦਾੜ੍ਹੀਆ (ਬਿ.)

–ਧੌਲ-ਦਾੜ੍ਹੀ, ਵਿ. ਵੇਖੋ ਧੌਲ ਦਾੜ੍ਹੀਆ

–ਧੌਲ-ਦਾੜ੍ਹੀਆ, ਵਿ. ਚਿੱਟੀ ਦਾੜ੍ਹੀ ਵਾਲਾ;

**ਧੌਲ**[2], [ਹਿੰ. धौल] ਪੁ. ਜ਼ੋਰ ਦਾ ਧੱਪਾ, ਲੱਪੜ, ਧੱਪੜ

–ਧੌਲ ਧੱਪਾ, ਪੁ. ਮਾਮੂਲੀ ਮਾਰ ਕੁੱਟ (ਲ. ਕੋ.)

–ਧੌਲ ਧੱਫਾ, ਪੁ. ਮਾਮੂਲੀ ਮਾਰ ਕੁੱਟ

**ਧੌਲਕ**, [ਧੌਲ[1]+ਕ] ਇ. ਚਿਟਿਆਈ

**ਧੌਲਰ**, [ਪ੍ਰਾ. धवलहर; ਸੰ. धवलगृह] ਪੁ.
ਮਹਿਲ, ਰਾਜ-ਮੰਦਰ, ਰਾਜ–ਭਵਨ

–ਧੌਲਰਖ਼ਾਨਾ, ਪੁ. ਮਹਿਲ :
"ਜਿਉਂ ਯੂਸਫ਼ ਹੈ ਵਿਚ ਮਿਸਰ ਦੇ
ਮਿਲ ਗਏ ਧੌਲਰ ਖ਼ਾਨੇ" (ਯੂਸਫ਼ ਜ਼ੁਲੈਖ਼ਾ)

**ਧੌਲੜਾ**, [ਧੌਲ (੧)+ੜਾ] ਪੁ. ਬੁੱਢਾ ਆਦਮੀ
"ਹੋਣਗੇ ਖਵਾਰ ਪਿੱਛੋਂ ਧੌਲੜੇ ਤੇ ਕਾਲੜੇ"
(ਹਕੀਕਤ ਰਾਏ–ਦੌਲਤ ਰਾਮ)
ਵਿ. ਚਿੱਟਾ

**ਧੌਲਾ,** [ਧੌਲ<ਸੰ. ਖ਼ਵਲ+ਆ]
ਪੁ. ੧. ਚਿੱਟਾ ਵਾਲ;
੨. ਚਿੱਟਾ ਬਲਦ;
੩. ਚਿੱਟਾ ਗੰਨਾ

–ਧੌਲਾ ਝਾਟਾ, ਪੁ. ਚਿੱਟਾ ਸਿਰ, ਚਿੱਟ ਵਾਲ

–ਧੌਲਾ ਝਾਟਾ ਆਟਾ ਖ਼ਰਾਬ, ਅਖੌ.
ਜਦੋਂ ਕੋਈ ਬੁੱਢਾ ਆਦਮੀ ਜਾਂ ਬੁੱਢੀ ਤੀਵੀਂ ਕੋਈ ਬੁਰਾ ਕੰਮ ਕਰੇ ਤਾਂ ਕਹਿੰਦੇ ਹਨ

–ਧੌਲਾ ਝਾਟਾ ਹੋਣਾ, ਮੁਹਾ.
ਬੁੱਢਾ ਹੋਣਾ, ਬਿਰਧ ਹੋਣਾ

–ਧੌਲਾ ਦਾੜ੍ਹਾ, ਪੁ.
ਚਿੱਟੀ ਦਾੜ੍ਹੀ ਵਾਲਾ ਆਦਮੀ (ਬਿ.)

–ਧੌਲਿਆਂ ਵਿਚ ਸੁਆਹ (ਖੇਹ) ਪਾਉਣਾ, ਮੁਹਾ.
ਬੁੱਢੀ ਉਮਰ ਵਿਚ ਬੇਇਜ਼ਤੀ ਕਰਨਾ, ਵਡੇਰੀ ਉਮਰ ਦਾ ਵੀ ਲਿਹਾਜ਼ ਨਾ ਕਰਨਾ

–ਧੌਲਿਆਂ ਦੀ ਲਾਜ ਰੱਖਣਾ, ਮੁਹਾ.
੧. ਬਿਰਧ ਜਾਣ ਕੇ ਮਾਣ ਰਖਣਾ
੨. ਕਿਸੇ ਬਿਰਧ ਮਨੁੱਖ ਨੂੰ ਬੁਰਾ ਕੰਮ ਨਾ ਕਰਨ ਲਈ ਕਹਿਣਾ

–ਧੌਲਿਆਂ ਵਿਚ ਘੱਟਾ ਪਾਉਣਾ, ਮੁਹਾ.
ਪਿਛਲੀ ਉਮਰੇ ਬੇਇਜ਼ਤੀ ਕਰਵਾਉਣਾ

–ਧੌਲੀ ਦਾੜ੍ਹੀ, ਪੁ. ਚਿੱਟੀ ਦਾੜ੍ਹੀ ਵਾਲਾ ਆਦਮੀ (ਬਿ.)

–ਧੌਲੀ ਦਾੜ੍ਹੀ ਆਟਾ ਖ਼ਰਾਬ, ਅਖੌ.
ਜਦੋਂ ਕੋਈ ਬੁੱਢਾ ਆਦਮੀ ਜਾਂ ਬਿਰਧ ਤੀਵੀਂ ਕੋਈ ਬੁਰਾ ਕੰਮ ਕਰੇ, ਤਾਂ ਕਹਿੰਦੇ ਹਨ

–ਧੌਲੀ ਦਾੜ੍ਹੀ ਵਿਚ ਖੇਹ ਪਾਉਣੀ, ਮੁਹਾ.
੧. ਕਿਸੇ ਬਜ਼ੁਰਗ ਆਦਮੀ ਦੀ ਬੇਇਜ਼ਤੀ ਕਰਨਾ
੨. ਵਡੇਰੀ ਉਮਰ ਵਿਚ ਕੋਈ ਬੁਰਾ ਕੰਮ ਕਰਨਾ

–ਛਾਹ ਵੀ ਧੌਲੀ
ਦੁੱਧ ਵੀ ਧੌਲਾ, } ਅਖੌ.
ਲਾਪਰਵਾਹ ਆਦਮੀ ਜਾਂ ਉਹ ਆਦਮੀ ਜਿਨ੍ਹਾਂ ਨੂੰ ਵਾਧੇ ਘਾਟੇ ਦੀ ਕੋਈ ਪਰਵਾਹ ਨਾ ਹੋਵੇ, ਉਨ੍ਹਾਂ ਲਈ ਅਰਤਿਆ ਜਾਂਦੀ ਹੈ (ਮ. ਸਿੰ.)

–ਧੌਲੇ ਝਾਟੇ, ਕ੍ਰਿ. ਵਿ. ਬੁੱਢੀ ਉਮਰੇ, ਬਿਰਧ ਅਵਸਥਾ ਵਿਚ

–ਧੌਲੇ ਰੋਲਣਾ, ਮੁਹਾ. ਬੁੱਢੇ ਵਾਰੇ ਬੇਇੱਜ਼ਤ ਕਰਨਾ

–ਧੌਲੇ ਵੇਲੇ ਰੁਲਣਾ, ਮੁਹਾ. ਬੁੱਢੀ ਉਮਰੇ ਔਖਾ ਹੋਣਾ

–ਧੁੱਪੇ ਧੌਲੇ ਨਾ ਹੋਣਾ (ਕਰਨਾ), ਮੁਹਾ.
ਤਜਰਬਾਕਾਰ ਹੋਣਾ, ਅਨੁਭਵੀ ਹੋਣਾ

**ਧੌਲੀਧਾਰ,** [ਧੌਲ+ਈ+ਧਾਰ] ਇ.
ਜ਼ਿਲੇ ਕਾਂਗੜੇ ਵਿਚ ਪਹਾੜ ਦੀ ਇਕ ਉਚੀ ਧਾਰਾ (ਮ. ਸਿੰ.)

**ਧੌਲੂ,** [ਧੌਲ (੧)+ਊ] ਪੁ.
੧. ਇਕ ਕਿਸਮ ਦਾ ਚਿਟਾ ਗੰਨਾ ਜਿਸ ਵਿਚ ਗੰਢਾਂ ਬਹੁਤ ਜ਼ਿਆਦਾ ਹੁੰਦੀਆਂ ਹਨ;
੧. ਇਕ ਕਿਸਮ ਦਾ ਘਾਹ;
੩. ਚਿੱਟਾ ਬਲਦ (ਮ. ਸਿੰ.)

**ਧੌਲਾਈ,** [ਧੌਲ (੧)+ਆਈ] ਇ. ਚਿਟਤਾਣ (ਲੁ. ਕੋ.)

**ਧੌੜ[1],** ਪੁ. ਵੇਖੋ. ਧੌਲ[2] (ਜਟਕੀ)

**ਧੌੜ[2],** [ਧੋੜ] ਪੁ. ਉਚਾ ਟਿੱਬਾ (ਪੁਆ. ਕੋ.)

**ਧੌੜਾ[1],** ਪੁ. ਵੇਖੋ ਧੋੜਾ (ਪੁਆ. ਕੋ.)

**ਧੌੜਾ[2],** ਪੁ. ਧੱਕਾ, ਹੁਜਕਾ (ਜਟਕੀ)

**ਧੌੜੀ,** [ਸ਼ਾ, ਧੌ∠ਸੰ. ਧੇਨੁ=ਗਾਂ+ੜੀ=ਚਮੜੀ] ਇ.
ਗਾਂ ਜਾਂ ਮਹਿੰ ਦਾ ਰੰਗਿਆ ਹੋਇਆ ਚਮੜਾ

–ਧੌੜੀ ਉਧੇੜਨੀ, ਮੁਹਾ. ਬਹੁਤ ਜ਼ਿਆਦਾ ਮਾਰਨਾ (ਮ. ਸਿੰ.)

–ਧੌੜੀ ਦੀ ਜੁੱਤੀ, ਇ. ਉਹ ਜੁੱਤੀ ਜਿਸ ਦਾ ਉਪਰਲਾ ਹਿੱਸਾ ਧੌੜੀ ਦਾ ਹੋਵੇ

–ਧੌੜੀ ਲਾਹ ਸੁੱਟਣਾ, ਮੁਹਾ. ਬਹੁਤ ਜ਼ਿਆਦਾ ਮਾਰਨਾ (ਮ. ਸਿੰ.)

–ਧੌੜੀ ਲਾਹੁਣੀ, ਮੁਹਾ. ਬਹੁਤ ਜ਼ਿਆਦਾ ਮਾਰਨਾ (ਮ. ਸਿੰ.)

**ਧੌੜੇ,** [ਧੌੜ (੧)+ਏ] ਵਿ.
ਮੋਟੇ, ਮੋਟੀ ਖੱਲ ਦੇ (ਪੁਆ. ਕੋ.)

**ਧੌੜੂ,** [ਧੌੜ (੧)+ਊ] ਵਿ.
ਧੌੜੀ ਜਾਂ ਮੋਟੀ ਖਲ ਵਾਲਾ (ਪੁਆ. ਕੋ.)

—o—

# ਨ

**ਨ**[1], ਪੁ. ਪੰਜਾਬੀ ਵਰਣਮਾਲਾ ਦਾ ਪੰਝੀਵਾਂ ਤੇ ਤਵਰਗ ਦਾ ਪੰਜਵਾਂ ਅੱਖਰ ਜਿਸ ਦਾ ਉਚਾਰਣ ਅਸਥਾਨ ਦੰਦ ਤੇ ਨੱਕ ਹੈ, ਨੰਨਾ

**ਨ**[2], ਅਗੇ. ਇਕ ਅਗੇਤਰ ਜੋ ਸੰਗਿਆਂ ਤੇ ਵਿਸ਼ੇਸ਼ਣਾਂ ਦੇ ਅਗੇ ਲੱਗ ਕੇ ਉਨ੍ਹਾਂ ਦੇ ਅਰਥ ਉਲਟਾ ਦੇਂਦਾ ਹੈ, ਵੇਖੋ ਨਾ[2]

**ਨ**[3], ਅਵ. ਵੇਖੋ ਨਾ[4] :

"ਕਬ ਲਾਗੈ ਮਸਤਕ ਚਰਨਨ ਰਜ" (ਭਾ. ਗੁ.)

**ਨਉ**[1], ਵਿ. ਵੇਖੋ ਨੌਂ :

"ਨਉਖੰਡ ਪ੍ਰਿਥਮੀ ਫਿਰੈ" (ਸੁਖਮਨੀ)

–ਨਉ ਸਰ, ਪੁ. ਨੌਂ ਤਲ੍ਹਾ ਭਾਵ ਨੌਂ ਦੁਆਰ :

"ਨਉ ਸਰ ਸੁਭਰ ਦਸਵੈ ਪੂਰੇ" (ਸਿਧ ਗੋਸ਼ਟਿ)

–ਨਉ ਕੁਲ, ਪ. ਨੌਂ ਕੁਲ (ਘਰ) ਭਾਵ ਨੌਂ ਗੋਲਕ :

"ਅਜਰੁ ਜਰੈ ਤ ਨਉ ਕੁਲ ਬੰਧੁ" (ਵਾਰ ਮਲਾ. ਮ: ੧)

–ਨਉ ਖੰਡ, ਪੁ. ਵੇਖੋ ਨੌਂ ਖੰਡ :

"ਨਉ ਖੰਡ ਜੀਤੇ ਸਭਿ ਥਾਨ ਥਨੰਤਰ" (ਆਸਾ ਮ: ੫)

–ਨਉ ਘਰ, ਪੁ. ਵੇਖੋ ਨੌਂ ਘਰ :

"ਨਉਘਰ ਦੇਖਿ ਜੁ ਕਾਮਨਿ ਭੂਲੀ" (ਗਉ. ਕਬੀਰ)

–ਨਉ ਦਰ, ਪੁ. ਨੌਂ ਦੁਆਰ :

"ਨਉ ਦਰ ਠਾਕੇ ਧਾਵਤ ਰਹਾਏ" (ਮਾਝ ਅ. ਮ: ੩)

–ਨਉ ਦਰਵਾਜ, ਪੁ. ਨੌਂ ਦੁਆਰ :

"ਨਉ ਦਰਵਾਜ ਨਵੇਂ ਦਰ ਫੀਕੇ" (ਕਲਿ. ਅ. ਮ: ੪)

–ਨਉ ਨਿਧ, ਇ. ਵੇਖੋ ਨੌਂ ਨਿਧ :

"ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ" (ਸੁਖਮਨੀ)

–ਨਉ ਲੱਖਾ, ਵਿ. ਵੇਖੋ ਨੌਂਲਖਾ (ਪੁਰਾਤਨ ਜਨਮ ਸਾਖੀ)

**ਨਉ**[2], [ਫ਼ਾ. ਨੌ نَو ] ਵਿ. ਨਵਾਂ :

"ਜਾ ਜੋਬਨ ਨਉ ਰੁਲਾ" (ਸ੍ਰੀ. ਮ: ੧)

–ਨਉ ਰੰਗੀ, ਵਿ. ਨਵੇਂ ਰੰਗ ਵਾਲਾ :

"ਪ੍ਰੇਮ ਸਦਾ ਨਉਰੰਗੀ" (ਸਾਰ. ਅ. ਮ: ੩)

**ਨਉ**[3], ਅਵ. ਵੇਖੋ ਨੂੰ :

"ਜਿਸ ਨਉ ਆਪੇ ਲਏ ਮਿਲਾਇ" (ਸ੍ਰੀ. ਮ: ੩)

**ਨਉਂ**[1], ਵਿ. ਵੇਖੋ ਨੌਂ (ਲੁ. ਕੋ.)

**ਨਉਂ**[2], ਪੁ. ਵੇਖੋ ਨਾਉਂ (ਪੁਆ. ਕੋ.)

**ਨਉਸੋ**, ਪੁ. ਵੇਖੋ ਨੌਸੋ (ਲੁ. ਕੋ.)

**ਨਉਂਹ**, ਪੁ. ਵੇਖੋ ਨਹੁੰ (ਲੁ. ਕੋ.)

**ਨਉਂਹਦਰ**, ਇ. ਵੇਖੋ ਨਹੁੰਦਰ (ਲੁ. ਕੋ.)

**ਨਉਹੁੰ**, ਪੁ. ਵੇਖੋ ਨਹੁੰ (ਲੁ. ਕੋ.)

**ਨਉਹੁੰਦਰ**, ਇ. ਵੇਖੋ ਨਹੁੰਦਰ (ਲੁ. ਕੋ.)

**ਨਉਕਰ**, ਦੁਲਿੰ. ਵੇਖੋ ਨੌਕਰ (ਲੁ. ਕੋ.)

**ਨਉਕਰੀ**, ਇ. ਵੇਖੋ ਨੌਕਰੀ (ਲੁ. ਕੋ.)

**ਨਉਕਾ**[1], ਪੁ. ਵੇਖੋ ਨੌਕਾ[1] (ਲੁ. ਕੋ.)

**ਨਉਕਾ**[2], ਇ. ਵੇਖੋ ਨੌਕਾ[2] :

"ਬੂਡਿ ਮੂਏ ਨਉਕਾ ਮਿਲੈ" (ਬਿਲਾ. ਧਨਾ)

**ਨਉਕਾਰ**, [ਨਉ=ਨਵਾਂ+ਕਾਰ] ਵਿ. ਨਵਾਂ (ਲੁ. ਕੋ.)

**ਨਉਤਨ**, [ਸੰ. नूतन] ਵਿ. ਨਵਾਂ :

"ਤੂੰ ਸਤਿਗੁਰ ਹਉ ਨਉਤਨੁ ਚੇਲਾ" (ਗਉ. ਕਬੀਰ)

**ਨਉਪਰੀ**, [ਨੂਪੁਰ+ਈ] ਇ. ਪਾਇਜ਼ੇਬ, ਝਾਂਜਰ :

"ਨਉਪਰੀ ਝੁਨੰਤਕਾਰ ਅਨਮ ਭਾਉ ਕਰਤ ਫਿਰਤ" (ਸਾਰ. ਪੜਤਾਲ ਮ: ੫)

**ਨਉਬਤ**, ਇ. ਵੇਖੋ ਨੌਬਤ (ਵੱਡਾ ਨਗਾਰਾ);

"ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ" (ਸ. ਫਰੀਦ)

**ਨਉਮੀ**, ਇ. ਵੇਖੋ ਨੌਮੀਂ :

"ਨਉਮੀ ਨਵੇਂ ਛਿਦ੍ਰ ਅਪਵੀਤ" (ਗਉ. ਥਿਤੀ ਮ: ੫)

**ਨਉਲਖਾ**, ਵਿ. ਵੇਖੋ ਨੌਲੱਖਾ (ਪੁਰਾਤਨ ਜਨਮਸਾਖੀ)

**ਨਉਲਣਾ**, ਕ੍ਰਿ. ਸਕ. ਵੇਖੋ ਨੌਲਣਾ (ਪੁਆ. ਕੋ.)

**ਨਉਆ**, ਪੁ. ਵੇਖੋ ਨਾਈ (ਪੁਆ. ਕੋ.)

**ਨਅਤ**, [ਅਰ. ਨਅ਼ਤ نعت ] ਇ. ਸਿਫ਼ਤ, ਤਾਰੀਫ਼ (ਖ਼ਾਸ ਕਰ ਹਜ਼ਰਤ ਮੁਹੰਮਦ ਸਾਹਿਬ ਦੀ)

"ਦਰ ਨਅਤ ਹਜ਼ਰਤ ਰਸੂਲ" (ਦਿਲ ਖੁਰਸ਼ੀਦ–ਬਰਕਤ ਰਾਮ)

**ਨਅਤੀਆ**, [ਨਅਤ+ਈਆ] ਪੁ. ਨਅਤ ਗਾਉਣ ਵਾਲਾ (ਯੂਸਫ਼. ਜ਼ੁਲੈਖਾ.) ਵਿ. ਨਅਤ ਸਬੰਧੀ

**ਨਇਰਤ ਕੋਣ,** ਇ. ਵੇਖੋ ਨੈਰਤਕੋਣ (ਲੁ. ਕੋ.)
**ਨਈ[1],** ਵਿ. ਵੇਖੋ ਨਵੀਂ (ਲੁ. ਕੋ.)
**ਨਈ[2],** ਇ. ਵੇਖੋ ਨਈਂ[1]
"ਮਾਇਆ ਨਈ ਵਹੰਨਿ (ਸ. ਫ਼ਰੀਦ)
**ਨਈਂ[1],** [ਪ੍ਰਾ. ਣਈ; ਸੰ. ਨਦੀ] ਇ. ਨਦੀ
"ਅਧੀ ਰਾਤੀਂ ਨਦੀ ਕੋੜੇ ਸੋਤੇ,
ਇਸ ਕੱਪ ਨਈ ਸਟੀਹਾਂ"
(ਹੀਰ-ਦਮੋਦਰ)
**ਨਈਂ[2],** ਅਵ. ਵੇਖੋ ਨਹੀਂ (ਪੁਆ. ਕੋ.)
**ਨਈਆ[1],** [ਸੰ. ਨਿਯਨ੍ਤ੍ਰ] ਪੁ.
ਨਿਯਮ ਬੰਨ੍ਹਣ ਵਾਲਾ, ਕਰਤਾਰ :
"ਨਈਆ ਤੇ ਬੈਰੇ ਕੰਨਾਂ" (ਧਨਾ. ਨਾਮਦੇਵ)
**ਨਈਆ[2],** [ਹਿੰ. ਨੈਯਾ] ਇ. ਕਿਸ਼ਤੀ, ਬੇੜੀ :
"ਪਾਰ ਲੰਘਾਵੀਂ ਦੇਸ਼ ਦੀ ਨਈਆ"
(ਸ਼ਰਫ਼ ਹੁਲਾਰੇ-ਸ਼ਰਫ਼)
**ਨਈਬੇਦ,** ਪੁ. ਵੇਖੋ ਨਈਵੇਦ
"ਦਪਦੀਪ ਨਈਬੇਦਹਿ ਬਾਸਾ"
(ਗੂਜ. ਰਵਿਦਾਸ)
**ਨਈਮ,** [ਅਰ. ਨਈਮ نعیم <ਨਅ਼ਮ نعم
=ਨਿਆਮਤ] ਇ.
ਨਿਆਮਤ, ਬਖ਼ਸ਼ਿਸ਼
"ਖ਼ਿਲਅਤ ਤੇ ਜ਼ਰ ਦੌਲਤ ਬਖ਼ਸ਼ੀ
ਵਾਫ਼ਰ ਮਾਲ ਨਈਮਾਂ" (ਸੈਫ਼.)
**ਨਈਵੇਦ,** [ਸੰ. ਨੈਵੇਦ੍ਯ] ਪੁ.
ਦੇਵਤਾ ਦੇ ਅਰਪਣ ਕੀਤਾ ਹੋਇਆ ਪਦਾਰਥ (ਬਿ.)
**ਨਸ,** [ਪ੍ਰਾ. ਣਸਾ(=ਨਾੜ] ਇ. ਨਾੜ, ਰਗ
**ਨਸਇਣ,** ਇ. ਵੇਖੋ ਨਸਾਇਣ (ਲੁ. ਕੋ.)
**ਨਸਈ,** ਵਿ. ਪੁ. ਵੇਖੋ ਨਸ਼ਈ (ਲੁ. ਕੋ.)
**ਨਸ਼ਈ,** [ਨਸ਼ ( ਾ )+ਈ] ਵਿ. ਪੁ.
੧. ਨਸ਼ਾ ਪੀਣ ਵਾਲਾ, ਅਮਲੀ
੨. ਸ਼ਰਾਬੀ (ਜਟਕੀ)
**ਨਸੰਸਕ,** [ਨ+ਸੰਸ=ਸੰਸਾ+ਕ] ਵਿ. ਸੰਸੇ ਰਹਿਤ
(ਪੁਆ. ਕੋ.)
**ਨਸ਼ਸਤ,** [ਫ਼ਾ.ਨਿਸ਼ਸਤ نشست ∠ਨਿਸ਼ਸਤਨ
نشستن =ਬੈਠਣਾ] ਇ.
ਬੈਠਕ, ਸੰਗਤ
"ਜੋਗ ਦਿਆਂਗੇ ਸਮਝਕੇ ਹਾਲ ਤੇਰਾ
ਬੁਰਿਆਂ ਕੋਲ ਨਾ ਕਰੀਂ ਨਸ਼ਸਤ ਜੀਵ"
(ਰਾਜਾ ਭਰਥਰੀ-ਕਾਲੀਦਾਸ)

**ਨਸਕ,** ਇ. ਸਜ਼ਾ (ਜਟਕੀ)
**ਨਸ਼ਕਾ,** ਪੁ. ਵੇਖੋ ਨਕਸ਼ਾ (ਬਿ.)
**ਨਸਕਾਰਨਾ,** ਕ੍ਰਿ. ਸਕ. ਵੇਖੋ ਨਮਸਕਾਰਨਾ
(ਪੁਆ. ਕੋ.)
**ਨਸ਼ੰਗ,** ਵਿ. ਵੇਖੋ ਨਿਸ਼ੰਗ
**ਨਸਟ,** ਵਿ. ਵੇਖੋ ਨਸ਼ਟ (ਲੁ. ਕੋ.)
**ਨਸ਼ਟ,** [ਸੰ. ਨਸ਼੍ਟ√ਨਸ਼੍=ਨਾਸ਼ ਹੋਣਾ] ਵਿ.
ਬਰਬਾਦ, ਤਬਾਹ, ਨਾਸ਼
–ਨਸ਼ਟਤਾ, ਇ. ਨਾਸ਼ ਹੋਣ ਦਾ ਭਾਵ
(ਪਾਰਸ ਭਾਗ)
–ਨਸ਼ਟ ਪੁਟਣਾ, ਮੁਹਾ.
ਨਾਸ ਕਰਨਾ, ਖ਼ਰਾਬ ਕਰਨਾ
–ਨਸ਼ਟ ਮਾਰਨਾ, ਮੁਹਾ.
ਖ਼ਰਾਬ ਕਰਨਾ, ਨਾਸ ਕਰਨਾ
**ਨਸਣ,** [ਨਸਣਾ] ਕ੍ਰਿ. ਅਕ.
੧. ਦੌੜਨਾ, ਫ਼ਰਾਰ ਹੋਣਾ, ਨਠਣਾ, ਅਲੋਪ ਹੋਣਾ
੨. ਛੱਡੇ ਜਾਣਾ
੩. ਹਾਰ ਖਾਣਾ, ਪਿਛੇ ਹਟਣਾ
**ਨੱਸਣਾ,** [ਪ੍ਰਾ. ਣਸ, ਸੰ. ਨਸ਼੍=ਭਜ ਜਾਣਾ+ਣਾ]
ਕ੍ਰਿ. ਅਕ. ੧. ਦੌੜਨਾ, ਭੱਜਣਾ
੨. ਗਊ ਮੱਝ ਦਾ ਦੁੱਧ ਦੇਣੋਂ ਹੱਟ ਜਾਣਾ
–ਨੱਸ ਉਠਣਾ, ਕ੍ਰਿ. ਸਮਾ.
੧. ਭੱਜ ਜਾਣਾ;
੨. ਭਾਂਜ ਖਾ ਜਾਣਾ
–ਨੱਸ ਖਲੋਣਾ, ਮੁਹਾ. ਭਜ ਪੈਣਾ, ਦੌੜ ਪੈਣਾ,
–ਨਸਨਿਆਂ ਕੀ ਵਾਹਣਾ
ਹਿੱਕਾ ਜਹੀਆਂ, ] ਅਖੌ.
ਭਜਦਿਆਂ ਨੂੰ ਵਾਹਣ ਇਕੋ ਜਿਹਾ
(ਪੋਠੋ. ਕੋ.)
–ਨੱਸ ਭੱਜ, ਇ. ਨੱਠ ਦੌੜ, ਦੌੜ ਭੱਜ
–ਨੱਸ ਭੱਜ ਕਰਨਾ, ਮੁਹਾ.
ਕੋਸ਼ਿਸ਼ ਕਰਨਾ, ਜਤਨ ਕਰਨਾ
–ਨੱਸੋ ਨੱਸ, ਕ੍ਰਿ. ਵਿ.
"ਭੱਜਦਾ ਭੱਜਦਾ, ਨੱਸਦਾ ਨੱਸਦਾ, ਕਾਹਲੀ ਨਾਲ
"ਨੱਸੋ ਨੱਸ ਉਹ ਮਾਸੀ ਦੇ ਮਕਾਨ ਤੇ ਗਿਆ"
(ਪੰਜ ਦਰਿਆ)
–ਨੱਸੋ ਭੱਜੀ, ਇ. ਨੱਸ ਭੱਜ, ਦੌੜ ਭੱਜ
**ਨਸਤਅਲੀਕ,** ਇ. ਵੇਖੋ ਨਸਤਾਲੀਕ
"ਨਸਤਅਲੀਕ ਖ਼ੁਸ਼ਖ਼ਤ ਬਾਰੀਕ ਲਿਖੇ
ਚੱਲੇ ਕਲਮ ਹੋ ਤੇਜ਼ ਹਵਾ ਓਵੇਂ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਨਸਤਰ,** ਪੁ. ਵੇਖੋ ਨਸ਼ਤਰ (ਬਿ.)

**ਨਸਤ੍ਰ,** ਪੁ. ਵੇਖੋ ਨਸ਼ਤਰ (ਬਿ.)

**ਨਸ਼ਤਰ,** [ਫ਼ਾ. ਨਿਸ਼ਤਰ نشتر ] ਪੁ.
ਫੋੜੇ ਆਦਿ ਚੀਰਨ ਦਾ ਇਕ ਤੇਜ਼ ਔਜ਼ਾਰ, ਪੱਛਣੀ



ਨਸ਼ਤਰ

–ਨਸ਼ਤਰ ਚਲਾਉਣਾ, ਮੁਹਾ.
ਕਿਸੇ ਨੂੰ ਬੋਲ ਕਬੋਲ ਸੁਣਾਂ ਕੇ ਦੁਖੀ ਕਰਨਾ

–ਨਸ਼ਤਰ ਲਾਉਣਾ, ਮੁਹਾ.
ਕਿਸੇ ਦਾ ਚੰਗੀ ਤਰ੍ਹਾਂ ਖ਼ੂਨ ਚੂਸਣਾ

–ਨਸ਼ਤਰਾਂ ਲਾਉਣਾ, ਮੁਹਾ. ਚੋਭਾਂ ਲਾਉਣਾ

**ਨਸਤਰੰਗ,** [ਨਸ=ਨਾੜੀ+ਤਰੰਗ] ਪੁ.
ਨਫ਼ੀਰੀ ਜਿਹਾ ਇਕ ਵਾਜਾ ਜੋ ਗਲ ਦੀਆਂ ਨਾੜਾਂ ਦੀ ਹਰਕਤ ਨਾਲ ਵਜਦਾ ਹੈ (ਕਾ.)

**ਨਸਤਰਨ,** [ਫ਼ਾ. ਨਸਤਰਨ نسترن ] ਪੁ.

ਚਿੱਟਾ ਗੁਲਾਬ :
"ਲਾਲਾ ਸੁੰਬਲ ਨਰਗਸ ਨਸਤਰਨ,
ਖਿੜਿਆ ਹੋਇਆ ਸੁਸਣ"
(ਯੂਸਫ਼ ਜ਼ੁਲੈਖ਼ਾ)

**ਨਸ਼ਤਰਾਉਣਾ,** [ਨਸ਼ਤਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਨਸ਼ਤਰ ਮਾਰ ਕੇ ਲਹੂ ਜਾਂ ਪਾਕ ਕੱਢਣਾ (ਬਿ.)

**ਨਸਤਰਾਨਾ,** [ਨਸਤਰ+ਆਨਾ] ਪੁ.
ਨਸ਼ਤਰ ਮਾਰਨ ਦੀ ਮਜ਼ੂਰੀ (ਬਿ.)

**ਨਸੱਤਾ,** [ਨ=ਨਾ+ਸੱਤ+ਆ] ਵਿ.
ਬੇਸੱਤਾ, ਮਾੜਾ, ਕਮਜ਼ੋਰ, ਨਤਾਕਤਾ (ਪੁਆ. ਕੋ.)

**ਨਸਤਾਰਾ,** ਪੁ. ਵੇਖੋ ਨਿਸਤਾਰਾ (ਬਿ.)

**ਨਸਤਾਲੀਕ,** [ਫ਼ਾ. ਨਸਤਅ਼ਲੀਕ਼ نستعلیق ] ਇ.

ਖ਼ੁਸ਼ਖ਼ਤੀ, ਸੁਲੇਖ :
"ਵਰ੍ਹੇ ਅੱਠਵੇਂ ਖ਼ੂਬ ਹੁਸ਼ਯਾਰ ਹੋਯਾ,
ਨਸਤਾਲੀਕ ਖ਼ੁਸ਼ਖ਼ਤ ਬਾਰੀਕ ਲਿਖਦਾ"
(ਹਕੀਕਤ ਰਾਏ-ਕਾਲੀਦਾਸ)

**ਨਸ਼ਨਾਸ਼,** ਵਿ. ਵੇਖੋ ਨਾਸ਼ਨਾਸ਼ :
"ਆਦਮ ਸ਼ਕਲ ਪਵਾਣਨ ਨਾਹੀ ਉਹ ਨਸ਼ਨਾਸ਼ ਲੁਕਾਈ"
(ਸੈਫ਼.)

**ਨਸ਼ਪਾਤੀ,** ਇ. ਵੇਖੋ ਨਾਸ਼ਪਾਤੀ

**ਨਸਪਾਲ,** [ਫ਼ਾ. ਨਾਸਪਾਲ ناسپال ] ਪੁ.

ਅਨਾਰ ਦਾ ਛਿੱਲੜ (ਬਿ.)

**ਨਸਪਾਲੀ,** [ਨਸਪਾਲ+ਈ] ਵਿ.
ਨਸਪਾਲ ਦੇ ਰੰਗ ਦਾ, ਪੀਲਾ ਜਿਹਾ (ਬਿ.)

**ਨਸਬ[1],** [ਅਰ. ਨਸਬ نسب ]ਪੁ.

ਖ਼ਾਨਦਾਨ, ਕੁਲ, ਵੰਸ਼, ਪੀੜ੍ਹੀ :
"ਨਾਨਕ ਦਾਦਕ ਵਲੋਂ ਉੱਚਾ ਸੁੱਚਾ ਹਸਬੋਂ ਨਸਬੋਂ"
(ਸੈਫ਼.)

–ਨਸਬਨਾਮਾ, ਪੁ. ਕੁਰਸੀ ਨਾਮਾ, ਵੰਸ਼ਾਵਲੀ

–ਨਸਬਨਾਵਾਂ, ਪੁ. ਬੰਸਾਵਲੀ, ਨਸਲਨਾਮਾ (ਜਟਕੀ)

–ਹਸਬ ਨਸਬ, ਪੁ. ਖ਼ਾਨਦਾਨ, ਕੁਲ, ਵੰਸ਼

**ਨਸਬ[2],** [ਅਰ. ਨ਼ਸਬ نصب ] ਪੁ.

ਸਥਾਪਤ ਕਰਨ ਦੀ ਕਿਰਿਆ ਜਾਂ ਭਾਵ

**ਨਸਬੀ,** ਇ. ਕੰਨਾਂ ਦਾ ਇਕ ਗਹਿਣਾ

**ਨਸਬੁਲਐਨ,** ਪੁ. ਨਿਸ਼ਾਨਾ, ਟੀਚਾ

**ਨਸਰ,** [ਅਰ. ਨਸਰ نثر ] ਇ.

ਵਾਰਤਕ ਰਚਨਾ, ਗੱਦ ਕਾਵਿ

**ਨਸ਼ਰ,** [ਅਰ. ਨਸ਼ਰ نشر ]

ਪੁ. ਪ੍ਰਸਾਰ
ਕ੍ਰਿ. ਵਿ. ਬਦਨਾਮ

–ਨਸ਼ਰ ਕਰਨਾ, ਕ੍ਰਿ. ਸਮਾ.
੧. ਬਰਾਡਕਾਸਟ ਕਰਨਾ, ਪ੍ਰਸਾਰਤ ਕਰਨਾ;
੨. ਬਦਨਾਮ ਕਰਨਾ, ਭੰਡਣਾ

**ਨਸਰਤ,** [ਅਰ. ਨੁਸਰਤ نصرت ] ਇ.

ਜਿੱਤ, ਫ਼ਤਹਿ :
"ਥਾਪੀ ਪਿਠ ਹਨੀਫ਼ ਦੀ ਲਾਈ ਨਬੀ ਕਰੀਮ,
ਭਲਕੇ ਤੈਨੂੰ ਦੇਵਸੀ ਨਸਰਤ ਰੱਬ ਰਹੀਮ"
(ਜੰਗ ਹਾਮਿਦ)

**ਨਸਰਾਨੀ,** [ਅਰ. ਨਸਰਾਨੀ نصرانی ] ਪੁ.

ਈਸਾਈ :
"ਨਸਰਾਨੀ, ਮਜ਼ੂਸੀ, ਯਾਹੂਦ, ਉਚੱਕੇ" (ਬੰ. ਬੋ.)

**ਨਸਰੀਂ**, [ਫ਼ਾ. ਨਸਰੀਨ نسرین ] ਪੁ.

ਇਕ ਪਰਕਾਰ ਦਾ ਚਿਟਾ ਜੰਗਲੀ ਗੁਲਾਬ :
"ਦੂਰ ਖਲਾਰੇ ਚਤਰ ਚੌਹਾਰੇ,
ਨਸਰੀਂ ਸ਼ੌਕਤ, ਸਾਨੋਂ (ਸੈਫ਼.)

**ਨਸਰੀਨ**, [ਫ਼ਾ. ਨਸਰੀਨ نسرین ] ਪੁ.

ਇਕ ਕਿਸਮ ਦਾ ਗੁਲਾਬ ਜਿਸ ਦੀ ਗੁਲਕੰਦ ਬਣਦੀ ਹੈ (ਮ. ਸਿੰ.)

**ਨਸਲ**, [ਅਰ. ਨਸਲ نسل ] ਇ.

੧. ਕੁਲ, ਬੰਸ, ਜੱਦ;
੨. ਔਲਾਦ

–ਨਸਲ ਕਸ਼ੀ, ਇ. ਨਸਲ ਵਧਾਉਣ ਦਾ ਭਾਵ
–ਨਸਲਦਾਰ, ਵਿ. ਚੰਗੀ ਕੁਲ ਦਾ, ਚੰਗੀ ਨਸਲ ਦਾ
–ਨਸਲਨਾਮਾ, ਪੁ. ਕੁਰਸੀਨਾਮਾ, ਬੰਸਾਵਲੀ
–ਨਸਲ-ਬ-ਨਸਲ, ਕ੍ਰਿ. ਵਿ. ਪੀੜ੍ਹੀਓ ਪੀੜ੍ਹੀ,
ਇਕ ਪੁਸ਼ਤ ਤੋਂ ਦੂਜੀ ਪੁਸ਼ਤ ਤਕ
–ਨਸਲ ਵਧਾਉਣਾ, ਕ੍ਰਿ. ਸਮਾ. ਕਿਸੇ ਖ਼ਾਸ ਨਸਲ ਨੂੰ ਪਾਲਣਾ (ਮ. ਸਿੰ.)

**ਨਸਲੀ**, [ਨਸਲ+ਈ] ਵਿ.
ਨਸਲ ਦਾ, ਨਸਲ ਨਾਲ ਸਬੰਧਤ
–ਨਸਲੀ-ਵਿਤਕਰਾ, ਪੁ. ਜਾਤੀ ਭੇਦ

**ਨਸ਼ਵਰ**, [ਸੰ. नश्वर] ਵਿ. ਨਾਸ਼ਵਾਨ :
"ਇਜ਼ਤ ਤੇ ਮਾਣ ਨਸ਼ਵਰ ਚੀਜ਼ਾਂ ਨੇ"
(ਪ੍ਰੀਤ ਕਹਾਣੀਆਂ–ਐਸ. ਐਸ. ਰੰਧਾਵਾ)

**ਨਸਵਾਨੀ**, [ਅਰ. ਨਸਵਾਨੀ نسوانی ] ਵਿ.

ਜ਼ਨਾਨੀਆਂ ਸਬੰਧੀ

**ਨਸਵਾਰ**, ਇ. ਨਕ ਵਿਚ ਚੜ੍ਹਾਉਣ ਵਾਲੀ ਤਮਾਕੂ ਜਾਂ ਕਿਸੇ ਹੋਰ ਸਮਗਰੀ ਦਾ ਬਣਿਆ ਹੋਇਆ ਪਦਾਰਥ

**ਨਸਵਾਰੀ**, [ਨਸਵਾਰ+ਈ]
ਵਿ. ਨਸਵਾਰ ਦੇ ਰੰਗ ਦਾ (ਬਿ.)
ਪੁ. ਨਸਵਾਰ ਵੇਚਣ ਵਾਲਾ (ਜਟਕੀ)

**ਨਸਾ**, ਪੁ. ਵੇਖੋ ਨਸ਼ਾ (ਲੁ. ਕੋ.)
–ਨਸਾ ਹੋਣਾ, ਕ੍ਰਿ. ਸਮਾ. ਵੇਖੋ ਨਸ਼ਾ ਹੋਣਾ (ਮ. ਸਿੰ.)
–ਨਸਾ ਚੜ੍ਹਨਾ, ਕ੍ਰਿ. ਸਮਾ. ਵੇਖੋ ਨਸ਼ਾ ਚੜ੍ਹਨਾ (ਮ. ਸਿੰ.)
–ਨਸਾ ਪਾਣੀ ਕਰਨਾ, ਮੁਹਾ. ਵੇਖੋ ਨਸ਼ਾ ਪਾਣੀ ਕਰਨਾ (ਮ. ਸਿੰ.)
–ਨਸਾ ਪਾਣੀ ਪੀਣਾ, ਮੁਹਾ. ਵੇਖੋ ਨਸ਼ਾ ਪਾਣੀ ਪੀਣਾ (ਮ. ਸਿੰ.)
–ਨਸੇ ਖੋਰ, ਵਿ. ਵੇਖੋ ਨਸ਼ੇ ਖ਼ੋਰ (ਲੁ. ਕੋ.)
–ਨਸੇ ਦੀ ਲਹਿਰ, ਇ. ਵੇਖੋ ਨਸ਼ੇ ਦੀ ਲਹਿਰ (ਮ. ਸਿੰ.)
–ਨਸੇ ਬਾਜ, ਵਿ. ਵੇਖੋ ਨਸ਼ੇਬਾਜ਼ (ਲੁ. ਕੋ.)
–ਨਸੇਬਾਜੀ, ਇ. ਵੇਖੋ ਨਸ਼ੇਬਾਜ਼ੀ (ਲੁ. ਕੋ.)
–ਨਸੇ ਵਿਚ, ਕ੍ਰਿ. ਵਿ. ਮਦਹੋਸ਼ੀ ਵਿਚ (ਮ. ਸਿੰ.)
–ਨਸੇ ਵਿਚ ਗ਼ਰਕ ਹੋਣਾ, ਮੁਹਾ. ਵੇਖੋ ਨਸ਼ੇ ਵਿਚ ਗਰਕ ਹੋਣਾ (ਮ. ਸਿੰ.)

**ਨਸ਼ਾ**, [ਫ਼ਾ. ਨਸ਼ਾ نشہ ਅਰ. ਨਸ਼ਾਤ نشاۃ
ਪੁ. ੧. ਮਸਤ ਕਰਨ ਵਾਲੀ ਚੀਜ਼, ਅਮਲ;
੨, ਮਦ, ਮਸਤੀ;
੩. ਹੰਕਾਰ, ਅਭਿਮਾਨ

–ਨਸ਼ਾ ਉਤਰਨਾ, ਮੁਹਾ.
੧. ਮਸਤੀ ਦਾ ਲਹਿ ਜਾਣਾ,
ਅਮਲ ਦਾ ਅਸਰ ਜਾਂਦਾ ਰਹਿਣਾ;
੨. ਹੰਕਾਰ ਟੁੱਟਣਾ
–ਨਸ਼ਾ ਆਉਣਾ, ਕ੍ਰਿ. ਸਮਾ. ਸਰੂਰ ਆਉਣਾ, ਨਸ਼ਾ ਚੜ੍ਹਨਾ
–ਨਸ਼ਾ ਆ ਜਾਣਾ, ਮੁਹਾ. ਬਹੁਤ ਸੁਆਦ ਆਉਣਾ
–ਨਸ਼ਾ ਹੋਣਾ, ਕ੍ਰਿ. ਸਮਾ. ਨਸ਼ੇ ਨਾਲ ਮਸਤ ਹੋ ਜਾਣਾ
–ਨਸ਼ਾ ਕਰਨਾ, ਕ੍ਰਿ. ਸਮਾ. ਨਸ਼ੀਲੀ ਚੀਜ਼ ਦੀ ਵਰਤੋਂ ਕਰਨਾ
–ਨਸ਼ਾ ਕਿਰਕੱਰਾ ਹੋਣਾ, ਮੁਹਾ.
ਰੰਗ ਵਿਚ ਭੰਗ ਹੋਣਾ, ਐਸ਼ ਵਿਚ ਖ਼ੱਲਲ ਆਉਣਾ
–ਨਸ਼ਾ ਖਿੜਨਾ, ਮੁਹਾ. ਨਸ਼ਾ ਚੰਗੀ ਤਰ੍ਹਾਂ ਚੜ੍ਹਨਾ
–ਨਸ਼ਾ ਚੜ੍ਹਨਾ, ਕ੍ਰਿ. ਸਮਾ. ਨਸ਼ੇ ਨਾਲ ਮਸਤ ਹੋ ਜਾਣਾ (ਬਿ.)
–ਨਸ਼ਾ ਪਾਣੀ, ਪੁ. ਸ਼ਰਾਬ ਆਦਿ ਨਸ਼ੀਲੀਆਂ ਚੀਜ਼ਾਂ
–ਨਸ਼ਾ ਪਾਣੀ ਕਰਨਾ, ਮੁਹਾ. ਨਸ਼ੇ ਵਾਲੀ ਚੀਜ਼ ਖਾਣਾ ਜਾਂ ਪੀਣਾ (ਬਿ.)
–ਨਸ਼ਾ ਪਿਲਾਵਣ, ਕ੍ਰਿ. ਸਮਾ. ਨਸ਼ਾ ਪਿਆਉਣਾ (ਜਟਕੀ)
–ਨਸ਼ਾ ਲੱਗਣਾ, ਮੁਹਾ. ਮੌਜ ਬਣਨਾ (ਪੋਠੋ. ਕੋ.)
–ਨਸ਼ੇ ਖ਼ੋਰ, ਵਿ. ਨਸ਼ੇ ਦੀ ਵਰਤੋਂ ਕਰਨ ਵਾਲਾ, ਨਸ਼ਈ
–ਨਸ਼ੇ ਦੀ ਲਹਿਰ, ਇ. ਨਸ਼ਾ ਪੀਣ ਕਾਰਨ ਹੋਈ ਬੇਫ਼ਿਕਰੀ (ਬਿ.)
ਨਸ਼ੇ ਬਾਜ਼, ਵਿ. ਨਸ਼ੇ ਦੀ ਵਰਤੋਂ ਕਰਨ ਵਾਲਾ, ਨਸ਼ਈ,
ਅਮਲੀ, ਸ਼ਰਾਬੀ ਕਬਾਬੀ
–ਨਸ਼ੇਬਾਜ਼ੀ, ਇ. ਸ਼ਰਾਬਖੋਰੀ
–ਨਸ਼ੇ ਵਿਚ ਗ਼ਰਕ ਹੋਣਾ, ਮੁਹਾ.
ਨਸ਼ਾ ਪੀਕੇ ਬਹੁਤ ਮਸਤ ਹੋਣਾ
–ਨਸ਼ੇ ਵਿਚ ਚੂਰ, ਵਿ. ਨਸ਼ੇ ਵਿਚ ਗ਼ਲਤਾਨ,
ਨਸ਼ੇ ਵਿਚ ਗੁੱਟ
–ਨਸ਼ੇ ਵਿਚ ਚੂਰ ਹੋਣਾ, ਮੁਹਾ. ਬਹੁਤ ਨਸ਼ਾ ਚੜ੍ਹ ਜਾਣਾ

–ਤਾਕਤ ਦਾ ਨਸ਼ਾ ਹੋਣਾ, ਮੁਹਾ. ਤਾਕਤ ਦਾ ਗੁਮਾਨ ਹੋਣਾ ਹਕੂਮਤ ਦਾ ਖ਼ੁਮਾਰ ਹੋਣਾ

–ਪੈਸੇ ਦਾ ਨਸ਼ਾ ਹੋਣਾ, ਮੁਹਾ. ਦੌਲਤ ਦਾ ਗੁਮਾਨ ਹੋਣਾ

–ਰੂਪ ਦਾ ਨਸ਼ਾ, ਪੁ. ਹੁਸਨ ਦਾ ਮਾਣ

**ਨਸਾਉਣਾ,** [ਨੱਸਣਾ] ਕ੍ਰਿ. ਸਕ. ਦੁੜਾਉਣਾ, ਭਜਾਉਣਾ

**ਨਸਾਇਣ,** ਇ. ਵੇਖੋ ਨਸ਼ਾਇਣ (ਮ. ਸਿੰ.)

**ਨਸ਼ਾਇਣ,** [ਨਸ਼ਾ+ਇਣ] ਇ. ਨਸ਼ਾ ਪੀਣ ਵਾਲੀ ਔਰਤ

**ਨਸਾਸਤਾ,** ਪੁ. ਨਸ਼ਾਸਤਾ (ਮ. ਸਿੰ.)

**ਨਸ਼ਾਸਤਾ,** [ਫ਼ਾ. ਨਿਸ਼ਾਸਤਾ نشاستہ ∠ਨਿਸ਼ਸਤਨ نشستن =ਬੈਠਣਾ] ਪੁ. ਕਣਕ ਦਾ ਗੁੱਦਾ ਪਾਣੀ ਦੇ ਥੱਲੇ ਬਿਠਾ ਕੇ ਬਣਾਇਆ ਹੋਇਆ ਬਰੀਕ ਮੈਦਾ

**ਨਸਾਕੜ,** [ਨਸ∠ਨੱਸਣਾ+ਆ+ਕੜ] ਪੁ. ਭਗੌੜਾ (ਜਟਕੀ)

**ਨਸਾਣਾ,** ਪੁ. ਵੇਖੋ ਨਿਸ਼ਾਨਾ

**ਨਸ਼ਾਣਾ,** ਪੁ. ਵੇਖੋ ਨਿਸ਼ਾਨਾ (ਮ. ਸਿੰ.)

**ਨਸਾਣੀ,** ਪੁ. ਵੇਖੋ ਨਿਸ਼ਾਨੀ (ਮ. ਸਿੰ.)

**ਨਸ਼ਾਣੀ,** ਇ. ਵੇਖੋ ਨਿਸ਼ਾਨੀ (ਮ. ਸਿੰ.)

**ਨਸ਼ਾਦ,** ਵਿ. ਵੇਖੋ ਨਾਸ਼ਾਦ

**ਨਸਾਦਰ,** ਪੁ. ਵੇਖੋ ਨਸ਼ਾਦਰ (ਮ. ਸਿੰ.)

**ਨਸ਼ਾਦਰ,** [ਫ਼ਾ. ਨੌਸ਼ਾਦਰ نوشادر ] ਪੁ. ਇਕ ਪ੍ਰਸਿੱਧ ਖਾਰਾ ਤੇ ਲੂਣ ਵਰਗਾ ਪਦਾਰਥ, ਅਮੋਨੀਅਮ, ਅਮੋਨੀਅਮ ਕਲੋਰਾਈਡ

–ਨਸ਼ਾਦਰ ਟਿੱਕੀ, ਪੁ. ਇਕ ਕਿਸਮ ਦਾ ਨਸ਼ਾਦਰ ਜਿਸ ਨਾਲ ਕਲੀਗਰ ਭਾਂਡੇ ਕਲੀ ਕਰਦੇ ਹਨ

–ਨਸ਼ਾਦਰ ਠੀਕਰੀ, ਪੁ. ਇਕ ਕਿਸਮ ਦਾ ਨਸ਼ਾਦਰ ਜਿਸ ਦੇ ਟੁਕੜੇ ਠੀਕਰੀ ਵਰਗੇ ਹੁੰਦੇ ਹਨ,ਇਹ ਦਵਾਈਆਂ ਦੇ ਕੰਮ ਆਉਂਦੇ ਹਨ

**ਨਸ਼ਾਨ,** ਪੁ. ਵੇਖੋ ਨਿਸ਼ਾਨ

**ਨਸਾਨਾ,** ਪੁ. ਵੇਖੋ ਨਿਸ਼ਾਨਾ (ਲੁ. ਕੋ.)

**ਨਸ਼ਾਨਾ,** ਪੁ. ਵੇਖੋ ਨਿਸ਼ਾਨਾ

**ਨਸਾਨੀ,** ਇ. ਵੇਖੋ ਨਿਸ਼ਾਨੀ (ਲੁ. ਕੋ.)

**ਨਸ਼ਾਨੀ,** ਇ. ਵੇਖੋ ਨਿਸ਼ਾਨੀ (ਬਿ.)

**ਨਸਾਫ,** ਪੁ. ਵੇਖੋ ਇਨਸਾਫ਼ (ਪੁਆ. ਕੋ.)

**ਨਸਾਫੀ,** [ਨਸਾਫ+ਈ] ਇ. ਇਨਸਾਫ਼ੀ (ਪੁਆ. ਕੋ.)

**ਨਸਾਬਰੀ,** [ਨ+ਫ਼ਾ. ਸਾਬਰ صابر +ਈ] ਇ. ਬੇਸਬਰੀ, ਅਸੰਤੋਸ਼

**ਨਸਾਰ**[1]**,** [ਨਿਸਾਰ] ਪੁ. ਹਲਟ ਦੀ ਲੋਹੇ ਦੀ ਉਹ ਚੀਜ਼ ਜਿਸ ਵਿਚ ਟਿੰਡਾਂ ਦਾ ਪਾਣੀ ਪੈਂਦਾ ਹੈ, ਨਿਸਾਰ



ਨਸਾਰ

**ਨਸਾਰ**[2]**,** [ਨ+ਸਾਰ] ਵਿ. ਸਾਹ ਰਹਿਤ, ਸਾਹ ਸਤ ਰਹਿਤ ਨਤਾਕਤਾ

'ਕਦੇ ਬੈਠਿਆਂ ਰੈਨ ਬਤੀਤ ਹੋਵੇ
ਕਦੇ ਪਿਆ ਹੀ ਰਹੇ ਨਸਾਰ ਯਾਰੋ"
(ਰੂਪ ਬਸੰਤ–ਦੌਲਤ ਰਾਮ)

**ਨਸਾਰ**[3]**,** ਪੁ. ਵੇਖੋ ਨਿਸਾਰ

"ਨੀ ਜੇ ਪਤਾ ਲਾਵੇਂ ਮੇਰੇ ਪਿਆ ਦਾ ਤੂੰ
ਤੈਥੋਂ ਜਿੰਦੜੀ ਕਰਾਂ ਨਸਾਰ ਭੈਣੇ"
(ਨਲ ਦਮਯੰਤੀ-ਵਿ. ਸਿੰ. ਤੀਰ)

**ਨਸਾਲਣਾ**[1]**,** ਕ੍ਰਿ. ਸਕ. ਵੇਖੋ ਨਸਾਉਣਾ (ਪੋਠੋ. ਕੋ.)

**ਨਸਾਲਣਾ**[2]**,** (ਮਲ.) [ਨਸਾਲ+ਨਿੱਸਲ+ਣਾ] ਕ੍ਰਿ. ਸਕ. ਪੈਰਾਂ ਆਦਿ ਨੂੰ ਪਸਾਰ ਕੇ ਅਰਾਮ ਕਰਨਾ

**ਨਸਾਵਣ,** ਕ੍ਰਿ. ਸਕ. ਵੇਖੋ ਨਸਾਉਣਾ (ਜਟਕੀ)

**ਨਸ਼ਿਆਉਣਾ,** [ਨਸ਼ ( ਾ )+ਇ+ਆਉਣਾ] ਕ੍ਰਿ. ਸਕ. ਨਸ਼ਾ ਚਾੜ੍ਹਨਾ, ਮਦਹੋਸ਼ ਕਰਨਾ, ਖ਼ੁਮਾਰੀ ਚਾੜ੍ਹਨਾ

–ਨਸ਼ਿਆਈ ਜਾਣਾ, ਮੁਹਾ. ਨਸ਼ਿਆ ਜਾਣਾ (ਪੋਠ. ਕੋ.)

–ਨਸ਼ਿਆਊ, ਵਿ. ਨਸ਼ੀਲੀ, ਨਸ਼ਿਆਉਣ ਵਾਲੀ

–ਨਸ਼ਿਆਇਆ, ਵਿ. ਨਸ਼ੇ ਨਾਲ ਭਰਿਆ ਹੋਇਆ, ਮਦ-ਮਸਤ ਹੋਇਆ ਹੋਇਆ

**ਨਸ਼ਿਆਨੀ,** ਇ. ਵੇਖੋ ਨਿਸ਼ਾਨੀ

**ਨਸਿਆਰਾ,** [ਅਰ. ਨਸਿਆਨ نسیان +ਰਾ] ਵਿ. ਭੁੱਲੜ;

"ਮਨ ਖੋਟੇ ਆਕੀ ਨਸਿਆਰਾ" (ਭਾ. ਗੁ.)

**ਨਸ਼ਿਸਤ**[1]**,** [ਫ਼ਾ.ਨਿਸ਼ਸਤ نشست ∠ਨਿਸ਼ਸਤਨ نشستن =ਬੈਠਣਾ]ਇ. ਬੈਠਕ, ਮਜਲਸ

**ਨਸ਼ਿਸਤ**[2]**,** ਇ. ਵੇਖੋ ਸ਼ਿਸਤ

"ਮੋਰ ਮੋਰਚੇ ਲਾ ਨਸ਼ਿਸਤ ਬੈਠਾ,
ਰਹਿਆ ਮਾਰ ਸ਼ਿਕਾਰ ਹੰਕਾਰ ਪਿਆਰੇ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਨਸੀਅਤ,** ਇ. ਵੇਖੋ ਨਸੀਹਤ :

"ਭਾਵੇਂ ਲੱਖ ਨਸੀਅਤਾਂ ਕਰੇ ਕੋਈ,
ਧੱਕੇ ਮਾਰ ਕੇ ਦੂਰ ਹਟਾ ਦੇਈ"
(ਰੂਪ ਬਸੰਤ-ਦੌਲਤ ਰਾਮ)

**ਨਸੀਹਤ,** [ਅਰ. ਨਸੀਹਤ نصيحت ∠ਨਸਹ نصح =ਨਸੀਹਤ ਦੇਣਾ] ਇ.
੧. ਸਿਖਿਆ, ਮੱਤ, ਉਪਦੇਸ਼, ਸਲਾਹ;
੨. ਝਿੜਕੀ (ਬਿ.) (ਲਾ. ਕ੍ਰਿ. ਦੇਣਾ)

–ਨਸੀਹਤ ਆ ਜਾਣਾ, ਮੁਹਾ. ਗ਼ਲਤੀ ਕਰਨ ਉਪਰੰਤ ਕਿਸੇ ਗਲ ਦਾ ਪੂਰਾ ਅਹਿਸਾਸ ਹੋਣਾ

–ਨਸੀਹਤ ਆਮੇਜ਼, ਵਿ. ਨਸੀਹਤ ਵਾਲੀ, ਸਿਖਿਆਦਾਇਕ

–ਨਸੀਹਤ ਹੋਣਾ (ਹੋ ਜਾਣਾ), ਮੁਹਾ. ਹੋਸ਼ ਆ ਜਾਣਾ, ਸਮਝ ਆ ਜਾਣਾ

–ਨਸੀਹਤਨਾਮਾ, ਪੁ. ਉਹ ਪੱਤਰ ਜਿਸ ਵਿਚ ਸ਼ੁਭ ਉਪਦੇਸ਼ ਹੋਵੇ (ਕਾ.)

**ਨਸੀਬ,** [ਅਰ. ਨਸੀਬ نصيب ]
ਵਿ. ਪ੍ਰਾਪਤ, ਹਾਸਲ
ਪੁ. ਕਿਸਮਤ, ਪਰਾਲਬਧ, ਭਾਗ, ਲੇਖ, ਮੁਕੱਦਰ, ਤਕਦੀਰ

–ਨਸੀਬ ਸੜ ਜਾਣੇ, ਮੁਹਾ. ਕਿਸਮਤ ਬੁਰੀ ਹੋਣਾ, ਭੈੜੇ ਦਿਨ ਆਉਣੇ

–ਨਸੀਬ ਸੜਾ, ਵਿ. ਬੁਰੀ ਕਿਸਮਤ ਵਾਲਾ, ਬਦਕਿਸਮਤ (ਬਿ.)

–ਨਸੀਬਾਂ ਸੜਿਆ, ਵਿ. ਬਦਕਿਸਮਤ, ਬਦਨਸੀਬ

–ਨਸੀਬ ਸਿੱਧੇ ਹੋਣਾ, ਮੁਹਾ. ਕਿਸਮਤ ਦਾ ਮਦਦਗਾਰ ਹੋਣਾ ਚੰਗੇ ਦਿਨ ਹੋਣਾ

–ਨਸੀਬ ਸੌਂ ਜਾਣੇ, ਮੁਹਾ. ਬੁਰੇ ਦਿਨ ਆਉਣੇ, ਭੈੜੀ ਕਿਸਮਤ ਹੋਣਾ

–ਨਸੀਬ ਹਾਰਨਾ, ਮੁਹਾ. ਭੈੜੀ ਕਿਸਮਤ ਹੋਣਾ

–ਨਸੀਬ ਹੋਣਾ, ਮੁਹਾ. ਮਿਲਣਾ, ਪ੍ਰਾਪਤ ਹੋਣਾ

–ਨਸੀਬ ਹੋਣੇ, ਮੁਹਾ. ਕਿਸਮਤ ਵਿਚ ਹੋਣਾ, ਭਾਗਾਂ ਵਿਚ ਹੋਣਾ (ਬਿ.)

–ਨਸੀਬ ਕਰਨਾ, ਮੁਹਾ. ਭਾਗਾਂ ਵਿਚ ਲਿਖਣਾ, ਦੇਣਾ :
"ਜਾ ਰੱਬ ਕਰੀਂ ਨਸੀਬ ਅਸਾਂ ਨੂੰ ਜੰਨਤ ਹੂਰ ਕਸੂਰਾਂ"

–ਨਸੀਬ ਖੁਲ੍ਹਣਾ, ਮੁਹਾ. ਕਿਸਮਤ ਖੁਲ੍ਹਣਾ

–ਨਸੀਬ ਗਰਦਸ਼ ਵਿਚ ਆਉਣਾ, ਮੁਹਾ. ਕਿਸਮਤ ਮਾੜੀ ਹੋਣਾ :

"ਆਏ ਗਰਦਸ਼ ਵਿਚ ਜਦੋਂ ਨਸੀਬ ਸਾਡੇ,
ਫੇਰ ਆਪਣਿਆਂ ਵੀ ਦੁਰਕਾਰ ਦਿਤਾ"
(ਦੀਵਾਨ ਕੁਸ਼ਤਾ-ਮੌਲਾ ਬਖ਼ਸ਼ ਕੁਸ਼ਤਾ)

–ਨਸੀਬ ਚਮਕਣਾ, ਮੁਹਾ. ਚੰਗੇ ਦਿਨ ਆਉਣਾ

–ਨਸੀਬ ਜਾਗਣਾ, ਮੁਹਾ. ਭਾਗ ਖੁਲ੍ਹ ਜਾਣੇ, ਚੰਗੀ ਕਿਸਮਤ ਹੋਣਾ

–ਨਸੀਬ ਜ਼ੋਰਾਵਰ ਹੋਣਾ, ਮੁਹਾ. ਚੰਗੀ ਕਿਸਮਤ ਹੋਣਾ, ਭਾਗਸ਼ਾਲੀ ਹੋਣਾ

–ਨਸੀਬ ਥੀਵਣ, ਮੁਹਾ. ਕਿਸਮਤ ਵਿਚ ਹੋਣਾ (ਜਟਕੀ)

–ਨਸੀਬ ਫਿਰਨਾ, ਮੁਹਾ. ਚੰਗੇ ਜਾਂ ਮੰਦੇ ਦਿਨ ਆਉਣਾ :

"ਸਖ਼ਤ ਮਿਜ਼ਾਜ ਬਲੋਚ ਹਮੇਸ਼ਾ,
ਫਿਰਨ ਨਸੀਬ ਜਿਨ੍ਹਾਂ ਦੇ"
(ਸੱਸੀ-ਹਾਸ਼ਮ)

–ਨਸੀਬ ਫੁੱਟ ਜਾਣਾ, ਮੁਹਾ. ਕਿਸਮਤ ਬੁਰੀ ਹੋਣਾ, ਭੈੜੇ ਦਿਨ ਆਉਣੇ (ਬਿ.)

–ਨਸੀਬ ਲੜਨੇ, ਮੁਹਾ. ਕਿਸਮਤ ਦਾ ਫਲ ਮਲੂਮ ਹੋਣ ਲੱਗਣਾ, ਚੰਗੇ ਭਾਗਾਂ ਦਾ ਅਨੁਭਵ ਹੋਣ ਲੱਗਣਾ

–ਨਸੀਬ ਲੜਾਉਣਾ, ਮੁਹਾ. ਕਿਸਮਤ ਆਜ਼ਮਾਈ ਕਰਨਾ

–ਨਸੀਬ ਲੈ ਕੇ ਆਉਣਾ, ਮੁਹਾ. ਕਿਸਮਤ ਨਾਲ ਲੈ ਕੇ ਆਉਣਾ

–ਨਸੀਬ ਲੈਣੇ, ਮੁਹਾ. ਆਪਣੀ ਆਪਣੀ ਕਿਸਮਤ ਲੈਣਾ

–ਨਸੀਬਾਂ ਦਾ ਖੱਟਿਆ ਖਾਣਾ, ਮੁਹਾ. ਵਿਹਲਿਆਂ ਖਾਣਾ, ਕੋਈ ਕੰਮ ਨਾ ਕਰਨਾ, ਬੇਕਾਰ ਰਹਿਣਾ

–ਨਸੀਬਾਂ ਦਾ ਗੇੜ, ਪੁ. ਭਾਗਾਂ ਦਾ ਫੇਰ, ਕਿਸਮਤ ਦਾ ਚੱਕਰ

–ਨਸੀਬਾਂ ਦਾ ਚੱਕਰ, ਪੁ. ਦਿਨਾਂ ਦਾ ਫੇਰ, ਕਿਸਮਤ ਦਾ ਚੱਕਰ

–ਨਸੀਬਾਂ ਦਾ ਪਾਸਾ ਪੁੱਠਾ ਪੈਣਾ, ਮੁਹਾ. ਤਕਦੀਰ ਮਾੜੀ ਹੋਣਾ :

"ਪਾਸਾ ਆਣ ਨਸੀਬ ਦਾ ਪਿਆ ਪੁੱਠਾ,
ਸੁਪਨਾ ਹੋ ਗਈ ਐਸ਼ ਬਹਾਰ ਮੈਨੂੰ"
(ਹਕੀਕਤ ਰਾਏ-ਦੌਲਤ ਰਾਮ)

–ਨਸੀਬਾਂ ਦੀ ਹਾਰ ਹੋਣਾ, ਮੁਹਾ. ਮਾੜੇ ਦਿਨ ਆਉਣੇ, ਕਿਸਮਤ ਦੀ ਹਾਰ ਹੋਣਾ :

"ਜਿਸ ਨੂੰ ਧੁਰੋਂ ਨਸੀਬਾਂ ਦੀ ਹਾਰ ਹੋਵੇ,
ਕਰੇ ਓਸ ਤਾਈਂ ਭਾਗਵਾਨ ਕਿਹੜਾ"
(ਹਕੀਕਤ ਰਾਏ-ਦੌਲਤ ਰਾਮ)

–ਨਸੀਬਾਂ ਦੀ ਗੱਲ ਹੈ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਇਨਸਾਨ ਦਾ ਚੰਗਾ ਜਾਂ ਮੰਦਾ ਭਾਗ ਤਕਦੀਰ ਦੇ ਹੱਥ ਵਿਚ ਹੈ, ਤਾਂ ਕਹਿੰਦੇ ਹਨ
–ਨਸੀਬਾਂ ਨੂੰ ਦੁਆ ਦੇਣਾ, ਮੁਹਾ.
ਕਿਸਮਤ ਦਾ ਸ਼ੁਕਰਗੁਜ਼ਾਰ ਹੋਣਾ, ਤਕਦੀਰ ਦੇ ਗੁਣ ਗਾਉਣਾ
–ਨਸੀਬਾਂ ਨੂੰ ਰੋਣਾ, ਮੁਹਾ. ਬਦਕਿਸਮਤੀ ਦਾ ਗਿਲਾ ਕਰਨਾ, ਮਾੜੀ ਤਕਦੀਰ ਨੂੰ ਰੋਣਾ
–ਨਸੀਬਾਂ ਦਾ ਹਾਰ ਦੇਣਾ, ਮੁਹਾ. ਮਾੜੇ ਦਿਨ ਆਉਣਾ
"ਆਕੇ ਭਾਗ ਨਸੀਬ ਨੇ ਹਾਰ ਦਿੱਤੀ,
ਦੁਨੀਆਂ ਹੋ ਗਈ ਕੁਲ ਬਖੀਲ ਤੇਰੀ"
(ਹਕੀਕਤ ਰਾਏ-ਦੌਲਤ ਰਾਮ)
–ਨਸੀਬਾਂ ਮਾਰਿਆ, ਵਿ. ਬਦਨਸੀਬ, ਬਦਕਿਸਮਤ
–ਨਸੀਬਾਂ ਦਾ ਯਾਰੀ ਕਰਨਾ, ਮੁਹਾ. ਕਿਸਮਤ ਨੇ ਸਾਥ ਦੇਣਾ :
"ਅਜ ਨਸੀਬਾਂ ਯਾਰੀ ਕੀਤੀ,
ਕਰੀਏ ਜੀਭ ਸਲੂਣੀ" (ਸੈ.ਫ.)
–ਖੁਸ਼ਨਸੀਬ, ਵਿ. ਚੰਗੀ ਕਿਸਮਤ ਵਾਲਾ, ਖੁਸ਼ਕਿਸਮਤ
–ਖੁਸ਼ਨਸੀਬੀ, ਇ. ਖੁਸ਼-ਕਿਸਮਤੀ
–ਬਦਨਸੀਬ, ਵਿ. ਭੈੜੀ ਕਿਸਮਤ ਵਾਲਾ, ਬਦਕਿਸਮਤ
–ਬਦਨਸੀਬੀ, ਇ. ਬਦਕਿਸਮਤੀ
–ਬੇਨਸੀਬ, ਵਿ. ਭੈੜੀ ਕਿਸਮਤ ਵਾਲਾ, ਬਦਨਸੀਬ (ਬਿ.)
–ਨਸੀਬੂ, ਵਿ. ਨਸੀਬਾਂ ਵਾਲਾ, ਖੁਸ਼ ਕਿਸਮਤ (ਪੁਆ. ਕੋ.)
–ਨਸੀਬੋ, ਵਿ. ਇ. ਨਸੀਬਾਂ ਵਾਲੀ, ਕਿਸਮਤ ਵਾਲੀ (ਪੁਆ. ਕੋ.)

**ਨਸੀਬਤ,** (ਪੇਂਡੂ) ਇ. ਵੇਖੋ ਮੁਸੀਬਤ (ਪੋਠੋ. ਕੋ.)

**ਨਸੀਬਾ,** [ਨਸੀਬ+ਆ] ਪੁ.
ਨਸੀਬ, ਕਿਸਮਤ, ਭਾਗ, ਮੁਕੱਦਰ
–ਨਸੀਬਾ ਜਾਗਣਾ, ਮੁਹਾ.
ਵੇਖੋ ਨਸੀਬ ਜਾਗਣਾ (ਬਿ.)
–ਨਸੀਬੇ ਲੜਨੇ, ਮੁਹਾ. ਵੇਖੋ ਨਸੀਬ ਲੜਨੇ (ਬਿ.)
–ਨਸੀਬੇ ਵਾਲਾ, ਵਿ. ਚੰਗੀ ਕਿਸਮਤ ਵਾਲਾ, ਚੰਗੇ ਭਾਗਾਂ ਵਾਲਾ

**ਨਸੀਮ,** [ਅਰ. ਨਸੀਮ نسیم ] ਇ.
ਠੰਢੀ ਠੰਢੀ ਹਵਾ, ਮੱਠੀ ਮੱਠੀ ਹਵਾ
"ਨਰਮ ਨਸੀਮ ਮੁਹੱਬਤ ਵਾਲੀ
ਖ਼ੂਬ ਮੁਅੱਤਰ ਝੁਲਦੀ" (ਸੈ.ਫ.)
–ਨਸੀਮੇ ਬੱਰੀ, ਇ. ਖੁਸ਼ਕੀ ਉਤੇ ਚੱਲਣ ਵਾਲੀ ਹਵਾ
–ਨਸੀਮੇ ਬਹਿਰੀ, ਇ.
ਸਮੁੰਦਰ ਉੱਤੇ ਦੀ ਚੱਲਣ ਵਾਲੀਆਂ ਹਵਾਵਾਂ

**ਨਸੀਰ,** ਇ. ਵੇਖੋ ਨਕਸੀਰ
(ਲਾ. ਕ੍ਰਿ. ਛੁਟਣਾ, ਫੁੱਟਣਾ)

**ਨਸ਼ੀਲਾ,** [ਨਸ਼ (੧)+ਈਲਾ] ਵਿ.
ਨਸ਼ਾ ਦੇਣ ਵਾਲਾ, ਨਸ਼ਈ ਕਰਨ ਵਾਲਾ
"ਨੈਣ ਨਸ਼ੀਲੇ ਮਟਕੀਲੇ ਕਾਸ਼ਨੀ,
ਸ਼ਹਿਨਸ਼ਾਹ ਜੋ ਮੁਹੱਬਤਾਂ ਦੇ ਬਾਬ ਦਾ"
(ਹਯਾਤੀ ਦੇ ਸੋਮੇ)

**ਨਸੁਆਰ,** ਇ. ਵੇਖੋ ਨਸਵਾਰ (ਬਿ.)

**ਨਸੁਆਰੀ,** ਵਿ. ਵੇਖੋ ਨਸਵਾਰੀ (ਬਿ.)

**ਨਸ਼ੁਕਰਾ,** ਵਿ. ਵੇਖੋ ਨਾਸ਼ੁਕਰਾ

**ਨਸ,** [ਅਰ. ਨਸੂਹ نصوح ; ਅਰ. √ਨਸਹ نصح =ਖ਼ਾਲਸ ਹੋਣਾ] ਪੁ.
ਤੋਬਾ, ਪੱਕੀ ਤੋਬਾ (ਹੀ. ਵਾ.)

**ਨੱਸੂ,** [ਨਸ (ਣਾ)+ਊ] ਵਿ. ਭੱਜ ਜਾਣ ਨੂੰ ਤਿਆਰ

**ਨਸੂਤ**[1], [ਹਿੰ. ਜਸੂਤ] ਇ.
ਇਕ ਕਿਸਮ ਦਾ ਪੌਦਾ ਜਿਸ ਦੀ ਜੜ੍ਹ ਜੁਲਾਬ ਲੈਣ ਦੇ ਕੰਮ ਆਉਂਦੀ ਹੈ (ਮ. ਸਿੰ.)

**ਨਸੂਤ**[2], ਵਿ. ਕੰਜੂਸ, ਸ਼ੂਮ (ਲਹਿੰ.)

**ਨਸੂਰ,** ਪੁ. ਵੇਖੋ ਨਾਸੂਰ (ਬਿ.)

**ਨਸ਼ੂਰ,** [ਅਰ. ਨਸ਼ੂਰ نشور ] ਪੁ.
ਕਿਆਮਤ ਦੇ ਦਿਨ ਮੁਰਦੇ ਦੇ ਉਠਣ ਦਾ ਭਾਵ :
"ਆਇਆ ਇਸ਼ਕ ਹਸਾਬ ਅਜ਼ਾਬ ਵਾਲਾ
ਉਹਦੇ ਭਾਰ ਦਾ ਯੋਮ ਨਸ਼ੂਰ ਵਾਲਾ"
(ਮਿਰਜ਼ਾ ਸਾਹਿਬਾਂ–ਮੁਹੰਮਦ ਬੂਟਾ)

**ਨਸੂੜਾ**[1], [ਨਸੂੜ=ਨਾਸੂਰ+ਆ] ਪੁ.
ਮੂੰਹ ਵਿਚ ਪਿਆ ਛਾਲਾ (ਪੁਆ. ਕੋ.)

**ਨਸੂੜਾ**[2], ਪੁ. ਵੇਖੋ ਲਸੂੜਾ (ਪੁਆ. ਕੋ.)

**ਨਸੂੜ੍ਹਾ,** ਪੁ. ਵੇਖੋ ਲਸੂੜ੍ਹਾ

**ਨਸ਼ੇਈ,** [ਨਸ਼ (੧)+ਏਈ] ਵਿ.
੧. ਨਸ਼ਾ ਪੀਣ ਵਾਲਾ
੨. ਜਿਸ ਨੂੰ ਨਸ਼ਾ ਚੜ੍ਹਿਆ ਹੋਵੇ

**ਨਸੇਸਕ,** ਵਿ. ਵੇਖੋ ਨਸੰਸਕ
"ਰਾਜੇ ਜਨਕ ਵਾਂਗ ਹੋ ਜਾ ਨਸੇਸਕ,
ਗੁਰੂ ਨਾਨਕ ਕੀ ਪਿਆਰੀ ਤੂ"
(ਬਾਰਾ ਮਾਹ–ਕੁੰਦਨ ਰਾਮ)

**ਨਸ਼ੇਧ,** ਪੁ. ਵੇਖੋ ਨਖੇਧ
"ਉਥੇ ਮਨਮਤੀ ਮੰਤ੍ਰਾਂ ਜੰਤ੍ਰਾਂ ਦਾ
ਏਡਨ ਮਈ ਨਸ਼ੇਧ ਹੈ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਸ਼ੇਬ,** [ਫ਼ਾ. ਨਿਸ਼ੇਬ نشیب ] ਪੁ.
ਨਿਵਾਣ, ਢਲਵਾਣ, ਨੀਵਾਂ ਥਾਂ (ਕਾ.)

**ਨਸ਼ੇਬੰਦੀ,** [ਨਸ਼ ( ੧ )+ਬੰਦੀ] ਇ.
ਨਸ਼ੇ ਵਾਲੀਆਂ ਚੀਜ਼ਾਂ ਦੀ ਬੰਦਸ਼

**ਨਸ਼ੇਮਨ,** [ਫ਼ਾ. ਨਿਸ਼ੇਮਨ نشیمن <ਨਿਸ਼ਸਤਨ
نشستن =ਬੈਠਨਾ] ਪੁ.
ਆਹਲਣਾ :
"ਉਹ ਭੀ ਹੈ ਮਕਾਨ ਨਸ਼ੇਮਨ
ਮੁਸ਼ਕਲ ਰਾਹ ਤੇ ਭਖੜਾ"

**ਨਸੈਇਣ,** ਇ. ਵੇਖੋ ਨਸ਼ੈਣ (ਲੁ. ਕੋ.)

**ਨਸੈਣ,** ਇ. ਵੇਖੋ ਨਸ਼ੈਣ (ਲੁ. ਕੋ.)

**ਨਸ਼ੈਣ,** [ਨਸ਼ਾਇਣ] ਇ. ਨਸ਼ਾ ਪੀਣ ਵਾਲੀ ਔਰਤ

**ਨਸੋਕੜ,** ਪੁ. ਵੇਖੋ ਨਸਾਕੜ (ਜਟਕੀ)

**ਨਸੋਤਰ,** ਵਿ.
੧. ਸਾਫ਼, ਨਿਰਮਲ,
੨. ਜਿਸ ਵਿਚ ਗਾੜ੍ਹਾਪਨ ਨਾ ਹੋਵੇ, ਪਤਲਾ
(ਪੁਆ. ਕੋ.)

**ਨਹ[1],** [ਸੰ. नहि] ਅਵ. ਨਾ, ਨਹੀਂ :
"ਨਹ ਕਿਛੁ ਜਨਮੈ ਨਹ ਕਿਛੁ ਮਰੈ" (ਕਾ.)

**ਨਹ[2],** ਪੁ. ਵੇਖੋ ਨਹੁੰ,
"ਚਾਕਰ ਨਹ ਦਾ ਪਾਇਨਿ ਘਾਉ"
(ਵਾਰ ਮਲਾ. ਮ: ੧)

**ਨਹਸ,** ਵਿ. ਵੇਖੋ ਨਹਿਸ਼ (ਕਾ.)

**ਨਹੱਕ,** [ਨਾਹੱਕ]
ਕ੍ਰਿ. ਵਿ. ਐਵੇਂ ਹੀ, ਬਿਨਾ ਕਸੂਰ ਤੋਂ, ਅਕਾਰਨ, ਖ਼ਾਹਮਖ਼ਾਹ
ਪੁ. ੧. ਅਨਿਆਂ, ਬੇਇਨਸਾਫੀ
੨. ਝੂਠਾ ਦੋਸ਼

-ਨਹੱਕ ਫਸਣਾ, ਕ੍ਰਿ. ਸਮਾ. ਝੂਠਾ ਇਲਜ਼ਾਮ ਲੱਗਣਾ
(ਮ. ਸਿੰ.)

-ਨਹੱਕ ਫਸਾਉਣਾ, ਕ੍ਰਿ. ਸਮਾ. ਝੂਠਾ ਇਲਜ਼ਾਮ ਲਾਉਣਾ
(ਮ. ਸਿੰ.)

-ਨਹੱਕੇ ਮਾਰੇ ਜਾਣਾ, ਮੁਹਾ.
ਅਕਾਰਨ ਕਿਸੇ ਗੱਲ ਵਿਚ ਫਸ ਜਾਣਾ,
ਅਜਾਈਂ ਕੋਈ ਨੁਕਸਾਨ ਹੋ ਜਾਣਾ

**ਨਹੱਕਾ,** [ਨਹੱਕ+ਆ] ਕ੍ਰਿ. ਵਿ.
ਐਵੇਂ ਹੀ, ਅਕਾਰਨ, ਖ਼ਾਹ ਮਖ਼ਾਹ,
ਬਿਨਾਂ ਕਿਸੇ ਕਸੂਰ ਤੋਂ

**ਨਹੱਕੇ,** ਕ੍ਰਿ. ਵਿ. ਵੇਖੋ ਨਹੱਕਾ (ਪੁਆ. ਕੋ.)

**ਨਹੱਥਾ,** ਕ੍ਰਿ. ਵਿ. ਵੇਖੋ ਨਿਹੱਥਾ

**ਨਹਰ[1],** ਇ. ਵੇਖੋ ਨਹਿਰ

**ਨਹਰ[2],** ਪੁ. ਵੇਖੋ ਨਾਹਰ[1] (ਮ. ਸਿੰ.)

-ਨਹਰ ਖਾਵੇ ਨਾ ਖਾਵੇ
ਰੱਤ ਭਰਿਆ ਵਾਤ, ] ਅਖੌ.
ਜਦੋਂ ਕਿਸੇ ਬੇਕਸੂਰੇ ਤੇ ਝੂਠਾ ਇਲਜ਼ਾਮ ਲਾਕੇ
ਸਜ਼ਾ ਦਿੱਤੀ ਜਾਵੇ, ਉਦੋਂ ਕਹਿੰਦੇ ਹਨ (ਮ. ਸਿੰ.)

**ਨਹਰ[3],** ਪੁ. ਵੇਖੋ ਨਾਹਰ[2] (ਮ. ਸਿੰ.)

**ਨਹਵ,** [ਅਰ. ਨਹਵ نحو ] ਪੁ.
ਵਿਆਕਰਣ ਦਾ ਇਕ ਭਾਗ ਜਿਸ ਵਿਚ
ਵਾਕਵੰਡ ਕੀਤੀ ਜਾਂਦੀ ਹੈ
(ਸੋਹਣੀ ਮਹੀਂਵਾਲ-ਫ਼ਜ਼ਲਸ਼ਾਹ)

**ਨਹੜੂ,** ਪੁ. ਗਾਈਆਂ ਚਰਾਣ ਵਾਲਾ :
"ਰਾਮ ਠਕਾਹੀਂ ਨਹੜੂ,
ਛੇੜੂ ਜਿਸਦੀ ਕਲ ਸਵਾਈ"
(ਪੰਜਾਬੀ ਸਾਹਿਤ ਦਾ ਇਤਿਹਾਸ-ਪ੍ਰੋ. ਗੋਪਾਲ ਸਿੰਘ)

**ਨਹਾਂ,** [ਨਹਾਣੀ] ਪੁ. ਖ਼ਰਾਦੀ ਦੀ ਗੋਲ ਕੰਢਿਆ ਵਾਲੀ ਛੈਣੀ,
ਨੈਹਾਂ

**ਨ੍ਹਾਉਣ,**
**ਨਹਾਉਣ,** ] [ਨ੍ਹਾਉਣਾ] ਪੁ. ਇਸ਼ਨਾਨ

-ਨਹਾਉਣ ਹੋ ਜਾਣਾ,
ਨ੍ਹਾਉਣ ਹੋ ਜਾਣਾ, ] ਮੁਹਾ.
ਬਹੁਤ ਨੁਕਸਾਨ ਹੋਣਾ, ਫੇਟੀ ਲੱਗਣਾ

-ਨ੍ਹਾਉਣ ਕਰ ਦੇਣਾ, ਮੁਹਾ. ਬਹੁਤ ਨੁਕਸਾਨ ਕਰ ਦੇਣਾ

**ਨਹਾਉਣਾ,** ਕ੍ਰਿ. ਅਕ. ਵੇਖੋ ਨ੍ਹਾਉਣਾ (ਬਿ.)

**ਨ੍ਹਾਉਣਾ,** [ਨ੍ਹਾ√ਸੰ. स्ना=ਇਸ਼ਨਾਨ ਕਰਨਾ+ਉ+ਣਾ]
ਕ੍ਰਿ. ਅਕ. ੧. ਸ਼ਰੀਰ ਨੂੰ ਪਾਣੀ ਨਾਲ ਸਾਫ਼ ਕਰਨਾ,
ਇਸ਼ਨਾਨ ਕਰਨਾ;
੨. ਮਾਹਵਾਰੀ ਆਉਣ ਪਿਛੋਂ ਜ਼ਨਾਨੀਆਂ
ਦਾ ਨ੍ਹਾਉਣਾ

-ਨ੍ਹਾਉਣਾ ਧੋਣਾ, ਕ੍ਰਿ. ਸਮਾ. ਇਸ਼ਨਾਨ ਆਦਿ ਕਰਨਾ

-ਨ੍ਹਾਉਣੀ, ਇ. ਮਾਹਵਾਰੀ, ਕਪੜੇ (ਲਾ. ਕ੍ਰਿ. ਆਉਣਾ)

-ਨ੍ਹਾਤਾ ਧੋਤਾ, ਵਿ. ਸਾਫ਼ ਸੁਥਰਾ, ਲਿਸ਼ਕਿਆ ਪੁਸ਼ਕਿਆ

–ਨ੍ਹਾ ਧੋ ਉੱਠਣਾ, ਮੁਹਾ. ਜਣੇਪੇ ਪਿਛੋਂ ਔਰਤ ਦਾ ਪਹਿਲੀ ਵਾਰ ਨ੍ਹਾਉਣਾ

–ਨ੍ਹਾ ਧੋ ਬੈਠਣਾ (ਬਹਿਣਾ), ਮੁਹਾ.
ਨਹਾ ਧੋ ਕੇ ਫ਼ਾਰਗ ਹੋ ਜਾਣਾ,
ਨਹਾ ਧੋ ਕੇ ਤਿਆਰ ਹੋ ਜਾਣਾ

–ਨ੍ਹਾਤੀ ਧੋਤੀ ਰਹਿ ਗਈ
ਮੂੰਹ ਤੇ ਮੱਖੀ ਬਹਿ ਗਈ, ] ਅਖੌ.
ਜਦੋਂ ਕੋਈ ਆਦਮੀ ਕਿਸੇ ਥਾਂ ਜਾਣ ਲਈ ਤਿਆਰ ਹੋਵੇ ਪਰ ਐਨ ਵੇਲੇ ਸਿਰ ਆ ਕੇ ਪ੍ਰੋਗਰਾਮ ਮੁਲਤਵੀ ਹੋ ਜਾਏ, ਤਾਂ ਕਹਿੰਦੇ ਹਨ

–ਆਦਮੀ ਸਦਾ ਨ੍ਹਾਤਾ ਧੋਤਾ ਘੋੜਾ ਏ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਆਦਮੀ ਦਾ ਵਿਭਚਾਰੀ ਹੁੰਦਿਆਂ ਹੋਇਆਂ ਵੀ ਕੁਝ ਨਹੀਂ ਵਿਗੜਦਾ, ਉਹ ਪਵਿਤਰ ਹੀ ਰਹਿੰਦਾ ਹੈ, ਤਾਂ ਕਹਿੰਦੇ ਹਨ

**ਨਹਾਇਤ,** ਕ੍ਰਿ. ਵਿ. ਵੇਖੋ ਨਿਹਾਇਤ

**ਨਹਾਸ,** ਪੁ. ਨਸਵਾਰ (ਬਿ.)

**ਨ੍ਹਾਣਾ,** ਕ੍ਰਿ. ਅਕ. ਵੇਖੋ ਨ੍ਹਾਉਣਾ

**ਨਹਾਰ,** [ਅਰ. ਨਹਾਰ نہار ]
ਪੁ. ਸਵੇਰ ਦਾ ਵੇਲਾ (ਬਿ.)
ਕ੍ਰਿ. ਵਿ. ਸਵੇਰੇ, ਸਾਝਰੇ

**ਨਹਾਰੀ,** ਇ. ਵੇਖੋ ਨਿਹਾਰੀ (ਬਿ.)

**ਨਹਿ[1],** ਅਵ. ਵੇਖੋ ਨਹੀਂ
"ਧਾਮ ਹੂੰ ਨਹਿ ਜਾਹਿ" (ਜਾਪੁ.)

**ਨਹਿ[2],** ਪੁ. ਵੇਖੋ ਨਹਿੰ (ਬਿ.)

**ਨਹਿੰ,** ਪੁ. ਵੇਖੋ ਨਹੁੰ (ਬਿ.)

**ਨਹਿਸ,** ਵਿ. ਵੇਖੋ ਨਹਿਸ਼ (ਬਿ.)

**ਨਹਿਸ਼,** [ਅਰ. ਨਹਸ نحس ] ਵਿ.
ਮਨਹੂਸ, ਬਦਨਸੀਬ, ਚੰਦਰਾ, ਕੁਲੱਛਣਾ

–ਨਹਿਸ਼ ਪੈਰੜੇ ਵਾਲਾ, ਵਿ. ਭੈੜਾ ਖੁਰ, ਬਦਸ਼ਗਣਾ, ਬਦਕਿਸਮਤ ਪੈਰੜੇ ਵਾਲਾ

**ਨਿਹਕਣਾ,** [ਸ਼ਬਦਾਨੁ.] ਕ੍ਰਿ. ਅਕ.
ਉੱਚਾ ਉੱਚਾ ਰੋਣਾ (ਘਿਰਣਾ ਵਾਚੀ) (ਪੋਠੋ. ਕੋ.)

**ਨਹਿਣ,** [ਹਿੰ. ਨਹਨ√ਨਹੁ=ਬੰਨ੍ਹਣਾ] ਪੁ.
ਮੋਟਾ ਰੱਸਾ ਜਿਸ ਨੂੰ ਜ਼ਮੀਂਦਾਰ ਵਰਤਦੇ ਹਨ

**ਨਹਿਣਨਾ,** [ਨਹਿਣ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਨਹਿਣ ਨਾਲ ਬੰਨ੍ਹਣਾ

**ਨਹਿੰਦਰ,** ਇ. ਵੇਖੋ ਨਹੁੰਦਰ (ਬਿ.)

**ਨਹਿਨ,** [ਨਹਿ<ਸੰ. ਨਹਿ+ਨ] ਅਵ. ਨਹੀਂ, ਨਾ
"ਜਾਂਤਿ ਅਰੁ ਪਾਤਿ ਨਹਿਨ ਜਿਹ" (ਜਾਪੁ)

**ਨਹਿਰ,** [ਅਰ. ਨਹਰ نہر ] ਇ.
ਪਾਣੀ ਦੀ ਉਹ ਵੱਡੀ ਖਾਲ੍ਹ ਜਿਹੜੀ ਸਿੰਜਾਈ ਦੇ ਮੰਤਵ ਲਈ ਦਰਿਆ ਝੀਲ ਆਦਿ ਤੋਂ ਕੱਢੀ ਜਾਂਦੀ ਹੈ

–ਨਹਿਰ ਕੱਢਣਾ, ਕ੍ਰਿ. ਸਮਾ.
ਕਿਸੇ ਵੱਡੇ ਦਰਿਆ ਜਾਂ ਝੀਲ ਤੋਂ ਨਵੀਂ ਨਹਿਰ ਚਾਲੂ ਕਰਨਾ

–ਨਹਿਰ ਟੁੱਟਣਾ, ਮੁਹਾ.
ਨਹਿਰ ਦੇ ਕੰਢੇ ਦੇ ਢਹਿ ਜਾਣ ਕਾਰਨ ਪਾਣੀ ਦਾ ਬਾਹਰ ਨਿਕਲ ਜਾਣਾ

–ਨਹਿਰ ਤੋੜਨਾ, ਮੁਹਾ.
੧. ਪੈਲੀ ਆਦਿ ਨੂੰ ਸਿੰਜਣ ਲਈ ਚੋਰੀ ਨਹਿਰ ਦਾ ਕਿਨਾਰਾ ਵੱਢਣਾ
੨. ਹੜ੍ਹ ਸਮੇਂ ਪਾਣੀ ਦੀ ਮਾਰ ਤੋਂ ਬਚਣ ਲਈ ਨਹਿਰ ਦਾ ਕਿਨਾਰਾ ਵੱਢਣਾ

–ਨਹਿਰ ਦਾ ਬੰਗਲਾ, ਪੁ.
ਨਹਿਰ ਦੇ ਕੰਢੇ ਤੇ ਬਣਿਆ ਉਹ ਬੰਗਲਾ ਜਾਂ ਕੋਠੀ ਜਿਸ ਵਿਚ ਮਹਿਕਮਾ ਨਹਿਰ ਦੇ ਅਫ਼ਸਰ ਰਹਿੰਦੇ ਹਨ

–ਨਹਿਰ ਦੀ ਪਟੜੀ, ਇ.
ਉਹ ਸੜਕ ਜੋ ਨਹਿਰ ਦੇ ਕੰਢੇ ਦੇ ਨਾਲ ਨਾਲ ਮਹਿਕਮਾ ਨਹਿਰ ਵਲੋਂ ਬਣਵਾਈ ਜਾਂਦੀ ਹੈ

–ਮਹਿਕਮਾ ਨਹਿਰ, ਪੁ.
ਉਹ ਵਿਭਾਗ ਜੋ ਨਹਿਰਾਂ ਆਦਿ ਦਾ ਪ੍ਰਬੰਧ ਕਰਦਾ ਹੈ

**ਨਹਿਰਾ[1],** ਪੁ. ਵੇਖੋ ਨਾਹਿਰਾ (ਮ. ਸਿੰ.)

**ਨਹਿਰਾ[2],** ਪੁ. ਖਤਰੀਆਂ ਦੀ ਇਕ ਜ਼ਾਤ

**ਨਹਰੀ[1],** [ਨਹਿਰ+ਈ]
ਵਿ. ਨਹਿਰ ਨਾਲ ਸਬੰਧ ਰਖਣ ਵਾਲਾ
ਇ. ਨਹਿਰ ਨਾਲ ਸਬੰਧਤ ਉਹ ਜ਼ਮੀਨ ਜੋ ਨਹਿਰ ਨਾਲ ਸਿੰਜੀ ਜਾਵੇ

–ਨਹਿਰੀ ਜ਼ਮੀਨ, ਇ.
ਉਹ ਜ਼ਮੀਨ ਜਿਸ ਨੂੰ ਨਹਿਰ ਦਾ ਪਾਣੀ ਲਗਦਾ ਹੋਵੇ

–ਨਹਿਰੀ ਮਾਮਲਾ, ਪੁ.
ਉਹ ਮਾਮਲਾ ਜੋ ਸਰਕਾਰ ਨਹਿਰ ਦਾ ਪਾਣੀ ਦੇਣ ਵਜੋਂ ਵਸੂਲ ਕਰਦੀ ਹੈ

ਨਹਿਰੀ[2], [ਨਹਿਰ[1] ( ।)+ਈ] ਇ.
ਖੁਣਸ ਦੀ ਨਿਗਾਹ (ਬਿ.)
–ਨਹਿਰੀ ਵੱਟਣਾ, ਮੁਹਾ.
ਘੂਰੀ ਵੱਟਣੀ, ਕੈਰੀ ਅੱਖ ਨਾਲ ਝਾਕਣਾ
–ਨਹਿਰੀਆਂ ਪਾ ਕੇ ਵੇਖਣਾ, ਮੁਹਾ.
ਖੁਣਸ ਦੀ ਨਜ਼ਰ ਨਾਲ ਵੇਖਣਾ (ਬਿ.)

ਨਹਿਰੀ[3], [ਫ਼ਾ. ਨਹਾਰੀ نہاری ] ਇ.
ਘੋੜੇ ਦਾ ਕੜਿਆਲਾ ਜਿਸ ਦੇ ਮੂੰਹ ਦਿਤਿਆਂ ਉਹ ਕੁਝ ਨਾ ਖਾ ਸਕੇ (ਕਾ.)

ਨਹਿਰੂ, ਪੁ. ਕਸ਼ਮੀਰੀ ਪੰਡਤਾਂ ਦੀ ਇਕ ਜ਼ਾਤ

ਨਹਿਲਾ, [ਹਿੰ. नहला] ਪੁ.
ਤਾਸ਼ ਦਾ ਉਹ ਪੱਤਾ ਜਿਸ ਉਤੇ ਨੌਂ ਨਿਸ਼ਾਨ ਹੁੰਦੇ ਹਨ
–ਨਹਿਲੇ ਉੱਤੇ ਦਹਿਲਾ ਮਾਰਨਾ, ਮੁਹਾ.
ਮੁਕਾਬਲੇ ਵਿਚ ਵਧੇਰੇ ਚੰਗਾ ਕੰਮ ਕਰਨਾ,
ਉਨ੍ਹੀ ਦੀ ਇਕੀ ਪਾਉਣਾ,
ਵਧ ਚੜ੍ਹ ਕੇ ਕੋਈ ਕੰਮ ਕਰਨਾ
–ਨਹਿਲੇ ਤੇ ਦਹਿਲਾ, ਪੁ. ਚੜ੍ਹਦੇ ਤੋਂ ਚੜ੍ਹਦਾ

ਨਹੀ, ਅਵ. ਵੇਖੋ ਨਹੀਂ
"ਨਹੀ ਛੋਡਉ ਰੇ ਬਾਬਾ ਰਾਮ ਨਾਮ"
(ਬਸੰ. ਕਬੀਰ)

ਨਹੀਂ, [ਸੰ. नहि]
ਅਵ. ਨਾ, ਨ,
ਇ. ਇਨਕਾਰ
–ਨਹੀਓਂ, ਅਵ. ਨਹੀਂ, ਨਾ
–ਨਹੀਆਂ, ਅਵ. ਵੇਖੋ ਨਹੀਓਂ (ਪੋਠੋ. ਕੇ.)
–ਨਹੀਂ ਤਾਂ, ਕ੍ਰਿ. ਵਿ. ਜੇ ਇਹ ਗੱਲ ਨਾ ਹੋਵੇ ਫੇਰ (ਬਿ.)
–ਨਹੀਂ ਨਹੀਂ, ਕ੍ਰਿ. ਵਿ. ਬਿਲਕੁਲ ਨਹੀਂ, ਕਦਾਚਿਤ ਨਹੀਂ

ਨਹੀਨ, [ਨਹੀਂ+ਨ] ਅਵ. ਨਹੀਂ
"ਮੋਹਿ ਐਸੇ ਬਨਜ ਸਿਉ ਨਹੀਨ ਕਾਜੁ"
(ਬਸੰ. ਕਬੀਰ)

ਨਹੀਫ਼, [ਅਰ. ਨਹੀਫ਼ نحیف =ਕਮਜ਼ੋਰ] ਵਿ.
ਕਮਜ਼ੋਰ, ਲਿੱਸਾ :
"ਕੈਸੀ ਵਾਉ ਖਿਜ਼ਾਂ ਦੀ ਵੱਗੀ,
ਹੋਇਆ ਮਿਸਲ ਨਹੀਫ਼ਾ" (ਸੈਫ਼.)

ਨਹੁ[1], [ਨਹੀਂ] ਅਵ. ਨਾਂ, ਨਹੀਂ :
"ਸੇਜ ਇਕੇਲੀ ਨੀਦ ਨਹੁ ਨੈਨਹ"
(ਸੋਰ. ਮ: ੫)

ਨਹੁ[2], [ਫ਼ਾ. ਨੁਹ نُہ ] ਵਿ. ਨੌਂ :
"ਤਿਨਹ ਸੇਵ ਨਹੁ ਕਰਹਿ"
(ਸਵੈ. ਮ: ੩ ਕੇ)

ਨਹੁੰ, [ਪ੍ਰਾ. णह; ਸੰ. नख] ਪੁ.
੧. ਉਂਗਲੀਆਂ ਦੇ ਸਿਰਿਆਂ ਉਤੇ ਦੀ ਵਧੀ ਹੋਈ ਹੱਡੀ, ਨਾਖ਼ੁਨ;
੨. ਪੰਛੀਆਂ ਜਾਨਵਰਾਂ ਆਦਿ ਦੇ ਪੈਰਾਂ ਦੇ ਉਪਰ ਦੀ ਹੱਡੀ, ਨਹੁੰਦਰ;
੩. ਪਸ਼ੂਆਂ ਦੇ ਖੁਰ (ਲਾ. ਕ੍ਰਿ. ਕੱਟਣਾ, ਮਾਰਨਾ)
–ਨਹੁੰ ਅੜਨਾ, ਮੁਹਾ.
੧. ਜ਼ਰਾ ਕੁ ਪੈਰ ਜਮਣਾ, ਜ਼ਰਾ ਕੁ ਆਸਰਾ ਮਿਲਣਾ;
੨. ਵਸ ਚੱਲਣਾ
–ਨਹੁੰਆਂ ਤੀਕਰ ਜ਼ੋਰ ਲਾਉਣਾ, ਮੁਹਾ.
ਸਾਰਾ ਟਿੱਲ ਲਾ ਦੇਣਾ
–ਨਹੁੰਆਂ ਨਾਲੋਂ ਮਾਸ ਨਖੇੜਨਾ, ਮੁਹਾ.
ਪੱਕਾ ਸਾਕ ਤੋੜਨਾ, ਪੱਕੇ ਸਬੰਧ ਛੱਡਣਾ
–ਨਹੁੰਆਂ ਨਾਲੋਂ ਮਾਸ ਵੱਖ ਨਹੀਂ ਹੁੰਦਾ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਆਪਣੇ ਕਿਸੇ ਹਾਲਤ ਵਿਚ ਵੀ ਪਰਾਏ ਨਹੀਂ ਹੁੰਦੇ, ਅਪਣਿਆਂ ਵਿਚਲਾ ਲੜਾਈ ਝਗੜਾ ਛੇਤੀ ਹੀ ਦੂਰ ਹੋ ਜਾਂਦਾ ਹੈ, ਤਾਂ ਕਹਿੰਦੇ ਹਨ
–ਨਹੁੰਆਂ ਨਾਲੋਂ ਮਾਸ ਵੱਖਰਾ ਹੋਣਾ, ਮੁਹਾ.
ਆਪਣਿਆਂ ਦਾ ਸਾਥ ਛੱਡ ਜਾਣਾ,
ਰਿਸ਼ਤੇਦਾਰੀ ਟੁੱਟ ਜਾਣਾ
–ਨਹੁੰਆਂ ਨਾਲੋਂ ਮਾਸ ਨਹੀਂ ਵਿਛੜਦਾ, ਅਖੌ.
ਵੇਖੋ ਨਹੁੰਆ ਨਾਲੋਂ ਮਾਸ ਵੱਖ ਨਹੀਂ ਹੁੰਦਾ
–ਨਹੁੰ ਕੱਟਣੀ, ਇ. ਨਹੁੰ ਕੱਟਣ ਵਾਲਾ ਇਕ ਔਜ਼ਾਰ, ਨੇਲ ਕਟਰ
–ਨਹੁੰ ਤੱਤਾ ਹੋਣਾ, ਮੁਹਾ. ਕੋਈ ਰਤਾ ਭਰ ਤਕਲੀਫ਼ ਹੋਣਾ
–ਨਹੁੰ ਨਹੁੰ, ਕ੍ਰਿ. ਵਿ. ਨਹੁੰਆਂ ਤੀਕ, ਸਾਰੇ ਦਾ ਸਾਰਾ
–ਨਹੁੰ ਨਹੁੰ ਖੋਟਾ ਹੋਣਾ, ਮੁਹਾ. ਬਹੁਤ ਹੀ ਬੇਈਮਾਨ ਹੋਣਾ
–ਨਹੁੰ ਨਹੁੰ ਖੁਭਣਾ, ਮੁਹਾ. ਸਿਰ ਤੋਂ ਲੈ ਕੇ ਪੈਰਾਂ ਤਕ ਫਸਿਆ ਹੋਣਾ
–ਨਹੁੰ ਪੰਜੇ ਲੈਣਾ, ਮੁਹਾ. ਖ਼ਾਮਖ਼ਾਹ ਛੇੜਖ਼ਾਨੀ ਕਰਨਾ, ਲੜਾਈ ਮੁੱਲ ਲੈਣਾ
–ਨਹੁੰ ਭਰ, ਕ੍ਰਿ. ਵਿ. ਥੋੜੀ ਜਿੰਨੀ, ਬਹੁਤ ਥੋੜੀ
–ਨਹੁੰ ਮਾਸ ਦਾ ਸਬੰਧ, ਵਿ. ਗੂੜ੍ਹਾ ਸਬੰਧ, ਪੱਕਾ ਰਿਸ਼ਤਾ
–ਨਹੁੰ ਮਾਸ ਦਾ ਰਿਸ਼ਤਾ ਹੋਣਾ, ਮੁਹਾ.
ਬਹੁਤ ਨੇੜੇ ਰਿਸ਼ਤਾ ਹੋਣਾ

–ਨਹੁੰ ਲਹਾਉਣੇ, ਕ੍ਰਿ. ਸਮਾ. ਨਹੁੰਆਂ ਨੂੰ ਕਟਵਾਉਣਾ
–ਨਹੁੰ ਲਾਹੁਣਾ, ਕ੍ਰਿ. ਸਕ. ਨਹੁੰ ਕੱਟਣੇ
–ਨਹੁੰ ਲੈਣਾ, ਮੁਹਾ.
੧. ਘੋੜੇ ਆਦਿ ਦਾ ਠੇਡਾ ਖਾਣਾ;
੨. ਖਹਿਬੜਨਾ, ਨਾ ਮੰਨਣਾ
–ਨਹੁੰ ਵਧਾਉਣਾ, ਕ੍ਰਿ. ਸਮਾ. ਖ਼ੂਬਸੂਰਤੀ ਲਈ ਔਰਤਾਂ ਦਾ ਨਹੁੰਆਂ ਨੂੰ ਵੱਡਾ ਕਰਨਾ
–ਸੰਘੀ ਨਹੁੰ ਦੇਣਾ, ਮੁਹਾ. ਬਹੁਤ ਜ਼ਿਆਦਾ ਤੰਗ ਕਰਨਾ

**ਨਹੁੰਦਰ,** [ਨਹੁੰ+ਦਰ] ਇ.
ਕੁੱਤੇ ਬਿੱਲੀ ਆਦਿ ਦੇ ਤਿੱਖੇ ਤਿੱਖੇ ਨਹੁੰ



ਨਹੁੰਦਰ

**ਨਹੁੰਦਰਨਾ,** [ਨਹੁੰਦਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਵਿਲੂੰਧਰਨਾ

**ਨਹੁੰਦਰਾਲਾ,** [ਨਹੁੰਦਰ+ਆਲਾ] ਵਿ.
ਨਹੁੰਦਰ ਵਾਲਾ (ਪੋਠੋ. ਕੋ.)

**ਨਹੂੰ,** ਪੁ. ਵੇਖੋ ਨਹੁੰ (ਪੋਠੋ. ਕੋ.)

**ਨਹੂਸਤ,** [ਅਰ. ਨਹੂਸਤ نحوست ∠ਨਹਸ نحس =ਮਨਹੂਸ ਹੋਣਾ] ਇ.
੧. ਖੋਟੀ ਕਿਸਮਤ, ਬਦਨਸੀਬੀ;
੨. ਗ਼ਰੀਬੀ

**ਨਹੂਸਤਣ,** [ਨਹੂਸਤ+ਣ] ਇ.
੧. ਬਦਨਸੀਬ ਇਸਤਰੀ;
੨. ਗ਼ਰੀਬ ਇਸਤਰੀ

**ਨਹੂਸਤੀ,** [ਨਹੂਸਤ+ਈ] ਪੁ.
੧. ਬਦਨਸੀਬ ਆਦਮੀ;
੨. ਗ਼ਰੀਬ ਆਦਮੀ

**ਨਹੂੰਦਰ,** ਪੁ. ਵੇਖੋ ਨਹੁੰਦਰ :
"ਧੋਬੀ ਪਟੜਾ ਕਰ ਹਿੱਕ ਸੱਟੇ,
ਹਿੱਕ ਗਲਵਕੜੀ ਭੰਨੇ,
ਹਿਕ ਗਰਦਨ ਤੇ ਕਰੇ ਸਵਾਰੀ,
ਦੂਜਾ ਨਹੂੰਦਰ ਭੰਨੇ (ਸੈਫ.)

**ਨਹੇਰਨਾ,** [ਹਿੰ. ਨਹਰਨੀ] ਪੁ. ਨਹੁੰ ਕੱਟਣ ਵਾਲਾ ਔਜ਼ਾਰ (ਬਿ.)

**ਨਹੇਰਨੀ,** [ਨਹੇਰਨ (ਾ)+ਈ] ਇ. ਛੋਟਾ ਨਹੇਰਨਾ

**ਨਹੋੜਾ,** ਪੁ. ਬਰਬਾਦੀ, ਤਬਾਹੀ, ਨਾਸ (ਬਿ.)

**ਨਹੋਈ,** ਵਿ. ਵੇਖੋ ਅਣਹੋਈ (ਪੁਆ. ਕੋ.)

**ਨਹੋਣੀ,** [ਅਣਹੋਣੀ]
ਵਿ. ਅਣਹੋਣੀ ਗੱਲ
ਇ. ਅਣਹੋਣੀ :
"ਭਲਾ ਹੌਂਸਲੇ ਨਹੋਣੀਆਂ ਤੋਂ ਮਾਤ ਖਾਣ ਕਿਉਂ,
ਜੱਫੇ ਘੂਕਦੇ ਬਲ੍ਹਹਣਿਆਂ ਨੂੰ ਮਾਰ ਕੇ ਵਿਖਾ"
(ਹੰਭਲੇ)

**ਨਹੋਰਾ,** [ਨਹ∠ਨੇਹ+ਓਰਾ] ਪੁ.
ਉਲ੍ਹਾਂਭਾ, ਮੇਹਣਾ, ਗਿਲਾ
(ਲਾ. ਕ੍ਰਿ. ਦੇਣਾ) (ਬਿ.)

**ਨਕ,** ਪੁ. ਵੇਖੋ ਨੱਕ (ਜਟਕੀ)
–ਨਕ ਉਤੇ ਮੱਖੀ ਨਾ ਬਹਿਣ ਦੇਣਾ, ਮੁਹਾ.
ਆਕੜ ਵਿਚ ਕਿਸੇ ਦੀ ਰਤਾ ਵੀ ਪਰਵਾਹ ਨਾ ਕਰਨਾ
–ਨਕ ਸੁਣਕਣ, ਕ੍ਰਿ. ਸਮਾ. ਵੇਖੋ ਨੱਕ ਸੁਣਕਣਾ (ਜਟਕੀ)
–ਨਕ ਸੁਤਵਾਂ, ਪੁ. ਲੰਮਾਂ ਤੇ ਪਤਲਾ ਨੱਕ (ਬਿ.)
–ਨਕ ਕੱਪਣ, ਮੁਹਾ. ਵੇਖੋ ਨੱਕ ਵੱਢਣਾ (ਜਟਕੀ)
–ਨਕ ਘੀਸੀ, ਇ. ਨੱਕ ਨਾਲ ਲਕੀਰਾਂ ਕੱਢਣ ਦਾ ਭਾਵ (ਜਟਕੀ)
–ਨਕਚੂਣਾਂ, ਪੁ. ਮੋਚਨਾ, ਚਿਮਟੀ (ਜਟਕੀ)
–ਨਕ ਤਾਰ ਭਰਨ, ਮੁਹਾ. ਨੱਕੋ ਨੱਕ ਭਰਨਾ (ਜਟਕੀ)
–ਨਕ ਥੀਨਾ, ਵਿ. ਵੇਖੋ ਨੱਕਫੀਨਾ (ਜਟਕੀ)

**ਨੱਕ,** [ਪ੍ਰਾ. णक्क; ਸੰ. नासिका; ਹਿੰ. ਗੁ. ਬੰ. ਨੇਪਾ. ਨਾਕ; ਸਿੰ. ਨਕੁ] ਪੁ.
੧. ਮਨੁੱਖ ਤੇ ਜਾਨਵਰਾਂ ਦਾ ਇਕ ਅੰਗ ਜਿਸ ਦੁਆਰਾ ਉਹ ਸਾਹ ਲੈਂਦੇ ਹਨ। ਇਹ ਮੂੰਹ ਤੋਂ ਉਪਰ ਤੇ ਅੱਖਾਂ ਤੋਂ ਥੱਲੇ ਹੁੰਦਾ ਹੈ। ਇਸ ਦੀਆਂ ਦੋ ਮੋਰੀਆਂ ਹੁੰਦੀਆਂ ਹਨ ਜਿਹੜੀਆਂ ਅੰਦਰ ਜਾ ਕੇ ਮਿਲ ਜਾਂਦੀਆਂ ਹਨ। ਇਹਨਾਂ ਵਿਚੋਂ ਹਵਾ ਲੰਘ ਕੇ ਹਲਕ ਦੇ ਰਸਤੇ ਫੇਫੜਿਆਂ ਵਿਚ ਜਾਂਦੀ ਹੈ;
੨. ਉਘਾ ਮਨੁੱਖ, ਉਘੀ ਸ਼ੈ;
੩. ਵਡਿਆਈ, ਮਾਣ (ਬਿ.)
–ਨੱਕ ਉੱਚਾ ਹੋਣਾ, ਮੁਹਾ. ਇੱਜ਼ਤ ਵਧਣਾ, ਮਾਣ ਵੱਧਣਾ
–ਨੱਕ ਉੱਚਾ ਰਖਣਾ, ਮੁਹਾ. ਇੱਜ਼ਤ ਰੱਖਣਾ, ਮਾਣ ਰੱਖਣਾ
–ਨੱਕ ਉਤੇ ਮੱਖੀ ਨਾ ਬਹਿਣ ਦੇਣਾ, ਮੁਹਾ.
੧. ਹੰਕਾਰ ਕਰਨਾ, ਆਪਣੇ ਆਪ ਨੂੰ ਬਹੁਤ ਵੱਡਾ ਸਮਝਣਾ;
੨. ਕਿਸੇ ਦਾ ਅਹਿਸਾਨ ਨਾ ਝੱਲਣਾ

–ਨੱਕ ਆਉਣਾ, ਕ੍ਰਿ. ਸਮਾ. ਨੱਕ ਵਿਚੋਂ ਨਜ਼ਲਾ ਵਗਣਾ

–ਨੱਕ ਸਕੋੜਨਾ, ਮੁਹਾ. ਨੱਕ ਚੜ੍ਹਾਉਣਾ

–ਨੱਕ ਸਣੀਕਣਾ,
–ਨੱਕ ਸਣੁਕਣਾ, } ਕ੍ਰਿ. ਸਮਾ.
ਵੇਖੋ ਨੱਕ ਸੁਣਕਣਾ (ਪੋਠੋ. ਕੋ.)

–ਨੱਕ-ਸਿੱਖ, ਪੁ. ਵੇਖੋ ਨਖਸਿਖ
(ਮਹਾਂ ਬਲੀ–ਅਵਤਾਰ ਸਿੰਘ ਅਜ਼ਾਦ)

–ਨੱਕ ਸੁਣਕਣਾ, ਕ੍ਰਿ. ਸਮਾ. ਨੱਕ ਸਾਫ਼ ਕਰਨਾ

–ਨੱਕ ਹੇਠ ਨਾ ਆਉਣਾ, ਮੁਹਾ. ਪਸੰਦ ਨਾ ਆਉਣਾ

–ਨੱਕ ਹੇਠ ਨਾ ਲਿਆਉਣਾ, ਮੁਹਾ.
ਕਿਸੇ ਚੀਜ਼ ਨੂੰ ਪਸੰਦ ਨਾ ਕਰਨਾ,
ਹਰ ਚੀਜ਼ ਵਿਚ ਨੁਕਸ ਕੱਢਣਾ

–ਨੱਕ ਹੋਣਾ, ਮੁਹਾ. ਇਜ਼ਤ ਕਾਇਮ ਹੋਣਾ

–ਨੱਕ ਕੱਟਣਾ, ਮੁਹਾ. ਇਜ਼ਤ ਮਿੱਟੀ ਵਿਚ ਮਿਲਾਉਣਾ,
ਬਦਨਾਮੀ ਕਰਨਾ

–ਨੱਕ ਕਟਾ, ਪੁ. ਨੱਕ ਵੱਢਾ (ਬਿ.)

–ਨੱਕ ਕਟਾਉਣਾ, ਮੁਹਾ. ਇੱਜ਼ਤ ਮਿੱਟੀ ਵਿਚ ਮਿਲਾ ਲੈਣਾ

–ਨੱਕ ਕੱਢਣਾ, ਗੱਲ੍ਹੀ ਲਾਉਣਾ, ਅਖੌ.
ਜਦੋਂ ਕੋਈ ਅੰਗ ਸਾਕ ਭੈੜਾ ਹੋਏ ਤਾਂ ਉਹਦੇ
ਅਵੁਗਣ ਦਸੇ ਵੀ ਨਾ ਜਾਣ ਤੇ ਜੇ ਦੱਸੀਏ ਤਾਂ
ਆਪ ਹੀ ਫੇਰ ਪੜਦਾ ਪਾਣਾ ਪਏ ਤਾਂ ਕਹਿੰਦੇ ਹਨ

–ਨੱਕ ਕੱਪਣਾ, ਮੁਹਾ. ਵੇਖੋ ਨੱਕ ਵਢਣਾ (ਪੋਠੋ. ਕੋ.)

–ਨੱਕ-ਕੱਪਾ, ਵਿ. ਨਕਟਾ (ਪੋਠੋ. ਕੋ.)

–ਨੱਕ ਕੱਪਿਆਂ ਮੂੰਹ ਖੁਲ੍ਹਦਾ ਹੈ, ਅਖੌ.
ਜਦੋਂ ਕੋਈ ਮਨੁੱਖ ਇਕ ਵਾਰੀ ਭੈੜਾ ਬਣ ਜਾਵੇ
ਫਿਰ ਓਹਦਾ ਝਾਕਾ ਲਹਿ ਜਾਂਦਾ ਹੈ ਅਤੇ ਉਹ
ਉੱਕਾ ਹੀ ਭੈੜਾ ਹੋ ਜਾਂਦਾ ਹੈ

–ਨੱਕ ਘਸਾਉਣਾ, ਮੁਹਾ.
ਨੱਕ ਰਗੜਨਾ, ਬਹੁਤ ਮਿੰਨਤਾਂ ਤਰਲੇ ਕਰਨਾ
(ਮਹਾਂ ਬਲੀ–ਅਵਤਾਰ ਸਿੰਘ ਅਜ਼ਾਦ)

–ਨੱਕ ਚਣੇ ਚਬਾਉਣਾ, ਮੁਹਾ.
ਨੱਕ ਵਿਚ ਦਮ ਕਰ ਦੇਣਾ, ਬਹੁਤ ਤੰਗ ਕਰਨਾ
(ਜਮਰੌਦ–ਕਰਮ ਸਿੰਘ ਜ਼ਖ਼ਮੀ)

–ਨੱਕ'ਚ ਦਮ ਕਰਨਾ, ਮੁਹਾ.
ਬਹੁਤ ਔਖਾ ਕਰਨਾ, ਬਹੁਤ ਤੰਗ ਕਰਨਾ

–ਨੱਕ'ਚ ਨਕੇਲ ਪਾਉਣਾ, ਮੁਹਾ.
ਕਾਬੂ ਕਰਨਾ, ਵੱਸ ਵਿਚ ਕਰਨਾ

–ਨੱਕ'ਚ ਨੱਥ ਪਾਉਣਾ, ਮੁਹਾ.
ਕਾਬੂ ਕਰਨਾ, ਵੱਸ ਵਿਚ ਕਰਨਾ

–ਨੱਕ ਚੜ੍ਹਾ, ਵਿ. ਭੈੜੇ ਸੁਭਾ ਵਾਲਾ, ਕ੍ਰੋਧੀ, ਹੰਕਾਰੀ, ਗੁਸੈਲਾ

–ਨੱਕ ਚੜ੍ਹਾਉਣਾ, ਮੁਹਾ.
੧. ਘਿਰਨਾ ਕਰਨਾ, ਨੱਕ ਵਟਣਾ, ਨਫ਼ਰਤ ਕਰਨੀ,
ਹੰਕਾਰ ਦੇ ਕਾਰਨ ਘਿਰਨਾ ਕਰਨਾ;
ਗੁੱਸੇ ਹੋ ਜਾਣਾ (ਬਿ.)

–ਨੱਕ ਚੜ੍ਹਿਆ ਰਹਿਣਾ, ਮੁਹਾ.
ਹਰ ਵਕਤ ਮੱਥੇ ਤੇ ਤਿਊੜੀ ਪਾਈ ਰੱਖਣਾ,
ਹਰ ਵਕਤ ਨਰਾਜ਼ ਰਹਿਣਾ

–ਨੱਕ ਚੜ੍ਹੋ, ਇ. ਉਹ ਜ਼ਨਾਨੀ ਜੋ ਹੰਕਾਰ ਨਾਲ ਹਰ ਚੀਜ਼ ਨੂੰ
ਘਿਰਨਾ ਦੀ ਨਜ਼ਰ ਨਾਲ ਵੇਖੇ

–ਨੱਕ ਚਾੜ੍ਹਨਾ, ਮੁਹਾ. ਨਫ਼ਰਤ ਕਰਨਾ, ਘਿਰਨਾ ਕਰਨਾ

–ਨੱਕ ਚੋਂ ਅਠੂੰਹੇ ਡੇਗਣਾ (ਕੇਰਨਾ), ਮੁਹਾ.
ਆਪਣੀਆਂ ਤਰੀਫ਼ਾਂ ਕਰਨੀਆਂ ਤੇ ਦੂਸਰਿਆਂ ਦੇ ਨੁਕਸ
ਕਢਣੇ, ਹੰਕਾਰ ਕਰਨਾ

–ਨੱਕ ਜਾਨ (ਜਿੰਦ) ਆਉਣਾ, ਮੁਹਾ.
ਬਹੁਤ ਤੰਗ ਹੋਣਾ, ਬਹੁਤ ਦੁਖੀ ਹੋਣਾ

–ਨੱਕ ਜਾਨ (ਜਿੰਦ) ਕਰਨਾ, ਮੁਹਾ.
ਬਹੁਤ ਜ਼ਿਆਦਾ ਤੰਗ ਕਰਨਾ, ਬਹੁਤ ਦੁਖੀ ਕਰਨਾ

–ਨੱਕ ਡੋਬ ਕੇ ਮਰਨਾ, ਮੁਹਾ. ਸ਼ਰਮਿੰਦਾ ਹੋਣਾ

–ਨੱਕ ਤੱਕ ਤੁੰਨਣਾ, ਮੁਹਾ. ਬਹੁਤ ਜ਼ਿਆਦਾ ਖਾਣਾ, ਰੱਜਕੇ ਖਾਣਾ

–ਨੱਕ ਤੇ ਮਾਸ ਆਉਣਾ, ਮੁਹਾ. ਆਖ਼ਰੀ ਦਮਾਂ ਤੇ ਆਉਣਾ,
ਮਰਨ ਕੰਢੇ ਹੋਣਾ
"ਜਿੰਦੀ ਆਸ ਤੇ ਨੱਕ ਤੇ ਸਾਸ ਆਏ,
ਮਾਹੀ ਦੁੱਠੜਾ ਨਹੀਂ ਮਿਲਾਨ ਆਈਆਂ"
(ਰਾਜਾ ਭਰਥਰੀ–ਕਾਲੀਦਾਸ)

–ਨਕ ਤੇ ਗੁੱਸਾ ਰਹਿਣਾ, ਮੁਹਾ. ਬਹੁਤ ਜਲਦੀ ਗੁੱਸਾ ਆ ਜਾਣਾ

–ਨੱਕ ਤੇ ਦੀਵਾ ਬਾਲਣਾ, ਮੁਹਾ. ਐਨ ਅਖ਼ੀਰ ਤੇ ਆ ਕੇ ਕਿਸੇ
ਕੰਮ ਨੂੰ ਕਰਨਾ

–ਨੱਕ ਤੇ ਰੱਖਣਾ, ਮੁਹਾ. ਜੋ ਕੁਝ ਕਿਸੇ ਦਾ ਦੇਣਾ ਹੋਵੇ
ਉਹ ਤੁਰਤ ਦੇ ਦੇਣਾ

–ਨੱਕ ਤੋੜੀ ਹੋਣਾ, ਮੁਹਾ. ਬਹੁਤ ਜ਼ਿਆਦਾ ਖਾ ਲੈਣਾ,
ਖਾ ਕੇ ਰੱਜ ਜਾਣਾ

–ਨੱਕ ਥੱਲੇ ਨਾ ਲਿਆਉਣਾ, ਮੁਹਾ.
ਕਿਸੇ ਨੂੰ ਆਪਣੇ ਵਰਗਾ ਨਾ ਸਮਝਣਾ,
ਕੋਈ ਚੀਜ਼ ਪਸੰਦ ਨਾ ਆਉਣੀ, ਕੋਈ ਚੀਜ਼ ਨਾ ਭਾਉਣੀ

–ਨੱਕ ਦੰਦੀ ਵੱਢਣਾ, ਮੁਹਾ. ਸਤਿਆਂ ਨੂੰ ਹੋਰ ਸਤਾਉਣਾ :
"ਐਵੇਂ ਨੱਕ ਦੰਦੀ ਬੈਠੀ ਵੱਢਨੀਏਂ,
ਅੱਗ ਲਾਇਕੇ ਨਹੀਂ ਬੁਝਾਨ ਜੋਗੀ"
(ਰਾਜਾ ਭਰਥਰੀ–ਕਾਲੀਦਾਸ)

–ਨੱਕ ਦਮ ਕਰਨਾ, ਮੁਹਾ. ਬਹੁਤ ਤੰਗ ਕਰਨਾ

–ਨੱਕ ਦਬਾਣਾ, (ਲਹਿੰ.) ਮੁਹਾ.
ਨੱਕ ਵੱਟਣਾ, ਨੱਕ ਚਾੜ੍ਹਨਾ :
"ਸੂਰਤ ਤਕ ਜੋ ਨੱਕ ਦਬਾਵੇ ਉਸ ਨਹੀਂ ਜੰਨਤ ਜਾਣਾ"

–ਨੱਕ ਦੀਆਂ ਘੋੜੀਆਂ ਗਾਉਣਾ, ਮੁਹਾ.
ਫੋਕੀ ਇਜ਼ਤ ਬਣਾਉਣ ਦੀ ਕੋਸ਼ਿਸ਼ ਕਰਨਾ

–ਨੱਕ ਦੀਆਂ ਲੀਕਾਂ ਕੱਢਣਾ, ਮੁਹਾ.
ਤਰਲੇ ਕਰਨਾ, ਮੁਆਫ਼ੀ ਮੰਗਣਾ

–ਨੱਕ ਦੀ ਸੇਧ, ਕ੍ਰਿ. ਵਿ. ਠੀਕ ਸਾਹਮਣੇ, ਬਿਲਕੁਲ ਸਾਹਮਣੇ

–ਨੱਕ ਦੀ ਸੇਧੇ ਜਾਈਏ ਭਾਵੇਂ ਦੂਰ ਹੋਵੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਨੇਕ ਜੀਵਨ ਬਿਤਾਉਣ ਦੇ ਨਾਲ ਕਦੇ ਕੋਈ ਮੁਸੀਬਤ ਨਹੀਂ ਆਉਂਦੀ, ਤਾਂ ਕਹਿੰਦੇ ਹਨ

–ਨੱਕ ਦੀ ਸੇਧੇ ਜਾਈਏ ਲੂਣ ਮਿਰਚ ਖਾਈਏ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਜੇ ਬਹੁਤੀਆਂ ਫੈਲ ਸੂਫੀਆਂ ਨਾ ਕਰੀਏ ਅਤੇ ਸਿਰਫ਼ ਦਾਲ ਰੋਟੀ ਖਾਕੇ ਸਿਧੇ ਸਾਦੇ ਰਹੀਏ ਤਾਂ ਕੋਈ ਖ਼ਤਰਾ ਨਹੀਂ ਹੁੰਦਾ,ਉਦੋਂ ਕਹਿੰਦੇ ਹਨ

–ਨੱਕ ਦੀ ਸੇਧੇ ਜਾਣਾ, ਮੁਹਾ. ਨੇਕ ਜੀਵਨ ਬਿਤਾਉਣਾ

–ਨੱਕ ਦੀ ਸੇਧੇ ਜਾ, ਦਾਲ ਰੋਟੀ ਖਾ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਬਹੁਤੀਆਂ ਫੈਲ ਸੂਫੀਆਂ ਛੱਡ ਕੇ ਸਾਦਾ ਜੀਵਨ ਬਤੀਤ ਕਰਨਾ ਹੀ ਚੰਗਾ ਹੈ, ਤਾਂ ਕਹਿੰਦੇ ਹਨ

–ਨੱਕ ਦੀ ਘੋੜੀ ਤੋਂ ਅਗਾਂਹ ਨਾ ਵੇਖਣਾ, ਮੁਹਾ.
ਦੂਰ ਅੰਦੇਸ਼ ਨਾ ਹੋਣਾ

–ਨੱਕ ਦੀ ਘੋੜੀ ਭਵੀ ਜਾਣਾ, ਮੁਹਾ.
ਰਸਤਾ ਬਦਲ ਜਾਣਾ, ਰੁਖ਼ ਬਦਲ ਜਾਣਾ :
"ਹਿਕ ਵਾਰੀ ਜਿਉਂਦਾ ਓਹਰਾਂ ਪਰਤ ਮੁਹਾਰਾਂ,
ਸ਼ਾਲਾ ਘੋੜੀ ਭਵੀਂ ਜਾਵੀਂ ਵੇ ਨੱਕ ਦੀ" (ਬਾ. ਢੋ.)

–ਨੱਕ ਨਕਸ਼ਾ, ਪੁ. ਚਿਹਰਾ ਮੁਹਰਾ, ਨੈਣ ਨਕਸ਼

–ਨੱਕ ਨੱਕ ਤੰਗ ਆ ਜਾਣਾ, ਮੁਹਾ. ਬਹੁਤ ਦੁੱਖੀ ਹੋ ਜਾਣਾ

–ਨੱਕ ਨੱਕ ਪਾਣੀ ਆ ਜਾਣਾ, ਮੁਹਾ.
ਬਹੁਤ ਤਕਲੀਫ਼ ਵਿਚ ਹੋਣਾ

–ਨੱਕ ਨੱਕ ਭਰਨਾ, ਮੁਹਾ. ਨੱਕੋ ਨੱਕ ਭਰਨਾ, ਬਹੁਤ ਭਰਨਾ

–ਨੱਕ ਨਕੇਲ ਘੱਤਣਾ, ਮੁਹਾ. ਬੁਰੀ ਤਰ੍ਹਾਂ ਕਾਬੂ ਕਰਨਾ :
"ਨਕ ਨਕੇਲ ਘੱਤਾਂਗਾ ਤੈਨੂੰ ਮੁਸ਼ਕੀ ਬਾਹੀਂ ਕੜਸਾਂ" (ਸੈਫ਼.)

–ਨੱਕ ਨਕੇਲ ਪੈਣਾ, ਮੁਹਾ.
ਬੇਵਸ ਹੋਣਾ, ਕਿਸੇ ਦੇ ਵਸ ਹੋਣਾ :
"ਨੱਕ ਨਕੇਲ ਪਈ
ਮੈਂ ਐਸੀ ਮੈਨਾਂ ਜੋ ਫ਼ਰਮਾਂਦਾ" (ਸੈਫ਼.)

–ਨੱਕ ਨੱਥ ਖਸਮ ਹੱਥ ਕਿਰਤ ਧੱਕੇ ਦੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਮਨੁੱਖ ਦੇ ਆਪਣੇ ਵਸ ਕੁੱਝ ਨਹੀਂ, ਸਭ ਅੰਨ ਜਲ ਦੇ ਅਖ਼ਤਿਆਰ ਹੈ, ਤਾਂ ਕਹਿੰਦੇ ਹਨ

–ਨੱਕ ਨਮੂਸ, ਇ. ਇਜ਼ਤ ਪਤ

–ਨੱਕ ਨਮੂਸ ਰਖਣਾ, ਮੁਹਾ. ਇਜ਼ਤ ਰਖਣਾ, ਮਾਨ ਰਖਣਾ

–ਨੱਕ-ਨਮੂਜ਼, ਪੁ. ਇਜ਼ਤ, ਪੱਤ

–ਨੱਕ ਨਮੂਜ਼ ਰੁੜ੍ਹਨਾ, ਮੁਹਾ. ਅਣਖ ਜਾਂਦੀ ਰਹਿਣਾ, ਪਤ ਲਹਿ ਜਾਣਾ

–ਨੱਕ ਨਾ ਡਾਹੁਣਾ, ਮੁਹਾ.
ਕਿਸੇ ਚੀਜ਼ ਨੂੰ ਕਬੂਲ ਕਰਨ ਲਈ ਤਿਆਰ ਨਾ ਹੋਣਾ; ਘਿਰਨਾ ਕਰਨਾ

–ਨੱਕ ਨਾ ਦਿੱਤਾ ਜਾਣਾ, ਮੁਹਾ. ਬਹੁਤ ਬਦਬੂ ਆਉਣਾ

–ਨੱਕ ਨਾ ਧਰਨਾ, ਮੁਹਾ.
ਬਦਬੂ ਕਾਰਨ ਕਿਸੇ ਥਾਂ ਜਾਣਾ ਪਸੰਦ ਨਾ ਕਰਨਾ :
"ਡੰਗਰ ਜਿਵੇਂ ਤਰੱਕਣ ਜੂਹੇ,
ਨੱਕ ਨਾ ਧਰਦਾ ਕੋਈ" (ਸੈਫ਼.)

–ਨੱਕ ਨਾ ਰਹਿਣਾ, ਮੁਹਾ. ਅਣਖ ਜਾਂਦੀ ਰਹਿਣਾ

–ਨੱਕ ਨਾਲ ਲਕੀਰਾਂ ਕੱਢਣਾ, ਮੁਹਾ.
ਹਾੜੇ ਕੱਢਣਾ, ਤਰਲੇ ਕਰਨਾ, ਤੋਬਾ ਕਰਨਾ, ਕੰਨਾਂ ਨੂੰ ਹੱਥ ਲਾਉਣਾ

–ਨੱਕ ਨਾਲ ਲਕੀਰਾਂ ਕਢਾਉਣਾ, ਮੁਹਾ.
੧. ਨਾਨੀ ਯਾਦ ਕਰਾਉਣਾ, ਬੱਸ ਕਰਾਉਣਾ,
੨. ਤੋਬਾ ਤੋਬਾ ਕਰਾਉਣਾ

–ਨੱਕ ਪੂੰਝਣਾ ਨਾ ਆਉਣਾ, ਮੁਹਾ.
ਸਮਝਦਾਰ ਨਾ ਹੋਣਾ, ਸਿਆਣਾ ਨਾ ਹੋਣਾ

–ਨੱਕ ਪੂੰਝ ਪੂੰਝ ਵੱਡਾ ਕਰਨਾ, ਮੁਹਾ.
ਕਿਸੇ ਦੀ ਬਾਲਪਨ ਵਿਚ ਪਰਵਰਸ਼ ਕਰਨਾ

–ਨੱਕ-ਫੀਨਾ, ਵਿ. ਫੀਨੇ ਨੱਕ ਵਾਲਾ

–ਨੱਕ ਬਹਿਣਾ, ਮੁਹਾ.
੧. ਨੱਕ ਚੌੜਾ ਹੋ ਜਾਣਾ, ਨੱਕ ਫਿਸ ਜਾਣਾ;
੨. ਨੱਕ ਵਗਣਾ (ਬਿ.)

–ਨੱਕ ਬਚਾਉਣਾ, ਮੁਹਾ. ਇਜ਼ਤ ਬਚਾਉਣਾ, ਨੱਕ ਰਖਣਾ

–ਨੱਕ ਬੱਢਾ, ਪੁ. ਵੇਖੋ ਨੱਕ ਵੱਢਾ (ਲੁ. ਕੋ.)

–ਨੱਕ ਬੰਦ ਹੋਣਾ, ਮੁਹਾ.
ਨੱਕ ਵਿਚ ਰੇਸ਼ਾ ਇਕੱਠਾ ਹੋਣ ਕਾਰਨ ਸਾਹ ਲੈਣ ਵਿਚ ਔਖ ਹੋ ਜਾਣਾ, ਜ਼ੁਕਾਮ ਹੋਣਾ

–ਨੱਕ ਬੰਦ ਕਰ ਦੇਣਾ, ਮੁਹਾ. ਵਧੀਕੀ ਕਰਨ ਤੋਂ ਰੋਕ ਲੈਣਾ

–ਨੱਕ ਬੁਲ੍ਹ ਕਢਣਾ (ਮਾਰਨਾ), (ਮਲ.) ਮੁਹਾ.
(ਕੋਈ ਚੀਜ਼) ਪਸੰਦ ਨਾ ਆਉਣਾ

–ਨੱਕ ਬੈਠ ਜਾਣਾ, } ਮੁਹਾ.
–ਨੱਕ ਬੈਠਣਾ,
ਨੱਕ ਚੌੜਾ ਹੋ ਜਾਣਾ, ਨੱਕ ਫਿਸ ਜਾਣਾ (ਬਿ.)

–ਨੱਕ ਭੰਨਣਾ, ਮੁਹਾ. ਵਧੀਕੀ ਕਰਨੋਂ ਰੋਕਣਾ

–ਨੱਕ ਭੰਨੀ, ਇ. ਤਾਸ਼ ਦੀ ਇਕ ਖੇਡ–ਇਹ ਸਿਰਫ਼ ਦੋ ਜਣੇ ਹੀ ਖੇਡ ਸਕਦੇ ਹਨ, ਤਾਸ਼ ਇਕੋ ਜਿਹੀ ਵੰਡ ਕੇ ਸਰਾਂ ਲਈ ਜਾਂਦੇ ਹਨ, ਅਖ਼ੀਰ ਵਿਚ ਇਕ ਜਣੇ ਦੀਆਂ ਜਿੰਨੀਆਂ ਕੁ ਸਰਾਂ ਦੇ ਪੱਤੇ ਦੂਜੇ ਨਾਲੋਂ ਵਧ ਹੁੰਦੇ ਹਨ, ਉਹ ਇਕੱਠੇ ਕਰ ਕੇ ਦੂਜੇ ਦੇ ਨੱਕ ਤੇ ਮਾਰਦਾ ਹੈ ਅਤੇ ਹਰ ਵਾਰੀ ਉਹਨਾਂ ਪੱਤਿਆਂ ਵਿਚੋਂ ਇਕ ਪੱਤਾ ਘਟਾਉਂਦਾ ਜਾਂਦਾ ਹੈ ਅਤੇ ਇਸ ਤਰ੍ਹਾਂ ਜਿੰਨੇ ਪੱਤੇ ਉਹਦੇ ਵੱਧ ਹੁੰਦੇ ਹਨ ਓਨੀ ਵਾਰੀ ਹੀ ਉਹ ਦੂਜੇ ਦੇ ਨੱਕ ਉਤੇ ਤਾਸ਼ ਮਾਰਦਾ ਹੈ

–ਨੱਕ ਭਰਵੱਟੇ ਵੱਟਣਾ, ਮੁਹਾ. ਮੱਥੇ ਵੱਟ ਪਾਉਣਾ

–ਨੱਕ ਮੁੜਨਾ, (ਮਲ.) ਮੁਹਾ. ਮੂੰਹ ਮੁੜਨਾ

–ਨੱਕ ਮੂੰਹ ਚੜ੍ਹਾਉਣਾ, ਮੁਹਾ.
ਘਿਰਨਾ ਕਰਨਾ, ਨਫ਼ਰਤ ਕਰਨਾ

–ਨੱਕ ਮੂੰਹ ਚੜ੍ਹਾਣਾ, ਮੁਹਾ. ਬੁਰਾ ਮਹਿਸੂਸ ਕਰਨਾ, ਘਿਰਨਾ ਪ੍ਰਗਟ ਕਰਨਾ

–ਨੱਕ ਮੂੰਹ ਨੂੰ, ਕ੍ਰਿ. ਵਿ. ਲਿਹਾਜ਼ ਨਾਲ, ਮਾਣ ਵਜੋਂ

–ਨੱਕ ਮੂੰਹ ਰੱਖਣਾ, ਮੁਹਾ. ਲਿਹਾਜ਼ ਕਰਨਾ, ਮਾਣ ਰੱਖਣਾ

–ਨੱਕ ਮੂੰਹ ਵੱਟਣਾ, ਮੁਹਾ.
ਬੁਰਾ ਮਹਿਸੂਸ ਕਰਨਾ, ਘਿਰਨਾ ਕਰਨਾ

–ਨੱਕ ਮੋੜ ਦੇਣਾ, ਮੁਹਾ. ਮੂੰਹ ਮੋੜ ਦੇਣਾ

–ਨੱਕ ਰੱਖਣਾ (ਰਖ ਲੈਣਾ), ਮੁਹਾ. ਇਜ਼ਤ ਬਚਾ ਲੈਣਾ

–ਨੱਕ ਰਗੜਨਾ, ਮੁਹਾ.
ਮਿੰਨਤਾਂ ਤਰਲੇ ਕਰਨਾ, ਮਾਫ਼ੀ ਮੰਗਣੀ, ਤੋਬਾ ਕਰਨਾ

–ਨੱਕ ਲੱਥੇ ਹੋ ਜਾਣਾ, ਮੁਹਾ.
ਬੇ-ਇਜ਼ਤ ਹੋ ਜਾਣਾ (ਅਖਾਣ ਭੰਡਾਰ)

–ਨੱਕ ਲੰਮਾ ਕਰਨਾ, ਮੁਹਾ.
ਸ਼ੁਹਰਤ ਖੱਟਣ ਲਈ ਵਿਤੋਂ ਵੱਧ ਖ਼ਰਚ ਕਰਨਾ

–ਨੱਕ ਲੈ ਕੇ ਨਿਕਲਣਾ, ਮੁਹਾ.
ਇਜ਼ਤ ਨਾਲ ਸਾਮ੍ਹਣੇ ਆਉਣਾ ਜਾਂ ਫਿਰਨਾ :
"ਕੇਹੜਾ ਨੱਕ ਲੈਕੇ ਬੰਨੇ ਨਿਕਲੇਂਗੀ,
ਤੈਨੂੰ ਉਮਰ ਦਾ ਲਾਇਕੇ ਬੱਜ ਗਿਆ"
(ਪੂਰਨ ਭਗਤ–ਕਾਲੀ ਦਾਸ)

–ਨੱਕ ਵਹਿਣਾ, ਮੁਹਾ.
ਵੇਖੋ ਨੱਕ ਵੱਗਣਾ (ਬਿ.)

–ਨੱਕ ਵੱਗਣਾ, ਮੁਹਾ.
ਨਜ਼ਲਾ ਹੋਣਾ, ਜ਼ੁਕਾਮ ਹੋਣਾ

–ਨੱਕ ਵੱਟਣਾ, ਮੁਹਾ.
੧. ਪਸੰਦ ਨਾ ਆਉਣਾ, ਘਿਰਨਾ ਕਰਨਾ, ਨੱਕ ਚੜ੍ਹਾਉਣਾ;
੨. ਗੁੱਸੇ ਹੋ ਜਾਣਾ

–ਨੱਕ ਵੱਢਣਾ, ਮੁਹਾ. ਇਜ਼ਤ ਮਿੱਟੀ ਵਿਚ ਮਿਲਾ ਦੇਣਾ, ਲਾਜ ਲਾ ਦੇਣਾ

–ਨੱਕ-ਵੱਢਣੀ, ਇ. ਬੇਇਜ਼ਤੀ, ਭੰਡੀ
"ਹੁਣ ਸਾਕਾਂ ਅੰਗਾਂ ਵਿਚ ਰੌਲਾ ਪੈ ਢੁਕਾ ਹੈ,
ਸਾਡੀ ਨੱਕ ਵੱਢਣੀ ਨਾ ਕਰੋ"
(ਜ਼ਹੀਦ ਟਕੋਰਾਂ–ਚਰਨ ਸਿੰਘ ਸ਼ਹੀਦ)

–ਨੱਕ ਵੱਢਾ, ਪੁ. ਬੇਸ਼ਰਮ ਆਦਮੀ (ਬਿ.)

–ਨੱਕ ਵਢਾਉਣਾ, ਮੁਹਾ.
ਬੇਇਜ਼ਤੀ ਕਰਾਉਣਾ, ਨਮੋਸ਼ੀ ਕਰਾਉਣਾ, ਬਦਨਾਮੀ ਕਰਾਉਣਾ

–ਨੱਕ-ਵਢਾਈ, ਇ. ਬੇਇਜ਼ਤੀ, ਭੰਡੀ, ਅਪਮਾਨ

–ਨੱਕ ਵੱਢਿਆ ਜਾਣਾ, ਮੁਹਾ.
ਇਜ਼ਤ ਤੇ ਧੱਬਾ ਲੱਗਣਾ, ਬਦਨਾਮੀ ਹੋ ਜਾਣਾ, ਇਜ਼ਤ ਮਿੱਟੀ ਵਿਚ ਮਿਲ ਜਾਣਾ

–ਨੱਕ ਵਢੀ, ਇ. ਬੇਸ਼ਰਮ ਔਰਤ, ਨਿਰਲੱਜ ਇਸਤਰੀ

–ਨੱਕ ਵੱਢੋ, ਇ. ਵੇਖੋ ਨੱਕ ਵੱਢੀ (ਬਿ.)

–ਨੱਕ ਵਾਲਾ, ਵਿ. ਇੱਜ਼ਤ ਵਾਲਾ, ਇਜ਼ਤਦਾਰ

–ਨੱਕ ਵਿਖਾਣ (ਦੇਣ) ਜੋਗਾ ਨਾ ਰਹਿਣਾ, ਮੁਹਾ.
ਬਹੁਤ ਬਦਨਾਮੀ ਹੋਣਾ

–ਨੱਕ ਵਿਚ ਸਾਹ ਆਉਣਾ,
–ਨੱਕ ਵਿਚ ਜਾਨ ਆਉਣਾ,
–ਨੱਕ ਵਿਚ ਜਿੰਦ ਆਉਣਾ, } ਮੁਹਾ.
–ਨੱਕ ਵਿਚ ਦਮ ਆਉਣਾ,
ਬਹੁਤ ਤੰਗ ਪੈ ਜਾਣਾ, ਬਹੁਤ ਦੁਖੀ ਹੋਣਾ

–ਨੱਕ ਵਿਚ ਦਮ ਲਿਆਉਣਾ, ਮੁਹਾ.
ਬਹੁਤ ਤੰਗ ਕਰਨਾ, ਬਹੁਤ ਔਖਾ ਕਰਨਾ, ਬਹੁਤ ਤਕਲੀਫ਼ ਦੇਣੀ (ਮ. ਸਿੰ.)

–ਨੱਕ ਵਿਚ ਪਾਣ ਜੋਗਾ ਕਰਕੇ ਛੱਡਣਾ, ਮੁਹਾ.
ਸਾਰੇ ਵਿੰਗ ਕਢਣਾ
(ਮਹਾਰਾਜਾ ਰਣਜੀਤ ਸਿੰਘ-ਕਿਰਪਾ ਸਾਗਰ)

–ਨੱਕ ਵਿਚ ਬੋਲਣਾ, ਮੁਹਾ. ਬੋਲਦੇ ਸਮੇਂ ਨੱਕ ਵਿਚੋਂ ਦੀ ਅਵਾਜ਼ ਕਢਣਾ, ਗੁਨ ਗੁਨ ਕਰਨਾ

–ਨੱਕ ਵਿੰਨ੍ਹਣਾ, ਕ੍ਰਿ. ਸਮਾ. ਤੀਲੀ ਆਦਿ ਪਾਉਣ ਲਈ ਨੱਕ ਦੇ ਕਿਸੇ ਪਾਸੇ ਦੇ ਹੇਠਲੇ ਹਿਸੇ ਵਿਚ ਛੇਕ ਕਰਨਾ

–ਨੱਕਾ ਨੱਕ, ਕ੍ਰਿ. ਵਿ. ਵੇਖੋ ਨੱਕੋ ਨੱਕ

–ਨੱਕੀਂ ਨੱਥ ਪਾਉਣਾ, ਮੁਹਾ. ਕਾਬੂ ਕਰਨਾ, ਵੱਸ ਵਿਚ ਕਰਨਾ

–ਨੱਕੈ ਉੱਪਰ ਛੂੰਹ ਨਾ ਪੈਣ ਦੇਣਾ, ਮੁਹਾ.
ਨੱਕ ਤੇ ਮੱਖੀ ਨਾ ਬਹਿਣ ਦੇਣੀ (ਪੋਠੋ. ਕੋ.)

–ਨੱਕੈ ਨੀ ਖਾਣੀ, ਮੁਹਾ. ਮੂੰਹ ਦੀ ਖਾਣੀ (ਪੋਠੋ. ਕੋ.)

–ਨੱਕੈ ਮੂੰਹੈਂ ਆਂ, ਕ੍ਰਿ. ਵਿ. ਨੱਕ ਮੂੰਹ ਨੂੰ (ਪੋਠੋ. ਕੋ.)

–ਨੱਕੈ ਮੂੰਹੈ ਦਾਰੂੰ, ਕ੍ਰਿ. ਵਿ. ਨੱਕ ਮੂੰਹ ਨੂੰ (ਪੋਠੋ. ਕੋ.)

–ਨੱਕੈ ਮੂੰਹੈ ਦੀ, ਕ੍ਰਿ. ਵਿ. ਨੱਕ ਮੂੰਹ ਨੂੰ (ਪੋਠੋ. ਕੋ.)

–ਨੱਕੋਂ ਅੱਗੇ ਤੱਕਣਾ, ਮੁਹਾ. ਦੂਰ ਅੰਦੇਸ਼ੀ ਕਰਨਾ, ਦੂਰ ਦੀ ਸੋਚਣਾ

–ਨੱਕੋਂ ਚੋ ਕੇ ਮੂੰਹ ਪੈਣਾ, ਮੁਹਾ. ਹਦੋਂ ਵਧ ਕੇ ਮਜਬੂਰ ਹੋਣਾ ਬਹੁਤ ਹੀ ਮਜਬੂਰ ਹੋਣਾ

–ਨੱਕੋ ਨੱਕ, ਕ੍ਰਿ. ਵਿ. ਕੰਢਿਆਂ ਤੀਕ, ਕਿਨਾਰਿਆਂ ਤੀਕਰ, ਮੂੰਹੋਂ ਮੂੰਹ

–ਨੱਕੋ ਨੱਕ ਭਰਨਾ, ਮੁਹਾ. ਮੂੰਹ ਤਕ ਭਰ ਦੇਣਾ, ਲਬਰੇਜ਼ ਕਰ ਦੇਣਾ

–ਨੱਕੋਂ ਨੱਥ ਲੁਹਾਉਣਾ, ਮੂਹਾ. ਕਿਸੇ ਵੇਸ਼ਵਾ ਦੀ ਲੜਕੀ ਨੂੰ ਵੇਸਵਾ ਦਾ ਪੇਸ਼ਾ ਅਖ਼ਤਿਆਰ ਕਰਾਉਣਾ

–ਨੱਕੋਂ ਨਾ ਲਾਹਣਾ, ਮੁਹਾ. ਪਸੰਦ ਨਾ ਕਰਨਾ (ਪੋਠੋ. ਕੋ.)

–ਨੱਕੋਂ ਬੁਲ੍ਹੋਂ ਲਹਿ ਜਾਣਾ, ਮੁਹਾ.
ਮਾਣ ਗੁਆ ਲੈਣਾ, ਮੂੰਹ ਮੱਥੇ ਲੱਗਣ ਜੋਗਾ ਨਾ ਰਹਿਣਾ

–ਨੱਕੋਂ ਮੂੰਹੋਂ ਝੁਲ ਜਾਣਾ, ਮੁਹਾ. ਸਿਰ ਤੇ ਆਣ ਬਣਨਾ, ਦੁਖਾਂ ਵਿਚ ਘਿਰ ਜਾਣਾ

–ਨੱਕੋਂ ਮੂੰਹੋਂ ਪਾਣੀ ਛੁਟ ਪੈਣਾ, ਮੁਹਾ.
ਮਰਨ ਕਿਨਾਰੇ ਹੋਣਾ, ਆਖ਼ਰੀ ਦਮਾਂ ਤੇ ਹੋਣਾ

–ਉਹ ਫਿਰੇ ਨੱਥ ਘੜਾਉਣ ਨੂੰ
ਉਹ ਫਿਰੇ ਨੱਕ ਵਢਾਉਣ ਨੂੰ, ] ਅਖੌ.
ਜਦੋਂ ਘਰ ਵਿਚ ਇਕ ਧਿਰ ਤਾਂ ਪੈਸੇ ਦੀ ਤੰਗੀ ਦੇ ਕਾਰਨ ਝਟ ਟਪਾਉਣ ਦੀ ਕਰੇ ਤੇ ਦੂਜੀ ਧਿਰ ਹੋਰ ਖ਼ਰਚ ਵਧਾਈ ਜਾਏ, ਤਾਂ ਕਹਿੰਦੇ ਹਨ

–ਉਹ ਮੰਗੇ ਨੱਥ ਘੜਾਈ
ਉਹ ਮੰਗੇ ਨੱਕ ਵਢਾਈ, } ਅਖੌ.
ਜਦੋਂ ਕੋਈ ਆਦਮੀ ਆਪਣਾ ਹੱਕ ਮੰਗੇ ਤਾਂ ਅਗਲਾ ਆਦਮੀ ਬਹਾਨੇ ਲਾ ਕੇ ਸਗੋਂ ਆਪਣਾ ਹੱਕ ਜਤਲਾਉਣ ਦੀ ਕੋਸ਼ਿਸ਼ ਕਰੇ, ਤਾਂ ਕਹਿੰਦੇ ਹਨ

–ਸ਼ੇਰ ਦੇ ਨੱਕ ਨੂੰ ਨੱਥ ਪਾਉਣਾ, ਮੁਹਾ.
ਬਹੁਤ ਔਖਾ ਕੰਮ ਕਰਨਾ :
"ਸੀਵਣ ਸੂਈ ਦੇ ਨਾਲ ਅਸਮਾਨ ਪਾਟੇ,
ਨੱਥ ਸ਼ੇਰ ਦੇ ਨੱਕ ਨੂੰ ਪਾਣ ਆਈਆਂ"
(ਰਾਜਾ ਭਰਥਰੀ-ਕਾਲੀਦਾਸ)

–ਚੱਪਣੀ ਵਿਚ ਨੱਕ ਡੋਬ ਕੇ ਮਰਨਾ, ਮੁਹਾ.
ਬਹੁਤ ਸ਼ਰਮਿੰਦਾ ਹੋਣਾ

–ਜੰਮ ਮੁੱਕੀ ਨਾ ਤੇ ਨੱਕ ਨਾਨਕਿਆਂ ਤੇ, ਅਖੌ.
ਜਦੋਂ ਕੋਈ ਬਹੁਤੇ ਨਖ਼ਰੇ ਕਰੇ ਤਾਂ ਉਸ ਨੂੰ ਚਿੜ੍ਹਾਉਣ ਲਈ ਕਹਿੰਦੇ ਹਨ

–ਤਿੱਖਾ ਨੱਕ, ਪੁ. ਉੱਚਾ ਤੇ ਲੰਮਾਂ ਨੱਕ

–ਫੀਨਾ ਨੱਕ ਫਦੋਕੜ ਮੂੰਹ, ਅਖੌ.
ਬਦਸੂਰਤ ਆਦਮੀ ਲਈ ਵਰਤਦੇ ਹਨ

–ਮਾਰ ਮਾਰ ਕੇ ਨੱਕ ਫਿਹਣਾ, ਮੁਹਾ.
ਬਹੁਤ ਜ਼ਿਆਦਾ ਮਾਰਨਾ

–ਮਾਰ ਮਾਰ ਨੱਕ ਭੰਨਣਾ, ਮੁਹਾ. ਬਹੁਤ ਜ਼ਿਆਦਾ ਮਾਰਨਾ

**ਨਕਈ,** [ਨੱਕ² ( ੧ )+ਈ] ਵਿ.
੧. ਨੱਕੇ ਦਾ ਵਸਨੀਕ
੨. ਨਕਈਆਂ ਦੀ ਮਿਸਲ ਨਾਲ ਸਬੰਧ ਰੱਖਣ ਵਾਲਾ
( ਕਾ. )

**ਨਕਸ਼,** [ਅਰ. ਨਕਸ਼ نقش ] ਪੁ.
੧. ਸੂਰਤ ਸ਼ਕਲ, ਨੈਨ ਨਕਸ਼;
੨. ਚਿੰਨ੍ਹ, ਨਿਸ਼ਾਨ;
੩. ਵੇਲ ਬੂਟੇ ਦਾ ਕੰਮ, ਕਢਾਈ, ਚਿੱਤਰਕਾਰੀ;
੪. ਚਿਤਰ, ਤਸਵੀਰ

–ਨਕਸ਼ ਉਭਰਨਾ, ਮੁਹਾ.
ਚੰਗੇ ਨੈਨ ਨਕਸ਼ ਨਿਕਲ ਆਉਣਾ

–ਨਕਸ਼ ਹੋ ਜਾਣਾ, ਮੁਹਾ.
ਦਿਲ ਵਿਚ ਬੈਠ ਜਾਣਾ, ਦਿਲ ਵਿਚ ਉਕਰ ਜਾਣਾ

–ਨਕਸ਼ ਕਰਨਾ, ਮੁਹਾ.
ਵੇਲ ਬੂਟੇ ਉੱਕਰਨਾ, ਵੇਲ ਬੂਟੇ ਖੁਣਨਾ
"ਵਾਹ ਨੱਕਾਸ਼ ਕਾਰੀਗਰ
ਭਾਰੇ ਕੀਤੇ ਨਕਸ਼ ਹਜ਼ਾਰਾਂ" (ਸੈਫ਼.)

–ਨਕਸ਼ਗਰ, ਪੁ. ਚਿਤਰਕਾਰ, ਮੁਸੱਵਰ:
"ਠੇਡ੍ਹਾ ਨਕਸ਼ਗਰ ਨਕਸ਼ ਦਾ ਕੰਮ ਕਰਦਾ,
ਅਕਸੋਂ ਖਿਚ ਤਸਵੀਰ ਨੂੰ ਲੈਣ ਵਾਲਾ"
(ਜ਼ਿੰਦਗੀ ਬਿਲਾਸ–ਦੇਯਾ ਸਿੰਘ ਆਰਫ਼)

–ਨਕਸ਼ਚੀ, ਪੁ. ਖੋਜੀ, ਪੈੜੂ (ਕਾ.)

–ਨਕਸ਼ ਨਕੂਸ਼, ਪੁ. ਨੈਨ ਨਕਸ਼, ਸੂਰਤ ਸ਼ਕਲ

–ਨਕਸ਼ ਨਗਾਰ, ਪੁ. ਵੇਖੋ ਨਕਸ਼ ਨਿਗਾਰ (ਮ. ਸਿੰ.)

–ਨਕਸ਼ ਨਿਗਾਰ, ਪੁ.
੧. ਵੇਲ ਬੂਟੇ;
੨. ਫੁੱਲ ਪਤੀ ਦਾ ਕੰਮ, ਕਢਾਈ ਦਾ ਕੰਮ;
੩. ਸਜਾਵਟ;
੪. ਮੂੰਹ ਮੁਹਾਂਦਰਾ:
"ਉਹਦੇ ਵਾਂਗ ਤੇਰੇ ਹਥ ਪੈਰ ਦਿਸਨ
ਓਸੇ ਤਰ੍ਹਾਂ ਹੀ ਨਕਸ਼ ਨਗਾਰ ਹੋਵੇ"
(ਪੂਰਨ ਭਗਤ–ਕਾਲੀ ਦਾਸ)



ਨਕਸਨਿਗਾਰ

–ਨਕਸ਼ ਨਿਗਾਰੀ, ਇ.
੧. ਵੇਲ ਬੂਟੇ ਦਾ ਕੰਮ, ਕਢਾਈ ਦਾ ਕੰਮ;
੨. ਚਿਤਰਕਾਰੀ

–ਨਕਸ਼ ਨੁਹਾਰ, ਇ. ਚੇਹਰਾ-ਮੁਹਰਾ, ਮੁਹਾਂਦਰਾ

–ਨਕਸ਼ਬੰਦ, ਪੁ. ਨਕਸ਼ਗਰ, ਮੁਸੱਵਰ :
"ਆਖਿਆ ਜਾਂਦਾ ਹੈ ਕਿ ਖ਼ਵਾਜਾ ਸਾਹਿਬ
ਆਪਣੇ ਪਿਤਾ ਨਾਲ ਕਪੜੇ ਰੰਗਿਆ ਕਰਦੇ ਸਨ,
ਜਿਸ ਕਰਕੇ ਇਸ ਸ਼ਾਖ਼ ਦੇ ਬਾਨੀ ਦਾ ਨਾਂ
ਨਕਸ਼ਬੰਦ ਪੈ ਗਿਆ" (ਬੁਲ੍ਹੇ ਸ਼ਾਹ ਅੰਕ)

–ਨਕਸ਼ਬੰਦੀ, ਵਿ. ਹਜ਼ਰਤ ਖ਼ਾਜਾ ਬਹਾਉਦੀਨ ਦੇ ਖ਼ਾਨਦਾਨ ਨੂੰ ਮੰਨਣ ਵਾਲੇ ਜਾਂ ਉਸ ਨਾਲ ਸੰਬੰਧ ਰਖਣ ਵਾਲੇ

–ਨਕਸ਼ ਬਿਠਾਉਣਾ, ਮੁਹਾ.
ਦਿਲ ਵਿਚ ਕਿਸੇ ਚੀਜ਼ ਦੀ ਤਸਵੀਰ ਜਿਹੀ ਉਤਾਰ ਦੇਣਾ

–ਨਕਸ਼ ਭਰਨਾ, ਮੁਹਾ. ਤਵੀਤ ਦੇ ਖ਼ਾਨਿਆਂ ਵਿਚ ਲਿਖਣਾ

–ਨਕਸ਼ ਮਿਟਾਉਣਾ, ਮੁਹਾ. ਖੁਰਾ ਖੋਜ ਮੁਕਾ ਦੇਣਾ

–ਨਕਸ਼ੇ ਕਦਮ, ਪੁ. ਲੀਹ, ਰਾਹ, ਪੂਰਨੇ
(ਲਾ. ਕ੍ਰਿ. ਚਲਣਾ)

–ਤਿੱਖੇ ਨਕਸ਼, ਪੁ. ਦਿਲ ਖਿਚਵਾਂ ਮੂੰਹ ਮੁਹਾਂਦਰਾ

–ਨੈਨ ਨਕਸ਼, ਪੁ. ਚਿਹਰਾ ਮੁਹਰਾ, ਮੁਹਾਂਦਰਾ, ਨੁਹਾਰ

**ਨਕਸ਼ਤਰ**, ਪੁ. ਵੇਖੋ ਨਛੱਤਰ

**ਨਕਸ਼ਾ**, [ਫ਼ਾ. ਨਕਸ਼ਾ نقشہ <ਨਕਸ਼ نقش =ਤਸਵੀਰ ] ਪੁ.
੧. ਚਿਤਰ, ਤਸਵੀਰ;
੨. ਭੂਗੋਲਕ ਚਿਤਰ;
੩. ਮਕਾਨ ਸੜਕ ਆਦਿ ਦਾ ਖ਼ਾਕਾ;
੪. ਸੂਰਤ ਸ਼ਕਲ
(ਲਾ. ਕ੍ਰਿ. ਉਤਰਨਾ, ਖਿੱਚਣਾ, ਬਣਾਉਣਾ, ਲਾਹੁਣਾ)



ਨਕਸ਼ਾ

–ਨਕਸ਼ਾ ਅੱਖਾਂ ਦੇ ਸਾਹਮਣੇ ਆਉਣਾ, ਮੁਹਾ.
ਕਿਸੇ ਚੀਜ਼ ਦਾ ਇੰਨ ਬਿੰਨ ਅੱਖਾਂ ਅਗੇ ਆ ਜਾਣਾ,
ਅੱਖਾਂ ਅਗੇ ਤਸਵੀਰ ਫਿਰ ਜਾਣਾ

–ਨਕਸ਼ਾ ਹਦਬਸਤ, ਪੁ.
ਉਹ ਨਕਸ਼ਾ ਜਿਸ ਵਿਚ ਖੇਤਾਂ ਦੀ ਹੱਦਬੰਦੀ ਦਰਜ ਹੋਵੇ

–ਨਕਸ਼ਾ-ਕਸ਼, ਪੁ. ਨਕਸ਼ੇ ਬਣਾਉਣ ਵਾਲਾ

–ਨਕਸ਼ਾ-ਕਸ਼ੀ, ਇ. ਨਕਸ਼ਾ ਬਣਾਉਣ ਦਾ ਕੰਮ

–ਨਕਸ਼ਾ ਖਿੱਚਣਾ, ਮੁਹਾ. ਹੂ-ਬ-ਹੂ ਗੱਲ ਦਸਣਾ

–ਨਕਸ਼ਾ ਨਵੀਸ, ਪੁ. ਨਕਸ਼ਾ ਬਣਾਉਣ ਵਾਲਾ, ਡਰਾਫ਼ਟਸਮੈਨ

–ਨਕਸ਼ਾ ਨਵੀਸੀ, ਇ. ਨਕਸ਼ੇ ਬਣਾਉਣ ਦਾ ਕੰਮ

–ਨਕਸ਼ਾ ਬਦਲਣਾ, ਮੁਹਾ.
ਹਾਲਤ ਜਾਂ ਸੂਰਤ ਵਿਚ ਤਬਦੀਲੀ ਆਣਾ ਜਾਂ ਲਿਆਉਣਾ

**ਨਕਸ਼ੀ**, [ਨਕਸ਼+ਈ] ਇ.
ਚਿੱਟੇ ਜਾਂ ਪੀਲੇ ਰੰਗ ਦੀ ਚਾਂਦੀ ਜਾਂ ਪਿੱਤਲ ਦੀ ਦੌੜੀ ਕੀਤੀ ਹੋਈ ਚਮਕੀਲੀ ਜਿਹੀ ਤਾਰ ਜਿਸ ਨੂੰ ਸਪਰਿੰਗ ਵਾਂਗ ਵਲਿਆ ਹੁੰਦਾ ਹੈ। ਇਹ ਸਿਲਮੇ ਤੇ ਜ਼ੰਜੀਰ ਦੋਹਾਂ ਨਾਲੋਂ ਹੌਲੀ ਹੁੰਦੀ ਹੈ

**ਨਕਸੀਰ,** [ਹਿੰ. ਨਕ਼ਸੀਰ] ਇ.
੧. ਨੱਕ ਦੀਆਂ ਨਾੜਾਂ;
੨. ਨੱਕ ਵਿਚੋਂ ਨਿਕਲਿਆ ਲਹੂ
(ਲਾ. ਕ੍ਰਿ. ਛੁੱਟਣਾ, ਫੁੱਟਣਾ, ਵਗਣਾ)

–ਨਕਸੀਰ ਨਾ ਫੁੱਟਣਾ, ਮੁਹਾ.
੧. ਕਿਸੇ ਦੀ ਤਕਲੀਫ਼ ਦਾ ਜ਼ਰਾ ਵੀ ਅਹਿਸਾਸ ਨਾ ਹੋਣਾ;
੨. ਵਾਲ ਵਿੰਗਾ ਨਾ ਹੋਣਾ

**ਨਕਖੀਨੀ,** [ਨਕ=ਨੱਕ+ਖੀਨ<ਸੰ. ਖ਼ੀਯ+ਈ] ਇ.
ਨੱਕ ਵੱਢੀ ਭਾਵ ਮਾਇਆ :
"ਨਕਖੀਨੀ ਸਭ ਨਥ ਹਾਰੇ" (ਨਟ. ਅ. ਮ: ੪)

**ਨੱਕ-ਚੂੰਢੀ,** [ਨੱਕ+ਚੂੰਢੀ] ਇ.
੧. ਚੂੰਢੀ,
੨. ਕੰਡਾ ਕੱਢਣ ਵਾਲੀ ਚਿਮਟੀ (ਪੁਆ. ਕੋ.)





ਨਕਚੂੰਢੀ

**ਨਕ ਚੂਨਾ,** (ਮੁਲ.) [ਨਕ=ਨੱਕ+ਚੂਨਾ (ਚਣਨਾ)]
ਮੋਚਨਾ (ਮ. ਸਿੰ.)

**ਨੱਕ ਛਿਕਣੀ,** [ਨਕ+ਛਿਕਣ ( ।)+ਈ] ਇ.
ਇਕ ਅਜਿਹਾ ਪੌਦਾ ਜੋ ਗਰਮ ਅਤੇ ਖ਼ੁਸ਼ਕ ਵਾ ਵਜੋਂ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਨਾਲ ਨਿਛਾਂ ਆਉਂਦੀਆਂ ਹਨ (ਲੁ. ਕੋ.)

**ਨਕਟ,** [ਨਕਟਾ] ਵਿ. ਨਿਰਲੱਜ, ਬੇਸ਼ਰਮ
"ਕਲਾਰੂਪ ਹੋ ਹਸਤਨੀ ਮੈਗਲ ਉਮਾਹੈ,
ਤਿਉ ਨਕਟ ਪੰਥ ਹੈ ਮੀਨਿਆ ਮਿਲ ਨਰਕ ਨਿਬਾਹੈ"
( ਭਾ. ਗੁ. )

**ਨਕਟਾ,** [ਨਕ=ਨੱਕ+ਕਟ∠ਕੱਟਣਾ+ ਆ] ਵਿ.
੧. ਜਿਸ ਦਾ ਨੱਕ ਕੱਟਿਆ ਹੋਇਆ ਹੋਵੇ
੨. ਸ਼ਰਾਰਤੀ, ਬੇਸ਼ਰਮ, ਲੁੱਚਾ (ਬਿ.)

**ਨਕਟਾਈ,** [ਅੰਗ. Necktie]
ਕਪੜੇ ਦਾ ਸੀਤਾ ਹੋਇਆ ਇਕ ਲੰਮਾ ਸਾਰਾ ਟੁਕੜਾ ਜਿਸ ਨੂੰ ਕਮੀਜ਼ ਦੇ ਕਾਲਰ ਵਿਚ ਬੰਨ੍ਹਕੇ ਅਗਲਾ ਹਿਸਾ ਛਾਤੀ ਉਤੇ ਲਟਕਾਉਂਦੇ ਹਨ, ਟਾਈ (ਲਾ. ਕ੍ਰਿ. ਬੰਨ੍ਹਣਾ, ਲਾਉਣਾ)

**ਨਕਟੂ,** [ਸੰ. ਨਕੁਟ] ਪੁ. ਨੱਕ :
"ਨੈਨੂ ਨਕਟੂ ਸ੍ਰਵਨੂ" (ਮਾਰੂ ਕਬੀਰ)

**ਨਕਤਰੁਸਾ,** (ਪੋਠੋ.) ਪੁ. ਖ਼ੂਬ ਕਲਾਂ (ਮ. ਸਿੰ.)

**ਨਕਤੋੜਾ,** [ਨਕ=ਨੱਕ+ਤੋੜ∠ਤੋੜਨ+ਆ]
ਵਿ. ਮਖੌਲੀਆ, ਸ਼ਰਾਰਤੀ
ਇ. ੧. ਫ਼ਰਿਆਦ;
੨. ਝਿੜਕ;
੩. ਘੁਮੰਡ, ਅਭਿਮਾਨ;
੪. ਗੁੱਸਾ (ਲੁ. ਕੋ.)

**ਨੱਕ ਤੋੜੀ,** [ਨੱਕ+ਤੋੜੀ=ਤਕ] ਇ.
ਰੱਜਣ ਉਪਰੰਤ ਬੱਸ ਜਾਂ ਨਾਂਹ ਕਹਿਣ ਦਾ ਭਾਵ, ਨਾ ਬਸ (ਪੁਆ. ਕੋ.)

–ਨੱਕ ਤੋੜੀ ਹੋਣਾ, ਮੁਹਾ. ਖ਼ੂਬ ਰੱਜ ਜਾਣਾ (ਪੁਆ. ਕੋ.)

–ਨੱਕ ਤੋੜੀ ਕਰਨੀ, ਮੁਹਾ. ਚੰਗੀ ਤਰ੍ਹਾਂ ਰਜਾ ਦੇਣਾ

–ਨੱਕ ਤੋੜੀ ਕਰੌਣੀ, ਮੁਹਾ. ਚੰਗੀ ਤਰ੍ਹਾਂ ਰਜਾ ਦੇਣਾ

**ਨਕਦ,** [ਅਰ. ਨਕਦ نقد ]
ਪੁ. ੧. ਉਹ ਧਨ ਜੋ ਸਿੱਕਿਆਂ ਦੇ ਰੂਪ ਵਿਚ ਹੋਵੇ, ਨਕਦੀ;
੨. ਉਹ ਰਕਮ ਜਿਸ ਦੀ ਤੁਰਤ ਅਦਾਇਗੀ ਕੀਤੀ ਜਾਵੇ, ਰੋਕੜ
ਵਿ. ਤੁਰਤ ਦਿੱਤਾ ਜਾਣ ਵਾਲਾ

–ਨਕਦ ਨਰਾਇਣ, ਪੁ. ਨਕਦ ਮਾਲ, ਨਕਦ ਰੁਪਇਆ ਪੈਸਾ

–ਨਕਦ ਮਾਲ, ਪ.
੧. ਨਕਦ ਰੁਪਇਆ ਪੈਸਾ, ਤਰਮਾਲ;
੨. ਕੀਮਤੀ ਇਨਾਮ, ਨਿਆਮਤ (ਬਿ.)

–ਨਕਦਾ ਨਕਦ, ਕ੍ਰਿ. ਵਿ. ਵੇਖੋ ਨਕਦੋ ਨਕਦ

–ਨਕਦੋ ਨਕਦ, ਕ੍ਰਿ. ਵਿ. ਨਕਦ ਦੇ ਕੇ, ਹੱਥੋ ਹੱਥੀ

–ਨਕਦੋ ਨਕਦੀ, ਕ੍ਰਿ. ਵਿ. ਨਕਦ ਦੇ ਕੇ, ਹੱਥੋ ਹੱਥੀ

–ਅੱਜ ਨਕਦ ਕਲ ਉਧਾਰ, ਅਖੌ.
ਜਦੋਂ ਕਿਸੇ ਨੂੰ ਉਧਾਰ ਚੀਜ਼ ਨਾ ਦੇਣੀ ਹੋਵੇ ਤਾਂ ਕਹਿੰਦੇ ਹਨ

–ਨੌਂ ਨਕਦ ਨਾ ਤੇਰ੍ਹਾਂ ਉਧਾਰ, ਅਖੌ.
ਜਦੋਂ ਕੋਈ ਉਧਾਰ ਦੇਣ ਵਿਚ ਲਾਭ ਹੁੰਦਿਆਂ ਹੋਇਆਂ ਵੀ ਨਕਦ ਰਕਮ ਲੈਣ ਵਿਚ ਵੀ ਚੰਗਿਆਈ ਸਮਝੇ ਤਾਂ ਕਹਿੰਦੇ ਹਨ

**ਨੱਕੰਦ,** [ਫ਼ਾ. ਨਾਕੰਦ ناکن ] ਪੁ.
ਉਹ ਵਛੇਰਾ ਜਿਸ ਦੇ ਅਜੇ ਦੁੱਧ ਦੇ ਦੰਦ ਹੀ ਹੋਣ, ਵਛੇਰਾ (ਬਿ.)

-ਨਕੰਦ ਬਛੇਰਾ, ਪੁ. ਬੇਸਮਝ ਆਦਮੀ, ਅਲ੍ਹੜ ਆਦਮੀ (ਬਿ.)

**ਨਕਦਰਾ,** [ਨ+ਕਦਰ+ਆ] ਵਿ.
ਜਿਸ ਦੀ ਕੋਈ ਕਦਰ ਨਾ ਹੋਵੇ, ਬੇਕਦਰਾ

-ਨਕਦਰੀ, ਇ. ਬੇਕਦਰੀ

**ਨਕੱਦਾ,** [ਨ+ਕੱਦ+ਆ] ਵਿ.
ਮੱਧਰਾ, ਨਾਟਾ, ਗਿੱਠਾ (ਪੁਆ. ਕੋ.)

**ਨਕੰਦਾ,** (ਕਾਂਗ.)ਪੁ. ਚਾਵਲਾਂ ਦੀ ਇਕ ਕਿਸਮ (ਮ. ਸਿੰ.)

**ਨਕਦੀ,** [ਨਕਦ+ਈ] ਇ.
੧. ਉਹ ਧਨ ਜੋ ਸਿੱਕਿਆਂ ਦੇ ਰੂਪ ਵਿਚ ਹੋਵੇ, ਨਕਦ;
੨. ਉਹ ਰਕਮ ਜਿਸ ਦੀ ਅਦਾਇਗੀ ਤੁਰਤ ਕੀਤੀ ਜਾਵੇ, ਰੋਕੜ

**ਨਕਬ,** [ਅਰ. ਨਕ਼ਬ نقب ] ਇ.
ਪਾੜ, ਸੰਨ੍ਹ

**ਨਕਬਾਦਿਆ,** ਵਿ. ਮਧਰਾ, ਨਾਟਾ, ਗਿੱਠਾ (ਪੁਆ. ਕੋ.)

**ਨਕੰਮੜਾ,** [ਨਕੰਮ=ਨਿਕੰਮ+ੜਾ] ਵਿ. ਨਿਕੰਮਾ

**ਨਕੰਮਾ,** ਵਿ. ਵੇਖੋ ਨਿਕੰਮਾ

-ਨਕੰਮਾਪਣ, ਪੁ. ਵੇਖੋ ਨਿਕੰਮਾਪਣ

-ਨਕੰਮੀ ਜੱਟੀ ਉੱਨੇ ਵੇਲ, ਅਖੌ.
ਜਦੋਂ ਕੋਈ ਆਦਮੀ ਫ਼ਜ਼ੂਲ ਕੰਮ ਕਰ ਰਿਹਾ ਹੋਵੇ, ਤਾਂ ਕਹਿੰਦੇ ਹਨ

**ਨਕਰਮਣ,** [ਨ+ਕਰਮ+ਣ] ਵਿ. ਇ.
ਭੈੜੇ ਕਰਮਾਂ ਵਾਲੀ, ਮੰਦੇ ਭਾਗਾਂ ਵਾਲੀ

**ਨਕਰਮਾ,** [ਨ+ਕਰਮ+ਆ] ਵਿ. ਪੁ.
ਬਦਨਸੀਬ, ਭੈੜੀ ਕਿਸਮਤ ਵਾਲਾ, ਮੰਦ ਭਾਗਾ

**ਨਕਰਮੀ,** [ਨ+ਕਰਮ+ਈ]
ਵਿ. ਪੁ. ਭੈੜੇ ਕਰਮਾਂ ਵਾਲਾ, ਅਭਾਗਾ, ਮੰਦਭਾਗਾ
ਇ. ਬਦਕਿਸਮਤੀ, ਬਦਨਸੀਬੀ

**ਨਕਰਾ,** [ਫ਼ਾ. ਨੁਕਰਾ نقره ] ਪੁ.
੧. ਚਾਂਦੀ;
੨. ਚਿੱਟਾ ਰੰਗ :
''ਰੰਗਾ ਰੰਗ ਹੋਈ ਗੁਲਕਾਰੀ, ਚਾਂਦੀ ਨਕਰਾ ਜ਼ਰ ਦੀ''
(ਮਹਿਰਾਜ ਨਾਮਾ-ਕਾਦਰਯਾਰ)

**ਨਕਲ,** [ਅਰ. ਨਕ਼ਲ نقل ] ਇ.
੧. ਉਤਾਰਾ, ਕਾਪੀ;
੨. ਕਿਸੇ ਵਾਂਗੂ ਕਰਨ ਦੀ ਕਿਰਿਆ, ਸਾਂਗ, ਰੀਸ;
੩. ਇਕ ਤਰ੍ਹਾਂ ਦਾ ਨਾਟਕ ਜਿਸ ਵਿਚ ਕਿਸੇ ਦ੍ਰਿਸ਼ ਦੀ ਹੂਬਹੂ ਝਾਕੀ ਦੱਸੀ ਜਾਂਦੀ ਹੈ (ਕਾ.)
(ਲਾ. ਕ੍ਰਿ. ਉਤਾਰਨਾ, ਕਰਨਾ, ਲਾਉਣਾ)

-ਨਕਲ ਕਰਨਾ, ਮੁਹਾ. ਸਾਂਗ ਧਾਰਨਾ

-ਨਕਲਕਾਰ, ਪੁ. ਨਕਲਨਵੀਸ

-ਨਕਲ-ਦਰ-ਨਕਲ, ਇ. ਉਤਾਰੇ ਦਾ ਉਤਾਰਾ :
''ਇਕੋ ਨੁਸਖ਼ੇ ਦੀ ਨਕਲ ਦਰ ਨਕਲ ਜਾਪਦੀਆਂ ਹਨ''
(ਸੱਸੀ-ਸ਼ਾਨ)

-ਨਕਲ ਨਵੀਸ, ਪੁ. ਨਕਲ ਲਿਖਣ ਵਾਲਾ, ਨਕਲਕਾਰ

-ਨਕਲ ਨਵੀਸੀ, ਇ. ਨਕਲ ਲਿਖਣ ਦਾ ਕੰਮ

-ਨਕਲ ਮਾਰਨਾ, ਮੁਹਾ. ਪਰੀਖਿਆ ਵਿਚ ਵਿਦਿਆਰਥੀਆਂ ਦਾ ਇਕ ਦੂਜੇ ਤੋਂ ਪੁਛ ਕੇ ਜਾਂ ਇਕ ਦੂਜੇ ਦੀ ਕਾਪੀ ਤੋਂ ਵੇਖ ਕੇ ਜਵਾਬ ਲਿਖਣਾ

-ਨਕਲਾਂ ਕਰਨਾ, ਮੁਹਾ. ਮਖ਼ੌਲ ਉਡਾਉਣਾ, ਚਿੜ੍ਹਾਉਣਾ

**ਨੱਕਲ,** [ਨੱਕ+ਲ] ਵਿ. ਪੁ.
ਮੋਟੇ ਤੇ ਭੱਦੇ ਨੱਕ ਵਾਲਾ, ਨਕੌੜੂ (ਪੁ. ਕੋ.)

**ਨਕਲਸ,** ਪੁ. ਵੇਖੋ ਨੈਕਲਸ

**ਨਕਲ ਖਵਾਜਾ,** ਪੁ. ਗਿਲਟੀਆਂ ਦੀ ਸੋਜ ਦੀ ਇਕ ਦਵਾ (ਬਿ.)

**ਨਕਲਚੀ,** [ਨਕਲ+ਚੀ] ਪੁ.
ਨਕਲ ਕਰਨ ਵਾਲਾ, ਨਕਲ ਮਾਰਨ ਵਾਲਾ

**ਨਕਲਚੂ,** [ਨਕਲ+ਚੂ] ਪੁ.
ਨਕਲ ਕਰਨ ਵਾਲਾ, ਨਕਲ ਮਾਰਨ ਵਾਲਾ

**ਨਕਲੀ,** [ਨਕਲ+ਈ] ਵਿ.
ਬਣਾਉਟੀ, ਮਸਨੂਈ, ਜਾਹਲੀ

**ਨਕਲੀਆ,** [ਨਕਲ+ਈਆ] ਪੁ.
੧. ਨਕਲ ਉਤਾਰਨ ਵਾਲਾ, ਭੰਡ;
੨. ਨਕਲ ਲਿਖਣ ਵਾਲਾ, ਨਕਲਕਾਰ (ਮ. ਸਿੰ.)

**ਨਕੜ ਦਾਦਾ,** ਪੁ. ਦਾਦੇ ਦਾ ਦਾਦਾ, ਪੜਦਾਦੇ ਦਾ ਪਿਓ, ਲਕੜਦਾਦਾ

**ਨਕੜ ਦਾਦੀ,** [ਨਕੜਦਾਦ (ਾ)+ਈ] ਇ.
ਦਾਦੇ ਦੀ ਦਾਦੀ, ਪੜਦਾਦੇ ਦੀ ਮਾਂ, ਲਕੜ ਦਾਦੀ

**ਨਕੜ ਨਾਨਾ,** ਪੁ. ਪੜਨਾਨੇ ਦਾ ਪਿਓ, ਨਾਨੇ ਦਾ ਨਾਨਾ

**ਨਕੜ ਨਾਨੀ,** ਇ. ਪੜਨਾਨੀ ਦੀ ਮਾਂ, ਨਾਨੀ ਦੀ ਨਾਨੀ

**ਨੱਕਾ[1],** [ਹਿੰ. ਨਾਕਾ=ਸੜਕ ਦਾ ਅਖ਼ੀਰਲਾ ਸਿਰਾ, ਲਾਂਘਾ, ਸੂਈ ਦਾ ਛੇਕ, ਗਲੀ; ਸਿੰ. ਨਾਕੋ=ਲਾਂਘਾ, ਗਲੀ, ਸੂਈ ਦਾ ਛੇਕ; ਗੁ. ਨਾਕੁ=ਸੜਕ ਦਾ ਅਖ਼ੀਰਲਾ ਸਿਰਾ, ਲਾਂਘਾ, ਸੂਈ ਦਾ ਛੇਕ; ਮਰਾ. ਨਾਕੇਂ=ਉਹ ਥਾਂ ਜਿਥੇ ਦੋ ਸੜਕਾਂ ਮਿਲਦੀਆਂ ਹਨ] ਪੁ.:

੧. ਸੂਈ ਦਾ ਛੇਕ ਜਿਸ ਵਿਚ ਧਾਗਾ ਪਾਈਦਾ ਹੈ (ਲਾ. ਕ੍ਰਿ. ਪਰੋਣਾ);
੨. ਖਾਲ ਦਾ ਕੰਢਾ ਜਾਂ ਬੰਨਾ ਵਢ ਕੇ ਪਾਣੀ ਵਗਣ ਲਈ ਕੀਤਾ ਰਾਹ ਜਾਂ ਮੋਘਾ, ਮੂੰਹਾਂ (ਲਾ. ਕ੍ਰਿ. ਖੋਲ੍ਹਣਾ, ਛੱਡਣਾ, ਟੁੱਟਣਾ, ਤੋੜਨਾ, ਮੂੰਧਣਾ);
੩. ਕੰਢਾ, ਸਿਰਾ;
੪. ਗਲੀ;
੫. ਦਰਿਆ ਦਾ ਉੱਚਾ ਕਿਨਾਰਾ;
੬. ਝਨਾ ਦਰਿਆ ਦੀ ਵਾਦੀ ਅਤੇ ਬਾਰ ਦੇ ਇਲਾਕੇ ਨੂੰ ਵਖਰਾ ਕਰਨ ਵਾਲਾ ਕੰਢਾ (ਜਟਕੀ)


ਨੱਕਾ

–ਨੱਕਾ ਬੰਦ ਕਰਨਾ, (ਮੁਲ.) ਮੁਹਾ. ਕਿਆਰੀ ਵਿਚ ਜਾਂਦੇ ਪਾਣੀ ਦੇ ਮੂੰਹੇਂ ਨੂੰ ਮਿੱਟੀ ਨਾਲ ਬੰਦ ਕਰਨਾ (ਮ. ਸਿੰ.)

–ਨੱਕਾ ਮਾਰਨਾ, ਮੁਹਾ. ਕਿਆਰੀ ਵਿਚ ਜਾਂਦੇ ਪਾਣੀ ਦੇ ਮੂੰਹੇਂ ਨੂੰ ਮਿੱਟੀ ਨਾਲ ਬੰਦ ਕਰਨਾ

–ਨੱਕੇ ਮੋੜਨਾ, ਮੁਹਾ. ਕਿਆਰੇ ਦੇ ਨੱਕੇ ਤਰਤੀਬਵਾਰ ਖੋਲ੍ਹਣਾ ਅਤੇ ਬੰਦ ਕਰਨਾ :
"ਰੱਖ ਲੈ ਕਵਾਰੀ ਬਾਬਲਾ,
ਨੱਕੇ ਮੋੜੂੰਗੀ ਕਣਕ ਦੇ ਤੇਰੇ"
(ਢੋਲ ਨਿਸ਼ਾਨੀ-ਪ੍ਰੀਤਮ ਸਿੰਘ)

–ਪੱਕਾ ਨੱਕਾ, ਪੁ. ਸੀਮਿੰਟ ਚੂਨੇ ਆਦਿ ਦਾ ਬਣਿਆ ਪੱਕਾ ਨੱਕਾ ਜਿਸ ਵਿਚੋਂ ਲੰਘਣ ਵਾਲੇ ਪਾਣੀ ਨੂੰ ਲੋਹੇ ਦੀ ਪਤਰੀ ਜਾਂ ਲਕੜ ਦੇ ਫਟੇ ਨਾਲ ਰੋਕਿਆ ਜਾ ਸਕਦਾ ਹੈ

**ਨੱਕਾ²**, ਪੁ. ਲਾਹੌਰ ਤੋਂ ਦਖਣ ਰਾਵੀ ਅਤੇ ਸਤਲੁਜ ਦੇ ਮੱਧ ਦਾ ਦੇਸ਼

**ਨੱਕਾ³**, ਇ. ਖੇਡੀ ਜਾਣ ਵਾਲੀ ਖੇਡ ਵਿਚ ਕੌਡੀਆਂ ਨਾਲ ਚਾਰ ਚਾਰ ਕੌਡੀਆਂ ਦੇ ਸਮੂਹ ਨੂੰ ਗਿਣ ਕੇ ਬਾਕੀ ਬਚੀ ਇਕ ਕੌਡੀ

–ਨੱਕਾ ਪੂਰ, ਪੁ. ਇਕ ਪਰਕਾਰ ਦਾ ਜੂਆ ਜੋ ਕੌਡੀਆਂ ਨੂੰ ਮੁੱਠੀ ਵਿਚ ਲੁਕਾ ਕੇ ਖੇਡਦੇ ਹਨ

**ਨੱਕਾ⁴**, [ਨਲਕਾ] ਪੁ. ਬਾਂਸ ਜਾਂ ਨਲੀ (ਮ. ਸਿੰ.)

**ਨੱਕਾਂ**, ਇ. ਵੇਖੋ ਨੱਕਾ³ (ਪੋਠੋ. ਕੋ.)

–ਨੱਕਾਂ ਪੂਰ, ਪੁ. ਵੇਖੋ ਨੱਕਾ ਪੂਰ (ਪੋਠੋ. ਕੋ.)

**ਨਕਾਸ**, ਪੁ. ਵੇਖੋ ਨਿਕਾਸ (ਬਿ.)

**ਨਕਾਸ਼**, ਪੁ. ਵੇਖੋ ਨੱਕਾਸ਼ (ਲੁ. ਕੋ.)

–ਨਕਾਸ਼ੀ, ਇ. ਵੇਖੋ ਨੱਕਾਸ਼ੀ (ਬਿ.)

**ਨੱਕਾਸ਼**, [ਅਰ. ਨੱਕਾਸ਼ نقّاش √ਨਕ੍ਸ਼ نقش =ਚਿਤਰ] ਪੁ. ਨਕਾਸ਼ੀ ਕਰਨ ਵਾਲਾ, ਚਿੱਤਰਕਾਰ, ਚਿਤੇਰਾ :
"ਕਲਮ ਪਕੜ ਨੱਕਾਸ਼ ਨੇ ਤੁਰਤ ਅੱਵਲ,
ਸੂਰਤ ਓਸ ਦੀ ਲਿਖ ਤਿਆਰ ਕੀਤੀ"
(ਚੰਦਰ-ਬਦਨ)


ਨੱਕਾਸ਼

–ਨੱਕਾਸ਼ੀ, ਇ. ਨਕਾਸ਼ ਦਾ ਕੰਮ, ਚਿਤਰਕਾਰੀ :
"ਜੋ ਨੱਕਾਸ਼ੀ ਕੀਤੀ ਨਕਾਸ਼ ਗੁਲਕਾਰ"
(ਸੱਸੀ-ਗੁਲਾਮ ਰਸੂਲ)

**ਨਕਾਸੂ¹**, [ਨਕਾਸ=ਨੱਕਾਸ਼+ਊ] ਪੁ. ਨੱਕਾਸ਼, ਚਿਤਰਕਾਰ (ਬਿ.)

**ਨਕਾਸੂ²**, [ਨਕਾਸ=ਨਿਕਾਸ+ਊ] ਪੁ.
੧. ਬਾਹਰ ਜਾਣ ਵਾਲਾ ਮਾਲ;
੨. ਬਾਹਰ ਜਾਣ ਵਾਲੇ ਮਾਲ ਦਾ ਮਸੂਲ;
੩. ਦਰਿਆ ਜਾਂ ਨਹਿਰ ਵਿਚੋਂ ਕੱਢਿਆ ਹੋਇਆ ਨਾਲਾ

**ਨਕਾਹ**, [ਅਰ. ਨਿਕਾਹ نکاح ∠ਨਕਹ نکح =ਵਿਆਹ ਕਰਨਾ] ਪੁ. ਮੁਸਲਮਾਨਾਂ ਦੀ ਵਿਆਹ ਦੀ ਰਸਮ (ਲਾ. ਕ੍ਰਿ. ਪੜ੍ਹਨਾ)

–ਨਕਾਹ ਨਾਮਾ, ਪੁ. ਉਹ ਕਾਗ਼ਜ਼ ਜਿਸ ਤੇ ਨਕਾਹ ਦੀਆਂ ਸ਼ਰਤਾਂ ਆਦਿ ਲਿਖੀਆਂ ਜਾਂਦੀਆਂ ਹਨ

–ਨਕਾਹ ਬੰਨ੍ਹਣਾ, ਮੁਹਾ. ਮੌਲਵੀ ਜਾਂ ਮੁੱਲਾਂ ਦਾ ਵਿਆਹ ਪੜ੍ਹਾਉਣਾ

-ਨਕਾਹ ਮੁਤਾ, ਪੁ.
ਕੁਝ ਲੈ ਕੇ ਥੋੜ੍ਹੇ ਚਿਰ ਲਈ ਜੋ ਵਿਆਹ ਕੀਤਾ ਜਾਵੇ (ਮੁਸਲਮਾਨਾਂ ਵਿਚ) (ਬਿ.)

-ਨਕਾਹ ਵਿਚ ਲਿਆਉਣਾ, ਮੁਹਾ.
ਨਕਾਹ ਕਰਨਾ, ਵਿਆਹ ਕਰਨਾ

**ਨਕਾਹਤੀ,** [ਅਰ. ਨਕਾਹਤ نقاہت +ਈ] ਇ.
ਕਮਜ਼ੋਰੀ, ਨਤਾਕਤੀ (ਬਿ.)

**ਨਕਾਹੀ,** [ਫ਼ਾ. ਨਿਕਾਹੀ نکاہی ∠ਅਰ. ਨਿਕਾਹ نکاح ] ਵਿ.
ਉਹ ਇਸਤਰੀ ਜਿਸ ਦਾ ਨਿਕਾਹ ਹੋ ਗਿਆ ਹੈ (ਬਿ.)

**ਨਕਾਹੁਣਾ,** [ਨਿਕਾਹ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਨਕਾਹ ਕਰਨਾ, ਵਿਆਹੁਣਾ :
"ਮੇਰੇ ਘਰ ਔਲਾਦ ਨਾ ਕੋਈ
ਕਿਤਨੀਆਂ ਜ਼ਨਾਂ ਨਕਾਹੀਆਂ"

**ਨਕਾਣਾ,** ਪੁ. ਉਹ ਆਦਮੀ ਜਿਹੜਾ ਦੂਜਿਆਂ ਦੇ ਕੰਮ ਵਿਚ ਦਖ਼ਲ ਦੇਵੇ (ਬਿ.)

**ਨਕਾਣੀ,** [ਨਕਾਣ ( ਾ ]+ਈ] ਇ.
ਉਹ ਇਸਤਰੀ ਜੋ ਦੂਜਿਆਂ ਦੇ ਕੰਮਾਂ ਵਿਚ ਦਖ਼ਲ ਦੇਵੇ (ਬਿ.)

**ਨਕਾਤ,** [∠ਅਰ. ਨੁਕ੍ਰਾਤ نکات ] ਪੁ.
ਨੁਕਤਾ ਦਾ ਬਹੁਵਚਨ, ਨੁਕਤੇ, ਬਰੀਕੀਆਂ

**ਨੱਕਾਦ,** [ਅਰ. ਨੱਕ੍ਰਾਦ نقاد ] ਪੁ.
ਪਰਖ ਕਰਨ ਵਾਲਾ :
"ਉਹ ਬਹੁਤ ਵੱਡਾ ਨੱਕਾਦ ਏ"
(ਹੱਕ ਅੱਲਾ)

**ਨਕਾਫ਼ੀ,** ਵਿ. ਵੇਖੋ ਨਾਕਾਫ਼ੀ

**ਨਕਾਬ,** [ਅਰ. ਨਿਕਾਬ نقاب ∠ਅਰ. نقب =ਅਚਾਨਕ ਮਿਲ ਪੈਣਾ] ਇ.
ਮੂੰਹ ਢਕਣ ਦਾ ਸਿਰ ਤੋਂ ਗੱਲ੍ਹ ਤਕ ਦਾ ਕਪੜਾ


ਨਕਾਬ

-ਨਕਾਬ ਪੋਸ਼, ਪੁ. ਨਕਾਬ ਪਾਉਣ ਵਾਲਾ

**ਨਕਾਬਲ,** ਵਿ. ਵੇਖੋ ਨਾਕਾਬਲ

**ਨਕਾਰ,** [ਨ+ਕਾਰ] ਪੁ.
੧. ਨੰਨਾ ਅੱਖਰ;
੨. ਇਨਕਾਰ, ਨਾ (ਕਾ.)

**ਨਕਾਰਹ,** ਪੁ. ਵੇਖੋ ਨਗਾਰਾ
"ਹੁਣ ਤੂੰ ਜਾਣੀ ਸਿਰ ਤੇਰੇ ਤੇ
ਮੌਤ ਨਕਾਰਾ ਵੱਜਣਾ"
(ਸ਼ਾਹ ਬਹਿਰਾਮ-ਅਮਾਮ ਬਖ਼ਸ਼)

-ਨੱਕਾਰ ਖ਼ਾਨਾ, ਪੁ. ਵੇਖੋ ਨਗਾਰਖ਼ਾਨਾ

-ਨੱਕਾਰ-ਖ਼ਾਨੇ ਵਿਚ ਤੂਤੀ ਦੀ ਅਵਾਜ਼ ਕੌਣ ਸੁਣਦਾ ਹੈ, ] ਅਖੌ.
ਜਦੋਂ ਕਿਸੇ ਛੋਟੇ ਆਦਮੀ ਦੀ ਵੱਡੇ ਆਦਮੀਆਂ ਦੇ ਸਾਹਮਣੇ ਪੇਸ਼ ਨਾ ਚਲੇ ਤਾਂ ਕਹਿੰਦੇ ਹਨ

**ਨਕਾਰਾ[1],** [ਨ+ਕਾਰ+ਆ] ਵਿ.
੧. ਜੋ ਕੋਈ ਕੰਮ ਨਾ ਕਰੇ, ਨਿਕੰਮਾ, ਵਿਹਲਾ
੨. ਵਰਤੋਂ ਦੇ ਅਯੋਗ

-ਨਕਾਰਾਪਣ, ਪੁ. ਨਾਕਾਰਾ ਹੋਣ ਦਾ ਭਾਵ

**ਨਕਾਰਾ[2],** ਪੁ. ਵੇਖੋ ਨਗਾਰਾ (ਬਿ.)

**ਨਕਾਲ[1],** [ਅਰ. ਨੱਕਾਲ نقال ] ਪੁ.
੧. ਖੂਹ ਵਿਚੋਂ ਕੱਢਕੇ ਕਿਆਰੀਆਂ ਨੂੰ ਦਿੱਤੇ ਜਾਣ ਵਾਲੇ ਪਾਣੀ ਦੀ ਮਿਕਦਾਰ
(ਲਾ. ਕ੍ਰਿ. ਆਉਣਾ, ਮੁੱਕਣਾ)

-ਨਕਾਲ ਮਾਰਿਆ ਜਾਣਾ, ਮੁਹਾ.
ਪਾਣੀ ਦੇ ਲਗਾਤਾਰ ਵਹਾ ਦਾ ਟੁੱਟ ਜਾਣਾ

**ਨਕਾਲ[2],** [ਨਿਕਲਣਾ] ਪੁ.
੧. ਬਿਘਾ ਜਾਂ ਘੁਮਾ ਪ੍ਰਤੀ ਨਿਕਲੀ ਖੇਤ ਦੀ ਪੈਦਾਵਾਰ

**ਨੱਕਾਲ,** [ਅਰ. ਨੱਕਾਲ نقال ] ਪੁ.
ਨਕਲ ਉਤਾਰਨ ਵਾਲਾ, ਨਕਲੀਆ

**ਨੱਕਾਲੀ,** [ਫ਼ਾ. ਨੱਕਾਲੀ نقالی ∠ਅਰ. ਨੱਕਾਲ نقال +ਈ] ਇ.
ਨਕਲ ਕਰਨ ਦਾ ਭਾਵ ਜਾਂ ਕਿਰਿਆ

**ਨਕਾਲੀਆ,** [ਨਕਾਲ=ਨੱਕਾਲ+ਈਆ] ਪੁ.
ਨਕਲੀਆ, ਨਕਲ ਕਰਨ ਵਾਲਾ :
"ਭੰਡ ਭਗਤੀਏ ਨਕਲ ਨਕਾਲੀਏ ਭੀ
ਵਾਹ ਵਾਹ ਕਰਨ ਹੋਵੇ ਵਾਹ ਵਾਹ ਭੈਣਾਂ"
(ਦਿਲ ਖ਼ੁਰਸ਼ੀਦ-ਬਰਕਤ ਰਾਮ)

**ਨਕਿਆਣਾ**, [ਨਕ=ਨਿੱਕਾ+ਇਆਣਾ] ਵਿ.
ਨਿੱਕਾ ਜਿਹਾ, ਨਿੱਕਾ ਮੋਟਾ (ਪੋਠੋ. ਕੋ.)

**ਨੱਕੀ**[1], [ਨੱਕ (੧)+ਈ] ਇ.
ਨੱਕਾ ਪੂਰ ਦੀ ਖੇਡ ਦਾ ਇਕ ਪਾਸਾ ਜਿਸ ਵਿਚ ਉਦੋਂ ਦਾਉ ਆਉਂਦਾ ਹੈ ਜਦੋਂ ਕੌਡੀਆਂ ਦੇ ਗੰਡੇ ਗਿਣਕੇ ਇਕ ਬਚ ਰਹੇ

–ਨੱਕੀਪੂਆ, ਪੁ. ਵੇਖੋ ਨੱਕੀ ਪੂਰ :
"ਇਕ ਜੁਆਰੀ ਖੇਲਤ ਜੂਆ,
ਨਰਕਬੁੰਦ ਅਰ ਨੱਕੀ ਪੂਆ"
(ਹਕੀਮ ਦਰਵੇਸ਼)

–ਨੱਕੀ ਪੂਰ, ਪੁ. ਕੌਡੀਆਂ ਨਾਲ ਖੇਡਣ ਵਾਲੀ ਇਕ ਖੇਡ, ਨੱਕਾ ਪੂਰ

–ਨੱਕੀ ਮੁੱਠ, ਇ. ਨੱਕੀ ਪੂਰ ਵਿਚ ਕੌਡੀਆਂ ਨਾਲ ਭਰੀ ਹੋਈ ਮੁੱਠ ਜਿਹੜੀ ਖੇਡਦਿਆਂ ਹੋਇਆਂ ਸਾਹਮਣੇ ਰਖੀ ਜਾਂਦੀ ਹੈ (ਬਿ.)

**ਨੱਕੀ**[2], [ਨੱਕ (੧)[2]+ਈ] ਇ.
ਬਾਂਸ ਜਾਂ ਟੀਨ ਦੀ ਨਲੀ (ਬਿ.)

**ਨਕੀਬ**, [ਅਰ. ਨਕੀਬ نقیب ] ਪੁ.
ਅਮੀਰਾਂ ਤੇ ਬਾਦਸ਼ਾਹਾਂ ਦੇ ਅਗੇ ਅਗੇ ਚਲ ਕੇ ਉਹਨਾਂ ਦੇ ਜਸ ਗਾਉਣ ਵਾਲਾ, ਚੋਬਦਾਰ, ਹਰਕਾਰਾ

–ਨਕੀਬੀ, ਇ. ਨਕੀਬ ਦਾ ਕੰਮ

**ਨਕੀਰ**[1], [ਅਰ. ਨਕੀਰ نکیر ] ਪੁ.
ਮੁਸਲਮਾਨਾਂ ਅਨੁਸਾਰ ਇਨਸਾਨਾਂ ਦੀਆਂ ਬੁਰਾਈਆਂ ਲਿਖਣ ਵਾਲਾ ਫ਼ਰਿਸ਼ਤਾ :
"ਜਦੋਂ ਮੁਨਕਰ ਨਕੀਰ ਨੇ ਪਕੜ ਲੀਤਾ,
ਬੱਧੀ ਕਿਸੇ ਨੇ ਨਹੀਂ ਛੁਡਾਵਨੀ ਏ"
(ਰੂਪ ਬਸੰਤ-ਦੌਲਤ ਰਾਮ)

**ਨਕੀਰ**[2], [ਨਕਸੀਰ] ਇ. ਨਕਸੀਰ, ਨਸੀਰ

**ਨਕੁੱਝ**, [ਨ+ਕੁੱਝ] ਵਿ. ਜੋ ਕੁੱਝ ਨਹੀਂ

–ਨਕੁੱਝ ਜਾਣਨ, ਮੁਹਾ. ੧. ਟਿਚ ਸਮਝਣਾ;
ਘਿਰਨਾ ਕਰਨਾ;

**ਨਕੁਬਤਾ**, [ਨ+ਕੁਬਤ=ਕੁੱਵਤ+ਆ] ਵਿ.
ਨਤਾਕਤਾ (ਪੋਠੋ. ਕੋ.)

–ਨਕੁਬਤੀ, ਇ. ਨਤਾਕਤੀ, ਲਿੱਸਾਪਨ (ਪੋਠੋ. ਕੋ.)

**ਨਕੁਲ**[1], ਪੁ. ਪੰਜਾਂ ਪਾਂਡਵਾਂ ਵਿਚੋਂ ਚੌਥਾ ਪਾਂਡਵ ਜੋ ਮਾਦਰੀ ਦੀ ਕੁੱਖੋਂ ਜੰਮਿਆਂ ਸੀ

**ਨਕੁਲ**[2], [ਨਕਲ] ਇ. ਨਕਲ, ਮਜ਼ਾਖ, ਮਸ਼ਕਰੀ (ਜਟਕੀ)

**ਨਕੁੱਵਤ**, [ਨ+ਕੁਵੱਤ] ਵਿ. ਲਿੱਸਾ, ਕਮਜ਼ੋਰ:
"ਮੈਂ ਭੀ ਦੋਣ ਨਕੁੱਵਤ ਨਾਹੀਂ,
ਅਫ਼ਸਰ ਵਿਚ ਦਲੇਰਾਂ" (ਸੈਫ਼.)

**ਨਕੁੱਵਤਾ**, [ਨਕੁੱਵਤ+ਆ] ਵਿ. ਲਿੱਸਾ, ਕਮਜ਼ੋਰ

–ਨਕੁੱਵਤੀ, ਇ. ਕਮਜ਼ੋਰੀ, ਨਤਾਕਤੀ,
"ਕੋਈ ਆਖਦੇ ਬਹੁਤ ਨਕੁੱਵਤੀ ਹੈ
ਤਾਕਤਵਰ ਦਵਾ ਖ਼ੁਵਾਨ ਲੱਗੇ"
(ਰੂਪ ਬਸੰਤ-ਦੌਲਤ ਰਾਮ)

**ਨਕੂੜਾ**, [ਨਕ+ਊੜਾ] ਪੁ. ਨੱਕ ਦਾ ਇਕ ਰੋਗ (ਬਿ.)

**ਨੱਕੂ**[1], ਵਿ. ਵੱਡੇ ਨੱਕ ਵਾਲਾ, ਨੱਕਲ

**ਨੱਕੂ**[2], [ਸੰ. नक्र] ਪੁ. ਸੰਸਾਰ, ਮਗਰ ਮੱਛ (ਲੁ. ਕੋ.)

**ਨੱਕੂ**[3], ਪੁ. ਵਧੀਆ ਕਿਸਮ ਦੀ ਫੱਕ ਜਿਸ ਵਿਚ ਕੋਈ ਕੋਈ ਦਾਣਾ ਚਾਉਲਾਂ ਦੀ ਕਣੀ ਦਾ ਹੋਵੇ

**ਨਕੂਆ**, [ਨਕ=ਨੱਕ+ਊਆ] ਪੁ.
੧. ਨੱਕ;
੨. ਨੱਕ ਦਾ ਇਕ ਰੋਗ (ਬਿ.)

**ਨਕੇਰਨਾ**, [ਨਕੇਰ=ਨਕੇਲ+ਨਾ] ਪੁ.
ਉਹ ਰੱਸਾ ਜੋ ਵੇਲਣੇ ਜਾਂ ਖੂਹ ਵਗਦੇ ਪਸ਼ੂਆਂ ਨੂੰ ਪੈੜੋਂ ਜਾਂ ਪਰਾਣਿਉਂ ਬਾਹਰ ਨਹੀਂ ਜਾਣ ਦਿੰਦਾ

**ਨਕੇਲ**, [ਨਕ=ਨੱਕ+ਏਲ] ਇ.
੧. ਊਠ ਆਦਿ ਦੇ ਨੱਕ ਵਿਚ ਪਾਉਣ ਵਾਲੀ ਲਕੜੀ
੨. ਉਸ ਲਕੜ ਨਾਲ ਬੱਧੀ ਰੱਸੀ, ਮੁਹਾਰ


ਨਕੇਲ

–ਨਕੇਲ ਹੱਥ ਵਿਚ ਹੋਣਾ, ਮੁਹਾ. ਪੂਰੀ ਤਰ੍ਹਾਂ ਵੱਸ ਵਿਚ ਹੋਣਾ

–ਨਕੇਲ ਪਾ ਕੇ ਰਖਣਾ, ਮੁਹਾ.
ਕਾਬੂ ਵਿਚ ਰਖਣਾ, ਆਪਣੇ ਅਧੀਨ ਰਖਣਾ

–ਨੱਕ ਵਿਚ ਨਕੇਲ ਪਾਉਣਾ, ਮੁਹਾ.
ਵੱਸ ਵਿਚ ਕਰਨਾ; ਕਾਬੂ ਵਿਚ ਰਖਣਾ

**ਨਕੇਲਣਾ,** [ਨਕੇਲ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਮਾ.
ਵਸ ਵਿਚ ਕਰਨਾ, ਕੀਲਣਾ

**ਨਕੈਈ,** ਪੁ. ਜ਼ਿਲਾ ਲਾਹੌਰ ਦੇ ਦੱਖਣ ਪੱਛਮ ਇਲਾਕੇ ਦਾ ਵਸਨੀਕ ਆਦਮੀ (ਬਿ.)

–ਨਕੈਈ ਸਿੰਘ, ਪੁ. ਨਕਈ ਦੇ ਇਲਾਕੇ ਦਾ ਸਿੱਖ (ਬਿ.)

–ਨਕੈਈਆਂ ਦੀ ਮਿਸਲ, ਪੁ. ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿਚੋਂ ਇਕ ਮਿਸਲ ਦਾ ਨਾਂ (ਕਾ.)

–ਨਕੈਣ, ਇ. ਜ਼ਿਲਾ ਲਾਹੌਰ ਦੇ ਦੱਖਣ ਪੱਛਮੀ ਇਲਾਕੇ ਦੀ ਵਸਨੀਕ ਇਸਤਰੀ

**ਨੱਕੋ,** [ਨੱਕ+ਓ] ਵਿ. ਇ. ਲੰਮੇ ਨੱਕ ਵਾਲੀ

**ਨਕੋਈ,** [ਫ਼ਾ. ਨਿਕੋਈ نکوئی ] ਇ.
ਨੇਕੀ, ਚੰਗਿਆਈ (ਯੂਸਫ਼ ਜ਼ੁਲੈਖ਼ਾ)

**ਨਕੋਹੀ,** [ਫ਼ਾ. ਨਕੋਹੀਦਨ نکوہیدن =ਬੁਰਾ ਭਲਾ ਕਹਿਣਾ] ਇ.
ਬਦਨਾਮੀ, ਭੰਡੀ (ਜਟਕੀ)

**ਨਕੋਰ,** ਪੁ. ਨਵਾਂ ਦੇ ਪਿਛੇ ਆਉਣ ਵਾਲਾ ਇਕ ਸ਼ਬਦ ਜਿਵੇਂ ਨਵਾਂ ਨਕੋਰ

**ਨਕੋਰਹ,** (ਮੁਲ.) ਪੁ.
ਖੇਤ ਵਿਚੋਂ ਪਾਣੀ ਨਿਕਲਣ ਲਈ ਰੱਖੀ ਗਈ ਮੋਰੀ (ਮ. ਸਿੰ.)

**ਨਕੌੜ,** [ਨਕ=ਨੱਕ+ਔੜ] ਪੁ.
੧. ਘੋੜੇ ਦੇ ਮੂੰਹ ਉਤੇ ਪਾਏ ਜਾਣ ਵਾਲੇ ਸਾਜ਼ ਦੀ ਨੱਕ ਉਤੇ ਦੀ ਵਧਰੀ
੨. ਮੋਟੇ ਭੱਦੇ ਨੱਕ ਵਾਲਾ

-ਨਕੌੜ ਸੰਖ, ਪੁ. ਮੋਟੇ ਭਦੇ ਨੱਕ ਵਾਲਾ

**ਨਕੌੜਾ,** [ਨਕੌੜ+ਆ] ਪੁ.
੧. ਘੋੜੇ ਦੇ ਮੂੰਹ ਉਤੇ ਪਾਏ ਜਾਣ ਵਾਲੇ ਸਾਜ਼ ਦੀ ਨੱਕ ਉਤੇ ਦੀ ਵਧਰੀ
੨. ਮੋਟੇ ਭੱਦੇ ਨੱਕ ਵਾਲਾ





ਨਕੌੜਾ

–ਨਕੌੜਾ ਚਾੜ੍ਹਨਾ, } ਮੁਹਾ.
–ਨਕੌੜੀ ਚਾੜ੍ਹਨਾ, }
ਗੁੱਸੇ ਜਾਂ ਨਫ਼ਰਤ ਨਾਲ ਨੱਕ ਵੱਟਣਾ

–ਨਕੌੜਾ ਵੱਟਣਾ, ਮੁਹਾ.
ਗੁੱਸੇ ਜਾਂ ਨਫ਼ਰਤ ਨਾਲ ਨੱਕ ਚਾੜ੍ਹਨਾ

**ਨਕੌੜੂ,** [ਨਕੌੜ+ਊ] (ਮੁਲ.) ਵਿ. ਪੁ.
ਵੱਡੇ ਨੱਕ ਵਾਲਾ, ਨੱਕਲ

**ਨਖ[1],** [ਸੰ. नख] ਪੁ. ਨਹੁੰ, ਨਾਖ਼ੁਨ
"ਹਰਨਾਖਸੁ ਛੇਦਿਓ ਨਖ ਬਿਦਾਰ"
(ਬਸੰ. ਕਬੀਰ)

–ਨਖਸਿਖ, ਪੁ. ਵੇਖੋ ਨਖ ਸ਼ਿਖ (ਕਾ.)

–ਨਖਸ਼ਿਖ, ਪੁ.
੧. ਪੈਰ ਦੇ ਨਹੁੰਆਂ ਤੋਂ ਲੈ ਕੇ ਸਿਰ ਦੇ ਕੇਸਾਂ ਤਕ ਦੇ ਸਾਰੇ ਅੰਗ
੨. ਉਹ ਕਵਿਤਾ ਜਿਸ ਵਿਚ ਨਹੁੰਆਂ ਤੋਂ ਲੈ ਕੇ ਸਿਰ ਦੇ ਕੇਸਾਂ ਤਕ ਦੇ ਸਾਰੇ ਅੰਗਾਂ ਦਾ ਵਰਨਣ ਹੋਵੇ

**ਨਖ[2],** [ਫ਼ਾ. ਨਖ਼ نخ ] ਪੁ.
੧. ਬਰੀਕ ਰੇਸ਼ਮੀ ਧਾਗਾ
੨. ਚੰਗੀ ਕੁਲ ਵਾਲਾ ਆਦਮੀ

**ਨਖਸਮਣ,** [ਨ+ਖ਼ਸਮ+ਣ] ਇ.
੧. ਉਹ ਇਸਤਰੀ ਜਿਸ ਦਾ ਕੋਈ ਪਤੀ ਨਾ ਹੋਵੇ;
੨. ਜ਼ਨਾਨੀਆਂ ਨੂੰ ਕੱਢੀ ਜਾਣ ਵਾਲੀ ਇਕ ਗਾਲ੍ਹ

**ਨਖਸਮੜੀ,** [ਨ+ਖਸਮ+ੜੀ] ਇ. ਨਖਸਮਣ, ਨਖਸਮੀ :
"ਹੁਣ ਦੇਹ ਨਖਸਮੜੀ ਖਸਮ ਮੈਨੂੰ,
ਪਹਿਲੇ ਦੱਸਿਓ ਈ ਮਹੀਵਾਲ ਮੈਨੂੰ"
(ਸੋਹਣੀ-ਫ਼ਜ਼ਲਸ਼ਾਹ)

**ਨਖਸਮਾ,** ਵਿ. ਵੇਖੋ ਨਖਸਮਾਂ (ਬਿ.)

**ਨਖਸਮਾਂ,** [ਨ+ਖਸਮ+ਆਂ] ਵਿ.
ਜਿਸਦਾ ਕੋਈ ਮਾਲਕ ਨਾ ਹੋਵੇ

**ਨਖੱਟੂ,** [ਨ+ਖੱਟ∠ਖੱਟ (ਣਾ)+ਊ] ਵਿ.
ਜੋ ਕੁਝ ਵੀ ਕਮਾਈ ਨਾ ਕਰੇ, ਨਿਕੰਮਾਂ, ਵਿਹਲੜ, ਮਖੱਟੂ

**ਨਖੰਡ,** [ਨ+ਖੰਡ=ਹਿੱਸਾ] ਵਿ.
ਪੂਰਾ, ਠੀਕ ਪੂਰਾ, ਪੂਰੀ :
"ਅੱਧੀ ਰਾਤ ਨਖੰਡ ਵਿਹਾਣੀ"
(ਭਾ. ਗੁ.)

**ਨਖਤ੍ਰ,** ਪੁ. ਵੇਖੋ ਨਛੱਤਰ

**ਨਖੱਤਰਾ,** [ਨਖੱਤਰ+ਆ] ਵਿ.
੧. ਗ਼ਰੀਬ, ਬਦਨਸੀਬ;
੨. ਬੇਵਕੂਫ਼;
੩. ਨਿਕੰਮਾ

–ਐਤਰਾ ਨਖੱਤਰਾ, } ਵਿ.
–ਔਂਤਰਾ ਨਖੱਤਰਾ, }
ਬੇ-ਉਲਾਦਾ

**ਨਖੱਤ੍ਰਾ**, ਵਿ. ਵੇਖੋ ਨਖੱਤਰਾ

**ਨਖੱਤੜਾ**, [ਨਖੱਤਰਾ] ਵਿ. ਭੈੜਾ, ਚੰਦਰਾ :
"ਲੱਗ ਗਿਆ ਨਖੱਤੜਾ ਪੇਟ ਪਾਪੀ,
ਮੰਸਾ ਪੈ ਗਿਆ ਪੀਣ ਤੇ ਖਾਣ ਵਾਲਾ"
(ਜ਼ਿੰਦਗੀ ਬਿਲਾਸ-ਦਯਾ ਸਿੰਘ ਆਰਫ਼)

**ਨਖੱਤਾ**, [ਨਖੱਤਰਾ] ਵਿ. ਵੇਖੋ ਨਖੱਤਰਾ (ਬਿ.)

–ਔਂਤਾ ਨਖੱਤਾ, ਵਿ. ਵੇਖੋ ਔਂਤਰਾ ਨਖੱਤਰਾ

**ਨਖੰਧ**, ਵਿ. ਨਖਿੱਧ (ਜਟਕੀ)

**ਨਖਜਤ੍ਰ**, ਪੁ. ਵੇਖੋ ਨਛੱਤਰ :
"ਸਸੀਅਰ ਸੂਰ ਨਖਜਤ੍ਰ ਮਹਿ ਏਕੁ"
(ਸੁਖਮਨੀ)

**ਨਖਰਾ**, [ਫ਼ਾ. ਨਖ਼ਰਾ نخرہ ] ਪੁ.
੧. ਨਾਜ਼, ਚੁਹਲ, ਮਟਕ, ਮਜ਼ਾਜ, ਲਾਡ;
੨. ਖੇਖਣ, ਫਕਵੰਜ;
੩. ਹਾਸਾ, ਮਖੌਲ

–ਨਖਰਾ ਉੱਚਾ ਹੋਣਾ, ਮੁਹਾ. ਬਹੁਤ ਮਜਾਜ਼ ਹੋਣਾ

–ਨਖਰਾ ਤਿੱਲਾ, ਪੁ. ਲਾਡ, ਨਾਜ਼, ਚੁਹਲ (ਬਿ.)

–ਨਖਰੇ ਸੜਿਆ, ਪੁ. ਜੋ ਬਹੁਤੇ ਨਖਰੇ ਕਰੇ ਉਸ ਨੂੰ ਤਾਅਨੇ ਵਜੋਂ ਆਖਿਆ ਜਾਂਦਾ ਹੈ, ਨਖਰੇ ਸੜਾ

–ਨਖਰੇ ਸੜੀ, ਇ. ਉਹ ਇਸਤਰੀ ਜੋ ਬਹੁਤੇ ਨਖ਼ਰੇ ਕਰੇ

–ਨਖਰੇ ਸਾੜਨਾ, ਮੁਹਾ. ਬਹੁਤ ਜ਼ਿਆਦਾ ਨਾਜ਼-ਨਖਰਾ ਕਰਨਾ

–ਨਖਰੇ ਹੱਥਾ, ਪੁ. ਬਹੁਤ ਜ਼ਿਆਦਾ ਨਖਰੇ ਕਰਨ ਵਾਲਾ ਆਦਮੀ (ਮ. ਸਿੰ.)

–ਨਖਰੇ ਹੱਥੀ, ਇ. ਬਹੁਤ ਜ਼ਿਆਦਾ ਨਖ਼ਰੇ ਕਰਨ ਵਾਲੀ ਇਸਤਰੀ

–ਨਖਰੇ'ਚ ਆਉਣਾ, ਮੁਹਾ. ਮਗ਼ਰੂਰ ਹੋਣਾ, ਆਕੜ ਵਿਚ ਆਉਣਾ

–ਨਖਰੇ ਪੱਟਿਆ, ਪੁ. ਬਹੁਤ ਜ਼ਿਆਦਾ ਨਖਰੇ ਕਰਨ ਵਾਲਾ ਆਦਮੀ, ਨਖਰੇਬਾਜ਼

–ਨਖਰੇ ਪੱਟੀ, ਇ. ਉਹ ਇਸਤਰੀ ਜੋ ਆਪਣਿਆਂ ਨਖਰਿਆਂ ਤੇ ਮਸਤ ਰਹੇ

–ਨਖਰੇ ਪਿੱਟੀ, ਇ. ਵੇਖੋ ਨਖ਼ਰੇ ਪੱਟੀ

–ਨਖਰੇ ਬਾਜ਼, ਵਿ. ਪੁ. ਬਹੁਤ ਜ਼ਿਆਦਾ ਨਖ਼ਰੇ ਕਰਨ ਵਾਲਾ, ਨਖ਼ਰੀਲਾ

–ਨਖਰੇ ਬਾਜ਼ੀ, ਇ. ੧. ਚੁਹਲਪਣ, ਮਟਕਪੁਣਾ;
੨. ਧੋਖੇਬਾਜ਼ੀ

–ਨਖਰੇ ਬਾਜ਼ੋ, ਇ. ਨਖ਼ਰੇ ਬਾਜ਼ ਇਸਤਰੀ

–ਨਖਰੋ, ਇ. ਨਖ਼ਰੇ ਕਰਨ ਵਾਲੀ ਇਸਤਰੀ, ਨਖ਼ਰੇਬਾਜ਼ ਇਸਤਰੀ

–ਤੇਰੇ ਨਖਰੇ 'ਚ ਗਰਮ ਮਸਾਲਾ, ਅਖੌ. ਜਦੋਂ ਕਿਸੇ ਦੇ ਕੀਤੇ ਨਖਰੇ ਉਤੇ ਵਿਅੰਗ ਕਰਨਾ ਹੋਵੇ ਤਾਂ ਕਹਿੰਦੇ ਹਨ

**ਨਖਰੀਲਾ**, [ਨਖਰ (ਾ)+ਈਲਾ] ਵਿ.
ਨਖ਼ਰੇ ਕਰਨ ਵਾਲਾ, ਨਖ਼ਰੇਬਾਜ਼

**ਨਖਰੇਲੋ**, [ਨਖਰ (ਾ)+ਏਲੋ] ਇ.
੧. ਨਖਰੇ ਕਰਨ ਵਾਲੀ ਇਸਤਰੀ, ਚੋਂਚਲਹਾਰੀ, ਦੁਹਲਣ;
੨. ਧੋਖੇਬਾਜ਼ ਇਸਤਰੀ

**ਨਖ਼ਲ**, [ਅਰ. ਨਖ਼ਲ نخل ] ਪੁ.
੧. ਖਜੂਰ ਦਾ ਰੁੱਖ;
੨. ਰੁੱਖ, ਦਰਖਤ :
"ਬਾ ਉਹ ਨਖ਼ਲ ਮੁਰਾਦ ਖ਼ੁਦਾਵੰਦ
ਰਹਿਮਤ ਕੰਨੋਂ ਸਰਿਸ਼ਤੀ" (ਸੈਫ਼.)

**ਨਖ਼ਲਸਤਾਨ**, [ਫ਼ਾ. ਨਖ਼ਲਿਸਤਾਨ نخلستان ] ਪੁ.
੧. ਖਜੂਰਾਂ ਦੇ ਰੁਖਾਂ ਦਾ ਜੰਗਲ;
੨. ਥੱਲਾਂ ਵਿਚ ਉਹ ਥਾਂ ਜਿਥੇ ਬਹੁਤ ਸਾਰੇ ਰੁੱਖ ਹੋਣ

**ਨਖ਼ਵਤ**, [ਅਰ. ਨਖ਼ਵਤ نخوة ] ਇ.
ਹੰਕਾਰ, ਘੁਮੰਡ, ਗ਼ਰੂਰ

**ਨਖੜੰਮ**, [ਨਖੜੰਮਾ] ਵਿ. ਬੇਲੋੜਾ, ਨਿਕੰਮਾ :
"ਮੁਹੱਬਤ ਦੇ ਵਿਚ ਗਰਜ਼ ਨਖੜੰਮ ਹੈ,
ਕਸਾਈ ਦਾ ਮੰਦਰ 'ਚ ਕੀ ਕੰਮ ਹੈ"

**ਨਖੜੰਮਾ**, [ਨਿਕੰਮਾ] ਵਿ. ਜਿਸ ਨੂੰ ਕੋਈ ਕੰਮ ਕਾਰ ਨਹੀਂ, ਨਿਕੱਮਾਂ (ਬਿ.)

**ਨਖਾਸ**, [ਅਰ. ਨੱਖ਼ਾਸ نخاس ] ਪੁ.
ਜਿਥੇ ਘੋੜੇ ਤੇ ਡੰਗਰ ਵਿਕਣ, ਮਾਲ ਮੰਡੀ (ਬਿ.)

**ਨਖਾਂਦਾ**, [ਨ+ਖਾਂਦਾ] ਵਿ.
ਨਿਰਧਨ, ਗ਼ਰੀਬ, ਕੰਗਾਲ (L)

**ਨਖਾਰ**, [ਨਿਖਾਰ] ਪੁ. ਇ.
੧. ਨਿਖਾਰ (ਲਾ. ਕ੍ਰਿ. ਆਉਣਾ);
੨. ਸਾਬਣ, ਸੱਜੀ ਆਦਿ ਜਿਸ ਨਾਲ ਕਪੜੇ ਧੋਤੇ ਜਾਣ ਜਾਂ ਰੰਗ ਕੱਟਿਆ ਜਾਵੇ

**ਨਖਾਰਣਾ**, ਕ੍ਰਿ. ਸਕ. ਵੇਖੋ ਨਖਾਰਨਾ (ਮ. ਸਿੰ.)

**ਨਖਾਰਨਾ,** ਕ੍ਰਿ. ਸਕ. ਵੇਖੋ ਨਿਖਾਰਨਾ (ਬਿ.)

**ਨਖਾਰਾ,** [ਨਖਾ=ਨੱਕਾ=ਸੂਈ ਦਾ ਛੇਕ+ਰਾ] ਪੁ.
੧. ਸਲਾਈ ਨਾਲ ਧਾਗਾ ਗੁੰਦਣ ਦਾ ਕੰਮ (ਲਾ. ਕ੍ਰਿ. ਲਾਉਣਾ) (ਬਿ.)
੨. ਸੂਈ ਦਾ ਨੱਕਾ (ਪੁਆ. ਕੋ.)

**ਨਖਾਲਸ,** [ਖਾਲਸ ਵਿਚ ਨ ਦਾ ਆਗਮ] ਵਿ.
ਖਰਾ, ਸ਼ੁੱਧ, ਜਿਸ ਵਿਚ ਖੋਟ ਜਾਂ ਮੇਲ ਨਹੀਂ, ਨਿਖਾਲਸ

**ਨਖਿਅਤ੍ਰ,** ਪੁ. ਵੇਖੋ ਨਛੱਤਰ :
"ਨਖਿਅਤ੍ਰ ਸਸੀਅਰ ਸੂਰ ਧਿਆਵਹਿ"
(ਆਸਾ ਛੰਤ ਮ: ੫)

**ਨਖਿੱਝ,** [ਨ+ਖਿਝ∠ਖਿੱਝਣਾ] ਵਿ.
ਜੋ ਕਦੀ ਨਾ ਖਿੱਝੇ, ਅਣਖਿੱਝ (ਪੁਆ. ਕੋ.)

**ਨਖਿੱਧ,** [ਸੰ. निषिद्ध] ਵਿ.
੧. ਭੈੜਾ, ਬੁਰਾ, ਨਿਕੰਮਾਂ, ਘਟੀਆ;
੨. ਅਪਵਿੱਤਰ

**-ਨਖਿੱਧ ਚਾਕਰੀ ਭੀਖ ਦੁਆਰ,** ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਨੌਕਰੀ ਕਰਨਾ ਭਿਖਿਆ ਮੰਗਣ ਦੇ ਬਰਾਬਰ ਹੈ, ਤਾਂ ਕਹਿੰਦੇ ਹਨ

**-ਨਖਿੱਧਪੁਣਾ,** ਪੁ. ਕਮੀਨਾਪਣ, ਘਟੀਆਪਣ

**ਨਖਿੰਧ,** ਵਿ. ਵੇਖੋ ਨਖਿੱਧ (ਪੋਠੋ. ਕੋ.)

**ਨਖੀਣ,** ਵਿ. ਵੇਖੋ ਨਖੀਣਾ

**ਨਖੀਣਾ,** [ਖੀਣਾ ਵਿਚ ਨ ਦਾ ਆਗਮ] ਵਿ.
ਨਿਢਾਲ, ਦੁਰਬਲ, ਕਮਜ਼ੋਰ

**ਨਖੁੱਟ,** [ਨਖੁੱਟਣਾ] ਵਿ.
ਖ਼ਤਮ ਹੋਇਆ ਹੋਇਆ; ਮੁਕਿਆ ਹੋਇਆ (ਸ਼ਾਹ ਪੁਰੀ)

**-ਨਖੁੱਟ ਗਿਆ,** ਪੁ. ਇਸ ਤਰ੍ਹਾਂ ਦੀ ਗਾਲ੍ਹ ਜਿਸ ਦਾ ਅਰਥ ਹੈ ਤੂੰ ਮਰ ਜਾ (ਸ਼ਾਹ ਪੁਰੀ)

**ਨਖੁੱਟਣਾ,** [ਨਿਖੁੱਟਣਾ] ਕ੍ਰਿ. ਅਕ. ਮੁੱਕਣਾ, ਖ਼ਤਮ ਹੋਣਾ

**-ਨਖੁੱਟਿਆ,** ਵਿ. ਮੁਕਿਆ ਹੋਇਆ, ਖ਼ਤਮ ਹੋਇਆ ਹੋਇਆ

**ਨਖੁਦ,** [ਫ਼ਾ. ਨਖ਼ੁਦ نخود ] ਪੁ.
ਛੋਲਿਆਂ ਦਾ ਦਾਣਾ

**ਨਖੁਨ[1],** [ਫ਼ਾ. ਨਾਖ਼ੁਨ ناخن ਟ. ਕ. ਸੰ. नख] ਪੁ.
੧. ਨਹੁੰ, ਨਹੁੰਦਰ;
੨. ਖੁਰ ਦਾ ਅਗਲਾ ਹਿੱਸਾ;
੩. ਨਹੁੰ ਵਰਗੀ ਇਕ ਸਿੱਪੀ (ਬਿ.)

**ਨਖੁਨ[2],** ਪੁ. ਨਖੁਨਾ (ਬਿ.)

**ਨਖੁਨਾ,** [ਫ਼ਾ. ਨਾਖ਼ੁਨਾ ناخنہ ] ਪੁ.
ਅੱਖਾਂ ਦਾ ਇਕ ਰੋਗ

**ਨਖੇਧ,** [ਸੰ. निषेध] ਪੁ.
ਕਿਸੇ ਗਲ ਦਾ ਖੰਡਨ ਕਰਨ ਦਾ ਭਾਵ

**ਨਖੇਧਣਾ,** [ਨਖੇਧੀ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਮਾ.
ਨਿੰਦਣਾ, ਭੰਡਣਾ

**ਨਖੇਧੀ,** [ਨਖੇਧ+ਈ] ਇ. ਨਿੰਦਿਆ, ਬੁਰਾਈ

**ਨਖੇੜਕ,** [ਨਖੇੜ (ਨਖੇੜ (ਨਾ))+ਕ] ਵਿ. ਪੁ.
ਵਖਰਾ ਕਰਨ ਵਾਲਾ, ਨਖੇੜੂ

**ਨਖੇੜਣ,** ਕ੍ਰਿ. ਸਕ. ਵੇਖੋ ਨਖੇੜਨਾ (ਸ਼ਾਹਪੁਰੀ)

**ਨਖੇੜਣਾ,** ਕ੍ਰਿ. ਸਕ. ਵੇਖੋ ਨਖੇੜਨਾ (ਮ. ਸਿੰ.)

**ਨਖੇੜਨਾ,** [ਨਿਖੜਨਾ] ਕ੍ਰਿ. ਸਕ.
੧. ਵੱਖ ਵੱਖ ਕਰਨਾ, ਜੁਦਾ ਕਰਨਾ, ਅੱਡ ਅੱਡ ਕਰਨਾ;
੨. ਜਾਂਚਣਾ, ਪਰਖਣਾ

**ਨਖੇੜਵਾਂ,** [ਨਖੇੜ (ਨਖੇੜ (ਨਾ)+ਵਾਂ] ਵਿ. ਨਿਖੜਵਾਂ

**-ਨਖੇੜਵਾਂਪਣ,** ਪੁ. ਵੱਖਰਾਪਣ, ਅੱਡਰਾਪਣ

**ਨਖੇੜਾ,** [ਨਖੇੜ ਨਖੇੜ (ਨਾ)+ਆ] ਪੁ.
ਜੁਦਾਈ, ਵਿਛੋੜਾ

**ਨਖੇੜੂ,** [ਨਖੇੜ ਨਖੇੜ (ਨਾ)+ਊ] ਵਿ.
ਨਖੇੜਨ ਵਾਲਾ, ਵਖਰਾ ਕਰਨ ਵਾਲਾ

**ਨਗ[1],** [ਫ਼ਾ. ਨਗੀਨਾ نگینہ ] ਪੁ.
੧. ਮੁੰਦਰੀ ਆਦਿ ਵਿਚ ਜੜ੍ਹਿਆ ਜਾਣ ਵਾਲਾ ਕੀਮਤੀ ਪੱਥਰ, ਨਗੀਨਾ, ਥੇਵਾ
੨. ਅਦਦ, ਗਿਣਤੀ

**ਨਗ[2],** [ਸੰ. नग] ਪੁ. ਪਰਬਤ, ਪਹਾੜ (ਬਿ.)

**ਨੰਗ[1],** [ਸੰ. नग्न]
ਵਿ. ੧. ਗਰੀਬ, ਕੰਗਾਲ;
੨. ਬੇਸ਼ਰਮ;
੩. ਗੁਸਤਾਖ਼
ਪੁ. ਨੰਗੇਜ, ਨੰਗਾਪਣ

**-ਨੰਗਸ਼ਾਹ,** ਪੁ. ਬਿਲਕੁਲ ਕੰਗਾਲ

**-ਨੰਗ ਹੋਣਾ,** ਮੁਹਾ. ਬੇਸ਼ਰਮ ਹੋਣਾ, ਗ਼ਰੀਬ ਹੋਣਾ

**-ਨੰਗ ਕਰਨਾ,** ਮੁਹਾ. ਬਹੁਤ ਗ਼ਰੀਬ ਕਰ ਦੇਣਾ

**-ਨੰਗ ਧੜੰਗਾ,** ਵਿ.
ਬਿਲਕੁਲ ਨੰਗਾ, ਅਲਫ਼ ਨੰਗਾ (ਬਿ.)

**-ਨੰਗ ਧੜੱਲ,** ਵਿ.
੧. ਗ਼ਰੀਬ, ਕੰਗਾਲ
੨. ਨੰਗਾ, ਅਲਫ਼ ਨੰਗਾ (ਬਿ.)

–ਨੰਗ ਪੁੱਤ ਚੋਰਾਂ ਵਿਚ ਖੇਲੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਉਹ ਮਨੁੱਖ ਜਿਸ ਦੇ ਕੋਲ ਕੋਈ ਰੁਪਇਆ ਪੈਸਾ ਨਾ ਹੋਵੇ, ਉਹ ਨਿਧੜਕ ਹੋ ਕੇ ਜਿਥੇ ਮਰਜ਼ੀ ਜਾਣਾ ਚਾਹੇ ਜਾ ਸਕਦਾ ਹੈ, ਤਾਂ ਕਹਿੰਦੇ ਹਨ

-ਨੰਗ ਪੁਨੰਗਾ, ਵਿ.
ਬਿਲਕੁਲ ਨੰਗਾ, ਅਲਫ਼ ਨੰਗਾਂ, ਨੰਗਾ ਧੜੰਗਾ,
"ਸਾਡੀ ਨੰਗ ਪੁਨੰਗਿਆਂ ਰਾਤ ਨਿਕਲੇ
ਨਹੀਂ ਲੱਕ ਨੂੰ ਲੱਭਦੀ ਲੀਰ ਅੜੀਏ"
(ਰਾਜਾ ਭਰਥਰੀ–ਕਾਲੀ ਦਾਸ)

–ਨੰਗ ਭੁੱਖ, ਇ. ਗ਼ਰੀਬੀ, ਨਿਰਧਨਤਾ

–ਨੰਗ ਮਲੰਗ, ਵਿ.
੧. ਨਿਰਧਨ, ਕੰਗਾਲ;
੨. ਨਿਰਲੱਜ

–ਨੰਗ ਮਨੰਗਾ, ਵਿ. ਵੇਖੋ ਨੰਗ ਮੁਨੰਗਾ

–ਨੰਗ-ਮੁਨੰਗਾ, ਵਿ. ਬਿਲਕੁਲ ਨੰਗਾ, ਅਲਫ਼ ਨੰਗਾ, ਨੰਗਾ ਧੜੰਗਾ:
"ਅਜ ਕਰਮ ਸਾਡੇ ਨੰਗ-ਮੁਨੰਗ ਖੇਡ ਖੇਡੇ"
(ਹਯਾਤੀ ਦੇ ਸੋਮੇ–ਸੁਖਪਾਲਵੀਰ ਸਿੰਘ ਹਸਰਤ)

**ਨੰਗ²**, [ਫ਼ਾ. ਨੰਗ ننگ ] ਪੁ. ਸ਼ਰਮ, ਲਜਿਆ

–ਨੰਗ ਨਮੂਸ, ਪੁ. ਪਤ, ਆਬਰੂ, ਇਜ਼ਤ (ਬਿ.)

–ਨੰਗ ਨਮੂਜ਼, ਪੁ. ਪਤ, ਆਬਰੂ, ਇਜ਼ਤ

–ਨੰਗ ਨਮੂਜ਼ ਡੋਬਣਾ, ਮੁਹਾ.
ਬਦਨਾਮੀ ਕਰਨਾ ਜਾਂ ਕਰਾਉਣਾ
"ਡੋਬਸੀ ਨੰਗ ਨਮੂਜ਼ ਕੀ ਹਾਸਲ
ਏਸ ਪਲੀਤ ਉਲਾਦੋਂ" (ਹਾਸ਼ਮ)

–ਨੰਗ ਨਾਮੂਸ, ਪੁ. ਵੇਖੋ ਨੰਗ ਨਮੂਸ

–ਨੰਗ ਨਾਮੂਸ ਰੋੜ੍ਹ ਛੱਡਣਾ, ਮੁਹਾ. ਇਜ਼ਤ ਗੁਆ ਲੈਣਾ
"ਇਕ ਦਿਨ ਨੰਗ ਨਾਮੂਸ ਨੂੰ ਰੋੜ੍ਹ ਛੱਡੇ,
ਘਰ ਵਿਚ ਰੱਖ ਨਾ ਕੁੜੀ ਮੁਟਿਆਰ ਜਿਹਾ"
(ਰਾਜਾ ਭਰਥਰੀ–ਕਾਲੀ ਦਾਸ)

**ਨੰਗ³**, ਪੁ. ਇਕ ਵੱਡੇ ਆਕਾਰ ਦਾ ਰੁੱਖ ਜਿਹੜਾ ਪੰਜਾਬ ਦੀਆਂ ਹਿਮਾਲਿਆ ਦੀਆਂ ਪਹਾੜੀਆਂ ਵਿਚ ਦਰਿਆ ਸਿੰਧ ਤਕ ਆਮ ਮਿਲਦਾ ਹੈ। ਇਸ ਦੀ ਲਕੜੀ ਦਾ ਕੋਲਾ ਬਰੂਦ ਵਿਚ ਪੈਂਦਾ ਹੈ ਤੇ ਪੱਤੇ ਬੱਕਰੀਆਂ ਆਦਿ ਖਾਂਦੀਆਂ ਹਨ (ਮ. ਕਿੰ.)

**ਨਗਜ**, [ਫ਼ਾ. ਨਗ਼ਜ਼ نغز ] ਵਿ.
ਉੱਤਮ, ਸ਼ਰੇਸ਼ਟ :
"ਨਗਜ ਤੇਰੇ ਬੰਦੇ" (ਭੈਰ. ਮ: ੧)

**ਨਗਜ਼ਕ**, [ਫ਼ਾ. ਨਗ਼ਜ਼ نغز =ਵਧੀਆ+ਕ ਇਹ ਸ਼ਬਦ ਫ਼ਾਰਸੀ ਵਿਚ ਵਧੀਆ ਅਰਥ ਵਿਚ ਹੈ। ਮਹਿਮੂਦ ਨੇ ਵਧੀਆ ਫਲ ਸਮਝ ਕੇ ਇਹ ਨਾਂ ਅੰਬ ਨੂੰ ਦਿੱਤਾ] ਪੁ. ਅੰਬ
"ਨਗਜ਼ਕ ਖੋੜ ਬਾਦਾਮ ਛੁਹਾਰੇ
ਲਟਕ ਰਹੇ ਹਨ ਗੋਸ਼ੇ" (ਸੈਫ਼.)

**ਨਗਣ**, ਇ. ਇਕ ਗਣ ਜਿਸਦੇ ਤਿੰਨੋਂ ਅੱਖਰ ਲਘੂ ਹੁੰਦੇ ਹਨ (ਕਾ.)

**ਨਗਦ**, ਪੁ. ਵਿ. ਵੇਖੋ ਨਕਦ (ਬਿ.)

–ਨਗਦ-ਬ-ਨਗਦੀ, ਕ੍ਰਿ. ਵਿ. ਵੇਖੋ ਨਕਦੋ ਨਕਦੀ

–ਨਗਦੋ ਨਗਦੀ, ਕ੍ਰਿ. ਵਿ. ਵੇਖੋ ਨਕਦੋ ਨਕਦੀ

**ਨਗੰਦਣਾ**, [ਨਗੰਦਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਤਲਾਈ, ਰਜ਼ਾਈ ਆਦਿ ਨੂੰ ਖੰਧੂਈ ਨਾਲ ਮੋਟੇ ਮੋਟੇ ਤੋਪੇ ਲਾਉਣਾ

**ਨਗੰਦਵਾਉਣਾ**, [ਨਗੰਦਣਾ] ਕ੍ਰਿ. ਪ੍ਰੇ.
ਨਗੰਦਣ ਦਾ ਕੰਮ ਕਰਾਉਣਾ (ਬਿ.)

**ਨਗੰਦਵਾਈ**, [ਨਗੰਦਵਾ (ਉਣਾ)+ਈ] ਇ.
ਨਗੰਦਣ ਦਾ ਕੰਮ ਜਾਂ ਮਜੂਰੀ

**ਨਗਦਾ**, [ਨਗਦ=ਨਕਦ+ਆ] ਪੁ. ਰੁਪਇਆ (ਬਿ.)

–ਨਗਦੇ, ਪੁ. (ਬਹੁ ਵਚਨ ਵਿਚ ਵਰਤਿਆ ਜਾਂਦਾ ਹੈ) ਰੁਪਈਏ

–ਨਗਦੇ ਕਰਨਾ, ਮੁਹਾ.
ਚੀਜ਼ ਵੇਚ ਕੇ ਨਕਦ ਮੁੱਲ ਲੈ ਲੈਣਾ (ਬਿ.)

**ਨਗੰਦਾ**, [ਫ਼ਾ. ਨਿਗੰਦਾ نگندہ ] ਪੁ.
ਰਜ਼ਾਈ ਤਲਾਈ ਆਦਿ ਵਿਚ ਰੂੰ ਭਰ ਕੇ ਲਾਇਆ ਗਿਆ ਤੋਪਾ (ਲਾ. ਕ੍ਰਿ. ਮਾਰਨਾ)





ਨਗੰਦਾ

–ਨਗੰਦੇ ਤੋੜਨਾ, ਮੁਹਾ.
ਅਜਿਹਾ ਕੰਮ ਕਰਨਾ ਕਿ ਹੱਦ ਹੋ ਜਾਣਾ ਕਮਾਲ ਕਰਨਾ,

**ਨਗੰਦਾਉਣਾ**, [ਨਗੰਦਣਾ] ਕ੍ਰਿ. ਪ੍ਰੇ.
ਨਗੰਦਣ ਦਾ ਕੰਮ ਕਰਾਉਣਾ

**ਨੰਗਦਾਉਣਾ,** ਕ੍ਰਿ. ਪ੍ਰੇ. ਵੇਖੋ ਨਗੰਦਾਉਣਾ (ਬਿ.)

**ਨਗੰਦਾਈ,** [ਨਗੰਦਾ (ਉਣਾ)+ਈ] ਇ.
ਨਗੰਦਣ ਦਾ ਕੰਮ ਜਾਂ ਮਜ਼ੂਰੀ

**ਨਗਦੀ,** ਇ. ਵੇਖੋ ਨਕਦੀ

**ਨਗਨ,** [ਸੰ. नग्न]
ਵਿ. ਨੰਗਾ
ਪੁ. ੧. ਨਾਗਾ ਸਾਧੂ;
੨. ਕਵਿਤਾ ਦਾ ਇਕ ਦੋਸ਼,
ਚਮਤਕਾਰ ਰਹਿਤ ਰਚਨਾ :
"ਅੰਧ ਜੁ ਬਧਰ ਪਿੰਗੁ ਨਗਨ ਮ੍ਰਿਤਕ ਛੰਦ"
(ਨਾ. ਪ੍ਰ.)

–ਨਗਨਤਾ, ਇ. ਨੰਗ, ਨੰਗੇਜ

**ਨੰਗਨੰਗੀ,** [ਨੰਗਨ ∠ ਸੰ. नग्न+ਅੰਗੀ] ਪੁ.
ਨੰਗੇ ਅੰਗਾਂ ਵਾਲਾ :
"ਇਕਿ ਨਗਨ ਫਿਰਹਿ ਨੰਗਨੰਗੀ"
(ਗਉ. ਮ: ੪)

**ਨਗਨਵਾਦ,** [ਨਗਨ+ਵਾਦ] ਪੁ.
ਇਕ ਮੱਤ ਜਿਸ ਦੇ ਅਨੁਸਾਰੀ ਬਿਲਕੁਲ ਨੰਗੇ ਰਹਿਣ ਦੇ ਵਿਸ਼ਵਾਸ਼ੀ ਹਨ

–ਨਗਨਵਾਦੀ, ਵਿ. ਨਗਨਵਾਦ ਦਾ ਅਨੁਸਾਰੀ

**ਨੰਗਨਾ,** [ਨੰਗ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
ਸ਼ਰਮਿੰਦਾ ਹੋਣਾ, ਲਜਿਤ ਹੋਣਾ :
"ਬਾਹੁੜਿ ਜੋਨਿ ਨ ਨੰਗਨਾ"
(ਮਾਰੂ ਸੋਲਹੇ ਮ: ੫)

**ਨਗਨੀਆਂ,** (ਮੁਲ.) ਇ. ਘੋੜੇ ਦੀ ਗਰਦਨ ਤੇ ਉਘੜੇ ਦੁਘੜੇ ਵਾਲਾਂ ਦੀ ਕਤਾਰ ਜਿਹੜੀ ਜੇ ਅਗੇ ਵਲ ਝੁਕੀ ਹੋਈ ਹੋਵੇ ਤਾਂ ਚੰਗੀ ਸਮਝੀ ਜਾਂਦੀ ਹੈ ਅਤੇ ਜੇ ਪਿਛੇ ਹੋਵੇ ਤਾਂ ਬਹੁਤ ਭੈੜੀ

**ਨਗ਼ਮਾ,** [ਫ਼ਾ. ਨਗ਼ਮਾ نغمہ ] ਪੁ.
ਗੀਤ, ਗਾਉਣ

–ਨਗ਼ਮਾ ਸਾਜ਼, ਪੁ. ਗਵਈਆ, ਗਾਇਕ

–ਨਗ਼ਮਾ ਰੇਜ਼, ਪੁ. ਗਾਉਣ ਵਾਲਾ, ਗਾਇਕ
(ਮੈਦਾਨੇ ਅਮਲ-ਮੁਨਸ਼ੀ ਪ੍ਰੇਮ ਚੰਦ)

**ਨਗਰ,** [ਸੰ. नगर] ਪੁ. ੧. ਸ਼ਹਿਰ;
੨. ਕਸਬਾ, ਪਿੰਡ

–ਨਗਰ ਕੀਰਤਣ, ਵਿ. ਵੇਖੋ ਨਗਰ ਕੀਰਤਨ (ਬਿ.)

–ਨਗਰ ਕੀਰਤਨ, ਪੁ. ਉਹ ਕੀਰਤਨ ਜੋ ਚਲ ਰਹੇ ਜਲੂਸ ਵਿਚ ਕੀਤਾ ਜਾਏ

–ਨਗਰ ਕੋਟ, ਪੁ. ਕਾਂਗੜਾ (ਜੋ ਮਸ਼ਹੂਰ ਪਹਾੜੀ ਸ਼ਹਿਰ ਹੈ) (ਬਿ.)

–ਨਗਰ ਪਾਲਕਾ, ਇ. ਮਿਊਂਸਪੈਲਿਟੀ

–ਨਗਰ ਪਿਤਾ, ਪੁ. ਨਗਰ ਪਾਲਕਾ ਦਾ ਮੈਂਬਰ,
ਮਿਊਂਸਪਲ ਕਮਿਸ਼ਨਰ

**ਨੱਗਰ,** [ਨਗਰ] ਪੁ. ਪਿੰਡ

–ਨੱਗਰ ਖੇੜਾ, ਪੁ. ੧. ਪਿੰਡ;
੨. ਸ਼ਹਿਰ (ਪੁਆ. ਕੋ.)

**ਨੱਗਰਵੱਲ,** ਇ. ਇਕ ਤਰ੍ਹਾਂ ਦੀ ਝਾੜੀ ਜਿਹੜੀ ਬਾਰੀ ਦੁਆਬ ਦੇ ਦਖਣੀ ਹਿੱਸੇ, ਖਿਉੜੇ ਦੀਆਂ ਪਹਾੜੀਆਂ ਅਤੇ ਸਿੰਧ ਦੇ ਪਾਰ ਆਮ ਮਿਲਦੀ ਹੈ (ਮ. ਸਿੰ.)

**ਨਗਰੀ,** [ਨਗਰ+ਈ]
ਵਿ. ਸ਼ਹਿਰ ਦਾ
ਇ. ੧. ਸ਼ਹਿਰ;
੨. ਕਸਬਾ
ਪੁ. ਸ਼ਹਿਰੀਆ (ਬਿ.)

**ਨਗਰੋਟਾ,** [ਨਗਰ+ਓਟਾ] ਪੁ.
ਛੋਟਾ ਸ਼ਹਿਰ, ਕਸਬਾ (ਬਿ.)

**ਨੰਗਲ,** ਪੁ. ਜ਼ਿਲਾ ਹੁਸ਼ਿਆਰਪੁਰ ਦਾ ਇਕ ਮਸ਼ਹੂਰ ਸਥਾਨ ਜਿਥੇ ਰਸਾਇਣਕ ਖਾਦ ਦਾ ਬੜਾ ਵੱਡਾ ਕਾਰਖ਼ਾਨਾ ਹੈ

**ਨੰਗਲਣਾ,** [ਨੰਗਲ=ਨਗਰ+ਣਾ] ਕ੍ਰਿ. ਸਕ.
ਸ਼ਹਿਰ ਵਸਾਉਣਾ (ਬਿ.)

**ਨੰਗਲਨਾ,** ਕ੍ਰਿ. ਸਕ. ਵੇਖੋ ਨੰਗਲਣਾ
(ਲੁ. ਕੋ.)

**ਨਗੱਲੜਾ,** [ਨੱਗਲ (੧)+ੜਾ] ਵਿ.
੧. ਜੋ ਗਲ ਨਾ ਕਰ ਸਕੇ;
੨. ਜੋ ਜ਼ਬਾਨ ਦਾ ਪੱਕਾ ਨਾ ਹੋਵੇ

**ਨਗੱਲਾ,** [ਨ+ਗੱਲ+ਆ] ਵਿ.
੧. ਜੋ ਗੱਲ ਨਾ ਕਰ ਸਕੇ, ਜਿਸ ਨੂੰ ਗੱਲ ਕਰਨ ਦਾ ਢੰਗ ਨਾ ਆਵੇ;
੨. ਜੋ ਜ਼ਬਾਨ ਦਾ ਪੱਕਾ ਨਾ ਹੋਵੇ, ਬੇਜ਼ਬਾਨਾ :
"ਗੱਲ ਕਰਨਾ ਏਂ ਵਾਂਗ ਨੱਗਲਿਆਂ ਦੇ,
ਤੈਨੂੰ ਗੱਲ ਦਾ ਅਜੇ ਨਾ ਵੱਲ ਮੀਆਂ"
(ਹਕੀਕਤ)

**ਨਗਲੇਰ,** [ਫ਼ਾ. ਨਾਰਗੀਲ نارگیل ਦਾ ਵਰਣ ਵਿਪਰਜ] ਪੁ. ਹਰਾ ਖੋਪਾ, ਨਰੇਲ (ਪੋਠੋ. ਕੋ.)

**ਨਗੜ ਦਾਦਾ**, ਪੁ. ਵੇਖੋ ਨਕੜਦਾਦਾ :
"ਲਗੇ ਵਰਤਨਾ ਦੇਣ ਪਰਾਣੀਆਂ ਨੂੰ,
ਨਗੜ ਦਾਦਿਓ ਵਰਤੀਆਂ ਹੰਡੀਆਂ ਨੂੰ"
(ਰਾਜਾ ਭਰਥਰੀ-ਕਾਲੀਦਾਸ)

**ਨਗੜ ਦਾਦੀ**, ਪੁ. ਵੇਖੋ ਨਕੜ ਦਾਦੀ

**ਨਗੜ ਨਾਨਾ**, ਪੁ. ਵੇਖੋ ਨਕੜ ਨਾਨਾ :
"ਤੇਰੇ ਪਿਓ ਦਾਦੇ ਕੋਲੋਂ ਜੋਗ ਮੁਸ਼ਕਲ,
ਨਾ ਉਮੈਦ ਤੇਰੇ ਨਗੜ ਨਾਨਿਉਂ ਓਏ"
(ਰਾਜਾ ਭਰਥਰੀ-ਕਾਲੀਦਾਸ)

**ਨਗੜ ਨਾਨੀ**, ਇ. ਵੇਖੋ ਨਕੜ ਨਾਨੀ

**ਨੰਗਾ**, [ਸੰ. नग्न+ਆ] ਵਿ.
੧. ਜਿਸ ਨੇ ਕਪੜੇ ਨਾ ਪਾਏ ਹੋਣ;
੨. ਉੱਘਾ (ਬਿ.)

–ਨੰਗਾ ਉਘੜਾ, ਵਿ. ਨੰਗਾ (ਪੋਠੋ. ਕੋ.)

–ਨੰਗਾ ਸਭ ਤੋਂ ਚੰਗਾ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਬੇਸ਼ਰਮ ਆਦਮੀ ਨੂੰ ਕਿਸੇ ਦਾ ਲਿਹਾਜ਼ ਨਹੀਂ ਹੁੰਦਾ ਤਾਂ ਕਹਿੰਦੇ ਹਨ

–ਨੰਗੀ ਹੋ ਕੇ ਕਤਿਆ ਸੂਤ
ਬੁੱਢੀ ਹੋ ਕੇ ਜੰਮਿਆ ਪੂਤ, } ਅਖੌ.
ਜਦੋਂ ਇਹ ਦਸਣਾ ਹੋਵੇ ਕਿ ਕੰਮ ਵੇਲੇ ਸਿਰ ਕਰਨਾ ਹੀ ਠੀਕ ਹੁੰਦਾ ਹੈ, ਤਾਂ ਕਹਿੰਦੇ ਹਨ

–ਨੰਗਾ ਹੋ ਕੇ ਨੱਚਣਾ, ਮੁਹਾ. ਬੇਸ਼ਰਮੀ ਤੇ ਉਤਰ ਆਉਣਾ

–ਨੰਗਾ ਹੋ ਖਲੋਣਾ, ਮੁਹਾ. ਬੇਸ਼ਰਮੀ ਤੇ ਉਤਰ ਆਉਣਾ

–ਨੰਗਾ ਹੋ ਜਾਣਾ,
–ਨੰਗਾ ਹੋਣਾ, } ਮੁਹਾ.
ਪਾਜ ਉਘੜ ਜਾਣਾ

–ਨੰਗਾ ਕਰ ਦੇਣਾ, ਮੁਹਾ. ਅਸਲੀਅਤ ਖੋਲ੍ਹ ਦੇਣਾ, ਸਚਾਈ ਜ਼ਾਹਰ ਕਰ ਦੇਣਾ

–ਨੰਗਾ ਚਿੜਾ, (ਪੁਆ.) ਵਿ. ਨੰਗਾ ਭੁੱਖਾ

–ਨੰਗਾ ਧੜੰਗਾ, ਵਿ. ਬਿਲਕੁਲ ਨੰਗਾ, ਅਲਫ਼ ਨੰਗਾ

–ਨੰਗਾਪਣ, ਪੁ. ਨੰਗਾ ਹੋਣ ਦਾ ਭਾਵ, ਨੰਗੇਜ

–ਨੰਗਾ ਬੁੱਟਾ, ਵਿ. ਜਿਸ ਨੇ ਕੋਈ ਗਹਿਣਾ ਨਾ ਪਾਇਆ ਹੋਵੇ

–ਨੰਗਾ ਭੁੱਖਾ, ਵਿ. ਰੋਟੀ ਕਪੜੇ ਤੋਂ ਆਤਰ, ਗ਼ਰੀਬ

–ਨੰਗਾ ਮੁੰਗਾ, ਵਿ. ਨੰਗ ਧੜੰਗਾ, ਨੰਗਾ ਮੁਨੰਗਾ

–ਨੰਗਾ ਮੁਨੰਗਾ, ਵਿ. ਬਿਲਕੁਲ ਨੰਗਾ, ਨੰਗਾ ਧੜੰਗਾ, ਅਲਫ਼ ਨੰਗਾ

–ਨੰਗੀ, ਵਿ. ਇ. ੧. ਜਿਸ ਤੇ ਕਪੜਾ ਆਦਿ ਨਾ ਪਿਆ ਹੋਵੇ, ਅਣਕੱਜੀ;
੨. ਉੱਘੀ (ਬਿ.)

–ਨੰਗੀਆਂ ਗਾਲਾਂ ਕੱਢਣੀਆਂ, ਮੁਹਾ.
ਗੰਦੀਆਂ ਗਾਲਾਂ ਕੱਢਣੀਆਂ

–ਨੰਗੀ ਤਲਵਾਰ, ਪੁ. ਨਿਡਰ ਆਦਮੀ (ਬਿ.)

–ਨੰਗੀ ਤਲਵਾਰ ਤੇ ਨੱਚਣਾ, ਮੁਹਾ.
ਬੜਾ ਹੌਸਲਾ ਵਿਖਾਉਣਾ

–ਨੰਗੀ ਧੋਸੀ ਕੈਹ
ਤੇ ਗੰਜੀ ਨਚੋੜਸੀ ਕੈਹ, } ਅਖੌ.
ਜਿਸ ਆਦਮੀ ਦੇ ਹੱਥ ਪਲੇ ਕੁਝ ਨਾ ਹੋਵੇ ਉਸ ਤੇ ਘਟਾਉਂਦੇ ਹਨ (ਪੋਠੋ. ਕੋ.)

–ਨੰਗੀ ਨਹਾਉਣਾ ਕੀ ਤੇ ਨਚੋੜਨਾ ਕੀ, ਅਖੌ.
ਜਿਸ ਆਦਮੀ ਦੇ ਹੱਥ ਪਲੇ ਕੁਝ ਨਾ ਹੋਵੇ ਉਸ ਤੇ ਘਟਾਉਂਦੇ ਹਨ :
"ਅਸਾਂ ਉਮਰ ਦਾ ਖ਼ਰਚ ਨਹੀਂ ਘੱਤ ਦੇਨਾ,
ਨੰਗੀ ਨਹਾਉਣਾ ਕੀ ਤੇ ਨਚੋੜਨਾ ਕੀ"
(ਰਾਜਾ ਭਰਥਰੀ-ਕਾਲੀਦਾਸ)

–ਨੰਗੀ ਨ੍ਹਾਵੇ ਕੀ ਨਚੋੜੇ ਕੀ, ਅਖੌ.
ਜਿਸ ਆਦਮੀ ਦੇ ਹਥ ਪਲੇ ਕੁਝ ਨਾ ਹੋਵੇ ਉਸ ਤੇ ਘਟਾਉਂਦੇ ਹਨ

–ਨੰਗੇ ਸਿਰ, ਕ੍ਰਿ. ਵਿ. ਸਿਰ ਤੇ ਪੱਗ ਆਦਿ ਨ ਹੋਣ ਦੀ ਅਵਸਥਾ ਵਿਚ

–ਨੰਗੇ ਹੋਣਾ, ਕ੍ਰਿ. ਸਮਾ. ਕਪੜੇ ਉਤਾਰਨਾ

–ਨੰਗੇ ਧੜ ਲੜਨਾ, ਮੁਹਾ. ਕਿਸੇ ਔਕੜ ਦਾ ਇਕੱਲਿਆਂ ਪੂਰੀ ਹਿੰਮਤ ਨਾਲ ਮੁਕਾਬਲਾ ਕਰਨਾ

–ਨੰਗੇ ਨੂੰ ਕੀ ਨੰਗ ਨਾਲ
ਕਾਲੇ ਨੂੰ ਕੀ ਰੰਗ ਨਾਲ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜੋ ਆਦਮੀ ਬੇਸ਼ਰਮੀ ਤੇ ਹੀ ਉਤਰ ਆਵੇ ਤਾਂ ਉਸ ਨੂੰ ਲੱਥੇ ਚੜ੍ਹੇ ਦੀ ਕੋਈ ਪਰਵਾਹ ਨਹੀਂ ਹੁੰਦੀ, ਉਦੋਂ ਕਹਿੰਦੇ ਹਨ

–ਨੰਗੇ ਪੈਰੀਂ, ਗਾਹ ਮਸੱਲੇ, ਰਾਹ ਛਡਕੇ ਔਝੜ ਚਲੇ
ਕਵਾਰੀ ਧੀ ਨੂੰ ਰਪਲ ਘਲੇ, ਇਹ ਤੀਨੋ ਰਾਹ ਕੁਲੱਲੇ, } ਅਖੌ.
ਜਦੋਂ ਇਹ ਦਸਣਾ ਹੋਵੇ ਕਿ ਨੰਗੇ ਪੈਰੀਂ ਗਾਹੁਣਾ, ਕੁਰਾਹੇ ਤੁਰਨਾ ਅਤੇ ਕੁਆਰੀ ਧੀ ਨੂੰ ਗਾਲ੍ਹ ਕਢਣਾ, ਇਹ ਤਿਨੋ ਭੈੜੀਆਂ ਗੱਲਾਂ ਹਨ, ਤਾਂ ਕਹਿੰਦੇ ਹਨ

–ਅਲਫ਼ ਨੰਗਾ, ਵਿ. ਜਿਸ ਦੇ ਸ਼ਰੀਰ ਤੇ ਬਿਲਕੁਲ ਹੀ ਕੋਈ ਕਪੜਾ ਨਾ ਹੋਵੇ, ਬਿਲਕੁਲ ਨੰਗਾ

–ਨੰਗਮ ਨੰਗਾ, ਵਿ. ਬਿਲਕੁਲ ਨੰਗਾ, ਅਲਫ ਨੰਗਾ

**ਨੰਗਾਸਣਾ**, [ਨੰਗ∠ਨੰਗਾ+ਆਸਣ=ਆਸਨ+ਆ] ਵਿ.
ਨੰਗੇ ਸਰੀਰ ਵਾਲਾ :
"ਘਾਇਲ ਹੋਇ ਨੰਗਾਸਣਾ ਬਖ਼ਤਰ ਵਾਲਾ ਨਵਾਂ ਨਰੋਆ"
(ਭਾ. ਗੁ.)

**ਨਗਾਹਣਾ, ਨਙਾਹਣਾ,** ] ਵਿ. ਵੇਖੋ ਨੰਗਾਹਣਾ (ਪੋਠੋ. ਕੋ.)

**ਨੰਗਾਹਣਾ,** ਵਿ. ਪੈਰੋਂ ਨੰਗਾ (ਪੋਠੋ. ਕੋ.)

**ਨਗਾਰ ਖ਼ਾਨਾ[1],** [ਫ਼ਾ. ਨਿਗਾਰਖ਼ਾਨਾ نگارخانہ ] ਪੁ. ਚਿਤਰ ਸ਼ਾਲਾ (ਹਵਾ ਦੇ ਹੌਕੇ-ਸੱਜਾਦ ਹੈਦਰ)

**ਨਗਾਰ ਖ਼ਾਨਾ[2],** [ਫ਼ਾ. ਨੱਕਾਰਖ਼ਾਨਾ نقارخانہ ] ਪੁ. ਉਹ ਥਾਂ ਜਿਥੇ ਨਗਾਰੇ ਵਜਾਏ ਜਾਂਦੇ ਹਨ

**ਨਗਾਰਚਣ,** [ਨਗਾਰਚ (ੀ)+ਣ] ਇ. ਨਗਾਰਾ ਵਜਾਉਣ ਵਾਲੀ ਇਸਤਰੀ (ਲੁ. ਕੋ.)

**ਨਗਾਰਚਨ,** ਇ. ਵੇਖੋ ਨਗਾਰਚਣ (ਬਿ.)

**ਨਗਾਰਚੀ,** [ਫ਼ਾ. ਨੱਕਾਰਚੀ نقارچی ] ਪੁ. ਨਗਾਰਾ ਵਜਾਉਣ ਵਾਲਾ ਆਦਮੀ

**ਨਗਾਰਾ,** [ਫ਼ਾ. ਨੱਕਾਰਾ نقارہ ] ਪੁ. ਦਮਾਮਾ, ਧੌਂਸਾ (ਬਿ.)



ਨਗਾਰਾ

–ਨਗਾਰਬੰਦ, ਪੁ. ਉਹ ਆਦਮੀ ਜਿਹੜਾ ਘੋੜੇ ਤੇ ਚੜ੍ਹ ਕੇ ਨਗਾਰਾ ਅਗੇ ਰੱਖ ਕੇ ਵਜਾਏ (ਕਾ.)

–ਨਗਾਰੇ ਚੋਟ ਲੱਗਣਾ, ਮੁਹਾ. ਕਿਸੇ ਲਸ਼ਕਰ ਜਾਂ ਜਥੇ ਨੂੰ ਚਲ ਪੈਣ ਜਾਂ ਹਮਲਾ ਕਰਨ ਦੀ ਸੂਚਨਾ ਦੇਣਾ

"ਵਜਿਆ ਧੌਂਸ ਟੁਰਿਆ ਡੇਰਾ ਲੱਗੀ ਚੋਟ ਨਗਾਰੇ" (ਸੈਫ਼.)

–ਨਗਾਰੇ ਦੀ ਚੋਟ ਨਾਲ, ਕ੍ਰਿ. ਵਿ. ਸਭ ਦੇ ਸਾਮ੍ਹਣੇ, ਐਲਾਨੀਆ, ਖੁਲ੍ਹਮ ਖੁਲ੍ਹਾ

–ਨਗਾਰੇ ਮੂਧੇ ਹੋ ਜਾਣਾ, ਮੁਹਾ. ੧. ਹਾਰ ਜਾਣਾ; ੨. ਕੰਗਾਲ ਹੋ ਜਾਣਾ (ਪੁਆ. ਕੋ.)

–ਨਗਾਰੇ ਮੂਧੇ ਕਰਨਾ, ਮੁਹਾ. ੧. ਹਰਾ ਦੇਣਾ; ੨. ਕੰਗਾਲ ਕਰ ਦੇਣਾ (ਪੁਆ. ਕੋ.)

–ਨਗਾਰੇ ਮੂਧੇ ਪੈਣਾ, ਮੁਹਾ. ੧. ਹਾਰ ਜਾਣਾ: ੨. ਕੰਗਾਲ ਹੋ ਜਾਣਾ; (ਪੁਆ. ਕੋ.)

–ਨਗਾਰੇ ਮੂਧੇ ਮਾਰਨਾ, ਮੁਹਾ. ੧. ਹਰਾ ਦੇਣਾ; ੨. ਕੰਗਾਲ ਕਰ ਦੇਣਾ (ਪੁਆ. ਕੋ.)

–ਨਗਾਰੇ ਮੂਧੇ ਵੱਜਣਾ (ਬੱਜਣਾ), ਮੁਹਾ.
੧. ਹਾਰ ਜਾਣਾ
੨. ਕੰਗਾਲ ਹੋ ਜਾਣਾ

**ਨਗਾਲ,** ਪੁ. ਵੇਖੋ ਨਗਾਲ[1] (ਪੁਆ. ਕੋ.)

–ਨਗਾਲ ਸੁੱਕਣਾ, ਕ੍ਰਿ. ਸਮਾ. ਪਾਣੀ ਦਾ ਵਹਾ ਬੰਦ ਹੋ ਜਾਣਾ (ਪੁਆ. ਕੋ.)

–ਨਗਾਲ ਟੁੱਟਣਾ, ਕ੍ਰਿ. ਸਮਾ. ਪਾਣੀ ਦਾ ਵਹਾ ਬੰਦ ਹੋ ਜਾਣਾ (ਪੁਆ. ਕੋ.)

–ਨਗਾਲ ਮਾਰਨਾ, ਕ੍ਰਿ. ਸਮਾ. ਪਾਣੀ ਦਾ ਵਹਾ ਬੰਦ ਹੋਣਾ (ਪੁਆ. ਕੋ.)

–ਨਗਾਲ ਮਾਰਨਾ, ਕ੍ਰਿ. ਸਮਾ. ਪਾਣੀ ਦਾ ਵਹਿਣ ਲਗਾਤਾਰ ਬੰਦ ਕਰਨਾ (ਪੁਆ. ਕੋ.)

**ਨਗਾਲੀ,** ਪੁ. ਨੜੀ ਦਾ ਅਗਲਾ ਹਿੱਸਾ (ਬਿ.)

**ਨਗੀਨ,** ਪੁ. ਵੇਖੋ ਨਗੀਨਾ

–ਨਗੀਨ ਕਰਨਾ, ਕ੍ਰਿ. ਸਮਾ. ਜੜ੍ਹਨਾ :

"ਕਰਕੇ ਮਿਸਲ ਗੁਲਜ਼ਾਰ ਗੁਲਸ਼ਨ
ਦੁਨੀਆਂ ਰੰਗਾ ਰੰਗ ਦੇ ਨਕਸ਼ ਨਗੀਨ ਕੀਤੇ" (ਰੋਡਾ ਜਲਾਲੀ)

**ਨਗੀਨਾ,** [ਫ਼ਾ. ਨਗੀਨਾ نگینہ ]
ਪੁ. ੧. ਮੁੰਦਰੀ ਆਦਿ ਵਿਚ ਪਾਇਆ ਜਾਣ ਵਾਲਾ ਕੀਮਤੀ ਪੱਥਰ, ਨਗ, ਥੇਵਾ
੨. ਜੋ ਚੀਜ਼ ਬਹੁ ਸਿਰ ਠੀਕ ਟਿਕੇ (ਲਾ. ਕ੍ਰਿ. ਜੜਨਾ)
ਵਿ. ਬਹੁਤ ਚੰਗਾ

–ਨਗੀਨਾ ਸਾਜ਼, ਪੁ. ਹੀਰਿਆਂ ਨੂੰ ਤਰਾਸ਼ ਕੇ ਅੰਗੂਠੀਆਂ ਆਦਿ ਵਿਚ ਜੜਨ ਵਾਲਾ

-ਨਗੀਨੇ ਵਰਗਾ, ਵਿ.
੧. ਠੀਕ ਜੜਿਆ ਹੋਇਆ
੨. ਨਿੱਕਾ ਜਿਹਾ
੩. ਸੋਹਣਾ

**ਨਗੀਰਾ**, ਪੁ. ਵੇਖੋ ਨਗੀਨਾ:
"ਸੀਨੇ ਵਿਚ ਨਗੀਰੇ ਵਾਂਗਰ ਤੇਰੀ ਮੁਹਬੱਤ ਜੜੀ ਪਈ ਹੈ"

**ਨਗੀਰੀ**, [ਨਗੀਰ+ਈ] ਇ.
ਛੋਟਾ ਨਗ, ਕੀਮਤੀ ਪੱਥਰ ਦਾ ਛੋਟਾ ਜਿਹਾ ਥੇਵਾ

**ਨਗੀਰੀਆਂ**, [ਸੁਨਿਆਰਾ] ਇ. ਇਕ ਗਹਿਣਾ

**ਨਗੁਰਾ**, ਵਿ. ਵੇਖੋ ਨਿਗੁਰਾ

**ਨਗੂੰ**, ਕ੍ਰਿ. ਵਿ. ਵੇਖੋ ਨਿਗੂੰ :
"ਨਜੀਬ ਉਲਾ ਖ਼ਾਂ ਕਰ ਰਹਿਆ ਸਿਰ ਨਗੂੰ"

**ਨਗੁਣਾ**, (ਨਿਗੁਣਾ] ਵਿ.
੧. ਮਮੂਲੀ, ਤੁੱਛ, ਨਿਗੂਣਾ
੨. ਬੇਪੜਦ (ਪੁਆ. ਕੋ.)

**ਨੰਗੇਜ**, [ਨੰਗ ( ਾ )+ਏਜ] ਪੁ.
੧. ਨੰਗਾ ਹੋਣ ਦਾ ਭਾਵ, ਨੰਗ,
੨. ਸਰੀਰ ਦੇ ਪੜਦੇ ਵਾਲੇ ਅੰਗ

-ਨੰਗੇਜਵਾਦ, ਪੁ. ਇਕ ਵਾਦ ਜਿਸ ਵਿਚ ਸਪਸ਼ਟ ਤੌਰ ਤੇ ਸਭ ਕੁਝ ਵਰਣਨ ਕਰ ਦਿਤਾ ਜਾਂਦਾ ਹੈ

**ਨੰਗੇਰਾ**, [ਨੰਗ ( ਾ )+ਏਰਾ] ਵਿ. ਨੰਗਾ

**ਨਗੋਈ**, (ਮੁਲ.) ਪੁ. ਚਾਵਲਾਂ ਦੀ ਇਕ ਕਿਸਮ (ਮ. ਸਿੰ.)

**ਨਗੌਡੀ**, ਵਿ. ਮਸਕੀਨ, ਆਜਜ਼, ਵਿਚਾਰਾ (ਬਿ.)

**ਨਗੌਰ**, ਪੁ. ਮਾਰਵਾੜ ਦੇ ਕਰੀਬ ਇੱਕ ਇਲਾਕਾ ਜਿਥੋਂ ਦੇ ਬਲਦ ਬਹੁਤ ਮਸ਼ਹੂਰ ਹਨ (ਬਿ.)

-ਨਗੌਰਾ, ਵਿ. ਨਗੌਰ ਦਾ, ਨਗੌਰ ਨਾਲ ਸਬੰਧਤ
ਪੁ. ਨਗੌਰ ਦਾ ਵਸਨੀਕ (ਮ. ਸਿੰ.)

-ਨਗੌਰੀ, ਵਿ. ਨਗੌਰ ਦਾ, ਨਗੌਰ ਨਾਲ ਸੰਬੰਧਤ
ਪੁ. ਉਚੇ ਖੜੇ ਸਿੰਗਾਂ ਵਾਲਾ ਧੌਲਾ ਬਲਦ

**ਨੰਘਣਾ**, ਕ੍ਰਿ. ਅਕ. ਵੇਖੋ ਲੰਘਣਾ (ਬਿ.)

**ਨੰਘਾਉਣਾ**, ਕ੍ਰਿ. ਸਕ. ਵੇਖੋ ਲੰਘਾਉਣਾ (ਬਿ.)

**ਨਘਾਸ**, [ਨਘ=ਨਿੱਘ+ਆਸ] ਪੁ. ਨਿੱਘ

-ਨਘਾਸ ਹੋਣਾ, ਮੁਹਾ. ਆਸਰਾ ਰਹਿਣਾ (ਪੁਆ. ਕੋ.)

**ਨਘਾਰ**, [ਨਘਾਰ (ਨਾ)] ਪੁ.
੧. ਡੋਬਾ
੨. ਮੁਸੀਬਤ, ਤਬਾਹੀ (ਲਾ. ਕ੍ਰਿ. ਪੈ ਜਾਣਾ, ਪੈਣਾ)(ਬਿ.)

-ਨਘਾਰ ਕੁੱਠਾ, ਵਿ. ਨਿਘਰ ਜਾਣਾ (ਇਕ ਗਾਲ੍ਹ) (ਪੁਆ. ਕੋ.)

**ਨਘਾਰਣਾ**, ਕ੍ਰਿ. ਸਕ. ਵੇਖੋ ਨਘਾਰਨਾ (ਮ. ਸਿੰ.)

**ਨਘਾਰਨਾ**, [ਨਿੱਘਰਨਾ) ਕ੍ਰਿ. ਸਕ.
੧. ਡੋਬਣਾ
੨. ਬਰਬਾਦ ਕਰਨਾ
੩. ਨਿਗਲਣਾ

**ਨਘਾਰਾ**, [ਨਘਾਰ∠ਨਘਾਰ (ਨਾ)+ਆ]
ਵਿ. ਨਿਘਰਿਆ ਹੋਇਆ (ਪੋਠੋ. ਕੋ.)
ਪੁ. ੧. ਡੋਬਾ,
੨. ਮੁਸੀਬਤ, ਤਬਾਹੀ
(ਲਾ. ਕ੍ਰਿ. ਪੈਣਾ) (ਬਿ.)

**ਨਘੋਚ**, ਪੁ. ਨੁਕਸ, ਢੁੱਚਰ

-ਨਘੋਚਾਂ ਕੱਢਣੀਆਂ, ਮੁਹਾ.
ਨੁਕਤਾਚੀਨੀ ਕਰਨਾ, ਨੁਕਸ ਕੱਢਣਾ

**ਨਘੋਚਣ**, [ਨਘੋਚ+ ( ਿ )+(ਣ)] ਇ.
ਨੁਕਸ ਕਢਣ ਵਾਲੀ ਇਸਤਰੀ
ਨੁਕਤਾਚੀਨੀ ਕਰਨ ਵਾਲੀ ਇਸਤਰੀ

**ਨਘੋਚੀ**, [ਨਘੋਚ+ਈ] ਵਿ.
ਹਰੇਕ ਕੰਮ ਆਦਿ ਵਿਚ ਨੁਕਸ ਕੱਢਣ ਵਾਲਾ,
ਨਗੋਚਾਂ ਕਢਣ ਵਾਲਾ, ਘੁੰਤਰੀ

**ਨਘੋਚੀਆ**, [ਨਘੋਚ+ਈਆ] ਪੁ.
ਹਰ ਚੀਜ਼ ਵਿਚ ਨੁਕਸ ਕਢਣ ਵਾਲਾ
ਜਿਸ ਦੇ ਕੋਈ ਚੀਜ਼ ਜਾਂ ਕੰਮ ਪਸੰਦ ਨਾ ਆਏ,
ਹੁੱਜਤੀ

**ਨਘੋਰਚੂ**, [ਨੰਘਾਰਨਾ ਤੋਂ] ਵਿ.
ਨਿਘਾਲ ਜਾਣ ਵਾਲਾ, ਹੜੱਪ

**ਨਘੋਰਨਾ**, [ਨਘਾਰਨਾ] ਕ੍ਰਿ. ਸਕ.
ਨਿਗਲਣਾ, ਹੜਪ ਕਰ ਜਾਣਾ, ਖਾ ਜਾਣਾ

**ਨਘੋਣਾ**, ਕ੍ਰਿ. ਸਕ. ਵੇਖੋ ਨੰਘਾਉਣਾ (ਪੁਆ. ਕੋ.)

**ਨੱਚਣ**, ਕ੍ਰਿ. ਅਕ. ਵੇਖੋ ਨੱਚਣਾ
"ਨੱਚਣੁ ਕੁਦਣੁ ਮਨ ਕਾ ਚਾਉ" (ਵਾਰ ਆਸਾ)

**ਨੱਚਣਾ**, [ਪ੍ਰਾ. ਣਚ੍ਚ; ਸੰ. नृत्य√नृत्=ਨੱਚਣਾ+ਣਾ]
ਕ੍ਰਿ. ਅਕ. ੧. ਤਾਲ ਤੇ ਲਯ ਅਨੁਸਾਰ ਸਰੀਰ ਦੇ ਅੰਗ ਹਿਲਾਉਣਾ,
੨. ਕੁੱਦਣਾ-ਟੱਪਣਾ
ਪੁ. ਨਾਚ, ਨਿਰਤ

-ਨੱਚ ਖਲੋਤੀ ਤੇ ਘੁੰਡ ਕਿਹਾ, ਅਖੌ.
ਵੇਖੋ ਨੱਚਣ ਲੱਗੀ ਤਾਂ ਘੁੰਡ ਕਾਹਦਾ

–ਨੱਚਣ ਲੱਗੀ ਤਾਂ ਘੁੰਡ ਕਾਹਦਾ, ਅਖੌ.
ਜਦੋਂ ਕੋਈ ਆਦਮੀ ਘਟੀਆ ਕਿਸਮ ਦਾ ਕੰਮ ਕਰਨ ਲੱਗ ਪਵੇ ਤੇ ਨਾਲੇ ਸ਼ਰਮ ਵੀ ਖਾਵੇ ਤਾਂ ਕਹਿੰਦੇ ਹਨ

–ਨੱਚਣਾ ਟੱਪਣਾ, ਕ੍ਰਿ. ਅਕ.
੧. ਲੁੱਡੀ ਪਾਉਣਾ,
੨. ਘੋੜੇ ਦਾ ਉਛਲਣਾ ਕੁੱਦਣਾ (ਮ. ਸਿੰ.)

–ਨੱਚਣੀ ਟੱਪਣੀ, ਇ. ਨੱਚਣ ਕੁੱਦਣ ਦਾ ਭਾਵ (ਮ. ਸਿੰ.)

–ਨੱਚ ਤਰੱਪਾ,
–ਨੱਚ ਤਰਾਪਾ, } ਇ.
ਨੱਚ, ਕੁੱਦ (ਪੋਠੋ. ਕੋ.)

–ਨੱਚ ਨਾ ਜਾਣੇ ਵਿਹੜਾ ਵਿੰਗਾ, ਅਖੌ.
ਜਦੋਂ ਕਿਸੇ ਵਿਅਕਤੀ ਨੂੰ ਕੋਈ ਕੰਮ ਕਰਨਾ ਨਾ ਆਉਂਦਾ ਹੋਵੇ ਪਰ ਬਹਾਨੇ ਲਾਕੇ ਟਾਲਦਾ ਫਿਰੇ, ਤਾਂ ਕਹਿੰਦੇ ਹਨ

–ਨੱਚ ਪੈਣਾ, ਮੁਹਾ. ਰੌਲਾ ਪਾ ਦੇਣਾ

–ਨੱਚੂ ਨੱਚੂ ਕਰਨਾ, ਮੁਹਾ.
ਟੱਪੂ ਟੱਪੂ ਕਰਨਾ, ਟਪਦਿਆਂ ਫਿਰਨਾ

–ਉਂਗਲੀ ਤੇ ਨੱਚਣਾ, ਮੁਹਾ. ਇਸ਼ਾਰੇ ਤੇ ਚਲਣਾ

**ਨਚੱਲਾ,** [ਨ+ਚੱਲ∠ਚਲਣਾ+ਆ] ਵਿ.
ਅਰਾਮ ਨਾਲ ਨਾ ਬੈਠਣ ਵਾਲਾ

–ਨਚੱਲਾ ਨਾ ਬੈਠਣਾ, ਮੁਹਾ.
ਅਰਾਮ ਨਾਲ ਨਾ ਬੈਠਣਾ, ਵਿਹਲਾ ਨਾ ਬੈਠਣਾ

**ਨਚਵਈਆ,** [ਨੱਚ∠ਨੱਚਣਾ+ਵਈਆ] ਪੁ.
ਨੱਚਣ ਵਾਲਾ, ਨਾਚਾ

**ਨਚਵੱਯਾ,** ਪੁ. ਵੇਖੋ ਨਚਵਈਆ (ਲੁ. ਕੋ.)

**ਨਚਵਾਉਣਾ,** [ਨੱਚਣਾ] ਕ੍ਰਿ. ਪ੍ਰੇ.
ਨੱਚਣ ਦਾ ਕੰਮ ਕਰਾਉਣਾ (ਬਿ.)

–ਨਚਵਾਈ, ਇ. ਨੱਚਣ ਦੀ ਮਜ਼ੂਰੀ

–ਨਚਵੈਯਾ, ਪੁ. ਵੇਖੋ ਨਚਵਈਆ

**ਨਚਾਉਣਾ,** [ਨੱਚਣਾ] ਕ੍ਰਿ. ਸਕ. ਨਾਚ ਕਰਾਉਣਾ

–ਨਚਾ ਮਾਰਨਾ, ਮੁਹਾ. ਤੰਗ ਕਰਨਾ, ਸਤਾਉਣਾ

–ਉਂਗਲੀਆਂ ਤੇ ਨਚਾਉਣਾ, ਮੁਹਾ.
ਕਿਸੇ ਤੋਂ ਆਪਣੀ ਮਰਜ਼ੀ ਅਨੁਸਾਰ ਕੰਮ ਕਰਾਉਣਾ

**ਨਚਾਈ,** [ਨਚਾ (ਉਣਾ)+ਈ] ਇ. ਨੱਚਣ ਦੀ ਮਜ਼ੂਰੀ

**ਨਚਾਤੁਰ,** ਅਵ. ਹੋਰ ਨਹੀਂ
"ਅੰਮ੍ਰਿਤੁ ਖੰਡੁ ਦੁਧਿ ਮਧੁ ਸੰਚਸਿ,
ਤੂਬ ਨਚਾਤੁਰ ਰੇ" (ਮਾਰੂ ਮ: ੧)

**ਨਚਾਰ[1],** [ਨਚ∠ਨੱਚ(ਣਾ)+ਆਰ] ਪੁ.
ਨੱਚਣ ਵਾਲਾ, ਨਾਚਾ (ਬਿ.)

**ਨਚਾਰ[2],** (ਕਾਂਗ.) ਪੁ.
ਇਕ ਪੈਲੀ ਤੋਂ ਦੂਜੀ ਪੈਲੀ ਵਿਚ ਤੇਜ਼ੀ ਨਾਲ ਜਾਣ ਵਾਲਾ ਪਾਣੀ (ਮ. ਸਿੰ.)

**ਨਚਾਰੀ,** [ਨਚਾਰ[1]+ਈ] ਇ.
ਨੱਚਣ ਵਾਲੀ, ਨਾਚੀ (ਬਿ.)

**ਨਚਾਵਣ,** ਕ੍ਰਿ. ਸਕ. ਵੇਖੋ ਨਚਾਉਣਾ (ਜਟਕੀ)

**ਨਚਿੰਤ,** [ਨਿਸਚਿੰਤ] ਵਿ. ਨਿਸਚਿੰਤ, ਬੇਫ਼ਿਕਰ

**ਨਚਿੰਦ,** ਵਿ. ਵੇਖੋ ਨਚਿੰਤ
"ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ"
(ਸ. ਫ਼ਰੀਦ)

**ਨਚੀਜ਼,** ਵਿ. ਵੇਖੋ ਨਾਚੀਜ਼

**ਨਚੀਜਾ,** [ਨਚੀਜ+ਆ] ਵਿ. ਨਗੁਣਾ, ਨਾਚੀਜ਼
"ਸੁੱਕੇ ਕੱਖ ਨਚੀਜੇ
ਜਿਹੜੇ ਪੈਰਾਂ ਹੇਠ ਮਲੀਦੇ" (ਸੈਫ਼.)

**ਨਚੁੜਵਾਉਣਾ,** ਕ੍ਰਿ. ਪ੍ਰੇ.
ਵੇਖੋ ਨੁਚੜਵਾਉਣਾ (ਬਿ.)

**ਨਚੋਰ,** (ਕਾਂਗ.) ਪੁ. ਵੇਖੋ ਨਚਾਰ[2] (ਮ. ਸਿੰ.)

**ਨਚੋੜ,** ਪੁ. ਵੇਖੋ ਨਿਚੋੜ

**ਨਚੋੜਣ,** ਕ੍ਰਿ. ਸਕ. ਵੇਖੋ ਨਚੋੜਨਾ (ਜਟਕੀ)

**ਨਚੋੜਨਾ,** ਕ੍ਰਿ. ਸਕ. ਵੇਖੋ ਨਿਚੋੜਨਾ

**ਨਚੋੜਾ,** [ਨਚੋੜ (ਨਾ)+ਆ] ਪੁ.
ਨਚੋੜ ਕੇ ਕਢਿਆ ਹੋਇਆ ਰਸ (ਬਿ.)

**ਨਛਕਾਰ,** ਇ. ਵੇਖੋ ਨਮਸਕਾਰ (ਪੁਆ. ਕੋ.)

**ਨਛਕਾਰਨਾ,** [ਨਛਕਾਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਨਮਸਕਾਰ ਕਰਨਾ (ਪੁਆ. ਕੋ.)

**ਨਛੱਤਰ,** [ਸੰ. ਨਕ੍ਸ਼ਤ੍ਰ] ਪੁ.
੧. ਤਾਰਾ, ਗ੍ਰਹਿ
੨. ਚੰਨ ਦੇ ਰਾਹ ਵਿਚ ਆਉਣ ਵਾਲੇ ਤਾਰਿਆਂ ਦਾ ਸਮੂਹ ਜਿਨ੍ਹਾਂ ਦੀ ਗਿਣਤੀ ੨੨ ਮੰਨੀ ਜਾਂਦੀ ਹੈ
੩. ਭਾਗ

**ਨਛੱਤ੍ਰ,** ਪੁ. ਵੇਖੋ ਨਖੱਤਰ

**ਨਛੱਤਰੀ,** [ਨਛੱਤਰ+ਈ] ਵਿ. ਚੰਗੇ ਗ੍ਰਹਿਆਂ ਵਾਲਾ, ਖ਼ੁਸ਼ਨਸੀਬ

**ਨਛੱਤ੍ਰੀ,** ਵਿ. ਵੇਖੋ ਨਛੱਤਰੀ (ਕਾ.)

**ਨਛਿਕ,** ਵਿ. ਵੇਖੋ ਨਢਿਕਾ (ਬਿ.)

**ਨਛਿੱਕਾ,** ਵਿ. ਵੇਖੋ ਨਢਿੱਕਾ (ਬਿ.)

**ਨਛੋਹ,** ਵਿ. ਵੇਖੋ ਅਣਛੋਹ :
"ਬਣਾਇਆ ਮੈਂ ਹੁਸਨ ਗੋਰਾ ਨਛੋਹ
ਇਕ ਚਾਨਣੀ ਵਰਗਾ" (ਪੰਜਾਬੀ ਦੁਨੀਆਂ)

**ਨਜਦ,** [ਅਰ. ਨਜਦ نجد ] ਪੁ.
ਉੱਚੀ ਥਾਂ, ਉੱਚੀ ਢੱਕੀ,
"ਜਿਉਂ ਕਰ ਨਜਦ ਉਤੇ ਚੜ੍ਹ ਮਜਨੂੰ
ਤਕਦਾ ਸੀ ਘਰ ਲੈਲਾਂ" (ਮਿ.ਛ.)

**ਨਜ਼ਦ,** [ਫ਼ਾ. ਨਜ਼ਦ نزد ] ਕ੍ਰਿ. ਵਿ. ਨੇੜੇ, ਲਾਗੇ
"ਨਜ਼ਦ ਫਰਊਨੇ ਦੇ ਜਦ
ਆਂਦਾ ਵਹੀ ਨੇ ਘੋੜੀ ਤਾਈਂ"

**ਨਜਦੀਕ,** ਕ੍ਰਿ. ਵਿ. ਵੇਖੋ ਨਜ਼ਦੀਕ (ਬਿ.)

**ਨਜ਼ਦੀਕ,** [ਫ਼ਾ. ਨਜ਼ਦੀਕ نزدیک ] ਕ੍ਰਿ. ਵਿ.
ਨੇੜੇ, ਲਾਗੇ, ਕੋਲ
-ਨਜ਼ਦੀਕਣ, ਇ. ਨੇੜੇ ਰਹਿਣ ਵਾਲੀ ਇਸਤਰੀ

**ਨਜਦੀਕੀ,** ਵਿ. ਇ. ਵੇਖੋ ਨਜ਼ਦੀਕੀ (ਬਿ.)

**ਨਜ਼ਦੀਕੀ,** [ਫ਼ਾ. ਨਜ਼ਦੀਕੀ نزدیکی ]
ਵਿ. ਨੇੜੇ ਦਾ, ਨਿਕਟੀ, ਕਰੀਬੀ
ਇ. ੧. ਨਿਕਟਤਾ,ਨੇੜ, ਨਜ਼ੀਕੀ
੨. ਨੇੜੇ ਦਾ ਰਿਸ਼ਤੇਦਾਰ

**ਨਜਫ਼,** [ਅਰ. ਨਜਫ਼ نجف ] ਪੁ.
੧. ਉੱਚੀ ਢੱਕੀ ਜਿਥੇ ਪਾਣੀ ਨਾ ਚੜ੍ਹ ਸਕੇ
੨. ਇਰਾਨ ਦਾ ਇਕ ਮਸ਼ਹੂਰ ਸ਼ਹਿਰ ਜਿਥੇ ਹਜ਼ਰਤ ਅਲੀ ਦਾ ਮਜ਼ਾਰ ਹੈ :
"ਚੁਪ ਚਪਾਤੇ ਚਲੇ ਜਾਂ ਪਿਛੇ ਉਸ ਸਵਾਰ,
ਦਾਖ਼ਲ ਹੋਇਆ ਉਠ ਜਾਂ ਅੰਦਰ ਨਜਫ਼ ਪਹਾੜ"
(ਜੰਗ ਹਾਮਿਦ)

**ਨਜ਼ਫ,** [ਅਰ. ਨਜ਼ਫ نزف ] ਪੁ.
੧. ਖੂਹ ਦੇ ਸੁੱਕ ਜਾਣ ਦਾ ਭਾਵ
੨. ਖ਼ੂਨ ਦੇ ਸੁੱਕ ਜਾਣ ਦਾ ਭਾਵ
(ਕਰਾਬਾ ਦੀਨ ਕਾਦਰੀ)

**ਨਜਮ,** [ਅਰ. ਨਜਮ نجم ] ਪੁ. ਤਾਰਾ
"ਤਾਰੇ ਚੰਨ ਸੂਰਜ ਨਸਾਰ ਨਜਮ ਕੌਕਬ"
(ਲੈਲਾ ਮਜਨੂੰ-ਕਾਦਰੀ)

**ਨਜ਼ਮ,** [ਅਰ. ਨਜ਼ਮ نظم √ਅਰ. ਨਜ਼ਮ]
نظم =ਪਰੋਣਾ] ਇ.
ਕਵਿਤਾ, ਸ਼ਿਅਰ
-ਨਜ਼ਮ ਕਰਨਾ, ਕ੍ਰਿ. ਸਮਾ. ਕਵਿਤਾ ਲਿਖਣਾ

**ਨਜਰ[1],** ਇ. ਵੇਖੋ ਨਜ਼ਰ[1]

**ਨਜਰ[2],** ਇ. ਵੇਖੋ ਨਜ਼ਰ[2]

**ਨਜ਼ਰ[1],** [ਅਰ. ਨਜ਼ਰ نظر √ਨਜ਼ਰ نظر =ਵੇਖਣਾ] ਇ.
੧. ਨੀਝ, ਨਿਗਾਹ, ਦ੍ਰਿਸ਼ਟੀ;
੨. ਤੱਕਣੀ, ਝਾਤ;
੩. ਦੇਖ ਭਾਲ, ਨਿਰੀਖਣ;
੪. ਮਿਹਰ, ਕਿਰਪਾ;
੫. ਵਿਚਾਰ, ਰਾਇ;
੬. ਧਿਆਨ, ਤਵੱਜਾ;
੭. ਵੇਖਣ ਤੋਂ ਪਿਆ ਬੁਰਾ ਪ੍ਰਭਾਵ;
੮. ਭੂਤ ਪ੍ਰੇਤ ਦਾ ਅਸਰ (ਜਟਕੀ)
-ਨਜ਼ਰ ਉਤਾਰਨਾ, ਮੁਹਾ.
ਲੱਗੀ ਹੋਈ ਨਜ਼ਰ ਦਾ ਭੈੜਾ ਅਸਰ ਦੂਰ ਕਰਨਾ
-ਨਜ਼ਰ ਅੰਦਾਜ਼ ਕਰਨਾ, ਮੁਹਾ.
ਆਈ ਗਈ ਕਰਨਾ, ਧਿਆਨ ਨਾ ਦੇਣਾ,
ਅਣਡਿੱਠ ਕਰਨਾ
-ਨਜ਼ਰ-ਅੰਦਾਜ਼ੀ, ਇ.
ਲਾਪਰਵਾਹੀ, ਗ਼ਫ਼ਲਤ, ਅਣਗਹਿਲੀ
-ਨਜ਼ਰ ਆਉਣਾ, ਮੁਹਾ. ਦਿੱਸਣਾ, ਵਿਖਾਈ ਦੇਣਾ
-ਨਜ਼ਰ ਸਵੱਲੀ ਕਰਨਾ, ਮੁਹਾ.
ਮਿਹਰਬਾਨ ਹੋਣਾ, ਮਿਹਰ ਦੀ ਨਿਗ੍ਹਾ ਨਾਲ ਵੇਖਣਾ
"ਕਿਉਂ ਨਾ ਬਚੇ ਜਿਸ ਦੇ ਉਪਰ
ਕਰਾਂ ਮੈਂ ਨਜ਼ਰ ਸਵੱਲੀ"
-ਨਜ਼ਰ-ਸਾਨੀ, ਇ.
ਮੁੜ ਵੇਖਣ ਦਾ ਭਾਵ, ਪੁਨਰ-ਵਿਚਾਰ
-ਨਜ਼ਰਸਾਨੀ ਕਰਨਾ, ਕ੍ਰਿ. ਸਮਾ.
੧. ਸਰਸਰੀ ਨਜ਼ਰ ਨਾਲ ਵੇਖਣਾ
੨. ਮੁੜ ਵਿਚਾਰ ਕਰਨਾ
-ਨਜ਼ਰ ਸਿੱਧੀ ਹੋਣਾ, ਮੁਹਾ.
ਨਜ਼ਰ ਸਵੱਲੀ ਹੋਣਾ, ਮਿਹਰਬਾਨ ਹੋਣਾ
-ਨਜ਼ਰ ਹਵਾਲੇ ਹੋਣਾ, ਮੁਹਾ.
ਹਰਾਸਤ ਵਿਚ ਹੋਣਾ, ਨਜ਼ਰਬੰਦ ਹੋਣਾ (ਪੋਠੋ. ਕੋ.)
-ਨਜ਼ਰ ਹਵਾਲੇ ਕਰਨਾ, ਮੁਹਾ.
ਨਜ਼ਰ ਬੰਦ ਕਰਨਾ (ਪੋਠੋ. ਕੋ.)

–ਨਜ਼ਰ ਹਵਾਲੇ ਰੱਖਣਾ, ਮੁਹਾ.
ਹਿਰਾਸਤ ਵਿਚ ਰੱਖਣਾ, ਨਜ਼ਰਬੰਦ ਕਰਨਾ :
"ਤ੍ਰੈ ਦਿਨ ਨਜ਼ਰ ਹਵਾਲੇ ਰੱਖੇ,
ਉਹ ਬਾਬਲ ਦੇ ਜਾਏ" (ਗੁਲ. ਯੂਸ.)

–ਨਜ਼ਰ ਹੇਠ ਨਾ ਲਿਆਉਣਾ, ਮੁਹਾ.
ਕਿਸੇ ਨੂੰ ਛੇਤੀ ਛੇਤੀ ਪਸੰਦ ਨਾ ਕਰਨਾ :
"ਸ਼ਾਹ ਪਰੀ ਦੀ ਬੂਟਿਆ ਭੈਣ ਦੂਜੀ
ਥੱਲੇ ਨਜ਼ਰ ਨਾ ਕਿਸੇ ਲਿਆਉਂਦੀ ਸੀ"
(ਮਿਰਜ਼ਾ ਸਾਹਿਬਾਂ–ਮੁਹੰਮਦ ਬੂਟਾ)

–ਨਜ਼ਰ ਹੋਣਾ, ਕ੍ਰਿ, ਸਮਾ. ਤਾੜ ਹੋਣਾ, ਤੱਕ ਹੋਣਾ

–ਨਜ਼ਰ ਖਾਣਾ (ਖਾ ਜਾਣਾ), ਮੁਹਾ. ਨਜ਼ਰ ਲੱਗਣਾ (ਮ. ਸਿੰ.)

–ਨਜ਼ਰ ਖੁੱਭਣਾ, ਮੁਹਾ.
ਕਿਸੇ ਵਲ ਖਿਚਿਆ ਜਾਣਾ,
ਕਿਸੇ ਦਾ ਪਸੰਦ ਆ ਜਾਣਾ

–ਨਜ਼ਰ ਚੜ੍ਹਨਾ, ਮੁਹਾ. ਵੇਖ ਕੇ ਮਨ ਨੂੰ ਭਾ ਜਾਣਾ (ਬਿ.)

–ਨਜ਼ਰ ਚੀਰਨਾ, ਮੁਹਾ. ਭਰਮਾਉਣਾ, ਲੁਭਾਉਣਾ :
"ਹੀਰਿਆਂ ਦਾ ਢੇਰ
ਇਸ ਨਜ਼ਰ ਨੂੰ ਨਾ ਚੀਰ ਸਕੇ"
(ਸ਼ਹਿਨਸ਼ਾਹੀਆਂ–ਐਸ. ਐਸ. ਚਰਨ ਸਿੰਘ ਸ਼ਹੀਦ)

–ਨਜ਼ਰ ਚੁਰਾਉਣਾ, ਮੁਹਾ.
ਕਿਸੇ ਪਾਸੋਂ ਸ਼ਰਮ, ਡਰ ਜਾਂ ਆਕੜ ਕਾਰਨ
ਅੱਖ ਸਾਹਮਣੇ ਨਾ ਕਰ ਸਕਣੀ

–ਨਜ਼ਰ ਟਪਾਰ, ਇ. ਨਜ਼ਰ ਲੱਗਣ ਦਾ ਭਾਵ

–ਨਜ਼ਰ ਟਿਕਣਾ, ਮੁਹਾ.
ਆਸਰਾ ਦਿਸਣਾ, ਕੋਈ ਚੀਜ਼ ਪਸੰਦ ਆਉਣਾ

–ਨਜ਼ਰ ਤਾਂ ਪੱਥਰ ਵੀ ਪਾੜ ਦਿੰਦੀ ਹੈ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਨਜ਼ਰ ਬਹੁਤ ਹੀ
ਬੁਰੀ ਬਲਾ ਹੈ, ਤਾਂ ਆਖਦੇ ਹਨ.

–ਨਜ਼ਰ ਤਾੜ ਲੈਣਾ, ਮੁਹਾ.
ਤੱਕਣੀ ਤੋਂ ਹੀ ਸਮਝ ਲੈਣਾ

–ਨਜ਼ਰ ਤਿਲ੍ਹਕਣਾ, ਮੁਹਾ.
ਕਿਸੇ ਸੋਹਣੀ ਚੀਜ਼ ਨੂੰ ਵੇਖਣ ਲੱਗਿਆਂ
ਨਿਗਾਹ ਦਾ ਇਕ ਜਗ੍ਹਾ ਨਾ ਠਹਿਰਨਾ

–ਨਜ਼ਰ ਥੱਲੇ ਨਾ ਲਿਆਉਣਾ, ਮੁਹਾ. ਪਰਵਾਹ ਨਾ ਕਰਨਾ

–ਨਜ਼ਰ ਦਾ ਕੰਮ ਕਰਨਾ, ਮੁਹਾ.
ਨਜ਼ਦੀਕ ਦਾ ਕੰਮ ਕਰਨਾ

–ਨਜ਼ਰ ਦਾ ਕੰਮ ਨਾ ਕਰਨਾ, ਮੁਹਾ.
ਨਜ਼ਰ ਕਮਜ਼ੋਰ ਹੋ ਜਾਣਾ

–ਨਜ਼ਰ ਦੀ ਸੇਧੇ, ਕ੍ਰਿ. ਵਿ. ਬਿਲਕੁਲ ਸਾਹਮਣੇ

–ਨਜ਼ਰ ਦੁੜਾਉਣਾ, ਮੁਹਾ.
੧. ਚੌਹਾਂ ਪਾਸੇ ਵੇਖਣਾ, ਦੂਰ ਤਕ ਵੇਖਣਾ
੨. ਡੂੰਘੀ ਸੋਚ ਵਿਚਾਰ ਕਰਨਾ

–ਨਜ਼ਰ ਧਰਨਾ, ਮੁਹਾ. ਆਸ ਰੱਖਣਾ, ਉਮੀਦ ਰੱਖਣਾ

–ਨਜ਼ਰ ਨਾ ਝੱਲੀ ਜਾਣਾ, ਮੁਹਾ. ਝਾਲ ਨਾ ਝੱਲੀ ਜਾਣਾ

–ਨਜ਼ਰ ਨਾ ਠਹਿਰਨਾ, ਮੁਹਾ. ਝਾਲ ਨਾ ਝੱਲੀ ਜਾਣਾ:
"ਹੰਸ ਸਫ਼ਾਈ ਨਜ਼ਰ ਨਾ ਠਹਿਰੇ
ਸੂਰਜ ਮਿਸਲ ਚਮੱਕੇ" (ਸੈਫ਼.)

–ਨਜ਼ਰ ਨਾ ਰਹਿਣਾ, ਮੁਹਾ. ਦਿਸਣੋਂ ਹਟ ਜਾਣਾ

–ਨਜ਼ਰ ਨਾਲ ਨਜ਼ਰ ਮਿਲਾਉਣਾ, ਮੁਹਾ.
ਅੱਖਾਂ ਵਿਚ ਅੱਖਾਂ ਪਾਉਣਾ

–ਨਜ਼ਰ ਨਾਲ ਨਾਲ ਤੁਰਨਾ, ਮੁਹਾ.
ਕਿਸੇ ਦਿਲ-ਪਸੰਦ ਚੀਜ਼ ਨੂੰ ਇਕ ਟਕ
ਵੇਖਦੇ ਰਹਿਣਾ

–ਨਜ਼ਰ ਪਛਾਣਨਾ, ਮੁਹਾ.
ਕਿਸੇ ਦੀ ਤੱਕਣੀ ਤੋਂ ਹੀ ਉਸਦੇ ਸੁਭਾ ਬਾਰੇ
ਅੰਦਾਜ਼ਾ ਲਾਉਣਾ

–ਨਜ਼ਰ ਪੱਟੂ, ਪੁ. ਵੇਖੋ ਨਜ਼ਰ ਬੱਟੂ

–ਨਜ਼ਰ ਪਥਰਾ ਜਾਣਾ, ਮੁਹਾ.
੧. ਕੋਈ ਚੀਜ਼ ਵੇਖ ਕੇ ਅਤਿ ਦਰਜੇ ਦੀ ਹੈਰਾਨੀ ਹੋਣਾ
੨. ਬੀਮਾਰੀ ਜਾਂ ਡਰ ਨਾਲ ਅੱਖਾਂ ਦਾ ਝਮਕਣਾ
ਬੰਦ ਹੋ ਜਾਣਾ ਤੇ ਖੁਲ੍ਹਿਆਂ ਰਹਿ ਜਾਣਾ

–ਨਜ਼ਰ ਪਵਾਉਣਾ, ਮੁਹਾ. ਧਿਆਨ ਦਿਵਾਉਣਾ

–ਨਜ਼ਰ ਪਾਉਣਾ, ਮੁਹਾ. ਵੇਖਣਾ, ਤੱਕਣਾ (ਬਿ.)

–ਨਜ਼ਰ ਪੈਣਾ,
–ਨਜ਼ਰੀਂ ਪੈਣਾ, ] ਮੁਹਾ.
ਦਿੱਸਣਾ, ਵਿਖਾਈ ਦੇਣਾ :
"ਰਾਤ ਹਨੇਰੀ ਨਦੀ ਦੁਫੇਰੇ
ਨਜ਼ਰ ਨਾ ਪੈਣ ਕਿਨਾਰੇ" (ਸੈਫ਼.)

–ਨਜ਼ਰ ਫਿਰ ਜਾਣਾ, ਮੁਹਾ.
੧. ਧਿਆਨ ਨਾ ਰਹਿਣਾ
੨. ਪਿਆਰ ਨਾ ਰਹਿਣਾ, ਗੁਸੇ ਹੋ ਜਾਣਾ, ਰੁਸ ਜਾਣਾ

–ਨਜ਼ਰ ਫੇਰਨਾ, ਮੁਹਾ.
ਕਿਸੇ ਚੀਜ਼ ਨੂੰ ਸਰਸਰੀ ਤੌਰ ਤੇ ਵੇਖਣਾ

–ਨਜ਼ਰ ਬਚਾਉਣਾ, ਮੁਹਾ.
ਅੱਖ ਬਚਾਉਣਾ, ਬਚ ਕੇ ਨਿਕਲ ਜਾਣਾ,
ਖਿਸਕ ਜਾਣਾ

–ਨਜ਼ਰ ਬੱਟੂ, ਪੁ. ਕਿਸੇ ਸੁਹਣੀ ਚੀਜ਼ ਨੂੰ ਨਜ਼ਰ ਦੇ ਮਾੜੇ
ਅਸਰ ਤੋਂ ਬਚਾਉਣ ਲਈ ਉਹਦੇ ਨਾਲ
ਲਾਈ ਕੋਈ ਕੋਝੀ ਜਿਹੀ ਚੀਜ਼, ਨਜ਼ਰ ਵੱਟੂ

–ਨਜ਼ਰ ਬੱਟੂ, ਪੁ. ਵੇਖੋ ਨਜ਼ਰ ਬੱਟੂ (ਜਟਕੀ)
–ਨਜ਼ਰ ਬੰਦ ਹੋ ਜਾਣਾ, ਮੁਹਾ. ਅੰਨ੍ਹਾ ਹੋ ਜਾਣਾ
–ਨਜ਼ਰ ਬਦਲਣਾ, ਮੁਹਾ.
ਰਵਈਆ ਬਦਲ ਜਾਣਾ, ਪਿਆਰ ਟੁੱਟ ਜਾਣਾ
–ਨਜ਼ਰ ਬੰਨ੍ਹਣਾ, ਮੁਹਾ.
ਸਭ ਦੇ ਦੇਖਦਿਆਂ ਦੇਖਦਿਆਂ ਅਜੀਬ ਅਜੀਬ ਕਰਤਬ ਕਰਨਾ
–ਨਜ਼ਰਬਾਜ਼, ਵਿ.
੧. ਨਜ਼ਰ ਲੜਾਉਣ ਵਾਲਾ, ਤਾੜਨ ਵਾਲਾ;
੨. ਖੋਜੀ, ਸੂਹੀਆ (ਮ. ਸਿੰ.)
-ਨਜ਼ਰਬਾਜ਼ੀ, ਇ. ਅੱਖ-ਮਟੱਕਾ
–ਨਜ਼ਰ ਭੱਟੂ, ਪੁ. ਵੇਖੋ ਨਜ਼ਰ ਬੱਟੂ
"ਨਜ਼ਰ ਭੱਟੂ ਨੌਕਰਾਣੀ ਜਾ ਰਹੀ ਹੈ"
(ਭਰਾ ਭਰਾਵਾਂ ਦੇ–ਸਵਿੰਦਰ ਸਿੰਘ ਉੱਪਲ)
–ਨਜ਼ਰ ਭੰਨ, ਪੁ. ਨਜ਼ਰ-ਪੱਟੂ (ਪੇਠੋ. ਕੋ.)
–ਨਜ਼ਰ ਭਰ ਕੇ ਵੇਖਣਾ (ਤੱਕਣਾ), ਮੁਹਾ.
੧. ਇਕ ਟਕ ਵੇਖਣਾ, ਗਹੁ ਨਾਲ ਤੱਕਣਾ
੨. ਪਿਆਰ ਨਾਲ ਤੱਕਣਾ,
੩. ਗੁਸੇ ਨਾਲ ਤੱਕਣਾ (ਬਿ.)
–ਨਜ਼ਰ ਭਰਨਾ, ਮੁਹਾ.
(ਦਿਲ ਕਰਕੇ) ਰੱਜ ਜਾਣਾ, ਤਸੱਲੀ ਹੋ ਜਾਣਾ
–ਨਜ਼ਰ ਭਾਰੀ ਹੋਣਾ, ਮੁਹਾ.
ਅਜਿਹੀ ਨਜ਼ਰ ਹੋਣਾ ਜਿਸ ਨਾਲ ਤੱਕਿਆਂ ਦੂਜੇ ਦਾ ਨੁਕਸਾਨ ਹੋ ਜਾਏ
–ਨਜ਼ਰ ਭੁਖੀ ਹੋਣਾ, ਮੁਹਾ.
(ਦਿਲ ਕਰਕੇ) ਸੰਤੁਸ਼ਟ ਨਾ ਹੋਣਾ, ਭੁਖ ਲਗੀ ਹੋਣਾ
–ਨਜ਼ਰ ਮਾਰਨਾ, ਮੁਹਾ. ਸਰਸਰੀ ਤੌਰ ਤੇ ਵੇਖਣਾ
–ਨਜ਼ਰ ਮਾਰੀ ਜਾਣਾ, ਮੁਹਾ. ਅੰਨ੍ਹਾ ਹੋ ਜਾਣਾ
–ਨਜ਼ਰ ਮਾੜੀ ਹੋਣਾ, ਮੁਹਾ. ਨੀਅਤ ਬੁਰੀ ਹੋਣਾ
–ਨਜ਼ਰ ਮੈਲੀ ਹੋਣਾ, ਮੁਹਾ.
ਕਿਸੇ ਵਲ ਕਾਮ ਵਾਸਨਾ ਵਾਲਾ ਖ਼ਿਆਲ ਹੋਣਾ, ਨੀਅਤ ਬਦ ਹੋਣਾ
–ਨਜ਼ਰ ਮੋਟੀ ਹੋਣਾ, ਮੁਹਾ.
ਘਟ ਨਜ਼ਰ ਆਉਣ ਲਗ ਪੈਣਾ
–ਨਜ਼ਰ ਰੱਖਣਾ, ਮੁਹਾ.
੧. ਧਿਆਨ ਰੱਖਣਾ, ਰਾਖੀ ਕਰਨਾ
੨. ਆਸ ਰੱਖਣਾ
–ਨਜ਼ਰ ਰੱਜਣਾ, ਮੁਹਾ. ਮਨ ਦੀ ਤ੍ਰਿਪਤੀ ਹੋਣਾ

–ਨਜ਼ਰ ਲੱਗਣਾ, ਮੁਹਾ.
ਕਿਸੇ ਦੇ ਵੇਖਣ ਦਾ ਬੁਰਾ ਅਸਰ ਹੋਣਾ
–ਨਜ਼ਰ ਲਗਾਉਣਾ, ਮੁਹਾ.
ਕਿਸੇ ਚੀਜ਼ ਨੂੰ ਵੇਖਣ ਤੇ ਤੱਕਣੀ ਦਾ ਭੈੜਾ ਅਸਰ ਹੋਣਾ
–ਨਜ਼ਰ ਲਾਉਣਾ, ਮੁਹਾ.
ਕਿਸੇ ਚੀਜ਼ ਨੂੰ ਵੇਖਣ ਤੇ ਤੱਕਣੀ ਦਾ ਭੈੜਾ ਅਸਰ ਹੋਣਾ
–ਨਜ਼ਰ ਲਾਵਣ, ਮੁਹਾ. ਵੇਖੋ ਨਜ਼ਰ ਲਾਉਣਾ (ਜਟਕੀ)
–ਨਜ਼ਰ ਵੱਟੂ, ਪੁ. ਕਿਸੇ ਚੰਗੀ ਚੀਜ਼ ਨੂੰ ਨਜ਼ਰ ਲਗਣੋਂ ਬਚਾਉਣ ਲਈ ਉਹਦੇ ਨਾਲ ਲਾਈ ਕੋਈ ਕੋਝੀ ਤੇ ਬਦਸ਼ਕਲ ਜਿਹੀ ਚੀਜ਼
–ਨਜ਼ਰ ਵੱਧਣਾ, ਮੁਹਾ.
ਆਕੜ ਹੋਣਾ, ਘੁਮੰਡ ਹੋਣਾ:
"ਏਡੀ ਨਜ਼ਰ ਵਧ ਗਈ ਤੇਰੀ ਝੀਵਰ
ਜੁ ਮੈਥੋਂ ਪੁਛੇਂ ਨਾਹੀਂ" (ਹੀਰ ਦਮੋਦਰ)
–ਨਜ਼ਰ ਵਿਚ, ਕ੍ਰਿ. ਵਿ. ਧਿਆਨ ਵਿਚ, ਸਾਹਮਣੇ (ਬਿ.)
–ਨਜ਼ਰ ਵਿਚ ਰੱਖਣਾ, ਮੁਹਾ.
ਧਿਆਨ ਰੱਖਣਾ, ਨਿਗਰਾਨੀ ਵਿਚ ਰੱਖਣਾ
–ਨਜ਼ਰਾਂ ਸਿਲ ਪੱਥਰ ਹੋਣਾ, ਮੁਹਾ.
ਬੇਜਾਨ ਹੋਣਾ :
"ਮਨੁਖਤਾ ਦੀਆਂ ਨਜ਼ਰਾਂ ਸਿਲ ਪੱਥਰ ਹੋ ਗਈਆਂ ਪ੍ਰਤੀਤ ਹੁੰਦੀਆਂ ਹਨ
–ਨਜ਼ਰਾਂ ਸੇਕਣੀਆਂ, ਮੁਹਾ.
ਅੱਖਾਂ ਲੜਾਉਣ,ਾ ਇਸ਼ਕ ਲੜਾਉਣਾ
–ਨਜ਼ਰਾ ਜਾਣਾ,
–ਨਜ਼ਰਾਇਆ ਜਾਣਾ, } ਮੁਹਾ.
ਨਜ਼ਰ ਲੱਗ ਜਾਣਾ
–ਨਜ਼ਰਾਂ ਗੱਡਣੀਆਂ, ਮੁਹਾ.
ਟਿਕ ਟਿਕੀ ਲਾ ਕੇ ਵੇਖਣਾ, ਇਕ ਟਕ ਵੇਖਣਾ
–ਨਜ਼ਰਾਂ ਠੰਢੀਆਂ ਕਰਨਾ, ਮੁਹਾ. ਇਸ਼ਕ ਲੜਾਉਣਾ, ਅਖਾਂ, ਸੇਕਣਾ
–ਨਜ਼ਰਾਂ ਤੋਂ ਉਤਰਨਾ, ਮੁਹਾ. ਨਜ਼ਰਾਂ ਤੋਂ ਡਿੱਗਣਾ,
–ਨਜ਼ਰਾਂ ਤੋਂ ਡਿਗਣਾ, ਮੁਹਾ. ਕਦਰ ਨਾ ਰਹਿਣਾ, ਮਨੋਂ ਲਹਿ ਜਾਣਾ
–ਨਜ਼ਰਾਂ ਤੋਂ ਦੂਰ ਹੋਣਾ, ਮੁਹਾ. ਸਾਹਮਣੇ ਨਾ ਹੋਣਾ
–ਨਜ਼ਰਾਂ ਤੋਂ ਲਹਿਣਾ, ਮੁਹਾ. ਨਜ਼ਰਾਂ ਤੋਂ ਡਿੱਗਣਾ, ਕਦਰ ਜਾਂਦੇ ਰਹਿਣਾ
–ਨਜ਼ਰਾਂ ਦੇ ਚਾਰ ਹੋਣੀਆਂ, ਮੁਹਾ. ਅੱਖਾਂ ਨਾਲ ਅੱਖਾਂ ਮਿਲਣਾ

–ਨਜ਼ਰਾਂ ਨਜ਼ਰਾਂ ਨਾਲ, ਕ੍ਰਿ. ਵਿ.
ਇਸ਼ਾਰਿਆਂ ਨਾਲ, ਸੈਨਤਾਂ ਨਾਲ

–ਨਜ਼ਰਾਂ ਨੀਵੀਆਂ ਪਾਉਣਾ, ਮੁਹਾ.
ਸ਼ਰਮ ਮਹਿਸੂਸ ਕਰਨਾ, ਲੱਜਾ ਮਹਿਸੂਸ ਕਰਨਾ

–ਨਜ਼ਰਾਂ ਫੇਰ ਲੈਣਾ, ਮੁਹਾ.
ਕਿਸੇ ਵਲੋਂ ਉਪਰਾਮ ਹੋ ਜਾਣਾ,
ਮੂੰਹ ਮੋੜ ਲੈਣਾ

–ਨਜ਼ਰਾਂ ਬਚਾ ਕੇ ਵੇਖਣਾ, ਮੁਹਾ. ਚੋਰੀ ਚੋਰੀ ਵੇਖਣਾ

–ਨਜ਼ਰਾਂ ਭਿੜਨੀਆਂ, ਮੁਹਾ.
ਆਹਮੋ ਸਾਹਮਣੇ ਹੋਣਾ,
ਵੇਖਦਿਆਂ ਸਾਰ ਪਿਆਰ ਪੈ ਜਾਣਾ

–ਨਜ਼ਰਾਂ ਮਿਲਣੀਆਂ, ਮੁਹਾ.
ਇਕ ਦੂਜੇ ਨਾਲ ਪਿਆਰ ਹੋਣਾ, ਮੁਹੱਬਤ ਹੋਣਾ

–ਨਜ਼ਰਾਂ ਰਖਣੀਆਂ, ਮੁਹਾ.
ਤਾੜ ਰੱਖਣਾ, ਨਿਗਰਾਨੀ ਕਰਦੇ ਰਹਿਣਾ

–ਨਜ਼ਰਾਂ ਲੜਨਾ, ਮੁਹਾ.
ਇਕ ਦੂਜੇ ਨੂੰ ਵੇਖਦਿਆਂ ਹੀ ਪ੍ਰੇਮ ਹੋ ਜਾਣਾ

–ਨਜ਼ਰਾਂ ਵਿੱਚ ਖਟਕਣਾ, ਮੁਹਾ. ਅੱਖਾਂ ਵਿਚ ਰੜਕਣਾ

–ਨਜ਼ਰਾਂ ਵਿੱਚ ਚੁੱਭਣਾ, ਮੁਹਾ.
ਅੱਖਾਂ ਵਿਚ ਰੜਕਣਾ, ਨਜ਼ਰਾਂ ਵਿਚ ਅਟਕਣਾ

–ਨਜ਼ਰਾਂ ਵਿੱਚ ਭੜਕਣਾ, ਮੁਹਾ. ਚੰਗਾ ਨਾ ਲੱਗਣਾ,
ਨਾ ਭਾਉਣਾ

–ਨਜ਼ਰਾਂ ਵਿੱਚੋਂ ਲੰਘਣਾ, ਮੁਹਾ.
ਤਜਰਬੇ ਵਿਚ ਆਇਆ ਹੋਣਾ

–ਨਜ਼ਰੀਂ ਆਉਣਾ, ਕ੍ਰਿ. ਸਮਾ.
ਨਜ਼ਰ ਆਉਣਾ, ਵਿਖਾਈ ਦੇਣਾ (ਬਿ.)

–ਨਜ਼ਰੀਂ ਚੜ੍ਹਨਾ, ਮੁਹਾ.
੧. ਵਿਖਾਈ ਦੇਣਾ, ਨਜ਼ਰ ਆਉਣਾ :
"ਬਹੁਤ ਅਜਾਇਬ ਹੱਦ ਸ਼ੁਮਾਰੋਂ,
ਬੰਗਲਾ ਨਜ਼ਰੀਂ ਚੜ੍ਹਿਆ" (ਸੈਫ਼.)
੨. ਪਸੰਦ ਆਉਣਾ

–ਨਜ਼ਰੇ ਅਨਾਇਤ, ਇ.
ਕਿਰਪਾ ਦਰਿਸ਼ਟੀ, ਮਿਹਰ ਦੀ ਨਜ਼ਰ
"ਅੱਲਾ ਕਦੀ ਤਾਂ ਨਜ਼ਰੇ ਅਨਾਇਤ
ਕਰਸੀ ਜ਼ਾਤ ਗ਼ੱਫ਼ਾਰੀ"

–ਨਜ਼ਰੇ ਕਰਮ, ਇ. ਨਜ਼ਰੇ ਅਨਾਇਤ :
"ਉਸ ਪ੍ਰਭੂ ਦੀ ਸਵੱਲੀ ਨਜ਼ਰ ਅਥਵਾ ਨਜ਼ਰੇ
ਕਰਮ ਦੇ ਪ੍ਰਭਾਵ ਨਾਲ" (ਬੁਲ੍ਹੇ ਸ਼ਾਹ ਅੰਕ)

–ਨਜ਼ਰੋਂ ਉਹਲੇ ਹੋਣਾ, ਮੁਹਾ.
ਸਾਹਮਣੇ ਨਾ ਰਹਿਣਾ, ਅੱਖਾਂ ਤੋਂ ਪਰੇ ਚਲੇ ਜਾਣਾ

–ਨਜ਼ਰੋਂ ਗਿਰਨਾ, ਮੁਹਾ.
ਨਜ਼ਰੋਂ ਡਿੱਗਣਾ, ਕਦਰ ਜਾਂਦੇ ਰਹਿਣਾ (ਮ. ਸਿੰ.)

–ਨਜ਼ਰੋਂ ਗਿਰਾ ਦੇਣਾ, ਮੁਹਾ.
ਘਿਰਨਾ ਕਰਨਾ, ਨਫ਼ਰਤ ਕਰਨਾ (ਮ. ਸਿੰ.)

–ਨਜ਼ਰੋਂ ਡਿਗਣਾ, ਮੁਹਾ.
ਕਦਰ ਘਟ ਜਾਣਾ, ਇੱਜ਼ਤ ਨਾ ਰਹਿਣਾ

–ਨਜ਼ਰੋਂ ਲੱਥਣਾ, ਮੁਹਾ.
ਨਜ਼ਰੋਂ ਡਿੱਗਣਾ, ਕਦਰ ਜਾਂਦੇ ਰਹਿਣਾ

–ਸੱਪ ਦਾ ਖਾਧਾ ਬਚੇ
ਨਜ਼ਰ ਦਾ ਖਾਧਾ ਨਾ ਬਚੇ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਭੈੜੀ ਨਜ਼ਰ ਦਾ
ਅਸਰ ਬਹੁਤ ਜ਼ਿਆਦਾ ਹੁੰਦਾ ਹੈ,ਤਾਂ ਕਹਿੰਦੇ ਹਨ

–ਚੌਹਾਂ ਪਾਸੇ ਨਜ਼ਰ ਹੋਣਾ, ਮੁਹਾ.
ਹਰ ਪਾਸੇ ਧਿਆਨ ਹੋਣਾ, ਚੁਕੰਨਾ ਹੋਣਾ

–ਬਦ ਨਜ਼ਰ, ਇ. ਭੈੜੀ ਨਜ਼ਰ

–ਮੱਦੇ ਨਜ਼ਰ, ਕ੍ਰਿ. ਵਿ. ਧਿਆਨ ਵਿਚ, ਨਜ਼ਰ ਹੇਠ :
"ਤਮਾਕੂ ਸ਼ਬਦ ਦੀ ਨਿਰੁਕਤੀ ਮੱਦੇ ਨਜ਼ਰ
ਰਖ ਕੇ ਜਦੋਂ ਅਸੀਂ ਦਮੋਦਰ ਦਾ ਸਮਾਂ ਨਿਸਚਿਤ
ਕਰਾਂਗੇ" (ਪੰਜਾਬੀ ਦੁਨੀਆਂ)

–ਮਿਹਰ ਦੀ ਨਜ਼ਰ, ਇ.
ਕਿਰਪਾ ਦ੍ਰਿਸ਼ਟੀ, ਮਿਹਰਬਾਨੀ

–ਰਬ ਤੇ ਨਜ਼ਰ ਹੋਣਾ, ਮੁਹਾ.
ਰਬ ਤੇ ਭਰੋਸਾ ਹੋਣਾ

–ਰੱਬ ਦੀ ਨਜ਼ਰ ਸਵੱਲੀ ਹੋਣਾ, ਮੁਹਾ.
ਰੱਬ ਦੀ ਮਿਹਰ ਹੋਣਾ, ਚੰਗੇ ਦਿਨ ਹੋਣਾ

**ਨਜ਼ਰ²**, [ਅਰ. ਨਜ਼ਰ] ਇ.
ਜੋ ਚੀਜ਼ ਕਿਸੇ ਵੱਡੇ ਆਦਮੀ ਨੂੰ ਸਤਿਕਾਰ ਵਜੋਂ
ਭੇਟ ਕੀਤੀ ਜਾਵੇ, ਭੇਟਾ, ਨਜ਼ਰਾਨਾ

–ਨਜ਼ਰ ਕਾਂਜਣ, (ਮੁਲ.) ਇ.
ਬਲਦਾਂ ਦੀਆਂ ਅੱਠਾਂ ਜੋੜੀਆਂ ਨਾਲ ਚਲਾਏ ਜਾਣ
ਵਾਲੇ ਖੂਹ ਤੇ ਲੱਗਾ ਟੈਕਸ (ਮ. ਸਿੰ.)

–ਨਜ਼ਰ ਗੁਜ਼ਾਰਨਾ, ਮੁਹਾ.
੧. ਭੇਟ ਕਰਨਾ, ਨਜ਼ਰਾਣਾ ਦੇਣਾ
੨. ਬਲੀ ਦੇਣਾ (ਬਿ.)

–ਨਜ਼ਰ ਚੜ੍ਹਨਾ, ਮੁਹਾ.
੧. ਨਜ਼ਰਾਨਾ ਮਿਲਣਾ,
੨. ਵੱਢੀ ਤਰਨਾ

–ਨਜ਼ਰ ਟਿਕਾਉਣਾ, ਮੁਹਾ.

ਨਜ਼ਰ ਚੜ੍ਹਾਉਣਾ, ਪੇਸ਼ ਕਰਨਾ:

"ਹਿਸਾ ਪੀਰ ਫ਼ਕੀਰ ਦਾ ਵੱਖ ਕਰਕੇ,
ਮਹੀਂਵਾਲ ਦੀ ਨਜ਼ਰ ਟਿਕਾਣ ਬੇਲੀ"
(ਸੋ. ਫ. ਸ਼ਾ.)

–ਨਜ਼ਰ ਦੇਣਾ, ਮੁਹਾ.

੧. ਭੇਟ ਚੜ੍ਹਾਉਣਾ, ਭੇਟ ਕਰਨਾ

੨. ਵਢੀ ਦੇਣਾ (ਬਿ.)

–ਨਜ਼ਰ ਨਿਆਜ਼, ਪੁ. ਭੇਟ, ਸੁੱਖਣਾ, ਚੜ੍ਹਾਵਾ

–ਨਜ਼ਰ ਮੋਹਰਿਰ, ਪੁ. ਇਕ ਟੈਕਸ ਜਿਹੜਾ ੪ ਛਟਾਂਕਾਂ ਫ਼ੀ ਮਣ ਦੇ ਹਿਸਾਬ ਤੇ ਹਰ ਫ਼ਸਲ ਤੇ ਉਸ ਦੇ ਤੋਲਣ ਸਮੇਂ ਲਗਾਇਆ ਜਾਂਦਾ ਸੀ, ਇਹ ਟੈਕਸ ਕਾਫ਼ੀ ਸਮੇਂ ਤੋਂ ਚਲਿਆ ਆ ਰਹਿਆ ਸੀ,ਦੀਵਾਨ ਸਾਵਣ ਮਲ ਨੇ ਇਸ ਨੂੰ ਸਰਕਾਰ ਦੇ ਹੱਕ ਵਿਚ ਜ਼ਬਤ ਕਰ ਲਿਆ (ਮ. ਸਿੰ.)

**ਨਜ਼ਰ ਬੰਦ,** [ਫ਼ਾ. ਨਜ਼ਰਬੰਦ نظربند ]

ਵਿ. ਪੁ. ੧. ਹਵਾਲਾਤ ਵਿਚ ਰੱਖ ਕੇ ਜਿਸ ਉੱਤੇ ਸਿਪਾਹੀ ਨਿਗਹਬਾਨੀ ਕਰੇ

੨. ਜਿਸ ਆਦਮੀ ਨੂੰ ਸਰਕਾਰ ਵੱਲੋਂ ਕਿਸੇ ਖ਼ਾਸ ਨੀਯਤ ਕੀਤੇ ਇਲਾਕੇ ਵਿੱਚੋਂ ਬਾਹਰ ਨਾ ਜਾਣ ਦਾ ਹੁਕਮ ਮਿਲਿਆ ਹੋਵੇ
(ਲਾ. ਕ੍ਰਿ. ਰੱਖਣਾ)

ਪੁ. ੧. ਸਰਕਾਰੀ ਹੁਕਮ ਕਰਕੇ ਕਿਸੇ ਖ਼ਾਸ ਇਲਾਕੇ ਵਿਚੋਂ ਬਾਹਰ ਨਾ ਜਾਣ ਦਾ ਭਾਵ ਜਾਂ ਸਮਾਂ

੨. ਸਿਆਸੀ ਕੈਦੀ

–ਨਜ਼ਰਬੰਦੀ, ਇ. ੧. ਨਜ਼ਰਬੰਦ ਹੋਣ ਦੀ ਹਾਲਤ

੨. ਹਰਾਸਤ

੩. ਹੱਥ ਦੀ ਸਫ਼ਾਈ, ਹੱਥ ਦੀ ਚਲਾਕੀ
(ਮ. ਸਿੰ.)

**ਨਜ਼ਰਾਉਣਾ,** [ਨਜ਼ਰ[1] ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.

੧. ਨਜ਼ਰ ਲਾਉਣਾ,

੨. ਜਿਸ ਨੂੰ ਨਜ਼ਰ ਲੱਗੀ ਹੋਈ ਹੋਵੇ, ਉਸ ਨੂੰ ਟੂਣਾ ਕਰਨ ਵਾਲੇ ਨੂੰ ਵਿਖਾਉਣਾ (ਬਿ.)

**ਨਜ਼ਰਾੜਨਾ,** [ਨਜ਼ਰ[1]+ਆੜਨਾ] ਕ੍ਰਿ. ਸਕ.

ਨਜ਼ਰ ਲਾਉਣਾ

–ਨਜ਼ਰਾੜਿਆ ਜਾਣਾ, ਮੁਹਾ. ਨਜ਼ਰ ਲਗ ਜਾਣਾ
(ਪੋਠੋ. ਕੋ.)

**ਨਜ਼ਰਾਨਾ,** [ਫ਼ਾ. ਨਜ਼ਰਾਨਾ] ਪੁ.

੧. ਨਜ਼ਰਾਨਾ, ਭੇਟਾ;

੨. ਖੇਤ ਦੀ ਵੰਡਾਈ ਸਮੇਂ ਮਾਮਲੇ ਤੋਂ ਰਹਿਤ ਖੂਹਾਂ ਦੇ ਮਾਲਕਾਂ ਜਾਂ ਅਨੁਕੂਲ ਸ਼ਰਤਾਂ ਤੇ ਲਏ ਗਏ ਖੂਹਾਂ ਦੇ ਮਾਲਕਾਂ ਵਲੋਂ ਮੁਹੱਰਰ ਨੂੰ ਦਿਤੀ ਗਈ ਘੋੜੇ ਜਾਂ ਊਠ ਦੀ ਭੇਟਾ;

੩. ਮੁਆਫ਼ੀ, ਖੂਹਾਂ ਸੰਬੰਧੀ ਦਿਤੀ ਗਈ ਮਾਮੂਲੀ ਭੇਟਾ ਤਾਂ ਜੋ ਲੇਖੇ ਵਿਚ ਉਨ੍ਹਾਂ ਦਾ ਰਿਕਾਰਡ ਰਖਿਆ ਜਾ ਸਕੇ (ਮ. ਸਿੰ.)

**ਨਜ਼ਰਾਨਾ,** [ਫ਼ਾ. ਨਜ਼ਰਾਨਾ نذرانہ . ਅਰ. ਮਜ਼ਰ نذر +ਫ਼ਾ. ਆਨਾ آنہ ] ਪੁ.

ਵੱਡੇ ਆਦਮੀ ਨੂੰ ਸਤਿਕਾਰ ਵਜੋਂ ਭੇਟ ਕੀਤੀ ਗਈ ਵਸਤੂ, ਭੇਟਾ, ਨਜ਼ਰ

–ਨਜ਼ਰਾਨਾ ਤਾਰਨਾ, ਮੁਹਾ.

ਭੇਟਾ ਦੇਣਾ, ਨਜ਼ਰਾਨਾ ਦੇਣਾ :

"ਤੂੰ ਵੀ ਸਿਰ ਨਜ਼ਰਾਨਾ ਤਾਰਨ
ਪਾਸ ਮੇਰੇ ਲੈ ਆਇਉਂ" (ਸਿਫ਼.)

–ਨਜ਼ਰ ਨਜ਼ਰਾਨ, ਪੁ. ਨਜ਼ਰਾਨਾ, ਭੇਟਾ :

"ਪਰਦੇ ਗ਼ੈਬ ਥੀਂ ਫੇਰ ਆਵਾਜ਼ ਆਈ
ਯਾਰ ਅਸਾਂ ਕੀ ਨਜ਼ਰ ਨਜ਼ਰਾਨ ਕੀਤਾ"
(ਦਿਲ ਖ਼ੁਰਸ਼ੀਦ–ਬਰਕਤ ਰਾਮ)

**ਨਜ਼ਰੀਆ,** [ਅਰ. ਨਜ਼ਰੀਆਤ نظریات ] ਪੁ.

ਦ੍ਰਿਸ਼ਟੀ ਕੋਣ, ਨੁਕਤਾ ਨਿਗਾਹ

**ਨਜ਼ਲਾ,** [ਫ਼ਾ. ਨਜ਼ਲਾ نزلہ ਅਰ. ਨਜ਼ਲ نزل =ਉਤਰਨਾ] ਪੁ.

ਰੇਸ਼ਾ, ਜ਼ੁਕਾਮ

–ਨਜ਼ਲਾ ਡਿੱਗਣਾ, ਮੁਹਾ. ਭਾਰ ਪੈਣਾ, ਮੁਸੀਬਤ ਆਉਣਾ

–ਨਜ਼ਲਾ ਡੇਗਣਾ, ਮੁਹਾ. ਗੁੱਸਾ ਕੱਢਣਾ

**ਨਜ਼ਾ,** [ਅਰ. ਨਜ਼ਅ਼ نزع ] ਇ.

ਘੋਰੜੂ ਵੱਜਣ ਦੀ ਹਾਲਤ :

"ਵਕਤ ਨਜ਼ਾ ਦੇ ਸ਼ਾਹ ਸਿਕੰਦਰ
ਨਫ਼ਰ ਹੁਕਮ ਸੁਣਾਇਆ"

**ਨਜਾਇਜ਼,** ਵਿ. ਵੇਖੋ ਨਾਜਾਇਜ਼

**ਨਜ਼ਾਕਤ,** [ਫ਼ਾ. ਨਜ਼ਾਕਤ نزاکت ] ਇ.

੧. ਨਾਜ਼ਕ ਹੋਣ ਦਾ ਭਾਵ, ਕੋਮਲਤਾ, ਨਾਜ਼ਕ ਮਿਜ਼ਾਜੀ

੨. ਨਖ਼ਰਾ

**ਨਜ਼ਾਕਤਣ,** [ਨਜ਼ਾਕਤ+ਣ] ਇ.
ਨਖ਼ਰਾ ਕਰਨ ਵਾਲੀ ਇਸਤਰੀ, ਨਖ਼ਰੇਲੋ

**ਨਜ਼ਾਕਤੀ,** [ਨਜ਼ਾਕਤ+ਈ] ਵਿ. ਪੁ.
ਨਖ਼ਰੇ ਕਰਨ ਵਾਲਾ, ਨਖ਼ਰੇਬਾਜ਼

**ਨਜਾਣ,** ਵਿ. ਵੇਖੋ ਅਨਜਾਣ (ਪੁਆ. ਕੋ.)

**ਨਜਾਤ[1],** [ਫ਼ਾ. ਨਜਾਤ نجات √ਅਰ. ਨਜਵ =ਛੁਟਕਾਰਾ ਪਾਉਣਾ] ਇ.
ਮੁਕਤੀ, ਛੁਟਕਾਰਾ, ਰਿਹਾਈ
(ਲਾ. ਕ੍ਰਿ. ਪਾਉਣਾ, ਮਿਲਣਾ)

–ਨਜਾਤ-ਦਿਹੰਦਾ, ਵਿ. ਮੁਕਤੀ ਦੇਣ ਵਾਲਾ, ਮੁਕਤੀ ਦਿਵਾਉਣ ਵਾਲਾ
"ਸਚਮੁਚ ਹੈਨ ਨਜਾਤ-ਦਿਹੰਦਾ, ਸਾਡੇ ਲਈ ਹੀ ਆਏ"
(ਮਹਾਂਬਲੀ-ਅਵਤਾਰ ਸਿੰਘ ਅਜ਼ਾਦ)

**ਨਜਾਤ[2],** [ਨ=ਨੀਚ+ਜਾਤ<ਸੰ. जाति] ਇ.
ਨੀਚ ਜਾਤ:
"ਜਾਨ ਨਜਾਤਿ ਦੇਖਿ ਮਤ ਭਰਮਹੁ"
(ਕਾਨ. ਅ. ਮ: ੪)

**ਨੱਜ਼ਾਦ,** [ਫ਼ਾ. ਨਜ਼ਾਦ نژاد ] ਇ. ਨਸਲ, ਕੁਲ :
"ਉਰਰਾਂ ਨੂੰ ਹੋ ਜਾਂਵਦਾ ਹਾਲ ਬੀਬੀ ਦਾ ਹੋਰ,
ਕਲਮਾਂ ਪੜ੍ਹ ਸ਼ਹਾਦਤੀ ਵਕਤ ਨੱਜ਼ਾ ਦੇ ਟੋਰ"
(ਜੰਗ ਹਾਮਿਦ)

**ਨਜਾਬਤ,** ਪੁ. ਪੰਜਾਬੀ ਜ਼ਬਾਨ ਦਾ ਬੀਰ ਰਸ ਦਾ ਇਕ ਪ੍ਰਸਿਧ ਕਵੀ ਜਿਸ ਨੇ ਆਪਣੇ ਨਾਂ ਹੇਠ ਨਜਾਬਤ ਦੀ ਵਾਰ ਲਿਖੀ ਸੀ

**ਨਜ਼ਾਮ,** [ਅਰ. ਨਿਜ਼ਾਮ نظام √ਅਰ. ਨਜ਼ਮ نظم =ਇੰਤਜ਼ਾਮ ਕਰਨਾ] ਪੁ.
੧. ਪ੍ਰਬੰਧ, ਇੰਤਜ਼ਾਮ, ਬੰਦੋਬਸਤ
੨. ਹਕੂਮਤ, ਗੌਰਮਿੰਟ, ਰਾਜ-ਪ੍ਰਬੰਧ

**ਨਜ਼ਾਰ,** [ਫ਼ਾ. ਨਜ਼ਾਰ نزار ] ਵਿ.
ਲਿੱਸਾ, ਕਮਜ਼ੋਰ :
"ਮਜਨੂੰ ਪੁੰਨੂੰ ਰਾਂਝਿਉ ਜਿਉਂ ਫ਼ਰਿਹਾਦ ਨਜ਼ਾਰ"
(ਕਿੱਸਾ ਸੋਹਣੀ ਮਹੀਂਵਾਲ-ਕਾਦਰਯਾਰ)

**ਨਜਾਰਾ,** ਪੁ. ਵੇਖੋ ਨਜ਼ਾਰਾ (ਬਿ.)

**ਨਜ਼ਾਰਾ,** [ਫ਼ਾ. ਨੱਜ਼ਾਰਾ نظارہ ] ਪੁ.
੧. ਜਿਹੜੀ ਚੀਜ਼ ਨਜ਼ਰ ਵਿਚ ਆਵੇ, ਦ੍ਰਿਸ਼, ਝਾਕੀ;
੨. ਸੈਰ, ਤਮਾਸ਼ਾ (ਬਿ.)
(ਲਾ. ਕ੍ਰਿ. ਕਰਨਾ, ਲੈਣਾ)

–ਨਜ਼ਾਰਾ ਕਰਨਾ, ਕ੍ਰਿ. ਸਮਾ. ਵੇਖਣਾ, ਦਰਸ਼ਨ ਕਟਨਾ, ਦੀਦਾਰ ਕਰਨਾ:
"ਓਕੜ ਓਕੜ ਕਰਨ ਨਜ਼ਾਰੇ ਜਿਉਂ ਕਰ ਮਾਹ ਰਮਜ਼ਾਨੀ"

–ਨਜ਼ਾਰਾ ਦੇਣਾ, ਕ੍ਰਿ. ਸਮਾ. ਸੁਹਣਾ ਲੱਗਣਾ, ਮਨ ਨੂੰ ਭਾਉਣਾ :
"ਪੁਸ਼ਾਕਾਂ ਰੰਗ ਬਰੰਗੀ ਪਾ, ਪਏ ਨਜ਼ਾਰੇ ਦੇਵਣ ਫੁਲ"
(ਸ਼ਰਫ਼ ਹੁਲਾਰੇ-ਫ਼ੀਰੋਜ਼ਦੀਨ ਸ਼ਰਫ਼)

–ਨਜ਼ਾਰਾ ਬੰਨ੍ਹਣਾ, ਮੁਹਾ. ਰੰਗ ਜਮਾਉਣਾ, ਕਮਾਲ ਕਰ ਦੇਣਾ

–ਨਜ਼ਾਰਾ ਵਿਖਾਉਣਾ, ਮੁਹਾ.
੧. ਮਜ਼ਾ ਚਖਾਉਣਾ;
੨. ਨਸ਼ੇ ਦਾ ਖਿੜ ਜਾਣਾ

**ਨਜ਼ਾਰੀ,** [ਫ਼ਾ. ਨਜ਼ਾਰੀ نزاری ] ਇ.
ਲਿੱਸਾਪਣ, ਕਮਜ਼ੋਰੀ

**ਨਜਿਸ,** [ਅਰ. ਨਜਸ نجس ] ਵਿ. ਮੈਲਾ, ਗੰਦਾ :
"ਕਹਿੰਦਾ ਮੈਂ ਨਾਪਾਕ ਹਾਂ ਤਾਲਿਆ ਨਜਿਸ ਪਲੀਦ"
(ਜੰਗ-ਹਾਮਿਦ)

**ਨਜਿੱਠਣਾ,** ਕ੍ਰਿ. ਸਕ.
੧. ਪੂਰਾ ਕਰਨਾ, ਨੇਪਰੇ ਚਾੜ੍ਹਨਾ, ਨਿਬੇੜਨਾ;
੨. ਝੱਲਣਾ, ਸਹਾਰਨਾ

**ਨਜਿੰਦ,** [ਨ+ਜਿੰਦ] ਵਿ.
੧. ਜਿੰਦ ਹੀਨ, ਜਿਸ ਵਿਚ ਪ੍ਰਾਣ ਨਾ ਹੋਣ
੨, ਕਮਜ਼ੋਰ

**ਨਜੀਕ,** ਕ੍ਰਿ. ਵਿ. ਵੇਖੋ ਨਜ਼ਦੀਕ (ਬਿ.)

–ਨਜੀਕ ਜਾਣਾ, ਕ੍ਰਿ. ਸਮਾ. ਕਿਸੇ ਦੇ ਨੇੜੇ ਜਾਣਾ (ਮ. ਸਿੰ.)

**ਨਜ਼ੀਕ,** ਕ੍ਰਿ. ਵਿ. ਵੇਖੋ ਨਜ਼ਦੀਕ

**ਨਜੀਕਣ,** ਇ. ਵੇਖੋ ਨਜ਼ੀਕਣ (ਬਿ.)

**ਨਜ਼ੀਕਣ,** ਇ. ਵੇਖੋ ਨਜ਼ਦੀਕਣ :
"ਬਣ ਕੇ ਪੰਖੀ ਗਗਨ ਉੱਡੇਵਾਂ,
ਕੀਕੂ ਸਯਾਮ ਨਜ਼ੀਕਣ ਹੋਵਾਂ"
(ਪੰਜਾਬੀ ਬਾਰਾਂ ਮਾਹ-ਸਾਹਿਬ ਸਿੰਘ)

**ਨਜੀਕੀ,** ਵਿ. ਇ. ਵੇਖੋ ਨਜ਼ੀਕੀ (ਬਿ.)

**ਨਜ਼ੀਕੀ,** ਵਿ. ਇ. ਵੇਖੋ ਨਜ਼ਦੀਕੀ

**ਨਜੀਬ,** [ਅਰ. ਨਜੀਬ نجیب √ਅਰ. ਨਜਬ
نجب =ਸ਼ਰੀਫ਼ ਹੋਣਾ] ਵਿ.
੧. ਸ਼ਰੀਫ਼, ਭਲਾ-ਮਾਣਸ :
"ਬੜੀ ਅਸੀਲ ਨਜੀਬ ਸ਼ਹਿਜ਼ਾਦੀ ਗੋਹਰ ਪਾਕ ਅਸਲ ਦੀ"
(ਸ਼ਾਹ ਬਹਿਰਾਮ-ਅਮਾਮ ਬਖ਼ਸ਼)
੨. ਖੁਲ੍ਹੇ ਦਿਲ ਵਾਲਾ, ਸਖ਼ੀ, ਉਦਾਰ;
੩. ਬਹਾਦਰ, ਦਲੇਰ
–ਨਜੀਬਪੁਣਾ, ਪੁ. ੧. ਭਲਮਾਣਸੀ, ਸ਼ਰਾਫ਼ਤ;
੨. ਸਖ਼ਾਵਤ, ਖੁਲ੍ਹਦਿਲੀ;
੩. ਉੱਤਮਤਾਈ (ਬਿ.)

**ਨਜੀਬਣੀ,** [ਨਜੀਬ+ਣੀ] ਇ.
੧. ਸ਼ਰੀਫ਼ ਇਸਤਰੀ, ਭਲੇਮਾਣਸ ਇਸਤਰੀ;
੨. ਉਦਾਰ-ਚਿੱਤ ਇਸਤਰੀ;
੩. ਬਹਾਦਰ ਇਸਤਰੀ (ਬਿ.)

**ਨਜੀਬੀ,** [ਨਜੀਬ+ਈ] ਇ.
੧. ਸ਼ਰਾਫ਼ਤ, ਭਲਮਾਣਸੀ;
੨. ਸਖ਼ਾਵਤ, ਖੁਲ੍ਹਦਿਲੀ;
੩. ਉੱਤਮਤਾਈ (ਬਿ.)

**ਨਜੀਰ,** ਇ. ਵੇਖੋ ਨਜ਼ੀਰ :
"ਦੁਨੀਆਂ ਵਿਚ ਨਹੀਂ ਮਿਲਦੀ ਨਜੀਰ ਇਹਦੀ"
(ਅਰਸ਼ੀ ਝਾਤ-ਕਰਮ ਸਿੰਘ)

**ਨਜ਼ੀਰ,** [ਅਰ. ਨਜ਼ੀਰ نظیر √ਅਰ. ਨਜ਼ਰ
نظر =ਵੇਖਣਾ]
ਵਿ. ਵਰਗਾ, ਜਿਹਾ
ਇ. ੧. ਨਜ਼ਰ, ਬੀਨਾਈ;
੨. ਉਦਾਹਰਣ, ਮਿਸਾਲ, ਪ੍ਰਮਾਣ
–ਨਜ਼ੀਰ ਕੰਮ ਨਾ ਕਰਨਾ, ਮੁਹਾ. ਚੰਗੀ ਤਰ੍ਹਾਂ ਨਾ ਦਿੱਸਣਾ, ਨਜ਼ਰ ਕਮਜ਼ੋਰ ਹੋ ਜਾਣਾ
–ਨਜ਼ੀਰ ਦਾ ਕੰਮ ਕਰਨਾ, ਮੁਹਾ.
ਅਜਿਹਾ ਕੰਮ ਕਰਨਾ ਜਿਸ ਨਾਲ ਅੱਖਾਂ ਤੇ ਬਹੁਤ ਜ਼ਿਆਦਾ ਅਸਰ ਪਵੇ
–ਨਜ਼ੀਰ ਲੱਗਣਾ, ਮੁਹਾ. ਕੋਈ ਬਹੁਤ ਬਾਰੀਕ ਕੰਮ ਕਰਦਿਆਂ ਹੋਇਆਂ ਅੱਖਾਂ ਤੇ ਅਸਰ ਪੈਣਾ
–ਬੇਨਜ਼ੀਰ, ਵਿ. ਜਿਸ ਦਾ ਕੋਈ ਸਾਨੀ ਨਾ ਹੋਵੇ

**ਨਜੂਮ,** [ਅਰ. ਨਜੂਮ نجوم √ਅਰ. ਨਜਮ
نجم =ਤਾਰਾ] ਪੁ. ਜੋਤਿਸ਼ (ਬਿ.)

**ਨਜੂਮਣ,** [ਨਜੂਮ+ਣ] ਇ.
ਜੋਤਿਸ਼ ਵਿਦਿਆ ਜਾਣਨ ਵਾਲੀ ਇਸਤਰੀ

**ਨਜੂਮੀ,** [ਨਜੂਮ+ਈ] ਪੁ.
ਜੋਤਸ਼ ਲਾਉਣ ਵਾਲਾ, ਜੋਤਸ਼ੀ

**ਨਜੂਮੀਆ,** [ਨਜੂਮ+ਈਆ] ਪੁ. ਨਜੂਮੀ, ਜੋਤਸ਼ੀ:
"ਕਾਲੀਦਾਸ ਨਜੂਮੀਆ ਸੱਦ ਕਿਧਰੋਂ
ਫ਼ਾਲ ਕੱਢ ਵੇਖੇ ਨਰਗ ਸੁਟ ਕੇ ਜੀ"
(ਰਾਜਾ ਭਰਥਰੀ–ਕਾਲੀ ਦਾਸ)

**ਨਜੂਲ,** ਪੁ. ਵੇਖੋ ਨਜ਼ੂਲ (ਮ. ਸਿੰ.)

**ਨਜ਼ੂਲ,** [ਅਰ. ਨਜ਼ੂਲ نزول √ਅਰ. ਨਜ਼ਲ=
ਉੱਤਰਨਾ] ਪੁ.
੧. ਨਾਜ਼ਲ ਹੋਣ ਦਾ ਭਾਵ;
੨. ਸਰਕਾਰੀ ਜ਼ਮੀਨ;
੩. ਜ਼ਬਤਸ਼ੁਦਾ ਜ਼ਮੀਨ;
੪. ਜ਼ਬਤਸ਼ੁਦਾ ਜ਼ਮੀਨ ਜਾਂ ਮਕਾਨ ਦੇ ਕਿਰਾਏ ਆਦਿ ਦੀ ਆਮਦਨ;
੫. ਨਰਾਜ਼ਗੀ;
੬. ਬਿਪਤਾ, ਮੁਸੀਬਤ;
੭. ਜ਼ੁਲਮ;
੮. ਨਜ਼ਲਾ
–ਨਜ਼ੂਲ ਕਰਨਾ, ਕ੍ਰਿ. ਸਮਾ.
ਕਿਸੇ ਮਹਾਂ ਪੁਰਸ਼ ਜਾਂ ਮਹਾਨ ਹਸਤੀ ਦਾ ਪਰਕਾਸ਼ਮਾਨ ਹੋਣਾ :
"ਕਰੇ ਨਜ਼ੂਲ ਤੇ ਸਭ ਨੂੰ ਤਾਰੇ,
ਨਹੀਂ ਤੇ ਹੈ ਵੀਰਾਨੀ" (ਸੈਫ਼.)
–ਨਜ਼ੂਲੇ ਮਾਇ, ਪੁ. ਅੱਖਾਂ ਵਿਚ ਪਾਣੀ ਉਤਰਨ ਦੀ ਬੀਮਾਰੀ
(ਕਰਾਬਾਦੀਨ ਕਾਦਰੀ)
–ਨਜ਼ੂਲੇ ਆਬ, ਪੁ. ਅੱਖਾਂ ਵਿਚ ਪਾਣੀ ਉਤਰਨ ਦੀ ਬੀਮਾਰੀ
(ਕਰਾਬਾਦੀਨ ਕਾਦਰੀ)

**ਨਜ਼ੂਲੀ,** [ਨਜ਼ੂਲ+ਈ] ਵਿ. ਨਜ਼ੂਲ ਨਾਲ ਸਬੰਧਤ

**ਨਜੇਜ,** ਵਿ. ਵੇਖੋ ਨਜਾਇਜ਼

**ਨਜ਼ੋਰ,** [ਨ+ਜ਼ੋਰ] ਵਿ. ਕਮਜ਼ੋਰ
(ਨਾਟ ਸੁਨੇਹੇ–ਸੇਖੋਂ)

**ਨਝੱਕ,** ਵਿ. ਵੇਖੋ ਨਿਝੱਕ

**ਨਟ[1],** [ਸੰ. ਨਟ√ਨਟ੍=ਨੱਚਣਾ] ਪੁ.
੧. ਨਾਟਕ ਕਰਨ ਵਾਲਾ, ਸੂਤਰ-ਧਾਰ;
੨. ਤਮਾਸ਼ਾ ਕਰਨ ਵਾਲਾ, ਮਦਾਰੀ, ਬਾਜ਼ੀਗਰ;
੩. ਬਾਜ਼ੀਗਰਾਂ ਦਾ ਕਬੀਲਾ;
੪. ਇਕ ਰਾਗ ਦਾ ਨਾਂ

੫. ਬੱਚਿਆਂ ਦਾ ਲੱਕੜੀ ਦਾ ਇਕ ਖਿਡਾਉਣਾ ਜੋ ਬਾਂਸ ਦੀ ਚਪਟੀ ਦੇ ਦਬਾ ਨਾਲ ਛਾਲਾਂ ਮਾਰਦਾ ਹੈ

੬. ਢਿਬਰੀ


ਨਟ

–ਨਟ ਸ਼ਾਸਤਰ, ਪੁ. ਵੇਖੋ ਨਾਟ ਸ਼ਾਸਤਰ

–ਨਟ ਸਾਲਾ, ਇ. ਨਾਟਕ ਖੇਡਣ ਦੀ ਥਾਂ, ਨਟਸ਼ਾਲਾ :
"ਅੰਤਰ ਕ੍ਰੋਧ ਪੜਹਿ ਨਟਸਾਲਾ"
(ਬਿ. ਅ. ਮ: ੧)

–ਨਟ ਸ਼ਾਲਾ, ਇ. ਨਾਟਕ ਖੇਡਣ ਦੀ ਥਾਂ

–ਨਟ ਸੂਤਰ, ਪੁ. ਇਕ ਨਾਟਕ ਗ੍ਰੰਥ ਜਿਸ ਦੀ ਰਚਨਾ ਸ਼ਿਲਾਲੀ ਨੇ ਕੀਤੀ ਸੀ

–ਨਟ ਖਟ, ਵਿ.
੧. ਸ਼ਰਾਰਤੀ, ਸ਼ਤਾਨ;
੨. ਚਲਾਕ, ਜੁਗਤੀ

–ਨਟਖਟੀ, ਇ.
੧. ਸ਼ਰਾਰਤ, ਸ਼ਤਾਨੀ;
੨. ਚਲਾਕੀ, ਚਾਲਬਾਜ਼ੀ

–ਨਟ ਨਾਰਾਇਣ, ਪੁ. ਇਕ ਪ੍ਰਸਿੱਧ ਰਾਗ (ਕਾ.)

–ਨਟ ਨਾਰਾਯਣ, ਪੁ. ਵੇਖੋ ਨਟ ਨਾਰਾਇਣ (ਕਾ.)

–ਨਟ ਬਾਜ਼ੀ, ਇ. ਬਾਜ਼ੀਗਰਾਂ ਦਾ ਤਮਾਸ਼ਾ, ਬਾਜ਼ੀਗਰੀ

–ਨਟ ਬਿੱਦਿਆ, ਇ. ਵੇਖੋ ਨਟ ਵਿਦਿਆ (ਬਿ.)

–ਨਟ ਮਲ੍ਹਾਰ, ਪੁ. ਇਕ ਰਾਗ ਦਾ ਨਾਂ

–ਨਟ ਵਿੱਦਿਆ, ਇ. ਬਾਜ਼ੀਗਰਾਂ ਦਾ ਹੁਨਰ, ਬਾਜ਼ੀਗਰੀ

**ਨਟ²**, [ਅੰਗ. Nut] ਪੁ. ਢਿਬਰੀ

**ਨੱਟ**, [ਨਟ] ਪੁ. ਬਾਜ਼ੀਗਰ:
"ਕੰਜਰ ਤੇ ਕਲੌਤ ਮੀਰਾਸੀ,
ਭਸਤੀਏ ਨੱਟ ਮਦਾਰੀ" (ਸੈਫ਼.)

**ਨਟੰਕੀ**, [ਹਿੰ. ਨੌਟੰਕੀ] ਇ.
ਨਾਟਕ ਦਾ ਪੁਰਾਣਾ ਰੂਪ ਜੋ ਪਿੰਡਾਂ ਵਿਚ ਖੇਡਿਆ ਜਾਂਦਾ ਸੀ

**ਨਟਣੀ¹**, [ਨਟ+ਣੀ] ਇ.
੧. ਨਾਟਕ ਕਰਨ ਵਾਲੀ ਇਸਤਰੀ
੨. ਨਟ ਦੀ ਇਸਤਰੀ
੩. ਤਮਾਸ਼ਾ ਕਰਨ ਵਾਲੀ ਇਸਤਰੀ, ਬਾਜ਼ੀਗਰਨੀ

**ਨਟਨੀ**, ਇ. ਵੇਖੋ ਨਟਣੀ (ਮਹਾਰਾਜਾ ਰਣਜੀਤ ਸਿੰਘ ਨਾਟਕ ਭਾਗ ਪਹਿਲਾ–ਕਿਰਪਾ ਸਾਗਰ)

**ਨਟਵਟ**, [ਨਟ+ਵਟ∠ਸੰ. ਵਤ੍] ਕ੍ਰਿ. ਵਿ.
ਨਟ ਵਾਂਗ, ਨਟ ਦੀ ਤਰ੍ਹਾਂ :
"ਨਟਵਟ ਖੇਲੈ ਸਾਰਿਗਪਾਨਿ" (ਗਉ. ਕਬੀਰ)

**ਨਟੀ**, [ਸੰ. ਨਟੀ√ਨਟ੍=ਨੱਚਣਾ] ਇ.
੧. ਨਾਟਕ ਕਰਨ ਵਾਲੀ ਇਸਤਰੀ;
੨. ਨਟ ਦੀ ਇਸਤਰੀ, ਸੂਤਰਧਾਰ ਦੀ ਇਸਤਰੀ;
੩. ਤਮਾਸ਼ਾ ਕਰਨ ਵਾਲੀ ਇਸਤਰੀ, ਬਾਜ਼ੀਗਰਨੀ

**ਨਟੂਆ**, [ਨਟ¹+ਊਆ] ਪੁ. ਨਾਟਕ ਖੇਡਣ ਵਾਲਾ :
"ਨਟੂਆ ਭੇਖ ਦਿਖਾਵੈ ਬਹੁ ਬਿਧਿ"
(ਆਸਾ ਮ: ੫)

**ਨਠਣਾ**, ਕ੍ਰਿ. ਅਕ. ਵੇਖੋ ਨੱਠਣਾ :
"ਨਠੇ ਤਾਪ ਦੁਖ ਰੋਗ"
(ਵਾਰ ਗੁਜ. ੨. ਮ: ੫)

**ਨੱਠਣਾ**, [ਨੱਠ∠ਸੰ. ਨਝ√ਨਸ਼੍=ਨੱਸਣਾ+ਣਾ] ਕ੍ਰਿ. ਅਕ.
ਦੌੜਨਾ, ਭਜਣਾ, ਨੱਸਣਾ

–ਨੱਠ ਭੱਜ, ਇ. ੧. ਭੱਜ ਦੌੜ, ਦੌੜ ਭੱਜ;
੨. ਪਹੁੰਚ, ਰਸਾਈ

–ਨੱਠ ਭੱਜ ਕਰਨਾ, ਮੁਹਾ. ਕਿਸੇ ਕੰਮ ਦੀ ਪੂਰਤੀ ਲਈ ਆਪਣੀ ਵਾਹ ਲਾਉਣਾ, ਕੋਸ਼ਿਸ਼ ਕਰਨਾ, ਦੌੜ ਭੱਜ ਕਰਨਾ, ਯਤਨ ਕਰਨਾ

–ਨੱਠੇ ਭੱਜੀ ਮਚਣਾ, ਮੁਹਾ. ਹਫੜਾਦਫੜੀ ਪੈ ਜਾਣਾ

–ਭੱਜਣਾ ਨੱਠਣਾ, ਮੁਹਾ. ਕੋਸ਼ਿਸ਼ ਕਰਨਾ (ਮ. ਸਿੰ.)

**ਨੱਠੜ**, [ਨੱਠ (ਣਾ)+ੜ] ਪੁ.
ਨੱਸ ਜਾਣਾ ਵਾਲਾ, ਭਗੌੜਾ (L)

**ਨਠਾਉਣਾ**, [ਨੱਠਣਾ] ਕ੍ਰਿ. ਸਕ. ਭਜਾਉਣਾ, ਦੌੜਾਉਣਾ, ਨਸਾਉਣਾ

**ਨਠਾਹੂ**, ਵਿ. ਵੇਖੋ ਨਿਠਾਹੂ (ਪੋਠੋ. ਕੋ.)

**ਨਠੌਣਾ**, ਕ੍ਰਿ. ਸਕ. ਵੇਖੋ ਨਠਾਉਣਾ (ਪੁਆ. ਕੋ.)

**ਨਡਰ**, ਵਿ. ਵੇਖੋ ਨਿਡਰ

**ਨੱਢੜਾ**, [ਨੱਢ (ı)+ੜਾ] ਪੁ.
੧. ਜੁਆਨ ਮੁੰਡਾ, ਗਭਰੂ;
੨. ਮੁੰਡਾ

**ਨੰਢੜਾ**, [ਨੱਢੜਾ] ਵਿ. ਛੋਟਾ :
"ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣ ਕਰੀ"
(ਸ. ਫ਼ਰੀਦ)

ਨੱਢੜੀ, [ਨੱਢੜ (੧)+ਈ] ਇ.
੧. ਜੁਆਨ ਕੁੜੀ, ਮੁਟਿਆਰ, ਨੱਢੀ
੨. ਕੁੜੀ, ਬਾਲੜੀ

ਨੰਢੜੀ, ਇ. ਵੇਖੋ ਨੱਢੜੀ :
"ਮੈਂ ਬਾਬਲੇ ਦੇ ਘਰ ਨੰਢੜੀ"
(ਬੁਲ੍ਹਸ਼ਾਹ)

ਨਢਾ, [ਨੱਢਾ] ਪੁ. ਲਾੜਾ (ਜਟਕੀ)

ਨੱਢਾ¹, [ਸੰ. ਨ+ਊਢ√ਵਹ੍=ਵਿਆਹ ਕਰਨਾ ਟ.ਕ. ਨੇਪਾ. ਨਾਠੋ=ਕੁਆਰਾ; ਕੁਮਾ. ਨਾਠੋ=ਕੁਆਰਾ] ਪੁ. ੧. ਜੁਆਨ ਮੁੰਡਾ, ਗਭਰੂ; ੨. ਮੁੰਡਾ;
੩. ਲਾੜਾ (ਸ਼ਾਹਪੁਰੀ)

ਨੱਢਾ², [ਨਢਾਲ] ਪੁ. ਬੁੱਢਾ ਆਦਮੀ (ਮ. ਸਿੰ.)

–ਨੱਢਾ ਬੁੱਢਾ, ਪੁ. ਬੁੱਢਾ ਆਦਮੀ

ਨੰਢਾ, [ਨੱਢਾ¹] ਵਿ. ੧. ਨਿੱਕਾ, ਛੋਟਾ; ੨. ਜੁਆਨ (ਜਟਕੀ)

–ਨੰਢਾ ਸਾਹਿਬ, ਪੁ. ਸਹਾਇਕ ਕਮਿਸ਼ਨਰ (ਜਟਕੀ)

ਨਢਾਲ, ਵਿ. ਵੇਖੋ ਨਿਢਾਲ (ਬਿ.)

ਨੱਢੀ¹, [ਨੱਢ (੧)¹+ਈ] ਇ. ੧. ਜਵਾਨ ਕੁੜੀ, ਮੁਟਿਆਰ; ੨. ਕੁੜੀ, ਬਾਲੜੀ; ੩. ਲਾੜੀ

ਨੱਢੀ², [ਨੱਢ(੧)²+ਈ] ਇ. ਬੁਢੀ ਔਰਤ (ਮ. ਸਿੰ.)

–ਨੱਢੀ ਬੁੱਢੀ, ਇ. ਬੁੱਢੀ ਇਸਤਰੀ

ਨੰਢੀ, [ਨੰਢਾ (੧)+ਈ] ਇ. ਵੇਖੋ ਨੱਢੀ :
"ਨੰਢੀ ਕੰਤੁ ਨਾ ਰਾਵਿਓ ਵਡੀ ਥੀ ਮੁਈਆਸ"
(ਸ. ਫ਼ਰੀਦ)

–ਨੰਢੀ ਪੇਸ਼ੀ, ਇ. ਵੇਖੋ ਨਿਕੀ ਪੇਸ਼ੀ (ਜਟਕੀ)

ਨਣਕਾ, ਪੁ. ਖੁਆਰੂ (ਮ. ਸਿੰ.)

ਨਣਦ, [ਸੰ. ਨਨਾਨ੍ਦ, ਨਨਾਨ੍ਦ] ਇ.
ਪਤੀ ਦੀ ਭੈਣ, ਨਨਾਣ (ਬਿ.)

ਨਣਦੀ, [ਨਣਦ+ਈ] ਇ. ਨਨਾਣ :
(ਔਰਤਾਂ ਆਮ ਕਰਕੇ ਛੋਟੀ ਨਣਦ ਨੂੰ ਪਿਆਰ ਨਾਲ ਨਣਦੀ ਕਹਿੰਦੀਆਂ ਹਨ)

ਨਣਦੋਈ, ਪੁ. ਵੇਖੋ ਨਣਦੋਈਆ (ਲੁ. ਕੋ.)

ਨਣਦੋਈਆ, [ਨਣਦ+ਓ+ਈਆ] ਪੁ.
ਨਨਾਣ ਦਾ ਘਰ ਵਾਲਾ, ਨਨਾਣਵਈਆ (ਲੁ.ਕੋ.)

ਨਣਦੋਈਯਾ, ਪੁ. ਵੇਖੋ ਨਣਦੋਈਆ (ਬਿ.)

ਨਣਦੋਯਾ, ਪੁ. ਵੇਖੋ ਨਣਦੋਈਆ (ਲੁ. ਕੋ.)

ਨਣਾਨ, ਇ. ਵੇਖੋ ਨਨਾਣ (ਲੁ. ਕੋ.)

ਨਣਾਨਵਈਆ, ਪੁ. ਵੇਖੋ ਨਨਾਣਵਈਆ

ਨਣਾਨੂ, ਇ. ਵੇਖੋ ਨਨਾਣ (ਲੁ. ਕੋ.)

ਨਤ¹, [ਸੰ. ਨਤ√ਨਮ੍=ਝੁਕਣਾ] ਵਿ.
ਨਿੰਵਿਆ ਹੋਇਆ, ਝੁਕਿਆ ਹੋਇਆ

ਨਤ², [ਸੰ. ਨਤੁ] ਅਵ. ਨਹੀਂ ਤਾਂ :
"ਸੁਰਾ ਅਪਵਿਤ੍ਰ ਨਤ ਅਵਰ ਜਲ ਰੇ,
ਸੁਰਸੁਰੀ ਮਿਲਤ ਨਹਿ ਹੋਇ ਆਨ"
(ਮਲਾ. ਰਵਿਦਾਸ)

ਨੰਤ, [ਸੰ. ਅਨਨ੍ਤ] ਪੁ.
੧. ਸੋਨੇ ਦਾ ਇਕ ਗਹਿਣਾ ਜੋ ਆਮ ਤੌਰ ਤੇ ਹਿੰਦੂ ਇਸਤਰੀਆਂ ਸੱਜੀ ਬਾਂਹ ਦੇ ਡੌਲੇ ਤੇ ਪਾਂਦੀਆਂ ਹਨ;
੨. ਇਕ ਗਹਿਣਾ ਜਿਸ ਦੀਆਂ ਚੌਦਾਂ ਗੰਢਾਂ ਹੁੰਦੀਆਂ ਹਨ ਅਤੇ ਲੋਕ ਸੱਜੀ ਬਾਂਹ ਵਿਚ ਪਾਉਂਦੇ ਹਨ;
੩. ਰੱਖਿਆ ਲਈ ਡੌਲੇ ਤੇ ਬੰਨ੍ਹਿਆ ਹੋਇਆ ਤਵੀਤ;
੪. ਇਕ ਗਹਿਣਾ ਜਿਸ ਨੂੰ ਹਿੰਦੂ ਲੋਕ ਕੰਨਾਂ ਵਿਚ ਪਾਉਂਦੇ ਹਨ (ਲੁ. ਕੋ.)





ਨੰਤ

ਨਤਰ, [ਨਤ²+ਰ] ਵਿ. ਨਹੀਂ ਤਾਂ
"ਨਤਰ ਕੁਧਕਾ ਦਿਵਈ ਹੈ"
(ਬਿਲਾ-ਕਬੀਰ)

ਨੱਤਰੀ, ਵਿ. ਵੇਖੋ ਉਨੱਤੀ (ਪੋਠੋ. ਕੋ.)

ਨੱਤਰੀਆਂ, ਵਿ. ਵੇਖੋ ਉਨੱਤੀਵਾਂ (ਪੋਠੋ. ਕੋ.)

ਨਤਾ, [ਨੱਤਾ] ਪੁ.
੧. ਬਹੁਤ ਮੈਲਾ ਕਪੜਾ;
੨. ਤੇਲੀਆਂ ਦਾ ਕਪੜਾ (ਪੋਠੋ. ਕੋ.)

ਨੱਤਾ¹, ਪੁ. ੧. ਕੋਲ੍ਹੂ ਪੂੰਝਣ ਵਾਲਾ ਉੱਨ ਦਾ ਕਪੜਾ;
੨. ਉਨ੍ਹਾਂ ਦੋਹਾਂ ਲੀਰਾਂ ਵਿਚੋਂ ਇਕ ਲੀਰ ਜਿਹੜੀ ਖੋਤੇ ਉਤੇ ਪਲਾਣਾ ਆਦਿ ਕੱਸਣ ਤੋਂ ਪਹਿਲਾਂ ਉਸ ਦੀ ਕੰਗਰੋੜ ਦੀ ਹੱਡੀ ਉੱਤੇ ਢਾਈ ਗਿੱਠਾਂ ਦੀ ਵਿਥ ਤੇ ਆਰ ਪਾਰ ਵਿਛਾਉਂਦੇ ਹਨ

**ਨੱਤਾ**[2], [ਸੰ. ਨਪ੍ਤ੍ਰ] ਪੁ.
੧. ਪੁਤਰ ਜਾਂ ਧੀ ਦੀ ਸੰਤਾਨ;
੨. ਪੜੋਤੇ ਦਾ ਪੁੱਤਰ (ਬਿ.);
੩. ਦੋਹਤੇ ਦਾ ਪੁੱਤਰ (ਕਾ.)

**ਨਤ੍ਹਾ**, [ਅਰ. ਨਿਤਅ਼ نطع ] ਪੁ.
ਚਮੜੇ ਦਾ ਟੁਕੜਾ ਜਿਸ ਉਤੇ ਦੋਸ਼ੀ ਨੂੰ
ਲਿਟਾ ਕੇ ਕਤਲ ਕਰਦੇ ਹਨ :
"ਤੋਬਰਾ ਰੇਤੂ ਭਰਿਆ ਗਲ ਵਿਚ ਖ਼ੂਨੀ ਨਤ੍ਹਾ ਬਗ਼ਲ ਵਿਚ"
(ਸੈਫ਼.)

**ਨਤਾਕਤਣ**, [ਨਤਾਕਤ (੧)+ਣ] ਇ.
ਕਮਜ਼ੋਰ ਇਸਤਰੀ, ਨਿਰਬਲ ਇਸਤਰੀ

**ਨਤਾਕਤਾ**, [ਨ+ਤਾਕਤ+ਆ] ਪੁ.
ਕਮਜ਼ੋਰ, ਲਿੱਸਾ, ਮਾੜਾ

**ਨਤਾਕਤੀ**, [ਨਤਾਕਤ (੧)+ਈ] ਇ.
ਕਮਜ਼ੋਰੀ, ਲਿੱਸਾਪਣ, ਨਿਰਬਲਤਾ

**ਨਤਾਣਾ**, ਵਿ. ਵੇਖੋ ਨਿਤਾਣਾ (ਬਿ.)

**ਨਤਾਰਨਾ**, ਕ੍ਰਿ. ਸਕ. ਵੇਖੋ ਨਿਤਾਰਨਾ :
"ਸਾਡੀ ਹੰਸ ਦੇ ਵਾਂਗਰਾਂ ਬੁਧ ਉਜਲ,
ਪਾਣੀ ਦੁਧ ਨੂੰ ਛਾਣ ਨਤਾਰ ਲਈਏ"
(ਪੂਰਨ ਭਗਤ-ਕਾਲੀਦਾਸੀ)

**ਨਤੀ**, [ਨਤ (੧)+ਈ] ਇ.
ਤੇਲੀ ਦੀ ਹੱਥ ਪੂੰਝਣ ਦੀ ਲੀਰ (ਪੁਆ. ਕੋ.)

**ਨੱਤੀ**[1], ਇ. ਵੇਖੋ ਛਤੀ

**ਨੱਤੀ**[2], [ਨੱਤ[2] (੧)+ਈ] ਇ.
ਪੜਪੋਤਰੇ ਦੀ ਧੀ (ਬਿ.)

**ਨੱਤੀ**[3], ਇ. ਵੇਖੋ ਨੱਥੀ[1] (ਬਿ.)

**ਨੰਤੀ**, [ਅਨੰਤੀ] ਇ. ਮਰਦਾਂ ਦੇ ਕੰਨੀਂ ਪਾਉਣ ਵਾਲਾ ਸੋਨੇ
ਦਾ ਇਕ ਗਹਿਣਾ, ਛੋਟੀ ਮੁਰਕੀ

**ਨਤੀਜਾ**, [ਫ਼ਾ. ਨਤੀਜਾ نتیجه ਅਰ. ਨਤੀਜਤ
نتیجة √ਅਰ. ਨਤਜ نتج =ਸਾਹਮਣੇ
ਲਿਆਉਣਾ] ਇ.
੧. ਕਿਸੇ ਕੰਮ ਦਾ ਫਲ, ਸਿੱਟਾ, ਪਰੀਣਾਮ
੨. ਪਰੀਖਿਆ ਫਲ (ਲਾ. ਕ੍ਰਿ. ਕੱਢਣਾ, ਨਿਕਲਣਾ)

–ਨਤੀਜਾ ਨਿਕਲ ਜਾਣਾ, ਮੁਹਾ.
ਪਰੀਖਿਆ ਫਲ ਸੁਣਾਇਆ ਜਾਣਾ,
ਪਰੀਖਿਆਫਲ ਪ੍ਰਕਾਸ਼ਤ ਹੋਣਾ

–ਨਤੀਜਾ ਪਾਉਣਾ, ਮੁਹਾ. ਕੀਤੇ ਦਾ ਫਲ ਭੋਗਣਾ :
"ਆਪਣੇ ਐਬ ਕਮਾਈਆਂ ਬਦਲੇ
ਅਸਾਂ ਨਤੀਜਾ ਪਾਇਆ" (ਗੁਲ. ਯੂਸ.)

–ਨਤੀਜਾ ਵੇਖਣਾ, ਮੁਹਾ. ਆਪਣੇ ਕੀਤੇ ਦਾ ਫਲ ਪਾਉਣਾ

–ਭੜੇ ਕੰਮਾਂ ਦੇ ਭੈੜੇ ਨਤੀਜੇ, ਅਖੌ.
ਜਦੋਂ ਕਿਸੇ ਆਦਮੀ ਨੂੰ ਬੁਰੇ ਕੰਮ ਕਰਨ ਤੋਂ
ਰੋਕਣਾ ਹੋਵੇ, ਤਾਂ ਕਹਿੰਦੇ ਹਨ

**ਨਤੂਲ**, [ਅਰ. ਨਤੂਲ نطول √ਅਰ. ਨਤਲ
=ਸਿਰ ਨੂੰ ਟਕੋਰ ਦੇਣਾ] ਪੁ.
ਦਵਾਈਆਂ ਪਾ ਕੇ ਉਬਾਲਿਆ ਪਾਣੀ
ਜਿਸ ਨੂੰ ਜੋੜਾਂ ਤੇ ਪਾਉਂਦੇ ਹਨ

**ਨਥ**, [ਨੱਥ] ਇ.
੧. ਇਸਤਰੀਆਂ ਦੇ ਨੱਕ ਵਿਚ ਪਾਉਣ ਦਾ
ਵਾਲੀਆਂ ਵਰਗਾ ਇਕ ਗਹਿਣਾ
੨. ਬਲਦ ਆਦਿ ਪਸ਼ੂਆਂ ਦੇ ਨੱਕ ਵਿਚ
ਪਾਈ ਜਾਣ ਵਾਲੀ ਰੱਸੀ :
"ਨਕਿ ਨਥ ਖਸਮ ਹਥ" (ਵਾਰ ਸੋਰ ਮ: ੨)
੩. ਨੱਕ ਦੀ ਮੁਰਕਵੀਂ ਹੱਡੀ ਵਿਚਲਾ ਛੇਕ (ਜਟਕੀ)

**ਨੱਥ**, [ਦੇ. ਪ੍ਰਾ. ਨਤ੍ਥਾ] ਇ.
੧. ਇਸਤਰੀਆਂ ਦੇ ਨੱਕ ਵਿਚ ਪਾਉਣ ਵਾਲਾ
ਵਾਲੀਆਂ ਵਰਗਾ ਇਕ ਗਹਿਣਾ;
੨. ਬਲਦ ਆਦਿ ਪਸ਼ੂਆਂ ਦੇ ਨੱਕ ਵਿਚ
ਪਾਈ ਜਾਣ ਵਾਲੀ ਰੱਸੀ;
੩. ਸਿਉਣ ਵਾਲੀ ਮਸ਼ੀਨ ਵਿਚ ਦਾ ਇਕ ਪੁਰਜ਼ਾ
ਜੋ ਫਿਰਕੀ ਉਤੇ ਦੇ ਧਾਗੇ ਨੂੰ ਖਿੱਚਦਾ ਹੈ
੪. (ਮੁਲਤਾਨੀ) ਪਸ਼ੂ ਜਾਂ ਮਨੁੱਖ ਦੇ ਨੱਕ ਦੀ ਮੁਰਕਵੀਂ
ਹੱਡੀ ਵਿਚਲਾ ਛੇਕ (ਮ. ਸਿੰ.)


ਨੱਥ

–ਨੱਥ (ਕਿਸੇ ਦੇ) ਹੱਥ ਹੋਣਾ, ਮੁਹਾ.
ਦੂਜੇ ਆਦਮੀ ਦੀ ਰਾਇ ਅਨੁਸਾਰ ਚਲਣਾ

–ਨੱਥ ਨਕੋੜਾ, ਪੁ. ਬਲਦ ਆਦਿ ਪਸ਼ੂਆਂ ਦੇ ਨੱਕ ਵਿਚ ਪਾਈ ਗਈ ਲੋਹੇ ਜਾਂ ਪਿੱਤਲ ਦੀ ਨੱਥ

–ਨੱਥ ਪਾਉਣਾ, ਮੁਹਾ. ਕਾਬੂ ਕਰਨਾ, ਵਸ ਵਿਚ ਕਰਨਾ

–ਨੱਥ ਮਰਵਾਉਣਾ, ਮੁਹਾ. ਬਲਦ ਆਦਿ ਪਸ਼ੂਆਂ ਦੇ ਨੱਕ ਵਿਚ ਛੇਕ ਕਰਵਾਉਣਾ

–ਨੱਥ ਮਾਰਨ, ਕ੍ਰਿ. ਸਮਾ. ਵੇਖੋ ਨੱਥ ਮਾਰਨਾ (ਜਟਕੀ)

–ਨੱਕ ਮਾਰਨਾ, ਕ੍ਰਿ. ਸਮਾ. ਬਲਦ ਆਦਿ ਪਸ਼ੂ ਦੇ ਨੱਕ ਵਿਚ ਛੇਕ ਕਰਨਾ

–ਨੱਥ ਲੈਣਾ, ਕ੍ਰਿ. ਸਮਾ.
੧. ਪਸ਼ੂਆਂ ਦੇ ਨੱਕ ਵਿਚ ਨੱਥ ਪਾਉਣਾ;
੨. ਕਿਸੇ ਨੂੰ ਕਾਬੂ ਕਰਨਾ (ਬਿ.)

–ਉਹ ਨੱਥ ਘੜਾਵਣ ਨੂੰ ਫਿਰੇ
ਉਹ ਨੱਕ ਵਢਣ (ਕੱਪਣ) ਨੂੰ ਤਿਆਰ, ] ਅਖੌ.
ਵੇਖੋ ਉਹ ਫਿਰੇ ਨੱਥ ਘੜਾਉਣ ਨੂੰ
ਉਹ ਫਿਰੇ ਨੱਕ ਵਢਾਉਣ ਨੂੰ (ਮ. ਸਿੰ.)

**ਨਥਣ,** ਕ੍ਰਿ. ਸਕ. ਵੇਖੋ ਨੱਥਣ (ਜਟਕੀ)

**ਨੱਥਣ,** ਕ੍ਰਿ. ਸਕ. ਵੇਖੋ ਨੱਥਣਾ (ਮ. ਸਿੰ.)

**ਨੱਥਣਾ,** [ਨੱਥ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
੧. ਬਲਦ ਆਦਿ ਪਸ਼ੂਆਂ ਦੇ ਨੱਕ ਵਿਚ ਰਸੀ ਪਾਉਣਾ;
੨. ਕਾਬੂ ਕਰਨਾ, ਵਸ ਵਿਚ ਕਰਨਾ;
੩. ਨੱਥੀ ਕਰਨਾ (ਬਿ.)

–ਨੱਥ ਲੈਣਾ, ਮੁਹਾ. ਕਿਸੇ ਕੰਮ ਨੂੰ ਰੋਕ ਲੈਣਾ, ਪਸ਼ੂ ਦੇ ਨੱਕ ਵਿਚ ਰੱਸੀ ਪਾਉਣਾ

**ਨੱਥਲ,** [ਨੱਥ+ਲ] ਵਿ.
੧. (ਵਿੰਨ੍ਹੇ ਹੋਏ) ਨੱਕ ਵਾਲਾ;
੨. ਨੱਥਿਆ ਹੋਇਆ

**ਨਥਲਾ,** [ਨਥ=ਨੱਥ+ਲਾ] ਪੁ.
ਨੱਕ ਵਿਚ ਪਾਉਣ ਵਾਲੀ ਸੋਨੇ, ਪਿੱਤਲ, ਲੋਹੇ ਆਦਿ ਦੀ ਵਡੀ ਨੱਥ (ਬਿ.)

**ਨਥਲੀ,** [ਨਥਲ (ਾ)+ਈ] ਇ.
ਨੱਕ ਵਿਚ ਪਾਉਣ ਵਾਲੀ ਸੋਨੇ, ਪਿੱਤਲ, ਲੋਹੇ ਆਦਿ ਦੀ ਛੋਟੀ ਨੱਥ (ਬਿ.)

**ਨਥਲੂ,** [ਨਥਲ (ਾ)+ਊ] ਪੁ. ਦਰਮਿਆਨੇ ਸਾਈਜ਼ ਦੀ ਸੋਨੇ, ਪਿੱਤਲ, ਲੋਹੇ ਆਦਿ ਦੀ ਨੱਥ (ਬਿ.)

**ਨਥਲੋ,** [ਨਥ=ਨੱਥ+ਲੋ] ਇ. ਨੱਥ ਵਾਲੀ ਤੀਵੀਂ

**ਨਥਵਾਉਣਾ,** [ਨੱਥਣਾ] ਕ੍ਰਿ. ਪ੍ਰੇ.
੧. ਨੱਥ ਪੁਆਉਣਾ,
੨. ਕਾਬੂ ਵਿਚ ਕਰਾਉਣਾ, ਵਸ ਵਿਚ ਕਰਵਾਉਣਾ (ਮ. ਸਿੰ.)

**ਨਥਵਾਈ,** [ਨਥਵਾ (ਉਣਾ)+ਈ] ਇ.
ਨੱਥ ਪੁਆਉਣ ਦੀ ਮਜ਼ੂਰੀ (ਬਿ.)

**ਨਥਾਉਣਾ,** [ਨੱਥਣਾ] ਕ੍ਰਿ. ਪ੍ਰੇ.
੧. ਨੱਥ ਪੁਆਉਣਾ
੨. ਕਾਬੂ ਵਿਚ ਕਰਾਉਣਾ, ਵਸ ਵਿਚ ਕਰਵਾਉਣਾ

**ਨਥਾਈ,** [ਨਥਾ (ਉਣਾ)+ਈ] ਇ.
ਨੱਥ ਪੁਆਉਣ ਦੀ ਮਜ਼ੂਰੀ (ਬਿ.)

**ਨਥਾਵਾਂ,** ਵਿ. ਵੇਖੋ ਨਿਥਾਵਾਂ :
"ਸ਼ਾਹਾਂ ਅੱਗੇ ਜੋ ਕੋਈ ਬੋਲੇ
ਸੁਖਨ ਬੇਅਦਬ ਨਥਾਵਾਂ" (ਗੁਲ. ਯੂਸ.)

**ਨੱਥੀ**[1], [ਨੱਥ (ਣਾ)+ਈ]
ਵਿ. ਨਾਲ ਜੋੜੇ ਹੋਏ, ਨਾਲ ਟੱਕੇ ਹੋਏ
ਇ. ੧. ਉਹ ਧਾਗਾ ਜਿਸ ਨਾਲ ਕਾਗਜ਼ਾਂ ਦੇ ਸਮੂਹ ਨੂੰ ਇਕ ਥਾਂ ਟੱਕਿਆ ਜਾਂਦਾ ਹੈ
੨. ਕਿਸੇ ਮਾਮਲੇ ਸਬੰਧੀ ਕਾਗਜ਼ਾਂ ਦਾ ਸਮੂਹ (ਮ. ਸਿੰ.)

–ਨੱਥੀ ਕਰਨਾ, ਕ੍ਰਿ. ਸਮਾ.
ਕਾਗਜ਼ਾਂ ਦੇ ਸਮੂਹ ਨੂੰ ਧਾਗੇ ਨਾਲ ਪਰੋ ਕੇ ਇਕੱਠਾ ਕਰਨਾ

**ਨੱਥੀ**[2], ਇ. ਵੇਖੋ ਨੱਤੀ[3] (ਮ. ਸਿੰ.)

**ਨੱਥੂ,** ਵਿ. ਵੇਖੋ ਨੱਥਲ (ਪੁਆ.)

–ਨੱਥੂ ਖ਼ਾਂ ਦੀ ਕਬਰ
ਨਾ ਅਸੀਸ ਨਾ ਬਦਅਸੀਸ, ] ਅਖੌ.
ਜਦੋਂ ਕੋਈ ਆਦਮੀ ਕਿਸੇ ਦੇ ਪ੍ਰਸ਼ਨ ਦੇ ਉਤਰ ਵਿਚ ਨਾ ਹਾਂ ਕਰੇ ਤੇ ਨਾ ਨਾਂਹ ਕਰੇ, ਤਾਂ ਕਹਿੰਦੇ ਹਨ

–ਐਰਾ ਵਗ਼ੈਰਾ ਨੱਥੂ ਖ਼ੈਰਾ, ਪੁ. ਹਰ ਕੋਈ, ਸਾਧਾਰਨ ਆਦਮੀ

**ਨਥੂਰ,** ਪੁ. ਵੇਖੋ ਨਸੂਰ

–ਨਥੂਰ ਛਿੜਨਾ, ਮੁਹਾ. ਪੀੜ ਹੋਣਾ, ਦੁੱਖ ਹੋਣਾ:
"ਸੁਣ ਇਹ ਮੁਨੀ ਦਾ ਇਕ ਨੈਣ ਖਿੜਿਆ
ਦੂਜੇ ਵਿਚ ਜਿਕੁਰਾਂ ਨਥੂਰ ਛਿੜਿਆ"
(ਰਾਮ ਗੀਤ)

**ਨਦ,** [ਸੰ. ਨਦ√ਨਦ੍=ਅਵਾਜ਼ ਹੋਣਾ] ਪੁ.
ਦਰਿਆ, ਵੱਡੀ ਨਦੀ

–ਨਦ-ਮੁਖ, [ਨਦ+ਮੁਖ] ਪੁ.
ਦਰਿਆ ਜਾਂ ਨਦੀ ਆਦਿ ਦੇ ਨਿਕਲਣ ਦੀ ਥਾਂ ਮੰਬਾ, ਮੋਖਾ

–ਪੰਚ ਨਦ, ਪੁ. ਪੰਜ ਦਰਿਆਵਾਂ ਦਾ ਦੇਸ਼, ਪੰਜਾਬ

**ਨੱਦ,** (ਕਾਂਗ.) [ਨਦ ਤੋਂ] ਇ. ਜਿਲ੍ਹਣੀ ਭੋਂ (ਮ. ਸਿੰ.)

**ਨੰਦ**[1], ਪੁ. ਵੇਖੋ ਅਨੰਦ (ਪੁਆ. ਕੋ.)
–ਨੰਦ ਕਰਨਾ, ਕ੍ਰਿ. ਸਮਾ. ਅਨੰਦ ਕਾਰਜ ਕਰਨਾ (ਪੁਆ. ਕੋ.)
–ਨੰਦ ਕਾਰਜ, (ਪੁਆ.) ਪੁ. ਵੇਖੋ ਅਨੰਦ ਕਾਰਜ
–ਨੰਦ ਪੜ੍ਹਨਾ, ਕ੍ਰਿ. ਸਮਾ. ਵੇਖੋ ਅਨੰਦ ਪੜ੍ਹਨਾ (ਪੁਆ. ਕੋ.)
–ਨੰਦ ਪੜ੍ਹੌਣਾ, ਕ੍ਰਿ. ਸਮਾ. ਵੇਖੋ ਅਨੰਦ ਪੜ੍ਹਾਉਣਾ (ਪੁਆ. ਕੋ.)
–ਨੰਦ ਬੱਝਣਾ, ਮੁਹਾ. ਹੁਲਾਰੇ ਵਿਚ ਆ ਜਾਣਾ,
ਰੰਗ ਬੱਝ ਜਾਣਾ
–ਨੰਦ ਭੋਗਣਾ, ਕ੍ਰਿ. ਸਕ. ਖ਼ੁਸ਼ੀ ਨਾਲ ਸਮਾਂ ਬਿਤਾਉਣਾ,
ਮੌਜ ਕਰਨਾ (ਪੁਆ. ਕੋ.)
–ਨੰਦ ਲੈਣਾ, ਮੁਹਾ. ਵੇਖੋ ਅਨੰਦ ਲੈਣਾ (ਪੁਅ. ਕੋ.)

**ਨੰਦ**[2], ਪੁ. ਯਸ਼ੋਦਾ ਦਾ ਪੱਤੀ ਤੇ ਸ੍ਰੀ ਕ੍ਰਿਸ਼ਨ ਜੀ ਦਾ
ਪ੍ਰਤਿਪਾਲਕ ਪਿਤਾ:
"ਤੁਮ ਜੁ ਕਹਤ ਹਉ ਨੰਦ ਕੋ ਨੰਦਨ"
(ਗਉ. ਕਬੀਰ)

**ਨੰਦ-ਕਿਸ਼ੋਰ**, ਪੁ. ਸੀ ਕ੍ਰਿਸ਼ਣ ਜੀ

**ਨੰਦਣੀ**, ਇ. ਸੁਹਾਗੀ, ਹਲਟ ਜਾਂ ਵੇਲਣਾ ਆਦਿ ਦੀ ਖਿੱਚ
ਉਤੇ ਪਾਈ ਹੋਈ ਰੱਸੀ ਜੋ ਪੰਜਾਲੀ ਦੀ
ਤਲਵੱਟੀ ਵਿਚ ਪਾਈ ਹੁੰਦੀ ਹੈ ਅਤੇ ਜੋ
ਜ਼ੋਰ ਪੈਣ ਤੇ ਪੰਜਾਲੀ ਨੂੰ ਉਲਟਣ ਤੋਂ
ਬਚਾਉਂਦੀ ਹੈ

**ਨੰਦਨ**, [ਸੰ. नन्दन] ਪੁ. ਪੁਤਰ :
"ਨੰਦ ਦਾ ਨੰਦਨ ਨੇਹੁ ਨਿਬਾਹੂ
ਤਿਸ ਨਾਲੇ ਪ੍ਰੀਤਿ ਨ ਲਾਈ"

**ਨੰਦਨ ਬਨ**, ਪੁ. ਇੰਦਰ ਦਾ ਪ੍ਰਸਿਧ ਬਾਗ਼

**ਨਦਰ**[1], [ਨਦ=ਦਰਿਆ+ਰ] ਪੁ. ਦਰਿਆ ਦੇ ਲਾਗੇ ਦਾ
ਬੰਨਾ ਜਿਥੋਂ ਤਕ ਹੜ੍ਹ ਦਾ
ਪਾਣੀ ਫਿਰਜਾਂਦਾ ਹੋਵੇ, ਖਾਦਰ

**ਨਦਰ**[2], [ਨਜ਼ਰ] ਇ. ਨਜ਼ਰ, ਨਿਗਾਹ :
"ਨਦਰ ਉਪੱਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ"
(ਵਾਰ ਆਸਾ)
–ਨਦਰ ਹਵਾਲੇ ਕਰਨਾ, ਮੁਹਾ.
ਪਹਿਰੇਦਾਰ ਦੀ ਨਿਗਰਾਨੀ ਵਿਚ ਰੱਖਣਾ,
ਹਵਾਲਾਤ ਵਿਚ ਦੇਣਾ :
"ਬਾਦਸ਼ਾਹ ਕਹਿਆ, ਏਨਾਂ ਨੂੰ ਨਦਰ ਹਵਾਲੇ ਕਰੋ"
(ਭਗਤਾਵਲੀ)
–ਨਦਰ ਨਾ ਪੈਣਾ, ਮੁਹਾ. ਨਾ ਦਿੱਸਣਾ, ਵਿਖਾਈ ਨਾ ਦੇਣਾ
"ਲਿਸ਼ਕਣ ਤੇਗਾਂ ਬਰਛੀਆਂ, ਸੂਰਜ ਨਦਰਿ ਨਾ ਪਾਇ"
(ਚੰਡੀ ਦੀ ਵਾਰ)
–ਨਦਰ ਨਿਹਾਲ ਹੋਣਾ, ਮੁਹਾ.
ਬਹੁਤ ਜ਼ਿਆਦਾ ਮਿਹਰ ਦੀ ਨਜ਼ਰ ਹੋਣਾ

**ਨੰਦਰ**, ਇ. ਵੇਖੋ ਨਦਰ
"ਦੂਰ ਨਹੀਂ ਦੇਖੋ, ਕਰਿ ਨੰਦਰਿ"
(ਮਾਰੂ ਸੋਲਹੇ ਮ: ੧)

**ਨਦਰੀ**, [ਨਦਰ=ਨਜ਼ਰ+ਈ]
ਵਿ. ਵੇਖਣ ਵਾਲਾ
ਪੁ. ਕਰਤਾਰ :"ਨਾਨਕ ਨਦਰੀ ਨਦਰਿ ਨਿਹਾਲੁ"(ਜਪੁ.)
ਇ. ਨਜ਼ਰ: "ਨਿਗਾਹ ਨਦਰੀ ਬਾਹਰਿ ਨ ਕੋਇ"
(ਸ੍ਰੀ ਮਲਾ. ਮ: ੩)
ਕ੍ਰਿ, ਵਿ. ਨਜ਼ਰ ਵਿਚ :
"ਸਭ ਨਦਰੀ ਕਰਮ ਕਮਾਵਦੇ"
(ਸ੍ਰੀ ਅ. ਮ: ੫)
–ਨਦਰੀ ਆਉਣਾ, ਮੁਹਾ. ਬੁਰਾਈਆਂ ਦਾ ਪਤਾ ਲੱਗਣਾ,
ਨਜ਼ਰ ਆਉਣਾ :
"ਮੰਦਾ ਚੰਗਾ ਸੁਣ ਖਾਂ ਨੀ ਹੈ,
ਕੇ ਮੈਂਡਾ ਨਦਰੀ ਆਇਆ"
(ਹੀਰ ਦਮੋਦਰ)

**ਨੰਦਰੀ**, [ਨਦਰੀ] ਇ. ਨਜ਼ਰ, ਨਿਗਾਹ
"ਦੂਰ ਨਹੀਂ ਦੇਖੋ, ਕਰਿ ਨੰਦਰਿ"
(ਮਾਰੂ ਸੋਲਹੇ ਮ: ੧)

**ਨੰਦ ਲਾਲ**[1], ਪੁ. ਇਕ ਪ੍ਰਸਿਧ ਕਵੀ ਜੋ ਫ਼ਾਰਸੀ ਦੇ ਬੜੇ
ਭਾਰੀ ਵਿਦਵਾਨ ਸਨ, ਇਹ ਸ੍ਰੀ ਗੁਰੂ
ਗੋਬਿੰਦ ਸਿੰਘ ਜੀ ਦੇ ਦਰਬਾਰ ਦੇ
ਮੁੱਖ ਕਵੀਆਂ ਵਿਚੋਂ ਇਕ ਸਨ

**ਨੰਦ ਲਾਲ**[2], ਪੁ. ਨੰਦ ਦਾ ਪੁਤਰ ਸ੍ਰੀ ਕ੍ਰਿਸ਼ਨ ਜੀ:
"ਮੋੜੇ ਹੁਕਮ ਕੇਹੜਾ ਨੰਦ ਲਾਲ ਦਾ ਜੀ"

**ਨਦਵੇਸੀ**, ਇ. ਵੇਖੋ ਨੰਢੀ ਪੇਸ਼ੀ (ਮ. ਸਿੰ.)

**ਨਦਾ**, [ਅਰ. ਨਿਦਾ ندا √ਅਰ. ਨਦਵ
ندو =ਅਵਾਜ਼ ਦੇਣਾ] ਇ.
ਰੱਬੀ ਹੁਕਮ, ਰੱਬੀ ਆਵਾਜ਼ :
"ਬਾਹਦ ਉਸਦੇ ਫਿਰ ਮਲਕਾਂ ਤਾਈਂ
ਰੱਬ ਨਦਾ ਫ਼ਰਮਾਈ"

**ਨੰਦਾ**, ਪੁ. ਖਤਰੀਆਂ ਦੀ ਇਕ ਜ਼ਾਤ

**ਨਦਾਈ**,(ਕਾਂਗ.) [ਹਿੰ. निदाई∠ਪ੍ਰਾ. निद्दा (इ)∠ਸੰ.
निर्दाति=ਗੋਡੀ ਕਰਨਾ] ਇ. ਗੁਡਾਈ, ਗੋਡੀ
(ਮ. ਸਿੰ.)

**ਨਦਾਣ**[1], ਵਿ. ਵੇਖੋ ਨਦਾਨ (ਮ. ਸਿੰ.)
–ਨਦਾਣ ਬਾਤ ਕਰੇ, ਸਿਆਣਾ ਕਿਆਸ ਕਰੇ, ਅਖੌ.
ਵੇਖੋ ਨਦਾਨ ਗੱਲ ਕਰੇ
ਸਿਆਣਾ ਕਿਆਸ ਕਰੇ (ਮ. ਸਿੰ.)

**ਨਦਾਣ²,** [ਸੰ. ਨਿਦਾਨ] ਪੁ. ਰੋਗ ਦੀ ਪਛਾਣ
ਕ੍ਰਿ. ਵਿ. ਅਖੀਰ ਤੇ
(ਮ. ਸਿੰ.)

**ਨਦਾਣਾ,** [ਨਿਦਾਨਾ∠ਪ੍ਰਾ. ਨਿਦ੍ਰਾ (ਇ) ∠ਸੰ. ਨਿਦੌਤਿ= ਗੋਡੀ ਕਰਨਾ] ਪੁ. ਗੋਡੀ ਕਰਨ ਵਾਲਾ, ਗੁਡਾਵਾ
(ਮ. ਸਿੰ.)

**ਨਦਾਨ,** ਵਿ. ਵੇਖੋ ਨਾਦਾਨ (ਲੁ. ਕੋ.)

–ਨਦਾਨ ਗੱਲ ਕਰੇ, ਸਿਆਣਾ ਕਿਆਸ ਕਰੇ, ਅਖੌ.
ਜਦੋਂ ਕੋਈ ਸਿਆਣਾ ਆਦਮੀ ਅਵਾਣੇ ਆਦਮੀ ਦੀ ਮੂਰਖਤਾਈ ਦੀ ਗੱਲ ਨੂੰ ਸਮਝ ਕੇ ਉਸ ਤੋਂ ਫ਼ਾਇਦਾ ਉਠਾਵੇ ਤਾਂ ਕਹਿੰਦੇ ਹਨ

–ਨਦਾਨ ਦੀ ਦੋਸਤੀ, ਬਾਲੂ ਦੀ ਭੀਤ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਮੂਰਖ ਦੀ ਦੋਸਤੀ ਦਾ ਕੋਈ ਇਤਬਾਰ ਨਹੀਂ ਹੁੰਦਾ, ਤਾਂ ਕਹਿੰਦੇ ਹਨ

–ਨਦਾਨ ਦੋਸਤ ਨਾਲੋਂ
ਸਿਆਣਾ ਦੁਸ਼ਮਣ ਚੰਗਾ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਸਿਆਣਾ ਦੁਸ਼ਮਣ ਮੂਰਖ ਮਿੱਤਰ ਨਾਲੋਂ ਚੰਗਾ ਹੁੰਦਾ ਹੈ, ਤਾਂ ਕਹਿੰਦੇ ਹਨ

**ਨਦਾਨੀ,** ਇ. ਵੇਖੋ ਨਾਦਾਨੀ (ਬਿ.)

**ਨਦਾਫ਼,** [ਅਰ. نداف √ਅਰ. ਨਦਫ਼ ندف =ਵੱਖੋ ਵੱਖ ਕਰਨਾ] ਪੁ. ਪੇਂਜਾ

**ਨਦਾਮਤ,** [ਫ਼ਾ. ਨਦਾਮਤ ندامت ਅਰ. ਨਦਾਮਤ ندامت √ਅਰ. ਨਦਮ ندم =ਪਛਤਾਉਣਾ] ਇ.
ਸ਼ਰਮਿੰਦਗੀ, ਪਛਤਾਵਾ :
"ਦਿਲ ਇਕ ਅਣਜਾਣੀ ਨਦਾਮਤ ਨਾਲ ਸਿਰ ਝੁਕਾ ਲੈਂਦਾ ਹੈ" (ਆਵਾਰਾ)

–ਨਦਾਮਤ ਉਠਾਉਣਾ, ਕ੍ਰਿ. ਸਮਾ. ਸ਼ਰਮਿੰਦਾ ਹੋਣਾ

**ਨਦਾਰ,** [ਫ਼ਾ ਨਾਦਾਰ نادار ] ਪੁ. ਗ਼ਰੀਬ :
"ਜਾ ਵੇ, ਸੁਣਿ ਔਂਦੇ ਗੱਲਾਂ ਧਰਮੇ ਵਰਗੇ ਨਦਾਰਾਂ ਦੀਆਂ, ਕਦ'ਰ ਵੀ ਤਾਂ ਧਰਮਾ ਈ ਰਹਿ ਆਇਐ ਛੇ ਮਹੀਨੇ" (ਇਕਾਂਗੀ ਵੰਨਗੀਆਂ-ਆਈ.ਸੀ.ਨੰਦਾ)

**ਨਦਾਰਦ,** [ਫ਼ਾ. ਨਦਾਰਦ ندارد ] ਵਿ.
ਗੁੰਮ, ਗ਼ਾਇਬ :
"ਬਾਹਰ ਆਇਆ ਤਾਂ ਥੈਲਾ ਨਦਾਰਦ, ਪਹਿਲਾਂ ਤਾਂ ਸ਼ਕ ਪਿਆ ਕਿ ਕੋਈ ਆਦਮੀ ਉਤਾਰ ਕੇਲੈ ਗਿਆ ਹੈ" (ਬ੍ਰਿਜ ਭੂਮੀ ਤੇ ਮਲਾਇਆ ਦੀ ਯਾਤਰਾ-ਹੀਰਾ ਸਿੰਘ ਦਰਦ)

**ਨੰਦਿਨੀ,** [ਸੰ. ਨਨ੍ਦਿਨੀ] ਪੁ.
ਇਕ ਵਰਣਕ ਛੰਦ ਜਿਸ ਵਿਚ ਤੇਰ੍ਹਾਂ ਵਰਣ ਹੁੰਦੇ ਹਨ
(ਗਣ ਪ੍ਰਸਤਾਰ ਚੰਦ੍ਰਿਕਾ)

**ਨਦਿਰਸ਼ਟ,** [ਨ+ਦਿਰਸ਼ਟ∠ਸੰ. ਦ੍ਰਿਸ਼√ਦ੍ਰਿਸ਼੍=ਵੇਖਣਾ]
ਵਿ. ਅਦ੍ਰਿਸ਼ਟ, ਅਦਿੱਸ :
"ਏਹ ਸਭ ਵਡਿਆਈਆਂ ਗੁਰ ਹੁਕਮ ਨਦਿਰਸ਼ਟ ਨਾਮ ਜਾਪ ਦੀ ਕਮਾਈ ਦੇ ਕਾਰਨ ਵਰੋਸਾਉਂਦੀਆਂ ਹਨ" (ਅਭਿਆਸ ਕਮਾਈ-ਰਣਧੀਰ ਸਿੰਘ)

**ਨਦੀ,** [ਸੰ. ਨਦੀ] ਇ.
ਪਾਣੀ ਦਾ ਚਲਦਾ ਹੋਇਆ ਕੁਦਰਤੀ ਵਹਿਣ, ਛੋਟਾ ਦਰਿਆ, ਕੱਸੀ

–ਨਦੀ ਉਤਰਨਾ, ਕ੍ਰਿ. ਸਮਾ. ਨਦੀ ਦਾ ਪਾਣੀ ਘਟ ਜਾਣਾ

–ਨਦੀ ਉਮਡਣਾ, ਮੁਹਾ. ਹੜ੍ਹ ਆ ਜਾਣਾ

–ਨਦੀਆਂ ਚੀਰ ਕੇ ਆਉਣਾ, ਮੁਹਾ.
ਬਹੁਤ ਮੁਸੀਬਤਾਂ ਝਾਗ ਕੇ ਆਉਣਾ :
"ਵੀਰ ਨਦੀਆਂ ਚੀਰ ਕੇ ਆਏ,
ਚਾਚੇ ਤਾਏ ਕੋਲੋਂ ਲੰਘ ਗਏ"
(ਅੱਡੀ ਟੱਪਾ, ਅਵਤਾਰ ਸਿੰਘ ਦਲੇਰ)

–ਨਦੀ ਕਿਨਾਰੇ ਰੁੱਖੜਾ, ਪੁ.
ਉਮਰ ਭੋਗ ਚੁੱਕਾ ਆਦਮੀ, ਮਰਨ ਕਿਨਾਰੇ ਆਦਮੀ

–ਨਦੀ ਕਿਨਾਰੇ ਰੁੱਖੜਾ
ਅੱਜ ਡਿਗਾ ਕਿ ਕਲ, } ਅਖੌ.
ਉਮਰ ਭੋਗ ਚੁੱਕੇ ਬੰਦਿਆਂ ਸਬੰਧੀ ਕਿਹਾ ਜਾਂਦਾ ਹੈ

–ਨਦੀ ਕਿਨਾਰੇ ਰੁੱਖੜਾ ਅਜ ਢਹੇ ਕਿ ਕਲ, ਅਖੌ.
ਵੇਖੋ ਨਦੀ ਕਿਨਾਰੇ ਰੁੱਖੜਾ
ਕਿਚਰਕੁ ਬੰਨ੍ਹੈ ਧੀਰ" (ਮ. ਸਿੰ.)

–ਨਦੀ ਕਿਨਾਰੇ ਰੁੱਖੜਾ
ਕਿਚਰ ਕੁ ਬੰਨ੍ਹੈ ਧੀਰ, } ਅਖੌ.
ਉਮਰ ਭੋਗ ਚੁਕੇ ਬੰਦਿਆਂ ਸਬੰਧੀ ਕਿਹਾ ਜਾਂਦਾ ਹੈ

–ਨਦੀ ਚੜ੍ਹਨਾ, ਕ੍ਰਿ. ਸਮਾ. ਨਦੀ ਵਿਚ ਹੜ੍ਹ ਆ ਜਾਣਾ

–ਨਦੀ ਨਾਮ ਸੰਜੋਗੀ ਮੇਲੇ, ਅਖੌ.
ਜਦੋਂ ਕੋਈ ਆਦਮੀ ਕਿਸੇ ਨੂੰ ਮਿਲੇ ਜਾਂ ਕਿਸੇ ਕੋਲੋਂ ਵਿਛੜੇ, ਉਦੋਂ ਕਹਿੰਦੇ ਹਨ

-ਨਦੀ ਨਾਵ ਸੰਜੋਗ, ਅਖੌ.
ਵੇਖੋ ਨਦੀ ਨਾਮ ਸੰਜੋਗੀ ਮੇਲੇ
"ਨਦੀ ਨਾਵ ਸੰਜੋਗ ਜਿਉ
ਲਹੁੜਿ ਨ ਮਿਲਿਹੈ ਆਇ" (ਸ. ਕਬੀਰ)

-ਨਦੀ ਲੱਥਣਾ, ਕ੍ਰਿ. ਸਮਾ. ਨਦੀ ਦਾ ਪਾਣੀ ਘਟ ਜਾਣਾ

ਨੰਦੀ[1], ਇ. ਹਿੰਦੂਆਂ ਦੀ ਇਕ ਦੇਵੀ, ਅਨੰਦੀ ਮਾਈ (ਬਿ.)

ਨੰਦੀ[2], [ਸੰ. नन्दी] ਪੁ.
ਨਾਟਕ ਵਿਚ ਨੰਦੀ ਪਾਠ ਕਰਨ ਵਾਲਾ ਵਿਅਕਤੀ

ਨਦੀ ਚੈ ਨਾਥ,[ਨਦੀ+ਚੈ=ਦੇ+ਨਾਥ] ਪੁ. ਸਮੁੰਦਰ,
"ਸਿਖਰਿ ਸੁ ਨਾਗਰ ਨਦੀਚੈ ਨਾਥੰ"
(ਧਨਾ. ਤ੍ਰਿਲੋਚਨ)

ਨਦੀਣ, [ਨਦ<ਨਦਾਈ+ਈਣ] ਪੁ.
ਖੇਤੀ ਵਿਚ ਉਗਿਆ ਕੂੜਕਵਾੜ
(ਪੁਆ.ਕੋ.)

ਨਦੀਦ, [ਨਦੀਦਾ] ਵਿ. ਦੁਰਲੱਭ, ਅਲੱਭ

ਨਦੀਦਨੀ, [ਫ਼ਾ. ਨਾਦੀਦਨੀ=ਜੋ ਚੀਜ਼ ਵੇਖਣ ਦੇ ਯੋਗ ਨਾ ਹੋਵੇ]
ਵਿ. ਦੁਰਲੱਭ, ਅਲੱਭ (L)

ਨਦੀਦਾ, [ਫ਼ਾ. ਨਾਦੀਦਾ نادیده ਫ਼ਾ. ਨਾ نا
+ਦੀਦਾ دیده ∠ਦੀਦਨ=ਵੇਖਣਾ]
ਵਿ. ੧. ਜਿਸ ਨੇ ਕਦੇ ਕੁਝ ਵੇਖਿਆ ਨਹੀਂ, ਲੋਭੀ;
੨. ਪੇਟੂ, ਖਾਊ ਪੀਊ;
੩. ਬੇਸ਼ਰਮ, ਬੇਹਯਾ, ਨਿਰਲੱਜ

-ਨਦੀਦਿਆਂ ਵਾਂਗੂ ਵੇਖਣਾ, ਮੁਹਾ.
ਲਲਚਾਈਆਂ ਨਜ਼ਰਾਂ ਨਾਲ ਤੱਕਣਾ,
ਅੱਖਾਂ ਪਾੜ ਪਾੜ ਵੇਖਣਾ

ਨੰਦੂ[1], ਪੁ. ਸਤਿਕਾਰ ਵਾਚੀ ਇਕ ਵਿਸ਼ੇਸ਼ਣ

ਨੰਦੂ[2], [ਨੰਦ=ਅਨੰਦ+ਊ] ਵਿ. ਖੁਸ਼, ਪ੍ਰਸੰਨ
(ਪੁਆ. ਕੋ.)

-ਨੰਦੂ ਕੱਢਣਾ, ਮੁਹਾ. ਕਿਸੇ ਕੰਮ ਤੋਂ ਨਾਂਹ ਕਰਨਾ

-ਨੰਦੂ ਕੱਢ ਵਿਖਾਉਣਾ, ਮੁਹਾ. ਕਿਸੇ ਕੰਮ ਤੋਂ ਨਾਂਹ ਕਰਨਾ,
ਠੁੱਠ ਦੱਸਣਾ

-ਨੰਦੂ ਜਵਾਨ, ਪੁ. ਤਮਾਸ਼ਾ ਕਰਨ ਵਾਲਾ ਰਿਛ ਜਾਂ ਬਾਂਦਰ
(ਲ.ਕੋ.)

-ਨੰਦੂ ਜੁਆਨ, ਪੁ. ਵੇਖੋ ਨੰਦੂ ਜਵਾਨ (ਬਿ.)

ਨੰਦੇੜ, ਪੁ. ਦੱਖਣ ਦਾ ਇਕ ਪ੍ਰਸਿਧ ਸ਼ਹਿਰ ਜਿਥੇ ਸਿਖਾਂ ਦਾ
ਪ੍ਰਸਿੱਧ ਗੁਰਦਵਾਰਾ ਸ੍ਰੀ ਹਜ਼ੂਰ ਸਾਹਿਬ ਹੈ (ਕਾ.)

ਨੰਦੋ, [ਨੰਦ=ਅਨੰਦ+ਓ] ਵਿ. ਖੁਸ਼ ਰਹਿਣ ਵਾਲੀ,
ਖੁਸ਼ਤਬੀਅਤ
(ਪੁਆ. ਕੋ.)

ਨੰਦੋਇ, ਪੁ. ਵੇਖੋ ਨੰਦੋਈ (ਬਿ.)

ਨੰਦੋਈ, ਪੁ. ਵੇਖੋ ਨੰਦੋਈਆ

ਨੰਦੋਈਆ, [ਨੰਦ∠ਨਣਦ+ਓਈਆ] ਪੁ.
ਨਨਾਣ ਦਾ ਘਰ ਵਾਲਾ, ਨਨਾਣਵਈਆ (ਬਿ.)

ਨੰਦੋਯਾ, ਪੁ. ਵੇਖੋ ਨੰਦੋਈਆ (ਮ. ਸਿੰ.)

ਨਧੜਕ, ਵਿ. ਵੇਖੋ ਨਿਧੜਕ

ਨਧਾਣਾ, ਪੁ. ਇਕ ਰਸੀ ਜਾਂ ਸੰਗਲ ਜਿਸ ਨਾਲ
ਡੰਗਰ ਨੂੰ ਬੰਨ੍ਹਿਆਂ ਜਾਂਦਾ ਹੈ

ਨਧਾਨ, ਪੁ. ਵੇਖੋ ਨਿਧਾਨ (ਬਿ.)

ਨਨ, [ਸੰ. ननु] ਅਵ. ਨਹੀਂ,ਕਦੇ ਨਹੀਂ
"ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ"
(ਸੋਹਿਲਾ)

ਨਨਕਾਣਾ ਸਾਹਿਬ, ਪੁ. ਪੱਛਮੀ ਪਾਕਿਸਤਾਨ ਦੇ ਜ਼ਿਲਾ ਸ਼ੇਖੂਪੁਰਾ
ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ
ਅਸਥਾਨ ਜਿੱਥੇ ਸਿੱਖਾਂ ਦਾ ਬੜਾ ਭਾਰੀ
ਗੁਰਦਵਾਰਾ ਬਣਿਆ ਹੋਇਆ ਹੈ

ਨਨਕਾਰ, ਪੁ. ਇਨਕਾਰ, ਨਾਂਹ :
"ਜਿਹ ਸਿਮਰਨਿ ਨਾਹੀ ਨਨਕਾਰ"
(ਰਾਮ. ਕਬੀਰ)

ਨਨਕਾਰੀ, [ਨਨਕਾਰ+ਈ] ਵਿ. ਇਨਕਾਰੀ

ਨਨਦ, ਇ. ਵੇਖੋ ਨਣਦ
"ਸਖੀ ਸਹੇਲੀ ਨਨਦ ਗਹੇਲੀ"
(ਆਸਾ ਕਬੀਰ)

ਨਨਵਾਈ, ਪੁ. ਵੇਖੋ ਨਾਨਵਾਈ :
"ਅਮਨ ਅਮਾਨ ਦੁਕਾਨ ਭਰੇ ਸਨ
ਨਨਵਾਈਆਂ" (ਸੈਫ਼.)

ਨਨਾ, [ਨਨ+ਆ] ਅਵ. ਨਹੀਂ, ਕਦੇ ਨਹੀਂ :
"ਸਹਸ ਮੂਰਤਿ ਨਨਾ ਏਕ ਤੋਹੇ"
(ਸੋਹਿਲਾ)

ਨੱਨਾ[1], ਪੁ. ਵੇਖੋ ਨੰਨਾ[1] (ਮ. ਸਿੰ.)

-ਨੱਨਾ ਭਰਨਾ, ਮੁਹਾ. ਵੇਖੋ ਨੰਨਾ ਭਰਨਾ (ਮ. ਸਿੰ.)

ਨੱਨਾ[2], ਵਿ. ਵੇਖੋ ਨੰਨ੍ਹਾ (ਮ. ਸਿੰ.)

ਨੰਨਾ[1], [ਨ] ਪੁ. ੧. ਪੰਜਾਬੀ ਵਰਣਮਾਲਾ ਦਾ ਪੰਝੀਵਾਂ
ਤੇ ਤਵਰਗ ਦਾ ਪੰਜਵਾਂ ਅੱਖਰ ਜਿਸ
ਦਾ ਉਚਾਰਣ ਅਸਥਾਨ ਦੰਦ ਹੈ
੨. ਨਾਂਹ, ਇਨਕਾਰ

–ਨੰਨਾ ਈ ਫੜੀ ਰਖਣਾ, ਮੁਹਾ. ਨਾਂਹ ਕਰੀ ਜਾਣਾ, ਨੰਨਾ ਫੜਨਾ (ਸ਼ਹੀਦ ਟਕੋਰਾਂ–ਚਰਨ ਸਿੰਘ ਸ਼ਹੀਦ)

–ਨੰਨਾ ਪੜ੍ਹਨਾ, ਮੁਹਾ. ਨਾਂਹ ਤੇ ਅੜ ਜਾਣਾ, ਨਾਂਹ ਕਰੀ ਜਾਣਾ, ਇਨਕਾਰ ਕਰ ਦੇਣਾ :
"ਪਰ ਫ਼ੌਜ ਨੇ ਅਗੇ ਵਧਣੋਂ ਇਕੋ ਨੰਨਾ ਪੜ੍ਹਿਆ"
(ਰਾਜਾ ਰਸਾਲੂ–ਬਾਵਾ ਬੁਧ ਸਿੰਘ)

–ਨੰਨਾ ਪਾਉਣਾ, ਮੁਹਾ. ਇਨਕਾਰ ਕਰਨਾ, ਨਾਂਹ ਕਰਨਾ :
"ਉਹ ਕਲਹਿਣੀਏ, ਤੂੰਹ ਹਰ ਕੰਮ ਵਿਚ ਨੰਨਾ ਨਾ ਪਾਇਆ ਕਰ" (ਰੰਗ ਬਰੰਗੀਆਂ–ਗ਼ਾਨ)

–ਨੰਨਾ ਫੜ ਛੱਡਣਾ,
–ਨੰਨਾ ਫੜੀ ਰਖਣਾ, ] ਮੁਹਾ.
ਨਾਂਹ ਕਰੀ ਜਾਣਾ, ਮੰਨਣ ਤੇ ਨਾ ਆਉਣਾ

–ਨੰਨਾ ਭਰਨਾ, ਮੁਹਾ. ਇਨਕਾਰ ਕਰਨਾ, ਨਾਂਹ ਕਰਨਾ (ਬਿ.)

–ਨੰਨੇ ਦੀ ਪੱਟੀ ਪੜ੍ਹਨਾ, ਮੁਹਾ. ਨਾਂਹ ਕਰਦੇ ਰਹਿਣਾ, ਨਾਂਹ ਕਰੀ ਜਾਣਾ, ਹਰ ਗੱਲੇ ਨਾਂਹ ਕਰੀ ਜਾਣਾ

**ਨੰਨਾ**[2], ਵਿ. ਵੇਖੋ ਨੰਨ੍ਹਾ (ਮ. ਸਿੰ.)

**ਨੰਨ੍ਹਾ**, [ਹਿੰ. नन्हा] ਵਿ. ਨਿੱਕਾ, ਅੰਵਾਣਾ, ਬੱਚਾ, ਮਾਸੂਮ (ਬਿ.)

–ਨੰਨ੍ਹਾ ਨਿੱਕਾ, ਵਿ. ਨਿੱਕਾ ਮੋਟਾ, ਛੋਟਾ ਮੋਟਾ :
"ਨੰਨ੍ਹਾ ਨਿੱਕਾ ਵੇਰਵਾ ਵੀ ਉਹਦੀ ਅਖੋਂ ਪਰੋਖੇ ਨਾ ਹੁੰਦਾ"
(ਪੰਜਾਬੀ ਦੁਨੀਆ)

–ਨੰਨ੍ਹਾ ਮੁੰਨਾ, ਪੁ. ਛੋਟਾ ਬੱਚਾ, ਬਾਲਕ

**ਨਨਾਣ**, [ਸੰ. ननन्दृ, ननान्दृ] ਇ. ਪਤੀ ਦੀ ਭੈਣ

**ਨਨਾਣਵਈਆ**, [ਨਨਾਣ+ਵਈਆ] ਪੁ. ਨਨਾਣ ਦਾ ਪਤੀ

–ਨਨਾਣੁ ਨਾ ਨਨਾਣਵਈਆ, ਤੈਂਢਾ ਕੇ ਲਗੇ,
ਮਾੜਾ ਲੱਗੇ ਠਮਕਠਈਆ, ] ਅਖੌ.
ਉਸ ਰਿਸ਼ਤੇਦਾਰ ਸਬੰਧੀ ਵਰਤਦੇ ਹਨ ਜੋ ਕਿਤੋਂ ਦੂਰੋਂ ਦੁਰਾਡਿਉਂ ਜਾ ਕੇ ਲੱਗਦਾ ਹੋਵੇ (ਪੋਠੋ. ਕੋ.)

**ਨਨਾਣਵਈਯਾ**, ਪੁ. ਵੇਖੋ ਨਨਾਣਵਈਆ (ਬਿ.)

**ਨਨਿਔਹਰਾ**, [ਹਿੰ. ननियासुर] ਪੁ. ਸੱਸ ਦਾ ਪਿਓ

**ਨਨਿਔਹਰੇ**, [ਨਨਿਔਹਰਾ (ਾ)+ਏ] ਪੁ. ਸੱਸ ਦੇ ਪਿਉ ਦਾ ਘਰ

**ਨਨਿਹੱਸ**, ਇ. ਵੇਖੋ ਨਨੇਹਸ (ਪੋਠੋ. ਕੋ.)

**ਨਨੂਣ**, ਪੁ. ਇਕ ਕਿਸਮ ਦਾ ਰੇਸ਼ਮੀ ਕਪੜਾ ਜੋ ਮਲਮਲ ਵਰਗਾ ਬਰੀਕ ਹੁੰਦਾ ਹੈ, ਇਸ ਦੀਆਂ ਚੁੰਨੀਆਂ ਬਣਾਈਆਂ ਜਾਂਦੀਆਂ ਹਨ

**ਨਨੇਹਸ**, ਇ. ਪਤੀ ਜਾਂ ਪਤਨੀ ਦੀ ਨਾਨੀ, ਸੱਸ ਦੀ ਮਾਂ

**ਨਨੋਤ੍ਰ**, (ਕਾਂਗ.)[ਨਨੋ=ਨਨਾਣ+ਤ੍ਰ=ਪੁੱਤਰ] ਪੁ. ਨਨਾਣ ਦਾ ਪੁੱਤਰ, ਦੋਹਤਰਾ (ਮ. ਸਿੰ.)

**ਨਪਣ**, ਕ੍ਰਿ. ਸਕ. ਵੇਖੋ ਨੱਪਣਾ (ਜਟਕੀ)

**ਨੱਪਣਾ**[1], [ਨਾਪਣਾ] ਕ੍ਰਿ. ਅਕ. ਨਾਪਿਆ ਜਾਣਾ (ਬਿ.)

**ਨੱਪਣਾ**[2], [ਸੰ. निपीड़न,नि+पीड़् =ਦਬਾਉਣਾ, ਨਿਚੋੜਨਾ+ਣਾ] ਕ੍ਰਿ. ਸਕ.
੧. ਫੜਨਾ, ਪਕੜਨਾ;
੨. ਘੁੱਟਣਾ;
੩. ਦੱਬਣਾ, ਦਫ਼ਨ ਕਰਨਾ

–ਨਪਣੇ ਵਾਲਾ, [ਨੱਪਣਾ] ਪੁ. ਸਿਪਾਹੀ (ਜਟਕੀ)

**ਨਪੜਨਾ**, ਕ੍ਰਿ. ਸਕ. ਵੇਖੋ ਨੱਪਣਾ (ਪੋਠੋ. ਕੋ.)

**ਨਪੜਾਣਾ**, [ਨਪੜਨਾ] ਕ੍ਰਿ. ਪ੍ਰੇ. ਨਪਾਉਣਾ (ਪੋਠੋ. ਕੋ.)

**ਨਪਾਉਣਾ**[1], [ਨੱਪਣਾ] ਕ੍ਰਿ. ਪ੍ਰੇ. ਫੜਾਉਣਾ, ਪਕੜਾਉਣਾ

**ਨਪਾਉਣਾ**[2], [ਨਾਪਣਾ] ਕ੍ਰਿ. ਪ੍ਰੇ. ਨਾਪ ਕਰਾਉਣਾ, ਮਿਣਵਾਉਣਾ (ਬਿ.)

**ਨਪਾਈ**, [ਨਪਾ (ਉਣਾ)+ਈ] ਇ.
੧. ਨਾਪ, ਮਿਣਤੀ,
੨. ਨਾਪਣ ਦੀ ਮਜ਼ੂਰੀ

**ਨਪਾਕ**, ਵਿ. ਵੇਖੋ ਨਾਪਾਕ (ਲੁ. ਕੋ.)

–ਨਪਾਕੇ ਜਾਣਾ, ਮੁਹਾ. ਸ਼ਤਾਨੇ ਜਾਣਾ, ਸੁਪਨਦੋਸ਼ ਹੋਣਾ

**ਨਪਾਕੀ**, ਇ. ਵੇਖੋ ਨਾਪਾਕੀ (ਲੁ. ਕੋ.)

**ਨਪਾਣ**, [ਨਪਾ (ਉਣਾ)+ਣ] ਪੁ.
੧. ਨਾਪ, ਮਿਣਤੀ, ਪੈਮਾਇਸ਼;
੨. ਅੰਦਾਜ਼ਾ (ਬਿ.)

**ਨਪਿਤਣਾ**, ਕ੍ਰਿ. ਸਕ. ਵੇਖੋ ਨਪਿੱਤਣਾ (ਪੁਆ. ਕੋ.)

**ਨਪਿੱਤਣਾ**, [ਨਪੀੜਨਾ] ਕ੍ਰਿ. ਸਕ.
੧. ਘੁੱਟਣਾ, ਦੱਬਣਾ;
੨. ਨਪੀੜਨਾ;
੩. ਚੂੰਢੀ ਵੱਢਣਾ (L)

**ਨਪਿੱਤਵਾਂ**, [ਨਪਿੱਤ (ਣਾ)+ਵਾਂ] ਵਿ. ਨਪੀੜਵਾਂ, ਘੁੱਟਵਾਂ

**ਨਪੀਰੀ**, ਇ. ਵੇਖੋ ਨਫ਼ੀਰੀ (ਬਿ.)

**ਨਪੀੜ**, [ਨਪੀੜ (ਨਾ)] ਇ.
੧. ਦਬਾ;
੨. ਔਖ, ਦੁੱਖ (ਬਿ.)

**ਨਪੀੜਣ**, ਕ੍ਰਿ. ਸਕ. ਵੇਖੋ ਨਪੀੜਨਾ (ਜਟਕੀ)

**ਨਪੀੜਣਾ**, ਕ੍ਰਿ. ਸਕ. ਵੇਖੋ ਨਪੀੜਨਾ (ਮ. ਸਿੰ.)

**ਨਪੀੜਨਾ**, [ਸੰ. ਨਿਪੀਡਨ, ਨਿ+ਪੀੜ੍=ਨਿਚੋੜਨਾ, ਦਬਾਉਣਾ] ਕ੍ਰਿ. ਸਕ.
੧. ਨਿਚੋੜਨਾ;
੨. ਘੁੱਟਣਾ, ਦੱਬਣਾ;
੩. ਪੀਚਣਾ;
੪. ਪੀਹਣਾ;
੫. ਸਹਿਣਾ, ਸਹਾਰਨਾ;
੬. ਦੁੱਖ ਦੇਣਾ

**ਨਪੁੰਸਕ**, [ਸੰ. ਨਪੁੰਸਕ] ਵਿ.
੧. ਉਹ (ਸ਼ਬਦ) ਜਿਹੜੇ ਨਾ ਹੀ ਪੁਲਿੰਗ ਹੋਣ ਅਤੇ ਨਾ ਹੀ ਇਸਤਰੀ ਲਿੰਗ;
੨. ਨਾਮਰਦ, ਹੀਜੜਾ;
੩. ਕਾਇਰ, ਡਰਪੋਕ;

–ਨਪੁੰਸਕਤਾ, ਇ. ਨਾਮਰਦੀ, ਹੀਜੜਾਪਨ

**ਨਪੁੱਤਾ**, [ਨ+ਪੁੱਤ+ਆ] ਵਿ.
੧. ਜਿਸ ਦਾ ਕੋਈ ਪੁੱਤਰ ਨਾ ਹੋਵੇ, ਪੁੱਤਰ ਹੀਨ;
੨. ਬੇਔਲਾਦਾ

**ਨਪੁੰਨ**, ਵਿ. ਵੇਖੋ ਨਿਪੁੰਨ

**ਨਪੁੰਨਤਾ**, ਇ. ਵੇਖੋ ਨਿਪੁੰਨਤਾ

**ਨਪੈਬਰ**, ਵਿ. ੧. ਅਨਾਥ, ਨਿਮਾਣਾ;
੨. ਆਲਸੀ, ਵਿਹਲੜ, ਨਿਕੰਮਾ (ਪੁਆ. ਕੋ.)

**ਨਪੈਬਲ**, ਵਿ. ਵੇਖੋ ਨਪੈਬਰ

**ਨਪੈਦ**, ਵਿ. ਨਲੈਕ, ਮੂਰਖ, ਬੇਸਮਝ (ਪੁਆ.ਕੋ.)

**ਨਫ਼ਸ**, [ਅਰ. ਨਫ਼ਸ نفس ] ਪੁ.
੧. ਸਾਹ; ੨. ਸਰੀਰ; ੩. ਆਤਮਾ, ਮਨ;
੪. ਸਾਰ; ੫. ਕਾਮਵਾਸ਼ਨਾ; ੬. ਪੁਰਸ਼ ਇੰਦਰੀ (ਮ. ਸਿੰ.)

–ਨਫ਼ਸ ਕੁਸ਼ੀ, ਇ. ਮਨ ਨੂੰ ਮਾਰਨ ਦਾ ਭਾਵ, ਵਾਸ਼ਨਾਵਾਂ ਨੂੰ ਮਾਰਨ ਦਾ ਭਾਵ

–ਨਫ਼ਸ ਪਰਸਤ, ਵਿ. ਕਾਮੀ, ਵਿਸ਼ਈ :
"ਨਫ਼ਸਪਰਸਤ ਜਾਂ ਲੰਘਿਆ ਉਥੋਂ ਐਸਾ ਤਕ ਹਵਾਲਾ"
(ਗੁਲ. ਯੂਸ.)

–ਨਫ਼ਸ ਪਰਸਤੀ, ਇ. ਕਾਮ ਵਾਸ਼ਨਾ, ਵਾਸਨਾ, ਐਸ਼ ਪਰਸਤੀ

–ਨਫ਼ਸ ਮਾਰਨਾ, ਕ੍ਰਿ. ਸਮਾ.
੧. ਮਨ ਮਾਰਨਾ;
੨. ਕਾਮ ਵਾਸਨਾ ਨੂੰ ਕਾਬੂ ਕਰਨਾ

–ਨਫ਼ਸੋ ਨਫ਼ਸੀ, ਕ੍ਰਿ. ਵਿ. ਆਮੋ ਸਾਹਮਣੇ :
"ਸੌਦੇ ਹੋਵਣੇ ਨਫ਼ਸੋ ਨਫ਼ਸੀ,
ਅਦਾਲਤ ਦੇ ਉਤੇ ਆਪ ਹਜ਼ੂਰ ਹੋਸੀ"

**ਨਫ਼ਸਾਨੀ**, [ਫ਼ਾ. ਨਫ਼ਸਾਨੀ نفسانی ] ਵਿ.
ਨਫ਼ਸ ਨਾਲ ਸਬੰਧਤ, ਕਾਮ ਵਾਸਨਾ ਨਾਲ ਸਬੰਧਤ
"ਮੈਂ ਕੀ ਜਾਣਾਂ ਚਾਲ ਫ਼ਕਰ ਦੀ ਬਿਕਈ ਤੇ ਨਫ਼ਸਾਨੀ"
(ਸੈਫ਼.)

**ਨਫ਼ਸਿਆਤ**, [ਫ਼ਾ. ਨਫ਼ਿਸਆਤ نفسیات ਅਰ. ਨਫ਼ਸਿਆਤ نفسیات ] ਇ.
ਮਨੋਵਿਗਿਆਨ :
"ਨਫ਼ਸਿਆਤ ਦੇ ਇਲਮ ਤੇ ਬਹਿਸ ਕਰਨ ਤੋਂ ਪਹਿਲਾਂ ਇਹ ਦਸਣਾ ਜ਼ਰੂਰੀ ਹੈ ਕਿ ਨਫ਼ਸਿਆਤ ਦਾ ਇਲਮ ਕੀ ਚੀਜ਼ ਹੈ"
(ਹੱਕ-ਅੱਲਾ, ਅਗਸਤ ਸਿਤੰਬਰ)

–ਨਫ਼ਸਿਆਤੀ, ਵਿ. ਮਨੋਵਿਗਿਆਨਕ

**ਨਫ਼ਸੀ**, [ਫ਼ਾ. ਨਫ਼ਸੀ نفسی ] ਇ.
ਨਫ਼ਸ ਸਬੰਧੀ, ਵਾਸ਼ਨਾਮਈ:
"ਇਮੈਜੇਨਰੀ ਅਵਸਥਾ ਵਾਲੇ ਗਿਆਨ ਨੂੰ ਤੁਰੀਆ ਅਵਸਥਾ ਵਾਲਾ ਗਿਆਨ ਦਸਣਾ ਤਾਂ ਟੀਕਾਕਾਰ ਗਿਆਨਵਾਨ ਦੀ ਕਸਰ ਨਫ਼ਸੀ ਹੈ"
(ਅਭਿਆਸ ਕਮਾਈ–ਰਣਧੀਰ ਸਿੰਘ)

**ਨਫ਼ਖ਼ੇਸੂਰ**, [ਅਰ. ਨਫ਼ਖ਼ نفخ + ਅਰ. ਸੂਰ سور ] ਪੁ.
ਬਿਗਲ ਦੇ ਵੱਜਣ ਦਾ ਭਾਵ :
"ਅੱਚਾਚੇਤ ਸੁਬਹ ਦੇ ਵੇਲੇ ਸੁਣ ਸੁਣ ਨਫ਼ਖ਼ੇਸੂਰ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ)

**ਨਫ਼ਰ**, [ਅਰ. ਨਫ਼ਰ √ਅਰ. ਨਫ਼ਰ نفر =ਭੱਜਣਾ] ਪੁ.
੧. ਆਦਮੀ, ਮਨੁੱਖ (ਮ. ਸਿੰ.)
੨. ਨੌਕਰ, ਟਹਿਲੂਆ, ਗੁਲਾਮ :
"ਇਕ ਦੂੰ ਚਾਰ ਹੋਈ ਵਿਚ ਖਿਜਮਤ,
ਨਫਰ ਗੁਲਾਮ ਬਤੇਰੇ"
(ਸੱਸੀ-ਹਾਸ਼ਮ)

–ਨਫ਼ਰਪੁਣਾ, ਪੁ. ਅਧੀਨਤਾ, ਗ਼ੁਲਾਮੀ, ਦਾਸਪੁਣਾ

**ਨਫ਼ਰਤ**, [ਅਰ. ਨਫ਼ਰਤ نفرت ] ਇ.
ਘਿਰਨਾ, ਗਿਲਾਨੀ

**ਨਫ਼ਰੀ**, [ਨਫ਼ਰ+ਈ] ਇ.
੧. ਮਜ਼ਦੂਰਾਂ ਦੀ ਗਿਣਤੀ;
੨. ਇਕ ਆਦਮੀ ਦੀ ਮਜ਼ੂਰੀ, ਦਿਹਾੜੀ;
੩. ਇਕ ਮਜ਼ਦੂਰ ਦਾ ਸਾਰੇ ਦਿਨ ਦਾ ਕੰਮ

**ਨਫਲ**, ਵਿ. ਵੇਖੋ ਨਿਹਫਲ (ਪੁਆ. ਕੋ.)

**ਨਫ਼ਲ**, [ਅਰ. ਨਫ਼ਲ نفل ] ਇ.

ਉਹ ਵਾਧੂ ਇਬਾਦਤ ਜੋ ਸ਼ੁਕਰੀਏ ਵਜੋਂ ਅਦਾ ਕੀਤੀ ਜਾਵੇ :
"ਫ਼ਰਜ਼ ਸੁੰਨਤਾਂ ਵਾਜਬਾਂ ਨਫ਼ਲ ਵਿਤਰਾਂ,
ਨਾਲ ਜਾਇਜ਼ਾਂ ਸਤ ਨਿਤਾਰਨਾ ਈ"
(ਹੀ. ਵਾ.)

**ਨਫ਼ਾ**, [ਅਰ. ਨਫ਼ਅ਼ نفع ] ਪੁ.

ਲਾਭ, ਫ਼ਾਇਦਾ, ਮੁਨਾਫ਼ਾ, ਖੱਟੀ
(ਲਾ. ਕ੍ਰਿ. ਖੱਟਣਾ,ਦੇਣਾ)

–ਨਫ਼ਾ ਨਾ ਚੱਲਣਾ, ਮੁਹਾ. ਫ਼ਾਇਦਾ ਨਾ ਹੋਣਾ :
"ਤੇਰੇ ਨਾਲ ਨਾ ਚਲਣਾ ਨਫ਼ਾ ਕੋਈ,
ਮੇਰਾ ਇਲਮ ਨਾ ਫੁਰੇ ਵਿਆਹੀਆਂ ਨੂੰ"
(ਹੀ. ਵਾ.)

–ਨਫ਼ਾ ਨੁਕਸਾਣ, ਪੁ. ਵੇਖੋ ਨਫ਼ਾ ਨੁਕਸਾਨ (ਮ. ਸਿੰ.)

–ਨਫ਼ਾ ਨੁਕਸਾਨ, ਪੁ. ੧. ਲਾਭ ਹਾਨ, ਘਾਟਾ ਵਾਧਾ;
੨. ਬੁਰਾਈ ਭਲਾਈ

–ਨਫ਼ਾ ਨੁਕਸਾਨ ਨਾ ਵਿਚਾਰਨਾ, ਮੁਹਾ.
ਅਗਾ ਪਿੱਛਾ ਨਾ ਸੋਚਣਾ, ਬਿਨਾਂ ਸੋਚੇ ਸਮਝੇ ਕੰਮ ਕਰਨਾ

–ਨਫ਼ਾ ਨੁਕਸਾਨ ਨਾ ਵੇਖਣਾ, ਮੁਹਾ.
ਨਫ਼ਾ ਨੁਕਸਾਨ ਨਾ ਵਿਚਾਰਨਾ

–ਨਫ਼ਾ ਬਖ਼ਸ਼, ਵਿ. ਲਾਭਦਾਇਕ, ਨਫ਼ੇਵੰਦ, ਫ਼ਾਇਦੇਮੰਦ

–ਨਫ਼ੇਖ਼ੋਰ, ਵਿ. ਮੁਨਾਫ਼ਾਖ਼ੋਰ

–ਨਫ਼ੇਖ਼ੋਰੀ, ਇ. ਲਾਹੇਵੰਦੀ, ਮੁਨਾਫ਼ਾਖ਼ੋਰੀ :
"ਨਫ਼ੇਖ਼ੋਰੀ ਵਿਚ ਅੰਨ੍ਹੇ ਹੋ ਕੇ ਕਈ ਲੋਕ ਬੀਮਾਰੀਆਂ
ਵੇਚ ਕੇ ਧਨ ਕਮਾਉਣੋਂ ਵੀ ਫ਼ਰਕ ਨਹੀਂ ਰਖਦੇ"
(ਬ੍ਰਿਜ਼ ਭੂਮੀ ਤੇ ਮਲਾਇਆ ਦੀ ਯਾਤਰਾ–ਹੀਰਾ ਸਿੰਘ ਦਰਦ)

–ਨਫ਼ੇਵੰਦ, ਵਿ. ਫ਼ਾਇਦੇਮੰਦ, ਲਾਹੇਵੰਦ, ਲਾਭਦਾਇਕ

–ਨਫ਼ੇਵੰਦਾ, ਵਿ. ਫ਼ਾਇਦੇਮੰਦ, ਲਾਹੇਵੰਦਾ, ਲਾਭਦਾਇਕ

**ਨੱਫ਼ਾ**, ਪੁ. ਵੇਖੋ ਨਫ਼ਾ (ਸ਼ਾਹਪੁਰੀ)

**ਨਫ਼ਾਸ**, [ਅਰ. ਨਫ਼ਾਸ نفاس ] ਪੁ.

ਵਿਅਮ ਦੇ ਦਿਨਾਂ ਵਿਚ ਆਉਣ ਵਾਲਾ ਖ਼ੂਨ
(ਕਰਾਬਾ ਦੀਨ ਕਾਦਰੀ)

**ਨਫ਼ਾਸਤ**, [ਫ਼ਾ. ਨਫ਼ਾਸਤ نفاست ਅਰ. ਨਫ਼ਾਸਤ نفاستہ √ਨਫ਼ਸ نفس =ਕੀਮਤੀ ਹੋਣਾ] ਇ.

ਕੀਮਤੀ ਹੋਣ ਦਾ ਭਾਵ, ਵਧੀਆਪਣ, ਉਮਦਗੀ

–ਨਫ਼ਾਸਤ ਪਸੰਦ, ਵਿ. ਸਫ਼ਾਈ ਪਸੰਦ, ਲਤਾਫ਼ਤ ਪਸੰਦ
(ਮੈਦਾਨੇ ਅਮਲ-ਮੁਨਸ਼ੀ ਪ੍ਰੇਮ ਚੰਦ)

**ਨਫ਼ਾਖ਼**, [ਅਰ. ਨਫ਼ਾਖ਼ نفاخ ] ਪੁ. ਅਫਾਰਾ
(ਕਰਾਬਾਦੀਨ ਕਾਦਰੀ)

**ਨਫਿੱਟ**[1], [ਅੰਗ. unfit] ਵਿ.
ਜੋ ਕਿਸੇ ਕੰਮ ਜੋਗਾ ਨਹੀਂ, ਨਕਾਰਾ

**ਨਫਿੱਟ**[2], [ਨ+ਫਿੱਟ=ਫਿੱਟਣਾ] ਵਿ.
ਨਾ ਫਿੱਟਣ ਵਾਲਾ, ਖ਼ਰਾਬ ਨਾ ਹੋਣ ਵਾਲਾ (ਰੰਗ ਆਦਿ)

**ਨਫਿੱਟਣਾ**, [ਫਿੱਟਣ ਵਿਚ ਨ ਦਾ ਆਗਮ] ਕ੍ਰਿ. ਅਕ. ਫਿੱਟਣਾ
(ਪੁਆ. ਕੋ.)

**ਨਫ਼ੀ**[1], [ਅਰ. ਨਫ਼ੀ نفی ] ਇ.
੧. ਨਾ, ਇਨਕਾਰ;
੩. ਘਟਾਉਣ ਦਾ ਭਾਵ, ਤਫ਼ਰੀਕ ਕਰਨ ਦਾ ਭਾਵ;
੩. ਰਿਣ ਰਾਸ਼ੀ

–ਨਫ਼ੀ ਅਸਬਾਤ, ਪੁ. ਇਨਕਾਰ ਤੇ ਇਕਰਾਰ, ਹਾਂ ਤੇ ਨਾਂਹ :
"ਨਫ਼ੀ ਅਸਬਾਤ ਦਾ ਪਾਣੀ ਮਿਲਿਆ,
ਹਰ ਰੰਗੇ ਹਰ ਜਾਈ ਹੂ"
(ਪੰਜਾਬ ਦੇ ਹੀਰੇ–ਕੁਸ਼ਤਾ)

–ਨਫ਼ੀ ਕਰਨਾ, ਕ੍ਰਿ. ਸਮਾ. ਇਕ ਰਕਮ ਵਿਚੋਂ ਦੂਜੀ ਰਕਮ
ਨੂੰ ਘਟਾਉਣਾ, ਤਫ਼ਰੀਕ ਕਰਨਾ

–ਨਫ਼ੀ ਵਿਚ ਜਵਾਬ ਦੇਣਾ, ਮੁਹਾ. ਨਾਂਹ ਕਰਨਾ,
ਇਨਕਾਰ ਕਰਨਾ

**ਨਫ਼ੀ**[2], ਇ. ੧. ਇਕ ਤਰ੍ਹਾਂ ਦੀ ਬੂਟੀ (ਬਿ.)

**ਨਫ਼ੀਸ**, [ਅਰ. ਨਫ਼ੀਸ نفیس √ਨਫ਼ਸ نفس =ਕੀਮਤੀ ਹੋਣਾ] ਵਿ.

੧. ਵਧੀਆ, ਉਮਦਾ;
੨. ਸੁੱਚਾ, ਖਰਾ; ੩. ਬਰੀਕ (ਬਿ.)

**ਨਫ਼ੀਰ**, [ਫ਼ਾ. ਨਫ਼ੀਰ نفیر ] ਇ.
੧. ਸ਼ਹਿਨਾਈ ੨. ਬਿਗਲ :
"ਭਾਣੇ ਉਹਨਾਂ ਦੇ ਨਾਸ ਹੋ ਗਈ ਦੁਨੀਆਂ,
ਇਸਰਾਫ਼ੀਲ ਨਫ਼ੀਰ ਵਜਾ ਦਿੱਤੀ"
(ਜ਼ਿੰਦਗੀ ਬਿਲਾਸ-ਦਯਾ ਸਿੰਘ ਆਰਫ਼)

**ਨਫ਼ੀਰਚੀ**, [ਫ਼ਾ. ਨਫ਼ੀਰਚੀ نفیرچی ] ਪੁ.
ਨਫ਼ੀਰੀ ਵਜਾਉਣ ਵਾਲਾ

**ਨਫ਼ੀਰਾ,** [ਨਫ਼ੀਰ+ਆ] ਪੁ. ਵਡੀ ਨਫ਼ੀਰੀ :
"ਜੇ ਸਉ ਹੱਥਾਂ ਨੜ ਵਧੈ
ਅੰਦਰ ਖਾਲੀ ਵਾਜ ਵਫ਼ੀਰਾ"

**ਨਫ਼ੀਰੀ,** [ਫ਼ਾ. ਨਫ਼ੀਰੀ نفیری ] ਇ.
੧. ਸ਼ਹਿਨਾਈ; ੨. ਬਿਗਲ

**ਨਫੁੰਸਕ,** ਪੁ. ਵੇਖੋ ਨਪੁੰਸਕ

**ਨਫੇਜ,** [ਨ+ਫ਼ੇਜ਼] ਵਿ.
੧. ਜਿਸ ਪਾਸੋਂ ਕੋਈ ਭਲਾ ਨਾ ਹੋਵ
੨. ਨਲੈਕ (ਪੁਆ. ਕੋ.)

**ਨੱਬ,** ਪੁ. ਭਾਰੀ ਦੁੱਖ (ਪੁਆ. ਕੋ.)

**ਨਬਜ,** ਇ. ਵੇਖੋ ਨਬਜ਼ (ਬਿ.)

**ਨਬਜ਼,** [ਅਰ. ਨਬਜ਼ نبض ] ਇ.
੧. ਗੁੱਟ ਦੀ ਉਹ ਨਾੜ ਜਿਹੜੀ ਹਰ ਵਕਤ ਹਿਲਦੀ ਰਹਿੰਦੀ ਹੈ, ਇਸ ਨੂੰ ਵੇਖ ਕੇ ਹੀ ਡਾਕਟਰ ਆਦਿ ਬੀਮਾਰੀ ਦਾ ਪਤਾ ਲਾਉਂਦੇ ਹਨ
੨. ਇਸ ਦੀ ਚਾਲ

–ਨਬਜ਼ ਛੁੱਟਣਾ, ਮੁਹਾ. ਮਰ ਜਾਣਾ (ਮ. ਸਿੰ.)

–ਨਬਜ਼ ਡੁੱਬਣਾ, ਮੁਹਾ. ਚਲਦੀ ਨਬਜ਼ ਦਾ ਅਚਾਨਕ ਕਦੀ ਕਦੀ ਬੰਦ ਹੋ ਜਾਣਾ

–ਨਬਜ਼ ਤੇ ਹੱਥ ਰਖਣਾ, ਮੁਹਾ.
ਬੀਮਾਰ ਦਾ ਬੁਖ਼ਾਰ ਵੇਖਣ ਲਈ ਨਬਜ਼ ਦੀ ਹਰਕਤ ਵੇਖਣਾ

–ਨਬਜ਼ ਪਛਾਣਨਾ, ਮੁਹਾ. ੧. ਸੁਭਾ ਤੋਂ ਵਾਕਫ਼ ਹੋਣਾ;
੨. ਭੇਤ ਜਾਣਨਾ

–ਨਬਜ਼ ਬੰਦ ਹੋ ਜਾਣਾ, ਮੁਹਾ. ਮਰ ਜਾਣਾ

–ਨਬਜ਼ ਲੱਭਣਾ, ਮੁਹਾ. ੧. ਸੁਭਾ ਤੋਂ ਜਾਣੂ ਹੋਣਾ;
੨. ਕਿਸੇ ਦੀ ਕਮਜ਼ੋਰੀ ਜਾਂ ਭੇਦ ਤੋਂ ਜਾਣੂ ਹੋਣਾ

–ਨਬਜ਼ ਵਿਖਾਉਣਾ, ਮੁਹਾ. ਬੁਖ਼ਾਰ ਦਾ ਪਤਾ ਕਰਨ ਲਈ ਡਾਕਟਰ ਨੂੰ ਹੱਥ ਵਿਖਾਉਣਾ

–ਨਬਜ਼ ਵੇਖਣਾ, ਮੁਹਾ. ਬੀਮਾਰੀ ਦੀ ਜਾਂਚ ਕਰਨਾ

–ਨਬਜ਼ਾਂ ਛੁੱਟ ਜਾਣੀਆਂ, ਮੁਹਾ. ਮਰਨ ਕੰਢੇ ਪੁੱਜਣਾ,
ਮਰਨ ਤੋਂ ਪਹਿਲਾਂ ਸਰੀਰ ਦਾ ਠੰਡਾ ਹੋਣਾ:
"ਨਬਜ਼ਾਂ ਛੁੱਟ ਗਈਆਂ ਰੰਗ ਭਰੀਆਂ
ਚਾਏ ਸਾਹ ਚਾਲਾਕੀ"
(ਸੈਫ਼.)

–ਸਮੇਂ ਦੀ ਨਬਜ਼ ਪਛਾਣਨਾ, ਮੁਹਾ.
ਮੌਕੇ ਤੇ ਹਾਲਾਤ ਮੁਤਾਬਕ ਕੰਮ ਕਰਨਾ

**ਨੰਬਰ,** [ਅੰਗ. Number ਮਧ ਅੰਗ. Nombre Noumbre; ਪੁਰਾ. ਫ਼੍ਰਾਂ. Nombre, ਲਾਤ. Numerus] ਪੁ.
੧. ਗਿਣਤੀ. ਸੰਖਿਆ; ੨. ਅੰਕ;
੩. ਦਰਜਾ; ੪. ਵਾਰੀ;
੫. ਅਖ਼ਬਾਰ ਜਾਂ ਰਸਾਲੇ ਆਦਿ ਦਾ ਵਿਸ਼ੇਸ਼ ਅੰਕ
(ਲਾ. ਕ੍ਰਿ. ਨਿਕਲਣਾ)

–ਨੰਬਰ ਸ਼ੁਮਾਰ, ਪੁ. ਲੜੀਵਾਰ ਨੰਬਰ

–ਨੰਬਰ ਦੇਣਾ, ਮੁਹਾ.
ਪਰੀਖਿਆ ਦੇ ਪਰਚਿਆਂ ਦਾ ਮੁਲ-ਅੰਕਣ ਕਰਨਾ

–ਨੰਬਰ ਲਹਾਉਣੇ, ਮੁਹਾ. ਜ਼ਮੀਨਾਂ ਦੇ ਰਜਿਸਟਰ ਵਿਚੋਂ ਖੇਤਾਂ ਦੇ ਨੰਬਰ ਨਕਲ ਕਰਾਉਣੇ

–ਨੰਬਰ ਲਾਉਣਾ, ਮੁਹਾ. ਪਰੀਖਿਆ ਦੇ ਪਰਚਿਆਂ ਵਿਚ ਲਿਖੇ ਪ੍ਰਸ਼ਨਾਂ ਦਾ ਉਤਰ ਪੜ੍ਹ ਕੇ ਯੋਗਤਾ ਅਨੁਸਾਰ ਨੰਬਰ ਦੇਣਾ

–ਨੰਬਰ ਲਾਹੁਣੇ, ਮੁਹਾ.
ਜ਼ਮੀਨਾਂ ਦੇ ਰਜਿਸਟਰ ਵਿਚੋਂ ਖੇਤਾਂ ਦੇ ਨੰਬਰ ਨਕਲ ਕਰਨਾ (ਪਟਵਾਰੀ ਆਦਿ ਦਾ)

–ਨੰਬਰਵਾਰ, ਕ੍ਰਿ. ਵਿ. ਵਾਰੀ ਵਾਰੀ, ਵਾਰੀ ਸਿਰ

–ਅੱਵਲ ਨੰਬਰ, ਵਿ. ਸਭ ਤੋਂ ਵਧੀਆ

–ਕ੍ਰਮ ਨੰਬਰ, ਪੁ. ਲੜੀਵਾਰ ਨੰਬਰ, ਕ੍ਰਮ ਅੰਕ

–ਟੈਲੀਫ਼ੂਨ ਨੰਬਰ, ਪੁ. ਟੈਲੀਫ਼ੂਨ ਦਾ ਨੰਬਰ

**ਨਬਰਦ,** [ਫ਼ਾ. ਨਬਰਦ نبرد ] ਪੁ.
ਜੰਗ, ਯੁੱਧ (ਕਾ.)

**ਨੰਬਰਦਾਰ,** [ਹਿੰ. नंबरदार] ਪੁ.
ਸਰਕਾਰ ਵਲੋਂ ਨਿਯੁਕਤ ਕੀਤਾ ਉਹ ਮੁਖੀਆ ਜੋ ਮਾਮਲਾ ਉਗਰਾਹੁੰਦਾ ਹੈ

**ਨੰਬਰਦਾਰਨੀ,** [ਨੰਬਰਦਾਰ+ਨੀ] ਇ.
ਨੰਬਰਦਾਰ ਦੀ ਪਤਨੀ

**ਨੰਬਰਦਾਰੀ,** [ਨੰਬਰਦਾਰ+ਈ] ਇ.
੧. ਨੰਬਰਦਾਰ ਦਾ ਕੰਮ;
੨. ਨੰਬਰਦਾਰ ਦੀ ਪਦਵੀ

**ਨੰਬਰੀ,** [ਨੰਬਰ+ਈ]
ਵਿ. ੧. ਨੰਬਰ ਨਾਲ ਸਬੰਧਤ, ਨੰਬਰ ਦਾ
੨. ਮਸ਼ਹੂਰ, ਉੱਘਾ, ਬਦਨਾਮ
ਇ. ਹਿਸਾਬ ਦੀ ਮਸ਼ਕ, ਅਭਿਆਸ
ਕ੍ਰਿ. ਵਿ. ਗਿਣਤੀ ਅਨੁਸਾਰ

–ਨੰਬਰੀ ਗਜ਼, ਪੁ. ਸਰਕਾਰੀ ਮਾਪ ਦਾ ਗਜ਼ (ਬਿ.)

–ਨੰਬਰੀ ਨਾਲਿਸ਼, ਇ. ਬਾਕਾਇਦਾ ਮੁਕਦਮਾ (ਮ. ਸਿੰ.)

–ਦਸ ਨੰਬਰੀਆ, ਪੁ. ਉਹ ਆਦਮੀ ਜਿਸ ਦਾ ਨਾਂ ਥਾਣੇ ਵਿਚ ਬਦਮਾਸ਼ਾਂ ਦੀ ਸੂਚੀ ਵਿਚ ਲਿਖਿਆ ਹੋਇਆ ਹੋਵੇ

**ਨੱਬਲ,** [ਨੱਬ+ਲ] ਵਿ.
੧. ਠੋਝਾ, ਬਦਸ਼ਕਲ
੨. ਬਹੁਤਾ ਦੁਖ ਦੇਣ ਵਾਲਾ (ਪਸ਼ੂ) (ਪੁਆ. ਕੋ.)
੩. ਵੱਡੇ ਢਿੱਡ ਵਾਲਾ, ਢਿੱਡਲ

**ਨਬਵੀ,** [ਫ਼ਾ. ਨਬਵੀ نبوی ∠ਅਰ. ਨਬੀ نبی ] ਵਿ.
ਨਬੀ ਸਬੰਧੀ, ਨਬੀ ਨਾਲ ਸਬੰਧਤ :
"ਅਜ ਤਕ ਦੀਨ ਨਾ ਨਬਵੀ ਹੋਂਦਾ ਜੇ ਕੁੱਰਾਨ ਨਾ ਹੋਂਦਾ"
( ਸੈਫ਼. )

**ਨਬੜੌਤੀ,** [ਨਬੜ=ਨਬੇੜਾ+ਔਤੀ] ਇ.
ਨਿਬੇੜਾ, ਫ਼ੈਸਲਾ (ਪੁਆ. ਕੋ.)

**ਨਬਾਹ,** ਪੁ. ਵੇਖੋ ਨਿਬਾਹ (ਬਿ.)

**ਨਬਾਹੁਣਾ,** ਕ੍ਰਿ. ਸਕ. ਵੇਖੋ ਨਿਬਾਹੁਣਾ (ਬਿ.)

–ਗਲ ਪਈ ਨੂੰ ਨਬਾਹੁਣਾ, ਮੁਹਾ.
ਵੇਖੋ ਗਲ ਪਈ ਨੂੰ ਨਿਬਾਹੁਣਾ (ਬਿ.)

**ਨਬਾਹੂ,** ਵਿ. ਵੇਖੋ ਨਿਬਾਹੂ (ਬਿ.)

**ਨਬਾਣਾ,** ਪੁ. ੧. ਅਲੱਭਤਾ, ਥੁੜ;
੨. ਕਿਸੇ ਗੱਲ ਦੇ ਜਾਣਨ ਦੀ ਤੀਬਰ ਇੱਛਾ
(ਜਟਕੀ)

**ਨਬਾਤ,** [ਫ਼ਾ. ਨਬਾਤ نبات ] ਇ. ਮਿਸਰੀ,
"ਸ਼ਕਰ ਖੰਡ ਨਬਾਤ ਗੁੜ,
ਮਾਖਿਉਂ ਮਾਂਝਾ ਦੁੱਧ" (ਸ. ਫ਼ਰੀਦ)

**ਨਬਾਤਾਤ,** [ਅਰ. ਨਬਾਤਾਤ نباتات ਅਰ. ਨਬਾਤ نبات ਦਾ ਬਹੁਵਚਨ] ਇ. ਬਨਸਪਤੀ (ਕਾ.)

**ਨਬਾਤੀ,** [ਨਬਾਤ+ਈ] ਵਿ.
ਮਿਸ਼ਰੀ-ਰੰਗਾ, ਕੁੱਝ ਕੁੱਝ ਭੂਰਾ (ਬਿ.)

**ਨਬਾਬ,** ਪੁ. ਵੇਖੋ ਨਵਾਬ (ਬਿ.)

–ਨਬਾਬੀ, ਵਿ. ਇ. ਵੇਖੋ ਨਵਾਬੀ (ਬਿ.)

**ਨਬਾਰਨਾ,** ਕ੍ਰਿ. ਸਕ. ਸੰਘੋਂ ਹੇਠ ਲੰਘਾਉਣਾ (ਪੁਆ. ਕੋ.)

**ਨਬਾਲਗ,** ਵਿ. ਪੁ. ਵੇਖੋ ਨਾਬਾਲਗ਼

**ਨਬਾਲਗੀ,** ਇ. ਵੇਖੋ ਨਾਬਾਲਗ਼ੀ

**ਨਬਾਲਾ,** ਵਿ. ਪੁ. ਵੇਖੋ ਨਿਬਾਲਾ (ਬਿ.)

**ਨਬੀ,** [ਅਰ. ਨਬੀ نبی ] ਪੁ. ਪੈਗ਼ੰਬਰ, ਰਸੂਲ

–ਨਬੀ ਰਸੂਲ, ਪੁ. ਪੈਗ਼ੰਬਰ

**ਨਬੀਜ਼,** [ਅਰ. ਨਬੀਜ਼ نبیذ ] ਪੁ.
ਖਜੂਰਾਂ ਤੋਂ ਬਣੀ ਹੋਈ ਇਕ ਤਰ੍ਹਾਂ ਦੀ ਸ਼ਰਾਬ

**ਨਬੀਣਾ,** ਵਿ. ਵੇਖੋ ਨਬੀਨਾ (ਬਿ.)

**ਨਬੀਨਾ,** ਵਿ. ਵੇਖੋ ਨਾਬੀਨਾ :
"ਸਾਨੂੰ ਅੱਖੀਆਂ ਰੱਬ ਨੇ ਦਿਤੀਆਂ ਨੇ
ਪਾਇਆ ਵਾਹ ਚਾ ਨਾਲ ਨਬੀਨਿਆਂ ਦੇ"
(ਰਾਜਾ ਭਰਥਰੀ–ਕਾਲੀ ਦਾਸ)

**ਨਬੂਦ,** ਵਿ. ਵੇਖੋ ਨਾਬੂਦ

**ਨਬੂੱਵਤ,** [ਅਰ. ਨਬੂਵਤ نبوت ] ਇ.
ਨਬੀ ਹੋਣ ਦਾ ਭਾਵ, ਪੈਗ਼ੰਬਰੀ :
"ਤਾਜ ਨਬੂੱਵਤ ਹਾਸਿਲ ਹੋਇਆ,
ਸਭਨਾ ਜ਼ਿਕਰ ਲਿਖੀਏ"

**ਨੱਬੇ,** [ਪ੍ਰਾ. ਣਵਇ; ਸੰ. ਨਵਤਿ] ਵਿ.
ਦਸ ਘੱਟ ਸੌ, ਅੱਸੀ ਤੇ ਦਸ

–ਨੱਬਿਆਂ ਦਾ ਘਾਟਾ ਹੋਣਾ, ਮੁਹਾ.
ਬਹੁਤ ਜ਼ਿਆਦਾ ਘਾਟੇਵੰਦ ਹੋਣਾ

**ਨਬੇੜਣਾ,** ਕ੍ਰਿ. ਸਕ. ਵੇਖੋ ਨਬੇੜਨਾ (ਮ. ਸਿੰ.)

**ਨਬੇੜਨਾ,** ਕ੍ਰਿ. ਸਕ. ਵੇਖੋ ਨਿਬੇੜਨਾ

–ਨਬੇੜ ਤਬੇੜ, ਪੁ. ਮੁਕਮੁਕਾ, ਨਿਬੇੜਾ (ਪੁਆ. ਕੋ.)

–ਨਬੇੜ ਤਬੇੜ ਦੇਣਾ, ਮੁਹਾ.
੧. ਮੁਕਾਉਣਾ, ਫ਼ੈਸਲਾ ਕਰਨਾ;
੨. ਕਰਜ਼ਾ ਆਦਿ ਚੁਕਾਉਣਾ ਜਾਂ ਉਤਾਰਨਾ (ਬਿ.)

**ਨਬੇੜਾ,** ਪੁ. ਵੇਖੋ ਨਿਬੇੜਾ (ਬਿ.)

**ਨਬੇੜੂ,** ਵਿ. ਪੁ. ਵੇਖੋ ਨਿਬੇੜੂ (ਬਿ.)

**ਨਬੋਆ,** [ਨਬੋ=ਨਿੰਬੂ+ਆ] ਪੁ.
ਛੋਟਾ ਨਿੰਬੂ (ਜਟਕੀ)

**ਨਬੋਲਾ,** ਪੁ. ਵੇਖੋ ਬਿਨੌਲਾ (ਬਿ.)

**ਨਬੋਲੀ,** ਇ. ਵੇਖੋ ਨਮੋਲੀ (ਜਟਕੀ)

**ਨਭ[1],** [ਸੰ. ਨਭ] ਪੁ. ਆਕਾਸ਼, ਗਗਨ (ਕਾ.)

–ਨਭਚਰ, ਪੁ. ਆਕਾਸ਼ ਵਿਚ ਉਡਣ ਵਾਲਾ, ਪੰਛੀ :
"ਪ੍ਰਭੂ ਜਲਚਰ, ਥਲਚਰ ਤੇ ਨਭਚਰ ਜੀਆਂ ਦੀ ਪਾਲਣਾ
ਕਰ ਰਿਹਾ ਹੈ" (ਸ੍ਰੀ ਗੁਰੂ ਗ੍ਰੰਥ ਕਥਾ ਸਾਗਰ"

–ਨਭਬਾਨੀ, ਇ. ਆਕਾਸ਼ਬਾਣੀ

**ਨਭ[2],** [ਨਾਭ] ਇ. ੧. ਧੁੰਨੀ;
੨. ਵਿਚਕਾਰਲੀ ਥਾਂ, ਕੇਂਦਰ (ਬਿ.)

**ਨਭਾਗ,** ਵਿ. ਵੇਖੋ ਨਭਾਗਾ :
"ਰਹਿ ਗਿਆ ਧਿਆਨ ਤੇਰੇ ਵਿਚ ਉਹਦਾ ਮਰਦੀ ਦਾ,
ਹੋਰ ਨਾ ਨਭਾਗ ਦੁਨੀਆਂ ਮੇਂ ਸੋਹਣੀ ਨਾਲ ਦਾ"
(ਸੋਹਣੀ–ਸਦਾ ਰਾਮ)

**ਨਭਾਗਾ**, [ਨ+ਭਾਗ+ਆ] ਵਿ.
ਬਦਨਸੀਬ, ਅਭਾਗਾ, ਮੰਦ-ਭਾਗਾ

**ਨਮ**[1], [ਸੰ. नमः√नम्=ਨਮਸ਼ਕਾਰ ਕਰਨਾ] ਪੁ.
ਨਮਸਕਾਰ, ਪਰਣਾਮ :
"ਨਮ ਸਤਗੁਰੁ ਦੇਵਾ" (ਭਾ. ਗੁ.)

**ਨਮ**[2], [ਫ਼ਾ. ਨਮ نم ] ਇ.
ਨਮੀਂ, ਸਿੱਲ੍ਹ, ਗਿਲ (ਬਿ.)

**ਨਮਆਕ**, [ਮੁਨਿਆਦ ਵਿਚੋਂ ਨ ਤੇ ਮ ਦਾ ਵਰਣ ਵਿਪਰਜ] ਇ.
ਬੁਨਿਆਦ (ਪੁਆ. ਕੋ.)

**ਨਮਸਕਰਾ**, [ਸੰ. नमस्कार्य ] ਵਿ. ਨਮਸਕਾਰ ਯੋਗ
"ਗੁਰਦੇਵ ਨਾਨਕ ਹਰਿ ਨਮਸਕਰਾ"
(ਬਾਵਨ)

**ਨਮਸਕਾਰ**, [ਸੰ. नमस्कार; नमः+√कृ=ਕਰਨਾ] ਇ.
ਪ੍ਰਣਾਮ, ਬੰਦਨਾ

**ਨਮਸ਼ਕਾਰ**, ਇ. ਵੇਖੋ ਨਮਸਕਾਰ :
"ਜਾ ਕੇ ਦੋਹਾਂ ਨੇ ਪਿਤਾ ਦੇ ਚਰਨ ਪਕੜੇ
ਹੱਥ ਜੋੜ ਕੀਤੀ ਨਮਸ਼ਕਾਰ ਸਾਈਂ"
(ਰੂਪ ਬਸੰਤ-ਦੌਲਤ ਰਾਮ)

**ਨਸਮਕਾਰਨਾ**, [ਨਮਸਕਾਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਨਮਸਕਾਰ ਕਰਨਾ, ਪ੍ਰਣਾਮ ਕਰਨਾ

**ਨਮਸਤੇ**, [ਸੰ. नमस्ते; नमस्+ते] ਇ.
ਹਥ ਜੋੜ ਕੇ ਕੀਤੀ ਹੋਈ ਨਮਸਕਾਰ

**ਨਮਹ**, [ਸੰ. नमः] ਇ. ਨਮਸਕਾਰ, ਪ੍ਰਣਾਮ :
"ਆਦ ਗੁਰਏ ਨਮਹ, ਜੁਗਾਦਿ ਗੁਰਏ ਨਮਹ"
(ਪੰਜਾਬੀ ਦੁਨੀਆਂ)

**ਨਮਕ**, [ਫ਼ਾ. ਨਮਕ نمک ] ਪੁ. ਲੂਣ
–ਨਮਕ ਹਲਾਲ ਦੀ ਕਾਰ ਕਰਨਾ, ਮੁਹਾ.
ਦਸਾਂ ਨਹੁੰਆਂ ਦੀ ਕਿਰਤ ਕਰਨਾ :
"ਜਿਹੜੇ ਨਮਕ ਹਲਾਲ ਇਨਸਾਨ ਹੋਵਨ
ਕਰਦੇ ਨਮਕ ਹਲਾਲ ਦੀ ਕਾਰ ਯਾਰੋ"
(ਰੂਪ ਬਸੰਤ-ਦੌਲਤ ਰਾਮ)
–ਨਮਕ ਖਾਣਾ, ਮੁਹਾ. ਕਿਸੇ ਦੀ ਦਿੱਤੀ ਹੋਈ ਰੋਟੀ ਖਾਣਾ
–ਨਮਕ ਤੇਜ਼ ਹੋ ਜਾਣਾ, ਮੁਹਾ. ਦਾਲ ਭਾਜੀ ਆਦਿ ਵਿਚ
ਲੂਣ ਦਾ ਜ਼ਿਆਦਾ ਪੈ ਜਾਣਾ
–ਨਮਕ ਦਾ ਹੱਕ ਅਦਾ ਕਰਨਾ, ਮੁਹਾ. ਖ਼ੈਰਖ਼ਾਹੀ ਕਰਨਾ,
ਵਫ਼ਾਦਾਰੀ ਜਾਂ ਨਮਕਹਲਾਲੀ ਕਰਨਾ
–ਨਮਕ ਦਾ ਤੇਜ਼ਾਬ, ਪੁ. ਇਕ ਕਿਸਮ ਦਾ ਤੇਜ਼ਾਬ
–ਨਮਕ ਮਿਰਚ ਲਾਉਣਾ, ਮੁਹਾ.
ਕਿਸੇ ਗੱਲ ਨੂੰ ਵਧਾ ਚੜ੍ਹਾ ਕੇ ਕਹਿਣਾ
–ਨਮਕ-ਮੁਰਦਾਰ, ਵਿ. ਲੂਣ ਹਰਾਮ, ਧਰੋਹੀ, ਵਿਸਾਹਘਾਤੀ
–ਨਮਕ ਵੇਖਣਾ, ਕ੍ਰਿ.ਸਮਾ. ਰਿਝੀ ਹੋਈ ਦਾਲ, ਭਾਜੀ ਆਦਿ
ਨੂੰ ਥੋਹੜਾ ਜਿਹਾ ਖਾ ਕੇ ਲੂਣ ਦੀ ਕਮੀ
ਬੇਸ਼ੀ ਮਲੂਮ ਕਰਨਾ, ਲੂਣ ਵੇਖਣਾ
–ਸਾਂਭਰ ਨਮਕ, ਪੁ. ਰਾਜਪੂਤਾਨੇ ਦੀ ਸਾਂਭਰ ਝੀਲ ਤੋਂ
ਬਣਿਆ ਹੋਇਆ ਲੂਣ
–ਸੌਂਚਲ ਨਮਕ, ਪੁ. ਇਕ ਕਿਸਮ ਦਾ ਲੂਣ ਜੋ ਦਵਾਈਆਂ ਵਿਚ
ਵਰਤਿਆ ਜਾਂਦਾ ਹੈ, ਕਾਲਾ ਲੂਣ
–ਕਾਲਾ ਨਮਕ, ਪੁ. ਕਾਲੇ ਰੰਗ ਦਾ ਪਥਰੀ ਲੂਣ ਜਿਹੜਾ
ਦਵਾਈਆਂ ਵਿਚ ਵਰਤਿਆ ਜਾਂਦਾ ਹੈ,
ਕਾਲਾ ਲੂਣ
–ਜ਼ਖਮਾਂ ਤੇ ਨਮਕ ਛਿੜਕਣਾ, ਮੁਹਾ.
ਦੁਖੀ ਨੂੰ ਹੋਰ ਦੁਖਾਉਣਾ
–ਪਾਕਿਸਤਾਨੀ ਨਮਕ, ਪੁ. ਖਿਉੜੇ ਦੀ ਖਾਣ ਦਾ ਲੂਣ

**ਨਮਕਹਰਾਮ**, [ਫ਼ਾ. ਨਮਕਹਰਾਮ نمک حرام ] ਵਿ.
ਕਿਸੇ ਦਾ ਲੂਣ ਖਾ ਕੇ ਬੁਰਾ ਕਰਨ ਵਾਲਾ,
ਲੂਣ ਹਰਾਮ, ਅਕਿਰਤਘਣ
–ਨਮਕਹਰਾਮੀ, ਇ. ਅਕਿਰਤਘਣਤਾ :
"ਸ਼ਹਿਜ਼ਾਦੇ ਬਹਿਰਾਮ ਦੇ ਘਰ ਦਾ ਹਾਲ ਅਤੇ
ਉਸ ਦੇ ਵਜ਼ੀਰ ਦੀ ਨਮਹਰਾਮੀ"
(ਸ਼ਾਹ ਬਹਿਰਾਮ-ਅਮਾਮ ਬਖ਼ਸ਼)

**ਨਮਕਹਲਾਲ**, [ਫ਼ਾ. ਨਮਕਹਲਾਲ نمک حلال ] ਵਿ.
ਮਾਲਕ ਦਾ ਲੂਣ ਖਾ ਕੇ ਸਦਾ ਵਫ਼ਾਦਾਰ ਰਹਿਣ ਵਾਲਾ,
ਮਾਲਕ ਦਾ ਸ਼ੁਕਰ ਗੁਜ਼ਾਰ
–ਨਮਕਹਲਾਲੀ, ਇ. ਮਾਲਕ ਦੀ ਖ਼ੈਰਖ਼ਾਹੀ,
ਮਾਲਕ ਦੀ ਵਫ਼ਾਦਾਰੀ

**ਨਮਕ ਖ਼ਵਾਰ**, [ਫ਼ਾ. ਨਮਕਖ਼ਾਰ نمک خوار ] ਵਿ.
(ਕਿਸੇ ਦੇ) ਟੁਕੜਿਆਂ ਤੇ ਪਲਿਆ ਹੋਇਆ ਜਾਂ ਪਲਣ ਵਾਲਾ

**ਨਮਕਦਾਨੀ**, [ਫ਼ਾ. ਨਮਕਦਾਨ نمکدان +ਈ] ਇ.
ਲੂਣਕੀ

**ਨਮਕ ਪਰਵਰਦਾ**, [ਫ਼ਾ. ਨਮਕਪਰਵੁਰਦਾ نمک پروردہ ]
ਵਿ. (ਕਿਸੇ ਦੇ) ਟੁਕੜਿਆਂ ਤੇ ਪਲਿਆ ਹੋਇਆ ਜਾਂ ਪਲਣ ਵਾਲਾ
"ਏਸੇ ਸ਼ਹਿਰ ਜਵਾਨੀ ਗੁਜ਼ਰੀ,
ਨਮਕ ਪਰਵਰਦਾ ਹੋਈ" (ਹਾਸ਼ਮ)

ਨਮਕੀਨ, [ਫ਼ਾ. ਨਮਕੀਨ نمکین ] ਵਿ.
ਜਿਸ ਵਿਚ ਲੂਣ ਮਿਲਿਆ ਹੋਇਆ ਹੋਵੇ,
ਲੂਣ ਵਾਲਾ, ਲੂਣਾ

ਨਮਕੀਨੀ, [ਨਮਕੀਨ+ਈ] ਇ. ਲੂਣਿਆਈ, ਸਲੂਣਾਪਣ

ਨਮਦਾ, [ਫ਼ਾ. ਨਮਦ+ نمد +ਆ] ਪੁ.
ਹੇਠਾਂ ਵਿਛਾਉਣ ਵਾਲਾ ਉੱਨ ਦਾ ਜਮਾਇਆ
ਹੋਇਆ ਮੋਟਾ ਕਪੜਾ

-ਨਮਦਾ ਕੱਸਣਾ, ਮੁਹਾ. ਕਿਸੇ ਕੋਲੋਂ ਬਹੁਤ ਜ਼ਿਆਦਾ ਕੰਮ
ਲੈ ਕੇ ਤੰਗ ਕਰਨਾ

ਨਮਦਾ ਬੁੱਧ, ਵਿ. ਮੋਟੀ ਅਕਲ ਵਾਲਾ,
ਇ. ਮੋਟੀ ਅਕਲ

ਨਮਦਾਰ, [ਫ਼ਾ. ਨਮਦਾਰ نمدار ; ਫ਼ਾ. ਨਮ
نم +ਫ਼ਾ. ਦਾਰ دار ] ਵਿ. ਸਿੱਲ੍ਹਾ
(ਬਿ.)

ਨਮਨਾਕ, [ਫ਼ਾ. ਨਮਨਾਕ نمناک ] ਵਿ. ਸਿੱਲ੍ਹਾ, ਤਰ

ਨਮੰਨੀ, [ਨ+ਮੰਨ∠ਮੰਨਣਾ+ਈ] ਇ.
ਹੁਕਮ ਅਦੂਲੀ, ਹੁਕਮ ਦੀ ਖ਼ਿਲਾਫ਼ ਵਰਜ਼ੀ
(ਪੰਜਾਬੀ ਪੰਜਾਬੀ ਕੋਸ਼)

ਨਮਰ, ਵਿ. ਵੇਖੋ ਨਿਮਰ

ਨਮਰਤਾ, ਇ. ਵੇਖੋ ਨਿਮਰਤਾ

ਨਮਰਦ, ਵਿ. ਵੇਖੋ ਨਾਮਰਦ

-ਨਮਰਦੀ, ਇ. ਵੇਖੋ ਨਾਮਰਦੀ

ਨਮਰੂਦ, ਪੁ. ਇਕ ਕਾਫ਼ਰ ਜਿਸ ਨੇ ਰੱਬ ਹੋਣ ਦਾ ਦਾਵਾ
ਕੀਤਾ ਸੀ :
"ਚਲੇ ਰਾਏ ਨਮਰੂਦ ਫ਼ਰਔਣ ਜਿਹੇ
ਜਿਹੜੇ ਮਾਰਦੇ ਤੀਰ ਅਸਮਾਨ ਨੂੰ ਓ"
(ਜ਼ਿੰਦਗੀ ਬਿਲਾਸ-ਦੇਯਾ ਸਿੰਘ ਆਰਫ਼)

ਨਮਰੂਦੀ, [ਨਮਰੂਦ+ਈ] ਵਿ. ਨਮਰੂਦ ਵਰਗਾ
(ਨਾਕਾਬਿਲੇ ਫ਼ਰਾਮੋਸ਼-ਦੀਵਾਨ ਸਿੰਘ ਮਫ਼ਤੂਨ)

ਨਮਾ, ਵਿ. ਵੇਖੋ ਨਵਾਂ (ਪੁਆ. ਕੋ.)

ਨਮਾ ਨਰੋਆ, [ਮਲ.] ਵਿ. ਵੇਖੋ ਨਵਾਂ ਨਰੋਆ

ਨਮਾਂ, ਵਿ. ਵੇਖੋ ਨਵਾਂ

-ਨਮੀਂ ਹੋਣਾ, (ਮਲ.) ਮੁਹਾ. ਵੇਖੋ ਨਵੀਂ ਹੋਣਾ

-ਨਮੇਂ ਦੁੱਧ ਹੋਣਾ, ਮੁਹਾ. ਵੇਖੋ ਨਵੇਂ ਦੁੱਧ ਹੋਣਾ
(ਪੁਆ. ਕੋ.)

-ਨਮੇਂ ਦੁੱਧ ਕਰੌਣਾ, ਮੁਹਾ. ਵੇਖੋ ਨਵੇਂ ਦੁੱਧ ਕਰਾਉਣਾ
(ਪੁਆ. ਕੋ.)

ਨਮ੍ਹਾਉਣਾ, ਕ੍ਰਿ, ਪ੍ਰੇ. ਨਵ੍ਹਾਉਣਾ

ਨਮਾਇਸ਼, ਇ. ਵੇਖੋ ਨੁਮਾਇਸ਼

ਨਮਾਈ, ਇ. ਵੇਖੋ ਨਰਮਾਈ

ਨਮਾਸ਼ਾਂ, [ਹਿੰ. ਨਿਸਾਸ਼ਾਮ; ਫ਼ਾ. ਨਿਮਾਜ਼ੇਸ਼ਾਮ
نمازِ شام ] ਇ. ੧. ਸ਼ਾਮ ਦੀ ਨਮਾਜ਼;
੨. ਸ਼ਾਮ ਦੀ ਨਮਾਜ਼ ਦਾ ਵੇਲਾ :
"ਵਕਤ ਨਮਾਸ਼ਾਂ ਨੇੜੇ ਢੁੱਕਾ"
(ਸੈਫ਼.)

-ਨਮਾਸ਼ਾਂ ਢੱਲਣਾ, ਮੁਹਾ. ਨਮਾਸ਼ਾਂ ਦੀ ਨਮਾਜ਼ ਪੜ੍ਹਨ ਦਾ
ਵੇਲਾ ਹੋ ਜਾਣਾ :
"ਢਲੀਆਂ ਆਣ ਨਮਾਸ਼ਾਂ ਅਬ ਤਕ ਜਾਨੀ ਆਇਆ ਨਾਹੀ"
(ਢੋਲ-ਨਿਸ਼ਾਨੀ)

-ਨਮਾਸ਼ਾਂ ਵੇਲਾ, ਪੁ. ਸ਼ਾਮ ਦੀ ਨਮਾਜ਼ ਦਾ ਵੇਲਾ

ਨਮਾਜ, ਇ. ਵੇਖੋ ਨਮਾਜ਼

ਨਮਾਜ਼, [ਫ਼ਾ. ਨਮਾਜ਼ نماز ] ਇ.
ਮੁਸਲਮਾਨਾਂ ਦੀ ਇਬਾਦਤ ਕਰਨ ਦਾ ਢੰਗ

-ਨਮਾਜ਼ ਅਦਾ ਕਰਨਾ, ਮੁਹਾ. ਨਮਾਜ਼ ਪੜ੍ਹਨਾ

-ਨਮਾਜ਼ਇ ਬਾਜਮਾਤ, ਇ.
ਇਕੱਠੇ ਹੋ ਕੇ ਪੜ੍ਹੀ ਜਾਣ ਵਾਲੀ ਨਮਾਜ਼ :
"ਨਮਾਜ਼ਇ ਬਾਜਮਾਤ, ਹੱਜ, ਰੋਜ਼ਾ, ਜ਼ਕਾਤ,
ਤਿਆਗ ਦਾ ਮੰਤਵ ਅੰਕਤ ਕੀਤਾ ਹੈ"
(ਬੁਲ੍ਹੇਸ਼ਾਹ ਅੰਕ)

-ਨਮਾਜ਼ ਕਜ਼ਾ ਹੋਣਾ, ਮੁਹਾ. ਨਿਸ਼ਚਿਤ ਸਮੇਂ ਉਤੇ ਨਮਾਜ਼ ਨਾ
ਪੜ੍ਹ ਸਕਣਾ

-ਨਮਾਜ਼ ਗੁਜ਼ਾਰਨਾ, ਮੁਹਾ. ਨਮਾਜ਼ ਪੜ੍ਹਨਾ (ਲੁ. ਕੋ.)

-ਨਮਾਜ਼ ਛੁਡਾਣ ਗਏ ਰੋਜ਼ੇ ਵੀ ਗਲ ਪੈ ਗਏ, ਅਖੌ.
ਜਦੋਂ ਕੋਈ ਆਦਮੀ ਇਕ ਮੁਸੀਬਤ ਤੋਂ ਬਚਣ ਦੀ
ਕੋਸ਼ਿਸ਼ ਕਰੇ ਅਤੇ ਉਸ ਦੇ ਗਲ ਹੋਰ ਮੁਸੀਬਤ ਪੈ ਜਾਵੇ,
ਤਾਂ ਕਹਿੰਦੇ ਹਨ

-ਨਮਾਜ਼ ਤੋੜਨਾ, ਕ੍ਰਿ. ਸਮਾ. ਨਮਾਜ਼ ਪੂਰੀ ਨਾ ਕਰਨਾ

-ਨਮਾਜ਼ ਵਤਰ, ਇ. ਉਹ ਨਮਾਜ਼ ਜੋ ਇਸ਼ਾ ਨਮਾਜ਼ ਤੋਂ ਪਿਛੋਂ
ਪੜ੍ਹਦੇ ਹਨ, ਇਸ ਦਾ ਵਕਤ ਸਰਘੀ ਵੇਲੇ
ਤੀਕ ਹੁੰਦਾ ਹੈ

-ਨਮਾਜ਼ ਵੇਲਾ, ਪੁ. ਨਮਾਜ਼ ਪੜ੍ਹਨ ਦਾ ਵੇਲਾ

-ਨਮਾਜ਼ੇ ਖੁਫ਼ਤਨ, ਇ. ਸੌਣ ਵੇਲੇ ਦੀ ਨਮਾਜ਼

–ਅਸਰ ਦੀ ਨਮਾਜ਼, ਇ. ਤੀਜੀ ਫ਼ਰਜ਼ ਨਮਾਜ਼ ਜਿਹੜੀ ਪਿਛਲੇ ਪਹਿਰ ਪੜ੍ਹਦੇ ਹਨ,ਦੀਗਰ ਦੀ ਨਮਾਜ਼

–ਇਸ਼ਾ ਦੀ ਨਮਾਜ਼, ਇ. ਸੌਣ ਵੇਲੇ ਦੀ ਨਮਾਜ਼, ਨਮਾਜ਼ੇ ਖ਼ੁਫ਼ਤਨ

–ਸ਼ਾਮ ਦੀ ਨਮਾਜ਼, ਇ. ਸੂਰਜ ਛੁਪਣ ਤੋਂ ਲੈ ਕੇ ਅਸਮਾਨ ਦੀ ਲਾਲੀ ਮਿਟ ਜਾਣ ਤਕ ਦੀ ਨਮਾਜ਼

–ਸੁਬਹ ਦੀ ਨਮਾਜ਼, ਇ. ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੀ ਨਮਾਜ਼

–ਜਨਾਜ਼ੇ ਦੀ ਨਮਾਜ਼, ਇ. ਉਹ ਨਮਾਜ਼ ਜਿਹੜੀ ਮੁਰਦੇ ਦੇ ਕੋਲ ਖੜੇ ਹੋ ਕੇ ਦਫ਼ਨ ਕਰਨ ਸਮੇਂ ਪੜ੍ਹੀ ਜਾਂਦੀ ਹੈ

–ਜਮਾਤ ਦੀ ਨਮਾਜ਼, ਇ. ਉਹ ਨਮਾਜ਼ ਜਿਹੜੀ ਬਹੁਤ ਸਾਰੇ ਆਦਮੀ ਇਕੱਠੇ ਹੋ ਕੇ ਇਕ ਅਮਾਮ ਦੀ ਅਗਵਾਈ ਹੇਠਾਂ ਪੜ੍ਹਦੇ ਹਨ

–ਜ਼ੁਹਰ ਦੀ ਨਮਾਜ਼, ਇ. ਉਹ ਨਮਾਜ਼ ਜੋ ਦੁਪਹਿਰ ਵੇਲੇ ਪੜ੍ਹੀ ਜਾਂਦੀ ਹੈ, ਪੇਸ਼ੀ ਦੀ ਨਮਾਜ਼

–ਜੁਮੇ ਦੀ ਨਮਾਜ਼, ਇ. ਉਹ ਨਮਾਜ਼ ਜਿਹੜੀ ਹਰ ਸ਼ੁਕਰਵਾਰ ਨੂੰ ਇਕ ਅਮਾਮ ਦੀ ਅਗਵਾਈ ਹੇਠ ਦੁਪਹਿਰ ਨੂੰ ਪੜ੍ਹੀ ਜਾਂਦੀ ਹੈ

–ਦੀਗਰ ਦੀ ਨਮਾਜ਼, ਇ. ਤੀਸਰੇ ਪਹਿਰ ਦੀ ਨਮਾਜ਼

–ਪੰਜਗਾਨਾ ਨਮਾਜ਼, ਇ. ਮੁਸਲਮਾਨਾਂ ਦੀਆਂ ਪੰਜੇ ਵਕਤਾਂ ਦੀਆਂ ਨਮਾਜ਼ਾਂ

–ਪੇਸ਼ੀ ਦੀ ਨਮਾਜ਼, ਇ. ਜਦੋਂ ਸੂਰਜ ਢੱਲਣ ਲਗੇ, ਉਸ ਵੇਲੇ ਦੀ ਨਮਾਜ਼

–ਫ਼ਜਰ ਦੀ ਨਮਾਜ਼, ਇ. ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਦੀ ਨਮਾਜ਼, ਸੁਬਹ ਦੀ ਨਮਾਜ਼

–ਮਗ਼ਰਿਬ ਦੀ ਨਮਾਜ਼, ਇ. ਚੌਥੀ ਨਮਾਜ਼, ਇਸ ਦਾ ਸਮਾਂ ਸ਼ਾਮ ਤੋਂ ਲੈ ਕੇ ਸੂਰਜ ਡੁੱਬਣ ਦੀ ਲਾਲੀ ਤੱਕ ਦਾ ਹੈ

–ਵੇਲੇ ਦੀ ਨਮਾਜ਼<br>ਕੁਵੇਲੇ ਦੀਆਂ ਟੱਕਰਾਂ, ] ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਹਰ ਕੰਮ ਵੇਲੇ ਸਿਰ ਹੀ ਕਰਨਾ ਚੰਗਾ ਹੈ, ਤਾਂ ਕਹਿੰਦੇ ਹਨ

**ਨਮਾਜ਼ਗਾਹ,** [ਫ਼ਾ. ਨਮਾਜ਼ਗਾਹ نمازگاه ] ਇ. ਮਸੀਤ ਵਿਚ ਨਮਾਜ਼ ਪੜ੍ਹਨ ਦੀ ਥਾਂ

**ਨਮਾਜਣ,** ਇ. ਵੇਖੋ ਨਮਾਜ਼ਣ (ਬਿ.)

**ਨਮਾਜ਼ਣ,** [ਨਮਾਜ਼+ਣ] ਇ. ਨਮਾਜ਼ ਪੜ੍ਹਨ ਵਾਲੀ ਇਸਤਰੀ

**ਨਮਾਜੀ,** ਵਿ. ਵੇਖੋ ਨਮਾਜ਼ੀ (ਬਿ.)

**ਨਮਾਜ਼ੀ,** [ਫ਼ਾ. ਨਮਾਜ਼ੀ نمازی ]

ਪੁ. ਬਾਕਾਇਦਾ ਨਮਾਜ਼ ਪੜ੍ਹਨ ਵਾਲਾ ਮੁਸਲਮਾਨ

ਵਿ. ਪਾਕ, ਪਵਿੱਤਰ, ਪਰਹੇਜ਼ਗਾਰ

–ਨਮਾਜ਼ੀ ਕਪੜੇ, ਪੁ. ਉਹ ਕਪੜੇ ਜਿਹੜੇ ਨਮਾਜ਼ ਪੜ੍ਹਨ ਵੇਲੇ ਪਾਏ ਜਾਂਦੇ ਹਨ (ਮ. ਸਿੰ.)

–ਪੱਕਾ ਨਮਾਜ਼ੀ, ਪੁ. ਬਾਕਾਇਦਾ ਨਮਾਜ਼ ਪੜ੍ਹਨ ਵਾਲਾ

**ਨਮਾਣ,** ਇ. ਵੇਖੋ ਨਿਵਾਣ (ਪੁਆ. ਕੋ.)

**ਨਮਾਣਾ,** ਵਿ. ਵੇਖੋ ਨਿਮਾਣਾ

**ਨਮਾਣੀ,** ਇ. ਵੇਖੋ ਨਿਮਾਣੀ

**ਨਮਾਰ,** (ਮਲ.) ਇ. ਵੇਖੋ ਨਵਾਰ

**ਨਮਾਰਣਾ,** ਕ੍ਰਿ. ਸਕ. ਵੇਖੋ ਨਿਹਾਰਨਾ (ਪੁਆ. ਕੋ.)

**ਨਮਾਰੀ,** (ਮਲ.) ਵਿ. ਵੇਖੋ ਨਵਾਰੀ

**ਨਮਿਸਤਾ,** ਪੁ. ਵੇਖੋ ਨਵਿਸ਼ਤਾ (ਬਿ.)

**ਨਮਿੱਤ,** [ਸੰ. निमित्त]

ਪੁ. ਕਾਰਨ, ਸਬਬ, ਪ੍ਰਯੋਜਨ

ਅਵ. ਵਾਸਤੇ, ਬਾਬਤ, ਲਈ

–ਨਮਿੱਤ ਮਾਤ੍ਰ, ਵਿ. ਨਾਮ ਮਾਤਰ, ਕਾਰਣ ਮਾਤਰ : "ਤੁਸੀਂ ਤਾਂ ਕੇਵਲ ਨਮਿਤ ਮਾਤ੍ਰ ਹੋਏ ਹੋ" (ਸ੍ਰੀ ਗੁਰੂ ਗ੍ਰੰਥ ਕਥਾਸਾਗਰ)

**ਨਮਿੱਤਣਾ,** [ਨਮਿੱਤ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ. ਨੀਅਤ ਕਰਨਾ

**ਨਮੀ,** [ਫ਼ਾ. ਨਮੀ نمی ] ਇ. ਸਿਲ੍ਹ, ਗਿਲ੍ਹ

**ਨਮੁੱਕਰ,** [ਮੁੱਕਰ (ਨਾ) ਵਿਚ ਨ ਦਾ ਆਗਮ] ਵਿ. ਇਨਕਾਰ ਕਰਨ ਵਾਲਾ, ਇਨਕਾਰੀ

–ਨਮੁੱਕਰ ਸਰਾਫ਼, ਪੁ.

੧. ਉਹ ਸਾਹੂਕਾਰ ਜਿਹੜਾ ਵਿਹਾਰ ਦਾ ਗੰਦਾ ਹੋਵੇ,

੨. ਖੋਟੇ ਵਿਹਾਰ ਵਾਲਾ ਆਦਮੀ (ਬਿ.)

–ਨਮੁੱਕਰ ਸ਼ਾਹ, ਪੁ.

੧. ਉਹ ਸ਼ਾਹੂਕਾਰ ਜਿਹੜਾ ਵਿਹਾਰ ਦਾ ਗੰਦਾ ਹੋਵੇ

੨. ਖੋਟੇ ਵਿਹਾਰ ਵਾਲਾ ਆਦਮੀ (ਬਿ.)

**ਨਮੁੱਕਰਨਾ,** [ਨਮੁੱਕਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ. ਮੁਨਕਿਰ ਹੋਣਾ, ਇਨਕਾਰ ਕਰਨਾ "ਬੇਸ਼ਕ ਇਹ ਨਵਿਸ਼ਤ ਅਸਾਡੀ ਨਹੀਂ ਨਮੁਕਰੀ ਪਿਆਰੇ" (ਗੁਲ. ਯੂਸ.)

**ਨਮੁਰਾਦ,** ਵਿ. ਵੇਖੋ ਨਾਮੁਰਾ

**ਨਮੁੱਲਾ**, [ਨ+ਮੁੱਲ+ਆ] ਵਿ. ਕੀਮਤੀ, ਬਹੁਮੁਲਾ:
"ਛਮਕਾਂ ਵਾਂਙ ਸਰੀਰ ਕਮਾਣਾ ਤੇ
ਨੈਣੀਂ ਨੀਰ ਨਮੁੱਲੇ" (ਪੰਜਾਬੀ ਅਦਬ)

**ਨਮੂਸ**, [ਫ਼ਾ. ਨਾਮੂਸ ناموس ; √ਅਰ. ਨਮਸ نمس =ਛੁਪਾਉਣਾ] ਇ.
੧. ਇਜ਼ਤ, ਆਬਰੋ, ਪਤ;
੨. ਪਸਿੱਧੀ, ਸ਼ੁਹਰਤ;
੩. ਸ਼ਰਮ, ਹਯਾ

**ਨਮੂਹਰਾ**, [ਸ਼ਾ. ਨਿਰਮੋਹ+ਆ] ਵਿ.
ਨਾ ਆਖੇ ਲੱਗਣ ਵਾਲਾ (ਪੋਠੋ. ਕੋ.)

**ਨਮੂਜ**, [ਨਮੂਸ] ਇ.
੧. ਇਜ਼ਤ, ਆਬਰੋ; ਪੱਤ;
੨. ਪ੍ਰਸਿੱਧੀ, ਸ਼ੁਹਰਤ
੩. ਸ਼ਰਮ, ਹੱਯਾ
–ਨਮੂਜ ਗਮੌਣਾ, ਕ੍ਰਿ. ਸਮਾ. ਇਜ਼ਤ ਗਵਾਉਣਾ (ਪੁਆ. ਕੋ.)
–ਨਮੂਜ ਮੇਸਣਾ, ਮੁਹਾ.
੧. ਨਾਂ ਨਮੂਜ ਮਿਟਾ ਦੇਣਾ,
ਕੋਈ ਨਿਸ਼ਾਨ ਨਾ ਰਹਿਣ ਦੇਣਾ
੨. ਕੁਲ ਦਾ ਨਾਸ ਕਰਨਾ (ਪੁਆ. ਕੋ.)
–ਨਮੂਜ ਮੇਟਣਾ, ਮੁਹਾ. ਵੇਖੋ ਨਮੂਜ਼ ਮੇਸਣਾ (ਪੁਆ. ਕੋ.)
–ਨਮੂਜ ਰਹਿਣਾ, ਮੁਹਾ. ਇਜ਼ਤ ਰਹਿ ਜਾਣਾ (ਪੁਆ. ਕੋ.)
–ਨੰਗ ਨਮੂਜ, ਇ.
੧. ਇਜ਼ਤ, ਆਬਰੋ, ਪੱਤ
੨. ਸ਼ਰਮ, ਹੱਯਾ

**ਨਮੂਜ਼**, [ਨਮੂਸ] ਇ.
੧. ਇਜ਼ਤ, ਆਬਰੋ, ਪੱਤ
੨. ਪ੍ਰਸਿੱਧੀ, ਸ਼ੁਹਰਤ (ਜਟਕੀ)
–ਨਮੂਜ਼ ਖੋੜਣ, ਮੁਹਾ.
੧. ਇਜ਼ਤ ਗਵਾਉਣਾ,
੨. ਆਪਾ ਭੁਲ ਜਾਣਾ (ਜਟਕੀ)

**ਨਮੂਦ**[1], [ਫ਼ਾ. ਨਮੂਦ, ਨੁਮੂਦ نمود ] ਇ.
ਵਿਖਾਵਾ, ਪ੍ਰਗਟਾਵਾ:
"ਪੱਥਰ ਬੱਧੇ ਪੇਟ ਤੇ ਕਟੀ ਭੁੱਖ ਨਮੂਦ"
(ਜੰਗ ਹਾਮਿਦ)
–ਨਮੂਦ ਹੋਣਾ, ਮੁਹਾ. ਪ੍ਰਗਟ ਹੋਣਾ, ਜ਼ਾਹਰ ਹੋਣਾ:
"ਐਪਰ ਓਥੋਂ ਗ਼ੈਬ ਦੀ ਕਬਰ ਨਮੂਦ,
ਸਭ ਅਸਹਾਬ ਰਸੂਲ ਦੇ ਲਗੇ ਪੜ੍ਹਨ ਦਰੂਦ"
(ਜੰਗ ਹਾਮਿਦ)
–ਨਮੂਦ ਖੋਣਾ (ਮਲ.) ਮੁਹਾ. ਨਾਂ ਨਿਸ਼ਾਨ ਮਿਟਾ ਦੇਣਾ,
ਖੁਰਾ ਖੋਜ ਨਾ ਰਹਿਣ ਦੇਣਾ
–ਨਮੂਦ ਮਿਟਾ ਦੇਣਾ, ਮੁਹਾ. ਨਾਂ ਨਿਸ਼ਾਨ ਮਿਟਾ ਦੇਣਾ
–ਨਾਂ ਨਮੂਦ ਨਾ ਛਡਣਾ, ਮੁਹਾ. ਵਜੂਦ ਖ਼ਤਮ ਕਰ ਦੇਣਾ,
ਖੁਰਾ ਖੋਜ ਮਿਟਾ ਦੇਣਾ
–ਨਾਂ ਨਮੂਦ ਨਾ ਰਹਿਣਾ, ਮੁਹਾ. ਖੁਰਾ ਖੋਜ ਨਾ ਰਹਿਣਾ

**ਨਮੂਦ**[2], (ਪੋਠੋ.) [ਫ਼ਾ. ਨਾਬੂਦ نابود ] ਇ.
ਇਕ ਲਾਡ ਭਰੀ ਗਾਹਲ ਜੋ ਨਾਨਕੇ ਆਪਣੇ
ਦੋਹਤਰਵਾਣਾਂ ਨੂੰ ਕਢਦੇ ਹੁੰਦੇ ਹਨ

**ਨਮੂਦਾਰ**, [ਫ਼ਾ. ਨਮੂਦਾਰ نمودار ] ਵਿ.
ਪ੍ਰਗਟ, ਜ਼ਾਹਰ

**ਨਮੂਨਾ**, [ਫ਼ਾ. ਨਮੂਨਾ نمونہ ] ਪੁ.
੧. ਵੰਨਗੀ;
੨. ਕਿਸੇ ਚੀਜ਼ ਦਾ ਖ਼ਾਕਾ ਜਿਸ ਦੀ ਨਕਲ ਕਰ ਕੇ
ਉਸੇ ਤਰ੍ਹਾਂ ਦੀ ਕੋਈ ਚੀਜ਼ ਬਣਾਈ ਜਾਂਦੀ ਹੈ
੩. ਮਿਸਾਲ, ਨਜ਼ੀਰ
–ਨਮੂਨਾ ਬਣਨਾ, ਮੁਹਾ. ਅਢੁਕਵਿਆਂ ਕਪੜਿਆਂ ਕਾਰਨ
ਮਖ਼ੌਲ ਦਾ ਪਾਤਰ ਬਣਨਾ
–ਨਮੂਨਾ ਭਰਨਾ, ਮੁਹਾ. ਨਮੂਨਾ ਲੈਣਾ
–ਨਮੂਨਾ ਲੈਣਾ, ਮੁਹਾ.
੧. ਕਿਸੇ ਬਣੀ ਹੋਈ ਚੀਜ਼ ਵਰਗੀ ਹੋਰ ਚੀਜ਼ ਬਨਾਉਣ
ਲਈ ਉਸ ਦੀ ਨਕਲ ਕਰਨਾ
੨. ਨਿਯਤ ਅਧਿਕਾਰੀ ਦਾ ਕਿਸੇ ਚੀਜ਼ ਦੀ ਸ਼ੁੱਧਤਾ ਜਾਂ
ਅਸ਼ੁਧਤਾ ਦੀ ਪਰਖ ਲਈ ਉਸ ਦੀ ਥੁਹੜੀ ਜਿਹੀ
ਮਿਕਦਾਰ ਨੂੰ ਮੁਹਰਬੰਦ ਕਰਨਾ
–ਨਮੂਨਾ ਵੇਖਣਾ, ਮੁਹਾ.
ਕਿਸੇ ਬਣੀ ਹੋਈ ਚੀਜ਼ ਦਾ ਸੁਆਦ ਵੇਖਣਾ
–ਨਮੂਨੇ ਮਾਤਰ, ਕ੍ਰਿ. ਵਿ. ਥੁਹੜੀ ਜਿਹੀ

**ਨਮੂਨੀਆਂ**, [Pneumonia] ਪੁ.
ਸਰਦੀ ਲੱਗਣ ਨਾਲ ਹੋਣ ਵਾਲੀ ਇਕ ਬੀਮਾਰੀ
ਜਿਸ ਨਾਲ ਫੇਫੜਿਆਂ ਵਿਚ ਸੋਜ ਹੋ ਜਾਂਦੀ ਹੈ
–ਡਬਲ ਨਮੂਨੀਆਂ, ਪੁ. ਨਮੂਨੀਆਂ ਦੀ ਨਾਜ਼ਕ ਹਾਲਤ ਜਦੋਂ
ਦੋਨਾਂ ਫੇਫੜਿਆਂ ਵਿਚ ਸੋਜ ਹੋ ਜਾਂਦੀ ਹੈ

**ਨਮੂਲ**, [ਨ+ਮੂਲ] ਵਿ. ੧. ਮੂਲ ਰਹਿਤ;
੨. ਉੱਕਾ ਹੀ

**ਨਮੂੜ**, [ਮੂੜ੍ਹ ਵਿਚ ਨ ਦਾ ਆਗਮ] ਵਿ.
ਬਹੁਤ ਜ਼ਿਆਦਾ ਮੂਰਖ, ਪੁੱਜ ਕੇ ਮੂਰਖ, ਉਜੱਡ
(ਪੁਆ. ਕੋ.)

**ਨਮੇਕਲਾ,** (ਮਲ.) ਵਿ. ਵੇਖੋ ਨਵੇਕਲਾ (ਬਿ.)

–ਨਮੇਕਲਾਪਣ, (ਮਲ.) ਪੁ. ਵੇਖੋ ਨਵੇਕਲਾਪਣ

**ਨਮੇੜਾ,** ਪੁ. ਵੇਖੋ ਨਬੇੜਾ (ਪੁਆ. ਕੋ.)

**ਨਮੇਸ਼,** ਇ. ਵੇਖੋ ਨੁਮਾਇਸ਼

**ਨਮੋ,** [ਸੰ.ਨਮ:] ਇ. ਨਮਸਕਾਰ, ਪ੍ਰਣਾਮ :
"ਹਰਿਸੰਤਨ ਕਰ ਨਮੋ ਨਮੋ"
(ਗਉ. ਅ. ਮ: ੫)

–ਨਮੋ ਨਰਾਇਣ, ਇ. ਸੰਨਿਆਸੀਆਂ ਵਿਚ ਪ੍ਰਣਾਮ ਕਰਨ ਸਮੇਂ ਬੋਲਿਆ ਜਾਣ ਵਾਲਾ ਸ਼ਬਦ ਜਿਸ ਦਾ ਅਰਥ ਨਾਰਾਇਣ ਨੂੰ ਨਮਸਕਾਰ ਹੈ

–ਨਮੋ ਨਰਾਯਣ, ਇ. ਵੇਖੋ ਨਮੋ ਨਰਾਇਣ (ਲੁ. ਕੋ.)

–ਨਮੋ ਨਰੈਣ, ਇ. ਵੇਖੋ ਨਮੋ ਨਰਾਇਣ (ਬਿ.)

**ਨਮੋਸੀ,** ਇ. ਵੇਖੋ ਨਮੋਸ਼ੀ (ਲੁ. ਕੋ.)

**ਨਮੋਸ਼ੀ,** [ਨਮੂਸ∠ਫ਼ਾ. ਨਾਮੂਸ ناموس +ਈ= ਨਮੋਸ਼ੀ] ਇ. ੧. ਸ਼ਰਮਿੰਦਗੀ, ਲਜਿਆ;
੨. ਬੇਜ਼ਤੀ, ਨਿਰਾਦਰੀ, ਬਦਨਾਮੀ

**ਨਮੋਹਰਾ,** [ਨਿਰਮੋਹਾ] ਵਿ.
ਜਿਸ ਨੂੰ ਕਿਸੇ ਦਾ ਮੋਹ ਜਾਂ ਪਿਆਰ ਨਾ ਹੋਵੇ, ਨਮੋਹਾ
(ਪੋਠੋ. ਕੋ.)

–ਨਮੋਹਰਾਪਣ, ਪੁ. ਨਮੋਹਾਪਣ (ਪੋਠੋ. ਕੋ.)

**ਨਮੋਹਾ,** ਵਿ. ਵੇਖੋ ਨਿਰਮੋਹਾ

–ਨਮੋਹਾਪਣ, ਪੁ. ਨਿਰਮੋਹਾ ਹੋਣ ਦਾ ਭਾਵ

**ਨਮੋਛੀ,** (ਪੁਆ.) ਇ. ਵੇਖੋ ਨਮੋਸ਼ੀ

**ਨਮੋਜ਼,** [ਫ਼ਾ. ਨੌਆਮੂਜ਼, ਨੌਆਮੋਜ਼ نوآموز ]
ਵਿ. ਨਾਤਜਰਬੇਕਾਰ, ਅਨਾੜੀ
ਪੁ. ਸਿਖਾਂਦਰੂ

**ਨਮੋਨੀਆਂ,** ਪੁ. ਵੇਖੋ ਨਮੂਨੀਆਂ

–ਡਬਲ ਨਮੋਨੀਆਂ, ਪੁ. ਵੇਖੋ ਡਬਲ ਨਮੂਨੀਆਂ

**ਨਮੋਰਾ,** [ਨਮੋਹਰਾ] ਵਿ.
ਜਿਸ ਨੂੰ ਕਿਸੇ ਦਾ ਮੋਹ ਨਾ ਹੋਵੇ, ਓਪਰਾ :
"ਸਾਡੀ ਸ਼ਰਮ ਦੇ ਵੱਲ ਨਾ ਵੇਖਿਆ ਈ,
ਕੀਤੇ ਕੰਮ ਤੂੰ ਵਾਂਗ ਨਮੋਰਿਆਂ ਦੇ"
(ਮਿਰਜ਼ਾ ਸਾਹਿਬਾਂ-ਮੁਹੰਮਦ ਬੂਟਾ)

**ਨਮੋਲੀ,** [ਨਮ∠ਨਿੰਮ+ਓਲੀ] ਇ.
੧. ਨਿੰਮ ਦਾ ਫਲ;
੨. ਜੁੱਤੀਆਂ ਉਤੇ ਕੀਤੀ ਜਾਣ ਵਾਲੀ ਇਕ ਕਿਸਮ ਦੀ ਕਢਾਈ (ਬਿ.)

–ਨਮੋਲੀ ਕਰਨਾ, ਕ੍ਰਿ. ਸਮਾ. ਜੁੱਤੀ ਉਪਰ ਕਢਾਈ ਕਰਨਾ
(ਲੁ. ਕੋ.)

**ਨਮੌਣਾ,** ਕ੍ਰਿ. ਸਕ. ਵੇਖੋ ਨਿਵਾਉਣਾ (ਪੁਆ. ਕੋ.)

**ਨਮੌਤਾ**[1], [ਨ+ਮੌਤ+ਆ] ਵਿ.
ਅਣਆਈ (ਮੌਤ) ਨਾ ਮਰਨ ਵਾਲਾ
(ਪੁਆ. ਕੋ.)

**ਨਮੌਤਾ**[2], [ਮੌਤ+ਆ ਵਿਚ ਮੌਤ ਤੋਂ ਪਹਿਲਾਂ ਨ ਦਾ ਨਿਰਾਰਥਕ ਆਗਮ] ਵਿ. ਮਰਨਹਾਰ (ਪੁਆ.ਕੋ.)

**ਨਯਣ,** ਇ. ਵੇਖੋ ਨੈਣ[1] :
"ਗੁਰ ਅਰਜਨ ਪਿਖਹੁ ਨਯਣ"
(ਸਵੇ. ਮ: ੫ ਕੇ)

**ਨੱਯਤ,** ਪੁ. ਵਖੋ ਨੀਅਤ (ਬਿ.)

**ਨੱਯਰ,** [ਅਰ. ਨੈਯਿਰ نیّر ]
ਵਿ. ਬਹੁਤ ਜ਼ਿਆਦਾ ਚਮਕਣ ਵਾਲਾ;
ਪੁ. ਸੂਰਜ :
"ਹਫ਼ਤ ਆਸਮਾਂ ਹਸ਼ਤ ਬਹਿਸ਼ਤ ਨੱਯਰ"
(ਲੈਲਾ ਮਜਨੂੰ)

**ਨਯਲ,** (ਮੁਲ.) ਪੁ. ਘੋੜੇ ਊਠ ਦੇ ਪੈਰਾਂ ਵਿਚ ਪਾਇਆ ਜਾਣ ਵਾਲਾ ਸੰਗਲ (ਮ. ਸਿੰ.)

**ਨਯਾਇ,** ਪੁ. ਵੇਖੋ ਨਿਆਇ (ਬਿ.)

**ਨਯਾਈ,** ਕ੍ਰਿ. ਵਿ. ਵੇਖੋ ਨਿਆਈਂ:
"ਬਿਛੂਓ ਅਰ ਸਰਪੋਂ ਕੀ ਨਯਾਈ ਹੈ"
(ਪਾਰਸ ਭਾਗ)

**ਨਯਾਈਂ**[1], ਵਿ. ਵੇਖੋ ਨਿਆਈਂ[2] (ਬਿ.)

**ਨਯਾਈਂ**[2], ਇ. ਵੇਖੋ ਨਿਆਈਂ[3] (ਮ. ਸਿੰ.)

**ਨਯਾਬ,** [ਫ਼ਾ. نایاب ] ਵਿ. ਨਾਯਾਬ

**ਨਯਾਯ,** ਪੁ. ਵੇਖੋ ਨਿਆਇ

–ਨਯਾਯ ਪੂਰਵਕ, ਕ੍ਰਿ. ਵਿ. ਵੇਖੋ ਨਿਆਇ ਪੂਰਵਕ

–ਨਯਾਯਵੇਤਾ, ਪੁ. ਵੇਖੋ ਨਿਆਇਵੇਤਾ:
"ਜੇ ਅਨੁਮਾਨ ਨਾਲ ਲੱਭ ਪੈਂਦੀ ਤਾਂ ਸਾਰੇ
ਨਯਾਯਵੇਤਾ ਆਪਣੇ ਮਰਕਜ਼ ਤੇ ਅੱਪੜ ਜਾਂਦੇ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

**ਨਯਾਰਾ,** ਵਿ. ਵੇਖੋ ਨਿਆਰਾ (ਬਿ.)
"ਸਾਨੂੰ ਰਮਜ਼ ਕੇਹੀ ਗ਼ੈਬ ਤੋਂ ਹੈ ਪੈ ਗਈ
ਖੁਲ੍ਹ ਪਈਆਂ ਹਨ ਸਾਹਮਣੇ ਸਾਡੇ ਕਿਤਾਬਾਂ ਨਯਾਰੀਆ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

**ਨਰ**[1], [ਸੰ. नर, नृ] ਪੁ.
੧. ਮਨੁੱਖ, ਆਦਮੀ;
੨. ਦੇਵਤਿਆਂ ਦੀ ਇਕ ਖ਼ਾਸ ਜਾਤੀ:
"ਸੁਰਿ ਨਰ ਗਣ ਗੰਧਰਬੇ ਜਪਿਓ"
(ਮਾਰੂ ਮ: ੪)
੩. ਕਰਤਾਰ, ਪਾਰਬ੍ਰਹਮ :
"ਨਰ ਨਿਹਕੇਵਲ ਨਿਰਭਉ ਨਾਉ"
(ਗਉ. ਅ. ਮ: ੧)
ਵਿ. ੧. ਦਲੇਰ, ਹਿੰਮਤੀ,
੨. ਉਦਮੀ, ਪੁਰਸ਼ਾਰਥੀ :
"ਨਰ ਮਨੁੱਖਾ ਨੂੰ ਏਕੁ ਨਿਧਾਨਾ"
(ਬਿਲਾ. ਮ: ੩)
–ਨਰ ਨਾਰੀ, ਪੁ. ਸਭ ਲੋਕ
–ਨਰ ਪ੍ਰਾਣੀ, ਪੁ. ਉਦਮੀ ਪੁਰਸ਼, ਹਿੰਮਤੀ ਆਦਮੀ:
"ਨਰ ਪ੍ਰਾਣੀ ਪ੍ਰੀਤਿ ਆਇਆ ਧਨ ਖਾਟੇ"
(ਗਉ. ਮ: ੪)
–ਨਰ ਮਦੀਨ, ਪੁ. ਪੁਰਸ਼ ਇਸਤਰੀ (ਮ. ਸਿੰ.)
–ਨਰ ਮਾਦਾ, ਪੁ. ਪੁਰਸ਼ ਇਸਤਰੀ (ਮ. ਸਿੰ.)

**ਨਰ**[2], [ਫ਼ਾ ਨਰ نر ] ਪੁ. ਪੁਲਿੰਗ

**ਨਰਸ**, [ਅੰਗ. Nurse ਮੱਧ ਅੰਗ. Nors, Nurice, Norice; ਪੁਰਾ. ਫ਼ਾਂ. Nurrice, Norrice; ਲਾਤ. Nurse ਸ਼ਾਇਦ Nutricius ਦਾ ਇਸਤਰੀਲਿੰਗ] ਇ.
੧. ਹਸਪਤਾਲ ਵਿਚ ਬੀਮਾਰਾਂ ਦੀ ਸੇਵਾ ਕਰਨ ਵਾਲੀ ਇਸਤਰੀ
੨. ਦਾਈ
–ਟ੍ਰੇਂਡ ਨਰਸ, ਇ. ਉਹ ਨਰਸ ਜਿਸ ਨੇ ਨਰਸਿੰਗ ਦੀ ਸਿਖਲਾਈ ਪ੍ਰਾਪਤ ਕੀਤੀ ਹੋਵੇ, ਸਿਖਿਅਤ ਨਰਸ

**ਨਰਸਰੀ**, [ਅੰਗ. Nursery] ਇ.
੧. ਉਹ ਥਾਂ ਜਿਥੇ ਫੁੱਲਾਂ ਅਤੇ ਫਲਾਂ ਦੇ ਰੁੱਖਾਂ ਦੀ ਪਨੀਰੀ ਤਿਆਰ ਕੀਤੀ ਜਾਂਦੀ ਹੈ
੨. ਮਾਡਲ ਸਕੂਲਾਂ ਦੀ ਸਭ ਤੋਂ ਪਹਿਲੀ ਸ਼ਰੇਣੀ ਦਾ ਨਾਂ ਜਿਸ ਵਿਚ ਤਿੰਨ ਚਾਰ ਸਾਲ ਦੇ ਬੱਚੇ ਦਾਖ਼ਲ ਕੀਤੇ ਜਾਂਦੇ ਹਨ

**ਨਰਸਿੰਗ ਹੋਮ**, [ਅੰਗ. Nursing Home] ਪੁ.
ਇਕ ਕਿਸਮ ਦਾ ਹਸਪਤਾਲ ਜਿਥੇ ਰੋਗੀ ਦਾਖ਼ਲ ਹੋ ਕੇ ਪੂਰਾ ਖ਼ਰਚ ਅਦਾ ਕਰਦੇ ਹੋਏ ਆਪਣਾ ਇਲਾਜ ਕਰਾਉਂਦੇ ਹਨ

**ਨਰਸਿੰਗ ਕੋਰਸ**, [ਅੰਗ. Nursing Course] ਪੁ.
ਨਰਸਾਂ ਦੇ ਕਿਤੇ ਦੀ ਸਿਖਲਾਈ ਦਾ ਕੋਰਸ

**ਨਰਸਿੰਗਾ**, [ਹਿੰ. नरसिंगा, नरसिंघा] ਪੁ.
ਤਾਂਬੇ ਪਿੱਤਲ ਆਦਿ ਦਾ ਬਣਿਆ ਹੋਇਆ ਇਕ ਤਰ੍ਹਾਂ ਦਾ ਨਲਦਾਰ ਵਾਜਾ ਜੋ ਮੂੰਹ ਨਾਲ ਵਜਾਇਆ ਜਾਂਦਾ ਹੈ


ਨਰਸਿੰਗਾ

**ਨਰਸਿੰਗੀ**, [ਨਰਸਿੰਗ (੧) ਈ] ਇ.
ਛੋਟਾ ਨਰਸਿੰਗਾ (ਬਿ.)

**ਨਰਸਿੰਗੀਆ**, [ਨਰਸਿੰਗ (੧)+ਈਆ] ਪੁ.
ਨਰਸਿੰਗਾ ਵਜਾਉਣ ਵਾਲਾ (ਬਿ.)

**ਨਰਸਿੰਘ**, [ਸੰ. नृसिंह] ਪੁ.
ਨਰਸਿੰਘ ਅਵਤਾਰ (ਕਾ.)
–ਨਰਸਿੰਘ ਅਵਤਾਰ, ਪੁ. ਵਿਸ਼ਨੂੰ ਭਗਵਾਨ ਦਾ ਚੌਥਾ ਅਵਤਾਰ ਜਿਸ ਵਿਚ ਉਨ੍ਹਾਂ ਦਾ ਉਪਰਲਾ ਹਿੱਸਾ ਸ਼ੇਰ ਅਤੇ ਹੇਠਲਾ ਧੜ ਮਨੁੱਖ ਦਾ ਸੀ
–ਨਰਸਿੰਘ ਔਤਾਰ, ਪੁ. ਵੇਖੋ ਨਰਸਿੰਘ ਅਵਤਾਰ (ਬਿ.)

**ਨਰਸਿੰਘਾ**, ਪੁ. ਵੇਖੋ ਨਰਸਿੰਗਾ (ਕਾ.)

**ਨਰਸੀ ਭਗਤ**, ਪੁ. ਇਕ ਵੈਸ਼ਣੋ ਭਗਤ :
"ਸ਼ਿਵ ਸ਼ਕਤੀ ਦੀ ਭਗਤਿ ਕਰੇਗਾ,
ਵਿਚ ਜਗਤ ਜਿਉਂ ਨਰਸੀ ਸੇਵਾ ਫੜਸੀ"
(ਪੂਰਨ ਭਗਤ-ਕਾਲੀਦਾਸ)

**ਨਰਸੋਂ**, [ਹਿੰ. नरसों] ਕ੍ਰਿ. ਵਿ. ਅੱਜ ਤੋਂ ਚੌਥੇ ਦਿਨ

**ਨਰਹ**, [ਸੰ. निरीह] ਵਿ. ਇੱਛਾ ਤੋਂ ਰਹਿਤ, ਕਾਮਨਾ ਰਹਿਤ :
"ਨਰਹ ਨਿਹਕੇਵਲ ਰਵ ਰਹਿਆ ਤਿਹੁ ਲੋਈ"
(ਸੂਹੀ ਛੰਤ ਮ: ੧)
–ਨਰਹ ਨਰ, ਪੁ. ਕਰਤਾਰ, ਪਾਰਬ੍ਰਹਮ, ਵਾਹਿਗੁਰੂ :
"ਨਰਕ ਨਿਵਾਰਣੁ ਨਰਹਨਰੁ"
(ਓਅੰਕਾਰ)
–ਨਰਹ ਨਰਿੰਦ, ਪੁ. ਕੁਬੇਰ :
"ਅਸਪਤਿ ਗਜਪਤਿ ਨਰਹਨਰਿੰਦ, ਨਾਮੇ ਕੇ ਸੁਾਮੀ"
(ਤਿਲੰ. ਨਾਮਦੇਵ)

**ਨਰਹਰ**, [ਸੰ. नरहरि] ਪੁ.
੧, ਨਰਸਿੰਘ, ਨਰਹਰੀ;
੨. ਕਰਤਾਰ, ਵਾਹਿਗੁਰੂ :
"ਸਭ ਕਹਹੁ ਮੁਖਹੁ ਨਰ ਨਰ ਨਰਹਰੇ"
(ਵਾਰ ਕਾਨ. ਮ: ੪)

**ਨਰਹਰੀ,** [ਸੰ. नरहरि] ਪੁ.
੧. ਨਰਸਿੰਘ ਅਵਤਾਰ;
੨. ਕਰਤਾਰ, ਪਾਰਬ੍ਰਹਮ (ਕਾ.)

**ਨਰਕ,** [ਸੰ. नरक] ਪੁ.
੧. ਹਿੰਦੂ ਮਿਥਿਹਾਸ ਅਨੁਸਾਰ ਉਹ ਥਾਂ ਜਿਥੇ ਮੌਤ ਪਿਛੋਂ ਕੁਕਰਮਾਂ ਦਾ ਫਲ ਦਿੱਤਾ ਜਾਂਦਾ ਹੈ, ਇਨ੍ਹਾਂ ਦੀ ਗਿਣਤੀ ੨੧ ਦੱਸੀ ਜਾਂਦੀ ਹੈ, ਦੋਜ਼ਖ, ਜਹੰਨਮ;
੨. ਦੁੱਖ, ਕਸ਼ਟ (ਬਿ.)

-ਨਰਕ ਕੁੰਡ, ਪੁ. ਹਿੰਦੂ ਮਿਥਿਹਾਸ ਅਨੁਸਾਰ ਨਰਕ ਦਾ ਉਹ ਡੂੰਘਾ ਟੋਇਆ, ਜਿਸ ਵਿਚ ਪਾਪੀਆਂ ਨੂੰ ਤਸੀਹੇ ਦਿਤੇ ਜਾਂਦੇ ਹਨ, ਇਨ੍ਹਾਂ ਦੀ ਗਿਣਤੀ ੮੬ ਮੰਨੀ ਜਾਂਦੀ ਹੈ (ਮ. ਸਿੰ.)

-ਨਰਕਗਾਮੀ, ਵਿ. ਨਰਕਾਂ ਦਾ ਭਾਗੀ (ਕਾ.)

-ਨਰਕ ਦੀ ਭੱਠੀ ਵਿਚ ਝੋਕਣਾ, ਮੁਹਾ.
ਬਹੁਤ ਜ਼ਿਆਦਾ ਦੁੱਖ ਦੇਣਾ, ਬਹੁਤ ਜ਼ਿਆਦਾ ਕਸ਼ਟ ਦੇਣਾ

-ਨਰਕ ਨਿਸ਼ਾਨੀਆਂ ਚਾਰ
ਗੱਦਾਂ ਲੱਦਣ ਤੇ ਭੌਏਂ ਸੌਂਮਣ, ਵੱਸਲਾਂ ਨਾਲ ਪਿਆਰ
ਬਾਹਰੋਂ ਆਵੇ ਖੱਟਕੇ, ਘਰ ਕੁੱਲਛਣੀ ਨਾਰ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਖੋਤੇ ਲੱਦਣ ਦਾ ਕੰਮ, ਭੁਏਂ ਸੌਣਾ, ਪਿਆਜ਼ ਖਾਣਾ ਅਤੇ ਕੁਲੱਛਣੀ ਤੀਵੀਂ ਲਈ ਕਮਾ ਕੇ ਲਿਆਉਣਾ ਇਹ ਚਾਰੇ ਗੱਲਾਂ ਦੁਖਦਾਈ ਹਨ ਤਾਂ ਕਹਿੰਦੇ ਹਨ (ਸ਼ਾਹਪੁਰੀ)

-ਨਰਕ ਨਿਵਾਰਣ, ਵਿ. ਨਰਕ ਤੋਂ ਛੁਟਕਾਰਾ ਦਿਵਾਉਣ ਵਾਲਾ:
"ਸ੍ਰੀ ਗੁਰੂ ਰਾਮ ਦਾਸ ਜੀ ਤੁਮ ਦੁਖ ਨਿਵਾਰਣ ਹੋ ਨਰਕ ਨਿਵਾਰਣ" (ਸਾਖੀਆਂ ਅੱਡਣ ਸ਼ਾਹ)

-ਨਰਕਪਾਤੀ, ਵਿ. ਨਰਕ ਵਿਚ ਡਿਗਣ ਵਾਲਾ :
"ਸੋ ਨਰਕਪਾਤੀ ਹੋਵਤ ਸੁਆਨ"
(ਸੁਖਮਨੀ)

-ਨਰਕ ਪਿਆ ਹੋਣਾ, ਮੁਹਾ. ਬਹੁਤ ਗੰਦ ਪਿਆ ਹੋਣਾ

-ਨਰਕ ਬੁੰਦ, ਪੁ. ਜੂਏ ਦੀ ਇਕ ਖੇਡ :
"ਇਕ ਜੁਆਰੀ ਖੇਲਤ ਜੂਆ,
ਨਰਕ ਬੁੰਦ ਅਰ ਨੱਕੀ ਪੂਆ"
(ਹਕੀਮ ਦਰਵੇਸ਼)

-ਨਰਕ ਭੋਗਣਾ, ਮੁਹਾ. ਦੁਖੀ ਜੀਵਨ ਬਤੀਤ ਕਰਨਾ

-ਨਰਕ ਵਿਚ ਸੁੱਟਣਾ, ਮੁਹਾ. ਦੁੱਖ ਵਿਚ ਪਾਉਣਾ, ਮੁਸੀਬਤ ਵਿਚ ਫਸਾਉਣਾ

-ਨਰਕਾਂ 'ਚ ਪਏ ਹੋਣਾ, ਮੁਹਾ. ਦੁਖੀ ਜੀਵਨ ਬਤੀਤ ਕਰਨਾ

**ਨਰਕਸਤਾਨ,** ਇ. ਨਰਕ

**ਨਰਕਚੂਰ,** ਪੁ. ਇਕ ਪੌਦਾ ਜੋ ਗਰਮਾਈ ਵਜੋਂ ਕਈ ਬੀਮਾਰੀਆਂ ਲਈ ਵਰਤਿਆ ਜਾਂਦਾ ਹੈ (ਮ. ਸਿੰ.)

**ਨਰਕਟ,** [ਹਿੰ. नरकट] ਪੁ.
ਪਤਲੇ ਤੇ ਲੰਮੇ ਪੱਤਿਆਂ ਵਾਲਾ ਬਾਂਸ ਦੀ ਨਸਲ ਦਾ ਇਕ ਪੌਦਾ ਜਿਸ ਦੀਆਂ ਕਲਮਾਂ, ਚਟਾਈਆਂ ਆਦਿ ਬਣਾਈਆਂ ਜਾਂਦੀਆਂ ਹਨ, ਨੜਾ, ਨਰਕਲ

**ਨਰਕਣ,** [ਨਰਕ+ਣ] ਇ.
੧. ਨਰਕ ਵਿਚ ਪੈਣ ਵਾਲੀ
੨. ਨਰਕ ਦੀ ਭਾਗੀ (ਬਿ.)

**ਨਰਕਣਾ,** [ਸ਼ਾ. ਨਰਕ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਉੱਚਾ ਬੋਲਣਾ (ਪੋਠੋ. ਕੋ.)

**ਨਰਕਲ,** [ਹਿੰ. नरकल] ਪੁ. ਪਤਲੇ ਤੇ ਲੰਮੇ ਪੱਤਿਆਂ ਵਾਲਾ ਬਾਂਸ ਦੀ ਨਸਲ ਦਾ ਇਕ ਪੌਦਾ ਜਿਸ ਦੀਆਂ ਕਲਮਾਂ ਤੇ ਚਟਾਈਆਂ ਆਦਿ ਬਣਾਈਆਂ ਜਾਂਦੀਆਂ ਹਨ, ਨੜਾ

**ਨਰੰਕਾਰ,** ਪੁ. ਵੇਖੋ ਨਿਰੰਕਾਰ

**ਨਰਕੀ,** [ਨਰਕ+ਈ] ਪੁ. ਨਰਕ ਵਿਚ ਪਿਆ ਹੋਇਆ, ਨਰਕ ਦਾ ਭਾਗੀ

**ਨਰੱਖ,** [ਨ+ਰੱਖ<ਰੱਖਣਾ] ਵਿ.
ਜਿਸ ਦਾ ਮਨ ਆਪਣੇ ਵੱਸ ਵਿਚ ਨਾ ਹੋਵੇ (ਲੁ. ਕੋ.)

**ਨਰਖੜਾ,** [ਹਿੰ. नरखड़ा] ਇ.
ਸਾਹ ਲੈਣ ਵਾਲੀ ਨਾਲੀ (ਬਿ.)

**ਨਰੱਖਾ,** [ਨ+ਰੱਖ∠ਰੱਖਣਾ+ਆ]
ਵਿ. ਜਿਸ ਵਲ ਕੋਈ ਧਿਆਨ ਨਾ ਦੇਵੇ, ਜਿਸ ਦਾ ਕੋਈ ਮਾਲਕ ਨਾ ਹੋਵੇ
ਪੁ. ਉਹ ਬੀਮਾਰ ਜੋ ਖਾਣ ਪੀਣ ਦਾ ਪਰਹੇਜ਼ ਨਾ ਕਰੇ (ਬਿ.)

**ਨਰਗ,** ਪੁ. ਵੇਖੋ ਨਰਕ

**ਨਰਗਸ,** [ਫ਼ਾ. ਨਰਗਿਸ نرگس ] ਪੁ.
ਇਕ ਪ੍ਰਸਿੱਧ ਬੂਟਾ ਅਤੇ ਫੁੱਲ ਜੋ ਸਰਦੀਆਂ ਵਿਚ ਲਗਦਾ ਹੈ। ਇਹ ਫੁੱਲ ਚਿਟੇ ਰੰਗ ਦਾ ਹੁੰਦਾ ਹੈ ਅਤੇ ਇਸ ਦੇ ਵਿਚਕਾਰ ਪੀਲਾ ਰੰਗ ਅੱਖ ਦੇ ਡੇਲੇ ਵਰਗਾ ਹੁੰਦਾ ਹੈ। ਇਸੇ ਲਈ ਕਵੀ ਮਾਸ਼ੂਕ ਦੀ ਅੱਖ ਨੂੰ ਨਰਗਸ ਨਾਲ ਉਪਮਾ ਦਿੰਦੇ ਹਨ

**ਨਰਗਸੀ,** [ਫ਼ਾ. ਨਰਗਿਸੀ نرگسی ] ਵਿ.
ਨਰਗਸ ਵਰਗਾ

**ਨਰਗਾ**, [ਫ਼ਾ. ਨਰਗਾ نرگہ ] ਪੁ.
੧. ਸ਼ਿਕਾਰ ਕਰਨ ਵਾਲੇ ਉਹਨਾਂ ਬਹੁਤ ਸਾਰੇ ਬੰਦਿਆਂ ਦਾ ਘੇਰਾ ਜੋ ਸ਼ਿਕਾਰ ਨੂੰ ਘੇਰ ਕੇ ਲਿਆਉਂਦੇ ਹਨ, ਘੇਰਾ, ਗਿਰਦਾ
੨. ਔਖ, ਮੁਸ਼ਕਲ;
੩. ਚੋਪੜ ਦਾ ਉਹ ਆਖ਼ਰੀ ਖ਼ਾਨਾ ਜਿਸ ਦੇ ਵਿਚੋਂ ਲੰਘ ਕੇ ਨਰਦ ਪੁਗਦੀ ਹੈ
–ਨਰਗਾ ਪਾਉਣਾ, ਕ੍ਰਿ. ਸਮਾ. ਘੇਰ ਲੈਣਾ (ਲ.ਕੋ.)
–ਨਰਗੇ ਪੈਣਾ, ਮੁਹਾ.
੧. ਚੋਪੜ ਖੇਡਦਿਆਂ ਨਰਦ ਦਾ ਉਸ ਆਖ਼ਰੀ ਖ਼ਾਨੇ ਵਿਚ ਪੈ ਜਾਣਾ ਜਿਥੋਂ ਪਏ ਬਿਨਾ ਨਿਕਲ ਕੇ ਪੁਗਿਆ ਨਾ ਜਾ ਸਕੇ
੨. ਔਕੜ ਵਿਚ ਪਹੁੰਚ ਜਾਣਾ, ਜਿਥੋਂ ਅਗੇ ਕੋਈ ਰਾਹ ਨਾ ਦਿਸੇ (ਪੋਠੋ.)
–ਨਰਗੇ ਵਿਚ ਆ ਜਾਣਾ, ਮੁਹਾ. ਮੁਸੀਬਤ ਵਿਚ ਫੱਸ ਜਾਣਾ
–ਜਾਨ ਨਰਗੇ ਵਿਚ ਫੱਸਣਾ, ਮੁਹਾ. ਮੁਸੀਬਤਾਂ ਵਿਚ ਪੈਣਾ

**ਨਰਗਿਸ**, ਪੁ. ਵੇਖੋ ਨਰਗਸ

**ਨਰੰਗੀ**, [ਫ਼ਾ. ਨਾਰੰਗੀ نارنگی ] ਇ.
ਇਕ ਕਿਸਮ ਦਾ ਛੋਟਾ ਸੰਤਰਾ
–ਨਰੰਗੀ ਰੰਗ, ਪੁ. ਸੰਤਰੇ ਵਰਗਾ ਰੰਗ (ਮ. ਸਿੰ.)

**ਨਰੰਜ**, ਇ. ਵੇਖੋ ਨਰਾਜ਼ (ਪੁਆ. ਕੋ)

**ਨਰੰਜਣ**, ਪੁ. ਵੇਖੋ ਨਿਰੰਜਣ (ਬਿ.)

**ਨਰਜਾ**, [ਹਿੰ. नरजा; ਸੰ. नाराचिरा] ਪੁ. ਤਰਾਜ਼ੂ, ਤੱਕੜੀ
"ਲੈ ਨਰਜਾ ਮਨ ਤੋਲੈ ਦੇਵਾ"
(ਬਿਲਾ. ਕਬੀਰ)

**ਨਰੰਜੀ**[1], [ਅਰ. ਨਾਰੰਜੀ نارنجی
ਫ਼ਾ. ਨਾਰੰਗੀ نارنگی ] ਵਿ.
ਸੰਤਰੇ ਦੇ ਰੰਗ ਦਾ, ਪੀਲਾ (ਬਿ.)

**ਨਰੰਜੀ**[2], [ਨਰੰਜ+ਈ] ਇ. ਨਰਾਜ਼ਗੀ, ਰੋਸ
(ਪੁਆ. ਕੋ.)

**ਨਰਤਕ**, [ਸੰ. नर्तक√नृत=ਨੱਚਣਾ] ਪੁ.
ਨੱਚਣ ਵਾਲਾ, ਨਾਚਾ (ਕਾ.)

**ਨਰਤਕੀ**, [ਸੰ. नर्तकी√नृत्=ਨੱਚਣਾ] ਇ.
ਨੱਚਣ ਵਾਲੀ ਇਸਤਰੀ, ਨਾਚੀ

**ਨਰਦ**, [ਫ਼ਾ. ਨਰਦ نرد ]ਇ.
ਚੋਪੜ ਜਾਂ ਸ਼ਤਰੰਜ ਦਾ ਮੁਹਰਾ, ਗੋਟ
–ਨਰਦ ਖ਼ਾਨਾ, ਪੁ. ਮੋਰੀ, ਨਾਲ (ਬਿ.)
–ਨਰਦਬਾਜ਼, ਵਿ. ਚੋਸਰ ਖੇਡਣ ਵਾਲਾ
–ਨਰਦਾਂ ਪੁੱਠੀਆਂ ਹੋਣਾ, ਮੁਹਾ. ਹਾਰ ਹੋ ਜਾਣਾ, ਹਾਰ ਜਾਣਾ

**ਨਰਦਬਾਨ**, [ਫ਼ਾ. ਨਰਦਬਾਨ نردبان ] ਪੁ. ਪੌੜੀ

**ਨਰਦੇਵ**, [ਸੰ. नरदेव] ਪੁ.
੧. ਮਨੁਖਾਂ ਵਿਚੋਂ ਦੇਵਤਾ ਰੂਪ
"ਸੁਰ ਪਵਿਤ੍ਰ ਨਰਦੇਵ ਪਵਿਤ੍ਰ
ਖਿਨੁ ਬੋਲਹੁ ਗੁਰਮੁਖਿ ਬਾਣੀ"
(ਰਾਮ. ਮ: ੫)
੨. ਰਾਜਾ; ੩. ਬ੍ਰਾਹਮਣ:
"ਕਹਾ ਭਇਓ ਨਰਦੇਵਾ ਧੋਖੇ"
(ਗਉ. ਕਬੀਰ)

**ਨਰਦੋਖ**, ਵਿ. ਵੇਖੋ ਨਿਰਦੋਸ਼ (ਪੁਆ. ਕੋ.)

**ਨਰਨਾਹ**, [ਸੰ. नरनाथ] ਪੁ. ਰਾਜਾ :
"ਸੁਣ ਸੁਣ ਸੁਧ ਭੁਲਦੀ ਏ ਨਰਨਾਹ ਦੀ"
(ਪੰਜਾਬ ਦੇ ਹੀਰੇ-ਕੁਸ਼ਤਾ)

**ਨਰਨਰਾਇਣ**, [ਸੰ. नरनारायण] ਪੁ.
੧. ਨਰ ਤੇ ਨਰਾਇਣ-ਅਰਜਨ ਤੇ ਸ੍ਰੀ ਕ੍ਰਿਸ਼ਨ ਜੀ ਜਿਨ੍ਹਾਂ ਨੂੰ ਇਕੋ ਜਿਹੀ ਸੱਤਾ ਦੇ ਦੋ ਰੂਪ ਮੰਨਿਆ ਜਾਂਦਾ ਹੈ
੨. ਕਰਤਾਰ, ਪਾਰਬ੍ਰਹਮ :
"ਨਰ ਨਰਾਇਣ ਅੰਤਰ ਜਾਮਿ"
(ਗਉ. ਮ: ੧)

**ਨਰਪਤ**, ਪੁ. ਵੇਖੋ ਨਰਪਤੀ (ਬਿ.)

**ਨਰਪਤੀ**, [नृपति] ਪੁ. ਰਾਜਾ, ਬਾਦਸ਼ਾਹ (ਬਿ.)

**ਨਰਬਦ**, ਵਿ. ਮਨੁਖ ਦੀ ਕਥਨ ਸ਼ਕਤੀ ਤੋਂ ਬਾਹਰ
"ਅਰਬਦ ਨਰਬਦ ਧੁੰਧੂਕਾਰਾ"
(ਮਾਰੂ ਸੋਲਹੇ ਮ: ੧)

**ਨਰਬਦਾ**, [ਸੰ. नर्मदा] ਪੁ.
ਮੱਧ ਪ੍ਰਦੇਸ਼ ਦਾ ਇਕ ਦਰਿਆ

**ਨਰਬਾਹ**, ਪੁ. ਵੇਖੋ ਨਿਰਬਾਹ (ਬਿ.)

**ਨਰਬਾਹਾ**, ਪੁ. ਵੇਖੋ ਨਿਰਬਾਹ (ਬਿ.)

**ਨਰਬਾਹੁਣਾ**, ਕ੍ਰਿ. ਸਕ. ਵੇਖੋ ਨਿਬਾਹੁਣਾ (ਬਿ.)

**ਨਰਮ**, [ਫ਼ਾ. ਨਰਮ نرم ] ਵਿ.
੧. ਮੁਲਾਇਮ, ਕੂਲਾ, ਨਾਜ਼ਕ;
੨. ਮੱਧਮ;
੩. ਘਟੀਆ, ਹੋਲਾ(ਬਿ.);
੪. ਏਟਾ (ਮ. ਸਿੰ.)
–ਨਰਮ ਕਰਨਾ, ਮੁਹਾ. ਗੁੱਸਾ ਠੰਢਾ ਕਰਨਾ

–ਨਰਮ ਖ਼ੁਰਾਕ, ਇ. ਛੇਤੀ ਪੱਚ ਜਾਣ ਵਾਲੀ ਖ਼ੁਰਾਕ (ਬਿ.)
–ਨਰਮ ਗਰਮ, ਵਿ. ਚੰਗਾ ਮੰਦਾ (ਬਿ.)
–ਨਰਮ ਗਰਮ ਸਹਿ ਗੁਜ਼ਰਨਾ, ਮੁਹਾ. ਹਰ ਕਿਸਮ ਦੇ ਹਾਲਾਤ ਦਾ ਸਾਹਮਣਾ ਕਰਨਾ
–ਨਰਮ ਥੀਵਣ, ਕ੍ਰਿ. ਸਮਾ. ਨਰਮ ਹੋ ਜਾਣਾ, ਪਸੀਜ ਜਾਣਾ (ਜਟਕੀ)
–ਨਰਮ ਦਿਲ, ਵਿ. ਕੋਮਲ ਹਿਰਦੇ ਵਾਲਾ, ਰਹਿਮ ਦਿਲ
–ਨਰਮ ਦਿਲੀ, ਇ. ਨਰਮੀ, ਦਇਆ, ਰਹਿਮ
–ਨਰਮ ਭੋਜਨ, ਪੁ. ਛੇਤੀ ਪਚ ਜਾਣ ਵਾਲਾ ਭੋਜਨ (ਬਿ.)

**ਨਰਮਦਾ,** [ਸੰ. नर्मदा] ਪੁ. ਦੱਖਣ ਭਾਰਤ ਦਾ ਇਕ ਪ੍ਰਸਿਧ ਦਰਿਆ

**ਨਰਮਾ,** ਪੁ. ਵੇਖੋ ਨਰਮਾਂ (ਬਿ.)

**ਨਰਮਾਂ,** [ਫ਼ਾ. ਨਰਮਾ نرمہ ] ਪੁ. ਇਕ ਤਰ੍ਹਾਂ ਦੀ ਅਮਰੀਕਨ ਕਪਾਹ ਜਿਸ ਦਾ ਕਪੜਾ ਬੜਾ ਵਧੀਆ ਬਣਦਾ ਹੈ

**ਨਰਮਾਉਣਾ,** [ਨਰਮ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਨਰਮ ਕਰਨਾ, ਸ਼ਾਂਤ ਕਰਨਾ

**ਨਰਮਾਇਸ,** ਇ. ਵੇਖੋ ਨਰਮਾਇਸ਼ (ਬਿ.)

**ਨਰਮਾਇਸ਼,** [ਨਰਮਾ (ਉਣਾ)+ਇਸ਼] ਇ.
੧. ਨਰਮਾਈ, ਨਰਮੀ;
੨. ਹਲੀਮੀ, ਨਿਮਰਤਾ

**ਨਰਮਾਈ,** [ਨਰਮ+ਆਈ] ਇ.
੧. ਨਰਮ ਹੋਣਾ ਦਾ ਗੁਣ, ਨਰਮੀ, ਮੁਲਾਇਮੀ;
੨. ਹਲੀਮੀ, ਨਿਰਮਤਾ

**ਨਰ ਮਾਂਹ,** [ਨਰ+ਮਾਂਹ] ਪੁ. ਇਕ ਪ੍ਰਕਾਰ ਦੀ ਦਾਲ ਜਿਸ ਦੇ ਦਾਣੇ ਲਾਲ ਹੁੰਦੇ ਹਨ

**ਨਰਮਿਆਉਣਾ,** ਕ੍ਰਿ. ਸਕ. ਵੇਖੋ ਨਰਮਾਉਣਾ

**ਨਰਮਿਆਈ,** [ਨਰਮ+ਇਆਈ] ਇ.
੧. ਨਰਮੀ, ਨਰਮਾਈ;
੨. ਹਲੀਮੀ, ਨਿਮਰਤਾ

**ਨਰਮਿਆਣਾ,** ਕ੍ਰਿ. ਸਕ. ਵੇਖੋ ਨਰਮਿਆਉਣਾ

**ਨਰਮੀ,** [ਫ਼ਾ. ਨਰਮੀ نرمی ] ਇ.
੧. ਨਰਮਾਈ, ਮੁਲਾਇਮੀ, ਕੋਮਲਤਾ;
੨. ਹਲੀਮੀ, ਨਿਮਰਤਾ

–ਨਰਮੀ ਸਖ਼ਤੀ, ਇ. ਦੁੱਖ ਸੁਖ, ਦੁਖ ਤਕਲੀਫ਼, ਨਰਮੀ ਗਰਮੀ:
"ਮੁਕਤ ਆਖਦੀ ਹੌਸਲਾ ਹਾਰਨਾ ਨਹੀਂ,
ਜਾਣਾ ਨਰਮੀਆਂ ਸਖ਼ਤੀਆਂ ਝਲ ਮਾਹੀਆ"
(ਰਾਜਾ ਭਰਥਰੀ-ਕਾਲੀ ਦਾਸ)

–ਨਰਮੀ ਗਰਮੀ, ਇ. ਦੁਖ ਤਕਲੀਫ਼, ਔਖ ਸੌਖ, ਨਰਮੀ ਸਖ਼ਤੀ
–ਨਰਮੀ ਫੜਨਾ, ਮੁਹਾ. ਨਰਮ ਹੋਣਾ, ਗੁੱਸਾ ਤਿਆਗਣਾ, ਹੱਠ ਛੱਡਣਾ
"ਨਰਮੀ ਫੜ ਮਤ ਭਾ ਹੁਸਨ ਦੀ ਕਾਗਜ਼ ਕਲਮ ਜਲਾਈ"
(ਸੈ.ਫ਼.)

**ਨਰਮੇਰਾ,** [ਨਰਮ+ਏਰਾ] ਵਿ. ੧. ਵਧੇਰੇ ਨਰਮ
੨. ਕੁਝ ਘਟੀਆ

**ਨਰਮੈਸ਼,** ਇ. ਵੇਖੋ ਨਰਮਾਇਸ਼

**ਨਰ ਲੋਕ,** [ਸੰ. नरलोक] ਪੁ. ਮਨੁੱਖ ਲੋਕ, ਮਾਤਲੋਕ

**ਨਰਵਾਰ,** ਪੁ. ਵੇਖੋ ਨਰਵੈਰ (ਬਿ.)

**ਨਰਵਾਰਨਾ,** [ਨਰਵਾਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਨਿਖੇੜਨਾ (ਬਿ.)

**ਨਰਵਿਰਤੀ,** [ਸੰ. निवृत्ति] ਇ. ਸੰਸਾਰਕ ਭੋਗਾਂ ਤੋਂ ਉਪਰਾਮਤਾ:
"ਗੁਰਮੁਖਿ ਪਰਵਿਰਤਿ ਨਰਵਰਤਿ ਪਛਾਣੈ"
(ਸਿਧ ਗੋਸਟਿ)

**ਨਰਵੈ,** [ਸੰ. नर+ਸੰ. वर=ਉੱਤਮ] ਵਿ. ਆਦਮੀਆਂ ਵਿਚੋਂ ਉੱਤਮ
"ਕਹਿਤ ਕਬੀਰ ਸੁਨਹੁ ਨਰ ਨਰਵੈ"
(ਪ੍ਰਭਾ. ਕਬੀਰ)

**ਨਰਵੈਰ,** [ਸੰ. निर्वृत्ति] ਪੁ. ੧. ਵਖਰੇਵਾਂ, ਫ਼ਰਕ
੨. ਪੂਰਣਤਾ (ਬਿ.)

**ਨਰੜ,** [ਸ਼ਾ. ਹਿੰ. नरखड़ा=ਸੰਘ] ਪੁ.
੧. ਗਰਦਨ ਦੀ ਹੱਡੀ;
੨. ਨੱਸਣ ਤੋਂ ਰੋਕਣ ਲਈ ਇਕ ਡੰਗਰ ਦੇ ਗਲ ਦੀ ਰੱਸੀ ਨੂੰ ਦੂਜੇ ਡੰਗਰ ਦੇ ਗਲ ਦੀ ਰਸੀ ਨਾਲ ਬੰਨ੍ਹ ਦੇਣ ਦੀ ਕਿਰਿਆ
੩. ਅਢੁਕਵਾਂ ਜੋੜ, ਅਯੋਗ ਜੋੜ (ਵਿਆਹ ਦਾ)
(ਲਾ. ਕ੍ਰਿ. ਦੇਣਾ)

**ਨਰੜਣਾ,** ਕ੍ਰਿ. ਸਕ. ਵੇਖੋ ਨਰੜਨਾ (ਮ ਸਿੰ.)

**ਨਰੜਨਾ,** [ਨਰੜ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
੧. ਡੰਗਰਾਂ ਨੂੰ ਨੱਸਣ ਤੋਂ ਰੋਕਣ ਲਈ ਇਕਠਿਆਂ ਜੂੜਨਾ
੨. ਵਿਆਹ ਕਰ ਦੇਣਾ (ਵਿਅੰਗ ਨਾਲ)

**ਨਰੂੜਾ[1],** ਪੁ. ਗਾਜਰ ਦਾ ਕਿਲ (ਪੁਆ. ਕੋ.)

**ਨਰੂੜਾ[2],** ਪੁ. ਨਖ਼ਰਾ (ਪੁਆ. ਕੋ.)

**ਨਰੜਾਉਣਾ,** [ਨਰੜਨਾ] ਕ੍ਰਿ. ਪ੍ਰੇ. ਨੱਸਣ ਤੋਂ ਰੋਕਣ ਲਈ ਡੰਗਰਾਂ ਨੂੰ ਇਕੱਠੇ ਬੰਨ੍ਹਵਾਉਣਾ (ਬਿ.)

**ਨਰਾ,** [ਫ਼ਾ. ਨਰਾ نرہ ] ਪੁ. ਲਿੰਗ, ਖ਼ਾਸ ਤੌਰ ਤੇ ਘੋੜੇ ਤੇ ਸੰਢੇ ਦਾ, ਨਾਰਾ ( ਲੁ. ਕੋ.)

**ਨਰਾਇਣ,** [ਸੰ. ਨਾਰਾਯਣ] ਪੁ.
੧. ਵਿਸ਼ਨੂੰ ਭਗਵਾਨ;
੨. ਪਰਮੇਸ਼ਰ, ਪਰਮਾਤਮਾ (ਬਿ.)

**ਨਰਾਇਣੀ,** ਵਿ. ਪੁ. ਵੇਖੋ ਨਰੈਣੀ (ਬਿ.)

**ਨਰਾਸ,** ਵਿ. ਵੇਖੋ ਨਿਰਾਸ

**ਨਰਾਜ,** ਵਿ. ਵੇਖੋ ਨਾਰਾਜ਼ (ਬਿ.)

**ਨਰਾਜ਼ਗੀ,** ਇ. ਵੇਖੋ ਨਾਰਾਜ਼ਗੀ

**ਨਰਾਤਰਾ,** ਪੁ. ਵੇਖੋ ਨਰਾਤਾ (ਬਿ.)

**ਨਰਾਤਾ,** [ਨਰਾਤਰਾ∠ਨੌਰਾਤਰਾ∠ਸੰ. ਨਵਰਾਤ੍ਰ] ਪੁ. ਚੇਤਰ ਤੇ ਅੱਸੂ ਦੇ ਮਹੀਨਿਆਂ ਦੇ ਸੁਦੀ ਪੱਖ ਦੀ ਏਕਮ ਤੋਂ ਨੌਮੀ ਤੱਕ ਦੇ ਨੌਂ ਦਿਨਾਂ ਵਿਚੋਂ ਇਕ ਦਿਨ ਜਦੋਂ ਹਿੰਦੂ ਵਰਤ ਰਖਦੇ ਹਨ। ਅੱਸੂ ਦੇ ਨਰਾਤੇ ਸਰਾਧਾਂ ਤੋਂ ਪਿਛੋਂ ਆਉਂਦੇ ਹਨ

**ਨਰ੍ਹਾਤਾ,** [ਅੰਧਰਾਤਾ] ਪੁ. ਇਕ ਰੋਗ ਜਿਸ ਕਰਕੇ ਦਿਨ ਡੁੱਬਣ ਪਿਛੋਂ ਰੋਗੀ ਨੂੰ ਬਹੁਤ ਘਟ ਦਿਸਦਾ ਹੈ, ਅੰਧਰਾਤਾ

**ਨਰਾਤੇ,** ਪੁ. ਨਰਾਤਿਆਂ ਦਾ ਸਮੂਹ, ਨਰਾਤਿਆਂ ਦੇ ਨੌਂ ਦਿਨ (ਮ. ਮਿੰ.) (ਲ. ਕ੍ਰਿ. ਉਤਰਨਾ)

**ਨਰਾਰਥਕ,** ਵਿ. ਵੇਖੋ ਨਿਰਾਰਥਕ

**ਨ੍ਰਿੱਤ,** [ਸੰ. ਨ੍ਰਿਤ੍ਯ√ਨ੍ਰਿਤ੍=ਨੱਚਣਾ] ਪੁ. ਨਾਚ
-**ਨ੍ਰਿੱਤ-ਕਲਾ,** ਇ. ਨੱਚਣ ਦਾ ਹੁਨਰ, ਨਾਚ ਕਲਾ

**ਨਰਿੰਦ,** [ਸੰ. ਨਰੇਨ੍ਦ੍ਰ] ਪੁ. ਰਾਜਾ:
"ਸਰਵਣ ਕਰ ਤੂੰ ਕਥਾ ਨਰਿੰਦਾ
ਆਪ ਦਾ ਰਿਦਾ ਟਿਕਾ ਕੇ"
(ਰੂਪ ਬਸੰਤ-ਦੌਲਤ ਰਾਮ)

**ਨਰਿੰਨਾਹਾਂ,** ਵਿ. ਖ਼ਾਲੀ ਪੇਟ, ਨਿਰਨੇ ਢਿੱਡ (ਸ਼ਾਹਪੁਰੀ)

**ਨਰਿਨੇ ਪੇਟ,** (ਪੋਠੋ.) ਕ੍ਰਿ. ਵਿ. ਵੇਖੋ ਨਿਰਨੇ ਢਿਡ

**ਨ੍ਰਿਪ,** [ਸੰ. ਨ੍ਰਿਪ] ਪੁ. ਰਾਜਾ, ਬਾਦਸ਼ਾਹ:
"ਕੋਪ ਦੇਖ ਮੁਨੀਸ ਕੇ
ਨ੍ਰਿਪ ਪੂਤ ਤਾਂ ਸੰਗ ਦੀਨ" (ਰਾਮਾਵ.)

**ਨ੍ਰਿਪਤਿ ਨਾਥ,** [ਸੰ. ਨ੍ਰਿਪਤਿ+ਸੰ. ਨਾਥ] ਪੁ. ਚਕ੍ਰਵਰਤੀ ਰਾਜਾ, ਸ਼ਹਨਸ਼ਾਹ:
"ਨ੍ਰਿਪਤਿਨਾਥ ਨਾਨਕ ਬਰ" (ਸਵੈ ਮ: ੩ ਕੇ)

**ਨਰੀ**[1]**,** [ਫ਼ਾ. ਨਰੀ نری ] ਪੁ.
੧. ਬੱਕਰੇ ਜਾਂ ਮੀਢੇ ਦੀ ਕਮਾਈ ਹੋਈ ਖੱਲ;
੨. ਲਾਲ ਬੱਕਰੀ ਦੀ ਖੱਲ (ਬਿ.)

**ਨਰੀ**[2]**,** [ਸ਼ਾ. ਨਾਲੀ ਤੋਂ] ਇ. ਨਹਿਰ ਤੋਂ ਬਲਾਰ ਨੂੰ ਜਾਣ ਵਾਲੀ ਡੂੰਘੀ ਤੇ ਤੰਗ ਖਾਲ (ਜਟਕੀ)

**ਨਰੀਹਾ,** ਵਿ. ਖ਼ਾਲਸ, ਨਿਰੋਲ (ਪੁਆ. ਕੋ.)

**ਨਰੀਕਸ਼ਣ,** ਪੁ. ਵੇਖੋ ਨਿਰੀਖਣ:
"ਜਨ ਜੀਵਨ ਨੂੰ ਆਪਣੀ ਮੌਲਕ ਪ੍ਰਤਿਭਾ ਅਤੇ
ਡੂੰਘੇ ਨਰੀਕਸ਼ਣ ਤੋਂ ਉਸ ਕੀ ਦਿਤਾ"
(ਬੁਲ੍ਹੇਸ਼ਾਹ ਅੰਕ)

**ਨਰੀਖਣ,** ਪੁ. ਵੇਖੋ ਨਿਰੀਖਣ

**ਨਰੀਦਣਾ,** ਕ੍ਰਿ. ਸਕ. ਲੰਮੇ ਲੰਮੇ ਤਰੋਪੇ ਮਾਰਨਾ, ਸੀਊਣਾ (ਪੰਜਾਬੀ ਲੋਕ ਗੀਤ)

**ਨਰੀਨਾ,** [ਫ਼ਾ. ਨਰੀਨਾ نرینہ ] ਵਿ. ਨਰ ਸਬੰਧੀ

**ਨਰੁੱਚਣਾ,** [ਸ਼ਾ. ਨਿੱਤਰਨਾ] ਕ੍ਰਿ. ਅਕ. ਨਿੱਤਰਨਾ:
"ਸੱਚ ਨਰੁੱਚੇ ਹੋਵਣਾ ਆਹਦੇ ਰਜਬ ਕੋ"
(ਨੈ-ਬਨਾ)

**ਨਰੂ,** [ਨਰ=ਆਦਮੀ+ਊ] ਪੁ. ਆਦਮੀ:
"ਨਰੂ ਮਰੈ ਨਰੁ ਕਾਮਿ ਨ ਆਵੈ"
(ਗੌਂਡ ਕਬੀਰ)

**ਨਰੂਪਣ,** ਪੁ. ਵੇਖੋ ਨਿਰੂਪਣ

**ਨਰੂਪਣਾ,** ਵਿ. ਵੇਖੋ ਨਿਰੂਪਣਾ
(ਅਭਿਆਸ ਕਮਾਈ-ਰਣਧੀਰ ਸਿੰਘ)

**ਨਰੂਪਮ,** [ਸੰ.ਨਿਰੁਪਮ] ਵਿ. ਜਿਸ ਦੇ ਜੋੜ ਦਾ ਹੋਰ ਕੋਈ ਨਹੀਂ, ਉਪਮਾ ਰਹਿਤ, ਬੇਜੋੜ:
"ਗੁਰੂ ਰਾਮ ਦਾਸ ਨੇ ਆਪਣੀ ਨਿਜੀ,
ਘੜੀ, ਮਾਂਜੀ ਸਵਾਰੀ, ਨਵਤਨ, ਨਰੂਪਮ ਤੇ ਨਵਰੰਗੀ
ਬੋਲੀ ਰਾਹੀਂ ਇਕੋ ਸੱਚ ਦਾ ਸੰਦੇਸ ਦਿੱਤਾ"
(ਗੁਰੂ ਰਾਮ ਦਾਸ ਅੰਕ)

**ਨਰੂਲਾ,** ਪੁ. ਅਰੋੜਿਆਂ ਦੀ ਇਕ ਜ਼ਾਤ

**ਨਰੇਸ਼,** [ਸੰ. ਨਰੇਸ਼] ਪੁ. ਰਾਜਾ, ਬਾਦਸ਼ਾਹ:
"ਓਸ ਵਕਤ ਸਾਰੇ ਭਾਰਤ ਖੰਡ ਉਤੇ,
ਹਰੀਚੰਦ ਸਿਰਤਾਜ ਨਰੇਸ਼ ਲੋਕੋ"
(ਰਾਜਾ ਹਰੀਚੰਦ-ਦੌਲਤ ਰਾਮ)

**ਨਰੇਂਦ੍ਰ,** [ਸੰ. ਨਰੇਨ੍ਦ੍ਰ] ਪੁ.
੧. ਰਾਜਾ;
੨. ਕੁਬੇਰ ਦੇਵਤਾ (ਕਾ.)

**ਨਰੇਲ,** [ਸੰ. ਨਾਰਿਕੇਲ] ਪੁ. ਹਰਾ ਖੋਪਾ, ਗਰੀ, ਜੁੱਟ, ਗੁੱਟ


ਨਰੇਲ

–ਨਰੇਲ ਦੀ ਜਤ, ਇ. ਖੋਪਰੇ ਦਾ ਉਪਰਲਾ ਰੇਸ਼ਾ ਜਿਸ ਦੇ ਰੱਸੇ ਤੇ ਵਾਣ ਬਣਦੇ ਹਨ (ਜਟਕੀ)

**ਨਰੇਲਾ,** [ਨਰੇਲ+ਆ] ਪੁ.

੧. ਨਰੇਲ ਦਾ ਖ਼ਾਲੀ ਛਿਲਕਾ;

੨. ਨਰੇਲ ਦੇ ਛਿਲਕੇ ਦਾ ਹੁੱਕਾ (ਬਿ.)



**ਨਰੇਲਾ**

**ਨਰੇੜਾ,** ਪੁ. ਵੇਖੋ ਨਰੇਲਾ (ਲੁ. ਕੋ.)

**ਨਰੈਣ,** [ਸੰ. नारायण] ਪੁ.

੧. ਸ੍ਰੀ ਵਿਸ਼ਣੂ ਭਗਵਾਨ:

੨. ਪਰਮਾਤਮਾ, ਪਰਮੇਸ਼ਰ (ਬਿ.)

–ਨਰੈਣ ਜਾਣੇ, ਅਖੌ.

ਜਦੋਂ ਕਿਸੇ ਗੱਲ ਦੇ ਉੱਤਰ ਵਿਚ ਆਪਣੀ ਅਗਿਆਨਤਾ ਪ੍ਰਗਟ ਕਰਨੀ ਹੋਵੇ, ਤਾਂ ਕਹਿੰਦੇ ਹਨ (ਮ. ਸਿੰ.)

–ਸਤਿ ਨਰੈਣ, ਪੁ. ਉਹ ਈਸ਼ਵਰ ਪਰਮਾਤਮਾ ਜੋ ਕੇਵਲ ਸਤਿ ਹੈ (ਮ. ਸਿੰ.)

–ਕੀੜੀ ਦੇ ਘਰ ਨਰੈਣ, ਅਖੌ.

ਜਦੋਂ ਕੋਈ ਅਮੀਰ ਜਾਂ ਉੱਚ ਪਦਵੀ ਵਾਲਾ ਕਿਸੇ ਗ਼ਰੀਬ ਦੇ ਘਰ ਆ ਜਾਵੇ, ਤਾਂ ਕਹਿੰਦੇ ਹਨ

**ਨਰੈਣੀ,** [ਨਰੈਣ+ਈ]

ਵਿ. ਨਰੈਣ ਦਾ, ਨਰੈਣ ਸਬੰਧੀ

ਪੁ. ੧. ਨਰਾਇਣ ਦਾ ਭਗਤ;

੨. ਉਹ ਮਨੁੱਖ ਜੋ ਨਰਾਇਣ ਤੇ ਵਿਸ਼ਵਾਸ਼ ਰਖਦਾ ਹੋਵੇ (ਬਿ.)

–ਨਰੈਣੀ ਬਲ, ਪੁ. ਹਿੰਦੂਆਂ ਵਿਚ ਮਰਨ ਪਿਛੋਂ ਸਤਾਰ੍ਹਵੇਂ ਦਿਨ ਕੀਤੀ ਗਈ ਇਕ ਰਸਮ (ਮ. ਸਿੰ.)

**ਨਰੋਆ,** [ਸੰ. निरोग+ਆ] ਵਿ.

੧. ਜਿਸ ਨੂੰ ਰੋਗ ਨਹੀਂ, ਰਾਜ਼ੀ ਬਾਜ਼ੀ, ਅਰੋਗ;

੨. ਸਿਹਤਮੰਦ, ਰਿਸ਼ਟ ਪੁਸ਼ਟ, ਤਕੜਾ

–ਨਰੋਆਪਣ, ਪੁ. ਸਿਹਤਮੰਦੀ, ਅਰੋਗਤਾ

–ਨਵਾਂ ਨਰੋਆ, ਵਿ. ਬਿਲਕੁਲ ਠੀਕ ਠਾਕ

**ਨਰੋਇਆ,** [ਨਰੋਆ] ਵਿ.

੧. ਜਿਸ ਨੂੰ ਕੋਈ ਰੋਗ ਨਹੀਂ, ਰਾਜ਼ੀਬਾਜ਼ੀ, ਅਰੋਗ;

੨. ਸਿਹਤਮੰਦ, ਰਿਸ਼ਟਪੁਸ਼ਟ, ਤਕੜਾ

–ਨਰੋਇਆਪਣ, ਪੁ. ਸਿਹਤਮੰਦੀ, ਅਰੋਗਤਾ

–ਨਵਾਂ ਨਰੋਇਆ, ਵਿ. ਬਿਲਕੁਲ ਠੀਕ ਠਾਕ

**ਨਰੋਸ,** [ਨਰ+ਸੰ. स्व=ਧਨ] ਪੁ.

ਆਦਮੀ ਦਾ ਧਨ :

"ਕਬੀਰ ਨਿਰਗੁਣ ਨਾਮ ਨਰੋਸੁ"

(ਗਉ. ਕਬੀਰ)

**ਨਰੋਤਮ,** [ਸੰ. नरोत्तम] ਪੁ.

੧. ਉਤਮ ਮਨੁੱਖ

੨. ਕਰਤਾਰ, ਪਾਰਬ੍ਰਹਮ (ਕਾ.)

**ਨਰੋਪ,** (ਮੁਲ.) ਪੁ. ਪਹਿਲੇ ਸਾਲ ਦੀ ਫ਼ਸਲ (ਮ. ਸਿੰ.)

–ਮਿਰਿਚ ਨਰੋਪ, ਇ. ਮਿਰਚ ਦੀ ਪਹਿਲੇ ਸਾਲ ਦੀ ਫ਼ਸਲ (ਮ. ਸਿੰ.)

**ਨਰੋਲ,** ਵਿ. ਵੇਖੋ ਨਿਰੋਲ (ਬਿ.)

**ਨਲ[1],** [ਸੰ. नल] ਪੁ.

੧. ਦੰਦ ਖੰਡ ਜਾਂ ਹੱਡੀ ਦਾ ਵੱਡਾ ਠੱਪਾ;

੨. ਲੋਹੇ ਜਾਂ ਬਾਂਸ ਦੀ ਨਲੀ ਜਿਸ ਰਾਹੀਂ ਪਾਣੀ ਇਕ ਥਾਂ ਤੋਂ ਦੂਜੀ ਥਾਂ ਵਗ ਕੇ ਜਾਂਦਾ ਹੈ;

੩. ਪਤਾਲੂ, ਅੰਡਕੋਸ਼;

੪. ਪਤਾਲੂਆਂ ਦੀ ਨਾੜੀ;

੫. ਪਤਾਲੂਆਂ ਦੀ ਸੋਜ (ਮ. ਸਿੰ.);

੬. ਚੱਡਾ (ਜਟਕੀ)

–ਨਲ ਵਿਚ ਪਾਣੀ, ਪੁ. ਇਕ ਬੀਮਾਰੀ ਜਿਸ ਵਿਚ ਪਤਾਲੂਆਂ ਵਿਚ ਪਾਣੀ ਭਰ ਜਾਂਦਾ ਹੈ (ਮ. ਸਿੰ.)

–ਪਾਣੀ ਦਾ ਨਲ, ਪੁ. ਨਲਕਾ

**ਨਲ[2],** ਪੁ. ਨਿਸ਼ਧ ਦੇਸ਼ ਦਾ ਇਕ ਪ੍ਰਸਿਧ ਰਾਜਾ ਜੋ ਦਮਯੰਤੀ ਦਾ ਪਤੀ ਸੀ

(ਰਾਜਾ ਨਲ ਅਤੇ ਰਾਣੀ ਦਮਯੰਤੀ–ਵਿ. ਸਿੰ. ਤਾਰ)

**ਨਲ[3],** ਪੁ. ਰਾਮ ਚੰਦ੍ਰ ਜੀ ਦੀ ਫ਼ੌਜ ਦਾ ਇਕ ਜਰਨੈਲ ਜਿਸ ਨੇ ਸਮੁੰਦਰ ਤੇ ਪੁਲ ਬਣਾਇਆ ਸੀ (ਕਾ.)

**ਨਲਏਰ,** ਪੁ. ਵੇਖੋ ਨਰੇਲ

"ਰਬੜ ਤੋਂ ਬਿਨਾਂ ਇਥੇ ਨਲਏਰ, ਚਾਵਲ, ਤੇਲ ਦੀਆਂ ਫ਼ਸਲਾਂ, ਸਬਜ਼ੀਆਂ ਤੇ ਫਲ ਹੁੰਦੇ ਹਨ"

(ਬ੍ਰਿਜ ਭੂਮੀ ਤੇ ਮਲਾਇਆ ਦੀ ਯਾਤਰਾ–ਹੀਰਾ ਸਿੰਘ ਦਰਦ)

**ਨਲਕਾ**, [ਸੰ. ਜਲਕ+ਆ] ਪੁ.
੧. ਉਹ ਮਸ਼ੀਨ ਜਿਸ ਨੂੰ ਹੱਥ ਨਾਲ ਗੇੜ ਕੇ ਜ਼ਮੀਨ ਵਿਚੋਂ ਪਾਣੀ ਬਾਹਰ ਕੱਢਿਆ ਜਾਂਦਾ ਹੈ, ਪੰਪ;
੨. ਸਰਕਾਰੀ ਟੂਟੀ ਜਿਸ ਵਿਚ ਆਪਣੇ ਆਪ ਨਿਯਤ ਸਮੇਂ ਤੇ ਪਾਣੀ ਆਉਂਦਾ ਹੈ;
੩. ਟੀਨ ਦਾ ਲੰਮਾ ਤੇ ਗੋਲ ਡੱਬਾ ਜਿਸ ਵਿਚ ਅਸ਼ਟਾਮ ਤੇ ਹੋਰ ਜ਼ਰੂਰੀ ਕਾਗ਼ਜ਼ਾਂ ਨੂੰ ਸਾਂਭ ਕੇ ਰਖਿਆ ਜਾਂਦਾ ਹੈ



ਨਲਕਾ

–ਨਲਕਾ ਆਉਣਾ, ਮੁਹਾ. ਸਰਕਾਰੀ ਨਲਕੇ ਦੇ ਪਾਣੀ ਦਾ ਸ਼ੁਰੂ ਹੋ ਜਾਣਾ
–ਨਲਕਾ ਗੇੜਨਾ, ਮੁਹਾ. ਪੰਪ ਵਿਚੋਂ ਪਾਣੀ ਕੱਢਣਾ,
–ਨਲਕਾ ਚਲਿਆ ਜਾਣਾ, ਮੁਹਾ. ਸਰਕਾਰੀ ਨਲਕੇ ਦੇ ਪਾਣੀ ਦਾ ਬੰਦ ਹੋ ਜਾਣਾ
–ਨਲਕਾ ਛੱਡਣਾ, ਕ੍ਰਿ. ਸਮਾ. ਨਲਕੇ ਚੋਂ ਪਾਣੀ ਵਗਣ ਲਈ ਖੋਲ੍ਹਣਾ

**ਨਲਕੀ**[1], [ਨਲਕ (੧)+ਈ] ਇ.
੧. ਮਸ਼ੀਨੀ ਧਾਗਾ ਜੋ ਗੱਤੇ ਦੀ ਬਣੀ ਹੋਈ ਨਲੀ ਤੇ ਵਲ੍ਹੇਟਿਆ ਹੁੰਦਾ ਹੈ
੨. ਥੋਥੀ ਹੱਡੀ (ਕਾ.)
੩. ਧਾਤ, ਰਬੜ ਜਾਂ ਬਾਂਸ ਆਦਿ ਦੀ ਨਲੀ
੪. ਟੀਨ ਦੀ ਬਣੀ ਹੋਈ ਗੋਲ ਤੇ ਲੰਮੀ ਡੱਬੀ
੫. ਪੀਕ ਦਾ ਹੇਠਲਾ ਹਿੱਸਾ

**ਨਲਕੀ**[2], ਇ.
੧. ਕਾਹੀ, ਕਿਲਕ (ਬਿ.);
੨. ਤੋਤਾ ਫਾਹੁਣ ਦਾ ਇਕ ਜੰਤਰ ਜੋ ਬਾਂਸ ਦੀ ਨਾਲੀ ਤੋਂ ਬਣਦਾ ਹੈ:
"ਬਾਂਧਿਓ ਜਿਉ ਨਲਿਨੀ ਭ੍ਰਮਿ ਸੂਆ (ਬਾਵਨ)

**ਨਲਨੀ**, [ਸੰ. ਨਲਿਨੀ] ਇ. ਕਮਲਨੀ :
"ਨਲਨੀ ਤੋਂ ਤੋਤਾ ਨਹੀਂ ਉਡਦਾ,
ਮਾਰੀ ਮੱਤ ਸਿਆਣੇ ਦੀ"
(ਪੂਰਨ ਭਗਤ-ਕਾਲੀ ਦਾਸ)

**ਨਲਯੇਰ**, ਪੁ. ਵੇਖੋ ਨਲਏਰ
"ਨਲਯੇਰ ਲੈ ਕੇ ਦਰਯਾਈ ਪਾਈਂ
ਪਾਣੀ ਵਿਚ ਸਘਾਇ"
(ਦਾਰੂਸ਼ਿਫ਼ਾ)

**ਨਲਵਾਉਣਾ**, [ਨੌਲਣਾ] ਕ੍ਰਿ. ਪ੍ਰੇ. ਨੌਲਣ ਦੇਣਾ, ਗਾਲ੍ਹਾਂ ਕਢਵਾਉਣਾ (ਬਿ.)

**ਨਲਾ**[1], [∠ਨਾਲਾ=ਨਦੀ] ਪੁ.
੧. ਛੋਟੀ ਨਦੀ
੨. ਨੱਕ ਵਿਚੋਂ ਵਗਦਾ ਹੋਇਆ ਪਤਲਾ ਮਾਦਾ (ਬਿ.)

**ਨਲਾ**[2], [ਸੰ. ਜਲ+ਆ] ਪੁ.
੧. ਨੜੇ ਦੀ ਪੋਰੀ ਜਿਸ ਉਤੇ ਚਰਖ਼ੇ ਨਾਲ ਤਾਣਾ ਤਣਨ ਲਈ ਸੂਤਰ ਵਲ੍ਹੇਟਦੇ ਹਨ, ਨੜਾ
੨. ਬਾਂਸ ਦੀ ਉਹ ਨਲਕੀ ਜਿਸ ਨਾਲ ਪਸ਼ੂਆਂ ਨੂੰ ਤੇਲ ਲੱਸੀ ਆਦਿ ਪਿਲਾਉਂਦੇ ਹਨ
੩. ਕਿਲਕ (ਸ਼ਾਹਪੁਰੀ)



ਨਲਾ

**ਨੱਲਾ**, [ਨਲ+ਆ] ਪੁ. ਚੱਡਾ (ਜਟਕੀ)
–ਨੱਲਾ ਮਾਰਣ, ਮੁਹਾ. ਨਹੁੰਦਰਾਂ ਮਾਰਨਾ, ਪੰਜਾ ਮਾਰਨਾ (ਜਟਕੀ)

**ਨਲ੍ਹਾ**, [ਨਲਾ] ਪੁ. ੧. ਪਾਣੀ ਦਾ ਵਹਾ, ਨਾਲਾ;
੨. ਵੱਡੀ ਨਲੀ (ਪੁਆ. ਕੋ.)

**ਨਲਾਇਕ**, ਵਿ. ਵੇਖੋ ਨਾਲਾਇਕ (ਬਿ.)

**ਨਲਾਇਕੀ**, ਇ. ਵੇਖੋ ਨਾਲਾਇਕੀ

**ਨਲਾਨ**, (ਪੋਠੋ.) [ਨਲਾ ਤੋਂ] ਕ੍ਰਿ. ਵਿ. ਪਹਾੜ ਦੀ ਵਾਦੀ ਵਿਚ (ਮ. ਸਿੰ.)
–ਨਲਾਨ ਬੱਸੇ ਗਰਾਂ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪਿੰਡ ਉਹੋ ਹੀ ਚੰਗਾ ਹੈ ਜਿਹੜਾ ਕਿਸੇ ਪਹਾੜ ਦੀ ਵਾਦੀ ਵਿਚ ਹੋਵੇ, ਤਾਂ ਕਹਿੰਦੇ ਹਨ (ਮ. ਸਿੰ.)

**ਨਲਾਰੀ**, ਪੁ. ਵੇਖੋ ਲਲਾਰੀ (ਬਿ.)

**ਨਲੀ**[1], [ਨਲ<ਨਾਲਾ=ਨਦੀ+ਈ] ਇ.
੧. ਛੋਟਾ ਨਾਲਾ;
੨. ਨੱਕ ਵਿਚੋਂ ਵਗਦਾ ਹੋਇਆ ਪਤਲਾ ਮਾਦਾ

–ਨਲੀ ਚੋਰ, ਪੁ. ਵੇਖੋ ਨਲੀ ਚੋਚੋ

–ਨਲੀ ਚੋਚੋ, ਪੁ. ਉਹ ਬਾਲ ਜਿਸ ਦੀ ਨਲੀ ਹਰ ਵਕਤ ਵਗਦੀ ਹੋਵੇ

**ਨਲੀ²**, [ਨਲ² (੧)+ਈ] ਇ.

੧. ਨੜੇ ਜਾਂ ਬਾਂਸ ਦੀ ਉਹ ਛੋਟੀ ਜਿਹੀ ਮੱਟੀ ਜਿਸ ਦੇ ਉਤੇ ਜੁਲਾਹੇ ਤਾਣੇ ਦਾ ਧਾਗਾ ਵਲ੍ਹੇਟਦੇ ਹਨ,ਨੜਾ;

੨. ਧਾਤ, ਰਬੜ, ਕਚ ਆਦਿ ਦੀ ਨਲਕੀ;

੩. ਬੰਦੂਕ ਦੀ ਨਾਲੀ;

੪. ਪਿੰਨੀ ਦੀ ਅੰਦਰਲੀ ਹੱਡੀ, ਸੁਕੜੰਜ;

੫. ਪੀਕ ਦਾ ਹੇਠਲਾ ਹਿੱਸਾ;

੬. ਇਕ ਤਰ੍ਹਾਂ ਦੀ ਆਤਿਸ਼ਬਾਜ਼ੀ ਜੋ ਨੜੇ ਦੀ ਪੋਰੀ ਵਿਚ ਬਰੂਦ ਭਰ ਕੇ ਬਣਾਈ ਜਾਂਦੀ ਹੈ, ਮੱਟੀ

–ਨਲੀਆਂ ਵਟਣੀਆਂ, ਮੁਹਾ.
ਨੜੇ ਉਪਰ ਚਰਖੇ ਨਾਲ ਸੂਤਰ ਵਲ੍ਹੇਟਣਾ

–ਨਲੀ ਦਾ ਠੱਪਾ, ਪੁ. ਲੋਹੇ ਦਾ ਇਕ ਸੰਦ ਜਿਸ ਵਿਚ ਟੀਨ ਦੀਆਂ ਨਲੀਆਂ ਬਣਾਈਆਂ ਜਾਂਦੀਆਂ ਹਨ

–ਨਲੀਦਾਰ, ਵਿ. ਨਲਕੀ ਵਾਂਗੂੰ (ਖੋਖਲਾ)

**ਨੱਲੀ¹**, [ਨਲੀ¹] ਇ. ਕਿਆਰਾ (ਬਿ.)

–ਨੱਲੀਆਂ ਸੁੱਕਣਾ, ਮੁਹਾ. ਨੁਕਸਾਨ ਹੋਣਾ

**ਨੱਲੀ²**, [ਨਲੀ²] ਇ. ਨੜੇ ਜਾਂ ਬਾਂਸ ਦੀ ਉਹ ਛੋਟੀ ਜਿਹੀ ਮਟੀ ਜਿਸ ਦੇ ਉਤੇ ਜੁਲਾਹੇ ਤਾਣੇ ਦਾ ਧਾਗਾ ਵਲ੍ਹੇਟਦੇ ਹਨ(ਸ਼ਾਹਪੁਰੀ)

**ਨਲੀਂ**, (ਮੁਲ.) [ਨਲੀ¹] ਇ. ਚੰਗੀ ਉਪਜਾਊ ਧਰਤੀ ਜੋ ਨਾਲੇ ਦੇ ਨਾਲ ਨਾਲ ਹੋਵੇ
(ਮ. ਸਿੰ.)

**ਨਲੀਆਂ**, ਇ. ਰਕਮ ਵਿਚੋਂ ਬੇਈਮਾਨੀ ਨਾਲ ਰਖੇ ਕੁਝ ਪੈਸੇ
(ਪੁਆ. ਕੋ.)

–ਨਲੀਆਂ ਕਰਨਾ, ਮੁਹਾ. ਕਿਸੇ ਪਰਾਈ ਰਕਮ ਵਿਚੋਂ ਪੈਸੇ ਵੱਢਣਾ (ਪੁਆ. ਕੋ.)

**ਨਲੀਏਰ**, [ਸੰ. ਨਾਰਿਕੇਲ] ਪੁ. ਖੋਪਾ, ਨਰੇਲ

**ਨਲੂ**, [ਨਲ=ਨੜ+ਉ] ਪੁ.
ਇਕ ਪੌਦਾ ਜਿਹੜਾ ਪੰਜਾਬ ਦੇ ਮੈਦਾਨਾਂ ਵਿਚ ਆਮ ਹੁੰਦਾ ਹੈ, ਇਸ ਦੇ ਪੱਤੇ ਬਤੌਰ ਮੱਟਾਂ ਦੇ ਵਰਤੇ ਜਾਂਦੇ ਹਨ ਅਤੇ ਤਣੇ ਦੀਆਂ ਹੁੱਕੇ ਦੀ ਨੜੀਆਂ, ਚਿੱਕਾਂ ਪੱਛੀਆਂ ਆਦਿ ਬਣਦੀਆਂ ਹਨ (ਮ. ਸਿੰ.)

**ਨਲੂਆ¹**, ਪੁ. ੧. ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਪ੍ਰਸਿਧ ਜਰਨੈਲ ਸਰਦਾਰ ਹਰੀ ਸਿੰਘ ਜੀ ਦੀ ਉਪਾਧੀ;

੨. ਅਰੋੜਿਆਂ ਦੀ ਇਕ ਜ਼ਾਤ

**ਨਲੂਆ²**, [ਨਲ=ਨਲਕਾ+ਊਆ] ਪੁ.
(ਪਹਾੜਾਂ ਵਿਚ) ਬਚਿਆਂ ਨੂੰ ਸੁਆਉਣ ਜਾਂ ਠੰਢ ਪਾਉਣ ਲਈ ਸਿਰ ਵਿਚ ਪਾਈ ਪਾਣੀ ਦੀ ਧਾਰ (ਲੁ. ਕੋ.)

**ਨਲੇਰ**, ਪੁ. ਵੇਖੋ ਨਰੇਲ (ਬਿ.)

**ਨਲੇਰਾ**, ਪੁ. ਵੇਖੋ ਨਰੇਲਾ (ਬਿ.)

**ਨਲੇਰੀ**, [ਨਲੇਰ+ਈ] ਇ.

੧. ਛੋਟਾ ਖੋਪਾ;

੨. ਖੋਪੇ ਦੇ ਉਪਰ ਦੀ ਛਿੱਲ ਦਾ ਟੁਕੜਾ (ਬਿ.)

**ਨਲੈਕ**, ਵਿ. ਵੇਖੋ ਨਾਲਾਇਕ (ਬਿ.)

**ਨਲੈਕੀ**, ਇ. ਵੇਖੋ ਨਲਾਇਕੀ

**ਨਵ¹**, [ਸੰ. ਨਵ; ਟ.ਕ. ਫ਼ਾ. ਨੌ: نو ] ਵਿ.
ਨਵਾਂ, ਨਵੀਨ (ਕਾ.)

–ਨਵ ਉਤਪਤ, ਵਿ. ਨਵਾਂ ਪੈਦਾ ਹੋਇਆ :
"ਜਦ ਕਿ ਆਸਤਕ ਵਿਚ ਨਵ-ਉਤਪਤ ਪੌਰਾਣਕ ਧਰਮ ਨੂੰ ਲੈ ਸਕਦੇ ਹਾਂ" (ਪੰਜਾਬੀ ਦੁਨੀਆਂ)

–ਨਵਹਾਣ, ਪੁ. ਨੌਜਵਾਨ :
"ਨਵਹਾਣਿ ਨਵ ਧਨ ਸਬਦਿ ਜਾਗਿ"
(ਬਿਲਾ. ਛੰਤ ਮ: ੧)

–ਨਵ ਜੀਵਨ, ਪੁ. ਨਵਾਂ ਜੀਵਨ, ਨਵੀਂ ਜ਼ਿੰਦਗੀ

–ਨਵ ਜੋਬਨਾ, ਵਿ. ਨੌਜੁਆਨ ਸੁੰਦਰੀ :
"ਨਵ-ਜੋਬਨਾਂ ਦੇ ਹਸਨਾਂ......ਨੂੰ ਹੀ, ਜੀਵਨ ਦਾ ਉਦੇਸ਼ ਸਮਝੀ ਬੈਠਾ ਸੀ"
(ਭਰਾ ਭਰਾਵਾਂ ਦੇ-ਸਵਿੰਦਰ ਸਿੰਘ ਉੱਪਲ)

–ਨਵਤਣ, ਵਿ. ਨਵਾਂ, ਨਵੀਨ (ਬਿ.)

–ਨਵਤਨ, ਵਿ. ਨਵਾਂ, ਨਵੀਨ :
"ਕਈ ਕੋਟਿ ਨਵਤਨ ਨਾਮ ਧਿਆਵਹਿ"
(ਸੁਖਮਨੀ)

੨. ਜਵਾਨ,ਬੁੱਢਾ ਨਾ ਹੋਣ ਵਾਲਾ :
"ਗੁਣ ਨਿਧਾਨ ਨਵਤਨ ਸਦਾ" (ਸ੍ਰੀ ਮ: ੪)

–ਨਵ-ਤਰਨਾਪਾ, ਪੁ. ਨਵੀਂ ਜੁਆਨੀ :
"ਸ਼ਾਇਦ ਪੰਜਾਬੀ ਕਹਾਣੀ ਦੀ ਬਾਲੜੀ ਨਵਜੋਬਨ, ਨਵਰੂਪ ਤੇ ਨਵਤਰਨਾਪਾ ਪ੍ਰਾਪਤ ਕਰ ਲਵੇ"
(ਪੰਜਾਬੀ ਦੁਨੀਆਂ–ਅਕਤੂਬਰ ੧੯੬੦)

–ਨਵਤਾਮੀਰ, ਇ. ਨਵੀਂ ਉਸਾਰੀ :
"ਮਾਨਵ ਅਜ ਮਨੁੱਖਤਾ ਦੀ ਨਵ-ਤਾਮੀਰ ਵਿਚ ਹੈ"
(ਪੰਜਾਬੀ ਦੁਨੀਆਂ)

–ਨਵ-ਨਰਮਾਨ, ਪੁ. ਨਵੀਂ ਉਸਾਰੀ, ਨਵੀਂ ਬਣਤਰ :
"ਇਸ ਤੋਂ ਬਿਨਾਂ ਨਵ-ਨਰਮਾਨ ਦੇ ਆਸ਼ੇ ਨਾਲ ਵੀ ਕਈ ਇਕਾਂਗੀ ਲਿਖੇ ਗਏ ਹਨ"
(ਪੰਜਾਬੀ ਦੁਨੀਆਂ-ਮਾਰਚ ੬੨)

–ਨਵ-ਯੁਗ, ਪੁ. ਨਵਾਂ ਜ਼ਮਾਨਾ

–ਨਵ ਯੁਵਕ, ਪੁ. ਨੌਜਵਾਨ ਜਵਾਨ

–ਨਵਯੁਵਤੀ, ਇ. ਨੌਜਵਾਨ ਲੜਕੀ ਜਾਂ ਇਸਤਰੀ

–ਨਵ-ਯੋਬਨਾ, ਇ. ਵੇਖੋ ਨਵਜੋਬਨਾ :
"ਇਸ ਨਵਯੋਬਨਾ ਪਾਸ ਤਾਂ ਕੇਵਲ ਜਵਾਨੀ ਹੀ ਜਵਾਨੀ ਹੈ" (ਤੀਜਾ ਪਹਿਰ, ਸੇਖੋਂ)

–ਨਵਯੋਵਨਾ, ਇ. ਵੇਖੋ ਨਵ ਜੋਬਨਾ:
"ਉਹ ਬੇ-ਸਮਝ ਨਵਯੋਵਨਾ ਨਹੀਂ ਸੀ"
(ਨਰਕਾਂ ਦੇ ਦੇਵਤੇ–ਸੁਜਾਨ ਸਿੰਘ)

–ਨਵਰੰਗ, ਵਿ. ਨਵੇਂ ਰੰਗ ਵਾਲਾ, ਨੌਜਵਾਨ :
"ਨਵਰੰਗ ਲਾਲੁ ਸੇਜ ਰਾਵਣ ਆਇਆ"
(ਸੂਹੀ ਮ: ੫)

–ਨਵਰੰਗੜੀਆਂ, ਵਿ. ਨਵੇਂ ਰੰਗ ਵਾਲਾ, ਨਵੀਨ ਖੇਡ ਖੇਡਣ ਵਾਲਾ :
"ਹਰਿ ਹਰਿ ਨਵ-ਰੰਗੜੀਆ"
(ਵਡ. ਮ: ੪ ਘੋੜੀਆਂ)

–ਨਵ-ਵਿਆਹਿਆ, ਵਿ.
ਸਜ-ਵਿਆਹਿਆ, ਨਵਾਂ ਨਵਾਂ ਵਿਆਹਿਆ ਹੋਇਆ

**ਨਵ²**, [ਸੰ. नवन्] ਵਿ. ਨੌਂ, ੯

–ਨਵਖੰਡ, ਪੁ.
੧. ਪ੍ਰਿਥਵੀ ਦੇ ਨੌਂ ਭਾਗ :
"ਨਵਾ ਖੰਡਾਂ ਵਿਚ ਜਾਣੀਐ" (ਜਪੁ.)
੨. ਸ਼ਰੀਰ ਦੇ ਨੌਂ ਜੋੜ :
"ਸਾਰ ਸੂਤ ਨਵ ਖੰਡ" (ਗਉ. ਕਬੀਰ)

–ਨਵ ਗ੍ਰਹਿ, ਪੁ. ਜੋਤਿਸ਼ ਅਨੁਸਾਰ ਨੌਂ ਗ੍ਰਹਿ, ਜੋ ਇਹ ਹਨ :
ਸੂਰਜ, ਚੰਦ੍ਰਮਾਂ, ਮੰਗਲ, ਬੁਧ, ਬ੍ਰਿਹਸਪਤੀ, ਸ਼ੁਕਰ, ਸ਼ਨੀ, ਰਾਹੂ ਤੇ ਕੇਤੂ
"ਨਵ ਗ੍ਰਿਹਿ ਕੋਇ ਠਾਂਢੇ ਦਰਬਾਰ"
(ਭੈਰ. ਅ. ਕਬੀਰ)

–ਨਵ ਘਰ, ਪੁ. ਸ਼ਰੀਰ ਦੇ ਨੌਂ ਦੁਵਾਰ:
"ਨਵਘਰ ਥਾਪਿ ਮਹਲ ਘਰ ਊਚਉ"
(ਤੁਖਾ. ਬਾਰਾ ਮਾਂਹ)

–ਨਵ ਛਿਅ ਖਟ, ਪੁ. ਭਾਵ ਨੌਂ ਵਿਆਕਰਣ, ਛੀ ਸ਼ਾਸਤਰ ਤੇ ਵੇਦ ਦੇ ਛੀ ਅੰਗ :
"ਨਵ ਛਿਅਖਟ" (ਵਾਰ ਸਾਰ ਮ: ੧)

–ਨਵਨਾਥ, ਪੁ. ਯੋਗੀਆਂ ਦੇ ਨੌਂ ਪ੍ਰਧਾਨ ਜੋਗੀ :
"ਗੁਣ ਗਾਵਹਿ ਨਵ ਨਾਥ" (ਸਵੈ. ਮ: ੧ ਕੇ)

–ਨਵ ਨਿਧੀ, ਇ. ਨੌਂ ਨਿਧਾਂ :
"ਨਵ ਨਿਧਿ ਨਾਮ ਨਿਧਾਨ"(ਕਾਨ. ਮ: ੫)

–ਨਵਰਸ, ਪੁ. ਕਾਵਿ ਸਾਸ਼ਤਰ ਦੇ ਨੌਂ ਰਸ
ਸ਼ਿੰਗਾਰ, ਹਾਸ, ਕਰੁਣ, ਰੌਦ੍ਰ, ਵੀਰ, ਭਿਆਨਕ ਵੀਭਤਸ, ਅਦਭੁਤ ਤੇ ਸ਼ਾਂਤ

–ਨਵੀਂ ਰੂੰ ਤੇ ਤੇਰ੍ਹੀਂ ਕਪਾਹ, ਅਖੌ.
ਜਦੋਂ ਘਟੀਆ ਚੀਜ਼ ਮਹਿੰਗੀ ਤੇ ਕੀਮਤੀ ਚੀਜ਼ ਸਸਤੀ ਹੋਵੇ, ਉਦੋਂ ਕਹਿੰਦੇ ਹਨ

–ਨਵੇਂ, ਵਿ. ਨੌਂ, ਨੌਂਹੀ,
"ਨਵੇਂ ਛਿਦ੍ਰ ਅਪਵੀਤ"
(ਗਉ. ਥਿਤੀ ਮ: ੫)

–ਨਵੇਸੋਤ, ਪੁ. ਨੌਂ ਚਸ਼ਮੇਂ, ਸ਼ਰੀਰ ਦੇ ਨੌਂ ਦਵਾਰ :
"ਨਵੇ ਸੋਤਿ ਸਭਿ ਢਿੱਲਾ"
(ਵਾਰ ਗਉ. ਮ:੪)

–ਨਵੇ ਛਿਦ੍ਰ, ਪੁ. ਵੇਖੋ ਨੌਂ ਦੁਵਾਰ
"ਨਉਮੀ ਨਵੇ ਛਿਦ੍ਰ ਅਪਵੀਤ"
(ਗਉ. ਥਿਤੀ ਮ: ੪)

–ਨਵੇਤ, ਵਿ. ਨੌਂ :
"ਨਵੇਤ ਦੁਆਰੰ ਭੀਤ ਰਹਿਤੰ"
(ਸਹਸ. ਮ: ੫)

**ਨਵੱਤੀ**, [ਸੰ. नवत्व] ਇ. ਨਵਾਂਪਣ, ਨਵੀਨਤਾ
"ਰੰਗ ਬਿਰੰਗ ਨਵੱਤੀ"
(ਭਾ. ਗੁ.)

**ਨਵਧਾ**, [ਸੰ. नवधा] ਕ੍ਰਿ. ਵਿ. ਨੌਂ ਪ੍ਰਕਾਰ ਨਾਲ

–ਨਵਧਾ ਭਗਤੀ, ਇ.
ਨੌਂ ਤਰ੍ਹਾਂ ਨਾਲ ਕੀਤੀ ਜਾਣ ਵਾਲੀ ਭਗਤੀ ਅਰਥਾਤ ਸ੍ਰਵਣ, ਕੀਰਤਨ, ਸਿਮਰਣ, ਪਾਦਸੇਵਨ, ਅਰਚਨ, ਵੰਦਨ, ਮਿਤ੍ਰਭਾਵ, ਦਾਸਨ ਅਤੇ ਆਤਮ ਨਿਵੇਦਨ

**ਨਵੰਬਰ**, [ਅੰਗ. November] ਪੁ.
ਅੰਗਰੇਜ਼ੀ ਸਾਲ ਦਾ ਯਾਰ੍ਹਵਾਂ ਮਹੀਨਾ

**ਨਵਰਨੀ**, [ਨ=ਨਵ+ਵਰ∠ਵਰਨਾ+ਨੀ] ਇ.
ਨਵੀਂ ਵਿਆਹੀ ਹੋਈ ਕੁੜੀ (ਬਿ.)

**ਨਵਲ**, ਵਿ. ੧. ਨਵਾਂ, ਨਵੀਨ;
੨. ਸੁੰਦਰ :
"ਨਵਲ ਨਵਰਤਨ ਨਾਹੁ ਬਾਲਾ"
(ਬਿਲਾ. ਛੰਤ ਮ: ੫)

–ਨਵਲ ਨਵੇਲ, ਵਿ. ਨਵਾਂ, ਬਿਲਕੁਲ ਨਵਾਂ :
"ਨਿਤ ਨਿਤ ਨਵਲ ਨਵੇਲ ਗੁਰਮੁਖ ਭੇਜਿਆ"
(ਭਾ. ਗੁ.)

–ਨਵਲ ਨਵੇਲਾ, ਵਿ. ਨਵਾਂ ਨਵੇਲਾ, ਬਿਲਕੁਲ ਨਵਾਂ :
"ਨਵਲ ਨਵੇਲੀਆਂ ਸਖੀ ਸਹੇਲੀਆਂ ਨੂੰ,
ਸਤਿਸੰਗਤ ਵਿਖੇ ਰਹਾਇ ਸਿਝਾਇਕੈ
ਜੋ ਜੋ ਗੁਰਮੁਖ ਜਨ ਨਾਮ ਕਮਾਈਆਂ
ਕਰਾਉਂਦੇ ਹਨ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਵਲਦ,** [ਨ+ਵਲਦ∠ਅਰ. ਵਲਦ ولد ]ਵਿ.
ਬੇ-ਔਲਾਦਾ, ਔਂਤਰਾ (ਪੰਜਾਬੀ ਪੰਜਾਬੀ ਕੋਸ਼)

**ਨਵਲਾਉਣਾ,** ਕ੍ਰਿ. ਸਕ. ਵੇਖੋ ਨੁਲ੍ਹਾਉਣਾ :
"ਗੁਰ ਅੰਮ੍ਰਿਤ ਸਰਿ ਨਵਲਾਇਆ"
(ਸੂਹੀ ਮ: ੪)

**ਨਵੜੀ,** (ਮੁਲ.) [ਨੜੀ] ਇ. ਧਾਗੇ ਦੀ ਨਲਕੀ (ਮ. ਸਿੰ.)

**ਨਵਾਂ,** [ਸੰ. ਨਵ+ਆਂ] ਵਿ.
੧. ਜਿਸ ਦੀ ਅਜੇ ਤਕ ਵਰਤੋਂ ਨਾ ਕੀਤੀ ਗਈ ਹੋਵੇ, ਨਵੀਨ, ਅਜਕਲ ਦਾ;
੨. ਤਾਜ਼ਾ, ਸਜਰਾ;
੩. ਅਜੀਬ, ਨਿਰਾਲਾ, ਅਣੋਖਾ;
੪. ਨਵਾਕਢ, ਅਣਜਾਣ

–ਨਵਾਂ ਉਸ਼ਕਲ ਜਾਗ ਪੈਣਾ,
–ਨਵਾਂ ਉਸ਼ਟੰਡ ਜਾਗ ਪੈਣਾ,
–ਨਵਾਂ ਉਛੇਲ ਕੁਦ ਪੈਣਾ, } ਮੁਹਾ.
ਕਿਸੇ ਨਵੀਂ ਗਲ ਜਾਂ ਚੀਜ਼ ਦਾ ਸ਼ੌਕ ਜਾਗ ਪੈਣਾ, ਮਨ ਵਿਚ ਕੋਈ ਨਵਾਂ ਚਾ ਆ ਜਾਣਾ

–ਨਵਾਂ ਕਰਨਾ, ਕ੍ਰਿ. ਸਮਾ.
੧. ਮਿਆਦ ਪੁੱਗੇ ਲਸੰਸ ਆਦਿ ਨੂੰ ਮੁੜ ਨਵਾਂ ਕਰਾਉਣਾ;
੨. ਕਿਸੇ ਫਲ ਜਾਂ ਸਬਜ਼ੀ ਆਦਿ ਨੂੰ ਮੌਸਮ ਅਨੁਸਾਰ ਪਹਿਲੀ ਵਾਰ ਖਾਣਾ

–ਨਵਾਂ ਸੰਸਾਰ, ਪੁ. ਨਵੇਂ ਰੰਗ, ਨਵੇਂ ਹਾਲਾਤ, ਨਵੇਂ ਮਨੁਖ

–ਨਵਾਂ ਸ਼ਗੂਫ਼ਾ ਛੱਡਣਾ, ਮੁਹਾ. ਝਗੜੇ ਦੀ ਗੱਲ ਕਰਨਾ, ਸ਼ਰਾਰਤ ਦੀ ਗੱਲ ਕਰਨਾ

–ਨਵਾਂ ਗੁੱਲ ਖਿੜਾਉਣਾ, ਮੁਹਾ. ਕੋਈ ਨਵੀਂ ਸ਼ਰਾਰਤ ਕਰਨਾ, ਨਵਾਂ ਵੰਨ ਚਾੜ੍ਹਨਾ :
"ਕੋਈ ਨਵਾਂ ਗੁੱਲ ਖਿੜਾ ਦੇਂਦੀ,
ਤੇਰੀ ਅੱਜ ਦੀ ਸੰਗ ਤੇ ਲੱਜ ਅੜੀਏ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

–ਨਵਾਂ ਵੰਨ ਚਾੜ੍ਹਨਾ, ਮੁਹਾ. ਕੋਈ ਨਵੀਂ ਸ਼ਰਾਰਤ ਕਰਨਾ, ਨਵਾਂ ਗੁਲ ਖਿੜਾਉਣਾ

–ਨਵਾਂ ਜਨਮ, ਪੁ. ਨਵੀਂ ਜ਼ਿੰਦਗੀ, ਪੁਨਰ ਜਨਮ

–ਨਵਾਂ ਜਨਮ ਹੋਣਾ, ਪੁ. ਬੜੀ ਮੁਸ਼ਕਲ ਨਾਲ ਬਚਣਾ, ਮਰਦੇ ਮਰਦੇ ਬਚਣਾ

–ਨਵਾਂ ਜ਼ਮਾਨਾ, ਪੁ. ਵਰਤਮਾਨ ਸਮਾਂ, ਅਜੋਕਾ ਸਮਾਂ

–ਨਵਾਂ ਨਕੋਰ, ਵਿ. ਬਿਲਕੁਲ ਨਵਾਂ, ਅਣਲੱਗ

–ਨਵਾਂ ਨਰੋਆ, ਪੁ. ਵੇਖੋ ਨਵਾਂ ਨਰੋਇਆ

–ਨਵਾਂ ਨਰੋਇਆ, ਵਿ. ਰਾਜ਼ੀ ਬਾਜ਼ੀ, ਚੰਗਾ ਭਲਾ, ਤੰਦਰੁਸਤ, ਸਿਹਤਮੰਦ

–ਨਵਾਂ-ਨਵਾਂ, ਵਿ. ਸਜਰਾ, ਹੁਣੇ ਦਾ, ਅਜਕਲ ਦਾ
ਕ੍ਰਿ. ਵਿ. ਹੁਣੇ ਹੁਣੇ ਹੀ

–ਨਵਾਂ ਨਵੇਲਾ, ਵਿ. ਨਵਾਂ, ਬਿਲਕੁਲ ਨਵਾਂ

–ਨਵਾਂ ਨਿਰੋਆ, ਵਿ. ਵੇਖੋ ਨਵਾਂ ਨਰੋਇਆ :
"ਹਰਿ ਗੋਬਿੰਦ ਨਵਾਂ ਨਿਰੋਆ"
(ਸੋਰ ਮ: ੫)

–ਨਵਾਂ ਨੌਂ ਦਿਨ
ਪੁਰਾਣਾ ਸੌ ਦਿਨ, } ਅਖੌ.
ਜਦੋਂ ਕਿਸੇ ਨਵੀਂ ਚੀਜ਼ ਦੇ ਮੁਕਾਬਲੇ ਵਿਚ ਪੁਰਾਣੀ ਚੀਜ਼ ਦੀ ਮਹਤਤਾ ਦਰਸਾਣੀ ਹੋਵੇ, ਤਾਂ ਕਹਿੰਦੇ ਹਨ

–ਨਵਾਂ-ਪਣ, ਪੁ. ੧. ਨਵੀਨਤਾ;
੨. ਤਾਜ਼ਗੀ, ਸਜਰਾਪਣ

–ਨਵਾਂ ਪਹਾਰੂ, ਪੁ. ਅਲ੍ਹੜ ਬੰਦਾ

–ਨਵਾਂ ਪੋਰ, ਪੁ. ਨਵੀਂ ਪਨੀਰੀ, ਨਵੀਂ ਪੀੜ੍ਹੀ

–ਨਵਾਂ ਮੁਰਗਾ ਫਾਹ ਲੈਣਾ, ਮੁਹਾ.
ਕਿਸੇ ਅਲ੍ਹੜ ਬੰਦੇ ਨੂੰ ਆਪਣੇ ਜਾਲ ਵਿਚ ਫਸਾ ਲੈਣਾ

–ਨਵਾਂ ਮੂੰਹ, ਪੁ. ਅਲ੍ਹੜ ਆਦਮੀ

–ਨਵਾਂ ਰਾਹ ਕੱਢਣਾ, ਮੁਹਾ. ਨਵੀਂ ਲੀਹ ਪਾਉਣਾ

–ਨਵਾਂ ਰਾਹ ਪਾਉਣਾ, ਮੁਹਾ.
ਨਵੀਆਂ ਲੀਹਾਂ ਕਾਇਮ ਕਰਨਾ :
"ਰੋਮਾਂਟਿਕ ਕਵਿਤਾ ਆਪਣਾ ਨਵਾਂ ਰਾਹ
ਪਾਉਂਦੀ ਰਹਿੰਦੀ ਹੈ"
(ਪੰਜਾਬੀ ਦੁਨੀਆਂ-ਮਾਰਚ ੧੯੬੨)

–ਨਵਾਂ ਰਾਗ ਛੇੜਨਾ, ਮੁਹਾ.
ਨਵਾਂ ਝਗੜਾ ਸ਼ੁਰੂ ਕਰਨਾ, ਨਵੇਂ ਸਿਰਿਓਂ ਲੜਾਈ ਦੀ ਗੱਲ ਕਰਨਾ

–ਨਵਾਂ ਲਹੂ ਰਗਾਂ ਵਿਚ ਆਉਣਾ, ਮੁਹਾ.
ਜੋਸ਼ ਭਰ ਜਾਣਾ, ਨਵੇਂ ਸਿਰਿਉਂ ਉਤਸ਼ਾਹ ਜਾਗਣਾ

–ਨਵਾਂ ਵੱਟ ਸੱਲਣਾ, ਮੁਹਾ.
੧. ਨਵੀਂ ਗੱਲ ਕਰਨੀ;
੨. ਨਵੀਂ ਭਾਜੀ ਪਾਉਣਾ (ਪੋਠੋ. ਕੋ.)

–ਨਵਿਓਂ ਸਿਰਿਓਂ ਜਨਮ ਹੋਣਾ, } ਮੁਹਾ.
–ਨਵੇਂ ਸਿਰੇ ਜਨਮ ਹੋਣਾ,

ਮਰਦੇ ਮਰਦੇ ਬਚ ਜਾਣਾ, ਨਵਾਂ ਜਨਮ ਹੋਣਾ

–ਨਵੀਂ ਸ਼ਰ੍ਹਾ ਪਾਉਣਾ, ਮੁਹਾ.
ਨਵੀਂ ਰੀਤ ਚਲਾਉਣਾ, ਨਵੀਂ ਭਾਜੀ ਪਾਉਣਾ:
"ਕਿਸੇ ਨਹੀਂ ਇਹ ਰਸਮ ਕਬੂਲੀ
ਸ਼ਰ੍ਹਾ ਨਵੀਂ ਤੂੰ ਪਾਵੇਂ" (ਸੈ.ਫ.)

–ਨਵੀਂ ਹੋਣਾ, ਮੁਹਾ. ਨਵੇਂ ਦੁੱਧ ਹੋਣਾ

–ਨਵੀਂ ਗਲ ਨੌਂ ਦਿਹਾੜੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਨਵੀਂ ਵਾਪਰੀ ਘਟਨਾ ਦੀ ਚਰਚਾ ਕੁੱਝ ਦਿਨ ਹੀ ਰਹਿੰਦੀ ਹੈ, ਤਾਂ ਕਹਿੰਦੇ ਹਨ

–ਨਵੀਂ ਘੋੜੀ ਦੰਦ ਵਿਖਾਏ, ਅਖੌ.
ਜਦੋਂ ਕਿਸੇ ਨਵੇਂ ਆਦਮੀ ਨੂੰ ਆਪਣੇ ਗੁਣਾਂ ਦਾ ਪ੍ਰਗਟਾਵਾ ਕਰਨ ਲਈ ਕਿਹਾ ਜਾਏ ਤਾਂ ਕਹਿੰਦੇ ਹਨ

–ਨਵੀਂ ਜਵਾਨੀ, ਇ. ਚੜ੍ਹਦੀ ਜਵਾਨੀ, ਉਠਦੀ ਜਵਾਨੀ ਫੁਟਦੀ ਜਵਾਨੀ (ਮ. ਸਿੰ.)

–ਨਵੀਂ ਜੋਤ ਜਗਾਉਣਾ, ਮੁਹਾ.
ਨਵੇਂ ਰਾਹ ਉਲੀਕਣਾ,
ਨਵੀਆਂ ਕੀਮਤਾਂ ਕਾਇਮ ਕਰਨਾ

–ਨਵੀਂ ਦੁਨੀਆਂ ਵੇਖਣਾ, ਮੁਹਾ.
ਨਵੀਆਂ ਨਵੀਆਂ ਗੱਲਾਂ ਨਾਲ ਵਾਹ ਪਾਉਣਾ

–ਨਵੀਂ ਨਕੋਰ, ਵਿ. ਬਿਲਕੁਲ ਨਵੀਂ, ਅਣਲੱਗ

–ਨਵੀਂ ਨਵੇਲੀ, ਵਿ. ਇ.
ਥੋੜ੍ਹੇ ਦਿਨਾਂ ਦੀ ਵਿਆਹੀ ਹੋਈ,ਸੱਜ ਵਿਆਹੀ

–ਨਵੀਂ ਨੈਣ ਵੰਝ ਦਾ ਨਹੇਰਨਾ, ਅਖੌ.
ਜਦੋਂ ਕਾਰੀਗਰ ਵੀ ਕੋਝਾ ਹੋਵੇ ਅਤੇ ਉਸ ਦੇ ਸੰਦ ਵੀ ਕੋਝੇ ਹੋਣ, ਤਾਂ ਕਹਿੰਦੇ ਹਨ

–ਨਵੀਂ ਨੌਂ ਦਿਹਾੜੇ } ਅਖੌ.
ਤੇ ਪੁਰਾਣੀ ਸੌ ਦਿਹਾੜੇ,

ਵੇਖੋ ਨਵਾਂ ਨੌ ਦਿਨ, ਪੁਰਾਣਾ ਸੌ ਦਿਨ

–ਨਵੀਂ ਪੌਦ, ਇ. ਨਵੀਂ ਪਨੀਰੀ, ਨਵੀਂ ਪੀੜ੍ਹੀ

–ਨਵੀਂ ਫ਼ਕੀਰੀ ਤੇ ਦੁਪਹਿਰੇ ਧੂਆਂ, ਅਖੌ.
ਜਦੋਂ ਕੋਈ ਆਦਮੀ ਕਿਸੇ ਚੀਜ਼ ਲਈ ਨਵੇਂ ਸ਼ੌਕ ਹੋਣ ਕਾਰਨ ਉਸ ਨੂੰ ਮੁੜ ਮੁੜ ਕਰੇ, ਤਾਂ ਕਹਿੰਦੇ ਹਨ

–ਨਵੀਂ ਮੁਰਗੀ ਫਸਾਉਣਾ, ਮੁਹਾ.
ਨਵੇਂ ਆਦਮੀ ਨੂੰ ਆਪਣੇ ਲਾਭ ਲਈ ਜਾਲ ਵਿਚ ਫਸਾਉਣਾ

–ਨਵੀਂ ਰੂਹ ਫੂਕਣਾ, ਮੁਹਾ.
ਜੀਵਨ ਜਾਂ ਕਿਸੇ ਲਹਿਰ ਵਿਚ ਨਵੇਂ ਸਿਰੇ ਤੋਂ ਉਤਸ਼ਾਹ ਪੈਦਾ ਕਰਨਾ

–ਨਵੀਂ ਰੋਸ਼ਨੀ, ਇ. ਨਵਾਂ ਸਭਿਆਚਾਰ, ਨਵੀਂ ਤਹਿਜ਼ੀਬ

–ਨਵੀਂ ਲੀਹ ਪਾਉਣਾ, ਮੁਹਾ. ਨਵੀਂ ਰੀਤ ਕੱਢਣਾ

–ਨਵੇਂ ਸੱਥਰੇ, ਕ੍ਰਿ. ਵਿ. ਨਵੇਂ ਸਿਰਿਉਂ (ਪੋਠੋ. ਕੋ.)

–ਨਵੇਂ ਸਿਰਿਓਂ, ਕ੍ਰਿ. ਵਿ. ਮੁਢ ਤੋਂ, ਫਿਰ ਮੁਢੋਂ, ਮੁੜ ਕੇ

–ਨਵੇਂ ਸਿਰੇ, ਕ੍ਰਿ. ਵਿ. ਮੁਢ ਤੋਂ, ਫਿਰ ਮੁਢੋਂ, ਮੁੜ ਕੇ

–ਨਵੇਂ ਸਿਰੇ ਜਨਮ ਹੋਣਾ, ਮੁਹਾ. ਮਰਦੇ ਮਰਦੇ ਬੱਚਣਾ (ਬਿ.)

–ਨਵੇਂ ਸਿਰੋਂ, ਕ੍ਰਿ. ਵਿ. ਵੇਖੋ ਨਵੇਂ ਸਿਰਿਓਂ

–ਨਵੇਂ ਸੂਰਜ, ਕ੍ਰਿ. ਵਿ. ਹਰ ਰੋਜ਼, ਰੋਜ਼ਾਨਾ
"ਨਿਤ ਜੀਵਾ ਸ਼ੀਂਹ ਬੇਲੇ ਵਿਚ ਬੋਕਦਾ ਏ,
ਰੋਜ਼ ਨਵੇਂ ਸੂਰਜ ਖਾ ਫੁੱਟ ਕੇ ਜੀ"
(ਰਾਜਾ ਭਰਥਰੀ–ਕਾਲੀ ਦਾਸ)

–ਨਵੇਂ ਜ਼ਮਾਨੇ ਦੀ ਹਵਾ ਲੱਗਣੀ, ਮੁਹਾ.
ਵਰਤਮਾਨ ਸਮੇਂ ਦਾ ਅਸਰ ਕਬੂਲਣਾ

–ਨਵੇਂ ਦੁਧ ਹੋਣਾ, ਮੁਹਾ. ਮੱਝ ਗਾਂ ਦਾ ਗੱਭਣ ਹੋਣਾ

–ਨਵੇਂ ਦੁਧ ਕਰਾਉਣਾ, ਮੁਹਾ. ਮੱਝ ਗਾਂ ਨੂੰ ਗੱਭਣ ਕਰਾਉਣਾ

–ਨਵੇਂ ਮਥਰੇ, ਕ੍ਰਿ. ਵਿ. ਨਵੇਂ ਸਿਰਿਉਂ (ਪੋਠੋ. ਕੋ.)

–ਨਿਤ ਨਵੀਂ ਗੱਲ ਕਰਨਾ, ਮੁਹਾ. ਹਮੇਸ਼ਾਂ ਅਨੋਖੀ ਗੱਲ ਕਰਨਾ

–ਨਿਤ ਨਵੇਂ ਸੂਰਜ, ਕ੍ਰਿ. ਵਿ. ਹਰ ਰੋਜ਼, ਰੋਜ਼ਾਨਾ

**ਨੁਵਾਉਣਾ**, ਕ੍ਰਿ. ਪ੍ਰੇ. ਵੇਖੋ ਨੁਹਾਉਣਾ

**ਨਵਾਅ,** [ਅਰ. ਅਨਵਾਅ਼ انواع
ਅਰ. ਨੂਅ਼ نوع ਦਾ ਬਹੁ ਵਚਨ] ਇ.
ਕਿਸਮ, ਪ੍ਰਕਾਰ:
"ਮੂਸੇ ਤਾਈਂ ਖੁਲਾਂਵਦੀ ਖਾਣਾ ਹਰ ਨਵਾਅ,
ਤਰਫ਼ ਅਮਾਮ ਹੁਸੈਨ ਦੇ ਫ਼ਜਰੇ ਕਰੇ ਵਿਦਾਅ"
(ਜੰਗ ਹਾਮਿਦ)

**ਨਵਾਸ,** ਪੁ. ਵੇਖੋ ਨਿਵਾਸ

**ਨਵਾਹ,** [ਅਰ. ਨਵਾਹੀ نواح
ਅਰ. ਨਾਹੀਅਤ ناحیہ ਦਾ ਬਹੁਵਚਨ] ਪੁ.
ਨੇੜੇ ਤੇੜੇ ਦਾ ਇਲਾਕਾ, ਆਸ ਪਾਸ ਦਾ ਇਲਾਕਾ
(ਯੂਸਫ਼ ਜ਼ੁਲੈਖਾਂ)

–ਗਿਰਦੇ ਨਵਾਹ, ਪੁ. ਆਸ ਪਾਸ ਦਾ ਇਲਾਕਾ

**ਨਵਾਹੀ[1],** [ਅਰ. ਨਵਾਹੀ نواہی

ਨਾਹੀਅਤ ناحیت ਦਾ ਬਹੁਵਚਨ ] ਪੁ.
ਆਸ ਪਾਸ ਦਾ ਇਲਾਕਾ, ਨੇੜੇ ਤੇੜੇ ਦਾ ਇਲਾਕਾ :
"ਪਾਂਧੀ ਰਾਹ ਮੁਸਾਫ਼ਰ ਕੋਈ ਆਵੇ ਏਸ ਨਵਾਹੀ"
(ਸਸੀ ਪੁੰਨੂੰ-ਹਾਸ਼ਮ)

**ਨਵਾਹੀ[2],** [ਅਰ. ਨਵਾਹੀ نواہی ਅਰ. ਨਹੀ

نہی ਦਾ ਬਹੁਵਚਨ] ਪੁ.
ਮਨ੍ਹਾ ਕੀਤੀਆਂ ਹੋਈਆਂ ਚੀਜ਼ਾਂ ਜਾਂ ਗੱਲਾਂ :
"ਹੋਵੇ ਤਾਬਿਆਦਾਰ ਨਬੀ ਦੇ ਮੰਨੇ ਅਮਰ ਨਵਾਹੀ"

**ਨਵਾਕਫ਼,** ਵਿ. ਵੇਖੋ ਨਾਵਾਕਫ਼

**ਨਵਾਕਫ਼ੀ,** ਵਿ. ਵੇਖੋ ਨਵਾਕਫ਼ੀਅਤ

**ਨਵਾਕਫ਼ੀਅਤ,** ਇ. ਜਾਣ ਪਛਾਣ ਨਾ ਹੋਣ ਦਾ ਭਾਵ

**ਨਵਾਕਬ,** ਵਿ. ਵੇਖੋ ਨਵਾਕਫ਼

**ਨਵਾਕਬੀ,** ਇ. ਵੇਖੋ ਨਵਾਕਫ਼ੀ

**ਨਵਾਜ਼,** [ਫ਼ਾ. ਨਵਾਜ਼ نواز ∠ਨਵਾਖ਼ਤਨ

نواختن =ਵਡਿਆਉਣਾ] ਪਛੇ.
ਇਕ ਪਛੇਤਰ ਜਿਸ ਦੀ ਵਰਤੋਂ ਸ਼ਬਦ ਨਾਲ ਲੱਗ ਕੇ
ਮਿਹਰਬਾਨੀ ਕਰਨ ਵਾਲੇ ਅਰਥਾਂ ਵਿਚ ਹੁੰਦੀ ਹੈ
ਜਿਵੇਂ ਗ਼ਰੀਬਨਵਾਜ਼, ਬੰਦਾਨਵਾਜ਼

**ਨਵਾਜ਼ਸ਼,** [ਫ਼ਾ. ਨਵਾਜ਼ਿਸ਼ نوازش ] ਇ.
ਕਿਰਪਾ, ਮਿਹਰਬਾਨੀ :
"ਕੁਲ ਅਮੀਰ ਵਜ਼ੀਰਾਂ ਕਾਰਨ ਬਹੁਤ ਨਵਾਜ਼ਸ਼ ਆਈ"
(ਗੁਲ. ਯੂਸ.)

**ਨਵਾਜ਼ਣਾ,** ਕ੍ਰਿ. ਸਕ. ਵੇਖੋ ਨਿਵਾਜਣਾ :
"ਉਸ ਨੂੰ ਰਬ ਨਵਾਜ਼ੀ ਪਿਰਥਮੀ ਨਿਉਂ ਨਿਉਂ ਕਰੇ ਸਲਾਮ"
(ਪੰਜਾਬ ਦੇ ਹੀਰੇ)

**ਨਵਾਜਬ,** ਵਿ. ਵੇਖੋ ਨਾਵਾਜਬ

**ਨਵਾਜਬੀ,** [ਨਵਾਜਬ+ਈ] ਵਿ. ਅਯੋਗ, ਅਨੁਚਿਤ, ਬੇਮੌਕਾ

**ਨਵਾਜ਼ਿਸ਼,** [ਫ਼ਾ. ਨਵਾਜ਼ਿਸ਼ نوازش ] ਇ.
ਮਿਹਰਬਾਨੀ, ਕਿਰਪਾ :
"ਤੈਨੂੰ ਅੱਜ ਨਵਾਜ਼ਿਸ਼ ਹੋਸੀ, ਸ਼ਾਹ ਪਿਆਰ ਕਰੇਸੀ"
(ਯੂਸਫ਼ ਜ਼ੁਲੈਖਾ)

–ਨਵਾਜ਼ਿਸ਼ਨਾਮਾ, ਪੁ. ਚਿੱਠੀ, ਪੱਤਰ

**ਨਵਾਨ,** ਇ. ਵੇਖੋ ਨਿਵਾਣ

**ਨਵਾਫ਼ਲ,** [ਅਰ. ਨਵਾਫ਼ਿਲ نوافل ਨਾਫ਼ਿਲਤ

نافلت ਦਾ ਬਹੁਵਚਨ] ਪੁ.
ਉਹ ਨਮਾਜ਼ਾਂ ਜਿਹੜੀਆ ਮਿਥੀਆਂ ਨਮਾਜ਼ਾਂ ਤੋਂ ਵਾਧੂ
ਪੜ੍ਹੀਆਂ ਜਾਣ :
"ਉਥੇ ਪੰਜ ਨਮਾਜ਼ ਨਵਾਫ਼ਲ ਪੜ੍ਹੀ ਹਸੂਲ ਅਨਾਮੀ"
( ਸੈਫ਼.)

**ਨਵਾਬ,** [ਅਰ. نواب ∠ਅਰ. ਨੌਬ

نوب =ਦੂਜੇ ਦੀ ਜਗ੍ਹਾ ਕੰਮ ਕਰਨਾ] ਪੁ.
੧. ਕਿਸੇ ਸ਼ਹਿਰ ਜਾਂ ਇਲਾਕੇ ਦਾ ਹਾਕਮ, ਸਰਦਾਰ,
ਸੂਬੇਦਾਰ, ਨਾਜ਼ਮ;
੨. ਮੁਸਲਮਾਨਾਂ ਲਈ ਅੰਗਰੇਜ਼ਾਂ ਵਲੋਂ ਦਿਤਾ ਗਿਆ
ਸਭ ਤੋਂ ਵਡਾ ਖ਼ਿਤਾਬ;
੩. ਠਾਠਬਾਠ ਨਾਲ ਰਹਿਣ ਵਾਲਾ ਆਦਮੀ;
੪. ਫ਼ਜ਼ੂਲ ਖ਼ਰਚ ਕਰਨ ਵਾਲਾ ਆਦਮੀ

–ਨਵਾਬਜ਼ਾਦਾ, ਪੁ.
੧. ਨਵਾਬ ਦਾ ਪੁੱਤਰ;
੨. ਅਮੀਰ ਪਿਉ ਦਾ ਪੁੱਤਰ;
੩. ਬੇਹਦ ਸ਼ੌਕੀਨ ਆਦਮੀ,
ਠਾਠਬਾਠ ਨਾਲ ਰਹਿਣ ਵਾਲਾ ਆਦਮੀ

–ਨਵਾਬਜ਼ਾਦੀ, ਇ.
੧. ਨਵਾਬ ਦੀ ਧੀ;
੨. ਅਮੀਰ ਪਿਉ ਦੀ ਧੀ;
੩. ਬਹੁਤ ਸ਼ੌਕੀਨ ਇਸਤਰੀ

–ਨਵਾਬ ਬਣਨਾ, ਮੁਹਾ.
੧. ਨਵਾਬ ਦਾ ਖ਼ਿਤਾਬ ਮਿਲਣਾ;
੨. ਘਮੰਡੀ ਹੋ ਜਾਣਾ,
ਆਪਣੇ ਸਮਾਨ ਕਿਸੇ ਨੂੰ ਨਾ ਸਮਝਣਾ

**ਨਵਾਬਣੀ,** [ਨਵਾਬ+ਣੀ] ਇ.
ਸ਼ਾਨ ਸ਼ੌਕਤ ਨਾਲ ਰਹਿਣ ਵਾਲੀ ਇਸਤਰੀ

**ਨਵਾਬੀ,** [ਨਵਾਬ+ਈ]
ਵਿ. ਨਵਾਬ ਦਾ, ਨਵਾਬ ਸਬੰਧੀ
ਇ. ੧. ਨਵਾਬ ਦੀ ਪਦਵੀ;
੨. ਨਵਾਬਾਂ ਵਰਗਾ ਰਹਿਣ ਸਹਿਣ,
ਬਹੁਤ ਜ਼ਿਆਦਾ ਅਮੀਰੀ

–ਨਵਾਬੀ ਕਰਨਾ, ਕ੍ਰਿ. ਸਮਾ. ਠਾਠ ਨਾਲ ਰਹਿਣਾ, ਖੁਲ੍ਹਾ ਖ਼ਰਚ ਕਰਨਾ

–ਨਵਾਬੀ ਵਿਖਾਉਣਾ, ਮੁਹਾ. ਆਕੜ ਦੱਸਣਾ

**ਨਵਾਰ,** [ਫ਼ਾ. ਨਵਾਰ نوار =ਫੀਤਾ, ਪੱਟੀ] ਇ. ਸੂਤਰ ਦੀ ਵੁਣੀ ਹੋਈ ਚੌੜੀ ਪੱਟੀ ਜਿਸ ਨਾਲ ਪਲੰਘ ਆਦਿ ਵੁਣਦੇ ਹਨ

**ਨਵਾਰਾ,** [ਨਵਾੜਾ] ਪੁ. ਉਹ ਥਾਂ ਜਿਥੇ ਡੰਗਰਾਂ ਨੂੰ ਚਰਾਉਣ ਲਈ ਲਿਜਾਣ ਤੋਂ ਪਹਿਲਾਂ ਇਕਠੇ ਕੀਤਾ ਜਾਂਦਾ ਹੈ, ਨਵਾੜਾ (ਜਟਕੀ)

**ਨਵਾਰੀ,** [ਨਵਾਰ+ਈ] ਵਿ. ਨਵਾਰ ਨਾਲ ਵੁਣਿਆ ਹੋਇਆ

**ਨਵਾਲਾ,** [ਫ਼ਾ. ਨਿਵਾਲਾ نوالہ ਅਰ. ਨਵਾਲਤ نوالة √ਅਰ. ਨੌਲ نول =ਫੜਨਾ] ਪੁ. ਗਰਾਹੀ, ਬੁਰਕੀ, ਲੁਕਮਾ

–ਨਵਾਲੇ ਪਿਆਲੇ ਦਾ ਯਾਰ, ਪੁ.

੧. ਖਾਣ ਪੀਣ ਦਾ ਮਿਤਰ

੨. ਇਕਠਿਆਂ ਸ਼ਰਾਬ ਤੇ ਖਾਣਾ ਖਾਣ ਵਾਲਾ ਦੋਸਤ (ਕਾ.)

**ਨਵਾੜਾ,** ਪੁ. ਉਹ ਥਾਂ ਜਿਥੇ ਡੰਗਰਾਂ ਨੂੰ ਚਰਾਉਣ ਲਈ ਲਿਜਾਣ ਤੋਂ ਪਹਿਲਾਂ ਇਕਠੇ ਕੀਤਾ ਜਾਂਦਾ ਹੈ, ਨਵਾਰਾ (ਜਟਕੀ)

**ਨਵਿਆਉਣ,** [ਨਵ[1]+ਇਆਉਣ] ਪੁ. ਮਿਆਦ ਪੁਗਣ ਤੇ ਲਸੰਸ ਆਦਿ ਨੂੰ ਨਵਾਂ ਕਰਨ ਦਾ ਭਾਵ

**ਨਵਿਆਉਣਾ,** [ਨਵਿਆਉਣ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਮਿਆਦ ਪੁੱਗਣ ਤੇ ਲਸੰਸ ਆਦਿ ਨੂੰ ਨਵਾਂ ਕਰਾਉਣਾ, ਤਜਦੀਦ ਕਰਾਉਣਾ

**ਨਵਿਆਈ,** ਇ. ਨਵਾਂਪਣ, ਨਵੀਨਤਾ

**ਨਵਿਸ਼ਤ,** [ਫ਼ਾ. ਨਵਿਸ਼ਤ نوشت <ਫ਼ਾ ਨਵਿਸ਼ਤਨ نوشتن =ਲਿਖਣਾ] ਇ. ੧. ਲਿਖਤ, ਤਹਿਰੀਰ

੨. ਲੇਖ, ਭਾਗ ਦਾ ਲੇਖ

**ਨਵਿਸਤਾ,** ਪੁ. ਵੇਖੋ ਨਵਿਸ਼ਤਾ (ਮ. ਸਿੰ.)

**ਨਵਿਸ਼ਤਾ,** [ਫ਼ਾ. ਨਵਿਸ਼ਤਾ نوشتہ ∠ਫ਼ਾ. ਨਵਿਸ਼ਤਨ نوشتن =ਲਿਖਣਾ] ਇ. ੧. ਲਿਖਤ, ਤਹਿਰੀਰ; ੨. ਕਿਸਮਤ, ਭਾਗ

**ਨਵਿੱਝਾ,** [ਨ+ਵਿੱਝ<ਬੱਝਣਾ+ਆ] ਵਿ. ਬੇਫ਼ਿਕਰਾ, ਨਿਸ਼ਚਿੰਤ

–ਨਵਿੱਝਾਪਣ, ਪੁ. ਚੈਨ, ਸ਼ਾਂਤੀ

**ਨਵਿੱਤ,** ਪੁ. ਵੇਖੋ ਨਮਿੱਤ

"ਨਵਿਤ ਭ੍ਰਮਿਓ ਬਹੁਤ ਭਾਤੀ"
(ਮਾਰੂ ਮ: ੫)

**ਨਵਿਰਤ,** [ਸੰ. ਨਿਵ੍ਰਤ] ਵਿ.

੧. ਹਟਾਇਆ ਹੋਇਆ, ਦੂਰ ਕੀਤਾ ਹੋਇਆ

੨. ਛੁਟਕਾਰਾ ਪ੍ਰਾਪਤ ਕੀਤਾ ਹੋਇਆ, ਮੁਕਤ (ਬਿ.)

–ਨਵਿਰਤ ਹੋਣਾ, ਕ੍ਰਿ. ਸਮਾ. ਦੂਰ ਹੋਣਾ, ਮਿਟ ਜਾਣਾ :

"ਪਿਛਲਾ ਦੁਖ ਨਾ ਅਜੇ ਨਵਿਰਤ ਹੋਯਾ
ਹੁਣ ਹੋਰ ਨਾ ਖ਼ੂਨ ਗੁਜ਼ਾਰ ਰਾਜਾ"
(ਰੂਪ ਬਸੰਤ–ਦੌਲਤ ਰਾਮ)

–ਨਵਿਰਤ ਕਰਨਾ, ਕ੍ਰਿ. ਸਮਾ. ਦੂਰ ਕਰਨਾ, ਮਿਟਾ ਦਣਾ

**ਨਵਿਰਤੀ,** [ਸੰ. ਨਿਵ੍ਰਿੱਤਿ] ਇ.

੧. ਦੂਰ ਹੋਣ ਦਾ ਭਾਵ

੨. ਛੁਟਕਾਰਾ, ਮੁਕਤੀ (ਬਿ.)

**ਨਵੀਸ,** [ਫ਼ਾ. ਨਵੀਸ نویس <ਫ਼ਾ. ਨਵਿਸ਼ਤਨ نوشتن =ਲਿਖਣਾ] ਪਛੇ. ਇਕ ਪਿਛੇਤਰ ਜੋ ਲਿਖਣ ਵਾਲਾ ਦੇ ਅਰਥਾਂ ਵਿਚ ਪ੍ਰਯੋਗ ਕੀਤਾ ਜਾਂਦਾ ਹੈ ਜਿਵੇਂ ਅਰਜ਼ੀ ਨਵੀਸ, ਅਖ਼ਬਾਰ ਨਵੀਸ

**ਨਵੀਸਦਾ,** [ਫ਼ਾ. ਨਵੀਸਿੰਦਾ نویسنده ] ਪੁ. ਲਿਖਣ ਵਾਲਾ, ਮੁਨਸ਼ੀ

"ਨਵੀਸਿੰਦੇ ਈ ਖ਼ਤੁ ਕਰਾਇਆ"

**ਨਵੀਸੀ,** [ਫ਼ਾ. ਨਵੀਸੀ<ਫ਼ਾ. ਨਵਿਸ਼ਤਨ نوشتن =ਲਿਖਣਾ] ਪਛੇ. ਇਕ ਪਛੇਤਰ ਜੋ ਲਿਖਣ ਦਾ ਭਾਵ ਅਰਥ ਦਿੰਦਾ ਹੈ ਜਿਵੇਂ ਅਰਜ਼ੀ ਨਵੀਸੀ, ਅਖ਼ਬਾਰ ਨਵੀਸੀ, ਲਕਲ ਨਵੀਸੀ

**ਨਵੀਨ,** [ਸੰ. ਨਵੀਨ] ਵਿ.

੧. ਨਵਾਂ, ਸੱਜਰਾ, ਨਵੇਂ ਢੰਗ ਦਾ

੨. ਤਾਜ਼ਾ, ਸੱਜਰਾ

**ਨਵੀਂਨ,** ਵਿ. ਵੇਖੋ ਨਵੀਨ (ਬਿ.)

**ਨਵੀਨਗੀ,** [ਨਵੀਨ+ਗੀ] ਇ. ਨਵਾਂਪਣ, ਨਵੀਨਤਾ
(ਸਾਹਿੱਤ ਦਰਸ਼ਨ)

**ਨਵੀਨਤਾ,** [ਸੰ. ਨਵੀਨਤਾ] ਇ.
ਨਵਾਂ ਹੋਣ ਦਾ ਭਾਵ, ਨਵਾਂਪਣ

**ਨੱਵੇ,** ਵਿ. ਅੱਸੀ ਅਤੇ ਦਸ, ਦਸ ਘਟ ਸੌ (ਬਿ.)

**ਨਵੇਕਲਤ,** [ਨਵੇਕਲ (१)+ਤ] ਪੁ. ਨਵੇਕਲਾਪਣ (L)

**ਨਵੇਕਲਾ,** [ਨਵ=ਨਵਾਂ+ਏਕਲਾ=ਇਕੱਲਾ] ਵਿ.
ਅਲੱਗ, ਇਕੱਲਾ, ਵੱਖਰਾ, ਕਲਮੁਕੱਲਾ

–ਨਵੇਕਲਾਪਣ, ਪੁ. ਇਕੱਲਾਪਣ, ਇਕੱਲਵਾਂਝਾ

–ਨਵੇਕਲੇ, ਕ੍ਰਿ. ਵਿ. ਇਕ ਪਾਸੇ, ਇਕੱਲਵਾਂਝੇ

**ਨਵੇਦਨ,** ਪੁ. ਵੇਖੋ ਨਿਵੇਦਨ

**ਨੱਵੇਂਨੇਸ਼,** ਵਿ. ਭਰ ਜਵਾਨ (ਉਠ) ਜਿਸ ਦੀ ਉਮਰ ਅੱਠ ਸਾਲ ਹੋ ਗਈ ਹੋਵੇ (ਸ਼ਾਹਪੁਰੀ)

**ਨਵੇਰਾ,** [ਸੰ. ਨਵ=ਨਵਾਂ+ਏਰਾ] ਵਿ. ਨਵਾਂ, ਬਿਲਕੁਲ ਨਵਾਂ

**ਨਵੇਲ,** ਵਿ. ਵੇਖੋ ਨਵੇਲਾ :
"ਨਾਨਕ ਮੁੰਧ ਨਵੇਲ ਸੁੰਦਰਿ"
(ਬਿਲਾ. ਛੰਤ ਮ: ੧)

**ਨਵੇਲੜਾ,** ਵਿ. ਪੁ. ਵੇਖੋ ਨਵੇਲਾ

**ਨਵੇਲੜੀ,** ਵਿ. ਇ. ਵੇਖੋ ਨਵੇਲੀ
"ਮੁੰਧ ਨਵੇਲੜੀਆ ਗੋਇਲਿ ਆਈ"
(ਬਿਲਾ. ਛੰਤ ਮ: ੧)

**ਨਵੇਲਾ,** [ਨਵ∠ਸੰ. ਨਵ=ਨਵਾਂ+ਏਲਾ]
ਵਿ. ਨਵਾਂ, ਨਵੀਨ
ਪੁ. ਲਾੜਾ (ਬਿ.)

**ਨਵੇਲੀ,** [ਨਵੇਲ (१)+ਈ]
ਵਿ. ਨਵੀਂ, ਬਿਲਕੁਲ ਨਵੀਂ
ਇ. ਨਵੀਂ ਵਿਆਹੀ ਹੋਈ ਵਹੁਟੀ (ਬਿ.)

**ਨਵੈ¹,** ਵਿ. ਵੇਖੋ ਨਵੇ
"ਨਵੈ ਕਾ ਸਿਹਜਪਣੀ" (ਵਾਰ ਮਾਝ ਮ: ੧)

**ਨਵੈ²,** [ਸੰ. ਨਵ+ਐ] ਵਿ. ਨੌਂ (ਕਾ.)

–ਨਵੈ ਘਰ, ਪੁ. ਨੌਂ ਘਰ, ਸ਼ਰੀਰ ਦੇ ਨੌਂ ਦਰਵਾਜ਼ੇ :
"ਕਹਿਤ ਕਬੀਰ ਨਵੈ ਘਰ ਮੂਸੇ"
(ਗਉ. ਕਬੀਰ)

–ਨਵੈ ਨਾਥ, ਪੁ. ਵੇਖੋ ਨਵ ਨਾਥ
"ਨਵੈ ਨਾਥ ਸੂਰਜ ਅਰੁ ਚੰਦਾ"
(ਭੈਰ. ਕਬੀਰ)

**ਨੱਵੇ,** ਵਿ. ਵੇਖੋ ਨਵੇ (ਲੁ. ਕੋ.)

**ਨੜ¹,** [ਸੰ. ਨਡ, ਨਲ] ਪੁ.
ਕਾਨੇ ਦੀ ਕਿਸਮ ਦਾ ਇਕ ਬੂਟਾ ਜਿਸ ਦਾ ਵਿਰਲਾ ਹਿੱਸਾ ਖੋਖਲਾ ਹੁੰਦਾ ਹੈ, ਕਿਲਕ, ਨੜਾ

**ਨੜ²,** ਪੁ. ਵੱਡਾ ਪੱਥਰ, ਚਟਾਨ (ਬਿ.)

**ਨੜ³,** ਪੁ. ਵੇਖੋ ਨਾੜ (ਪੋਠੋ. ਕੋ.)

**ਨੜਛਾ,** [ਨੜ¹+ਛਾ] ਪੁ.
੧. ਲੰਮਾ ਪਤਲਾ ਨੜਾ
੨. ਮੂਰਖ ਆਦਮੀ ਜੋ ਲੰਮਾ ਹੋਵੇ (ਵਿਅੰਗ ਨਾਲ) (ਬਿ.)

**ਨੜੂਨਾ,** ਕ੍ਰਿ. ਸਕ. ਵੇਖੋ ਨੂੜਨਾ (ਪੋਠੋ. ਕੋ.)

–ਨੜ੍ਹਿਆ ਜਾਣਾ, ਕ੍ਰਿ. ਸਮਾ. ਜਕੜਿਆ ਜਾਣਾ, ਨੂੜਿਆ ਜਾਣਾ :
"ਉਸਦੀਆਂ ਵੱਖੀਆਂ ਨੜ੍ਹੀਆਂ ਗਈਆਂ ਸਨ"
(ਸਵੇਰ ਸਾਰ)

**ਨੜੂਲ,** ਪੁ. ਗਰਦਨ ਦੀ ਹੱਡੀ (ਪੋਠੋ. ਕੋ.)

–ਨੜੂਲ ਭੰਨਣਾ, ਮੁਹਾ. ਬਹੁਤ ਬੁਰੀ ਤਰ੍ਹਾਂ ਮਾਰਨਾ (ਪੋਠੋ. ਕੋ.)

**ਨੜਾ,** [ਨੜ¹+ਆ] ਪੁ.
੧. ਕਾਨੇ ਦੀ ਕਿਸਮ ਦਾ ਇਕ ਬੂਟਾ ਜਿਸ ਦਾ ਵਿਰਲਾ ਹਿੱਸਾ ਖੋਖਲਾ ਹੁੰਦਾ ਹੈ, ਕਿਲਕ;
੨. ਇਕ ਦਰਖ਼ਤ ਦੀ ਪੋਰੀ ਜਿਸ ਉਤੇ ਜੁਲਾਹੇ ਸੂਤਰ ਲਪੇਟਦੇ ਹਨ;
੩. ਮਛੀਆਂ ਫੜਨ ਦਾ ਇਕ ਤਰ੍ਹਾਂ ਦਾ ਜਾਲ ਜਿਸ ਨੂੰ ਪਾਣੀ ਵਿਚ ਸਿੱਧਾ ਰਖਿਆ ਜਾਂਦਾ ਹੈ ਅਤੇ ਜਿਸ ਦੇ ਉਤਲੇ ਹਿੱਸੇ ਨੂੰ ਤੁਲ੍ਹੇ ਨਾਲ ਠੁੰਮਣਾ ਦਿੱਤਾ ਹੁੰਦਾ ਹੈ
(ਜਟਕੀ)

–ਨੜੇ ਵਾਂਗ ਉਧੜਨਾ, ਮੁਹਾ.
੧. ਲਗਾਤਾਰ ਕੰਮ ਵਿਚ ਲਗੇ ਰਹਿਣਾ;
੨. ਬੋਲਣ ਤੋਂ ਬਸ ਨਾ ਕਰਨਾ, ਬੋਲੀ ਜਾਣਾ

**ਨੜਿੰਨਮੇ,** (ਮਲ.) ਵਿ. ਵੇਖੋ ਨੜਿੰਨਵੇ

**ਨੜਿੰਨਵੇ,** ਵਿ. ਨੱਵੇ ਤੇ ਨੌਂ, ਇਕ ਘੱਟ ਸੌ

–ਨੜਿੰਨਵੇ ਦੇ ਗੇੜ (ਚੱਕਰ) ਵਿਚ ਪੈਣਾ, ਮੁਹਾ.
ਮੁਸੀਬਤ ਵਿਚ ਫੱਸਣਾ
ਮਾਇਆ ਦੇ ਚੱਕਰ ਵਿਚ ਪੈਣਾ

**ਨੜੀ,** [ਨੜ (१)+ਈ] ਇ.
੧. ਇਕ ਤਰ੍ਹਾਂ ਦਾ ਕਾਨਾ, ਕਿਲਕ;
੨. ਹੁੱਕੇ ਦੀ ਨਲੀ;
੩. ਬਗਲੇ ਦੀ ਜ਼ਾਤ ਦੀ ਵੱਡੀ ਧੌਣ ਅਤੇ ਚੁੰਝ ਵਾਲੀ ਚਿੜੀ ਜੋ ਪਾਣੀ ਦੇ ਜੀਵਾਂ ਨੂੰ ਖਾ ਕੇ ਗੁਜ਼ਾਰਾ ਕਰਦੀ ਹੈ (ਕਾ.)



ਨੜੀ

–ਨੜੀ-ਮਾਰ, ਵਿ. ਪੁ. ਹੁੱਕਾ ਪੀਣ ਵਾਲਾ,
ਤਮਾਕੂ ਦੀ ਵਰਤੋਂ ਕਰਨ ਵਾਲਾ

**ਨੜੀੜਨਾ**, ਕ੍ਰਿ. ਸਕ. ਵੇਖੋ ਨਰੜਨਾ (ਸ਼ਾਹਪੁਰੀ)

**ਨੜੋਆ**, [ਸ਼ਾ. ਨੜ=ਨਰ+ਓਆ=ਮੋਇਆ] ਪੁ.
ਜਨਾਜ਼ਾ, ਮਜਲ

**ਨੜੋਇਆ**, ਪੁ. ਵੇਖੋ ਨੜੋਆ (ਬਿ.)

**ਨਾ**[1], [ਨ+ਆ]
ਅਵ : ਨਹੀਂ :
"ਨਾ ਓਹਿ ਜਨਮਹਿ ਨ ਮਰਹਿ" (ਸੂਹੀ ਅ. ਮ: ੩)
ਅਗੇ. ਇਕ ਅਗੇਤਰ ਜੋ ਸ਼ਬਦਾਂ ਦੇ ਅਗੇ ਸ਼ੁਰੂ ਵਿਚ ਲਗ ਕੇ ਨਾ ਦੇ ਅਰਥ ਦੇਂਦਾ ਹੈ ਜਿਵੇਂ ਨਾਸਮਝ, ਨਾਸਮਝੀ

–ਨਾ ਉਰਾਰ ਨਾ ਪਾਰ, ਅਖੌ.
ਜਦੋਂ ਕੋਈ ਗੱਲ ਸਿਰੇ ਨਾ ਚੜ੍ਹ ਸਕੇ, ਤਾਂ ਕਹਿੰਦੇ ਹਨ

–ਨਾ ਓਏ ਕਹਿਣਾ
ਨਾ ਓਏ ਕਹਾਉਣਾ, ] ਮੁਹਾ.
ਜਦੋਂ ਕੋਈ ਆਦਮੀ ਕਿਸੇ ਨੂੰ ਬੁਰਾ ਭਲਾ ਕਹਿਣਾ ਅਤੇ ਆਪਣੇ ਆਪ ਨੂੰ ਕਹਾਉਣਾ ਪਸੰਦ ਨਾ ਕਰੇ, ਤਾਂ ਕਹਿੰਦੇ ਹਨ

–ਨਾ ਓ ਕਹਿਣਾ ਨਾ ਓ ਕਹੌਣਾ, ਮੁਹਾ.
ਵੇਖੋ ਨਾ ਓਏ ਕਹਿਣਾ ਨਾ ਓਏ ਕਹਾਉਣਾ
(ਪੁਆ. ਕੋ.)

–ਨਾ ਅਗੇ ਜੋਗਾ
ਨਾ ਪਿੱਛੇ ਜੋਗਾ, ] ਅਖੌ.
ਜਦੋਂ ਕੋਈ ਆਦਮੀ ਕੰਮ ਕਰਦਿਆਂ ਹੋਇਆਂ ਅਜਿਹੀ ਅਵਸਥਾ ਵਿਚ ਪਹੁੰਚ ਜਾਵੇ ਜਿਥੋਂ ਕਿ ਉਸਦਾ ਮੁੜਨਾ ਮੁਸ਼ਕਲ ਹੋਵੇ ਪਰ ਕੰਮ ਦੀ ਪੂਰਤੀ ਵੀ ਅਸੰਭਵ ਜਾਪੇ, ਤਾਂ ਕਹਿੰਦੇ ਹਨ

–ਨਾ ਆਖੇ ਨਾ ਸੁਣੇ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਦੀ ਨਿੰਦਿਆ ਕਰਨੀ ਚੰਗੀ ਨਹੀਂ, ਤਾਂ ਕਹਿੰਦੇ ਹਨ

–ਨਾ ਆ ਵੇਖਣਾ ਨਾ ਤਾ, ਅਖੌ.
ਜਦੋਂ ਕੋਈ ਆਦਮੀ ਬਿਨਾਂ ਸੋਚੇ ਸਮਝੇ ਝਟ-ਪਟ ਕੰਮ ਕਰ ਦੇਵੇ, ਉਦੋਂ ਕਹਿੰਦੇ ਹਨ

–ਨਾ ਇਤਕੇ ਨਾ ਉਤਕੇ, ਅਖੌ.
ਜਦੋਂ ਕੋਈ ਆਦਮੀ ਕਿਸੇ ਪਾਸੇ ਜੋਗਾ ਨਾ ਰਹੇ, ਉਦੋਂ ਕਹਿੰਦੇ ਹਨ

–ਨਾ ਏਧਰ ਦਾ ਨਾ ਓਧਰ ਦਾ, ਅਖੌ.
ਜਦੋਂ ਕੋਈ ਆਦਮੀ ਕਿਸੇ ਕੰਮ ਜੋਗਾ ਨਾ ਰਹੇ, ਉਦੋਂ ਕਹਿੰਦੇ ਹਨ

–ਨਾ ਸਬੂਰ, ਇ. ਬੇਸਬਰਾ

–ਨਾ ਸਰਨਾ, ਮੁਹਾ. ਗੁਜ਼ਾਰਾ ਨਾ ਚਲ ਸਕਣਾ, ਪੂਰੀ ਨਾ ਪੈਣਾ, ਥੁੜ ਜਾਣਾ

–ਨਾ ਸੂਤ ਨਾ ਪਤਾਣ
ਜੁਲਾਹੇ ਨਾਲ ਠੇਂਗਾ ਠੇਂਗੀ, ] ਅਖੌ.
ਜਦੋਂ ਆਪਣੇ ਪੱਲੇ ਤਾਂ ਕੁਝ ਨਾ ਹੋਵੇ ਪਰ ਦੂਜੇ ਨੂੰ ਕੋਈ ਚੀਜ਼ ਬਣਾ ਕੇ ਦੇਣ ਲਈ ਜ਼ੋਰ ਦਿਤਾ ਜਾਏ, ਤਾਂ ਕਹਿੰਦੇ ਹਨ

–ਨਾ ਹੰਨੇ ਨਾ ਬੰਨੇ, ਅਖੌ.
ਜਦੋਂ ਕਿਸੇ ਗੱਲ ਦਾ ਕਿਸੇ ਪਾਸੇ ਵੀ ਫ਼ੈਸਲਾ ਹੁੰਦਾ ਨਜ਼ਰ ਨਾ ਆਵੇ, ਤਾਂ ਕਹਿੰਦੇ ਹਨ

–ਨਾ ਹੜਹੜ ਨਾ ਖੜਖੜ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਚੁਪਚੁਪੀਤੇ ਕੰਮ ਕਰਨ ਵਿਚ ਕੋਈ ਝਗੜਾ ਜਾਂ ਤੌਖਲਾ ਨਹੀਂ ਹੁੰਦਾ ਤਾਂ ਕਹਿੰਦੇ ਹਨ

–ਨਾ ਹਾਂ ਨਾ ਹੂੰ ਕਰਨਾ, ਅਖੌ.
੧. ਕੋਈ ਜੁਆਬ ਨਾ ਦੇਣਾ, ਚੁੱਪ ਵੱਟੀ ਰਖਣਾ :
"ਚੁੱਪ ਕੀਤੇ ਤਮਾਸ਼ੇ ਨੂੰ ਵੇਖਦੇ ਰਹੇ,
ਕੋਲ ਬੈਠਿਆਂ ਹਾਂ ਨਾ ਹੂੰ ਕੀਤਾ"
(ਰਾਜਾ ਭਰਥਰੀ–ਕਾਲੀ ਦਾਸ)
੨. ਦਖ਼ਲ ਨਾ ਦੇਣਾ

–ਨਾ ਹਾੜ੍ਹ ਸੁੱਕੇ
ਨਾ ਸਾਵਣ ਹਰੇ, } ਅਖੌ.
ਜਦੋਂ ਕਿਸੇ ਦੀ ਹਾਲਤ ਵਿਚ ਕੋਈ ਪਰੀਵਰਤਨ ਨਾ ਆਉਂਦਾ ਹੋਵੇ ਅਤੇ ਉਸ ਦੀ ਹਾਲਤ ਸਦਾ ਇਕੋ ਜਿਹੀ ਹੀ ਰਹੇ, ਤਾਂ ਕਹਿੰਦੇ ਹਨ

–ਨਾ ਹਿੰਗ ਲਗੇ ਨਾ ਫਟਕੜੀ
ਰੰਗ ਵੀ ਚੋਖਾ ਹੋਏ, } ਅਖੌ.
ਜਦੋਂ ਕੋਈ ਕੰਮ ਬਗ਼ੈਰ ਤਕਲੀਫ਼ ਤੋਂ ਜਾਂ ਬਗ਼ੈਰ ਖ਼ਰਚ ਤੋਂ ਹੋ ਜਾਵੇ, ਤਾਂ ਕਹਿੰਦੇ ਹਨ

–ਨਾ ਹੀਲ ਕਰਨਾ ਨਾ ਦਲੀਲ, ਮੁਹਾ.
ਕੁਝ ਨਾ ਸੋਚਣਾ ਸਮਝਣਾ

–ਨਾ ਕਾਹੂ ਸੇ ਦੋਸਤੀ, ਨਾ ਕਾਹੂ ਸੇ ਬੈਰ, ਅਖੌ.
ਜਦੋਂ ਕਿਸੇ ਮਨੁਖ ਦੀ ਨਿਰਪਖਤਾ ਬਾਰੇ ਦੱਸਣਾ ਹੋਵੇ, ਤਾਂ ਕਹਿੰਦੇ ਹਨ

–ਨਾ ਕਾਰੇ ਨਾ ਮਸਲੇ, ਅਖੌ.
ਜਦੋਂ ਕਿਸੇ ਗੱਲ ਦੇ ਫ਼ਜ਼ੂਲ ਹੋਣ ਬਾਰੇ ਕਹਿਣਾ ਹੋਵੇ, ਤਾਂ ਕਹਿੰਦੇ ਹਨ

–ਨਾ ਕਿਸੇ ਦੀ ਚੰਗੀ ਵਿਚ ਹੋਣਾ
ਨਾ ਮੰਦੀ ਵਿਚ ਹੋਣਾ, } ਮੁਹਾ.
ਬੇਲਾਗ ਰਹਿਣਾ, ਅਟੰਕ ਰਹਿਣਾ

–ਨਾ ਕਿੱਲਾ ਛਡਣਾ ਤੇ ਨਾ ਧਾੜ ਭੱਜਾਣੀ, ਅਖੌ.
ਜਦੋਂ ਕੋਈ ਕਿਸੇ ਗਲ ਤੇ ਫ਼ਜ਼ੂਲ ਜ਼ਿਦ ਕਰੇ, ਤਾਂ ਕਹਿੰਦੇ ਹਨ

–ਨਾ ਕੁਝ ਆਉਣਾ ਨਾ ਕੁਝ ਜਾਣਾ, ਮੁਹਾ.
ਕੁਝ ਨਾ ਸੁਝਣਾ, ਕੁਝ ਨਾ ਔੜਨਾ ;
"ਨਾ ਕੁਝ ਆਵੇ ਨਾ ਕੁਝ ਜਾਵੇ,
ਤੜਫੇ ਪਿਆ ਨਿਮਾਣਾ" (ਗੁਲ. ਯੂਸ.)

–ਨਾ ਕੁੱਝ ਲੈਣਾ ਨਾ ਕੁੱਝ ਦੇਣਾ, ਮੁਹਾ.
ਕੋਈ ਸਰੋਕਾਰ ਨਾ ਹੋਣਾ, ਕੋਈ ਸਬੰਧ ਨਾ ਹੋਣਾ

–ਨਾ ਕੁੱਤਾ ਵੇਖੇ ਨਾ ਭੌਂਕੇ, ਅਖੌ.
ਜਦੋਂ ਕੋਈ ਮਨੁੱਖ ਕਿਸੇ ਵਸਤੂ ਨੂੰ ਛੁਪਾ ਕੇ ਰੱਖੇ, ਸਾਂਭ ਕੇ ਵਰਤੇ, ਲੋਕਾਂ ਵਿਚ ਰੌਲਾ ਨਾ ਪਾਏ, ਤਾਂ ਕਹਿੰਦੇ ਹਨ

–ਨਾ ਖੇਡਣਾ ਨਾ ਖੇਡਣ ਦੇਣਾ, ਅਖੌ.
ਜਦੋਂ ਕੋਈ ਆਦਮੀ ਕਿਸੇ ਕੰਮ ਨੂੰ ਨਾ ਤਾਂ ਆਪ ਹੀ ਕਰੇ, ਨਾ ਦੂਸਰੇ ਨੂੰ ਹੀ ਕਰਨ ਦੇਵੇ, ਤਾਂ ਕਹਿੰਦੇ ਹਨ

–ਨਾ ਘੁਣ ਲੱਗਣਾ ਨਾ ਸੀਖ, ਮੁਹਾ.
ਕੋਈ ਕਮਜ਼ੋਰੀ ਜਾਂ ਰੋਗ ਸਰੀਰ ਨੂੰ ਨਾ ਲਗਣਾ

–ਨਾ ਚਰਖਾ ਨਾ ਪੂਣੀ ਮੇਰੀ ਹਰਦਮ ਜੀਭ ਸਲੂਣੀ, ਅਖੌ.
ਜਦੋਂ ਕੋਈ ਆਦਮੀ ਕੰਮ ਕਰਨ ਵੇਲੇ ਤਾਂ ਪਿਛੇ ਰਹੇ ਪਰ ਚੀਜ਼ਾਂ ਮੰਗਣ ਵੇਲੇ ਸਭ ਤੋਂ ਅਗੇ ਹੋਵੇ, ਤਾਂ ਕਹਿੰਦੇ ਹਨ

–ਨਾ ਚੁਲ ਛੋਡਾਂ ਨਾ ਧਾੜੇ ਮਾਰਾਂ, ਅਖੌ.
ਜਦੋਂ ਕੋਈ ਮਨੁੱਖ ਬਹੁਤੀ ਕਮਾਈ ਲਈ ਆਪਣਾ ਘਰ ਛੱਡਣ ਲਈ ਤਿਆਰ ਨਾ ਹੋਵੇ, ਤਾਂ ਕਹਿੰਦੇ ਹਨ

–ਨਾ ਜੰਮੇ ਨਾ ਜਾਏ ਤੇ ਮਾਂ ਮਾਂ ਕਰਦੇ ਆਏ, ਅਖੌ.
ਜਦੋਂ ਕੋਈ ਆਦਮੀ ਬਿਨਾ ਕਿਸੇ ਰਿਸ਼ਤੇਦਾਰੀ ਤੋਂ ਖ਼ਾਹਮਖ਼ਾਹ ਰਿਸ਼ਤੇਦਾਰ ਬਣਨ ਦੀ ਕੋਸ਼ਿਸ਼ ਕਰੇ, ਤਾਂ ਕਹਿੰਦੇ ਹਨ

–ਨਾ ਜਿਉਂਦਿਆਂ ਵਿਚ ਨਾ ਮੋਇਆਂ ਵਿਚ, ਅਖੌ.
ਜਦੋਂ ਕੋਈ ਆਦਮੀ ਬਹੁਤ ਸਖ਼ਤ ਬੀਮਾਰੀ ਕਾਰਨ ਬਹੁਤ ਦੁਖੀ ਹੋਵੇ, ਤਾਂ ਕਹਿੰਦੇ ਹਨ

–ਨਾ ਠੁੱਕ ਨਾ ਪਰਤੀਤ, ਭੈੜੀਆਂ ਮੁਰਾਦਾਂ ਤੇ ਭੈੜੀ ਨੀਤ, ਅਖੌ.
ਜਦੋਂ ਕਿਸੇ ਆਦਮੀ ਦੀ ਕੰਮ ਕਰਨ ਵੇਲੇ ਨੀਤ ਚੰਗੀ ਨਾ ਹੋਵੇ, ਤਾਂ ਕਹਿੰਦੇ ਹਨ

–ਨਾ ਤੰਦ ਨਾ ਤਾਣੀ ਜੁਲਾਹੇ ਨਾਲ ਡਾਂਗੋ ਡਾਂਗੀ, ਅਖੌ.
ਜਦੋਂ ਆਪਣੇ ਪੱਲੇ ਤਾਂ ਕੁਝ ਨਾ ਹੋਵੇ ਪਰ ਦੂਜੇ ਨੂੰ ਕੋਈ ਚੀਜ਼ ਬਣਾ ਕੇ ਦੇਣ ਲਈ ਜ਼ੋਰ ਦਿਤਾ ਜਾਏ, ਤਾਂ ਕਹਿੰਦੇ ਹਨ

–ਨਾ ਤਿੰਨਾਂ ਵਿਚ ਨਾ ਤੇਰ੍ਹਾਂ ਵਿਚ, ਅਖੌ.
ਜਦੋਂ ਕਿਸੇ ਆਦਮੀ ਦੀ ਮਹਤਤਾ ਨਾ ਹੋਣ ਸਬੰਧੀ ਦਸਣਾ ਹੋਵੇ, ਤਾਂ ਕਹਿੰਦੇ ਹਨ

–ਨਾ ਥੇਹ ਨਾ ਥਿੱਤਾ ਹੋਣਾ, ਮੁਹਾ.
ਕੋਈ ਥਹੁ ਪਤਾ ਨਾ ਹੋਣਾ, ਕੋਈ ਥਹੁ ਟਿਕਾਣਾ ਨਾ ਹੋਣਾ

–ਨਾ ਧਰ ਕੰਨ ਨਾ ਪਵੀ ਜੰਮ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਦੀ ਗੱਲ ਬਾਤ ਚੋਰੀ ਨਹੀਂ ਸੁਣਨੀ ਚਾਹੀਦੀ ਅਤੇ ਨਾ ਹੀ ਕਿਸੇ ਦੀ ਉਸਤਤ ਨਿੰਦਿਆ ਵਿਚ ਆਉਣਾ ਚਾਹੀਦਾ ਹੈ, ਤਾਂ ਕਹਿੰਦੇ ਹਨ

–ਨਾ ਧੜੀ ਨਾ ਸੇਰ, ਅਖੌ.
ਜਦੋਂ ਕਿਸੇ ਆਦਮੀ ਪਾਸ ਕੁਝ ਵੀ ਨਾ ਹੋਵੇ, ਓਦੋਂ ਆਖਦੇ ਹਨ

–ਨਾ ਧੇਤਾ ਨਾ ਪੁਤੇਤਾ ਹੋਣਾ, ਮੁਹਾ.
ਕੋਈ ਵੀ ਰਿਸ਼ਤੇਦਾਰੀ ਨਾ ਹੋਣਾ

–ਨਾ ਨਾਮ ਨਾ ਇਨਾਮ ਨਾ ਫ਼ਾਤਿਆ ਨਾ ਦਰੂਦ, ਅਖੌ.
ਜਦੋਂ ਕੀਤੇ ਹੋਏ ਕੰਮ ਦਾ ਇਵਜ਼ਾਨਾ ਮਿਲਣਾ ਤਾਂ ਇਕ ਪਾਸੇ, ਸੁੱਕੀ ਪ੍ਰਸੰਸਾ ਵੀ ਨਾ ਕੀਤੀ ਜਾਵੇ, ਤਾਂ ਕਹਿੰਦੇ ਹਨ

–ਨਾ ਨੌਂ ਮਣ ਤੇਲ ਹੋਵੇ, ਨਾ ਰਾਧਾ ਨੱਚੇ, ਅਖੌ.
ਜਦੋਂ ਕਿਸੇ ਕੰਮ ਦੀ ਪੂਰਤੀ ਲਈ ਅਜਿਹੀ ਸ਼ਰਤ ਲਾ ਦਿੱਤੀ ਜਾਵੇ ਜੋ ਨਾ ਹੋ ਸਕਦੀ ਹੋਵੇ,ਤਾਂ ਕਹਿੰਦੇ ਹਨ

–ਨਾ ਪੁੱਛ ਨਾ ਪਰਤੀਤ, ਅਖੌ.
ਜਦੋਂ ਕਿਸੇ ਦੇ ਆਪ ਹੁਦਰੇਪਣ ਬਾਰੇ ਦੱਸਣਾ ਹੋਵੇ, ਤਾਂ ਕਹਿੰਦੇ ਹਨ

–ਨਾ ਬੇਹੀ ਬੱਚੇ ਨਾ ਕੁੱਤਾ ਖਾਏ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਨਾ ਵਾਧੂ ਚੀਜ਼ ਹੋਵੇਗੀ ਅਤੇ ਨਾ ਜ਼ਾਇਆ ਜਾਏਗੀ, ਤਾਂ ਕਹਿੰਦੇ ਹਨ

–ਨਾ ਬੁੱਢਾ ਮਰੇ ਨਾ ਮੰਜਾ ਛੱਡੇ, ਅਖੌ.
ਜਦੋਂ ਕੋਈ ਬੁੱਢਾ ਆਦਮੀ ਕਾਫ਼ੀ ਦੇਰ ਤੋਂ ਬੀਮਾਰ ਚਲਿਆ ਆ ਰਿਹਾ ਹੋਵੇ ਅਤੇ ਰਾਜ਼ੀ ਨਾ ਹੁੰਦਾ ਹੋਵੇ, ਤਾਂ ਕਹਿੰਦੇ ਹਨ

–ਨਾ ਭਲੇ ਵਿਚ ਹੋਣਾ ਨਾ ਬੁਰੇ ਵਿਚ, ਮੁਹਾ.
ਆਪਣੇ ਆਪ ਵਿਚ ਮਸਤ ਰਹਿਣਾ, ਕਿਸੇ ਦੇ ਕੰਮ ਵਿਚ ਦਖ਼ਲ ਨਾ ਦੇਣਾ

–ਨਾ ਮੂੰਹ ਨਾ ਸਿਰ ਹੋਣਾ, ਮੁਹਾ.
ਕੋਝਾ ਹੋਣਾ, ਬਦਸ਼ਕਲ ਹੋਣਾ

–ਨਾ ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ, ਅਖੌ.
ਬਦਸ਼ਕਲ ਆਦਮੀ ਲਈ ਵਰਤਦੇ ਹਨ

–ਨਾ ਰਹੇਗਾ ਬਾਂਸ, ਨਾ ਵੱਜੇਗੀ ਬੰਸਰੀ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਜੇ ਕਿਸੇ ਚੀਜ਼ ਦਾ ਮੁੱਢ ਹੀ ਖ਼ਤਮ ਕਰ ਦਿਤਾ ਜਾਏ ਤਾਂ ਝਗੜਾ ਹੀ ਨਹੀਂ ਰਹਿੰਦਾ, ਉਦੋਂ ਕਹਿੰਦੇ ਹਨ

–ਨਾ ਰਿਹਾ ਜਾਣਾ, ਮੁਹਾ.
ਬਰਦਾਸ਼ਤ ਨਾ ਕਰ ਸਕਣਾ

–ਇਕੇ ਤਾਂ ਮੁਰਦਾ ਬੋਲੇ ਨਾ, ਇਕੇ ਖੱਫਣ ਫਾੜੇ, ਅਖੌ.
ਜਦੋਂ ਕੋਈ ਭੈੜਾ ਆਦਮੀ ਹਮੇਸ਼ਾਂ ਹੀ ਭੈੜੀ ਗੱਲ ਕਰੇ, ਤਾਂ ਕਹਿੰਦੇ ਹਨ

–ਕੰਨ ਨਾ ਧਰਨਾ, ਮੁਹਾ. ਪਰਵਾਹ ਨਾ ਕਰਨਾ, ਧਿਆਨ ਨਾ ਦੇਣਾ,

–ਕੰਨ੍ਹ ਨਾ ਕਰਨਾ, ਮੁਹਾ. ਬਿਲਕੁਲ ਧਿਆਨ ਨਾ ਦੇਣਾ, ਪਰਵਾਹ ਨਾ ਕਰਨਾ

–ਕੀਤਾ ਨਾ ਜਾਣਨਾ, ਮੁਹਾ. ਅਹਿਸਾਨ ਫ਼ਰਾਮੋਸ਼ ਹੋਣਾ, ਅਕਿਰਤਘਣ ਹੋਣਾ

**ਨਾ²**, [ਫ਼ਾ.ਨਾ] ਅਗੇ. ਇਕ ਅਗੇਤਰ ਜੋ ਸੰਗਿਆਵਾਂ ਤੇ ਵਿਸ਼ੇਸ਼ਣਾਂ ਦੇ ਅਗੇ ਲਗ ਕੇ ਉਨ੍ਹਾਂ ਦੇ ਅਰਥ ਉਲਟਾ ਦੇਂਦਾ ਹੈ

**ਨਾ³**, ਪੁ. ਵੇਖੋ ਨਾਂ
"ਤਾਂਤੇ ਸੇਵੀਅਲੇ ਰਾਮ ਨਾ"
(ਆਸਾ ਕਬੀਰ)

**ਨਾ⁴**, (ਪੋਠੋ.) ਅਵ. ਦਾ, ਦੀ

**ਨਾਂ¹**, [ਸੰ. ਨਾਮ] ਪੁ.
੧. ਉਹ ਸ਼ਬਦ ਜਿਸ ਨਾਲ ਕਿਸੇ ਵਿਅਕਤੀ ਵਸਤੂ ਜਾਂ ਸਮੂਹ ਦਾ ਗਿਆਨ ਹੁੰਦਾ ਹੈ
੨. ਪ੍ਰਸਿਧੀ, ਸ਼ੋਭਾ
੩. ਯਾਦਗਾਰ

–ਨਾਂ ਉਘਾ ਕਰਨਾ, ਮੁਹਾ. ਮਸ਼ਹੂਰੀ ਕਰ ਦੇਣਾ :
"ਸਾਰੇ ਕੰਮ ਸੁਚੱਜ ਸਿਖਾ ਦੇਂਦੀ,
ਉਘਾ ਆਪਣਾ ਇਸ ਤਰ੍ਹਾਂ ਨਾਂ ਕਰਦੀ"
(ਨਲ ਦਮਯੰਤੀ–ਵਿ. ਸਿੰ. ਤੀਰ)

–ਨਾਂ ਉਜਲਾ ਕਰਨਾ, ਮੁਹਾ. ਨਾਂ ਰੌਸ਼ਨ ਕਰਨਾ

–ਨਾਂ ਉਜਾਗਰ ਕਰਨਾ, ਮੁਹਾ. ਨਾਂ ਰੌਸ਼ਨ ਕਰਨਾ

–ਨਾਂ ਸਦਾਉਣਾ, ਮੁਹਾ. ਸੋਭਾ ਕਰਾਉਣਾ

–ਨਾਂ ਸੁਣਕੇ ਜਾਨ ਨਿਕਲਣਾ, ਮੁਹਾ. ਬਹੁਤ ਜ਼ਿਆਦਾ ਡਰਨਾ

–ਨਾਂ ਹੀ ਨਾ ਲੈਣਾ, ਮੁਹਾ. ਕੋਈ ਅਸਰ ਨਾ ਹੋਣਾ, ਹਾਲਤ ਵਿਚ ਕੋਈ ਤਬਦੀਲੀ ਨਾ ਆਉਣਾ, ਘਿਰਣਾ ਕਰਨਾ

–ਨਾਂ ਕੱਟਵਾਉਣਾ, ਮੁਹਾ. ਫ਼ੌਜ ਜਾਂ ਪੁਲਸ ਦੀ ਨੌਕਰੀ ਤੋਂ ਅਸਤੀਫ਼ਾ ਦੇਣਾ

–ਨਾਂ ਕੱਟਿਆ, ਪੁ. ਉਹ ਆਦਮੀ ਜੋ ਫ਼ੌਜ ਦੀ ਨੌਕਰੀ ਛਡ ਆਵੇ

–ਨਾਂ ਕੱਟਿਆ ਜਾਣਾ, ਮੁਹਾ.
ਸਕੂਲ ਵਿਚੋਂ ਬੱਚੇ ਦਾ ਨਾਂ ਖ਼ਾਰਜ ਹੋ ਜਾਣਾ

–ਨਾਂ ਕੱਢਣਾ, ਮੁਹਾ. ੧. ਮਸ਼ਹੂਰ ਹੋਣਾ
੨. ਬਦਨਾਮੀ ਕਰਾਉਣਾ (ਬਿ.)

–ਨਾਂ ਕੱਢਵਾਉਣਾ, ਕ੍ਰਿ. ਸਮਾ. ਵੇਖੋ ਨਾਂ ਰਖਵਾਉਣਾ

–ਨਾਂ ਕਰਨਾ, ਮੁਹਾ. ੧. ਉਘਾ ਕਰਨਾ, ਮਸ਼ਹੂਰ ਕਰਨਾ
੨. ਨਾਂ ਮਾਤਰ ਕੋਈ ਚੀਜ਼ ਖਾਣਾ

–ਨਾਂ ਕਰਾਉਣਾ, ਮੁਹਾ. ਗਿਣਤੀ ਵਿੱਚ ਆਉਣਾ
ਨਾਂ ਮਾਤਰ ਕੰਮ ਕਰਕੇ ਗਿਣਤੀ ਵਿਚ ਆ ਜਾਣਾ

–ਨਾਂ ਕੁਨਾਂ ਪਾਉਣਾ, ਮੁਹਾ. ਉਲਟਾ ਸਿੱਧਾ ਨਾਂ ਰਖਣਾ, ਨਾਂ ਵਿਗਾੜ ਕੇ ਬੁਲਾਉਣਾ

–ਨਾਂ ਖੱਟਣਾ, ਕ੍ਰਿ. ਸਮਾ. ਮਸ਼ਹੂਰੀ ਪ੍ਰਾਪਤ ਕਰਨਾ, ਜਸ ਪ੍ਰਾਪਤ ਕਰਨਾ

–ਨਾਂ ਖ਼ਾਰਜ ਹੋਣਾ, ਮੁਹਾ. ਕਿਸੇ ਵਿਦਿਆਰਥੀ ਦਾ ਨਾਂ ਸਕੂਲ ਵਿਚੋਂ ਕਟਿਆ ਜਾਣਾ

–ਨਾਂ ਖੁਣਾਉਣਾ, ਮੁਹਾ. ਬਾਂਹ ਆਦਿ ਤੇ ਨਾਂ ਉਕਰਵਾਉਣਾ

–ਨਾਂ ਗਾਉਣਾ, ਮੁਹਾ. ਜਸ ਕਰਨਾ

–ਨਾਂ ਗਿਣਾਉਣਾ, ਮੁਹਾ. ਨਾਂ ਕਰਾਉਣਾ

–ਨਾਂ ਗੁਆਉਣਾ, ਮੁਹਾ.
੧. ਬਦਨਾਮੀ ਕਰਾ ਲੈਣਾ,
੨. ਬੇਉਲਾਦਾ ਮਰਨਾ (ਬਿ.)

–ਨਾਂ ਚਮਕਣਾ, ਮੁਹਾ. ਪ੍ਰਸਿੱਧ ਹੋਣਾ, ਮਸ਼ਹੂਰੀ ਹੋਣਾ

–ਨਾਂ ਚੱਲਣਾ, ਮੁਹਾ.
ਨਾਂ ਦੀ ਮਸ਼ਹੂਰੀ ਕਰਕੇ ਚੀਜ਼ ਦਾ ਬਹੁਤਾ ਵਿਕਣਾ

–ਨਾਂ ਤਕ ਸੁਣਨਾ ਪਸੰਦ ਨਾ ਕਰਨਾ, ਮੁਹਾ.
ਬਹੁਤ ਨਫ਼ਰਤ ਹੋਣਾ, ਅਤਿਅੰਤ ਘਿਰਣਾ

–ਨਾਂ ਤੱਕ ਤੋਂ ਵਾਕਿਫ਼ ਨਾ ਹੋਣਾ, ਮੁਹਾ.
ਬਿਲਕੁਲ ਨਾ ਜਾਣਨਾ, ਉਕਾ ਕੋਈ ਜਾਣ ਪਛਾਣ ਨਾ ਹੋਣਾ

–ਨਾਂ ਤੱਕ ਨਾ ਲੈਣਾ, ਮੁਹਾ.
ਬਹੁਤ ਨਫ਼ਰਤ ਕਰਨਾ, ਬਹੁਤ ਘਿਰਨਾ ਕਰਨਾ

–(ਕਿਸੇ ਚੀਜ਼ ਦਾ) ਨਾਂ ਤਕ ਵੀ ਨਾ ਹੋਣਾ, ਮੁਹਾ.
ਕੁੱਝ ਵੀ ਨਾ ਹੋਣਾ

ਨਾਂ ਤੇ ਮਰ ਮਿਟਣਾ, ਮੁਹਾ.
੧. ਕਿਸੇ ਵਾਸਤੇ ਜਾਨ ਵਾਰਨਾ,
੨. ਆਪਣੀ ਇਜ਼ਤ ਲਈ ਜਾਨ ਕੁਰਬਾਨ ਕਰਨਾ

–ਨਾਂ ਤੋਂ ਕੰਬਣਾ, ਮੁਹਾ. ਬਹੁਤ ਡਰਨਾ

–ਨਾਂ ਥਾਂ, ਪੁ. ਥਹੁ ਪਤਾ, ਥਹੁ ਟਿਕਾਣਾ

–ਨਾਂ ਥਹੁ, ਪੁ. ਥਹੁ ਪਤਾ, ਖੁਰਾ ਖੋਜ

–ਨਾਂ ਥੇਹ, ਪੁ. ਥਹੁ ਪਤਾ, ਥਹੁ ਟਿਕਾਣਾ

–ਨਾਂ ਦੱਸਣਾ, ਕ੍ਰਿ. ਸਮਾ.
ਆਪਣੇ ਨਾਂ ਬਾਰੇ ਜਾਣਕਾਰੀ ਕਰਾਉਣਾ

–ਨਾਂ ਦਾਖ਼ਲ ਕਰਾਉਣਾ, ਮੁਹਾ.
ਬੱਚੇ ਨੂੰ ਸਕੂਲ ਵਿਚ ਪ੍ਰਵੇਸ਼ ਕਰਾਉਣਾ

–ਨਾਂ ਦੀ ਇੱਟ ਲਵਾਉਣਾ, ਮੁਹਾ. ਯਾਦਗਾਰ ਬਣਵਾਉਣਾ

–ਨਾਂ ਧਰਨਾ, ਮੁਹਾ.
੧. ਨਾਂ ਰੱਖਣਾ;
੨. ਉਲਟੇ ਸਿੱਧੇ ਨਾਂ ਨਾਲ ਬੁਲਾਉਣਾ;
੩. ਚੀਜ਼ ਦਾ ਮੁੱਲ ਪਾਉਣਾ

–ਨਾਂ ਧਰੀਕ, ਵਿ. ੧. ਨਾਮ ਲੇਵਾ; ੨. ਨਾਂ ਮਾਤਰ

–ਨਾਂ ਨਮੂਜ਼ ਡੋਬ ਦੇਣਾ, ਮੁਹਾ.
ਪਤ ਆਬਰੂ ਗਵਾ ਦੇਣਾ
ਇਜ਼ਤ ਤੇ ਪਤ ਲੁਹਾ ਦੇਣਾ

–ਨਾਂ ਨਾਲੇ ਦਾ ਰੋੜ੍ਹ ਦੁਆਲੇ ਦਾ, ਅਖੌ.
ਲੜੇ ਫ਼ੌਜ ਨਾਂ ਸਰਦਾਰ ਦਾ

–ਨਾਂ ਨਾਵੀਂ, ਕ੍ਰਿ. ਵਿ.
ਇਕ ਇਕ ਦਾ ਨਾਂ ਲੈ ਕੇ,
ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ (ਬਿ.)

–ਨਾਂ ਨਿਸ਼ਾਣ, ਪੁ. ਵੇਖੋ ਨਾਂ ਨਿਸ਼ਾਨ (ਬਿ.)

–ਨਾਂ ਨਿਸ਼ਾਨ, ਪੁ. ਥਹੁ ਪਤਾ, ਖੁਰਾ ਖੋਜ

–ਨਾਂ ਨਿਸ਼ਾਨ ਤਕ ਨਾ ਲੱਭਣਾ, ਮੁਹਾ.
ਖੁਰਾ ਖੋਜ ਨਾ ਰਹਿਣਾ

–ਨਾਂ ਨਿਸ਼ਾਨ ਮਿੱਟ ਜਾਣਾ, ਮੁਹਾ. ਬਿਲਕੁਲ ਤਬਾਹ ਹੋ ਜਾਣਾ

–ਨਾਂ ਨਿਕਲਣਾ, ਮੁਹਾ. ਨਾਂ ਰੋਸ਼ਨ ਹੋਣਾ :
"ਧੀਆਂ ਚੰਗੀਆਂ ਧਿਰਾਂ ਬਣ ਜਾਂਦੀਆਂ ਨੇ
ਨਾਂ ਨੌ ਨਿਹਾਲ ਤੋਂ ਘਰ ਦਾ ਨਿਕਲਦਾ ਏ"
(ਦੀਵਾਨ ਕੁਸ਼ਤਾ–ਕੁਸ਼ਤਾ)

–ਨਾਂ ਨੂੰ, ਕ੍ਰਿ ਵਿ. ਨਾਂ ਮਾਤਰ, ਨਿਰਾ ਕਹਿਣ ਵਾਸਤੇ

–ਨਾਂ ਨੂੰ ਚਾਰ ਚੰਨ ਲੱਗਣਾ, ਮੁਹਾ.
ਨਾਂ ਰੋਸ਼ਨ ਹੋਣਾ, ਮਸ਼ਹੂਰ ਹੋਣਾ

–ਨਾਂ ਨੂੰ ਧੱਬਾ ਲੱਗਣਾ, ਮੁਹਾ. ਇਜ਼ਤ ਮਿੱਟੀ ਵਿਚ ਮਿਲਣਾ

–ਨਾਂ ਨੂੰ ਲਾਜ ਲੁਆਉਣਾ, ਮੁਹਾ. ਬਦਨਾਮੀ ਕਰਾਉਣਾ

–ਨਾਂ ਨੂੰ ਲੀਕ ਲਾਉਣਾ, ਮੁਹਾ.
ਬਦਨਾਮੀ ਕਰਨਾ, ਇਜ਼ਤ ਮਿੱਟੀ ਵਿਚ ਮਿਲਾਉਣਾ

–ਨਾਂ ਨੂੰ ਵੱਟਾ ਲਾਉਣਾ, ਮੁਹਾ. ਬਦਨਾਮੀ ਕਰਨਾ

–ਨਾਂ ਨੇਕੀ ਨਾ ਹੋਣਾ, ਮੁਹਾ.
ਕੀਤੀ ਭਲਿਆਈ ਦਾ ਕੋਈ ਜਸ ਨਾ ਹੋਣਾ

–ਨਾਂ ਪੱਟੀ, ਇ. ਉਹ ਛੋਟੀ ਜਿਹੀ ਫੱਟੀ ਜਿਸ ਉਤੇ ਨਾਂ ਲਿਖਕੇ
ਘਰਾਂ ਦੇ ਬਾਹਰ ਲਟਕਾਈ ਜਾਂਦੀ ਹੈ ( L )

–ਨਾਂ ਪੜਨਾਵੀਂ, ਕ੍ਰਿ. ਵਿ. ਇੱਕ ਇਕ ਦਾ ਨਾਂ ਲੈਕੇ,
ਇੱਕ ਪੀੜ੍ਹੀ ਤੋਂ ਦੂਈ ਪੀੜ੍ਹੀ (ਬਿ.)

–ਨਾਂ ਪਾਉਣਾ, ਮੁਹਾ. ਨਾਮਣਾ ਖੱਟਣਾ, ਪ੍ਰਸਿੱਧੀ ਹੋਣਾ

–ਨਾਂ ਪਿੱਛੇ ਮਰਨਾ, ਮੁਹਾ.
ਸ਼ੋਭਾ ਖੱਟਣ ਦੀ ਬਹੁਤ ਜ਼ਿਆਦਾ ਕੋਸ਼ਿਸ਼ ਕਰਨਾ,
ਮਸ਼ਹੂਰੀ ਦੀ ਤੀਬਰ ਇਛਾ ਰੱਖਣਾ

–ਨਾਂ ਪੈ ਜਾਣਾ, ਮੁਹਾ. ਉਲਟਾ ਸਿੱਧਾ ਨਾਂ ਮਸ਼ਹੂਰ ਹੋ ਜਾਣਾ

–ਨਾਂ ਪੈਦਾ ਕਰਨਾ, ਮੁਹਾ. ਮਸ਼ਹੂਰ ਹੋ ਜਾਣਾ,
ਪ੍ਰਸਿੱਧੀ ਪ੍ਰਾਪਤ ਕਰਨਾ

–ਨਾਂ ਬੋੜਣ, ਮੁਹਾ. ਨਾਂ ਗੁਆਉਣਾ, ਨਾਂ ਡੋਬਣਾ
(ਜਟਕੀ)

–ਨਾਂ ਮਾਤਰ, ਕ੍ਰਿ. ਵਿ. ਨਿਰਾ ਕਹਿਣ ਲਈ, ਨਾਂ ਨੂੰ

–ਨਾਂ ਮਿੱਟੀ ਵਿਚ ਮਿਲਾਉਣਾ, ਮੁਹਾ. ਇਜ਼ਤ ਬਰਬਾਦ ਕਰਨਾ,
ਬਦਨਾਮੀ ਕਰਾਉਣਾ

–ਨਾਂ ਮੀਏਂ ਦਾ ਮਿਸ਼ਰੀ ਖ਼ਾਂ,
ਮੂੰਹ ਵਿੱਚ ਕੁਝ ਵੀ ਨਾ, ] ਅਖੌ.
ਕਹਿਣੀ ਵੱਡੀ ਹੋਏ ਪਰ ਅੰਦਰੋਂ ਕਰਤੂਤ ਕੁਝ ਵੀ ਨਾ
ਹੋਏ, ਤਾਂ ਕਹਿੰਦੇ ਹਨ

–ਨਾਂ ਮੇਰਾ ਚੁਆਤੀ ਨਾ ਕੋਈ ਘਰ ਸੜਵਾਓ, ਅਖੌ.
ਜਦੋਂ ਕੋਈ ਆਦਮੀ ਗੁੱਸੇ ਦਾ ਭਰਿਆ ਹੋਇਆ
ਰਹਿੰਦਾ ਹੋਵੇ ਅਤੇ ਹਰ ਵਕਤ ਲੂਤੀਆਂ ਲਾਉਂਦਾ
ਰਵ੍ਹੇ, ਤਾਂ ਕਹਿੰਦੇ ਹਨ :

–ਨਾਂ ਰਹਿਣਾ, ਮੁਹਾ. ਮਰਨ ਪਿੱਛੋਂ ਯਾਦ ਰਹਿ ਜਾਣਾ

–ਨਾਂ ਰੱਖਣਾ, ਮੁਹਾ. ੧. ਉਲਟਾ ਸਿੱਧਾ ਨਾਂ ਰੱਖਣਾ,
੨. ਬਦਖ਼ੋਈ ਕਰਨਾ (ਜਟਕੀ)

–ਨਾਂ ਰੱਖਣਾ, ਮੁਹਾ.
੧. ਬੱਚੇ ਦਾ ਕਿਸੇ ਧਾਰਮਕ ਸਥਾਨ ਤੇ ਜਾਕੇ ਨਾਂ
ਨੀਅਤ ਕਰਨਾ,
੨. ਕਿਸੇ ਨੂੰ ਉਲਟੇ ਸਿੱਧੇ ਨਾਂ ਨਾਲ ਬੁਲਾਉਣਾ

੩. ਚੋਰੀ ਹੋ ਜਾਣ ਉੱਤੇ ਕਿਸੇ ਦਾ ਨਾਂ ਲੈਣਾ ਕਿ ਫਲਾਣੇ ਨੇ ਚੋਰੀ ਕੀਤੀ ਹੈ,

–ਨਾਂ ਰਖਾਉਣਾ, ਮੁਹਾ. ਬੱਚੇ ਦਾ ਕਿਸੇ ਧਾਰਮਕ ਸਥਾਨ ਤੇ ਜਾ ਕੇ ਨਾਂ ਨੀਅਤ ਕਰਵਾਉਣਾ

–ਨਾਂ ਰੋਸ਼ਨ ਹੋਣਾ, ਮੁਹਾ. ਮਸ਼ਹੂਰ ਹੋਣਾ, ਪ੍ਰਸਿੱਧ ਹੋਣਾ

–ਨਾਂ ਰੋਸ਼ਨ ਕਰਨਾ, ਮੁਹਾ.

੧. ਮਸ਼ਹੂਰ ਹੋਣਾ, ਉੱਘਾ ਕਰਨਾ

੨. ਬਦਨਾਮੀ ਕਰਾਉਣਾ (ਬਿ.)

–ਨਾਂ ਲਈ, ਕ੍ਰਿ. ਵਿ. ਇਜ਼ਤ ਲਈ, ਪ੍ਰਸਿੱਧੀ ਲਈ (ਮ. ਸਿੰ.)

–ਨਾਂ ਲੱਗਣਾ, ਮੁਹਾ. ਕਿਸੇ ਦੇ ਜ਼ੁੱਮੇ ਕੋਈ ਦੋਸ਼ ਲੱਗਣਾ

–ਨਾਂ ਲਵਾਉਣਾ, ਮੁਹਾ. ਜਾਇਦਾਦ ਨੂੰ ਕਿਸੇ ਦੇ ਹੱਕ ਵਿਚ ਲਿਖ ਦੇਣਾ :

–ਨਾਂ ਲੇਵਾ, ਪੁ. ੧. ਪੈਰੋਕਾਰ

੨. ਉਲਾਦ, ਸੰਤਾਨ

–ਨਾਂ ਲੈਣਾ, ਮੁਹਾ. ੧. ਨਾਂ ਨਾਲ ਬੁਲਾਉਣਾ,

੨. ਨਾਂ ਜੱਪਣਾ, ਸਿਮਰਨ ਕਰਨਾ :

–ਨਾਂ ਲੈ ਲੈ ਕੇ ਜਿਉਣਾ, ਮੁਹਾ. ਹਰ ਵੇਲੇ ਯਾਦ ਕਰਦੇ ਰਹਿਣਾ

–ਨਾਂ ਵਟਾ ਛੱਡਣਾ, ਮੁਹਾ. ਫਿਟਕਾਰ ਪਾਉਣਾ

–ਨਾਂ ਵਾਸਤੇ, ਕ੍ਰਿ. ਵਿ. ਇਜ਼ਤ ਲਈ, ਪ੍ਰਸਿੱਧੀ ਲਈ (ਮ. ਸਿੰ.)

–ਨਾਂ ਵਿੱਕਣਾ, ਮੁਹਾ.

ਨਾਂ ਦੀ ਮਸ਼ਹੂਰੀ ਕਾਰਨ ਚੀਜ਼ ਬਹੁਤਾ ਵਿਕਣਾ

–ਨਾਂ ਵਿਗਾੜਨਾ, ਮੁਹਾ.

੧. ਕਿਸੇ ਦਾ ਉਲਟਾ ਸਿੱਧਾ ਨਾਂ ਰੱਖਣਾ

੨. ਬਦਨਾਮੀ ਕਰਾ ਲੈਣਾ (ਬਿ.)

–ਅੱਖੋਂ ਦਿੱਸੇ ਨਾ, ਨਾਂ ਨੂਰ ਭਰੀ, ਅਖੌ.

ਜਦੋਂ ਕਿਸੇ ਆਦਮੀ ਦੇ ਗੁਣ ਉਸ ਦੇ ਨਾਂ ਦੇ ਬਿਲਕੁਲ ਉਲਟ ਹੋਣ, ਤਾਂ ਕਹਿੰਦੇ ਹਨ

–ਇਲ ਦਾ ਨਾਂ ਕੋਕੋ ਨਾ ਆਉਣਾ, ਮੁਹਾ.

ਬਿਲਕੁਲ ਅਨਪੜ੍ਹ ਹੋਣਾ, ਕੁਝ ਨਾ ਆਉਣਾ

–ਘਰ ਪਤਲੀ ਤੇ ਬਾਹਰ ਸੰਘਣੀ
ਤੇ ਮੇਲੇ ਮੇਰਾ ਨਾਂ, ] ਅਖੌ.

ਜਦੋਂ ਕੋਈ ਆਦਮੀ ਘਰ ਵਾਲਿਆਂ ਨਾਲ ਤਾਂ ਲੜਾਈ ਝਗੜਾ ਰਖੇ ਪਰ ਬਾਹਰ ਵਾਲਿਆਂ ਨਾਲ ਮੇਲ ਮਿਲਾਪ ਰਖੇ, ਤਾਂ ਕਹਿੰਦੇ ਹਨ

–ਨਾ ਨਾਂ ਲੇਵਾ ਨਾ ਪਾਣੀ ਦੇਵਾ, ਅਖੌ.

ਜਦੋਂ ਕਿਸੇ ਖ਼ਾਨਦਾਨ ਦਾ ਕੋਈ ਜੀ ਬਾਕੀ ਨਾ ਬੱਚੇ, ਤਾਂ ਕਹਿੰਦੇ ਹਨ

–ਰਹਿੰਦੀ ਦੁਨੀਆਂ ਤਕ ਨਾਂ ਕਾਇਮ ਰਹਿਣਾ, ਮੁਹਾ.

ਅਮਰ ਹੋਣਾ

–ਰਹੇ ਰੱਬ ਦਾ ਨਾਂ
ਬਾਕੀ ਸਭ ਝੂਠੀਆਂ ਗੱਲਾਂ, ] ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਦੁਨੀਆਂ ਦੀ ਹਰ ਚੀਜ਼ ਫ਼ਾਨੀ ਹੈ ਤੇ ਕੇਵਲ ਪਰਮਾਤਮਾ ਦਾ ਨਾਂ ਹੀ ਸੱਚਾ ਹੈ, ਤਾਂ ਕਹਿੰਦੇ ਹਨ

–ਲੜੇ ਫ਼ੌਜ ਨਾਂ ਸਰਦਾਰ ਦਾ, ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਕੰਮ ਦੀ ਪੂਰਤੀ ਦੇ ਜ਼ਿੰਮੇਵਾਰ ਤਾਂ ਹੇਠਲੇ ਲੋਕ ਹੁੰਦੇ ਹਨ ਪਰ ਉਸ ਦੀ ਪ੍ਰਸੰਸਾ ਦਾ ਪਾਤਰ ਉਹਨਾਂ ਦਾ ਮੁਖੀਆ ਹੀ ਬਣਦਾ ਹੈ, ਤਾਂ ਕਹਿੰਦੇ ਹਨ

**ਨਾਂ**[2], ਅਵ. ਵੇਖੋ ਨਾਂਹ (ਜਟਕੀ)

–ਨਾਂ ਜਾਣ, ਕ੍ਰਿ. ਵਿ. ਅਚਣਚੇਤ, ਅਚਾਨਕ (ਜਟਕੀ)

–ਨਾਂ ਤਾਂ, ਕ੍ਰਿ. ਵਿ. ਨਹੀਂ ਤਾਂ, ਹੋਰਵੇਂ (ਜਟਕੀ)

**ਨਾਂ**[3], ਅਵ. ਵੇਖੋ ਨਾ[3] (ਸ਼ਾਹਪੁਰੀ)

**ਨਾਉ**[1], ਪੁ. ਵੇਖੋ ਨਾਮ :

"ਨਾਉ ਸੁਣਿ ਮਨੁ ਰਹਸੀਐ" (ਵਾਰ ਆਸਾ)

**ਨਾਉ**[2], [ਹਿੰ. ਨਾਵ] ਇ. ਕਿਸ਼ਤੀ, ਬੇੜੀ :

"ਭਵਜਲ ਬਿਖਮ ਡਰਾਉ,
ਗੁਰੁ ਤਾਰੇ ਹਰਿ ਨਾਉ" (ਸ੍ਰੀ ਅ. ਮ: ੧)



ਨਾਉ

**ਨਾਉ**[3], [ਨਿਆਉਂ] ਪੁ. ਨਿਆਂ, ਇਨਸਾਫ਼ :

"ਨਾਉ ਕਰਤਾ ਕਾਦਰ ਕਰੇ" (ਵਾਰ. ਰਾਮ ੩)

**ਨਾਉਂ**[1], ਪੁ. ਵੇਖੋ ਨਾਂ[1] (ਬਿ.)

–ਨਾਉਂ ਤੋਂ ਕਨਾਉਂ, ਪੁ. ਖਿੱਝ, ਚੇੜ (ਪੁਆ. ਕੋ.)

–ਨਾਉਂ ਥਾਉਂ, ਪੁ. ਵੇਖੋ ਨਾਂ ਥਾਂ

–ਨਾਉਂ ਧਰੀਕ, ਵਿ. ਵੇਖੋ ਨਾਂ ਧਰੀਕ

"ਨਾਉਂ ਧਰੀਕ ਸਿਖ ਹੋਏ ਗੁਰੂ ਲਗੇ ਜਪਣ" (ਜਨਮ ਸਾਖੀ)

–ਨਾਉਂ ਨਾਵੀਂ, ਕ੍ਰਿ. ਵਿ. ਵੇਖੋ ਨਾਂ ਨਾਵੀਂ

–ਨਾਉਂ ਪੜਨਾਉਂ, ਕ੍ਰਿ. ਵਿ. ਵੇਖੋ ਨਾਂ ਪੜਨਾਵੀਂ (ਲੁ. ਕੋ.)

–ਨਾਉਂ ਪੜਨਾਵੀਂ, ਕ੍ਰਿ. ਵਿ. ਵੇਖੋ ਨਾਂ ਪੜਨਾਵੀਂ (ਮ. ਸਿੰ.)

–ਨਾਉਂ ਵੱਜਣਾ, ਮੁਹਾ.

੧. ਮਸ਼ਹੂਰ ਹੋਣਾ;

੨. ਜ਼ੁੰਮੇ ਲੱਗਣਾ (ਪੁਆ. ਕੋ.)

–ਨਾਉਂ ਲੇਵਾ, ਪੁ. ਵੇਖੋ ਨਾਂ ਲੇਵਾ (ਲੁ.ਕੋ.)

**ਨਾਉਕਾ**[1], ਇ. ਵੇਖੋ ਨੌਕਾ[1] (ਮ. ਸਿੰ.)

**ਨਾਉਕਾ**[2], ਇ. ਵੇਖੋ ਨੌਕਾ[2] (ਮ. ਸਿੰ.)

**ਨਾਉਕਾ**[3], [ਫ਼ਾ. ਨਾਵਕ ناوک = تیر ] ਪੁ. ਤੀਰ : "ਨੈਨੀ ਵਜੇ ਨਾਉਕਾ ਵੰਜਨ ਗੁਬਰ ਗੁਬਾਰ"
(ਮਿਰਜ਼ਾ ਸਾਹਿਬਾਂ-ਹਾਫ਼ਿਜ਼ ਬਰਖ਼ੁਰਦਾਰ)

**ਨਾਉਗਾ**, ਪੁ. ਵੇਖੋ ਨੌਗਾ :
"ਜਿਦਾ ਨਾਉਗਾ ਪਾਪੀਆਂ ਪਾਇਆ ਸੀ
ਦਿਲੋਂ ਥਾਪਿਆ ਵੇਖ ਵਖਾਇਆ ਏ"
(ਰਾਜਾ ਭਰਥਰੀ-ਕਾਲੀਦਾਸ)

**ਨਾਉਣਾ**, ਕ੍ਰਿ. ਸਕ. ਵੇਖੋ ਨਹਾਉਣਾ :
"ਵਿਣੁ ਭਾਣੇ ਕਿ ਨਾਇ ਕਰੀ" (ਜਪੁ.)

**ਨਾਉਮੀਦ**, [ਫ਼ਾ. ਨਾਉਮੀਦ نااُمید ਫ਼ਾ. ਨਾ نا +ਫ਼ਾ. ਉਮੀਦ اُمید =ਆਸ] ਵਿ. ਨਿਰਾਸ, ਮਾਯੂਸ

–ਨਾ ਉਮੀਦੀ, ਇ. ਨਿਰਾਸ਼ਾ, ਨਿਰਾਸਤਾ, ਮਾਯੂਸੀ

**ਨਾਉਮੈਦ**, ਵਿ. ਵੇਖੋ ਨਾਉਮੀਦ

–ਨਾਉਮੈਦੀ, ਇ. ਵੇਖੋ ਨਾਉਮੀਦੀ।

**ਨਾਓ**, ਪੁ. ਵੇਖੋ ਨਾਉ[1]
"ਜਿਨਿ ਦਿਤੜਾ ਨਾਓ" (ਤਿਲੰ. ਮ: ੬)

**ਨਾ-ਅਹਿਲ**, [ਫ਼ਾ. ਨਾ-ਅਹਿਲ نااہل ਫ਼ਾ. ਨਾ نا +ਅਰ. ਅਹਿਲ اہل =ਯੋਗ] ਵਿ. ਨਾਲਾਇਕ, ਨਾਕਾਬਲ, ਅਯੋਗ, ਅਸਮੱਰਥ

–ਨਾ-ਅਹਿਲੀ, ਇ. ਅਯੋਗਤਾ, ਨਾਲਾਇਕੀ

**ਨਾਅਤ**, [ਅਰ. ਨਅ਼ਤ نعت ] ਇ. ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤ :
"ਪਸ ਹਮਦ ਸਨਾ ਰੱਬੇ ਦੀ ਕਹਿ ਕੇ,
ਆਖਾਂ ਨਾਅਤ ਨਬੀ ਦੀ"
(ਯੂਸਫ਼ ਜ਼ੁਲੇਖ਼ਾ)

**ਨਾਅਰਾ**, [ਅਰ. ਨਅ਼ਰਾ نعرہ ] ਪੁ.
੧. ਜ਼ੋਰ ਦੀ ਆਵਾਜ਼;
੨. ਨਾਹਰਾ, ਜੈਕਾਰਾ;
੩. ਸਹਾਇਤਾ ਲੈਣ ਲਈ ਕੀਤੀ ਗਈ ਪੁਕਾਰ (ਜਟਕੀ)
(ਲਾ. ਕ੍ਰਿ. ਮਾਰਨਾ, ਲਾਉਣਾ)

–ਨਾਅਰਾਇ ਤਕਬੀਰ, ਪੁ.
ਇਕ ਨਾਅਰਾ ਜੋ ਮੁਸਲਮਾਨ ਇਕੱਠੇ ਹੋ ਕੇ ਜੋਸ਼ ਦਿਵਾਉਣ ਲਈ ਲਾਉਂਦੇ ਹਨ

–ਨਾਅਰਾ ਦਰਾਜ਼ ਕਰਨਾ, ਕ੍ਰਿ. ਸਮਾ.
ਨਾਅਰਾ ਬੁਲੰਦ ਕਰਨਾ, ਨਾਅਰਾ ਮਾਰਨਾ :
"ਨਾਅਰਾ ਹਜ਼ਰਤ ਅਲੀ ਨੇ ਕੀਤਾ ਆਨ ਦਰਾਜ਼"
(ਜੰਗ ਹਾਮਿਦ)

–ਨਾਅਰਾ ਬੁਲੰਦ ਕਰਨਾ, ਮੁਹਾ.
ਨਾਅਰਾ ਮਾਰਨਾ, ਨਾਅਰਾ ਲਾਉਣਾ

–ਨਾਅਰੇ ਬਾਜ਼ੀ, ਇ. ਨਾਅਰੇ ਲਾਉਣ ਦਾ ਭਾਵ

**ਨਾਅਲੈਨ**, [ਅਰ. ਨਅ਼ਲੈਨ نعلین ਅਰ. ਨਅ਼ਲ نعل ਦਾ ਬਹੁਵਚਨ] ਪੁ. ਜੁੱਤੀਆਂ :
"ਕਦਮੀ ਡਿੱਗਾ ਮੁਆਵੀਆ
ਡਿੱਗਾ ਵਿਚ ਨਾਅਲੈਨ"
(ਜੰਗ ਹਾਮਿਦ)

**ਨਾਅਵ**, [ਅਰ. ਨਹਵ نحو ] ਪੁ.
ਵਾਕਵੰਡ (ਵਿਆਕਰਣ ਵਿਚ) :
"ਵਰ੍ਹੇ ਅਠਵੇਂ ਸਰਫ਼ ਤੇ ਨਾਅਵ ਪੜ੍ਹਿਆ
ਹੋਰ ਫ਼ਿਕਾ ਹਦੀਸ ਰਸੂਲ ਮੀਆਂ"
(ਸੋਹਣੀ-ਫ਼ਜ਼ਲ ਸ਼ਾਹ)

**ਨਾਇ**[1], [ਨਾ=ਨਾਮ+ਇ] ਕ੍ਰਿ. ਵਿ. ਨਾਮ ਵਿਚ :
"ਨਾਇ ਰਤੇ ਸੇ ਜਿਣਿ ਗਏ" (ਵਾਰ ਆਸਾ)

**ਨਾਇ**[2], [ਨ੍ਹਾਉਣਾ] ਕ੍ਰਿ. ਵਿ.
ਨ੍ਹਾ ਕੇ, ਇਸ਼ਨਾਨ ਕਰਕੇ :
"ਵਿਣੁ ਭਾਣੇ ਕਿ ਨਾਇ ਕਰੀ" (ਜਪੁ.)

**ਨਾਇ**[3], [ਫ਼ਾ. ਨਾਯ نائے ; ਫ਼ਾ. ਨੈ نے ] ਇ.
ਬੰਸਰੀ :
"ਨਾਇ ਨਫ਼ੀਰੀ ਜਾਤ ਨ ਗਨੀ" (ਚੰਡੀ ੨)

**ਨਾਇ**[4], ਇ. ਹਿਰਸ, ਤ੍ਰਿਸ਼ਨਾ :
"ਤ੍ਰਬੇ ਬਲੰਤੀ ਨਾਇ" (ਸ. ਫ਼ਰੀਦ)

**ਨਾਇਓ**, [ਨਾਇ[1]+ਓ] ਪੁ. ਨਾਮ :
"ਸੁਨਤ ਤੁਹਾਰੋ ਨਾਇਓ" (ਸਾਰ. ਮ: ੫)

**ਨਾਇਆਂ**, [ਨਾ=ਨੌਂ+ਇਆਂ] ਪੁ.
ਨੌਂ ਦਾ ਅੰਕ ( ਬਿ. )

**ਨਾਇਐ**, [ਨ੍ਹਾਉਣਾ] ਕ੍ਰਿ. ਵਿ.
ਨ੍ਹਾਉਣ ਨਾਲ, ਨ੍ਹਾਉਣ ਤੇ :
"ਕਸਮਲ ਜਾਹਿ ਨਾਇਐ ਰਾਮਸਰ"
(ਫੁਨਹੇ ਮ: ੫)

**ਨਾਇਕ** [ਸੰ. ਨਾਯਕ√ਨੀ=ਮਾਰਗ ਪ੍ਰਦਰਸ਼ਣ ਕਰਨਾ]
ਪੁ. ੧. ਸਰਦਾਰ, ਮੁਖੀਆ, ਨੇਤਾ;
੨. ਇਕ ਫ਼ੌਜੀ ਅਹੁਦਾ ਜੋ ਫ਼ੌਜੀ ਅਫ਼ਸਰੀ ਅਹੁਦਿਆਂ ਵਿਚੋਂ ਸਭ ਤੋਂ ਛੋਟਾ ਹੁੰਦਾ ਹੈ;
੩. ਕਾਵਿ ਅਨੁਸਾਰ ਸ਼ਿੰਗਾਰ ਰਸ ਦਾ ਆਧਾਰ ਰੂਪ ਜਵਾਨ ਪੁਰਸ਼;
੪. ਨਾਟਕ ਆਦਿ ਵਿਚ ਮੁਖ ਪਾਤਰ, ਹੀਰੋ;
੫. ਦੱਲਾ, (ਵਿਅੰਗ ਨਾਲ) (ਮ. ਸਿੰ.)

–ਨਾਇਕਪੁਣਾ, ਪੁ.
੧. ਫ਼ੌਜ ਵਿਚ ਨਾਇਕ ਦਾ ਦਰਜਾ;
੨. ਦੱਲਪੁਣਾ (ਵਿਅੰਗ ਨਾਲ) (ਮ. ਸਿੰ.)

**ਨਾਇਕਣ,** [ਨਾਇਕ+ਣ] ਇ.
ਉਹ ਬੁੱਢੀ ਕੰਜਰੀ ਜੋ ਦੱਲੀ ਦਾ ਕੰਮ ਕਰਦੀ ਹੈ (ਮ. ਸਿੰ.)

**ਨਾਇਕਾ,** [ਸੰ. ਨਾਯਕਾ] ਇ.
੧. ਨਾਇਕ ਦੀ ਇਸਤਰੀ;
੨. ਨਾਵਲ, ਨਾਟਕ ਆਦਿ ਵਿਚ ਮੁਖ ਇਸਤਰੀ ਪਾਤਰ

**ਨਾਇਕਾਂ,** [ਨਾਇਕਾ] ਇ.
ਉਹ ਜ਼ਨਾਨੀ ਜਿਹੜੀ ਚਕਲਾ ਚਲਾਉਣ ਦਾ ਕੰਮ ਕਰਦੀ ਹੈ (ਲੁ. ਕੋ.)

**ਨਾਇਕੀ,** [ਨਾਇਕ+ਈ] ਪੁ.
੧. ਨਾਇਕ ਦਾ ਅਹੁਦਾ;
੨. ਇਕ ਰਾਗ (ਬਿ.)

–ਨਾਇਕੀ ਕਾਨ੍ਹੜਾ, ਪੁ. ਇਕ ਰਾਗ (ਮ. ਸਿੰ.)

**ਨਾਇਣ,** ਇ. ਵੇਖੋ ਨੈਣ (ਬਿ.)

**ਨਾਇਤਫ਼ਾਕੀ,** [ਫ਼ਾ. ਨਾ نا +ਅਰ ਇਤਫ਼ਾਕ اتفاق +ਈ] ਇ. ਫੁੱਟ, ਬੇਇਤਫ਼ਾਕੀ

**ਨਾਇਨਸਾਫ਼,** [ਫ਼ਾ. ਨਾਇਨਸਾਫ਼ ناانصاف ਫ਼ਾ. ਨਾ نا +ਅਰ. ਇਨਸਾਫ਼ انصاف ] ਪੁ.
ਇਨਸਾਫ਼ ਨਾ ਕਰਨ ਵਾਲਾ

–ਨਾਇਨਸਾਫ਼ੀ, ਇ. ਬੇਇਨਸਾਫ਼ੀ, ਜ਼ੁਲਮ, ਅਨਿਆਂ

**ਨਾਇਬ,** [ਅਰ. ਨਾਇਬ نائب √ਅਰ. ਨੌਬ نوب =ਕਾਇਮ ਮੁਕਾਮ ਹੋਣਾ]
ਵਿ. ੧. ਸਹਾਇਕ,
੨. ਕਾਇਮ ਮੁਕਾਮ
ਪੁ. ਛੋਟਾ ਤਹਿਸੀਲਦਾਰ

–ਨਾਇਬ ਮੁਹੱਰਰ, ਪੁ. ਥਾਣੇ ਦਾ ਛੋਟਾ ਮੁਨਸ਼ੀ,

–ਨਾਇਬੀ, ਇ. ੧. ਨਾਇਬ ਦਾ ਕੰਮ,
੨. ਨਾਇਬ ਦੀ ਪਦਵੀ (ਜਟਕੀ)

–ਨਾਇਬੀ ਕਰਣ, ਕ੍ਰਿ. ਸਮਾ. ਪ੍ਰਬੰਧ ਕਰਨਾ, ਇੰਤਜ਼ਾਮ ਕਰਨਾ (ਜਟਕੀ)

**ਨਾਈ**[1] [ਸੰ. ਨਾਪਿਤ : ] ਪੁ.
੧. ਹਜਾਮਤ ਕਰਨ ਵਾਲਾ;
੨. ਇਕ ਜ਼ਾਤ ਜੋ ਹਜਾਮਤ ਬਣਾਉਣ ਦਾ ਕੰਮ ਕਰਦੀ ਹੈ;
੩. ਇਸ ਜਾਤੀ ਦਾ ਮਨੁੱਖ

–ਨਾਈਆਂ ਦੀ ਜੰਞ ਵਿਚ ਸੱਭੇ ਰਾਜੇ (ਸਾਉ) ਅਖੌ.
ਜਦੋਂ ਬਹੁਤ ਸਾਰੇ ਆਦਮੀ ਇਕੱਠੇ ਹੋਕੇ ਆਪਣੇ ਆਪ ਨੂੰ ਵੱਡਾ ਸਮਝਦਿਆਂ ਹੋਇਆਂ ਕੋਈ ਵੀ ਕਿਸੇ ਦੀ ਗਲ ਸੁਣਨ ਦੀ ਕੋਸ਼ਿਸ਼ ਨਾ ਕਰੇ, ਤਾਂ ਕਹਿੰਦੇ ਹਨ :

–ਨਾਈਆ ਮੇਰੇ ਵਾਲ ਕਿੱਡੇ ਕਿੱਡੇ
–ਜਜਮਾਨਾ ਅਗੇ ਈ ਆਵਣਗੇ, ] ਅਖੌ.
ਜਦੋਂ ਕਿਸੇ ਛੇਤੀ ਹੀ ਪਤਾ ਲਗ ਜਾਣ ਵਾਲੀ ਗਲ ਬਾਰੇ ਵਧੇਰੇ ਪੁਛਗਿਛ ਕੀਤੀ ਜਾਏ,ਤਾਂ ਕਹਿੰਦੇ ਹਨ

–ਨਾਈ ਦੀ ਆਰਸੀ ਹਰ ਕਿਸੇ ਦੇ ਹੱਥ, ਅਖੌ.
ਜਦੋਂ ਕਿਸੇ ਚੀਜ਼ ਦੀ ਵਰਤੋਂ ਕਰਨ ਦਾ ਅਧਿਕਾਰ ਹਰੇਕ ਨੂੰ ਹੋਵੇ, ਤਾਂ ਕਹਿੰਦੇ ਹਨ :

**ਨਾਈ**[2], [ਨਾਮ[1]] ਇ. ਨਾਮ :
"ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ"
(ਵਾਰ ਰਾਮ. ੧. ਮ: ੩)
ਕ੍ਰਿ. ਵਿ. ਨਾਮ ਦਵਾਰਾ, ਨਾਮ ਨਾਲ :
"ਤੀਰਥ ਅਠਸਠਿ ਮਜਨੁ ਨਾਈ"
(ਮਲਾ. ਮ: ੪)

**ਨਾਈ**[3], [ਨਿਵਾਉਣਾ] ਕ੍ਰਿ. ਵਿ. ਨਿਵਾ ਕੇ, ਝੁਕਾ ਕੇ
"ਤਰਕ ਮੂਏ ਸਿਰੁ ਨਾਈ"
(ਸੋਰ. ਕਬੀਰ)

**ਨਾਈਅੜਾ,** ਪੁ. ਅਬਾਬੀਲ, ਬਾਲਕਟਾਰਾ:
(ਪੰਜਾਬੀ ਪੰਜਾਬੀ ਕੋਸ਼)

**ਨਾਈਟਰੋਜਨ,** [ਅੰਗ Nitrogen] ਪੁ.
ਇਕ ਕਿਸਮ ਦੀ ਗੈਸ ਜਿਸ ਦਾ ਕੋਈ ਰੰਗ, ਸੁਆਦ ਤੇ ਗੰਧ ਨਹੀਂ ਹੁੰਦਾ, ਇਹ ਵਾਯੂਮੰਡਲ ਦਾ ੪/੫ ਭਾਗ ਹੈ;

**ਨਾਈਲਨ,** [ਅੰਗ. Nylon] ਇ. ਇਕ ਤਰ੍ਹਾਂ ਦਾ ਕਪੜਾ

**ਨਾਏ**[1], [ਨਾ=ਨਾਮ+ਏ] ਕ੍ਰਿ. ਵਿ. ਨਾਮ-ਦਵਾਰਾ,
ਨਾਮ ਕਰਕੇ
"ਸਭ ਸੁਖ ਹਰਿ ਕੈ ਨਾਏ"
(ਗਉ ਮ: ੫)

**ਨਾਏ**[2], ਪੁ. ਵਿ. ਵੇਖੋ ਨਾਇਆ
"ਨੌ ਨਾਏ ਏਕਾਸੀਹ"
(ਭਾ.ਗੁ.)

**ਨਾਸ**[1], [ਸੰ. ਨਾਸਿਕਾ√ਨਾਸ੍=ਸਾਹ ਨਾਲ ਖਰ ਖਰ ਸ਼ਬਦ ਹੋਣਾ] ਇ. ੧. ਨੱਕ ਦੇ ਛੇਕ
੨. ਨਸਵਾਰ
੩. ਨਕਸੀਰ
(ਲਾ. ਕ੍ਰਿ. ਆਵਣਾ) (ਪੋਠੋ. ਕੋ.)

–ਨਾਸ ਲੈਣਾ, ਕ੍ਰਿ. ਸਮਾ. ਨਸਵਾਰ ਚਾੜ੍ਹਨਾ (ਮ. ਸਿੰ.)

–ਨਾਸਾਂ ਚੜ੍ਹਾਉਣੀਆਂ, ਮੁਹਾ. ਗੁੱਸੇ ਹੋਣਾ, ਨਾਰਾਜ਼ ਹੋਣਾ
ਨਖ਼ਰਾ ਕਰਨਾ; ਘ੍ਰਿਣਾ ਕਰਨਾ

–ਨਾਸਾਂ ਚਾੜ੍ਹਨੀਆਂ, ਮੁਹਾ. ਵੇਖੋ ਨਾਸਾਂ ਚੜ੍ਹਾਉਣੀਆਂ

–ਨਾਸਾਂ ਤੜਾਣੀਆਂ, ਮੁਹਾ. ਵੇਖੋ ਨਾਸਾਂ ਫੁਲਾਉਣਾ
(ਪੋਠੋ. ਕੋ.)

–ਨਾਸਾਂ ਫਰਕੌਣਾ, ਮੁਹਾ. ਵੇਖੋ ਨਾਸਾਂ ਫੁਲਾਉਣਾ
(ਪੁਆ. ਕੋ.)

–ਨਾਸਾਂ ਫੁੰਡਾਣੀਆਂ, ਮੁਹਾ. ਵੇਖੋ ਨਾਸਾਂ ਫੁਲਾਉਣਾ
(ਪੋਠੋ. ਕੋ.)

–ਨਾਸਾਂ ਫੁਲਾਉਣਾ, ਮੁਹਾ. ੧. ਗੁੱਸੇ ਹੋਣਾਂ,
ਨਾਰਾਜ਼ ਹੋਣਾ;
੨. ਸ਼ੇਖੀ ਵਿਖਾਉਣਾ

–ਨਾਸਾਂ ਫੁਲਾ ਕੇ ਗਲ ਕਰਨਾ, ਮੁਹਾ.
ਬੜੇ ਹੰਕਾਰ ਵਿਚ ਆਕੇ ਬੋਲਣਾ :
"ਨਾਸਾਂ ਨਹੀਂ ਫੁਲਾਇ ਕੇ ਗੱਲ ਕਰੀਏ
ਐਵੇਂ ਨਾਲ ਨਾ ਕਿਸੇ ਦੇ ਤਿੜਕੀਏ ਵੇ"
(ਰਾਜਾ ਭਰਥਰੀ-ਕਾਲੀ ਦਾਸ)

–ਨਾਸਾਂ ਵਿਚ ਧੂੰ ਦੇਣਾ, ਮੁਹਾ. ਤੰਗ ਕਰਨਾ,
ਹੱਦੋਂ ਵੱਧ ਔਖਾ ਕਰਣਾ

–ਨਾਸੀਂ ਧੂੰ ਅੱਛਣਾ, ਮੁਹਾ.
ਨਾਸਾਂ ਵਿੱਚ ਧੂੰਆਂ ਦੇਣਾ ਜਾਂ ਦਿੱਤਾ ਜਾਣਾ
(ਪੋਠੋ. ਕੋ.)

–ਨਾਸੀਂ ਧੂੰਆਂ ਕੱਢਣਾ, ਮੁਹਾ. ਬਹੁਤ ਦੁਖੀ ਕਰਨਾ,
ਬਹੁਤ ਤੰਗ ਕਰਨਾ

–ਨਾਸੀਆਂ ਧੂੰਆਂ ਚਾੜ੍ਹਨਾ, ਮੁਹਾ. ਤੰਗ ਕਰ ਦੇਣਾ,
ਜ਼ਿਚ ਕਰ ਦੇਣਾ

–ਨਾਸੀਂ ਧੂਆਂ ਲਿਆਉਣਾ (ਦੇਣਾ), ਮੁਹਾ.
ਬਹੁਤ ਜ਼ਿਆਦਾ ਤੰਗ ਕਰਨਾ,
ਨੱਕ ਵਿੱਚ ਦਮ ਕਰਨਾ

–ਨਾਸੀਂ ਧੂਣੀ ਦੇਣਾ, ਮੁਹਾ. ਬਹੁਤ ਜ਼ਿਆਦਾ ਤੰਗ ਕਰਨਾ :
"ਪਾਂਡੀ ਖਸਮ ਨੂੰ ਐਨ ਮਨਾਵੇ ਨਾਸੀਂ ਦੇ ਕੇ ਧੂਣੀ"
(ਦੀਵਾਨੇ ਕੁਸ਼ਤਾ–ਕੁਸ਼ਤਾ)

–ਮਾਰ ਮਾਰ ਨਾਸਾਂ ਭੰਨਣਾ, ਮੁਹਾ. ਬਹੁਤ ਮਾਰਨਾ,
ਬਹੁਤ ਜ਼ਿਆਦਾ ਕੁੱਟਣਾ

**ਨਾਸ**[2], [ਸੰ. ਨਾਸ਼√ਨਸ਼੍=ਨਸ਼ਟ ਹੋਣਾ] ਇ.
੧. ਤਬਾਹੀ, ਬਰਬਾਦੀ, ਵਿਨਾਸ਼, ਸਰਵਨਾਸ਼,
੨. ਸਤਿਆਨਾਸ (ਕਾ.)

–ਨਾਸ ਹੋ ਜਾਣਾ, ਮੁਹਾ. ਖ਼ਰਾਬ ਹੋ ਜਾਣਾ,
ਵਿਗੜ ਜਾਣਾ

–ਨਾਸ ਪੁੱਟ ਛੱਡਣਾ, ਮੁਹਾ. ਖ਼ਰਾਬ ਕਰ ਦੇਣਾ,
ਵਿਗਾੜ ਦੇਣਾ

–ਨਾਸ ਮਾਰਨਾ, ਕ੍ਰਿ. ਸਮਾ. ਖ਼ਰਾਬ ਕਰ ਦੇਣਾ,
ਸਤਿਆਨਾਸ ਕਰ ਦੇਣਾ :

–ਨਾਸੜਾ ਜਾਣਾ, ਮੁਹਾ. ਨਾ ਰਹਿਣਾ, ਨਾਸ਼ ਹੋ ਜਾਣਾ
ਵਿ. ਨਾਸ ਹੋਣ ਜੋਗਾ (ਬਦਦੁਆ) (ਬਿ.)

–ਬੀਜ ਨਾਸ ਕਰ ਦੇਣਾ, ਮੁਹਾ. ਨਾਮੋ ਨਿਸ਼ਾਨ ਮਿਟਾ ਦੇਣਾ

**ਨਾਸ਼**, [ਸੰ. ਨਾਸ਼√ਨਸ਼੍=ਨਸ਼ਟ ਹੋਣਾ] ਇ.
ਤਬਾਹੀ, ਬਰਬਾਦੀ, ਵਿਨਾਸ਼, ਸਰਵਨਾਸ਼

–ਸਰਵਨਾਸ਼, ਇ. ਤਬਾਹੀ, ਬਰਬਾਦੀ, ਨਾਸ਼, ਵਿਨਾਸ਼

**ਨਾਸਕ**, ਵਿ. ਬਰਬਾਦ ਕਰਨ ਵਾਲਾ, ਨਾਸ਼ਕ (ਬਿ.)

**ਨਾਸ਼ਕ**, [ਸੰ. ਨਾਸ਼ਕ]
ਵਿ. ਨਾਸ਼ ਕਰਨ ਵਾਲਾ, ਬਰਬਾਦ ਕਰਨ ਵਾਲਾ
ਪਛੇ. ਇਕ ਪਛੇਤਰ ਜੋ ਸ਼ਬਦਾਂ ਦੇ ਪਿਛੇ ਲਗ ਕੇ ਨਾਸ਼ ਕਰਨ ਵਾਲਾ ਦੇ ਅਰਥ ਦੇਂਦਾ ਹੈ ਜਿਵੇਂ, ਕਿਰਮਨਾਸ਼ਕ

–ਨਾਸ਼ਕਤਾ, ਇ. ਤਬਾਹੀ, ਬਰਬਾਦੀ (L)

**ਨਾਸਕਾ**, [ਸੰ. ਨਾਸਿਕਾ] ਇ. ਨੱਕ (ਲੁ. ਕੋ.)

**ਨਾਸਤਕ**, [ਸੰ. ਨਾਸ੍ਤਿਕ] ਵਿ.
ਰੱਬ ਨੂੰ ਨਾ ਮੰਨਣ ਵਾਲਾ,
ਰੱਬ ਦੀ ਹੋਂਦ ਤੇ ਵਿਸ਼ਵਾਸ਼ ਨਾ ਰੱਖਣ ਵਾਲਾ

–ਨਾਸਤਕਤਾ, ਇ. ਰੱਬ ਦੀ ਹੋਂਦ ਤੋਂ ਇਨਕਾਰੀ ਹੋਣ ਦਾ ਭਾਵ,
ਨਾਸਤਕ ਹੋਣ ਦਾ ਭਾਵ

–ਨਾਸਤਕਪੁਣਾ, ਪੁ. ਨਾਸਤਕ ਹੋਣ ਦਾ ਭਾਵ

**ਨਾਸਤਾ**, ਪੁ. ਵੇਖੋ ਨਾਸ਼ਤਾ (ਲੁ. ਕੋ.)

**ਨਾਸ਼ਤਾ**, [ਫ਼ਾ. ਨਾਸ਼ਤਾ ناشتہ ] ਪੁ.
ਸਵੇਰ ਦਾ ਖਾਣਾ, ਛਾਹ ਵੇਲਾ, ਹਾਜ਼ਰੀ

–ਨਾਸ਼ਤਾ ਕਰਨਾ, ਕ੍ਰਿ. ਸਮਾ. ਸਵੇਰ ਵੇਲੇ ਕੁਝ ਖਾਣਾ

**ਨਾਸਤਾਵਾਦੀ,** [ਨਾਸਤਾ=ਨਾਸਤਕਤਾ+ਵਾਦੀ] ਪੁ.
ਉਹ ਆਦਮੀ ਜੋ ਰੱਬ ਤੇ ਵਿਸ਼ਵਾਸ਼ ਨਹੀਂ ਰੱਖਦਾ,
ਨਾਸਤਕ (ਪਾਰਸ ਭਾਗ)

**ਨਾਸਤਿਕ,** [ਸੰ. नास्तिक] ਵਿ.
ਰੱਬ ਨੂੰ ਨਾ ਮੰਨਣ ਵਾਲਾ,
ਰੱਬ ਦੀ ਹੋਂਦ ਤੇ ਵਿਸ਼ਵਾਸ਼ ਨਾ ਰੱਖਣ ਵਾਲਾ

–ਨਾਸਤਿਕਤਾ, ਇ. ਨਾਸਤਕ ਹੋਣ ਦਾ ਭਾਵ

**ਨਾਸਤੀ,** [ਸੰ. नास्ति; न+अस्ति] ਅਵ. ਨਹੀਂ ਹੈ :
"ਏਕੋ ਬ੍ਰਹਮ ਦੁਤਿ ਨਾਸਤੀ ਆਖਦੇ ਨੇ,
ਹੋਈ ਜਿਨ੍ਹਾਂ ਨੂੰ ਬ੍ਰਹਮ ਵਿਚਾਰ ਲੋਕੋ"
(ਰੂਪ ਬਸੰਤ-ਦੌਲਤ ਰਾਮ)

**ਨਾਸਨ,** [ਸੰ. नाशन√नश्=ਨਸ਼ਟ ਕਰਨਾ] ਪੁ.
ਨਸ਼ਟ ਕਰਨ ਦੀ ਕਿਰਿਆ :
"ਨਾਸਨ ਭਾਜਨ ਥਾਕੈ"
(ਧਨਾ ਮ: ੫)

**ਨਾ-ਸ਼ਨਾਸ,** [ਫ਼ਾ.ਨਾ-ਸ਼ਨਾਸ ناشناس ਫ਼ਾ. ਨਾ نا +ਫ਼ਾ. ਸ਼ਨਾਸ شناس ∠ਸ਼ਿਨਾਖ਼ਤਨ شناختن =ਪਛਾਣਨਾ] ਵਿ.
ਨਾ ਪਛਾਣਨ ਵਾਲਾ, ਨਵਾਕਫ਼

**ਨਾਸਪਾਤੀ,** ਇ. ਵੇਖੋ ਨਾਸ਼ਪਾਤੀ (ਬਿ.)

**ਨਾਸ਼ਪਾਤੀ,** [ਫ਼ਾ. ਨਾਸ਼ਪਾਤੀ ناشپاتی ] ਇ.
ਇਕ ਕਿਸਮ ਦੀ ਨਾਖ

**ਨਾਸਪਾਲ,** ਇ. ਵੇਖੋ ਨਸਪਾਲ (ਬਿ.)

–ਨਾਸਪਾਲੀ, ਵਿ. ਵੇਖੋ ਨਸਪਾਲੀ (ਬਿ.)

**ਨਾ-ਸਮਝ,** [ਨਾ+ਸਮਝ∠ਸਮਝਣਾ] ਵਿ.
ਜਿਸ ਨੂੰ ਸਮਝ ਨਾ ਹੋਵੇ, ਬੇਸਮਝ, ਮੂਰਖ

–ਨਾ-ਸਮਝੀ, ਇ. ਨਾਸਮਝ ਹੋਣ ਦਾ ਭਾਵ,
ਬੇਅਕਲੀ, ਬੇਸਮਝੀ, ਅਣਜਾਣਪੁਣਾ

**ਨਾਸਮਾਣ,** ਵਿ. ਵੇਖੋ ਨਾਸ਼ਵਾਨ (ਮ. ਸਿੰ.)

**ਨਾਸ਼ਮਾਨ,** ਵਿ. ਵੇਖੋ ਨਾਸ਼ਵਾਨ (ਬਿ.)

–ਨਾਸ਼ਮਾਨਤਾ, ਇ. ਵੇਖੋ ਨਾਸ਼ਵਾਨਤਾ

**ਨਾਸਰ,** [ਅਰ. ਨਾਸਿਰ ناصر ∠ਅਰ. ਨਸਰ نصر =ਮਦਦ ਕਰਨਾ] ਵਿ. ਸਹਾਇਕ, ਮਦਦ ਗਾਰ :
"ਹਰ ਆਜਜ਼ ਦਾ ਹਾਫ਼ਜ਼ ਨਾਸਰ,
ਵਾਹ ਵਾਹ ਬਾਰ ਖ਼ੁਦਾਇਆ"
(ਸੈਫ਼.)

**ਨਾਸਲ,** [ਨਾਸ[1]+ਲ] ਵਿ.
ਵੱਡੀਆਂ ਤੇ ਭੈੜੀਆਂ ਨਾਸਾਂ ਵਾਲਾ

**ਨਾਸਵੰਤ,** ਵਿ. ਵੇਖੋ ਨਾਸ਼ਵਾਨ

**ਨਾਸ਼ਵਾਨ,** [ਸੰ. नाशवान्] ਵਿ.
ਨਾਸ਼ ਹੋ ਜਾਣ ਵਾਲਾ,
ਤਬਾਹ ਹੋਣ ਵਾਲਾ, ਫ਼ਾਨੀ

–ਨਾਸ਼ਵਾਨਤਾ, ਇ. ਫ਼ਾਨੀ ਹੋਣ ਦਾ ਭਾਵ, ਨਸ਼ਵਰਤਾ

**ਨਾਸਾਜ਼,** [ਫ਼ਾ. ਨਾਸਾਜ਼ ناساز ; ਫ਼ਾ. ਨਾ نا +ਸਾਜ਼ ساز ∠ਫ਼ਾ. ਸਾਖ਼ਤਨ ساختن =ਬਣਾਉਣਾ] ਵਿ.
੧. ਨਾਮੁਆਫ਼ਕ, ਰਾਸ ਨਾ ਆਉਣ ਵਾਲਾ;
੨. ਖ਼ਰਾਬ (ਤਬੀਅਤ)

–ਨਾਸਾਜ਼ਗਾਰ, ਵਿ. ਨਾਮੁਆਫ਼ਕ, ਬਰਖ਼ਿਲਾਫ਼

–ਤਬੀਅਤ ਨਾਸਾਜ਼ ਹੋਣਾ, ਮੁਹਾ. ਬੀਮਾਰ ਹੋਣਾ,
ਢਿੱਲਾ ਹੋਣਾ

**ਨਾਸ਼ਾਦ,** [ਫ਼ਾ. ਨਾਸ਼ਾਦ ناشاد ; ਫ਼ਾ. ਨਾ نا +ਫ਼ਾ. ਸ਼ਾਦ شاد =ਖ਼ੁਸ਼] ਵਿ.
੧. ਦੁਖੀ, ਰੰਜੀਦਾ, ਦਿਲਗੀਰ, ਅਪ੍ਰਸੰਨ;
੨. ਬਦਨਸੀਬ

**ਨਾਸਾਫ਼,** [ਨਾ+ਸਾਫ਼] ਵਿ.
ਜੋ ਸਾਫ਼ ਨਾ ਹੋਵੇ, ਗੰਦਾ, ਮੈਲਾ ਕੁਚੈਲਾ

**ਨਾਸਾਬੂਰ,** [ਫ਼ਾ. ਨਾਸਬੂਰ ناصبور ; ਫ਼ਾ. ਨਾ نا +ਅਰ. ਸਬੂਰ صبور √ਅਰ. ਸਬਰ صبر ਬਰਦਾਸ਼ਤ ਕਰਨਾ] ਵਿ.
ਜਿਸ ਨੂੰ ਸਬਰ ਸੰਤੋਖ ਨਹੀਂ, ਬੇਸਬਰਾ :
"ਨਾਸਾਬੂਰ ਹੋਵੈ ਫਿਰਿ ਮੰਗ"
(ਬਸੰ. ਅ. ਮ: ੧)

**ਨਾਸੀ,** [ਸੰ. नाशी] ਵਿ.
ਨਾਸ ਹੋਣ ਵਾਲਾ, ਫ਼ਨਾਹ ਹੋਣ ਵਾਲਾ (ਕਾ.)

**ਨਾਸੀਆ,** [ਫ਼ਾ. ਨਾਸੀਆ ناصیہ ; ਅਰ. ਨਾਸੀਅਤ ناصیۃ ] ਪੁ. ਮੱਥਾ (ਹੀ. ਵਾ.)

**ਨਾਸ਼ੁਕਰ,** ਵਿ. ਵੇਖੋ ਨਾਸ਼ੁਕਰਾ (ਬਿ.)

–ਨਾਸ਼ੁਕਰਗੁਜ਼ਾਰ, ਵਿ. ਅਕਿਰਤਘਣ

**ਨਾਸ਼ੁਕਰਾ**, [ਫ਼ਾ. ਨਾਸ਼ੁਕਰ ناشکر ; ਫ਼ਾ. ਨਾ نا +ਫ਼ਾ. ਸ਼ੁਕਰ شکر +ਆ] ਵਿ.

ਅਕਿਰਤਘਣ, ਨਮਕਹਰਾਮ

–ਨਾਸ਼ੁਕਰਾਪਣ, ਪੁ. ਅਕਿਰਤਘਣਤਾ, ਨਾਸ਼ੁਕਰੀ

–ਨਾਸ਼ੁਕਰੀ, ਇ. ਅਕਿਰਤਘਣਤਾ, ਨਾਸ਼ੁਕਰਾਪਣ :

"ਅਮਲ ਨਾਸ਼ੁਕਰੀ ਵਾਲਾ ਉਸ ਥੀਂ ਅੱਲਾ ਦੂਰ ਹਟਾਵੇ"

(ਗੁਲ. ਯੂਸ.)

**ਨਾਸੂਤ**, [ਅਰ. ਨਾਸੂਤ ناسوت ] ਪੁ.

ਸੂਫ਼ੀਆਂ ਦੀ ਇਬਾਦਤ ਦਾ ਪਹਿਲਾ ਪੜਾ :

"ਫ਼ਕਰ ਦੇ ਚਾਰ ਮੁਕਾਮ ਸਾਈਂ,

ਨਾਸੂਤ, ਮਲਕੂਤ, ਜਬਰੂਤ, ਲਾਹੂਤ"

(ਰੋਡਾ ਜਲਾਲੀ-ਲੋਕ ਸੰਸਾਰ)

**ਨਾਸੂਦ**, [ਨਾ+ਸੂਦ] ਵਿ. ਬੇਫ਼ਾਇਦਾ, ਬੇਲਾਭ :

"ਬਾਹਰ ਆ ਕਿਉਂ ਛੁਪਿਉਂ ਅੰਦਰ ਜਾ ਮਰਦੂਦ"

ਅੰਦਰ ਵੜਨ ਮਹੱਲ ਦੇ ਹੁਣ ਤੈਨੂੰ ਨਾਸੂਦ"

(ਜੰਗ-ਹਾਮਿਦ)

**ਨਾਸੂਰ**, [ਅਰ. ਨਾਸੂਰ ناسور ] ਪੁ.

ਇਕ ਕਿਸਮ ਦਾ ਫੜਾ ਜੋ ਸਦਾ ਵਿਸਦਾ ਰਹਿੰਦਾ ਹੈ

**ਨਾਹ**[1], [ਸੰ. ਨਾਥ] ਪੁ. ਪਤੀ, ਸੁਆਮੀ :

"ਜਿਨਿ ਨਾਹ ਨਿਰੰਤਰਿ ਭਗਤਿ ਨ ਕੀਤੀ"

(ਸੂਹੀ ਰਵਿਦਾਸ)

**ਨਾਹ**[2], ਅਵ. ਵੇਖੋ ਨਾ :

"ਉਨ੍ਹਾਂ ਨੂੰ ਮੇਰਾ ਇਹ ਕੰਮ ਚੰਗਾ ਨਾਹ ਲੱਗਾ"

**ਨਾਂਹ**, [ਨਾ] ਅਵ. ਨਹੀਂ, ਇਨਕਾਰ

–ਨਾਂਹ ਕਰਨਾ, ਮੁਹਾ. ਜਵਾਬ ਦੇ ਦੇਣਾ,

ਇਨਕਾਰ ਕਰ ਦੇਣਾ (ਲੁ. ਕੋ.)

–ਨਾਂਹ ਕਰਾ ਦੇਣਾ, ਮੁਹਾ. ਰਜਾ ਦੇਣਾ, ਬਸ ਕਰਾ ਦੇਣਾ

–ਨਾਂਹ ਜਾਣੇ, ਅਵ. ਕੀ ਪਤਾ, ਪਤਾ ਨਹੀਂ

–ਨਾਂਹ ਨੱਪੜ, ਇ. ਨਾਂਹ ਨੁੱਕਰ, ਇਨਕਾਰ

–ਨਾਂਹ ਨਮੁੱਕਰ, ਇ. ਇਨਕਾਰ, ਨਾਂਹ ਨੁੱਕਰ (ਪੋਠੋ. ਕੋ.)

–ਨਾਂਹ ਨਾਂਹ ਕਰਨਾ, ਮੁਹਾ. ਰਜ਼ਾਮੰਦ ਨਾ ਹੋਣਾ :

"ਬੇਹਦ ਉਸਦੀਆਂ ਮਿਨਤਾਂ ਕੀਤੀਆਂ

ਨਾਂਹ ਨਾਂਹ ਰਿਹਾ ਕਰੇਂਦਾ"

(ਗੁਲ. ਯੂਸ.)

–ਨਾਂਹ ਨੁੱਕਰ, ਇ. ਇਨਕਾਰ

–ਨਾਂਹ ਨੂੰਹ, ਇ. ਇਨਕਾਰ, ਨਾਂ ਨੁੱਕਰ

–ਨਾਂਹ ਫ਼ਨਾਹ ਵਰਤਾਈ ਰੱਖਣਾ, ਮੁਹਾ.

ਹਰ ਵੇਲੇ ਹੈ ਨਹੀਂ, ਹੈ ਨਹੀਂ ਦੀ ਰਟ ਲਾਈ ਰੱਖਣਾ

–ਨਾਂਹ ਮਨੁੱਕਰ, ਇ. ਨਾਂਹ ਨਮੁੱਕਰ, ਇਨਕਾਰ (ਪੋਠੋ. ਕੋ.)

**ਨਾਹੱਕ**, [ਫ਼ਾ ਨਾਹੱਕ ناحق ; ਫ਼ਾ ਨਾ نا + ਅਰ. ਹੱਕ حق =ਅਧਿਕਾਰ] ਕ੍ਰਿ.ਵਿ.

ਐਵੇਂ ਹੀ, ਬਿਨਾਂ ਕਿਸੇ ਕਸੂਰ ਤੋਂ, ਅਕਾਰਨ

–ਨਾਹੱਕ ਕਹਿਣਾ, ਮੁਹਾ. ੧. ਨਿੰਦਿਆ ਕਰਨਾ, ਬਦਖ਼ੋਈ ਕਰਨਾ

੨. ਝੂਠ ਬੋਲਣਾ (ਮ. ਸਿੰ.)

–ਨਾਹੱਕ ਕਰਨਾ, ਮੁਹਾ. ਅਨਿਆਂ ਕਰਨਾ, ਬੇਇਨਸਾਫ਼ੀ ਕਰਨਾ

(ਮ. ਸਿੰ.)

–ਨਾਹੱਕ ਦੀ ਕੌਡੀ ਵਲ ਥੁਕਣਾ ਵੀ ਨਾ, ਮੁਹਾ.

ਪਰਾਇਆ ਮਾਲ ਪ੍ਰਾਪਤ ਕਰਨ ਲਈ

ਰਤਾ ਵੀ ਇਛਿਆ ਨਾ ਹੋਣਾ

–ਨਾਹੱਕ ਫੱਸਣਾ, ਮੁਹਾ. ਝੂਠਾ ਇਲਜ਼ਾਮ ਲੱਗਣਾ (ਮ. ਸਿੰ.)

–ਨਾਹੱਕ ਫਸਾਉਣਾ, ਮੁਹਾ. ਝੂਠਾ ਇਲਜ਼ਾਮ ਲਾਉਣਾ

(ਮ. ਸਿੰ.)

–ਨਾਹੱਕ ਬੋਲਣਾ, ਮੁਹਾ. ੧. ਨਿੰਦਿਆ ਕਰਨਾ, ਬਦਖ਼ੋਈ ਕਰਨਾ

੨. ਝੂਠ ਬੋਲਣਾ (ਮ. ਸਿੰ.)

–ਨਾਹੱਕ ਲੈਣਾ, ਮੁਹਾ. ਕਿਸੇ ਦਾ ਹੱਕ ਮਾਰ ਲੈਣਾ

(ਮ. ਸਿੰ.)

**ਨਾਹਗਾਬਲਾ**, [ਫ਼ਾ ਨਾਗਾਹ=ਅਚਾਨਕ+ਬਲਾ] ਇ.

ਅਚਾਨਕ ਆਈ ਹੋਈ ਮੁਸੀਬਤ, ਨਾਘਾਬਲਾ

**ਨਾਹੰਜਾਰ**, [ਫ਼ਾ. ਨਾਹੰਜਾਰ ناہنجار ] ਵਿ.

ਬੇਹਯਾ, ਬੇਸ਼ਰਮ :

"ਵੱਟਾ ਇਸ਼ਕ ਦੇ ਨਾਂ ਨੂੰ ਲਾਉਣ ਵਾਲੇ

ਪੈਦਾ ਹੋ ਗਏ ਨਾਹੰਜਾਰ ਆਸ਼ਕ"

**ਨਾਹਣ**, (ਲਹਿੰ.) ਪੁ. ਨੇਹਣ, ਨੁੜਕਾ, ਨਾੜਾ

**ਨਾਹਤ**, ਇ. ਵੇਖੋ ਨਾਅਤ

**ਨਾਹਨ**, [ਹਿੰ. ਨਾਹਿਨ=ਨਹੀਂ] ਕ੍ਰਿ. ਵਿ. ਨਹੀਂ :

"ਨਾਹਨ ਗੁਨ ਨਾਹਿਨ ਕਛੁ ਬਿਦਿਆ"

(ਰਾਮ ਮ: ੯)

**ਨਾ-ਹਮਵਾਰ**, [ਫ਼ਾ. ਨਾਹਮਵਾਰ ناہموار ∠ਫ਼ਾ. ਨਾ نا +ਫ਼ਾ+ਹਮਵਾਰ ہموار =ਬਰਾਬਰ] ਵਿ.

ਜੋ ਪੱਧਰਾ ਨਹੀਂ ਅਣਪਧਰਾ, ਨੀਵਾਂ ਉੱਚਾ

**ਨਾਹਰ**[1], [ਹਿੰ. नाहर] ਪੁ. ਚਿਤਰਾ, ਸ਼ੇਰ, ਬਾਘ :
"ਨਸ ਜਾਵਣ ਆਫ਼ਾਤੀਂ ਉਸ ਤੋਂ ਨਾਹਰ ਕੌਣ ਬੇਚਾਰਾ"
(ਗੁਲ. ਯੂਸ.)

**ਨਾਹਰ**[2], ਪੁ. ਲੋਧੀ ਪਠਾਣਾਂ ਦੀ ਇਕ ਜ਼ਾਤ ਜੋ ਵਿਸ਼ੇਸ਼ ਕਰਕੇ ਡੇਰਾ ਗ਼ਾਜ਼ੀ ਖਾਂ ਵਿਚ ਰਹਿੰਦੇ ਹਨ (ਕਾ.)

**ਨਾਹਰਾ**[1], (ਪੋਠੋ.) [ਨਾਹਰ+ਆ] ਵਿ.
ਨਿੱਡਰ, ਬੇਖ਼ੌਫ਼, ਨਿਧੜਕ

**ਨਾਹਰਾ**[2], ਪੁ. ਵੇਖੋ ਨਾਅਰਾ

–ਨਾਹਰਾਇ ਤਕਬੀਰ, ਪੁ. ਵੇਖੋ ਨਾਅਰਾਇ ਤਕਬੀਰ

–ਨਾਹਰੇਬਾਜ਼ੀ, ਇ. ਵੇਖੋ ਨਾਅਰੇ ਬਾਜ਼ੀ

**ਨਾਹਰੀ**, [ਫ਼ਾ. ਨਾਹਾਰੀ ناہاری ] ਇ.
ਨਿਹਾਰੀ (ਦਾਣਾ ਆਦਿ) :
"ਘੋੜੀਆਂ ਦੇ ਮੂੰਹ ਨਾਹਰੀਆਂ"
(ਬੰ. ਬੋ.)

**ਨਾਹਾ**, ਪੁ. ਤਰਖਾਣਾਂ ਦਾ ਇਕ ਸੰਦ (ਪੁਆ. ਕੋ.)

**ਨਾਹਿਆਂ**, ਪੁ. ਵੇਖੋ ਨਾਇਆਂ (ਪੋਠੋ. ਕੋ.)

**ਨਾਹਿਤ**, [ਨਾਹਿ=ਨਹੀਂ+ਤ=ਤਾਂ] ਅਵ.
ਨਹੀਂ ਤਾਂ :
"ਨਾਹਿਤ ਪਾਹੀ ਪਾਹਿ" (ਵਾਰ ਮਾਝ ਮ: ੧)

**ਨਾਹਿਨ**, [ਹਿੰ. नाहिन] ਅਵ. ਨਹੀਂ
"ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ"
(ਜੈਤ. ਮ: ੯)

**ਨਾਹਿਰਾ**, ਪੁ.
੧. ਉੱਚੇ ਖੜੇ ਸਿੰਗਾਂ ਵਾਲਾ ਬਲਦ;
੨. ਬਦ ਮਿਜ਼ਾਜ ਆਦਮੀ

**ਨਾਹੀ**[1], ਕ੍ਰਿ. ਵਿ. ਵੇਖੋ ਨਹੀਂ :
"ਠੀਕ ਜਵਾਨ ਜਿਨ੍ਹਾਂ ਦੀ ਉਮਰਾਂ ਸਠ ਬਰਸ
ਤਕ ਨਾਹੀ" (ਗੁਲ. ਯੂਸ.)

**ਨਾਹੀ**[2], [ਅਰ. ਨਾਹੀ ناہی √ਨਹੀ نہی
= ਮਨ੍ਹਾਂ ਕਰਨਾ] ਵਿ.
ਵਰਜਣ ਵਾਲਾ, ਪ੍ਰਤੀਬੰਧਕ :
"ਨਾਹੀ ਦੇਖਿ ਨਾ ਭਾਜੀਐ,
ਪਰਮ ਸਿਆਨਪ ਏਹ" (ਗਉ ਬਾਵਨ ਕਬੀਰ)

**ਨਾਹੀਂ**, ਕ੍ਰਿ. ਵਿ. ਵੇਖੋ ਨਹੀਂ

**ਨਾਹੋਲੀ**, [ਨਹੋਰਾ] ਇ. ਤਾਹਨਾ, ਮੇਣ੍ਹਾ :
"ਨੱਢੀ ਸਿਆਲਾਂ ਦੀ ਵਿਆਹ ਕੇ ਲਿਆਵਸਾਂ ਮੈਂ
ਕਰੋ ਬੋਲੀਆਂ ਨਾ ਨਾਹੋਲੀਆਂ ਨੀ"
(ਪੰਜਾਬੀ ਬੋਲੀ ਦਾ ਇਤਹਾਸ–ਭਾਸ਼ਾ ਵਿਭਾਗ)

**ਨਾਕ**[1], ਪੁ. ਵੇਖੋ ਨੱਕ :
"ਨਾਕਹਿ ਬਿਨਾਂ ਨਾ ਸੋਹੈ ਬਤੀਸ ਲਖਣਾ"
(ਭੈਰ. ਨਾਮਦੇਵ)

–ਨਾਕਸਰ, ਵਿ. ਨੱਕ ਦਮ, ਨੱਕਜਿੰਦ :
"ਆਵਤ ਜਾਤ ਨਾਕਸਰ ਹੋਈ" (ਗੌਂਡ ਕਬੀਰ)

**ਨਾਕ**[2],[ਹਿੰ. नाका; ਸੰ. नक्र] ਪੁ. ਮਗਰਮੱਛ (ਕਾ.)

**ਨਾਕ**[3], [ਫ਼ਾ. ਨਾਕ ناک ] ਪਛੇ.
ਇਕ ਪਛੇਤਰ ਜੋ ਸ਼ਬਦਾਂ ਦੇ ਅੰਤ ਵਿਚ ਆਉਂਦਾ ਹੈ ਅਤੇ ਵਾਲਾ ਦੇ ਅਰਥ ਦਿੰਦਾ ਹੈ ਜਿਵੇਂ ਖ਼ੌਫ਼ਨਾਕ, ਦਰਦਨਾਕ

**ਨਾਕ**[4], ਇ. ਵੇਖੋ 'ਨਾਖ' (ਮ. ਸਿੰ.)

**ਨਾਕਬੇਲ**, ਇ.
ਇਕ ਪ੍ਰਕਾਰ ਦੀ ਬੂਟੀ ਜੋ ਪੰਜਾਬ ਵਿਚ ਆਮ ਮਿਲਦੀ ਹੈ, ਇੱਟ ਸਿੱਟ

**ਨਾਕਸ**[1], [ਅਰ. ਨਾਕਿਸ ناقص √ نقص
=ਘਟੀਆ ਹੋਣਾ] ਵਿ.
੧. ਘਟੀਆ;
੨. ਨੁਕਸਦਾਰ, ਰੱਦੀ

–ਨਾਕਸੀ, ਇ.
੧. ਨਾਕਸ ਹੋਣ ਦਾ ਭਾਵ, ਘਟੀਆਪਣ;
੨. ਰੱਦੀ ਹੋਣ ਦਾ ਭਾਵ

**ਨਾਕਸ**[2], [ਫ਼ਾ. ਨਾਕਸ ناکس ਫ਼ਾ. ਨਾ نا
+ਫ਼ਾ. ਕਸ=ਆਦਮੀ] ਪੁ.
ਘਟੀਆ ਆਦਮੀ, ਕਾਇਰ

**ਨਾਕੰਦ**, [ਫ਼ਾ. ਨਾਕੰਦ ناکند =ਵਛੇਰਾ] ਪੁ.
ਵਛੇਰਾ, ਨਕੰਦ (ਕਾ.)

**ਨਾਕਦਰਾ**, [ਨਾ+ਕਦਰ+ਆ] ਵਿ.
ਜਿਸ ਦੀ ਇਜ਼ਤ ਨਾ ਹੋਵੇ, ਬੇਕਦਰਾ

–ਨਾ ਕਦਰੀ, ਇ. ਬੇਕਦਰੀ, ਨਕਦਰੀ

**ਨਾਕਲ**, [ਅਰ. ਨਾਕਿਲ ناقل √ਨਕ਼ਲ
نقل =ਉਤਾਰਾ ਕਰਨਾ] ਪੁ.
ਨਕਲ ਕਰਨ ਵਾਲਾ :
"ਮੁਲਾ ਜਾਮੀਂ ਦੀਓਂ ਤਫ਼ਸੀਰੋਂ
ਆਵਸੀ ਨਾਕਲ ਏਹੀ" (ਯੂਸਫ਼ ਜ਼ੁਲੈਖ਼ਾ)

**ਨਾਕੜਾ**, [ਨਾਕ+ੜਾ] ਪੁ.
ਨਕ ਦੀ ਇਕ ਬਿਮਾਰੀ (ਬਿ.)

**ਨਾਕਾ,** [ਟ. ਕ. ਹਿੰ. ਨਾਕਾ=ਉਹ ਥਾਂ ਜਿਥੋਂ ਦੋ ਸੜਕਾਂ ਇਕੱਠੀਆਂ ਹੋਣ, ਸੜਕ ਦਾ ਅੰਤ, ਸਿਰਾ, ਰਾਹ ਸਿੰ. ਨਾਕੇ=ਅੰਦਰ ਵੜਨ ਦੀ ਥਾਂ; ਗੁ. ਨਾਕੁੰ =ਸੜਕ ਦਾ ਸਿਰਾ, ਅੰਦਰ ਵੜਨ ਦੀ ਥਾਂ; ਮਰਾ. ਨਾਕਾ=ਸੜਕ ਦਾ ਸਿਰਾ] ਪੁ.

੧. ਨਦੀ ਜਾਂ ਦਰਿਆ ਦਾ ਮੁਹਾਣਾ;

੨. ਪਹਾੜ ਦਾ ਦਰਾ, ਤੰਗ ਘਾਟੀ;

੨. ਫ਼ੌਜ, ਧਾੜਵੀਆਂ ਜਾਂ ਕਿਸੇ ਮੁਹਿੰਮ ਤੇ ਜਾਣ ਲਈ ਲਈ ਇਕੱਤਰ ਹੋਏ ਸਮੂਹ ਦਾ ਅਗਲਾ ਹਿੱਸਾ;

੪. ਉਹ ਮੁਖ ਥਾਂ ਜਿੱਥੇ ਪੜਤਾਲ ਕਰਨ ਜਾਂ ਕਿਸੀ ਤਰ੍ਹਾਂ ਦਾ ਮਹਿਸੂਲ ਵਸੂਲ ਕਰਨ ਲਈ ਸਿਪਾਹੀ ਆਦਿ ਨਿਯੁਕਤ ਹੋਣ



ਨਾਕਾ

–ਨਾਕਾ ਚੂੰਗੀ, ਪੁ. ਉਹ ਨਾਕਾ ਜਿਥੇ ਚੂੰਗੀ ਵਸੂਲ ਕੀਤੀ ਜਾਵੇ

–ਨਾਕਾਬੰਦੀ,<br>
–ਨਾਕੇਬੰਦੀ, ] ਇ.

੧. ਰਸਤੇ ਤੇ ਪਹਿਰਾ ਬਿਠਾਉਣ ਦਾ ਭਾਵ, ਰਸਤਾ ਰੋਕਣ ਦਾ ਭਾਵ

–ਨਾਕੇ ਵਾਕੇ ਰੋਕਣਾ, ਮੁਹਾ. ਰਾਹ ਰੋਕ ਦੇਣਾ, ਰੁਕਾਵਟਾਂ ਪਾਉਣਾ

**ਨੌਕਾ,** ਪੁ. ਵੇਖੋ ਨਾਕਾ (ਲੁ. ਕੋ.)

**ਨਾਕਾਫ਼ੀ,** [ਫ਼ਾ. ਨਾ نا +ਅਰ ਕਾਫ਼ੀ کافی] ਵਿ. ਘੱਟ, ਥੋੜ੍ਹਾ

**ਨਾ-ਕਾਬਲ,** [ਫ਼ਾ. ਨਾਕਾਬਿਲ ناقابل ਫ਼ਾ. ਨਾ نا +ਅਰ. ਕਾਬਿਲ قابل =ਯੋਗ] ਵਿ.

੧. ਅਯੋਗ;

੨. ਅਸਮਰਥ

–ਨਾਕਾਬਲੀਅਤ, ਇ. ਅਯੋਗਤਾ

–ਨਾਕਾਬਲੇ ਅਦਾ, ਵਿ. ਜਿਸ ਦੀ ਅਦਾਇਗੀ ਨਾ ਹੋ ਸਕਦੀ ਹੋਵੇ (ਰਕਮ ਆਦਿ)

–ਨਾਕਾਬਲੇ ਅਮਲ, ਵਿ. ਜਿਸ ਤੇ ਅਮਲ ਨਾ ਕੀਤਾ ਜਾ ਸਕੇ, ਜੋ ਅਮਲ ਕਰਨ ਦੇ ਯੋਗ ਨਾ ਹੋਵੇ

–ਨਾਕਾਬਲੇ ਇਸਤੇਮਾਲ, ਵਿ. ਜੋ ਵਰਤੋਂ ਦੇ ਅਯੋਗ ਹੋਵੇ

–ਨਾਕਾਬਲੇ ਇੰਤਕਾਲ, ਵਿ. ਉਹ (ਸੰਪਤੀ) ਜਿਸ ਦਾ ਇੰਤਕਾਲ ਨਾ ਹੋ ਸਕਦਾ ਹੋਵੇ

–ਨਾਕਾਬਲੇ ਇਤਬਾਰ, ਵਿ. ਜਿਸ ਤੇ ਭਰੋਸਾ ਨਾ ਕੀਤਾ ਜਾ ਸਕੇ, ਜੋ ਵਿਸ਼ਵਾਸ਼ ਕਰਨ ਦੇ ਯੋਗ ਨਾ ਹੋਵੇ

–ਨਾਕਾਬਲੇ ਇਲਾਜ, ਵਿ. ਜਿਸ ਦਾ ਇਲਾਜ ਨਾ ਹੋ ਸਕਦਾ ਹੋਵੇ, ਲਾਇਲਾਜ, ਬੇਇਲਾਜ

–ਨਾਕਾਬਲੇ ਸਜ਼ਾ, ਵਿ. ਜੋ ਦੰਡ ਯੋਗ ਨਾ ਹੋਵੇ

–ਨਾਕਾਬਲੇ ਸਮਾਇਤ (ਕਨੂੰਨ), ਵਿ. ਜਿਸ ਦੇ ਸੁਣਨ ਦਾ ਇਖ਼ਤਿਆਰ ਨਾ ਹੋਵੇ (ਮਕੱਦਮਾ)

–ਨਾਕਾਬਲੇ ਕਬੂਲ, ਵਿ. ਜੋ ਮੰਨਣ ਯੋਗ ਨਾ ਹੋਵੇ

–ਨਾਕਾਬਲੇ ਗ਼ੌਰ, ਵਿ. ਜਿਸ ਤੇ ਵਿਚਾਰ ਨਾ ਕੀਤੀ ਜਾ ਸਕਦੀ ਹੋਵੇ

–ਨਾਕਾਬਲੇ ਜ਼ਮਾਨਤ, ਵਿ. ਜੋ ਜ਼ਮਾਨਤ ਹੋਣ ਦੇ ਯੋਗ ਨਾ ਹੋਵੇ (ਜੁਰਮ)

–ਨਾਕਾਬਲੇ ਜ਼ਰਾਇਤ (ਧਰਤੀ), ਵਿ. ਜੋ ਵਾਹੁਣ ਦੇ ਅਯੋਗ ਹੋਵੇ, ਕਾਸ਼ਤ ਨਾ ਕਰਨ ਦੇ ਲਾਇਕ (ਧਰਤੀ)

–ਨਾਕਾਬਲੇ ਤਸਦੀਕ, ਵਿ. ਜਿਸ ਦੀ ਤਸਦੀਕ ਨਾ ਹੋ ਸਕਦੀ ਹੋਵੇ

–ਨਾਕਾਬਲੇ ਤਰਦੀਦ, ਜਿਸ ਨੂੰ ਰੱਦ ਨਾ ਕੀਤਾ ਜਾ ਸਕੇ

–ਨਾਕਾਬਲੇ ਦਸਤ-ਅੰਦਾਜ਼ੀ, ਵਿ. ਜਿਸ ਵਿਚ ਦਖ਼ਲ ਨਾ ਦਿਤਾ ਜਾ ਸਕੇ

–ਨਾਕਾਬਲੇ ਦਾਦ, ਵਿ. ਜਿਸ ਦੀ ਤਾਰੀਫ਼ ਨਾ ਕੀਤੀ ਜਾ ਸਕੇ, ਜੋ ਪ੍ਰਸੰਸਾ ਦੇ ਅਯੋਗ ਹੋਵੇ

–ਨਾਕਾਬਲੇ ਦੀਦ, ਵਿ. ਜਿਸ ਨੂੰ ਵੇਖਿਆ ਨਾ ਜਾ ਸਕੇ, ਵੇਖਣ ਦੇ ਅਯੋਗ

–ਨਾਕਾਬਲੇ ਫ਼ਰਾਮੋਸ਼, ਜਿਸ ਨੂੰ ਭੁਲਾਇਆ ਨਾ ਜਾ ਸਕੇ

–ਨਾਕਾਬਲੇ ਬਰਦਾਸ਼ਤ, ਵਿ. ਜਿਸ ਨੂੰ ਸਹਾਰਿਆ ਨਾ ਜਾ ਸਕੇ

–ਨਾਕਾਬਲੇ ਬਿਆਨ, ਵਿ. ਜਿਸ ਦਾ ਬਿਆਨ ਨਾ ਕੀਤਾ ਜਾ ਸਕੇ, ਅਵਰਣਨੀ

–ਨਾਕਾਬਲੇ ਮਾਫ਼ੀ, ਵਿ. ਜਿਸ ਨੂੰ ਮਾਫ਼ ਨਾ ਕੀਤਾ ਜਾ ਸਕੇ (ਜੁਰਮ)

–ਨਾਕਾਬਲੇ ਮੁਰੰਮਤ, ਵਿ. ਜਿਸ ਦੀ ਮੁਰੰਮਤ ਨਾ ਕੀਤੀ ਜਾ ਸਕੇ

–ਨਾਕਾਬਲੇ ਵਸੂਲੀ, ਵਿ. ਜਿਸ ਦੀ ਵਸੂਲੀ ਨਾ ਹੋ ਸਕਦੀ ਹੋਵੇ (ਕਰਜ਼ਾ, ਟੈਕਸ ਆਦਿ)

**ਨਾ-ਕਾਬਿਲ,** [ਫ਼ਾ. ਨਾਕਾਬਿਲ ناقابل ਫ਼ਾ. ਨਾ نا +ਅਰ. ਕਾਬਿਲ قابل =ਯੋਗ] ਵਿ.
੧. ਅਯੋਗ;
੨. ਅਸਮਰਥ

**ਨਾਕਾਮ,** [ਫ਼ਾ. ਨਾਕਾਮ ناکام ਫ਼ਾ. ਨਾ نا + ਫ਼ਾ. ਕਾਮ کام ] ਵਿ.
ਅਸਫ਼ਲ, ਨਾਕਾਮਯਾਬ

**–ਨਾਕਾਮੀ,** ਇ. ਨਾਕਾਮਯਾਬੀ, ਅਸਫ਼ਲਤਾ

**ਨਾਕਾਮਯਾਬ,** [ਫ਼ਾ. ਨਾਕਾਮਯਾਬ ਫ਼ਾ. ਨਾ نا +ਫ਼ਾ. ਕਾਮਯਾਬ کامیاب =ਸਫ਼ਲ] ਵਿ.
ਉਹ ਜੋ ਆਪਣੇ ਪ੍ਰਯਤਨ ਵਿਚ ਸਫਲਤਾ ਪ੍ਰਾਪਤ ਨਾ ਕਰ ਸਕੇ, ਅਸਫ਼ਲ

**–ਨਾਕਾਮਯਾਬੀ,** ਇ. ਅਸਫ਼ਲਤਾ, ਨਾਕਾਮੀ

**ਨਾਕਾਰਾ,** [ਫ਼ਾ. ਨਾਕਾਰਾ ناکاره ਫ਼ਾ. ਨਾ نا +ਫ਼ਾ. ਕਾਰਾ کاره +ਆ] ਵਿ.
੧. ਨਿਕੰਮਾਂ, ਖ਼ਰਾਬ, ਬੇਕਾਰ;
੨. ਵਰਤੋਂ ਦੇ ਅਯੋਗ

**–ਨਾਕਾਰਗੀ,** ਇ. ਨਾਕਾਰਾਪਨ, ਨਿਕੰਮਾਪਨ

**ਨਾਕਿਸ,** ਵਿ. ਵੇਖੋ ਨਾਕਸ

**ਨਾਕੀ,** [ਨੱਕਾ ਤੋਂ] ਪੁ.
ਖੇਤਾਂ ਦੇ ਨੱਕੇ ਛੱਡਣ ਵਾਲਾ, ਪਾਣੀ ਲਾਉਣ ਵਾਲਾ

**ਨਾਕੂ[1],** [ਨੱਕ ਤੋਂ] ਵਿ.
ਮੋਟੇ, ਲੰਮੇ, ਭੱਦੇ ਤੇ ਭੈੜੇ ਨੱਕ ਵਾਲਾ (ਪੁਆ. ਕੋ.)

**ਨਾਕੂ[2],** [ਨਾਕ[2]+ਊ] ਪੁ. ਮਗਰਮੱਛ (ਲੁ. ਕੋ.)

**ਨਾਖ,** [ਨਾਸ਼ਪਾਤੀ ਤੋ] ਇ.
ਇਕ ਤਰ੍ਹਾਂ ਦਾ ਫਲ ਤੇ ਉਸਦਾ ਰੁੱਖ, ਨਾਸ਼ਪਾਤੀ

**ਨਾਖਣ,** ਪੁ. ਵੇਖੋ ਨਾਖੁਨ (ਮ. ਸਿੰ.)

**ਨਾਖ਼ੁਸ਼,** [ਫ਼ਾ. ਨਾਖ਼ੁਸ਼ ناخوش ਫ਼ਾ. ਨਾ نا + ਫ਼ਾ. ਖ਼ੁਸ਼ خوش =ਪ੍ਰਸੰਨ] ਵਿ.
ਅਪ੍ਰਸੰਨ, ਦੁਖੀ

**–ਨਾਖ਼ੁਸ਼ੀ,** ਇ. ਅਪ੍ਰਸੰਨਤਾ, ਨਰਾਜ਼ਗੀ, ਦੁੱਖ

**ਨਾਖ਼ੁਸ਼ਗਵਾਰ,** [ਫ਼ਾ. ਨਾਖ਼ੁਸ਼ਗਵਾਰ ناخوشگوار ਫ਼ਾ. ਨਾ نا +ਫ਼ਾ. ਖ਼ੁਸ਼ਗਵਾਰ خوشگوار =ਠੀਕ] ਵਿ. ੧. ਖ਼ਰਾਬ, ਅਰੋਚਕ;
੨. ਦੁਖਭਰਾ

**ਨਾਖ਼ੁਨ,** [ਫ਼ਾ. ਨਾਖ਼ੁਨ ناخن ] ਪ. ਨਹੁੰ

**–ਨਾਖ਼ੁਨ ਤਰਾਸ਼,** ਪੁ.
੧. ਨਹੇਰਨਾ;
੨. ਨਹੁੰ ਕੱਟਣ ਦਾ ਔਜ਼ਾਰ, ਨੇਲ ਕਟਰ

**ਨਾਖ਼ੂਨ,** ਪੁ. ਵੇਖੋ ਨਾਖ਼ੁਨ

**ਨਾ-ਖ਼ੂਨਾ,** [ਫ਼ਾ. ਨਾਖ਼ੂਨ ناخون ਫ਼ਾ. ਨਾ نا +ਖ਼ੂਨ خون +ਆ] ਪੁ.
ਅੱਖਾਂ ਦੀ ਇਕ ਬੀਮਾਰੀ, ਜਾਲਾ

**ਨਾਗ[1],** [ਸੰ. ਨਾਗ] ਪੁ.
੧. ਸੱਪਾਂ ਦੀ ਇਕ ਮਨੋਕਲਪਤ ਨਸਲ ਜਿਨ੍ਹਾਂ ਦਾ ਮੂੰਹ ਮਨੁੱਖਾਂ ਵਰਗਾ ਅਤੇ ਪੂਛ ਸੱਪਾਂ ਵਰਗੀ ਹੁੰਦੀ ਹੈ, ਇਹ ਕਸ਼ਯਪ ਦੀ ਸੰਤਾਨ ਸਨ ਅਤੇ ਕਦਰੂ ਦੀ ਕੁੱਖੋਂ ਜੰਮੇ ਸਨ;
੨. ਸੱਪ;
੩. ਹਾਥੀ :
"ਆਰੂੜ ਤੇ ਅਸ੍ਵ ਰਥ ਨਾਗਹ" (ਸਹਸ ਮ: ੫)

**–ਨਾਗ ਕੇਸਰ,** ਪੁ. ਖ਼ੁਸ਼ਬੂਦਾਰ ਫੁਲਾਂ ਵਾਲਾ ਇਕ ਬੂਟਾ ਜੋ ਕਈ ਦਵਾਈਆਂ ਵਿਚ ਕੰਮ ਆਉਂਦਾ ਹੈ

**–ਨਾਗਣੀਆਂ ਨਾਲ ਆਸ਼ਕੀ ਕਰਨਾ,** ਮੁਹਾ.
੧. ਸੱਪਾਂ ਨਾਲ ਯਾਰੀ ਲਾਉਣਾ;
੨. ਖ਼ਤਰੇ ਵਾਲਾ ਕੰਮ ਕਰਨਾ

**–ਨਾਗ ਦਉਣ,** ਇ. ਵੇਖੋ ਨਾਗਦੌਣ (ਲੁ.ਕੋ.)

**–ਨਾਗ ਦਮਨੀ,** ਇ. ਇਕ ਬੂਟੀ ਜਿਸ ਨੂੰ ਸੱਪਾਂ ਦੀ ਜ਼ਹਿਰ ਦਰ ਕਰਨ ਵਾਲੀ ਮੰਨਦੇ ਹਨ (ਕਾ.)

**–ਨਾਗ ਦੌਣ,** ਇ. ਇਕ ਵੇਲ ਜਾਂ ਝਾੜੀ ਜਿਹੜੀ ਹਿਮਾਲਿਆ ਦੇ ਪਹਾੜਾਂ ਵਿਚ ਸਿੰਧ ਤਕ ਆਮ ਮਿਲਦੀ ਹੈ, ਇਸ ਦੇ ਪੱਤਿਆਂ ਅਤੇ ਛਿਲ ਉਤੇ ਦਾਗ਼ ਹੁੰਦੇ ਹਨ, ਜਿਸ ਥਾਂ ਤੇ ਇਸ ਰੁੱਖ ਦੀ ਲਕੜੀ ਹੋਵੇ ਉਥੇ ਸੱਪ ਨਹੀਂ ਆਉਂਦਾ, ਇਸ ਨਾਲ ਸੱਪ ਦੇ ਵਢੇ ਦਾ ਇਲਾਜ ਕੀਤਾ ਜਾਂਦਾ ਹੈ. (ਮ. ਸਿੰ.)

–ਨਾਗ ਨੂੰ ਕੀਲਾਂ ਪਾਉਣਾ, ਮੁਹਾ. ਸੱਪ ਨੂੰ ਕੀਲਨਾ, ਸੱਪ ਨੂੰ ਕਾਬੂ ਕਰਨਾ

–ਨਾਗ ਪੰਚਮੀ, ਇ. ਹਿੰਦੂਆਂ ਦਾ ਇਕ ਤਿਹਾਰ ਜਿਸ ਦਿਨ ਨਾਗ (ਸੱਪ ਦੇਵਤਾ) ਦੀ ਪੂਜਾ ਕੀਤੀ ਜਾਂਦੀ ਹੈ (ਬਿ.)

–ਨਾਗ ਪਤ੍ਰੀ, ਇ. ਸੱਪਾਂ ਦਾ ਕੁਰਸੀ ਨਾਮਾ (ਬਿ.)

–ਨਾਗ ਫਣੀ, ਇ. ਇਕ ਗਰਮ ਖ਼ੁਸ਼ਕ ਦਵਾ (ਬਿ.)

–ਨਾਗ ਬਲ, ਪੁ. ਰੱਸੀ ਦੀ ਖਿਸਕਣ ਵਾਲੀ ਗੰਢ (ਪੁਆ. ਕੋ.)

–ਨਾਗ ਬਲਾ, ਇ. ਇਕ ਜੰਗਲੀ ਬੂਟੀ ਜੋ ਦਵਾਈਆਂ ਵਿਚ ਵਰਤੀ ਜਾਂਦੀ ਹੈ (ਮ. ਸਿੰ.)

–ਨਾਗ ਬਾਲਾ, ਪੁ. ਇਕ ਜੰਗਲੀ ਬੂਟੀ (ਮ. ਸਿੰ.)

–ਨਾਗਬੇਲ, ਇ. ਪਾਨ ਦੀ ਵੇਲ

–ਨਾਗ ਮਣੀ, ਇ. ਸੱਪ ਦੇ ਸਿਰ ਵਿਚ ਹੋਣ ਵਾਲੀ ਮਣੀ, ਸੱਪ ਦੇ ਸਿਰ ਦਾ ਮਣਕਾ



ਨਾਗਮਣੀ

–ਨਾਗ ਲੋਕ, ਪੁ. ਨਾਗਾਂ ਦੇ ਰਹਿਣ ਦਾ ਲੋਕ, ਪਤਾਲ (ਕਾ.)

–ਸ਼ੇਸ਼ਨਾਗ, ਪੁ. ਹਿੰਦੂ ਮਿਥਿਹਾਸ ਅਨੁਸਾਰ ਸੱਪਾਂ ਦਾ ਰਾਜਾ ਜੋ ਪਾਤਾਲ ਵਿਚ ਰਹਿੰਦਾ ਹੈ, ਇਸ ਦੇ ਹਜ਼ਾਰ ਸਿਰ ਹਨ

**ਨਾਗ²**, ਇ. ਵੇਖੋ ਨਾਖ (ਬਿ.)

**ਨਾਂਗ¹**, (ਲਹਿੰ.) [ਨਾਗ] ਪੁ. ਨਾਗ, ਸੱਪ, ਜ਼ਹਿਰੀਲਾ ਸੱਪ :
"ਨਾਂਗ ਵੱਡਾ ਇਕ ਆ ਕੇ ਨਾਲੇ,
ਉਸਦੇ ਗਿਰਦੇ ਹੋਇਆ"
(ਗੁਲ. ਯੂਸ.)

–ਨਾਂਗ ਮੱਛੀ, ਇ. ਬਾਮ ਮੱਛੀ, ਸੱਪ-ਮੱਛੀ (ਜਟਕੀ)



ਨਾਂਗ ਮੱਛੀ

**ਨਾਂਗ²**, ਵਿ. ਵੇਖੋ ਨੰਗਾ :
"ਨਾਂਗ ਸਿਧਾਰਹੁ"
(ਸਵੇ. ਸ੍ਰੀ ਮੁਖਵਾਕ ਮ: ੫)

**ਨਾਗਹਾਂ**, ਕ੍ਰਿ. ਵਿ. ਅਚਾਨਕ :
"ਆਵੇ ਕੋਈ ਭੀ ਨਹੀਂ ਅਵਾਜ਼ ਅਗੋਂ,
ਪਿਆ ਖ਼ੌਫ਼ ਮੈਨੂੰ ਨਾਗਹਾਂ ਵਾਲਾ"
(ਦਿਲ ਖੁਰਸ਼ੀਦ-ਬਰਕਤ ਰਾਮ)

**ਨਾਗਣ**, [ਨਾਗ⁴+ਣ] ਇ.
੧. ਸੱਪਣੀ;
੨. ਹੈਂਸਿਆਰੀ ਰੰਨ (ਬਿ.)

–ਨਾਗਣੀ, ਇ.
੧. ਸੱਪਣੀ;
੨. ਹੈਂਸਿਆਰੀ ਰੰਨ (ਬਿ.)
੩. (ਖ਼ਾ. ਬੋ) ਮਾਇਆ, ਧਨ

**ਨਾਗਨ**, ਇ. ਵੇਖੋ ਨਾਗਣ (ਬਿ.)

–ਨਾਗਨੀ, ਇ. ਵੇਖੋ ਨਾਗਣੀ (ਬਿ.)

**ਨਾਗਪਾਲ**, ਪੁ. ਅਰੋੜਿਆਂ ਦੀ ਇਕ ਜ਼ਾਤ

**ਨਾਗਰ**, [ਸੰ. नागर] ਵਿ.
੧. ਨਗਰ ਦਾ, ਸ਼ਹਿਰੀ :
"ਨਾਗਰ ਜਨ ਮੇਰੀ ਜਾਤਿ ਬਿਖਿਆਤ ਚੰਮਾਰ"
(ਮਲਾ. ਰਵਿਦਾਸ)
੨. ਨਿਪੁੰਨ, ਚਤੁਰ :
"ਉਧਰੁ ਗਰਿ ਨਾਗਰ" (ਸੂਹੀ ਅ. ਮ: ੫)
੩. ਉਤਮ, ਸੁੰਦਰ :
"ਟੂਟੀ ਨਾਗਰ ਲਜੁ" (ਸ. ਕਬੀਰ)

–ਨਾਗਰਤਾ, ਇ.
੧. ਸ਼ਹਿਰੀਅਤ, ਸ਼ਹਿਰੀਪਣ
੨. ਸ਼ਹਿਰੀ ਹੋਣ ਦਾ ਹੱਕ

**ਨਾਗਰਕ**, [ਸੰ. नागरक, नागरिक]
ਵਿ. ਨਗਰ ਸਬੰਧੀ, ਸ਼ਹਿਰੀ
ਪੁ. ਨਗਰ ਦਾ ਵਸਨੀਕ, ਸ਼ਹਿਰੀ

–ਨਾਗਰਕ ਸ਼ਾਸਤਰ, ਪੁ.
ਉਹ ਵਿਦਿਆ ਜਿਸ ਵਿਚ ਨਾਗਰਕ ਅਧਿਕਾਰਾਂ ਸਬੰਧੀ ਵਰਣਨ ਕੀਤਾ ਹੁੰਦਾ ਹੈ, ਸਿਵਿਕਸ

–ਨਾਗਰਕਤਾ, ਵਿ.
੧. ਸ਼ਹਿਰੀਅਤ, ਸ਼ਹਿਰੀਪਣ;
੨. ਸ਼ਹਿਰੀ ਹੋਣ ਦਾ ਹੱਕ

**ਨਾਗਰ ਜਾਮੀਆਂ**, ਇ. ਇਕ ਤਰ੍ਹਾਂ ਦੀ ਵੇਲ (ਮ. ਸਿੰ.)

**ਨਾਗਰ ਬੇਲ**, ਇ. ਵੇਖੋ ਨਾਗਰ ਵੇਲ (ਬਿ.)

**ਨਾਗਰ ਮੁੱਥ**, ਪੁ. ਵੇਖੋ ਨਾਗਰ ਮੋਥਾ (ਬਿ.)

**ਨਾਗਰ ਮੁੱਥਰਾ**, ਪੁ. ਵੇਖੋ ਨਾਗਰ ਮੋਥਾ (ਬਿ.)

**ਨਾਗਰ ਮੋਥਾ,** [नागरमुस्ता] ਪੁ.
ਇਕ ਤਰ੍ਹਾਂ ਦਾ ਖ਼ੁਸ਼ਬੂਦਾਰ ਘਾਹ ਜਿਸ ਦੀਆਂ ਜੜ੍ਹਾਂ ਦਵਾਈ ਵਜੋਂ ਵਰਤੀਆਂ ਜਾਂਦੀਆਂ ਹਨ

**ਨਾਗਰ ਮੋਥੀ,** [ਨਾਗਰ ਮੋਥ ( ਾ )+ਈ] ਪੁ.
ਨਾਗਰ ਮੋਥਾ (ਬ.)

**ਨਾਗਰ ਵੇਲ,** ਇ.
੧. ਪਾਣੀ ਦੀ ਵੇਲ;
੨. ਕਢਾਈ ਵਿਚ ਪਾਈ ਜਾਣ ਵਾਲੀ ਇਕ ਵੇਲ

**ਨਾਗਰਿਕ,** [ਸੰ. नागरिक] ਵਿ.
ਨਗਰ ਸਬੰਧੀ, ਸ਼ਹਿਰੀ

**ਨਾਗਰੀ,** [ਸੰ. नागरी] ਇ.
੧. ਦੇਵਨਾਗਰੀ
੨. ਦੇਵਨਾਗਰੀ ਲਿਪੀ

**ਨਾਗਵਾਰ,** [ਫ਼ਾ. ਨਾਗਵਾਰ ناگوار ; ਫ਼ਾ. ਨਾ نا +ਗਵਾਰ گوار ∠ਗਵਾਰੀਦਨ گواریدن =ਹਜ਼ਮ ਕਰਨਾ] ਵਿ.
੧. ਜੋ ਚੰਗਾ ਨਾ ਲਗੇ, ਨਾਪਸੰਦ;
੨. ਬੇਸੁਆਦਾ

–ਨਾਗਵਾਰ ਗੁਜ਼ਰਨਾ, ਕ੍ਰਿ. ਸਮਾ.
ਬੁਰਾ ਲੱਗਣਾ, ਚੰਗਾ ਨਾ ਲੱਗਣਾ

**ਨਾਂਗੜਵਲ,** ਵਿ. ਵਿੰਗਾ ਟੇਢਾ, ਵਲਦਾਰ (ਜਟਕੀ)

**ਨਾਂਗੜਾ,** [ਨਾਂਗ ( ਾ )+ੜਾ] ਵਿ.
"ਬਾਬਾ ਨਾਂਗੜਾ ਆਇਆ, ਜਗ ਮਹਿ"
(ਵਡ ਮ: ੧ ਅਲਾਹਣੀ)

**ਨਾਂਗੜੀ**[1], [ਨਾਂਗ+ੜੀ] ਇ.
੧. ਸੱਪਣੀ;
੨. ਗੁੱਡੀ ਦੀ ਪੂਛ (ਜਟਕੀ)

**ਨਾਂਗੜੀ**[2], ਇ. ਕਸਤੂਰੀ ਨਹਿਰ ਦੀ ਸ਼ਾਖ਼ (ਜਟਕੀ)

**ਨਾਗਾ**[1], ਪੁ. ਵੇਖੋ ਨਾਗ਼ਾ (ਬ.)

**ਨਾਗਾ**[2], [ਨਾਂਗਾ[1]] ਨੰਗਾ :
"ਬਾਹੁੜਿ ਜਾਸੀ ਨਾਗਾ" (ਸ੍ਰੀ ਮ: ੧ ਪਹਰੇ)

**ਨਾਗ਼ਾ,** [ਤੁ. ਨਾਗ਼ਾ ناغہ ] ਪੁ.
੧. ਚਲ ਰਹੇ ਕੰਮ ਵਿਚ ਪਾਇਆ ਜਾਣ ਵਾਲਾ ਵਕਫ਼ਾ;
੨. ਛੁੱਟੀ;
੩. ਗ਼ੈਰਹਾਜ਼ਰੀ

–ਨਾਗ਼ਾ ਕਰਨਾ, ਕ੍ਰਿ. ਸਮਾ. ਛੁੱਟੀ ਕਰਨਾ

–ਬਿਲਾ ਨਾਗ਼ਾ, ਕ੍ਰਿ. ਵਿ. ਲਗਾਤਾਰ, ਹਮੇਸ਼ਾ, ਸਦਾ

**ਨੱਗਾ,** ਪੁ. ਵੇਖੋ ਨਾਗ਼ਾ (ਬ.)

**ਨਾਂਗਾ**[1], [ਨੰਗਾ] ਪੁ.
੧. ਹਿੰਦੂ ਸਾਧੂਆਂ ਦੀ ਇਕ ਸੰਪ੍ਰਦਾ ਜਿਹੜੀ ਬਿਲਕੁਲ ਨੰਗਿਆਂ ਹੀ ਰਹਿੰਦੀ ਹੈ;
੨. ਖ਼ਾਲੀ ਥਾਂ (ਜਟਕੀ)

–ਨਾਂਗਾ ਮਾਰੇ ਚਾਂਗਾਂ ਬੇੜੀ ਡੋਬਣ ਨੂੰ, ਅਖੌ.
ਜਦੋਂ ਕੋਈ ਆਦਮੀ ਗ਼ੈਰਜ਼ਿਮੇਵਾਰੀ ਤੋਂ ਕੰਮ ਲਏ, ਤਾਂ ਕਹਿੰਦੇ ਹਨ

**ਨਾਂਗਾ**[2], [ਨਾਗ਼ਾ] ਵਿ.
੧. ਗ਼ੈਰ ਹਾਜ਼ਰ;
੨. ਵਿਹਲਾ (ਜਟਕੀ)

–ਬਿਲਾ ਨਾਂਗਾ, ਕ੍ਰਿ. ਵਿ. ਵੇਖੋ ਬਿਲਾ ਨਾਗ਼ਾ
(ਜਟਕੀ)

**ਨਾਗਾ ਪਰਬਤ,** ਪੁ. ਕਸ਼ਮੀਰ ਵਿਚ ਇਕ ਚੋਟੀ ਜਿਹੜੀ ਸਮੁੰਦਰ ਦੀ ਸਤਹ ਤੋਂ ੨੬੬੨੯ ਫ਼ੁਟ ਉਚੀ ਹੈ

**ਨਾਗਾ ਲੈਂਡ,** ਪੁ. ਆਸਾਮ ਦੇ ਕੋਲ ਭਾਰਤ ਦਾ ਇਕ ਪ੍ਰਦੇਸ਼ ਜਿੱਥੇ ਨਾਗਾ ਕੌਮ ਵਸਦੀ ਹੈ

**ਨਾਗੁਆਰ,** ਵਿ. ਵੇਖੋ ਨਾਗਵਾਰ

**ਨਾਗੌਰ,** ਪੁ. ਇਕ ਇਲਾਕੇ ਦਾ ਨਾਂ ਜਿਥੇ ਦੇ ਬਲਦ ਬਹੁਤ ਮਸ਼ਹੂਰ ਹਨ :
"ਦਿਲੀ ਬਲਖ ਕੰਧਾਰ ਥੀਂ
ਗ਼ਜ਼ਨੀ ਚੀਨ ਨਾਗੌਰ"
(ਕਾਦਰ ਯਾਰ)

**ਨਾਘਰ,** [ਨਾਗ਼ਾ] ਪੁ.
੧. ਬੇਰੁਜ਼ਗਾਰ ਆਦਮੀ, ਵਿਹਲਾ ਆਦਮੀ
੨. ਨਹਿਰ ਦੀ ਮੁਰੰਮਤ ਲਈ ਆਪਣੇ ਹਿਸੇ ਦੇ ਮਜ਼ਦੂਰ ਨਾ ਦੇਣ ਕਰ ਕੇ ਉਹਨਾਂ ਵਲੋਂ ਦਿਤਾ ਗਿਆ ਜੁਰਮਾਨਾ;
੩. ਉਹ ਫੰਡ ਜਿਸ ਵਿਚ ਅਜਿਹੇ ਜੁਰਮਾਨੇ ਜਮ੍ਹਾਂ ਕੀਤੇ ਜਾਂਦੇ ਹਨ (ਜਟਕੀ)

–ਜਰ ਨਾਘਰ, ਪੁ.
੧. ਨਹਿਰ ਦੀ ਮੁਰੰਮਤ ਲਈ ਆਪਣੇ ਹਿਸੇ ਦੇ ਮਜ਼ਦੂਰ ਨਾ ਦੇਣ ਕਰਕੇ ਉਹਨਾਂ ਵਲੋਂ ਦਿਤਾ ਗਿਆ ਜੁਰਮਾਨਾ;
੨. ਉਹ ਫ਼ੰਡ ਜਿਸ ਵਿਚ ਅਜਿਹੇ ਜੁਰਮਾਨੇ ਜਮ੍ਹਾਂ ਕੀਤੇ ਜਾਂਦੇ ਹਨ (ਮ. ਸਿੰ.)

**ਨਾਂਘਾ,** ਪੁ. ਵੇਖੋ ਲਾਂਘਾ

ਨਾਘਾਬਲਾ, ਪੁ. ਵੇਖੋ ਨਾਗਾਹਬਲਾ (ਬਿ.)

ਨਾਚ, [ਹਿੰ. नाच; ਸੰ. नृत्य√नृत्=ਨੱਚਣਾ] ਪੁ.
ਨੱਚਣ ਦਾ ਕੰਮ ਜਾਂ ਭਾਵ :
"ਨਾਚ ਰੇ ਮਨ, ਗੁਰੂ ਕੇ ਆਗੇ"
(ਗੂਜ. ਅ. ਮ: ੩)

–ਨਾਚ ਉਠਾਉਣਾ, ਕ੍ਰਿ. ਸਮਾ. ਨੱਚਣ ਲੱਗਣਾ :
"ਨਗ਼ਮੇ ਸਾਜ਼ ਵਜਾਵਣ ਲਗੀਆਂ,
ਨਾਚ ਉਠਾਏ ਪਰੀਆਂ" (ਸੈਫ਼.)

–ਨਾਚ-ਘਰ, ਪੁ. ਉਹ ਸਥਾਨ ਜਿਥੇ ਨਾਚ ਹੁੰਦਾ ਹੈ,
ਥੀਏਟਰ, ਮੰਡੂਆ (ਮ. ਸਿੰ.)

–ਨਾਚ ਨਚਾਉਣਾ, ਮੁਹਾ.
੧. ਇਸ਼ਾਰੇ ਤੇ ਕੰਮ ਕਰਾਉਣਾ,
ਉਂਗਲੀਆਂ ਤੇ ਨਚਾਉਣਾ;
੨. ਤੰਗ ਕਰਨਾ

–ਨਾਚ ਵਿਖਾਉਣਾ, ਮੁਹਾ.
ਕਿਸੇ ਦੇ ਸਾਹਮਣੇ ਨੱਚਣਾ (ਮ. ਸਿੰ.)

ਨਾਚਖ, [ਫ਼ਾ. ਨਾਚਖ਼ ناچخ ] ਪੁ.
ਦੋ ਫਲਾਂ ਵਾਲਾ ਬਰਛਾ :
"ਨਾਚਖ ਬਨੈਟੀ ਜੰਗ ਦਾਰੁਨ"
(ਕਾ.)

ਨਾਚਨ, [ਹਿੰ. नाचना] ਪੁ. ਨੱਚਣ ਵਾਲਾ, ਨਚਾਰ :
"ਨਾਚਨੁ ਸੋਇ ਜੁ ਮਨ ਸਿਉ ਨਾਚੈ"
(ਗੌਂਡ ਕਬੀਰ)

ਨਾਚਨਾ, [ਹਿੰ. नाचना] ਇ.
ਮਾਇਆ (ਨਾਚ ਨਚਾਉਣ ਕਰਕੇ) :
"ਹਰਿ ਹਰਿ ਨਾਚੰਤੀ ਨਾਚਨਾ"
(ਧਨਾ. ਨਾਮਦੇਵ)

ਨਾਚਬਾ, [ਨਾਚ+ਬਾ] ਪੁ.
ਇਕ ਤਰ੍ਹਾਂ ਦਾ ਨਾਚ (ਜਟਕੀ)

ਨਾਚਵਾ, [ਨਾਚ+ਵਾ] ਪੁ.
ਨੱਚਣ ਦਾ ਕੰਮ, ਨਿਰਤਕਾਰੀ (ਬਿ.)

ਨਾਚਾ, [ਨਾਚ+ਆ] ਪੁ.
ਨੱਚਣ ਵਾਲਾ, ਨਚਾਰ

ਨਾਚਾਕੀ, [ਫ਼ਾ. ਨਾਚਾਕੀ ناچاکی ] ਇ.
ਅਣਬਣ, ਵਿਗਾੜ, ਰੰਜਸ਼

ਨਾਚਾਰ[1], ਪੁ. ਵੇਖੋ ਨਚਾਰ[1] (ਬਿ.)

ਨਾਚਾਰ[2], [ਫ਼ਾ. ਨਾਚਾਰ ناچار ] ਵਿ.
ਲਾਚਾਰ, ਵਿਵਸ਼

–ਨਾਚਾਰੀ, ਇ. ਬੇ-ਬਸੀ, ਮਜਬੂਰੀ

ਨਾਚਾਰੀ, [ਨਾਚਾਰ[1]+ਈ] ਪੁ.
ਨੱਚਣ ਵਾਲਾ, ਨਚਾਰ, ਨਾਚਾ (ਲੁ. ਕੋ.)

ਨਾਚੀ, [ਨਾਚ+ਈ] ਇ. ਨੱਚਣ ਵਾਲੀ

ਨਾਚੀਜ਼, [ਫ਼ਾ. ਨਾਚੀਜ਼ ناچیز ਫ਼ਾ. ਨਾ نا
+ਫ਼ਾ. ਚੀਜ਼ چیز =ਵਸਤੂ] ਇ.
੧. ਤੁੱਛ, ਅਦਨਾ;
੨. ਨਿਕੰਮਾ, ਨਿਗੁਣਾ

ਨਾਚੀਜ਼ਾ, ਵਿ. ਵੇਖੋ ਨਾਚੀਜ਼ :
"ਆਸ ਤੁਸਾਡੀ ਰੱਖਾਂ ਮੈਂ ਵੀ ਔਗੁਣ ਹਾਰ ਨਾਚੀਜ਼ਾ"
(ਸੈਫ਼.)

ਨਾਚੂ, [ਨਾਚ+ਊ] ਪੁ.
ਨੱਚਣ ਵਾਲਾ, ਨਾਚਾ (ਲੁ. ਕੋ.)

ਨਾਜ[1], ਪੁ. ਵੇਖੋ ਨਾਜ਼

ਨਾਜ[2], ਪੁ. ਦੇਖੋ ਅਨਾਜ (ਬਿ.)

–ਨਾਜ ਮੰਡੀ, ਇ. ਵੇਖੋ ਅਨਾਜ ਮੰਡੀ

ਨਾਜ਼, [ਫ਼ਾ. ਨਾਜ਼ ناز ] ਪੁ.
੧. ਨਖ਼ਰਾ, ਨਜ਼ਾਕਤ;
੨. ਲਾਡ, ਪਿਆਰ;
੩. ਘਮੰਡ, ਹੰਕਾਰ, ਮਾਣ;
੪. ਸੁਹੱਪਣ

–ਨਾਜ਼ ਉਠਾਉਣਾ, ਕ੍ਰਿ. ਸਮਾ. ਨਖ਼ਰਾ ਝੱਲਣਾ :
"ਕੁਸ਼ਤਾ ਆਸ਼ਕਾਂ ਵਿਚ ਹੁਣ ਰਹੀ ਨਾਹੀਂ
ਤਾਕਤ ਕਿਸੇ ਦਾ ਨਾਜ਼ ਉਠਾਣ ਜੋਗੀ"
(ਦੀਵਾਨ ਕੁਸ਼ਤਾ-ਕੁਸ਼ਤਾ)

–ਨਾਜ਼ੋ ਅੰਦਾਜ਼, ਪੁ. ਨਜ਼ਾਕਤ, ਨਖ਼ਰਾ :
"ਜਾ ਕੇ ਕਬਰ ਵਿਚ ਵੀ ਕਦੋਂ ਭੁਲਸਣਗੇ,
ਤੇਰੇ ਨਾਜ਼ ਅੰਦਾਜ਼ ਤੇ ਪਿਆਰ ਕਾਤਿਲ"
(ਦੀਵਾਨੇ ਕੁਸ਼ਤਾ-ਕੁਸ਼ਤਾ)

–ਨਾਜ਼ ਸਹਣ, ਕ੍ਰਿ. ਸਮਾ. ਵੇਖੋ ਨਾਜ਼ ਉਠਾਉਣਾ (ਜਟਕੀ)

–ਨਾਜ਼ ਨਹੋਰਾ, ਪੁ. ਨਖ਼ਰਾ, ਨਜ਼ਾਕਤ

–ਨਾਜ਼ ਨਿਆਜ਼, ਪੁ. ਲਾਡ ਪਿਆਰ :
"ਕਰ ਕੇ ਨਾਜ਼ ਨਿਆਜ਼ ਫ਼ਰੇਬ ਵਾਲੇ,
ਦਾਮਨ ਓਸ ਥੀਂ ਤੁਰਤ ਛੁਡਾ ਗਈ"
(ਚੰਦਰ ਬਦਨ)

–ਨਾਜ਼ ਪਵਰਦਾ, ਵਿ. ਚਾਅ ਮਲਾਰ ਨਾਲ ਪਾਲਿਆ ਹੋਇਆ :
"ਨਾਜ਼ਕ ਨਾਜ਼ ਪਵਰਦਾ ਸਖੀਆਂ ਮੇਲੀ ਚਾਰ ਨਾ ਜਾਣੇ"
(ਹਾਸ਼ਮ)

–ਨਾਜ਼ ਬਰਦਾਰ, ਵਿ. ਨਖ਼ਰਾ ਝੱਲਣ ਵਾਲਾ
–ਨਾਜ਼ ਬਰਦਾਰੀ, ਇ. ਨਖ਼ਰੇ ਉਠਾਉਣ ਦਾ ਭਾਵ, ਖ਼ੁਸ਼ਾਮਦ
–ਨਾਜ਼ਾਂ ਪਲਿਆ, ਵਿ. ਚਾਅ ਮਲ੍ਹਾਰਾਂ ਨਾਲ ਪਲਿਆ ਹੋਇਆ
–ਨਾਜ਼ੋ ਅਦਾ, ਪੁ. ਨਾਜ਼, ਨਖ਼ਰਾ, ਮਟਕ :
"ਨਾਜ਼ੋ ਅਦਾ ਬੱਬਲੀਆਂ ਗੱਲਾਂ
ਸ਼ਰਮ ਹਕੀਕਤ ਖਾਂਦਾ ਚਸ਼ਮ ਚੁਰਾਂਦਾ"
(ਹਕੀਕਤ ਰਾਇ)
–ਨਾਜ਼ੋ ਨਿਆਜ਼, ਇ. ਨਾਜ਼ ਨਖ਼ਰਾ, ਲਾਡ ਪਿਆਰ

**ਨਾਜਕ,** ਇ. ਵੇਖੋ ਨਾਜ਼ਕ

**ਨਾਜ਼ਕ,** [ਫ਼ਾ. ਨਾਜ਼ੁਕ نازک ] ਵਿ.
੧. ਸੋਹਣਾ, ਕੋਮਲ, ਨਰਮ, ਸੂਖਮ, ਮਲੂਕ, ਮਲਾਇਮ;
੨. ਜਲਦੀ ਟੁੱਟ ਜਾਣ ਵਾਲਾ, ਟੁੱਟਣਹਾਰ, ਕਮਜ਼ੋਰ;
੩. ਸੁੰਦਰ, ਸੁਹਣਾ, ਛਬੀਲਾ;
੪. ਖ਼ਤਰਨਾਕ
–ਨਾਜ਼ਕ ਖ਼ਿਆਲੀ, ਇ.
ਖ਼ਿਆਲਾਂ ਜਾਂ ਵਿਚਾਰਾਂ ਦੀ ਕੋਮਲਤਾ
–ਨਾਜ਼ਕ ਜਗ੍ਹਾ, ਪੁ. ਸਰੀਰ ਦਾ ਕੋਮਲ ਅੰਗ
–ਨਾਜ਼ਕ ਜ਼ਮਾਨਾ, ਪੁ. ਔਖਾ ਸਮਾਂ, ਦੁੱਖ ਦਾ ਸਮਾਂ
–ਨਾਜ਼ਕ ਜਿਸਮੀ, ਇ. ਸਰੀਰ ਦੀ ਕੋਮਲਤਾ :
"ਐਸਾ ਜੋਬਨ ਨਾਜ਼ਕ ਜਿਸਮੀ,
ਆਦਮੀਆਂ ਵਿਚ ਕਿੱਥੇ" (ਸੈਫ਼.)
–ਨਾਜ਼ਕ ਤਬੀਅਤ, ਪੁ.
ਉਹ ਆਦਮੀ ਜੋ ਦੁਖ ਨੂੰ ਬਹੁਤ ਜ਼ਿਆਦਾ
ਅਨੁਭਵ ਕਰੇ
–ਨਾਜ਼ਕ ਬਦਨ, ਵਿ. ਕੋਮਲ ਸਰੀਰ ਵਾਲਾ (ਮ. ਸਿੰ.)
–ਨਾਜ਼ਕ ਮਜ਼ਾਜ, ਪੁ. ਉਹ ਮਨੁਖ ਜੋ ਦੁੱਖ ਸੁਖ ਨੂੰ ਬਹੁਤ ਛੇਤੀ
ਅਨੁਭਵ ਕਰੇ
–ਨਾਜ਼ਕ ਮੁਆਮਲਾ, ਪੁ.
ਅਜਿਹਾ ਮੁਆਮਲਾ ਜਿਸ ਦਾ ਸਿੱਟਾ ਖ਼ਤਰਨਾਕ
ਨਿਕਲ ਸਕਦਾ ਹੋਵੇ (ਬਿ.)
–ਨਾਜ਼ਕ ਵਕਤ, ਪੁ. ਔਖ ਦਾ ਸਮਾਂ, ਤੰਗੀ ਦਾ ਸਮਾਂ
–ਨਾਜ਼ਕ ਵੇਲਾ, ਪੁ. ਔਖ ਦਾ ਸਮਾਂ,
ਤੰਗੀ ਦਾ ਸਮਾਂ

**ਨਾਜਕੀ,** ਇ. ਵੇਖੋ ਨਾਜ਼ਕੀ (ਬਿ.)

**ਨਾਜ਼ਕੀ,** [ਫ਼ਾ. ਨਾਜ਼ੁਕੀ نازکی ] ਇ.
੧. ਨਰਮਾਈ, ਭੁਰਭੁਰਾਪਣ, ਕੋਮਲਤਾ, ਨਰਮੀ;
੨, ਕਚਿਆਈ;
੩. ਸੁਹੱਪਣ (ਹਾਸ਼ਮ)

**ਨਾਜ਼ਨੀਂ,** [ਫ਼ਾ. نازنیں ]ਵਿ. ਇ.
ਵੇਖੋ ਨਾਜ਼ਨੀਨ
"ਦੋ ਨੈਨਾਂ ਨਾਜ਼ਨੀਂ ਖਸਨ ਦਿਲਾਂ ਨੂੰ"
(ਸੱਸੀ–ਗ਼ੁਲਾਮ ਰਸੂਲ)

**ਨਾਜ਼ਨੀਨ,** [ਫ਼ਾ. ਨਾਜ਼ਨੀਨ نازنین ]
ਵਿ. ਸੋਹਣਾ, ਖ਼ੂਬਸੂਰਤ
ਇ. ਮਸ਼ੂਕ :
"ਆਕੇ ਨਾਜ਼ਨੀਨਾਂ ਦੇ ਤਾਈਂ
ਇਸ਼ਕ ਯੂਸਫ਼ ਨੇ ਫੜਿਆ"
(ਯੂਸਫ਼ ਜ਼ੁਲੈਖ਼ਾ)

**ਨਾਜਬੋ,** ਇ. ਵੇਖੋ ਨਾਜ਼ਬੋ (ਬਿ.)

**ਨਾਜ਼ਬੋ,** [ਫ਼ਾ. ਨਾਜ਼ਬੋ نازبو ] ਇ.
ਇਕ ਕਿਸਮ ਦਾ ਪੌਦਾ, ਤੁਲਸੀ, ਨਿਆਜ਼ਬੋ

**ਨਾਜ਼ਮ,** [ਅਰ. ਨਾਜ਼ਿਮ ناظم ] ਵਿ.
੧. ਪ੍ਰਬੰਧ ਕਰਨ ਵਾਲਾ;
੨. ਕਿਸੇ ਜ਼ਿਲੇ ਜਾਂ ਦੇਸ਼ ਦਾ ਪ੍ਰਬੰਧ ਕਰਨ ਵਾਲਾ
ਅਹੁਦੇਦਾਰ (ਕਾ.)

**ਨਾਜਰ,** ਵਿ. ਵੇਖੋ ਨਾਜ਼ਰ (ਬਿ.)

**ਨਾਜ਼ਰ,** [ਅਰ. ਨਾਜ਼ਿਰ ناظر ਅਰ. ਨਜ਼ਰ نظر
=ਵੇਖਣਾ] ਵਿ.
੧. ਦੇਖ ਭਾਲ ਕਰਨ ਵਾਲਾ;
੨. ਮੁਖ ਮੁਹੱਰਰ
–ਹਾਜ਼ਰ ਨਾਜ਼ਰ, ਕ੍ਰਿ. ਵਿ. ਪ੍ਰਤੱਖ, ਸਾਹਮਣੇ
–ਨਾਜ਼ਰੀ, ਇ. ਨਾਜ਼ਰ ਦਾ ਕੰਮ

**ਨਾਜ਼ਰੀਨ,** [ਫ਼ਾ. ਨਾਜ਼ਰੀਨ ناظرین ] ਪੁ.
ਵੇਖਣ ਵਾਲੇ, ਮੁਲਾਹਿਜ਼ਾ ਕਰਨ ਵਾਲੇ

**ਨਾਜ਼ਲ,** [ਅਰ. ਨਾਜ਼ਿਲ نازل √ਅਰ. ਨਜ਼ਲ
نزل =ਉਤਰਨਾ] ਵਿ.
੧. ਉਤਰਨ ਵਾਲਾ;
੨. ਉਤਰਿਆ ਹੋਇਆ
–ਨਾਜ਼ਲ ਹੋਣਾ, ਕ੍ਰਿ. ਸਮਾ. ਉਤਰਨਾ (ਰੱਬ ਵਲੋਂ)
–ਨਾਜ਼ਲ ਕਰਨਾ, ਮੁਹਾ. ਉਤਾਰਨਾ :
"ਜਿਸ ਨੂੰ ਪਾਕ ਨਬੀ ਤੇ ਨਾਜ਼ਲ
ਕੀਤਾ ਅੱਲਾ ਸਾਈਂ" (ਗੁਲ. ਯੂਸ.)

**ਨਾਜ਼ਾ,** [ਅਰ. ਨਜ਼ਾ نزع ] ਪੁ.
ਝਗੜਾ, ਫ਼ਸਾਦ :
"ਖਰ ਸੂਰਤ ਕਾਰਨ ਕਾਦਰਾ ਪਈ ਯਜ਼ੀਦ ਨਾਜ਼ਾ"
(ਕਿਸਾ ਮੋਹਣੀ ਮਹੀਂਵਾਲ-ਕਾਦਰਯਾਰ)

**ਨਾਜਾਇਜ਼,** [ਫ਼ਾ. ਨਾਜਾਇਜ਼ ناجائز ਫ਼ਾ. ਨਾ نا +ਅਰ. ਜਾਇਜ਼ جائز =ਯੋਗ] ਵਿ.
੧. ਅਯੋਗ, ਬੇਜਾ, ਅਨੁਚਤ, ਨਾਮੁਨਾਸਿਬ;
੨. ਕਾਨੂੰਨ ਵਿਰੁਧ, ਵਰਜਤ

**ਨਾਜਿਨਸ,** [ਫ਼ਾ. ਨਾਜਿਨਸ ناجنس ਫ਼ਾ. ਨਾ نا +ਜਿਨਸ جنس ] ਵਿ.
ਵਖਰੀ ਨਸਲ ਦਾ, ਦੂਜੀ ਨਸਲ ਦਾ :
"ਜਿਨਸ ਰਲੇ ਰਜ ਗੱਲਾਂ ਕਰਦੀ,
ਨਾ ਜਿਨਸਾਂ ਦੀ ਗੱਲਾਂ"
(ਸੈਫ਼.)

**ਨਾਜਿਲ,** ਵਿ. ਵੇਖੋ ਨਾਜ਼ਿਲ (ਖ਼.)

**ਨਾਜ਼ਿਲ,** [ਅਰ. ਨਾਜ਼ਿਲ نازل √ਅਰ. ਨਜ਼ਲ نزل =ਉਤਰਨਾ] ਵਿ.
੧. ਉਤਰਨ ਵਾਲਾ;
੨. ਉਤਰਿਆ ਹੋਇਆ

**ਨਾਜ਼ੀ,** ਪੁ. ਜਰਮਨ ਦੀ ਸੋਸ਼ਲਿਸਟ ਪਾਰਟੀ ਜਿਸਦਾ ਮੁਖੀਆ ਹਿਟਲਰ ਸੀ

–ਨਾਜ਼ੀਵਾਦ, ਪੁ. ਜਰਮਨੀ ਦੇ ਡਿਕਟੇਟਰ ਹਿਟਲਰ ਦਾ ਪਰਚਾਰਿਆ ਸਿਧਾਂਤ

**ਨਾਜ਼ੁਕ,** ਵਿ. ਵੇਖੋ ਨਾਜ਼ਕ

–ਨਾਜ਼ੁਕ ਤਬਾ, ਵਿ. ਨਰਮ ਤਬੀਅਤ, ਕੋਮਲ ਚਿੱਤ :
"ਨਾਜ਼ੁਕ ਤਬਾ ਅਮੀਰ ਦੀ ਪੈਰੀਂ ਟੁਰ ਨਾ ਜਾਣਦਾ"
(ਨੈਂ-ਝਨਾ)

**ਨਾਜ਼ੇਬ,** [ਫ਼ਾ. ਨਾਜ਼ੇਬ نازیب ਫ਼ਾ. ਨਾ نا +ਜ਼ੇਬ زیب ∠ਜ਼ੇਬੀਦਨ زیبیدن =ਸੁਹਣਾ ਲੱਗਣਾ] ਵਿ.
੧. ਨਾਮੁਨਾਸਬ, ਅਨੁਚਤ;
੨. ਬਦਸੂਰਤ, ਬਦਸ਼ਕਲ

**ਨਾਜ਼ੋ,** ਇ. ਵੇਖੋ ਨਾਜ਼ੋ (ਮ. ਸਿੰ.)

**ਨਾਜ਼ੋ,** [ਨਾਜ਼+ਓ] ਇ.
੧. ਨਖ਼ਰੇਲੋ, ਬਾਂਕੀ, ਨਾਜ਼ ਨਖ਼ਰਾ ਕਰਨ ਵਾਲੀ;
੨. ਲਾਡਲੀ ਵਹੁਟੀ (ਬਿ.)

**ਨਾਟ,** [ਸੰ. ਨਾਟ√ਨਟ੍=ਨੱਚਣਾ] ਪੁ.
੧. ਨਾਚ;
੨. ਨਕਲ, ਸਾਂਗ :
"ਸੁਖ ਨਾਹੀ ਪੇਖੇ ਨਿਰਤ ਨਾਟੇ"
(ਭੈਰ ਮ: ੫)

–ਨਾਟ ਸ਼ਾਸਤਰ, ਪੁ. ਉਹ ਸ਼ਾਸਤਰ ਜਿਸ ਵਿਚ ਨਾਟਕਾਂ ਸਬੰਧੀ ਵਰਣਨ ਕੀਤਾ ਗਿਆ ਹੋਵੇ

–ਨਾਟਸ਼ਾਲਾ, ਇ. ਨਾਟਕ ਖੇਡਣ ਦੀ ਥਾਂ

**ਨਾਟਕ,** [ਸੰ. ਨਾਟਕ√ਨਟ੍=ਨੱਚਣਾ] ਪੁ.
ਸਾਹਿਤ ਦਾ ਉਹ ਅੰਗ ਜਿਸ ਨੂੰ ਸਟੇਜ ਤੇ ਦਰਸ਼ਕਾਂ ਸਾਹਮਣੇ ਖੇਡ ਕੇ ਵਿਖਾਇਆ ਜਾਂਦਾ ਹੈ, ਡਰਾਮਾ

–ਨਾਟਕਕਾਰ, ਪੁ. ਨਾਟਕ ਲਿਖਣ ਵਾਲਾ, ਡਰਾਮਾਟਿਸਟ

–ਨਾਟਕ ਰਚਾਉਣਾ, ਮੁਹਾ. ਪਖੰਡ ਕਰਨਾ

**ਨਾਟਕੀ,** [ਨਾਟਕ+ਈ] ਵਿ.
ਨਾਟਕ ਨਾਲ ਸਬੰਧਤ, ਨਾਟਕ ਦਾ

–ਨਾਟਕੀਅਤਾ, ਇ. ਨਾਟਕੀ ਗੁਣ

–ਨਾਟਕੀ-ਕਾਵਿ, ਪੁ. ਉਹ ਨਾਟਕ ਜੋ ਕਵਿਤਾ ਵਿਚ ਲਿਖਿਆ ਜਾਵੇ

**ਨਾਟਾ,** [ਹਿੰ. ਨਾਟਾ] ਵਿ.
ਛੋਟੇ ਕਦ ਦਾ, ਮੱਧਰਾ, ਗਿਠ-ਮੁਠੀਆ

**ਨਾਟਿਕ[1],** ਪੁ. ਵੇਖੋ ਨਾਟਕ :
"ਨਟ ਨਾਟਿਕ ਆਖਾਰੇ ਸਾਇਆ"
(ਗਉ. ਮ: ੫)

**ਨਾਟਿਕ[2],** [ਸੰ. ਨਾੜਿਕਾ] ਇ. ਨਬਜ਼ :
"ਬੈਦਕ ਨਾਟਿਕ ਦੇਖਿ ਭੁਲਾਨੇ
ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਾਈਆ"
(ਬਿਲਾ ਅ. ਮ: ੪)

**ਨਾਠਣਾ,** ਕ੍ਰਿ. ਅਕ. ਵੇਖੋ ਨਠਣਾ
"ਛੁਟਕੈ ਨਾਹੀ ਨਾਠਾ" (ਮਾਰੂ ਮ: ੫)

**ਨਾਠੀ,** [ਸਿੰ. ਨਾਠੀ ناٹھی =ਜਵਾਈ] ਪੁ.
ਪਰਾਹੁਣਾ :
"ਅਜਰਾਈਲੁ ਫਰੇਸਤਾ, ਕੈ ਘਰਿ ਨਾਠੀ ਅਜੁ"
(ਸ. ਫ਼ਰੀਦ)

**ਨਾਠੀਅੜਾ,** [ਨਾਠੀ+ਅੜਾ] ਪੁ.
ਪਰਾਹੁਣਾ, ਮਹਮਾਨ :
"ਧਨੁ ਜੋਬਨੁ ਅਰ ਫੁਲੜਾ
ਨਾਠੀਅੜੇ ਦਿਨ ਚਾਰਿ" (ਸ੍ਰੀ ਮ: ੧)

**ਨਾਠੂੰਗੜਾ,** [ਨਾਠੂੰ∠ਨਾਠਣਾ=ਗੜਾ=ਗੱਡਾ] ਪੁ.
ਉਹ ਗੱਡਾ ਜਿਸ ਦੇ ਆਸਰੇ ਬੱਚੇ ਦੌੜਦੇ ਹਨ :
"ਨਾਰਾਇਣ ਲਇਆ ਨਾਠੂੰਗੜਾ ਪੈਰ ਕਿਥੈ ਰਖੈ"
(ਗਉ. ਵਾਰ ੧ ਮ: ੫)

**ਨਾਢੂ,** ਪੁ. ਹੰਕਾਰੀ, ਘਮੰਡੀ, ਆਕੜ ਬਾਜ਼ (ਹੀ. ਵਾ.)
–ਨਾਢੂ ਸਰਾਫ਼, ਪੁ. ਆਕੜ ਖ਼ਾਂ, ਘਮੰਡੀ, ਹੰਕਾਰੀ
–ਨਾਢੂ ਸ਼ਾਹ, ਪੁ. ਘਮੰਡੀ, ਹੰਕਾਰੀ, ਆਕੜਬਾਜ਼
–ਨਾਢੂ ਖ਼ਾਂ, ਪੁ. ਆਕੜ ਖਾਂ, ਘਮੰਡੀ, ਹੰਕਾਰੀ, ਹੈਂਕੜਬਾਜ਼
–ਨਾਢੂ ਖ਼ਾਂ ਬਣਨਾ, ਮੁਹਾ. ਵੱਡਾ ਚੌਧਰੀ ਬਣਨਾ

**ਨਾਣ,** [ਫ਼ਾ. ਨਾਨ نان ] ਪੁ.
ਇਕ ਕਿਸਮ ਦੀ ਮੋਟੀ ਰੋਟੀ ਜੋ ਤੰਦੂਰ ਵਿਚ
ਪਕਾਈ ਜਾਂਦੀ ਹੈ
–ਨਾਣ ਖਤਾਈ, ਇ. ਇਕ ਤਰ੍ਹਾਂ ਦਾ ਬਿਸਕੁਟ

**ਨਾਣਬਾਈ,** [ਫ਼ਾ. ਨਾਨਬਾਈ نانبائی ] ਪੁ.
ਨਾਣ ਪਕਾਉਣ ਵਾਲਾ ਜਾਂ ਵੇਚਣ ਵਾਲਾ,
ਨਾਣਵਾਈ (ਬਿ.)

**ਨਾਣਵਾਈ,** [ਫ਼ਾ. ਨਾਨਬਾਈ نانبائی ] ਪੁ.
ਨਾਣ ਪਕਾਉਣ ਜਾਂ ਵੇਚਣ ਵਾਲਾ, ਨਾਣਬਾਈ

**ਨਾਣਫ਼ਰੋਸ਼,** [ਫ਼ਾ. ਨਾਨਫ਼ਰੋਸ਼ نانفروش ] ਪੁ.
ਨਾਣ ਵੇਚਣ ਵਾਲਾ

**ਨਾਣਕੇ,** ਪੁ. ਵੇਖੋ ਨਾਨਕੇ (ਬਿ.)

**ਨਾਣਾ,** ਪੁ. ਵੇਖੋ ਨਾਨਾ[1] (ਬਿ.)

**ਨਾ-ਤਸੱਲੀਬਖ਼ਸ਼,** [ਫ਼ਾ. ਨਾਤਸੱਲੀਬਖਸ਼ ناتسلی‌بخش
ਫ਼ਾ. ਨਾ نا +ਤਸੱਲੀਬਖ਼ਸ਼ تسلی‌بخش
=ਸੰਤੋਸ਼ਜਨਕ] ਵਿ.
ਜੋ ਸੰਤੋਸ਼ ਜਨਕ ਨਾ ਹੋਵੇ, ਅਸੰਤੋਸ਼ਜਨਕ

**ਨਾਤਕਾ,** [ਅਰ. ਨਾਤਿਕਤ ناطقہ <ਅਰ. ਨਤਕ
نطق =ਬੋਲਣਾ] ਪੁ.
ਬੋਲਣ ਦੀ ਸ਼ਕਤੀ

–ਨਾਤਕਾ ਬੰਦ ਕਰਨਾ, ਮੁਹਾ.
ਬੋਲਣ ਨਾ ਦੇਣਾ, ਕੁਸਕਣ ਨਾ ਦੇਣਾ :
"ਆਪਣੀ ਦਲੇਰੀ ਤੇ ਬਹਾਦਰੀ ਨਾਲ ਦੁਸ਼ਮਨ
ਦਾ ਨਾਤਕਾ ਬੰਦ ਕਰ ਦੇਂਦੇ ਹਨ" (ਹੱਕ ਅੱਲਾ)

**ਨਾਤਜਰਬਾਕਾਰ,** [ਫ਼ਾ. ਨਾਤਜਰਬਾਕਾਰ ناتجربہ‌کار
ਫ਼ਾ. ਨਾ نا +ਫ਼ਾ. ਤਜਰਬਾਕਾਰ تجربہ‌کار
=ਤਜਰਬੇਵਾਲਾ] ਵਿ.
ਜਿਸ ਨੂੰ ਤਜਰਬਾ ਨਾ ਹੋਵੇ, ਅਨਾੜੀ]
–ਨਾਤਜਰਬਾਕਾਰੀ, ਇ.
ਤਜਰਬਾ ਨਾ ਹੋਣ ਦਾ ਭਾਵ, ਅਨਾੜੀਪਣ
–ਨਾ-ਤਜਰਬੇਕਾਰ, ਵਿ. ਵੇਖੋ ਨਾਤਜਰਬਾਕਾਰ

**ਨਾਤਰ,** [ਨਤਰ] ਅਵ. ਨਹੀਂ ਤਾਂ :
"ਨਾਤਰੁ ਖਰਾ ਰਿਸੈ ਹੈ ਰਾਇ"
(ਗਉ. ਕਬੀਰ)

**ਨਾਤਵਾਨ,** [ਫ਼ਾ. ਨਾਤੁਵਾਨ ناتوان ] ਵਿ.
ਕਮਜ਼ੋਰ, ਨਿਰਬਲ :
"ਘੋੜੇ ਚੜ੍ਹਣ ਜੋਗਾ ਨਹੀਂ ਸ਼ਾਹਜ਼ਾਦਾ
ਹੋਇਆ ਬਹੁਤ ਹੀ ਹੈ ਨਾਤਵਾਨ ਜਲਦੀ"
(ਦਿਲ ਖ਼ੁਰਸ਼ੀਦ–ਬਰਕਤ ਰਾਮ)
–ਨਾਤਵਾਨੀ, ਇ. ਕਮਜ਼ੋਰੀ, ਨਿਰਬਲਤਾ

**ਨਾਤਾ[1],** [ਟ. ਕ. ਹਿੰ. नाता; ਸਿੰ. ਨੇਪਾ. ਨਾਤੋ; ਗੁ. ਨਾਤੁ;
ਮਰਾ. ਨਾਤੇਂ] ਪੁ.
੧. ਰਿਸ਼ਤਾ, ਸਾਕਦਾਰੀ, ਸਬੰਧ;
੨. ਧੀ ਜਾਂ ਭੈਣ ਦੀ ਮੰਗਣੀ
–ਨਾਤਾ ਸਾਕ, ਪੁ. ਰਿਸ਼ਤੇਦਾਰੀ, ਰਿਸ਼ਤਾ ਨਾਤਾ (ਮ. ਸਿੰ.)
–ਨਾਤਾ ਗੰਢਣਾ, ਮੁਹਾ. ਸਾਕ ਬਣਾਉਣਾ
–ਨਾਤਾ ਛੁੱਟਣਾ, ਕ੍ਰਿ. ਸਮਾ. ਮੰਗਣੀ ਦਾ ਟੁੱਟ ਜਾਣਾ
–ਨਾਤਾ ਜੋੜਨਾ, ਕ੍ਰਿ. ਸਮਾ.
ਰਿਸ਼ਤਾ ਗੰਢਣਾ, ਨਵਾਂ ਰਿਸ਼ਤਾ ਕਾਇਮ ਕਰਨਾ
–ਨਾਤਾ ਟੁੱਟਣਾ, ਕ੍ਰਿ. ਸਮਾ.
ਸਬੰਧ ਨਾ ਰਹਿਣਾ, ਰਿਸ਼ਤਾ ਮੁੱਕ ਜਾਣਾ
–ਨਾਤੇਦਾਰ, ਵਿ. ਰਿਸ਼ਤੇਦਾਰ, ਸਾਕਸਬੰਧੀ :
"ਹਰਮ ਕਬੀਲੇ ਨਾਲ ਤਮਾਮੀ
ਅੰਤ ਨਾ ਨਾਤੇਦਾਰਾਂ" (ਸੈਫ਼.)
–ਨਾਤੇਦਾਰੀ, ਇ. ਰਿਸ਼ਤੇਦਾਰੀ
–ਕੁਆਰਾ ਨਾਤਾ, ਪੁ. ਕੱਚਾ ਕੁਆਰਾ ਰਿਸ਼ਤਾ,
ਨਵਾਂ ਨਵਾਂ ਹੋਇਆ ਰਿਸ਼ਤਾ

-ਰਿਸ਼ਤਾ ਨਾਤਾ, ਪੁ. ਰਿਸ਼ਤੇਦਾਰੀ

**ਨਾਤਾ**[2], [ਨ੍ਹਾਉਣਾ] ਵਿ. ਨ੍ਹਾਤਾ :

"ਨਾਤਾ ਧੋਤਾ ਥਾਇ ਨ ਪਾਈ"

(ਮਾਝ ਅ. ਮ: ੩)

**ਨੱਤਾ**, ਪੁ. ਵੇਖੋ ਨਾਤਾ[1]

(ਮ. ਸਿੰ.)

**ਨਾਤਾਕਤ**, ਵਿ. ਵੇਖੋ ਨਾਤਾਕਤਾ (ਮ. ਸਿੰ.)

**ਨਾਤਾਕਤਾ**, [ਨਾ+ਤਾਕਤ+ਆ] ਵਿ.

ਕਮਜ਼ੋਰ, ਲਿੱਸਾ, ਮਾੜਾ

-ਨਾਤਾਕਤੀ, ਇ. ਕਮਜ਼ੋਰੀ, ਨਿਰਬਲਤਾ, ਲਿੱਸਾਪਣ

**ਨਾਤੀ**, [ਨੱਤਾ] ਪੁ.

ਪੜਪੋਤਰੇ ਦਾ ਪੁੱਤਰ ਅਤੇ ਦੋਹਤਰੇ ਦਾ ਪੁੱਤਰ :

"ਇਕੁ ਲਖੁ ਪੂਤ ਸਵਾ ਲਖੁ ਨਾਤੀ"

(ਆਸਾ ਕਬੀਰ)

**ਨਾਥ**, [ਸੰ. ਨਾਥ] ਪੁ.

੧. ਮਾਲਕ, ਸੁਆਮੀ, ਸਾਈਂ;

੨. ਪਰਮੇਸ਼ਰ;

੩. ਇਕ ਤਰ੍ਹਾਂ ਦੇ ਜੋਗੀ ਜਿਨ੍ਹਾਂ ਦੇ ਕੰਨਾਂ ਵਿਚ ਮੁੰਦਰਾਂ ਹੁੰਦੀਆਂ ਹਨ। ਇਹ ਗੋਰਖ ਨਾਥ ਨੂੰ ਮੰਨਦੇ ਹਨ;

੪. ਹਿੰਦੂਆਂ ਦੇ ਨਾਵਾਂ ਪਿਛੇ ਆਉਣ ਵਾਲਾ ਸ਼ਬਦ ਜਿਵੇਂ ਤਰਲੋਕੀ ਨਾਥ

-ਨਾਥ ਦਵਾਰਾ, ਪੁ. ਜੋਗੀਆਂ ਦਾ ਧਰਮ ਸਥਾਨ

-ਨਾਥ ਪਰਾਣਾ, ਪੁ. ਪ੍ਰਾਣਨਾਥ :

"ਸੇਵਕ ਠਾਕਰ ਨਾਥ ਪਰਾਣਾ"

(ਸੂਹੀ ਛੰਤ ਮ: ੧)

**ਨਾਥਣਹਾਰਾ**, [ਨਾਥਣ∠ਨੱਥਣਾ+ਹਾਰਾ] ਵਿ.

੧. ਨਥਣ ਵਾਲਾ, ਨਕੇਲ ਪਾਉਣ ਵਾਲਾ;

੨. ਕਾਬੂ ਕਰਨ ਵਾਲਾ :

"ਤੂੰ ਨਾਥਾ ਨਾਥਣ ਹਾਰਾ"

(ਮਲਾ. ਮ: ੧)

**ਨਾਥਾ**, [ਨਾਥ∠ਨਾਥਣਾ∠ਨੱਥਣਾ+ਆ] ਪੁ.

ਉਹ ਜਿਸ ਦਾ ਨੱਕ ਛੋਟੀ ਉਮਰ ਵਿਚ ਵਿਨ੍ਹਿਆ ਜਾਏ

**ਨਾਥੀ**, [ਨਾਥ+ਈ] ਇ. ਪ੍ਰਭੁਤਾ

"ਆਪਿ ਨਾਥੁ ਨਾਥੀ ਸਭ ਜਾ ਕੀ"

(ਜਪੁ.)

**ਨਾਦ**, [ਸੰ. ਨਾਦ√ਨਦ੍=ਆਵਾਜ਼ ਕਰਨਾ] ਪੁ.

੧. ਸ਼ਬਦ, ਧੁਨੀ :

"ਨਾਦ ਕਰੰਕਹਿ ਬੇਧਿਆ" (ਵਾਰ ਜੈਤ.)

੨. ਅਵਾਜ਼, ਗੂੰਜ;

੩. ਸਿੰਗੀ :

"ਤਿਨ ਘਰਿ ਬ੍ਰਾਹਮਣ ਪੂਰਹਿ ਨਾਦ"

(ਵਾਰ ਆਸਾ)



ਨਾਦ

-ਨਾਦਪੂਰਤ, ਵਿ. ਸੰਗੀਤਮਈ

-ਨਾਦ ਫੂਕਣ, ਕ੍ਰਿ. ਸਮਾ. ਸਿੰਗੀ ਵਜਾਉਣਾ (ਜਟਕੀ)

-ਨਾਦ ਬਿੰਦ, ਪੁ.

੧. ਯੋਗ ਮਤ ਅਨੁਸਾਰ ਦਸਮਦੁਆਰ ਵਿਚ ਜੋ ਅਨੇਕ ਪ੍ਰਕਾਰ ਦੇ ਨਾਦ ਹੁੰਦੇ ਹਨ ਉਹਨਾਂ ਤੋਂ ਉਪਜੀ ਅਖੰਡ ਗੂੰਜ ਜਿਸ ਦੇ ਅਨੰਦ ਵਿਚ ਜੋਗੀ ਮਗਨ ਰਹਿੰਦਾ ਹੈ;

੨. ਗੁਰਮਤ ਅਨੁਸਾਰ ਗੁਰ ਉਪਦੇਸ਼ ਦਾ ਮਨ ਵਿਚ ਨਿਰੰਤਰ ਸਿਮਰਨ :

"ਨਾਦ ਬਿੰਦੁ ਕੀ ਸੁਰਤਿ ਸਮਾਇ"

(ਆਸਾ ਮ: ੧)

-ਨਾਦ ਬਿੱਦਿਆ, ਇ. ਵੇਖੋ ਨਾਦ ਵਿਦਿਆ (ਬਿ.)

-ਨਾਦ ਵਿੱਦਿਆ, ਇ. ਰਾਗ-ਵਿਦਿਆ (ਬਿ.)

**ਨਾਂਦ**, [ਹਿੰ. ਨਾਂਦ] ਪੁ.

ਇਕ ਤਰ੍ਹਾਂ ਦਾ ਮਿੱਟੀ ਦਾ ਵੱਡਾ ਭਾਂਡਾ (ਬਿ.)



ਨਾਂਦ

**ਨਾਦਮ**, [ਅਰ. ਨਾਦਿਮ نادم √ਅਰ. ਨਦਮ ندم =ਸ਼ਰਮਿੰਦਾ ਹੋਣਾ] ਵਿ.

ਸ਼ਰਮਿੰਦਾ, ਲੱਜਤ

**ਨਾਦਰ,** [ਅਰ. ਨਾਦਿਰ نادر ਅਰ. ਨਦਰ ندر =ਇਕੱਲਿਆਂ ਹੋਣਾ] ਵਿ.
੧. ਦੁਰਲਭ;
੨. ਅਦੁਤੀ, ਅਦਭੁਤ, ਅਨੋਖਾ :
"ਉਹ ਸ਼ਾਹਮੋਹਰੇ ਸ਼ਕਲਾਂ ਵਾਲੇ
ਕਰਕੇ ਤੁਹਫ਼ਾ ਨਾਦਰ" (ਸੈਫ਼.)

**ਨਾਦਰਸ਼ਾਹ,** ਪੁ. ਈਰਾਨ ਦਾ ਇਕ ਜ਼ਾਲਮ ਬਾਦਸ਼ਾਹ ਜਿਸ ਨੇ ੧੭੩੯ ਵਿਚ ਹਿੰਦੁਸਤਾਨ ਤੇ ਹਮਲਾ ਕੀਤਾ ਸੀ ਅਤੇ ਦਿੱਲੀ ਵਿਚ ਕਤਲੇ ਆਮ ਕੀਤਾ ਸੀ

–ਨਾਦਰ ਸ਼ਾਹੀ, ਵਿ. ੧. ਨਾਦਰਸ਼ਾਹ ਨਾਲ ਸਬੰਧਤ;
੨. ਜ਼ਾਲਮਾਨਾ
ਇ. ਲੁੱਟ ਮਾਰ, ਹਨ੍ਹੇਰਗਰਦੀ

–ਨਾਦਰਸ਼ਾਹੀ ਚਲਾਉਣਾ, ਮੁਹਾ.
ਅਤਿਆਚਾਰ ਕਰਨਾ, ਜ਼ੁਲਮ ਕਰਨਾ

–ਨਾਦਰ ਗਰਦੀ, ਇ. ਲੁੱਟ ਮਾਰ, ਹਨ੍ਹੇਰਗਰਦੀ

–ਨਾਦਰੀ ਹੁਕਮ, ਪੁ. ਸਖ਼ਤ ਜਾਂ ਜਾਬਰ ਹੁਕਮ

**ਨਾਦਰੁਸਤ,** [ਫ਼ਾ. ਨਾਦਰੁਸਤ نادرست ਫ਼ਾ. ਨਾ نا +ਦਰੁਸਤ درست =ਠੀਕ] ਵਿ.
ਜੋ ਠੀਕ ਨਾ ਹੋਵੇ, ਗਲਤ

**ਨਾਦਾਨ,** [ਫ਼ਾ. ਨਾਦਾਨ نادان ਫ਼ਾ. ਨਾ نا +ਦਾਨ دان ∠ਫ਼ਾ. ਦਾਨਿਸਤਨ دانستن =ਜਾਣਨਾ, ਸਮਝਣਾ] ਵਿ.
ਅਣਜਾਣ, ਥੋੜ੍ਹੀ ਬੁੱਧੀ ਵਾਲਾ, ਮੂਰਖ :
"ਕੋਈ ਆਖਦੇ ਅਸਾਂ ਤੋਂ ਵੇਰ ਵੱਡੀ,
ਕੋਈ ਆਖਦੇ ਉਮਰ ਨਾਦਾਨ ਭਾਈ"
(ਰੂਪ ਬਸੰਤ-ਦੌਲਤ ਰਾਮ)

–ਨਾਦਾਨਗੀ, ਇ. ਬੇਸਮਝੀ, ਮੂਰਖਤਾਈ, ਜਹਾਲਤ

–ਨਾਦਾਨ ਦੀ ਦੋਸਤੀ ਜੀ ਦਾ ਜੰਜਾਲ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਮੂਰਖ ਦੀ ਦੋਸਤੀ ਕਦੀ ਵੀ ਫ਼ਾਇਦੇਮੰਦ ਨਹੀਂ ਹੁੰਦੀ, ਤਾਂ ਕਹਿੰਦੇ ਹਨ

–ਨਾਦਾਨੀ, ਇ. ਨਾਸਮਝੀ, ਬੇਵਕੂਫ਼ੀ, ਮੂਰਖਤਾ

**ਨਾਦਾਰ,** [ਫ਼ਾ. ਨਾਦਾਰ نادار ਫ਼ਾ. ਨਾ نا +ਦਾਰ دار ∠ਫ਼ਾ. ਦਾਸ਼ਤਨ داشتن =ਕੋਲ ਹੋਣਾ, ਪੱਲੇ ਹੋਣਾ] ਵਿ.
੧. ਗ਼ਰੀਬ, ਕੰਗਾਲ, ਨਿਰਧਨ;
੨. ਦਵਾਲੀਆ (ਬਿ.)

–ਨਾਦਾਰੀ, ਇ. ੧. ਗ਼ਰੀਬੀ, ਨਿਰਧਨਤਾ;
੨. ਦਵਾਲੀਆਪਣ (ਮ. ਸਿੰ.)

**ਨਾਦਾਰਦ,** ਵਿ. ਵੇਖੋ ਨਦਾਰਦ

**ਨਾਦਿਰ,** [ਅਰ. نادر ] ਵਿ.
ਵੇਖੋ ਨਾਦਰ (ਕਰਾਬਾਦੀਨ ਕਾਦਰੀ)

**ਨਾਦੀ,** [ਸੰ. नादिन्] ਪੁ. ਨਾਦ (ਉਪਦੇਸ਼) ਦੁਆਰਾ ਜਿਸ ਦਾ ਗੁਰੂ ਨਾਲ ਪੁੱਤਰ ਭਾਵ ਉਤਪੰਨ ਹੁੰਦਾ ਹੈ, ਚੇਲਾ, ਸਿਖ :
"ਨਾਦੀ ਬੇਦੀ ਸ਼ਬਦੀ ਮੋਨੀ ਜਮ ਕੇ ਪਟੈ ਲਿਖਾਇਆ"
(ਸੋਰ. ਕਬੀਰ)

**ਨਾਂਦੀ,** [ਸੰ. नान्दी] ਇ.
ਨਾਟਕ ਦੇ ਅਰੰਭ ਵੇਲੇ ਦਾ, ਮੰਗਲ ਨਾਟਕ ਸ਼ੁਰੂ ਕਰਨ ਵੇਲੇ ਕੀਤੀ ਗਈ ਦੇਵਤਿਆਂ ਦੀ ਉਸਤਤੀ, ਮੰਗਲਾਚਰਣ (ਕਾ.)

**ਨਾਦੀਆ,** [ਹਿੰ. नादिया; ਸੰ. नन्दी] ਪੁ.
ਸ਼ਿਵ ਜੀ ਦਾ ਬੈਲ (ਪੁਆ. ਕੋ.)

**ਨਾਦੀਦ,** ਵਿ. ਬੇਲਿਹਾਜ਼ਾ :
"ਆਕੀ ਫੇਰ ਪਠਾਣ ਹੁਏ,
ਬਣੇ ਵੱਡੇ ਨਾਦੀਦ"
(ਮਹਾਂਬਲੀ-ਆਜ਼ਾਦ)

**ਨਾਦੀਦਾ,** [ਫ਼ਾ. ਨਾਦੀਦਾ نادیده ਫ਼ਾ. ਨਾ نا +ਦੀਦਾ دیده ∠ਫ਼ਾ. ਦੀਦਨ دیدن =ਵੇਖਣਾ] ਵਿ.
੧. ਅਣਡਿੱਠਾ, ਅਣਵੇਖਿਆ;
੨. ਜਿਸ ਨੇ ਕੁਝ ਵੇਖਿਆ ਨਾ ਹੋਵੇ

**ਨਾਨ**[1]**,** [ਫ਼ਾ. ਨਾਨ نان ] ਪੁ.
ਇਕ ਤਰ੍ਹਾਂ ਦੀ ਮੋਟੀ ਰੋਟੀ ਜੋ ਤੰਦੂਰ ਵਿਚ ਪਕਾਈ ਜਾਂਦੀ ਹੈ (ਜਟਕੀ)

–ਨਾਨ ਕਵਾਬ, ਪੁ. ਮਾਸ ਰੋਟੀ (ਜਟਕੀ)

–ਨਾਨ ਖਤਾਈ, ਇ. ਇਕ ਤਰ੍ਹਾਂ ਦਾ ਬਿਸਕੁਟ
–ਨਾਨ ਫ਼ਰੋਸ਼, ਪੁ. ਨਾਨ ਵੇਚਣ ਵਾਲਾ
–ਨਾਨ ਰੋਗਨੀ, ਇ. ਇਕ ਕਿਸਮ ਦਾ ਨਾਨ ਜਿਸ ਵਿਚ ਘਿਉ ਪਾ ਕੇ ਬਣਾਇਆ ਜਾਂਦਾ ਹੈ

**ਨਾਨਬਾਈ**, [ਫ਼ਾ. ਨਾਨਬਾਈ نانبائی ] ਪੁ.
ਨਾਨ ਪਕਾਉਣ ਵਾਲਾ ਜਾਂ ਵੇਚਣ ਵਾਲਾ

**ਨਾਨ²**, [ਸੰ. ਨ੍ਯੂਨ] ਵਿ.
ਘਟੀਆ, ਅਦਨਾ :
"ਕਿਆ ਹਮ ਕਿਰਮ ਨਾਨ ਨਿਕ ਕੀਰੇ"
(ਧਨਾ ਮ: ੪)

**ਨਾਨਕ¹**, ਪੁ. ਸਿਖਾਂ ਦੇ ਪਹਿਲੇ ਗੁਰੂ ਜਿਨ੍ਹਾਂ ਦਾ ਜਨਮ ੧੪੬੯ ਈਸਵੀ ਵਿਚ ਪਿੰਡ ਤਲਵੰਡੀ ਜ਼ਿਲਾ ਸ਼ੇਖ਼ੂਪੁਰੇ ਵਿਖੇ ਹੋਇਆ ਸੀ
–ਨਾਨਕ ਸ਼ਾਹੀ, ਪੁ. ੧. ਸਿੱਖ ਰਾਜ ਦੇ ਸਮੇਂ ਦਾ (ਰੁਪਇਆ ਪੈਸਾ)
੨. ਗੁਰੂ ਨਾਨਕ ਦੇਵ ਜੀ ਦਾ (ਸਿੱਖ) (ਕਾ.)
–ਨਾਨਕ ਸ਼ਾਹੀ ਇੱਟ, ਇ. ਪੁਰਾਣੇ ਸਮੇਂ ਵਿਚ ਆਵਿਆਂ ਵਿਚ ਪਕਾਈ ਹੋਈ ਛੋਟੀ ਇੱਟ
–ਨਾਨਕ ਸ਼ਾਹੀ ਸਿੱਕਾ, ਪੁ. ਉਹ ਸਿੱਕਾ ਜਿਹੜਾ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਚਲਾਇਆ ਸੀ
–ਨਾਨਕ ਸ਼ਾਹੀ ਪੈਸਾ, ਪੁ. ਸਿੱਖਾਂ ਦੇ ਰਾਜ ਦੇ ਸਮੇਂ ਦੇ ਪੈਸੇ ਦਾ ਇਕ ਸਿੱਕਾ ਜਿਸ ਦੀ ਮਾਲੀਅਤ ਇਕ ਆਨੇ ਵਿਚ ਛੇ ਜਾਂ ਸਤ ਪੈਸੇ ਹੁੰਦੀ ਸੀ (ਮ. ਸਿੰ.)
–ਨਾਨਕ ਸ਼ਾਹੀ ਰੁਪਇਆ, ਪੁ. ਮਹਾਰਾਜਾ ਰਣਜੀਤ ਸਿੰਘ ਵਲੋਂ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਚਲਾਇਆ ਗਿਆ ਰੁਪਏ ਦਾ ਸਿੱਕਾ (ਮ. ਸਿੰ.)
–ਨਾਨਕ ਦੁਖੀਆ ਸਭ ਸੰਸਾਰ, ਅਖੌ.
ਜਦੋਂ ਇਹ ਦਸਣਾ ਹੋਵੇ ਕਿ ਸੰਸਾਰ ਵਿਚ ਹਰ ਮਨੁਖ ਕਿਸੇ ਨਾ ਕਿਸੇ ਰੂਪ ਵਿਚ ਦੁਖੀ ਹੈ, ਤਾਂ ਕਹਿੰਦੇ ਹਨ
–ਨਾਨਕ ਪੰਥ, ਪੁ. ਸਿਖ ਧਰਮ
–ਨਾਨਕ ਪੰਥਣ, ਇ. ਸਿਖ ਧਰਮ ਨੂੰ ਮੰਨਣ ਵਾਲੀ ਇਸਤਰੀ (ਮ. ਸਿੰ.)
–ਨਾਨਕ ਪੰਥੀ, ਪੁ. ਗੁਰੂ ਨਾਨਕ ਦੇਵ ਦੇ ਦਸੇ ਰਾਹ ਤੇ ਤੁਰਨ ਵਾਲਾ ਗੁਰਸਿਖ (ਕਾ.)
–ਨਾਨਕ ਪ੍ਰਕਾਸ਼, ਪੁ. ਭਾਈ ਸੰਤੋਖ ਸਿੰਘ ਜੀ ਦਾ ਲਿਖਿਆ ਹੋਇਆ ਮਹਾਂ-ਕਾਵਿ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸਬੰਧੀ ਵਰਣਨ ਕੀਤਾ ਗਿਆ ਹੈ

**ਨਾਨਕ²**, ਪੁ. ਵੇਖੋ ਨਾਨਕੇ (ਬਿ.)
–ਨਾਨਕ ਛੱਕ, ਇ. ਨਾਨਕੀ ਛੱਕ (ਪੁਆ. ਕੋ.)
–ਨਾਨਕ ਦਾਦਕ, ਪੁ. ਨਾਨਕੇ ਦਾਦਕੇ (ਬਿ.)
–ਨਾਨਕ ਵਾਲੀ, ਇ. ਨਾਨਕੀ ਛੱਕ (ਪੋਠੋ. ਕੋ.)

**ਨਾਨਕਾ**, [ਨਾਨ (ਨਾਨਾ)+ਕਾ=ਦਾ]
ਵਿ. ਨਾਨਕਿਆਂ ਨਾਲ ਸਬੰਧਤ
ਪੁ. ਮਾਂ ਦਾ ਪੇਕਾ ਘਰ
–ਨਾਨਕਾ ਮੇਲ, ਪੁ. ਨਾਨਕਿਆਂ ਵਾਲੇ ਸਾਕ (ਪੁਆ. ਕੋ.)
–ਨਾਨਕਿਆਂ, ਕ੍ਰਿ. ਵਿ. ਵੇਖੋ ਨਾਨਕਿਓਂ (ਬਿ.)
–ਨਾਨਕਿਓਂ, ਕ੍ਰਿ. ਵਿ. ਮਾਂ ਦੇ ਪੇਕੇ ਘਰੋਂ

**ਨਾਨਕਾਰ**, [ਹਿੰ. नानकार] ਇ.
੧. ਕਿਸਾਨ ਜਾਂ ਕਿਸੇ ਹੋਰ ਨੂੰ ਭੋਂਇ ਜਾਂ ਪੈਸੇ ਦੇ ਰੂਪ ਵਿਚ ਮਿਲੀ ਛੋਟ;
੨. ਅਧਿਕਾਰ, ਹੱਕ (ਲੁ. ਕੋ.)

**ਨਾਨਕੀ¹**, [ਨਾਨਕ²+ਈ] ਵਿ.
ਨਾਨਕਿਆਂ ਨਾਲ ਸਬੰਧਤ,
–ਨਾਨਕੀ ਛੱਕ, ਇ. ਉਹ ਗਹਿਣੇ, ਕਪੜੇ, ਭਾਂਡੇ ਆਦਿ ਜੋ ਨਾਨਕੇ ਆਪਣੀ ਦੋਹਤਰੀ ਨੂੰ ਦਾਜ ਦੇ ਹਿੱਸੇ ਵਜੋਂ ਦਿੰਦੇ ਹਨ

**ਨਾਨਕੀ²**, ਇ. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ
–ਨਾਨਕੀ, ਕ੍ਰਿ. ਵਿ. ਨਾਨਕਿਆਂ ਦੇ (ਬਿ.)
–ਨਾਨਕੀਆਂ, ਇ.
੧. ਨਾਨਕਿਆਂ ਦੀਆਂ ਜ਼ਨਾਨੀਆਂ;
੨. ਨਾਨਕਿਆਂ ਦਾ ਆਇਆ ਮੇਲ (ਪੁਆ. ਕੋ.)

**ਨਾਨਕੇ**, [ਨਾਨ (ਨਾਨਾ)+ਕੇ]
ਵਿ. ਮਾਂ ਦੇ ਪੇਕੇ ਘਰ ਦਾ;
ਪੁ. ਮਾਂ ਦਾ ਪੇਕਾ ਘਰ
–ਨਾਨਕੇ ਚੇਤੇ ਆਉਣੇ, ਮੁਹਾ.
ਬੜੀ ਭਾਰੀ ਮੁਸ਼ਕਲ ਵਿਚ ਫਸ ਜਾਣਾ
–ਨਾਨਕੇ ਦਖੌਣਾ, ਮੁਹਾ. ਨਾਨੀ ਯਾਦ ਕਰਾਉਣਾ (ਪੁਆ. ਕੋ.)
–ਨਾਨਕੇ ਦਾਦਕੇ, ਪੁ. ਮਾਂ ਤੇ ਪਿਓ ਦਾ ਪੇਕਾ ਟੱਬਰ
–ਨਾਨਕੇ ਯਾਦ ਕਰਾਉਣਾ, ਮੁਹਾ. ਬਹੁਤ ਔਖਾ ਜਾਂ ਦੁਖੀ ਕਰਨਾ, ਨਾਨੀ ਚੇਤੇ ਕਰਾਉਣਾ
–ਨਾਨਕੋਂ, [ਨਾਨਕ (੧)+ਓ] ਕ੍ਰਿ. ਵਿ.
ਨਾਨਕੇ ਸਾਕੋਂ, ਨਾਨਕੇ ਘਰੋਂ (ਬਿ.)

**ਨਾਨਨਿਕ**, [ਨਾਨ=ਨੰਨਾ+ਨਿਕ=ਨਿੱਕਾ] ਵਿ.
ਬਹੁਤ ਛੋਟਾ :
"ਕਿਆ ਹਮ ਕਿਰਮ ਨਾਨਨਿਕਾ"
(ਧਨਾ. ਮ: ੪)

**ਨਾਨਾ**[1], [ਹਿੰ. नाना] ਪੁ. ਮਾਂ ਦਾ ਪਿਤਾ

–ਨਾਨੀ, [ਨਾਨ (ਾ)+ਈ] ਇ.
ਮਾਂ ਦੀ ਮਾਂ, ਨਾਨੇ ਦੀ ਵਹੁਟੀ

–ਨਾਨੀ ਸੁਫਨੇ ਆਉਣਾ, ਮੁਹਾ. ਬਹੁਤ ਔਖੇ ਹੋਣਾ (ਬਿ.)

–ਨਾਨੀ ਕੁਆਰੀ ਮਰ ਗਈ
ਦੋਹਤਰੇ ਦੇ ਨੌਂ ਨੌਂ ਵਿਆਹ, } ਅਖੌ.
ਜਦੋਂ ਕੋਈ ਮਨੁੱਖ ਗ਼ਰੀਬ ਹੁੰਦਿਆਂ ਹੋਇਆਂ ਵੀ ਬੜੀਆਂ ਫੜ੍ਹਾਂ ਮਾਰੇ ਤਾਂ ਉਦੋਂ ਕਹਿੰਦੇ ਹਨ,
ਪਿਉ ਨਾ ਮਾਰੀ ਪਿੱਦੜੀ ਬੇਟਾ ਤੀਰੰਦਾਜ਼

–ਨਾਨੀ ਖਸਮ ਕਰੇ ਤੇ ਦੋਹਤੇ ਨੂੰ ਚੱਟੀ, ਅਖੌ.
ਜਦੋਂ ਨੁਕਸਾਨ ਕੋਈ ਕਰੇ ਅਤੇ ਭਰਨਾ ਕਿਸੇ ਹੋਰ ਨੂੰ ਪਏ ਜਾਏ, ਤਾਂ ਕਹਿੰਦੇ ਹਨ

–ਨਾਨੀ ਚੇਤੇ ਆਉਣਾ, ਮੁਹਾ. ਬਹੁਤ ਮੁਸ਼ਕਲ ਵਿਚ ਫਸ ਜਾਣਾ

–ਨਾਨੀ ਚੇਤੇ ਕਰਾਉਣਾ, ਮੁਹਾ. ਬਹੁਤ ਔਖਾ ਕਰਨਾ,
ਬਹੁਤ ਦੁੱਖੀ ਕਰਨਾ

–ਨਾਨੀ ਮਰ ਜਾਣੀ, ਮੁਹਾ. ਮੂੰਹੋਂ ਗਲ ਨਾ ਨਿਕਲਣਾ,
ਪਰੇਸ਼ਾਨ ਹੋ ਜਾਣਾ

–ਨਾਨੀ ਯਾਦ ਆਉਣਾ, ਮੁਹਾ. ਬਹੁਤ ਮੁਸ਼ਕਲ'ਚ ਫੱਸਣਾ,
ਕਸੂਤੇ ਫਸਣਾ

–ਨਾਨੀ ਯਾਦ ਕਰਾਉਣਾ, ਮੁਹਾ. ਬਹੁਤ ਦੁਖੀ ਕਰਨਾ

–ਨਾਨੇ ਅਗੇ ਨਾਨਕਿਆਂ ਦੀਆਂ ਗੱਲਾਂ, ਅਖੌ.
ਜਦੋਂ ਕੋਈ ਕਿਸੇ ਗਲ ਨੂੰ ਪਹਿਲਾਂ ਤੋਂ ਹੀ ਜਾਣਦਾ ਹੋਵੇ ਅਤੇ ਉਸ ਨੂੰ ਮੁੜ ਦੱਸਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਕਹਿੰਦੇ ਹਨ

**ਨਾਨਾ**[2], [ਸੰ. नाना] ਵਿ. ਕਈ, ਅਨੇਕ (ਬਿ.)

–ਨਾਨਾ ਪ੍ਰਕਾਰ, ਵਿ. ਕਈ ਤਰ੍ਹਾਂ ਦੇ (ਬਿ.)

–ਨਾਨਾ ਭਾਂਤ, ਵਿ. ਕਈ ਤਰ੍ਹਾਂ ਦੇ (ਬਿ.)

**ਨਾਨਾ**[3], ਵਿ. [ਸੰ. न्यून] ਛੋਟਾ, ਘਟੀਆ, ਅਦਨਾ
"ਹਮ ਨਾਨੇ ਨੀਚ, ਤੁਮੇ ਬਡ ਸਾਹਿਬ"
(ਸਾਰ ਅ. ਮ: ੫)

**ਨਾਨਾ**[4], [ਨਾ ਦੀ ਦੁਰੁਕਤੀ] ਅਵ. ਨਹੀਂ ਨਹੀਂ :
"ਨਾਨਾ ਕਰਤ ਨਾ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ"
(ਓਅੰਕਾਰ)

**ਨਾਨਾਂ**, ਪੁ. ਵੇਖੋ ਨਾਨਾ[1] (ਜਟਕੀ)

**ਨਾਂਨਾ**, ਪੁ. ਵੇਖੋ ਨਾਨਾ[1] (ਬਿ.)

**ਨਾਂਨੀ**, ਇ. ਵੇਖੋ ਨਾਨੀ (ਬਿ.)

**ਨਾਨ੍ਹਾ**, ਵਿ. ਵੇਖੋ ਨੰਨ੍ਹਾ :
"ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁਜਾਇ"
(ਗੂਜ. ਵਾਰ ੧. ਮ: ੩)

**ਨਾਨੇਹਾਲ**, [ਹਿੰ. ननिहाल] ਪੁ. ਨਾਨਕੇ :
"ਸਾਹੁਰ ਪੀਵਰ ਪੱਖ ਤ੍ਰੈ ਘਰ ਨਾਨੇ ਹਾਲਾ"
(ਭਾ. ਗੁ.)

**ਨਾਪ**, [ਨਾਪਣਾ] ਪੁ.
੧. ਮਿਣਤੀ, ਪੈਮਾਇਸ਼, ਮਾਪ;
੨. ਮੇਚਾ

**ਨਾ-ਪਸੰਦ**, [ਫ਼ਾ. ਨਾਪਸੰਦ ناپسند ਫ਼ਾ. ਨਾ نا +ਫ਼ਾ. ਪਸੰਦ پسند ∠ਫ਼ਾ. ਪਸੰਦੀਦਨ پسندیدن =ਪਸੰਦ ਕਰਨਾ] ਵਿ.
ਜੋ ਪਸੰਦ ਨਾ ਹੋਵੇ, ਜਿਸ ਨੂੰ ਦਿਲ ਨਾ ਕਰੇ

–ਨਾ-ਪਸੰਦੀ, ਇ. ਚੰਗਾ ਨਾ ਲੱਗਣ ਦਾ ਭਾਵ (ਮ. ਸਿੰ.)

**ਨਾਪਸੰਦੀਦਾ**, [ਫ਼ਾ. ਨਾਪਸੰਦੀਦਾ ناپسندیده ਫ਼ਾ ਨਾ نا +ਫ਼ਾ. ਪਸੰਦੀਦਾ پسندیده ∠ਫ਼ਾ. ਪਸੰਦੀਦਨ پسندیدن =ਪਸੰਦ ਕਰਨਾ] ਵਿ.
ਜੋ ਚੰਗਾ ਨਾ ਲਗੇ, ਨਾਪਸੰਦ

–ਨਾਪਸੰਦੀਦਗੀ, ਇ. ਚੰਗਾ ਨਾ ਲਗਣ ਦਾ ਭਾਵ

**ਨਾਪਣਾ**[1], [ਪ੍ਰਾ. णप्पइ; ਸੰ. ज्ञाप्यते; ਟ. ਕ. ਹਿੰ. नापना ਕੁਮਾ. ਨਾਪਣੋ; ਨੇਪਾ; ਨਾਪਣ] ਕ੍ਰਿ. ਸਕ.
ਪੈਮਾਇਸ਼ ਕਰਨਾ, ਮਾਪਣਾ, ਮਿਣਨਾ

–ਨਾਪੇ ਸੌ ਗਜ਼ ਪਾੜੇ ਨਾ ਇਕ ਗਜ਼, ਮੁਹਾ.
ਉਸ ਆਦਮੀ ਲਈ ਵਰਤਿਆ ਜਾਂਦਾ ਹੈ ਜਿਹੜਾ ਰੱਜ ਕੇ ਕੰਜੂਸ ਹੋਵੇ

**ਨਾਪਣਾ**[2], ਕ੍ਰਿ. ਸਕ. ਵੇਖੋ ਨ੍ਹਾਉਣਾ :
"ਮਿਤ੍ਰ ਧੂੜੀ ਨਿਤ ਨਾਪੈ"
(ਸੂਈ ਛੰਤ ਮ: ੫)

**ਨਾਪਾ**, ਪੁ. ਬੋਹੜ ਦਾ ਫਲ, ਗੋਲ੍ਹ (ਜਟਕੀ)

**ਨਾਂਪਾ**[1], [ਫ਼ਾ. ਨਾਫ਼ਾ نافه ] ਪੁ.
੧. ਕਸਤੂਰੀ ਵਾਲੇ ਹਿਰਨ ਦੀ ਧੁੰਨੀ ਦੀ ਥੈਲੀ ਜਿਸ ਵਿਚ ਕਸਤੂਰੀ ਹੁੰਦੀ ਹੈ;
੨. ਕਸਤੂਰੀ (ਮ. ਸਿੰ.)

**ਨਾਂਪਾ**[2], ਪੁ. ੧.ਪਾਣੀ ਵਿਚ ਉਗਣ ਵਾਲਾ ਇਕ ਤਰ੍ਹਾਂ ਦਾ ਫੁੱਲ, ਲਾਲਕੰਵਲ, ਲਾਲ ਕਮਲ;
੨. ਕੌਲ ਡੋਡਾ

**ਨਾਪਾਇਦਾਰ,** [ਫ਼ਾ. ਨਾਪਾਇਦਾਰ ناپایدار ; ਫ਼ਾ. ਨਾ نا +ਫ਼ਾ. ਪਾਇਦਾਰ پایدار =ਮਜ਼ਬੂਤ] ਵਿ.
੧. ਜੋ ਹੰਡਣ ਸਾਰ ਨਾ ਹੋਵੇ;
੨. ਜੋ ਪੱਕਾ ਨਾ ਹੋਵੇ, ਅਦ੍ਰਿੜ੍ਹ
–ਨਾ ਪਾਇਦਾਰੀ, ਇ. ਨਾ-ਮਜ਼ਬੂਤ ਹੋਣ ਦਾ ਭਾਵ

**ਨਾਪਾਕ,** [ਫ਼ਾ. ਨਾਪਾਕ ناپاک ; ਫ਼ਾ. ਨਾ نا +ਫ਼ਾ. ਪਾਕ پاک =ਪਵਿੱਤਰ] ਵਿ.
ਅਪਵਿੱਤਰ, ਮਲੀਨ, ਪਲੀਤ
–ਨਾਪਾਕੀ, ਇ. ਅਪਵਿੱਤਰ, ਮਲੀਨਤਾ

**ਨਾਪੁਖ਼ਤਾ,** [ਫ਼ਾ. ਨਾਪੁਖ਼ਤਾ ناپختہ ; ਫ਼ਾ. ਨਾ نا +ਫ਼ਾ. ਪੁਖ਼ਤਾ پختہ ∠ਫ਼ਾ. ਪੁਖ਼ਤਨ پختن =ਪਕਾਉਣਾ] ਵਿ.
ਜੋ ਪੱਕਾ ਨਾ ਹੋਵੇ, ਜੋ ਮਜ਼ਬੂਤ ਨਾ ਹੋਵੇ, ਕੱਚਾ
–ਨਾਪੁਖ਼ਤਗੀ, ਇ. ਪੱਕਿਆਂ ਨਾ ਹੋਣ ਦਾ ਭਾਵ, ਮਜ਼ਬੂਤ ਨਾ ਹੋਣ ਦਾ ਭਾਵ, ਕਚਿਆਈ

**ਨਾ ਪੈਤ,** [ਫ਼ਾ. ਨਾਪੈਦ, ਨਾਪੈਦਾ ناپید ناپیدا ] ਵਿ.
ਜਿਸ ਵਰਗਾ ਹੋਰ ਕੋਈ ਨਾ ਹੋਵੇ, ਅਦੁਤੀ, ਲਾਸਾਨੀ (ਜਟਕੀ)

**ਨਾ ਪੈਦ,** [ਫ਼ਾ. ਨਾਪੈਦ ناپید ] ਵਿ.
੧. ਤਬਾਹ, ਫ਼ਨਾ;
੨. ਜੋ ਬਹੁਤ ਘਟ ਮਿਲੇ

**ਨਾਫ਼,** [ਫ਼ਾ. ਨਾਫ਼ ناف ਪਹਿ. ਨਾਫ਼ਕ نافک ਜ਼ੰਦ. ਨਬਿ نبی ; ਸੰ. ਨਾਭਿ] ਇ.
ਧੁੰਨੀਂ, ਨਾਭ :
"ਨਾਫ਼ ਹਰਨ ਦੀ ਨਾਫ਼ ਦਾ ਜਾਨ ਨਾਫ਼ਾ
ਆਵੇ ਖ਼ੁਸ਼ਬੂ ਅਪਰ ਅਪਾਰ ਸਾਈਂ"
(ਰੂਪ ਬਸੰਤ–ਦੌਲਤ ਰਾਮ)

**ਨਾਫ਼ਰਜ਼ਸ਼ਨਾਸ,** [ਫ਼ਾ. ਨਾ نا +ਅਰ. ਫ਼ਰਜ਼ فرض +ਫ਼ਾ.ਸ਼ਨਾਸ شناس ] ਵਿ.
ਜੋ ਆਪਣੇ ਕਰਤਵ ਦੀ ਪਾਲਨਾ ਨਾ ਕਰੇ
–ਨਾਫ਼ਰਜ਼ਸ਼ਨਾਸੀ, ਇ.
ਕਰਤੱਵ ਪਾਲਣ ਨਾ ਕਰਨ ਦਾ ਭਾਵ

**ਨਾਫ਼ਰਜਾਮ,** [ਫ਼ਾ. ਨਾ+ਫ਼ਰਜਾਮ نافرجام ] ਵਿ.
ਜਿਸ ਦਾ ਅੰਜਾਮ ਭੈੜਾ ਹੋਵੇ;
"ਦਿੱਤੀ ਜ਼ਹਿਰ ਯਜ਼ੀਦ ਨੇ ਪਿਉ ਨੂੰ ਵਿਚ ਤੁਆਮ,
ਮੋੜੇ ਇਬਨ ਜ਼ਿਆਦ ਨੂੰ ਰਾਹੋ ਨਾਫ਼ਰਜਾਮ"
(ਜੰਗ ਹਾਮਿਦ)

**ਨਾਫ਼ਰਮਾਨ,** [ਫ਼ਾ. ਨਾਫ਼ਰਮਾਨ نافرمان ; ਫ਼ਾ. ਨਾ نا +ਫ਼ਾ. ਫ਼ਰਮਾਨ فرمان =ਹੁਕਮ]
ਵਿ. ਹੁਕਮ ਨਾ ਮੰਨਣ ਵਾਲਾ, ਜੋ ਆਗਿਆਕਾਰ ਨਹੀਂ, ਨਾਫ਼ਰਮਾਂਬਰਦਾਰ
–ਨਾਫ਼ਰਮਾਨੀ, ਇ. ਹੁਕਮ-ਅਦੂਲੀ, ਜਾਬਰੀ, ਅਵੱਗਿਆ

**ਨਾ-ਫ਼ਰਮਾਂਬਰਦਾਰ,** [ਫ਼ਾ. ਨਾਫ਼ਰਮਾਂਬਰਦਾਰ نافرمانبردار ਫ਼ਾ. ਨਾ نا + ਫ਼ਾ. ਫ਼ਰਮਾਂਬਰਦਾਰ فرمانبردار =ਆਗਿਆਕਾਰ] ਵਿ.
ਹੁਕਮ ਨਾ ਮੰਨਣ ਵਾਲਾ,
ਜੋ ਆਗਿਆਕਾਰ ਨਾ ਹੋਵੇ, ਅਣਆਗਿਆਕਾਰ
–ਨਾ-ਫ਼ਰਮਾਂਬਰਦਾਰੀ, ਇ. ਆਗਿਆਕਾਰ ਨਾ ਹੋਣ ਦਾ ਭਾਵ

**ਨਾਫ਼ਲ,** ਇ. ਵੇਖੋ ਨਫ਼ਲ :
"ਇਸ਼ਕ ਕਹੇ ਚਲ ਮੈਖ਼ਾਨੇ ਵਿਚ
ਪੀ ਕੇ ਸ਼ਰਾਬ ਨਾਫ਼ਲ ਪੜ੍ਹ ਲੈ"
(ਬੁਲ੍ਹੇ ਸ਼ਾਹ ਅੰਕ)

**ਨਾਫ਼ਾ**[1], [ਫ਼ਾ.ਨਾਫ਼ਾ نافہ ] ਪੁ.
੧. ਕਸਤੂਰੀ ਵਾਲੇ ਹਿਰਨ ਦੀ ਧੁੰਨੀ ਦੀ ਥੈਲੀ ਜਿਸ ਵਿਚ ਕਸਤੂਰੀ ਹੁੰਦੀ ਹੈ;
੨. ਕਸਤੂਰੀ
(ਮ. ਕਿ.)

–ਨਾਫ਼ਾ-ਮਿਰਗ, ਪੁ. ਕਸਤੂਰੀ ਵਾਲਾ ਹਰਨ, ਕਸਤੂਰੀ



ਨਾਫ਼ਾ ਮਿਰਗ

**ਨਾਫ਼ਾ**[2], ਪੁ. ਵੇਖੋ ਨੱਫ਼ਾ :
"ਕਹੇ ਮੀਆਂ ਤਾਨਸੈਨ ਸੁਨੋ ਸ਼ਾਹ ਅਕਬਰ,
ਨਾਫ਼ਾ ਨਹੀਂ ਹੋਤ ਪਲ ਉੱਚੇ ਪਦ ਪਾਏ ਸੇ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

**ਨਾਫ਼ਿਜ਼**, [ਅਰ. ਨਾਫ਼ਿਜ਼ نافذ ∠ਅਰ. ਨਫ਼ਜ਼ نفذ =ਜਾਰੀ ਹੋਣਾ] ਵਿ.
ਜਾਰੀ ਹੋਣ ਵਾਲਾ, ਲਾਗੂ ਹੋਣ ਵਾਲਾ

**ਨਾਬ**, [ਨਾਭ] ਇ. ਪਹੀਏ ਦੀ ਹੱਬ, ਨਾਭ (ਜਟਕੀ)

**ਨਾਬਰ**, [ਹਿੰ. नाबार=ਇਨਕਾਰ ਕਰਨ ਵਾਲਾ] ਵਿ.
ਮੁਨਕਰ, ਇਨਕਾਰੀ :
"ਨਾਬਰ ਹੋਈ ਖ਼ੁਦਾ ਦੇ ਹੁਕਮ ਵਲੋਂ,
ਕਾਫ਼ਰ ਜਿਸ ਤਰ੍ਹਾਂ ਨਾਲ ਫ਼ਰਊਨ ਹੋਈ"
(ਰਾਜਾ ਭਰਥਰੀ–ਕਾਲੀਦਾਸ)

–ਨਾਬਰੀ, ਇ. ਇਨਕਾਰ ਕਰਨ ਦਾ ਭਾਵ :
"ਹੁਕਮ ਤੋੜਦਾ ਕਿਸੇ ਤੋਂ ਮੁੜੇ ਨਾਹੀਂ,
ਨਹੀਂ ਨਾਬਰੀ ਓਸ ਪਰਵਾਨਿਉਂ ਉਏ"
(ਰਾਜਾ ਭਰਥਰੀ–ਕਾਲੀ ਦਾਸ)

**ਨਾਬਰਾਬਰ**, [ਨਾ+ਬਰਾਬਰ] ਵਿ.
ਜੋ ਇਕੋ ਜਿਹਾ ਨਾ ਹੋਵੇ, ਅਸਮਾਨ

–ਨਾ ਬਰਾਬਰੀ, [ਨਾ+ਬਰਾਬਰੀ] ਇ.
ਇਕੋ ਜਿਹੇ ਨਾ ਹੋਣ ਦਾ ਭਾਵ, ਅਸਮਾਨਤਾ

**ਨਾਬਾਲਗ਼**, [ਫ਼ਾ. ਨਾਬਾਲਿਗ਼ نابالغ ; ਫ਼ਾ. ਨਾ نا +ਅਰ. ਬਾਲਿਗ਼ بالغ ] ਵਿ.
ਜੋ ਅਜੇ ਬਾਲਗ ਨਾ ਹੋਇਆ ਹੋਵੇ

–ਨਾਬਾਲਗੀ, ਇ. ਨਾਬਾਲਗ ਹੋਣ ਦੀ ਅਵਸਥਾ ਜਾਂ ਸਥਿਤੀ

**ਨਾਬਾਲਿਗ**, [ਫ਼ਾ. ਨਾਬਾਲਿਗ਼ نابالغ ; ਫ਼ਾ. ਨਾ نا +ਅਰ. ਬਾਲਿਗ਼ بالغ ] ਵਿ.
ਜੋ ਅਜੇ ਬਾਲਗ ਨਾ ਹੋਇਆ ਹੋਵੇ

–ਨਾਬਾਲਿਗੀ, ਇ. ਨਾਬਾਲਗ਼ ਹੋਣ ਦੀ ਅਵਸਥਾ

**ਨਾਬੀਨਾ**, [ਫ਼ਾ. ਨਾਬੀਨਾ نابینا ; ਫ਼ਾ. ਨਾ نا +ਫ਼ਾ. ਬੀਨਾ بینا <ਫ਼ਾ. ਦੀਦਨ دیدن =ਵੇਖਣਾ] ਵਿ.
ਜਿਸ ਨੂੰ ਦਿਸਦਾ ਨਾ ਹੋਵੇ, ਅੰਨ੍ਹਾ, ਨੇਤਰਹੀਨ :
"ਰੋ ਰੋ ਖੌਫ਼ ਖ਼ੁਦਾ ਦੇ ਕੋਲੋਂ ਨੈਣ ਨਾਬੀਨੇ"
(ਗੁਲ. ਯੂਸ.)

**ਨਾਬੂਦ**, [ਫ਼ਾ.ਨਾਬੂਦ نابود ; ਫ਼ਾ. ਨਾ نا +ਫ਼ਾ. ਬੂਦ بود ∠ਫ਼ਾ. ਬੂਦਨ+ਹੋਣਾ] ਵਿ.
ਨਸ਼ਟ, ਬਰਬਾਦ, ਫ਼ਨਾ :
"ਕੀਤੀ ਬੂਦ ਮਖ਼ਲੂਕ ਨਾਬੂਦ ਵਿਚੋਂ
ਹੋਇਆ ਸ਼ੌਕ ਜਾਨ ਜ਼ਾਤ ਜਤਾਨ ਦਾ ਜੀ"
(ਮਿਰਜ਼ਾ ਸਾਹਿਬਾਂ–ਮੁਹੰਮਦ ਬੂਟਾ)

–ਨਾਬੂਦ ਕਰਨਾ, ਮੁਹਾ. ਖੁਰਾ ਖੋਜ ਮਿਟਾ ਦੇਣਾ,
ਬਿਲਕੁਲ ਤਬਾਹ ਕਰ ਦੇਣਾ

**ਨਾਭ**, [ਸੰ. नाभि] ਇ.
੧. ਧੁੰਨੀ;
੨. ਵਿਚਕਾਰਲੀ ਥਾਂ;
੩. ਪਹੀਏ ਦਾ ਹੱਬ (ਕਾ.)

–ਨਾਭ ਕਮਲ, ਪੁ.ਉਹ ਕਮਲ ਜੋ ਪੁਰਾਣਾਂ ਵਿਚ ਵਿਸ਼ਨੂੰ ਭਗਵਾਨ ਦੀ ਧੁੰਨੀ ਤੋਂ ਉਪਜਿਆ ਲਿਖਿਆ ਹੈ :
"ਨਾਭਿ ਕਮਲ ਤੇ ਬ੍ਰਹਮਾ ਉਪਜੇ"
(ਗੂਜ. ਮ: ੧)
੨. ਯੋਗੀਆਂ ਅਨੁਸਾਰ ਨਾਭ ਵਿਚ ਵਰਤਮਾਨ ਇਕ ਕੰਵਲ :

**ਨਾਭਾ**, ਪੁ. ਇਕ ਪੁਰਾਣੀ ਸਿਖ ਰਿਆਸਤ ਜੋ ਹੁਣ ਪੰਜਾਬ ਵਿਚ ਮਿਲਾ ਦਿੱਤੀ ਗਈ ਹੈ

**ਨਾਭੀ**, [ਸੰ. नाभि] ਇ.
੧. ਧੁੰਨੀ;
੨. ਵਿਚਕਾਰਲੀ ਥਾਂ

**ਨਾਮ**, [ਸੰ. ਨਾਮਨ੍ ਟ. ਕ. ਫ਼ਾ. ਨਾਮ نام
ਅੰਗ. Name] ਪੁ.
੧. ਨਾਂ;
੨. ਗੁਰਬਾਣੀ ਅਨੁਸਾਰ ਕਰਤਾਰ ਅਤੇ ਉਸਦਾ ਹੁਕਮ :
"ਨਾਮ ਕੇ ਧਾਰੇ ਸਗਲੇ ਜੰਤ ਨਾਮ ਕੇ ਧਾਰੇ ਖੰਡ ਬ੍ਰਹਮੰਡ"
(ਸੁਖਮਨੀ)
੩. ਭਜਨਬੰਦਗੀ, ਸਿਮਰਨ;
੪. ਮਸ਼ਹੂਰੀ, ਨਾਮਣਾ;
੫. ਯਾਦਗਾਰ

–ਨਾਮ ਅਭਿਆਸ, ਪੁ. ਨਾਮ ਜਪਣ ਦਾ ਭਾਵ

–ਨਾਮ ਅਭਿਆਸੀ, ਪੁ. ਵਾਹਿਗੁਰੂ ਦਾ ਨਾਂ ਜੱਪਣ ਵਾਲਾ ਆਦਮੀ

–ਨਾਮ ਸੰਸਕਾਰ, ਪੁ. ਬੱਚੇ ਦਾ ਨਾਂ ਰਖਣ ਦੀ ਰਸਮ

–ਨਾਮ ਸਮਾਲਣਾ, ਮੁਹਾ. ਨਾਮ ਜੱਪਣਾ :
"ਕਹੈ ਹੁਸੈਨ ਫ਼ਕੀਰ ਸਾਈਂ ਦਾ,
ਹਰ ਦਮ ਨਾਮੁ ਸਮਾਲ"
(ਸ਼ਾਹ ਹੁਸੈਨ)

–ਨਾਮ ਸਿਮਰਨ, ਪੁ. ਪਰਮੇਸ਼ਰ ਦਾ ਨਾਂ ਚੇਤੇ ਕਰਨ ਦਾ ਭਾਵ

–ਨਾਮ ਹੀ ਨਾ ਲੈਣਾ, ਮੁਹਾ. ਵੇਖੋ ਨਾਂ ਹੀ ਨਾ ਲੈਣਾ

–ਨਾਮ ਕੁਨਾਮ, ਪੁ. ਉਲਟਾ ਨਾਂ (ਪੁਆ. ਕੋ.)

–ਨਾਮ ਗਾਲਣਾ, ਮੁਹਾ. ਇਜ਼ਤ ਨੂੰ ਵੱਟਾ ਲਾਉਣਾ, ਕਲੰਕ ਲਾਉਣਾ :
"ਸੱਤਾਂ ਕੁਲਾਂ ਨੂੰ ਭਗਤ ਜਨ ਤਾਰਦੇ ਨੇ,
ਮੇਰੇ ਨਾਮ ਨੂੰ ਮੂਲ ਨਾ ਗਾਲਿਆ ਜੇ"
(ਰਾਜਾ ਭਰਥਰੀ-ਕਾਲੀਦਾਸ)

–ਨਾਮ ਚਿਤਾਰਨਾ, ਮੁਹਾ. ਰਬ ਦਾ ਨਾਮ ਜੱਪਣਾ :
"ਕੋਈ ਵਿਸ਼ੇ ਦੇ ਵਿਚ ਗ਼ਲਤਾਨ ਹੋਏ,
ਕੋਈ ਰਬ ਦਾ ਨਾਮ ਚਿਤਾਰਦਾ ਏ"
(ਰੂਪ ਬਸੰਤ-ਦੌਲਤ ਰਾਮ)

–ਨਾਮ ਡਬੋਣਾ, ਮੁਹਾ. ਇਜ਼ਤ ਨੂੰ ਵੱਟਾ ਲਾਉਣਾ, ਬਦਨਾਮ ਕਰਨਾ :
"ਲਜ ਲਾਂਹਦੀਆਂ ਪੇਕਿਆਂ ਸਹੁਰਿਆਂ ਦੀ,
ਅਗਲੇ ਪਿਛਲਿਆਂ ਨਾਮ ਡਬੋਂਦੀਆਂ ਨੇ"
(ਰਾਜਾ ਭਰਥਰੀ-ਕਾਲੀਦਾਸ)

–ਨਾਮਦਾਰ, ਵਿ. ਮਸ਼ਹੂਰ :
"ਏਸ ਪੰਜੇ ਨਾਮਦਾਰ ਗੁਰੂ ਜੀ ਕੇ,
ਸਾਥ ਹੀ ਚੜ੍ਹੇ, ਚਰਨ ਕਮਲੋਂ ਕੇ"
(ਦੌਰੇ ਦੀ ਸਾਖੀ ਪੋਥੀ)

–ਨਾਮ ਦੇਣਾ, ਮੁਹਾ. ਗੁਰਮੰਤਰ ਦੇਣਾ :
"ਜੇੜ੍ਹੇ ਜੱਟ ਤਾਈਂ ਨਾਮ ਦੇਨ ਲਗੋਂ,
"ਏਹਨੂੰ ਚੜ੍ਹੀ ਆ ਰੰਨ ਦੀ ਕੱਸ ਨਾਥਾ"
(ਰਾਜਾ ਭਰਥਰੀ-ਕਾਲੀਦਾਸ)

–ਨਾਮ ਧਰੀਕ, ਕ੍ਰਿ. ਵਿ. ਵੇਖੋ ਨਾਂ ਧਰੀਕ :
"ਨਾਮ ਧਰੀਕ ਝੂਠੇ ਸਭ ਸਾਕ"
(ਗਉ. ਮ: ੫)

–ਨਾਮ-ਨਿਸ਼ਾਨ, ਪੁ. ਵੇਖੋ ਨਾਂ ਨਿਸ਼ਾਨ

–ਨਾਮ ਨਿਹਾਦ, ਵਿ. ਨਾਂ ਮਾਤਰ, ਕਹਿਣ ਮਾਤਰ

–ਨਾਮ ਬੱਦੂ ਕਰਨਾ, ਮੁਹਾ. ਨਾਮ ਬਦਨਾਮ ਕਰਨਾ

–ਨਾਮ ਭਲਾ ਕਿ ਦਾਮ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਰੁਪਇਆ ਸਭ ਕੰਮ ਕੱਢਦਾ ਹੈ ਅਤੇ ਭਾਵੇਂ ਬੰਦੇ ਦਾ ਨਾਂ ਕਿੱਡਾ ਸੋਹਣਾ ਹੋਏ, ਉਹ ਕੌਡੀ ਦਾ ਵੀ ਨਹੀਂ ਹੁੰਦਾ, ਤਾਂ ਆਖਦੇ ਹਨ

–ਨਾਮ-ਮਾਤਰ, ਕ੍ਰਿ. ਵਿ. ਵੇਖੋ ਨਾਂ ਮਾਤਰ

–ਨਾਮ ਰਸ, ਪੁ. ਗੁਰਮਤ ਅਨੁਸਾਰ ਨਾਮ ਸਿਮਰਨ ਕਰਨ ਉਪਰੰਤ ਪ੍ਰਾਪਤ ਹੋਇਆ ਅਨੰਦ

–ਨਾਮ ਰਸੀਆ, ਪੁ. ਵਾਹਿਗੁਰੂ ਦਾ ਨਾਂ ਜੱਪਣ ਵਾਲਾ

–ਨਾਮ ਲੁਔਣਾ, ਮੁਹਾ. ਭਰਤੀ ਹੋਣਾ, ਨਾਵਾਂ ਲਿਖਵਾਉਣਾ
(ਪੁਆ. ਕੋ.)

–ਨਾਮ ਲੇਵਾ, ਪੁ. ਵੇਖੋ ਨਾਂ ਲੇਵਾ
(ਮ. ਸਿੰ.)

–ਨਾਮ ਲੈਣਾ, ਮੁਹਾ. ਗੁਰਮੰਤਰ ਲੈਣਾ

–ਨਾਮ ਵੱਡੇ ਦਰਸ਼ਨ ਛੋਟੇ, ਅਖੌ.
ਜਦੋਂ ਕਿਸੇ ਚੀਜ਼ ਦਾ ਵਿਖਾਵਾ ਬਹੁਤਾ ਹੋਵੇ ਅਤੇ ਅਸਲੀਅਤ ਬਹੁਤ ਘਟ ਹੋਵੇ, ਤਾਂ ਕਹਿੰਦੇ ਹਨ

–ਨਾਮ ਵਾਚਕ, ਵਿ. ਸੰਗਿਆ ਨੂੰ ਪ੍ਰਗਟਾਉਣ ਵਾਲੇ

–ਨਾਮ ਵਿਗਾਸੀ, ਵਿ. ਵਾਹਿਗੁਰੂ ਦੇ ਨਾਮ ਵਿਚ ਖਿੜਨ ਵਾਲਾ:
"ਸ਼ਬਦ ਗੁਰੂ ਦੇ ਰੰਗਾਂ ਵਿਚ ਰੰਗੇ ਹੋਏ ਨਾਮ ਵਿਗਾਸੀ
ਗੁਰਮੁਖ ਜਨ ਹੀ ਤ੍ਰੈ ਗੁਣੀ ਮਾਇਆ ਮਲ ਤੋਂ
ਰਹਿਤ ਨਿਰਲੇਪ ਨਿਰਮਲੇ ਤੁਰੀਆ ਗੁਣੀ ਤੱਤ ਬੇਤੇ,
ਤੱਤ ਲਖਤੇ, ਰਬੀ ਬੰਦੇ ਬਣ ਸਕਦੇ ਹਨ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਾਮਹਿਰਮ**, [ਫ਼ਾ. ਨਾਮਹਿਰਮ+ نامحرم ਫ਼ਾ. ਨਾ
نا +ਅਰ. ਮਹਿਰਮ محرم =ਵਾਕਿਫ਼]ਵਿ.
੧. ਅਣਜਾਣ, ਨਾਵਾਕਿਫ਼
੨. ਓਪਰਾ, ਗੈਰ :
"ਕੀ ਗੱਲ ਏ ਲੋਕਾਂ ਪੁਛਿਆ ਅੰਦਰ ਤੁਹਾਡੇ ਕੋਲ ਕੋਈ
ਨਾਮਹਿਰਮ ਤੀਵੀਂ ਬੈਠੀ ਏ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾਬਖ਼ਸ਼ ਕੁਸ਼ਤਾ)

**ਨਾਮਕ,** [ਸੰ. ਨਾਸਿਕ] ਵਿ.
ਨਾਮ ਸਬੰਧੀ, ਨਾਮ ਵਾਲਾ (ਕਾ.)

**ਨਾਮਜ਼ਦ,** [ਫ਼ਾ. ਨਾਮਜ਼ਦ نامزد ] ਵਿ.
ਕਿਸੇ ਕੰਮ ਜਾਂ ਪਦ ਲਈ ਨਿਯਤ ਕੀਤਾ ਗਿਆ
–ਨਾਮਜ਼ਦਗੀ, ਇ. ਕਿਸੇ ਕੰਮ ਜਾਂ ਪਦ ਲਈ ਨਿਯਤ ਕੀਤੇ ਜਾਣ ਦਾ ਭਾਵ

**ਨਾਮਣਾ,** [ਨਾਮ+ਣਾ] ਇ. ਪ੍ਰਸਿਧੀ, ਮਸ਼ਹੂਰੀ, ਵਡਿਆਈ (ਲਾ. ਕ੍ਰਿ. ਖੱਟਣਾ)

**ਨਾਮਦੇਉ,** ਪੁ. ਵੇਖੋ ਨਾਮਦੇਵ :
"ਨਾਮਦੇਉ ਤ੍ਰਿਲੋਚਨ ਕਬੀਰ ਦਾਸਰੋ"
(ਗੂਜ. ਮ: ੫)

**ਨਾਮਦੇਅ,** ਪੁ. ਵੇਖੋ ਨਾਮਦੇਵ :
"ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ"
(ਸੂਹੀ ਮ: ੪)

**ਨਾਮਦੇਇ,** ਪੁ. ਵੇਖੋ ਨਾਮਦੇਵ :
"ਨਾਮਦੇਇ ਸਿਮਰਨੁ ਕਰਿ ਜਾਨਾ"
(ਬਿਲਾ. ਨਾਮਦੇਵ)

**ਨਾਮਦੇਵ,** ਪੁ. ਮਹਾਰਾਸ਼ਟਰ ਦਾ ਇਕ ਪ੍ਰਸਿੱਧ ਭਗਤ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ:
"ਨਾਮਦੇਵ ਹਰਿ ਜੀਉ ਬਸਹਿ ਸੰਗਿ"
(ਬਸੰ ਅ. ਮ: ੫)

**ਨਾਮਧਾਰੀ,** [ਨਾਮ+ਧਾਰੀ]
ਵਿ. ਨਾਮਧਾਰੀ ਸੰਪ੍ਰਦਾ ਨਾਲ ਸਬੰਧਤ, ਨਾਮਧਾਰੀ ਸੰਪ੍ਰਦਾ ਦਾ
ਪੁ. ੧. ਸਿੱਖਾਂ ਦੀ ਇਕ ਪ੍ਰਸਿੱਧ ਸੰਪ੍ਰਦਾ ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਇਆ ਸੀ;
੨. ਨਾਮ ਅਭਿਆਸੀ :
"ਨਾਮ ਧਾਰੀ ਸਰਨਿ ਤੇਰੀ"
(ਕਲਿ. ਮ: ੫)



ਨਾਮਧਾਰੀ

**ਨਾਮਧਾਰੀਆ,** [ਨਾਮਧਾਰੀ+ਆ] ਪੁ.
ਨਾਮਧਾਰੀ ਸੰਪ੍ਰਦਾ ਦਾ ਅਨੁਯਾਈ ਸਿਖ

**ਨਾ-ਮਨਜ਼ੂਰ,** [ਫ਼ਾ. ਨਾਮਨਜ਼ੂਰ نامنظور ਫ਼ਾ. ਨਾ نا +ਅਰ. ਮਨਜ਼ੂਰ منظور ∠ਅਰ. ਨਜ਼ਰ نظر =ਵੇਖਣਾ] ਵਿ.
ਅਪਰਵਾਨ, ਅਸਵੀਕਾਰ
–ਨਾਮਨਜ਼ੂਰੀ, ਇ. ਅਪਰਵਾਨਗੀ, ਅਸਵੀਕਿਰਤੀ

**ਨਾਮਨਾ,** ਇ. ਵੇਖੋ ਨਾਮਣਾ (ਬਿ.)

**ਨਾਮਰਦ,** [ਫ਼ਾ. ਨਾਮਰਦ نامرد ਫ਼ਾ. ਨਾ نا +ਫ਼ਾ ਮਰਦ مرد ] ਵਿ.
੧. ਜਿਹੜਾ ਔਲਾਦ ਪੈਦਾ ਕਰਨ ਦੇ ਯੋਗ ਨਾ ਹੋਵੇ, ਨਪੁੰਸਕ, ਹੀਜੜਾ;
੨. ਡਰਾਕਲ, ਬੁਜ਼ਦਿਲ, ਕਾਇਰ;
੩. ਉਹ ਜਿਹੜਾ ਇਸਤਰੀ ਤੇ ਕਾਬੂ ਨਾ ਪਾ ਸਕੇ
–ਨਾਮਰਦੀ, ਇ.
੧. ਨਪੁੰਸਕਤਾ, ਜਣਖਾਪਣ;
੨. ਬੁਜ਼ਦਿਲੀ, ਕਾਇਰਤਾ

**ਨਾਮਲੂਮ,** ਵਿ. ਵੇਖੋ ਨਾ ਮਾਲੂਮ

**ਨਾਮਵਰ,** [ਫ਼ਾ. ਨਾਮਵਰ ناموار ] ਵਿ.
ਪਰਸਿੱਧ, ਮਸ਼ਹੂਰ :
"ਨਾਮਵਰਾਂ ਦੇ ਨਾਮਾਂ ਉਤੇ ਨਾਮ ਤੇਰਾ ਸਿਰਨਾਮਾਂ"
( ਸੈਫ਼. )
–ਨਾਮਵਰੀ, ਇ. ਨੇਕਨਾਮੀ, ਪ੍ਰਸਿੱਧੀ

**ਨਾਮਾ**[1], [ਫ਼ਾ. ਨਾਮਾ نامہ ] ਪੁ.
੧. ਚਿੱਠੀ, ਖ਼ੱਤ;
੨. ਕਿਤਾਬ, ਪੁਸਤਕ

**ਨਾਮਾ**[2], [ਨਾਮ=ਨਾਂ+ਆ] ਪੁ.
੧. ਨਾਂ;
੨. ਉਹ ਰਕਮ ਜੋ ਕਿਸੇ ਦੀ ਦੇਣੀ ਹੋਵੇ;
੩. ਸਰਮਾਇਆ (ਪੁਆ. ਕੋ.)
–ਨਾਮਾ ਕਟਾਉਣਾ, ਮੁਹਾ. ਵੇਖੋ ਨਾਵਾਂ ਕਟਾਉਣਾ
–ਨਾਮਾ ਤਰਨਾ, ਮੁਹਾ. ਨਾਵਾਂ ਤਰਨਾ, ਰਕਮ ਮਿਲਣੀ
–ਨਾਮਾ ਲੁਔਣਾ, ਮੁਹਾ. ਭਰਤੀ ਹੋਣਾ, ਨਾਂ ਲਿਖਵਾਉਣਾ (ਪੁਆ. ਕੋ.)

**ਨਾਮਾ**[3], ਪੁ. ਵੇਖੋ ਨਾਮਦੇਵ :
"ਨਾਮਾ ਉਬਰੈ ਹਰਿ ਕੀ ਓਟ"
(ਭੈਰ. ਨਾਮਦੇਵ)

**ਨਾਮਾ**[4], ਪੁ. ਬੁਘਤੀਆਂ ਦੇ ਵਿਚਕਾਰ ਪਰੋਇਆ ਹੋਇਆ ਇਕ ਗਹਿਣਾ

**ਨਾਮਾਂ**, (ਮਲ.) ਪੁ. ਵੇਖੋ ਨਾਵਾਂ

**ਨਾਮਾਕੂਲ**, [ਫ਼ਾ. ਨਾਮਾਕੂਲ نامعقول ; ਫ਼ਾ. ਨਾ نا + ਅਰ. ਮਅ਼ਕੂਲ معقول ] ਵਿ.
੧. ਅਨੁਚਤ, ਨਾਮੁਨਾਸਬ;
੨. ਅਸੱਭ, ਬੇਵਕੂਫ਼

**ਨਾਮਾਨਿਗਾਰ**, [ਫ਼ਾ. ਨਾਮਾ ਨਿਗਾਰ نامہ نگار ] ਪੁ. ਖ਼ਬਰਾਂ ਘੱਲਣ ਵਾਲਾ, ਪੱਤਰ-ਪਰੇਰਕ

**ਨਾਮਾਲੂਮ**, [ਫ਼ਾ. ਨਾਮਾਲੂਮ نامعلوم ; ਫ਼ਾ. ਨਾ نا + ਅਰ. ਮਅ਼ਲੂਮ معلوم ] ਵਿ. ਜਿਸ ਦਾ ਪਤਾ ਨਾ ਹੋਵੇ, ਅਗਿਆਤ

**ਨਾਮਾਵਲੀ**, [ਨਾਮ+ਆਵਲੀ∠ਸੰ. ਆਵਲਿ] ਇ. ਨਾਵਾਂ ਦੀ ਸੂਚੀ, ਨਾਵਾਂ ਦੀ ਫ਼ਰਿਸਤ, ਨਾਂ-ਸੂਚੀ (ਬਿ.)

**ਨਾਮਿਹਰਬਾਨ**, [ਫ਼ਾ. ਨਾ-ਮਿਹਰਬਾਨ نامہربان ਫ਼ਾ. ਨਾ نا +ਫ਼ਾ. ਮਿਹਰਬਾਨ مہربان ] ਵਿ. ਜਿਹੜਾ ਦਿਆਲੂ ਨਾ ਹੋਵੇ

**ਨਾਮਿਕ**, [ਸੰ. ਨਾਮਿਕ੍] ਵਿ. ਨਾਮ ਸਬੰਧੀ

**ਨਾਮਿਰਜਾਦ**, [ਨਾ+ਮਿਰਜਾਦ=ਮਰਿਆਦਾ] ਵਿ. ਮਰਿਆਦਾ ਰਹਿਤ, ਬੇਮਿਰਜਾਦਾ
–ਨਾਮਿਰਜਾਦਗੀ, ਇ. ਬੇਮਿਰਜਾਦਗੀ

**ਨਾ-ਮਿਲਵਰਤਣ**, [ਨਾ+ਮਿਲਵਰਤਣ] ਪੁ. ਸਹਿਯੋਗ ਨਾ ਦੇਣ ਦਾ ਭਾਵ

**ਨਾਮੀ**[1], [ਸੰ. ਨਾਮਿਨ੍] ਵਿ.
੧. ਨਾਮ ਦਾ;
੨. ਮਸ਼ਹੂਰ, ਉੱਘਾ, ਪ੍ਰਸਿਧ;
੩. ਬਦਨਾਮ, ਬੱਦੂ
–ਨਾਮੀ ਗਰਾਮੀ, ਵਿ. ਬਹੁਤ ਮਸ਼ਹੂਰ, ਅਤਿਅੰਤ ਪ੍ਰਸਿੱਧ
–ਨਾਮੀ ਬਾਣੀਆ ਕਮਾ (ਖੱਟ) ਖਾਇ
ਨਾਮੀ ਚੋਰ ਮਾਰਿਆ ਜਾਏ, } ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਪ੍ਰਸਿਧ ਦੁਕਾਨਦਾਰ ਦੀ ਗਾਹਕੀ ਹਮੇਸ਼ਾ ਜ਼ਿਆਦਾ ਹੁੰਦੀ ਹੈ ਪਰ ਬਦਨਾਮ ਚੋਰ ਨੂੰ ਕਿਸੇ ਹੋਰ ਦੁਆਰਾ ਕੀਤੀ ਹੋਈ ਚੋਰੀ ਦੇ ਸ਼ੱਕ ਵਿਚ ਫੜ ਲਿਆ ਜਾਂਦਾ ਹੈ, ਤਾਂ ਕਹਿੰਦੇ ਹਨ

**ਨਾਮੀ**[2], [ਨਾਮ (1)[3]+ਈ] ਇ. ਗਲ ਦਾ ਇਕ ਛੋਟਾ ਜਿਹਾ ਗਹਿਣਾ, ਛੋਟਾ ਨਾਮਾ

**ਨਾਮੁਆਫ਼ਕ**, [ਫ਼ਾ. ਨਾਮੁਆਫ਼ਿਕ ناموافق ਫ਼ਾ. ਨਾ نا +ਅਰ. ਮੁਆਫ਼ਿਕ موافق ] ਵਿ.
੧. ਜੋ ਅਨੁਕੂਲ ਨਾ ਹੋਵੇ, ਪ੍ਰਤੀਕੂਲ;
੨. ਨਾਸਾਜ਼ਗਾਰ

**ਨਾਮੁਕੰਮਲ**, [ਫ਼ਾ. ਨਾ ਮੁਕੰਮਲ نامکمل ਫ਼ਾ. ਨਾ نا +ਅਰ. ਮੁਕੰਮਿਲ مکمل √ਅਰ. ਕਮਲ کمل =ਪੂਰਾ ਕਰਨਾ] ਵਿ. ਜੋ ਪੂਰਾ ਨਹੀਂ, ਅਪੂਰਨ, ਅਧੂਰਾ

**ਨਾਮੁਤਾਬਕ**, [ਫ਼ਾ. ਨਾ ਮੁਤਾਬਿਕ نامطابق ਫ਼ਾ. ਨਾ نا ਅਰ. ਮੁਤਾਬਿਕ مطابق ] ਵਿ. ਬੇਮੇਲ, ਅਸੰਗਤ (ਮ. ਸਿੰ.)

**ਨਾਮੁਨਾਸਬ**, [ਫ਼ਾ. ਨਾਮੁਨਾਸਿਬ نامناسب ਫ਼ਾ. ਨਾ نا +ਅਰ. ਮੁਨਾਸਿਬ مناسب ] ਵਿ. ਜੋ ਉਚਤ ਨਾ ਹੋਵੇ, ਅਨੁਚਤ, ਨਾਵਾਜਬ

**ਨਾਮੁਨਾਸਿਬ**, [ਫ਼ਾ. ਨਾਮੁਨਾਸਿਬ نامناسب ਫ਼ਾ. ਨਾ نا +ਅਰ. ਮੁਨਾਸਿਬ مناسب ] ਵਿ. ਜੋ ਉਚਤ ਨਾ ਹੋਵੇ, ਅਨੁਚਤ, ਨਾਵਾਜਬ

**ਨਾਮੁਬਾਰਕ**, [ਫ਼ਾ. ਨਾ-ਮੁਬਾਰਿਕ نامبارک ਫ਼ਾ. ਨਾ نا +ਅਰ. ਮੁਬਾਰਿਕ مبارک ] ਵਿ. ਮਨਹੂਸ, ਭੈੜਾ, ਅਸ਼ੁਭ

**ਨਾਮੁਮਕਨ**, [ਨਾਮੁਮਕਿਨ] ਵਿ. ਨਾ ਹੋ ਸਕਣ ਵਾਲਾ, ਅਸੰਭਵ

**ਨਾਮੁਮਕਿਨ**, [ਫ਼ਾ. ਨਾ ਮੁਮਕਿਨ] ناممکن ਫ਼ਾ. ਨਾ نا +ਅਰ. ਮੁਮਕਿਨ ممکن ] ਵਿ. ਨਾ ਹੋ ਸਕਣ ਵਾਲਾ, ਅਸੰਭਵ

**ਨਾਮੁਰਾਦ**, [ਫ਼ਾ. ਨਾਮੁਰਾਦ نامراد ਫ਼ਾ. ਨਾ نا +ਫ਼ਾ. ਮੁਰਾਦ مراد ] ਵਿ.

੧. ਜਿਸ ਦੀ ਕਾਮਨਾ ਪੂਰੀ ਨਾ ਹੋਈ ਹੋਵੇ, ਅਸਫ਼ਲ;
੨. ਅਭਾਗਾ, ਬਦਨਸੀਬ;
੩. ਔਂਤਰਾ, ਬੇਉਲਾਦ;
੪. ਇਕ ਗਾਲ੍ਹ

–ਨਾਮੁਰਾਦ ਜਾਣਾ, ਕ੍ਰਿ. ਸਮਾ. ਬੇਉਲਾਦਾ ਮਰਨਾ, ਔਂਤਰਾ ਜਾਣਾ

ਪੁ. ਇਕ ਗਾਲ, ਔਂਤਰਾ

–ਨਾਮੁਰਾਦੀ, ਇ. ੧. ਅਸਫ਼ਲਤਾ, ਮਾਯੂਸੀ, ਨਾਕਾਮੀ;
੨. ਬਦਨਸੀਬੀ, ਮੰਦ ਭਾਗਤਾ;
੩. ਧੋਖੇਬਾਜ਼ੀ (ਬਿ.)

**ਨਾਮੂਸ**, [ਅਰ. ਨਾਮੂਸ ناموس ] ਇ.

੧. ਇੱਜ਼ਤ, ਮਾਣ;
੨. ਸ਼ਰਮ, ਲੱਜਾ, ਨਮੋਸ਼ੀ :
"ਦੂਜਾ ਨੰਗ ਨਾਮੂਸ ਨਾ ਰਹਿਆ ਧੀ ਜਵਾਨ ਖੜਾਈ" (ਸੈਫ)

**ਨਾਮੇ**, [ਨਾਮ+ਏ]
ਕ੍ਰਿ. ਵਿ. ਨਾਮ ਕਰਕੇ, ਨਾਮ ਸਿਮਰਨ ਦੁਆਰਾ :
"ਨਾਮੇ ਸਗਲੇ ਕੁਲ ਉਧਰੇ" (ਗੋਂਡ ਮ: ੫)
ਵਿ. ਨਾਂ ਦਾ, ਨਾਂ ਵਾਲਾ (ਬਿ.)

**ਨਾਮੇਦ**, ਵਿ. ਵੇਖੋ ਨਾਉਮੇਦ (L)

**ਨਾਮੈਦ**, ਵਿ. ਵੇਖੋ ਨਾਉਮੈਦ :
"ਰਹਿਮਤ ਥੀਂ ਨਾਮੈਦ ਨਾ ਹੋਸਾਂ,
ਨਾਲ ਗੁਨਾਹਾਂ ਭਰਿਆ" (ਸੈਫ਼.)

**ਨਾਮੋ**, [ਨਾਮ+ਓ] ਕ੍ਰਿ. ਵਿ.
ਨਾਮ ਹੀ, ਕੇਵਲ ਨਾਮ :
"ਨਾਮੋ ਗਿਆਨ, ਨਾਮ ਇਸ਼ਨਾਨ" (ਕਾਨ. ਮ: ੫)

**ਨਾਮੌਜ਼ੂੰ**, [ਫ਼ਾ. ਨਾ ਮੌਜ਼ੂੰ ناموزوں ਫ਼ਾ. ਨਾ نا +ਅਰ. ਮੌਜ਼ੂੰ موزوں ] ਵਿ.

ਨਾਮੁਨਾਸਬ, ਅਢੁਕਵਾਂ, ਅਯੋਗ

**ਨਾਯਕ**, ਪੁ. ਵੇਖੋ ਨਾਇਕ (ਲੁ. ਕੋ.)

–ਨਾਯਕਪੁਣਾ, ਪੁ. ਵੇਖੋ ਨਾਇਕਪੁਣਾ (ਲੁ. ਕੋ.)

–ਨਾਯਕੀ, ਇ. ਵੇਖੋ ਨਾਇਕੀ (ਲੁ. ਕੋ.)

**ਨਾਯਕਾ**, ਇ. ਵੇਖੋ ਨਾਇਕਾ (ਲੁ. ਕੋ.)

**ਨਾਯਕਾਂ**, ਇ. ਵੇਖੋ ਨਾਇਕਾਂ (ਲੁ. ਕੋ.)

**ਨਾਯਣ**, ਇ. ਵੇਖੋ ਨਾਇਣ (ਲੁ. ਕੋ.)

**ਨਾਯਾਬ**, [ਫ਼ਾ. ਨਾਯਾਬ نایاب ਫ਼ਾ. ਨਾ نا +ਫ਼ਾ. ਯਾਬ یاب ∠ਫ਼ਾ ਯਾਫ਼ਤੂਨ یافتن =ਲੱਭਣਾ] ਵਿ. ਦੁਰਲੱਭ, ਅਲੱਭ :
"ਕੌਣ ਬਿਆਨ ਅਯਾਨ ਸੁਣਾਵੇ ਦੋ ਗੌਹਰ ਨਾ ਯਾਬਾਂ" (ਗੁਲ. ਯੂਸ.)

–ਨਾਯਾਬੀ, ਇ. ਨਾ ਮਿਲਣ ਦਾ ਭਾਵ, ਅਪ੍ਰਾਪਤੀ

**ਨਾਰ**[1], [ਸੰ. नारी] ਇ.
੧. ਨਾਰੀ, ਇਸਤਰੀ, ਜ਼ਨਾਨੀ;
੨. ਪਤਨੀ, ਵਹੁਟੀ

–ਨਾਰ ਸੁਲੱਖਣੀ ਕੁਟੰਬ ਤਰਾਵੇ,
ਆਪ ਥੱਲੇ ਦੀ ਖੁਰਚਨ ਖਾਵੇ, ] ਅਖੌ.

ਜਦੋਂ ਕਿਸੇ ਨੇਕ ਇਸਤਰੀ ਦੇ ਗੁਣਾਂ ਦਾ ਵਰਣਨ ਕਰਨਾ ਹੋਵੇ, ਤਾਂ ਕਹਿੰਦੇ ਹਨ

–ਕੱਲਰ ਖੇਤ, ਕੁਪੁੱਤ ਘਰ,
ਘਰੇ ਕੁਲੱਛਣੀ ਨਾਰ,
ਤੁਰਿਆਂ ਅੱਗੇ ਚੱਲਣਾ
ਚਾਰ ਨਰਕ ਸੰਸਾਰ, } ਅਖੌ.

ਜਦੋਂ ਇਹ ਦਸਣਾ ਹੋਵੇ ਕਿ ਕੱਲਰ ਵਾਲੀ ਧਰਤੀ, ਭੈੜਾ ਪੁੱਤਰ, ਭੈੜੀ ਇਸਤ੍ਰੀ ਅਤੇ ਟੁਰਦਿਆਂ ਅੱਗੇ ਚੱਲਣਾ ਦੁਖ ਦਾ ਕਾਰਨ ਹੁੰਦੇ ਹਨ, ਉਦੋਂ ਕਹਿੰਦੇ ਹਨ

**ਨਾਰ**[2], [ਅਰ. ਨਾਰ نار ] ਇ.
ਅੱਗ, ਅਗਨੀ :
"ਕੋਲੇ ਵਾਂਗ ਹੋਇਆ ਤਨ ਲੂਠਾ,
ਲੰਬ ਇਸ਼ਕ ਦੀ ਨਾਰੋਂ" (ਸੈਫ਼.)

**ਨਾਰ**[3], ਪੁ. ਵੇਖੋ ਅਨਾਰ (ਕਾ.)

**ਨਾਰ**[4], [ਇਨਕਾਰ] ਪੁ. ਇਨਕਾਰ (ਪੁਆ. ਕੋ.]

**ਨਾਰ**[5], ਇ. ਵੇਖੋ ਨਾਲਾ[3] (ਜ਼ਿਲਾ ਹਜ਼ਾਰਾ ਵਿਚ) ( ਮ. ਸਿੰ.)

**ਨਾਰ**[6], [ਹਿੰ. नार] ਪੁ. ਧੌਣ, ਗਰਦਨ :
"ਲਯੋ ਗਹਿ ਨਾਰ ਧਰਾ ਪਗ ਮਾਰਯੋ" (ਚੰਡੀ ੧) (ਕਾ.)

**ਨਾਰ**[7], [ਨਾਲ[2]] ਇ. ਜੁਲਾਹੇ ਦੀ ਨਲਕੀ, ਨਾਲ਼ :
"ਤੁਰੀ ਨਾਰਿ ਕੀ ਛੋਡੀ ਬਾਤਾ" (ਗੋਂਡ ਕਬੀਰ)

**ਨਾਰਕੀ**, [ਸੰ. नारकिन्] ਵਿ.
ਨਰਕ ਭੋਗਣ ਵਾਲਾ, ਪਾਪੀ

**ਨਾਰੰਗ**, ਪੁ. ਅਰੋੜਿਆਂ ਦੀ ਇਕ ਜ਼ਾਤ

**ਨਾਰੰਗੀ**, [ਫ਼ਾ. ਨਾਰੰਗੀ نارنگی ] ਇ.
ਇਕ ਕਿਸਮ ਦਾ ਸੰਤਰਾ

**ਨਾਰੰਜ**, [ਫ਼ਾ. ਨਾਰੰਜ نارنج ] ਪੁ. ਨਾਰੰਗੀ :
"ਸਖ਼ਤ ਆਹੇ ਪਿਸਤਾਨ ਵਟੇ ਥੀਂ,
ਮਿਸਲ ਨਾਰੰਜਾਂ ਨਵਿਆਂ" (ਸੈਫ਼.)

**ਨਾਰੰਜੀ**, [ਫ਼ਾ. ਨਾਰੰਜੀ نارنجی ] ਵਿ.
ਨਾਰੰਗੀ ਦੇ ਰੰਗ ਦਾ (ਮ. ਸਿੰ.)

**ਨਾਰਜੀਲ**, [ਅਰ. ਨਾਰਜੀਲ نارجیل ] ਪੁ. ਨਰੇਨ
(ਲੁ. ਕੋ.)

**ਨਾਰਦ**, ਪੁ. ਇਕ ਪ੍ਰਸਿੱਧ ਰਿਸ਼ੀ ਜਿਸ ਨੂੰ ਬ੍ਰਹਮਾ ਦਾ ਪੁੱਤਰ ਮੰਨਿਆ ਜਾਂਦਾ ਹੈ
–ਨਾਰਦ ਮੁਣ, ਪੁ. ਵੇਖੋ ਨਾਰਦਮੁਣੀ (ਬਿ.)
–ਨਾਰਦ ਮੁਣੀ, ਪੁ. ਵੇਖੋ ਨਾਰਦ ਮੁਨੀ (ਬਿ.)
–ਨਾਰਦ ਮੁਨੀ, ਪੁ. ਵੇਖੋ ਨਾਰਦ :
"ਨਾਰਦ ਮੁਨੀ ਨੂੰ ਕਾਮ ਨੇ ਦੁਖ ਦਿੱਤਾ
ਰੂਪ ਮੰਗਦਾ ਵਿਸ਼ਨੂੰ ਥੀਂ ਆਨ ਰਾਜਾ"
(ਰੂਪਬਸੰਤ–ਦੌਲਤ ਰਾਮ)

**ਨਾਰਦਾਨਾ**, ਪੁ. ਵੇਖੋ ਅਨਾਰਦਾਨਾ

**ਨਾਰਦੌਨਾ**, ਪੁ. ਗੰਦਾ ਨਾਲਾ (ਪੁਆ. ਕੋ.)

**ਨਾਰਦੀ**, [ਸੰ. नारदीय]
ਵਿ. ਨਾਰਦ ਸਬੰਧੀ, ਨਾਰਦ ਦਾ
ਇ. ਨਾਰਦ ਦੀ ਦੱਸੀ ਹੋਈ ਭਗਤੀ :
"ਨਾਰਦੀ ਨਰਹਰਿ ਜਾਣ ਹਦੂਰੇ"
(ਰਾਮ. ਮ: ੫)

**ਨਾਰਮਲ ਸਕੂਲ**, ਪੁ.
ਅਧਿਆਪਕਾਂ ਦੀ ਸਿਖਲਾਈ ਦਾ ਸਕੂਲ

**ਨਾਰਮਾ**, ਪੁ. ਵੇਖੋ ਨਰਮਾਂ (ਬਿ.)

**ਨਾਰਯਲ**, ਪੁ. ਵੇਖੋ ਨਾਰੀਅਲ (ਬਿ.)

**ਨਾਰਵਨੀ**, [ਫ਼ਾ. ਨਾਰਵਨ ناروَن +ਈ] ਪੁ.
੧. ਇਕ ਕਿਸਮ ਦਾ ਵੱਡਾ ਰੁੱਖ :
"ਨਾਰਵਨੀ ਦਾ ਰੁਖ ਘਣੇਰਾ,
ਚਸ਼ਮੇ ਉਤੇ ਹੋਸੀ"
੨. ਅਨਾਰ ਦਾ ਰੁੱਖ

**ਨਾਰਵਾ**, ਪੁ. ੧. ਇਕ ਕਿਸਮ ਦਾ ਪਤਲਾ ਤੇ ਬਹੁਤ ਲੰਮਾ ਕੀੜਾ ਜੋ ਗਰਮ ਦੇਸ਼ਾਂ ਵਿਚ ਘੋੜਿਆਂ, ਕੁਤਿਆਂ ਅਤੇ ਆਦਮੀਆਂ ਦੇ ਢਿੱਡ ਵਿਚ ਪੈ ਜਾਂਦਾ ਹੈ;
੨. ਪੈਰਾਂ ਦਾ ਇਕ ਰੋਗ (ਬਿ.)

**ਨਾਰਾ**[1], [ਫ਼ਾ. ਨਾਲਾ نالہ ] ਪੁ. ਵੇਖੋ ਨਾਲਾ[2]
"ਟੁਟਾ ਵੇਖ ਕਰੇਂਦਾ ਨਾਰੇ
ਕਿਸੇ ਨਾ ਰਾਹ ਫ਼ਰਮਾਇਆ"
(ਹੀਰ ਦਮੋਦਰ)

**ਨਾਰਾ**[2], [ਨਹਿਰਾ–ਉੱਚੇ ਖੜੇ ਸਿੰਗਾਂ ਵਾਲਾ ਬੈਲ] ਵਿ.
ਉਪਰ ਵੱਲ ਨੂੰ ਸਿੱਧਾ ਖੜ੍ਹਾ :
"ਡਾਚੀ ਖ਼ਾਨ ਪੁੰਨਣ ਦੀ,
ਕੰਨ ਜੇਹੜੀ ਦੇ ਦੋਵੇਂ ਨਾਰੇ" (ਨੈ–ਝਨਾ)



ਨਾਰਾ

**ਨਾਰਾ**[3], [ਅਰ. ਨਅ਼ਰਾ نعرہ ]
ਵਿ. ਘਮੰਡੀ, ਅਭਿਮਾਨੀ, ਹੰਕਾਰੀ
ਪੁ. ਵੇਖੋ ਨਾਅਰਾ (ਮ. ਸਿੰ.)

**ਨਾਰਾ**[4], ਪੁ. ਗਾਂ, ਮੱਝ ਜਾਂ ਬੱਕਰੀ ਦੇ ਸੂਣ ਮਗਰੋਂ ਪਹਿਲੇ ਡੰਗ ਦਾ ਦੁੱਧ, ਬੌਲ੍ਹੀ (ਜਟਕੀ)

**ਨਾਰਾ**[5], [ਫ਼ਾ. ਨਰਾ نرہ ] ਪੁ.
ਘੋੜੇ ਜਾਂ ਬਲਦ ਦਾ ਲਿੰਗ (ਲੁ. ਕੋ.)

**ਨ੍ਹਾਰਾ**, [ਨਾਹਿਰਾ] ਪੁ.
ਵੇਖੋ ਉੱਚੇ ਖੜੇ ਸਿੰਗਾਂ ਵਾਲਾ ਬਲਦ

**ਨਾਰਾਇਣ**, [ਸੰ. नारायण]
ਪੁ. ੧. ਵਿਸ਼ਣੂ ਭਗਵਾਨ;
੨. ਪਰਮੇਸ਼ਰ, ਪਰਮਾਤਮਾ, ਕਰਤਾਰ
ਵਿ. ਨਾਰਾਇਣ ਸਬੰਧੀ

**ਨਾਰਾਇਣੀ**, [ਨਾਰਾਇਣ–ਈ] ਪੁ.
੧. ਨਾਰਾਇਣ ਦਾ ਭਗਤ
੨. ਉਹ ਆਦਮੀ ਜਿਹੜਾ ਨਾਰਾਇਣ ਤੇ ਵਿਸ਼ਵਾਸ਼ ਰਖਦਾ ਹੈ (ਮ. ਸਿੰ.)

**ਨਾਰਾਇਨ**, ਪੁ. ਵੇਖੋ ਨਾਰਾਇਣ :
"ਨਾਰਾਇਨ ਨਰਪਤਿ ਨਮਸਕਾਰ"
(ਕਾਨ. ਮ: ੫)

**ਨਾਰਾਜ**, ਵਿ. ਵੇਖੋ ਨਾਰਾਜ਼ (ਬਿ.)

**ਨਾਰਾਜ਼**, [ਫ਼ਾ. ਨਾਰਾਜ਼ ناراض ] ਵਿ.
ਗੁੱਸੇ, ਖ਼ਫ਼ਾ, ਅਪ੍ਰਸੰਨ

–ਨਾਰਾਜ਼ਗੀ, ਇ. ਰੋਸ, ਗੁੱਸਾ

**ਨਾਰਾਜ਼ੀ**, ਇ. ਗੁੱਸਾ, ਰੋਸਾ (ਮ. ਸਿੰ.)

**ਨਾਰੀ**[1], [ਸੰ. ਨਾਰੀ] ਇ.
੧. ਇਸਤਰੀ, ਜ਼ਨਾਨੀ, ਔਰਤ;
੨. ਪੱਤਨੀ, ਵਹੁਟੀ

–ਨਾਰੀ ਦੇ ਵੱਸ ਪਏ ਗੁਸਾਈਂ,
ਨਾਚਤ ਹੈਂ ਮਰਕਟ ਕੀ ਨਿਆਈਂ, ] ਅਖੌ.
ਉਦੋਂ ਆਖਦੇ ਹਨ ਜਦੋਂ ਮਰਦ ਇਸਤਰੀ ਦਾ ਨੌਕਰ ਬਣ ਕੇ ਰਵ੍ਹੇ

–ਨਾਰੀਅਤ, ਪੁ. ਨਾਰੀਪਣ, ਇਸਤਰੀਅਤ

–ਨਾਰੀਤਵ, ਪੁ. ਨਾਰੀਪਣ, ਇਸਤਰੀਅਤ :
"ਨਾਰੀਤਵ ਅਤੇ ਸਤੀਤਵ ਨੂੰ ਮੂਰਤੀਮਾਨ ਕਰ ਕੇ ਲੇਖਕ ਨੇ ਭਾਰਤੀ ਦੰਪਤੀ ਜੀਵਨ ਦੇ ਬੜੇ ਸੁੰਦਰ ਚਿਤਰ ਖਿਚੇ ਹਨ"
(ਪੰਜਾਬੀ ਦੁਨੀਆਂ)

**ਨਾਰੀ**[2], ਇ. ਵੇਖੋ ਨਾੜੀ :
"ਪਵਨ ਦ੍ਰਿੜ ਸੁਖਮਨ ਨਾਰੀ"
(ਗਉ. ਕਬੀਰ)

**ਨਾਰੀ**[3], [ਅਰ. ਨਾਰੀ ناری ] ਵਿ.
ਅੱਗ ਦਾ, ਅੱਗ ਦਾ ਬਣਿਆ ਹੋਇਆ :
"ਅਸਲੀ ਜਿਸਮ ਤੁਸਾਂ ਦਾ ਖ਼ਾਕੀ ਸਾਡਾ ਜੁਸਾ ਨਾਰੀ"
(ਸ਼ਾਹ ਬਹਿਰਾਮ)

**ਨਾਰੀਅਲ**, ਪੁ. ਵੇਖੋ ਨਾਰੀਏਲ (ਕਾ.)

–ਨਾਰੀਅਲ ਵਿਚਲਾ ਪਾਣੀ ਕੀ ਜਾਣੀਏ
ਖੱਟਾ ਏ ਕਿ ਮਿੱਠਾ, ] ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਲੁਕੀ ਹੋਈ ਚੀਜ਼ ਦੇ ਗੁਣ ਅਵਗੁਣ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਤਾਂ ਕਹਿੰਦੇ ਹਨ

**ਨਾਰੀਏਲ**, [ਸੰ. ਨਾਰਿਕੇਲ] ਪੁ. ਨਰੇਲ (ਕਾ.)

**ਨਾਰੇਲ**, ਪੁ. ਵੇਖੋ ਨਰੇਲ (ਬਿ.)

**ਨਾਰੈਣ**, ਪੁ. ਵੇਖੋ ਨਾਰਾਇਣ (ਬਿ.)

**ਨਾਰੈਣੀ**, ਪੁ. ਵੇਖੋ ਨਾਰਾਇਣੀ (ਬਿ.)

**ਨਾਲ**[1], ਕ੍ਰਿ. ਵਿ. ੧. ਸੰਗ, ਸਾਥ;
੨. ਲਾਗੇ, ਕੋਲ, ਪਾਸ;
੩. ਸਣੇ, ਸਮੇਤ, ਸਹਿਤ

–(ਕਿਸੇ) ਨਾਲ ਹੋਣਾ, ਮੁਹਾ. ਦੁਰਗਤੀ ਹੋਣਾ, ਦੁਖਾਂ ਦੀ ਭਰਮਾਰ ਹੋਣਾ :
"ਜਿਹੜੀ ਮੇਰੇ ਨਾਲ ਹੋਈ ਏ ਪਰਮਾਤਮਾ ਕਿਸੇ ਨਾਲ ਨਾ ਕਰੇ" (ਸੁਭੱਦਰਾ-ਆਈ. ਸੀ. ਨੰਦਾ)

–ਨਾਲ ਜੁੜਵਾਂ, ਵਿ. ਲਾਗਲਾ, ਨਾਲ ਦਾ

–ਨਾਲ ਦਾ[1], ਵਿ. ਨੇੜੇ ਦਾ, ਲਾਗਵਾਂ

–ਨਾਲ ਦਾ[2], ਪੁ. ਭਾਜੀ, ਸਲੂਣਾ (ਬਿ.)

–ਨਾਲ ਦੀ ਨਾਲ, ਕ੍ਰਿ. ਵਿ. ੧. ਨਾਲੋ ਨਾਲ;
੨. ਇਕਠੇ ਹੀ, ਨਾਲ ਹੀ

–ਨਾਲ ਦੀ ਨੋਕ, ਇ. ਜੁੱਤੀ ਦੀ ਪੋਠੋਹਾਰੀ ਢੰਗ ਦੀ ਨੋਕ ਜੋ ਤਿੱਲਾ ਕੱਢਣ ਵੇਲੇ ਚਮੜੇ ਦੇ ਟੁਕੜੇ ਚੋਂ ਨਾਲ ਹੀ ਕੱਢੀ ਜਾਂਦੀ ਹੈ (ਪੁਆ. ਕੋ.)

–ਨਾਲ ਨਾਲ, ਕ੍ਰਿ. ਵਿ. ੧. ਕੋਲ ਕੋਲ, ਨੇੜੇ ਨੇੜੇ, ਲਾਗੇ ਲਾਗੇ, ਪਾਸ ਪਾਸ,
੨. ਇਕੱਠੇ, ਮਿਲਕੇ

–ਨਾਲ ਮਰਨਾ, ਮੁਹਾ. ਦੁਖ ਸੁਖ ਵਿਚ ਸਾਥ ਦੇਣਾ :
"ਸ਼ਾਹ ਮੁਹੰਮਦਾ ਅਸਾਂ ਵੀ ਨਾਲ ਮਰਨਾ,
ਸਾਡਾ ਇਹੋ ਸੀ ਕੌਲ ਕਰਾਰ ਮੀਆਂ"
(ਸ਼ਾਹ ਮੁਹੰਮਦ)

–ਨਾਲ ਰਲਾਉਣਾ, ਮੁਹਾ. ਆਪਣੇ ਵਿਚ ਸ਼ਾਮਲ ਕਰਨਾ

–ਨਾਲ ਲਗਦਾ, ਵਿ. ਲਾਗਲਾ, ਨਾਲ ਦਾ

–ਨਾਲ ਲਗਦੇ, ਕ੍ਰਿ. ਵਿ. ਲਗਦੇ ਹੱਥ

–ਨਾਲ ਲਗਮਾਂ, ਵਿ. ਨਾਲ ਲਗਵਾਂ (ਪੁਆ. ਕੋ.)

–ਨਾਲੇ, ਅਵ. ੧. ਦੋਵੇਂ;
੨. ਅਤੇ;
੩. ਵੀ;
੪. ਇਸ ਤੋਂ ਬਿਨਾਂ

–ਨਾਲੇ ਕੋਹਵੇ ਨਾਲੇ ਰੋਣ ਨਾ ਦੇਵੇ, ਅਖੌ.
ਜਦੋਂ ਕੋਈ ਮਜ਼ਲੂਮ ਨੂੰ ਕੁਸਕਣ ਵੀ ਨਾ ਦੇਵੇ, ਤਾਂ ਕਹਿੰਦੇ ਹਨ

–ਨਾਲੇ ਖਾਣਾ ਨਾਲੇ ਘੂਰਨਾ, ਅਖੌ.
ਜਦੋਂ ਕੋਈ ਆਦਮੀ ਕਿਸੇ ਪਾਸੋਂ ਫ਼ਾਇਦਾ ਵੀ ਉਠਾਏ ਅਤੇ ਉਲਟਾ ਉਸ ਤੇ ਰੋਹਬ ਵੀ ਜਮਾਏ, ਤਾਂ ਕਹਿੰਦੇ ਹਨ

–ਨਾਲੇ ਚੋਰ ਨਾਲੇ ਚਤਰ, ਅਖੌ.
ਜਦੋਂ ਕੋਈ ਕਸੂਰਵਾਰ ਹੁੰਦਿਆਂ ਹੋਇਆਂ ਵੀ ਦੂਜੇ ਤੇ ਇਲਜ਼ਾਮ ਲਾਉਣ ਦੀ ਕੋਸ਼ਿਸ਼ ਕਰੇ, ਤਾਂ ਕਹਿੰਦੇ ਹਨ

–ਨਾਲੇ ਦੇਵੀ ਦਾ ਦਰਸ਼ਨ
ਨਾਲੇ ਵੰਝਾਂ ਦਾ ਵਪਾਰ, } ਅਖੌ.

ਜਦੋਂ ਕਿਸੇ ਕੰਮ ਦੇ ਕਰਨ ਨਾਲ ਦੋਹਰਾ ਲਾਭ ਹੋਵੇ, ਤਾਂ ਕਹਿੰਦੇ ਹਨ

–ਨਾਲੇ ਦੋ ਦੋ ਨਾਲੇ ਚੋਪੜੀਆਂ, ਅਖੌ.

ਜਦੋਂ ਕੋਈ ਆਦਮੀ ਹਰ ਪਾਸਿਉਂ ਆਪਣਾ ਫ਼ਾਇਦਾ ਸੋਚੇ, ਤਾਂ ਕਹਿੰਦੇ ਹਨ

–ਨਾਲੇ ਧਰਮ ਨਾਲੇ ਕਰਮ, ਅਖੌ.

ਜਦੋਂ ਕਿਸੇ ਕੰਮ ਦੇ ਕਰਨ ਨਾਲ ਦੋਹਰਾ ਲਾਭ ਹੋਵੇ, ਤਾਂ ਕਹਿੰਦੇ ਹਨ

–ਨਾਲੇ ਨਾ, ਵਿ. ਨਾਲ ਦਾ (ਪੋਠੋ. ਕੋ.)

–ਨਾਲੇ ਪੁੰਨ ਨਾਲੇ ਫਲੀਆਂ, ਅਖੌ.

ਜਦੋਂ ਕਿਸੇ ਕੰਮ ਦੇ ਕਰਨ ਨਾਲ ਜ਼ਰੂਰਤ ਵੀ ਪੂਰੀ ਹੋ ਜਾਵੇ ਤੇ ਨਾਲੇ ਲਾਭ ਵੀ ਹੋ ਜਾਵੇ, ਤਾਂ ਕਹਿੰਦੇ ਹਨ

–ਨਾਲੇ ਬੜੂਕ ਮਾਰਨੀ ਨਾਲੇ ਮੋਕ ਮਾਰਨਾ, ਅਖੌ.

ਜਦੋਂ ਕੋਈ ਆਦਮੀ ਕਿਸੇ ਤੇ ਰੋਹਬ ਪਾਵੇ ਪਰ ਨਾਲ ਅੰਦਰੋ ਅੰਦਰੀਂ ਡਰੀ ਵੀ ਜਾਵੇ, ਤਾਂ ਕਹਿੰਦੇ ਹਨ

–ਨਾਲੇ ਮੰਗਣ ਚੜ੍ਹਨਾ
ਨਾਲੇ ਟਿੰਡ ਛੁਪਾਉਣਾ (ਲੁਕਾਉਣਾ), } ਅਖੌ.

ਜਦੋਂ ਕੋਈ ਘਟੀਆ ਕੰਮ ਕਰਨ ਲਗਿਆਂ ਸ਼ਰਮ ਕਰੇ, ਤਾਂ ਕਹਿੰਦੇ ਹਨ

–ਨਾਲੇ ਮਾਸੀ ਨਾਲੇ ਚੂੰਢੀਆਂ, ਅਖੌ.

ਜਦੋਂ ਕੋਈ ਆਦਮੀ ਕਿਸੇ ਨਾਲ ਪਿਆਰ ਵੀ ਕਰੇ ਅਤੇ ਨਾਲੇ ਉਸਨੂੰ ਨੁਕਸਾਨ ਪਹੁੰਚਾਣ ਦੀ ਕੋਸ਼ਿਸ਼ ਵੀ ਕਰੇ, ਤਾਂ ਕਹਿੰਦੇ ਹਨ

–ਨਾਲੇ ਮੁੰਢ ਬਹਾੜ
ਨਾਲੇ ਦੇਵੀ ਦੇ ਦਰਸ਼ਨ, ] ਅਖੌ.

ਜਦੋਂ ਕਿਸੇ ਗਲ ਦਾ ਦੋਹਰਾ ਲਾਭ ਹੋਵੇ, ਤਾਂ ਕਹਿੰਦੇ ਹਨ

–ਨਾਲੇ ਰੰਨ ਗਈ ਨਾਲੇ ਕੰਨ ਪਾਟੇ, ਅਖੌ.

ਜਦੋਂ ਆਦਮੀ ਪਹਿਲੀ ਚੀਜ਼ ਤੋਂ ਵੀ ਹੱਥ ਧੋ ਬੈਠੇ ਤੇ ਅਗਲੀ ਵੀ ਪ੍ਰਾਪਤ ਨਾ ਹੋਵੇ, ਤਾਂ ਕਹਿੰਦੇ ਹਨ

–ਨਾਲੇ ਰਾਹ ਵਿਚ ਹੱਗੇ ਨਾਲੇ ਆਨੇ ਟੱਡੇ, ਅਖੌ.

ਜਦੋਂ ਕੋਈ ਆਦਮੀ ਕਸੂਰਵਾਰ ਹੁੰਦਿਆਂ ਹੋਇਆਂ ਵੀ ਅਗੋਂ ਆਕੜੇ, ਤਾਂ ਕਹਿੰਦੇ ਹਨ

–ਨਾਲੇ ਰਾਮ ਨਾਲੇ ਕਾਮ, ਅਖੌ.

ਜਦੋਂ ਕਿਸੇ ਕੰਮ ਦੇ ਕਰਨ ਲਗਿਆਂ ਦੋਹਰਾ ਲਾਭ ਹੋਵੇ, ਤਾਂ ਕਹਿੰਦੇ ਹਨ

–ਨਾਲੋਂ, ਕ੍ਰਿ. ਵਿ. ਮੁਕਾਬਲੇ ਤੇ, ਟਾਕਰੇ ਤੇ

–ਨਾਲੋਂ ਦੀ, ਕ੍ਰਿ. ਵਿ. ਪਾਸੋਂ, ਕੋਲੋਂ; ਨੇੜਿਉਂ ਦੀ

–ਨਾਲੋ ਨਾਲ, ਕ੍ਰਿ. ਵਿ.

੧. ਕੋਲੋ ਕੋਲ;

੨. ਇਕੱਠੇ ਹੀ, ਨਾਲ ਦੀ ਨਾਲ

**ਨਾਲ**[2], [ਸੰ. ਨਲ] ਇ.

੧. ਲੋਹੇ ਜਾਂ ਸੀਮਿੰਟ ਆਦਿ ਦੀ ਬਣੀ ਹੋਈ ਨਾਲੀ;

੨. ਜੁਲਾਹੇ ਦੀ ਨਲਕੀ;

੩. ਬਾਂਸ ਦੀ ਨਲਕੀ ਜਿਸ ਨਾਲ ਡੰਗਰਾਂ ਨੂੰ ਕਾੜ੍ਹਾ ਆਦਿ ਪਿਲਾਇਆ ਜਾਂਦਾ ਹੈ;

੪. ਬੰਦੂਕ ਦੀ ਨਾਲੀ,

੫. ਫੂਕਣੀ;

੬. ਵਿੱਡ (ਬਿ.)



੭. (ਮੁਲ.) ਖੂਹ ਦੇ ਚੱਕ ਉਤੇ ਕੀਤੀ ਗਈ ਉਸਾਰੀ (ਮ. ਸਿੰ.)



–ਨਾਲ ਉਸਾਰਨ, ਕ੍ਰਿ. ਸਮਾ.

ਖੂਹ ਦੇ ਚੱਕ ਉਤੇ ਉਸਾਰੀ ਕਰਨਾ (ਮ. ਸਿੰ.)

–ਨਾਲ ਬਧਣ, ਕ੍ਰਿ. ਸਮਾ.

ਖੂਹ ਦੇ ਚੱਕ ਉਤੇ ਉਸਾਰੀ ਹੋਣਾ (ਮ. ਸਿੰ.)

–ਪਾਵਲੀ ਦੀ ਨਾਲ ਵਾਂਗੂੰ,
ਕੜਾਹੀਂ ਏਡੇ, ਕੜਾਹੀਂ ਓਡੇ, } ਅਖ.
ਜਦੋਂ ਕੋਈ ਆਦਮੀ ਕਦੀ ਇਕ ਪਾਸੇ ਤੇ ਕਦੀ ਦੂਜੇ ਪਾਸੇ ਹੋ ਜਾਵੇ, ਤਾਂ ਕਹਿੰਦੇ ਹਨ (ਮ. ਸਿੰ.)

**ਨਾਲ**[3], [ਅਰ. ਨਅ਼ਲ نعل ] ਇ.
੧. ਘੋੜੇ ਦੇ ਪੈਰਾਂ ਤਲੇ ਲਾਉਣ ਵਾਲਾ ਲੋਹਾ;
੨. ਤਲਵਾਰ ਦੀ ਮਿਆਨ ਦੀ ਠੋਕਰ (ਕਾ.)


ਨਾਲ-੩

–ਨਾਲਬੰਦ, ਪੁ. ਘੋੜੇ ਦੇ ਪੈਰਾਂ ਨੂੰ ਨਾਲ ਲਾਉਣ ਵਾਲਾ
–ਨਾਲਬੰਦੀ, ਇ.
੧. ਨਾਲ ਲਾਉਣ ਦਾ ਕੰਮ;
੨. ਨਾਲ ਲਾਉਣ ਦੀ ਮਜੂਰੀ

**ਨਾਲ**[4], ਇ. ਖੜਵੀ ਢਲਵਾਣ ਵਾਲੀ ਖੱਡ (ਸ਼ਾਹਪੁਰੀ)

**ਨਾਲਸ,** ਇ. ਵੇਖੋ ਨਾਲਸ਼ (ਲੁ. ਕੋ.)

**ਨਾਲਸ਼,** [ਫ਼ਾ. ਨਾਲਿਸ਼ نالش ਫ਼ਾ ਨਾਲੀਦਨ نالیدن =ਰੋਣਾ] ਇ.
੧. ਸ਼ਿਕਾਇਤ, ਫ਼ਰਿਆਦ, ਦੁਹਾਈ;
੨. ਦਾਵਾ, ਮੁਕੱਦਮਾ

–ਦੀਵਾਨੀ ਨਾਲਸ਼, ਇ. ਦੀਵਾਨੀ ਦਾਵਾ
–ਫ਼ੌਜਦਾਰੀ ਨਾਲਸ਼, ਇ. ਫ਼ੌਜਦਾਰੀ ਦਾਵਾ (ਮ. ਸਿੰ.)
–ਨਾਲਸਣ, ਇ. ਵੇਖੋ ਨਾਲਸ਼ਣ (ਲੁ. ਕੋ.)
–ਨਾਲਸ਼ਣ, ਇ. ਦਾਵਾ ਕਰਨ ਵਾਲੀ ਇਸਤਰੀ (ਬਿ.)
–ਨਾਲਸੀ, ਇ. ਵੇਖੋ ਨਾਲਸ਼ੀ (ਲੁ. ਕੋ.)
–ਨਾਲਸ਼ੀ, ਪੁ. ਦਾਵਾ ਦਾਇਰ ਕਰਨ ਵਾਲਾ (ਬਿ.)

**ਨਾਲਹੁ,** [ਨਾਲ[1]+ਹੁ] ਕ੍ਰਿ. ਵਿ. ਪਾਸੋਂ, ਕੋਲੋਂ:
"ਮਨਮੁਖਾ ਨਾਲਹੁ ਤੁਟੀਆ ਭਲੀ"
(ਵਾਰ ਬਿਹਾ. ਮ: ੩)

**ਨਾਲੱਕ,** ਵਿ. ਵੇਖੋ ਨਲਾਇਕ:
"ਤੂੰ ਤਾਂ ਬੜਾ ਨਾਲੱਕਾ ਹੈਂ ਅਹਿਮਕਾ ਵੇ,
ਤੈਨੂੰ ਸ਼ਰਮ ਹਯਾ ਦੀ ਬੋ ਨਾਹੀਂ"
(ਚੰਦਰ ਬਦਨ)

**ਨਾਲਕੀ**[1], [ਹਿੰ. नालकी] ਇ.
ਇਕ ਕਿਸਮ ਦੀ ਖੁਲ੍ਹੀ ਪਾਲਕੀ (ਬਿ.)


ਨਾਲਕੀ-੧

**ਨਾਲਕੀ**[2], [ਨਲਕੀ] ਇ, ਬਾਂਸ ਜਾਂ ਟੀਨ ਦੀ ਬਣੀ ਹੋਈ ਲੰਮੀ ਗੋਲ ਡੱਬੀ ਜਿਸ ਵਿਚ ਕਾਗਜ਼ ਆਦਿ ਰਖਦੇ ਹਨ (ਲੁ. ਕੋ.)


ਨਾਲਕੀ

**ਨਾਲਣ,** [ਨਾਲ[2]+ਣ] ਕ੍ਰਿ. ਸਕ.
ਪੋਰੇ ਰਾਹੀਂ ਬੀਜ ਬੀਜਣਾ (ਜਟਕੀ)

**ਨਾਲੰਦਾ,** ਪੁ. ਪੁਰਾਣੇ ਜ਼ਮਾਨੇ ਵਿਚ ਭਾਰਤ ਦੀ ਇਕ ਪ੍ਰਸਿਧ ਯੂਨੀਵਰਸਟੀ

**ਨਾਲਨ,** (ਮੁਲ.) ਕ੍ਰਿ. ਸਕ. ਵੇਖੋ ਨਾਲਣ

**ਨਾਲਾ**[1], [ਹਿੰ. नाला] ਪੁ.
੧. ਪਜਾਮੇ, ਸਲਵਾਰ ਆਦਿ ਨੂੰ ਬਨ੍ਹਣ ਲਈ ਨੇਫ਼ੇ ਵਿਚ ਪਾਈ ਜਾਣ ਵਾਲੀ ਡੋਰੀ, ਨਾੜਾ, ਅਜ਼ਾਰ ਬੰਦ;
(ਲਾ. ਕ੍ਰਿ. ਖੋਲ੍ਹਣਾ, ਪਾਉਣਾ, ਬੰਨ੍ਹਣਾ)
੨. ਨਾੜੂਆ:
"ਜਿ ਦਿਹ ਨਾਲਾ ਕਪਿਆ"(ਸ. ਫ਼ਰੀਦ)

–ਨਾਲਾ ਪਾਉਣੀ, ਇ. ਵੇਖੋ ਨਾਲਾ ਪਾਣੀ
–ਨਾਲਾ ਪਾਣੀ, ਇ. ਵੇਖੋ ਨਾਲੇ ਪਾਉਣੀ
–ਨਾਲਾ ਪਾਵਣੀ, ਪੁ. ਨਾਲੇ ਪਾਣੀ, ਨਾੜੇ ਪਾਣੀ (ਜਟਕੀ)
–ਨਾਲੇ ਦਾ ਸੁੱਚਾ, ਵਿ. ਚੰਗੇ ਆਚਰਣ ਵਾਲਾ (ਮ. ਸਿੰ.)
–ਨਾਲੇ ਦਾ ਖਰਾਬ, ਪੁ. ਲੁੱਚਾ ਆਦਮੀ, ਬਦਮਾਸ਼ ਆਦਮੀ
–ਨਾਲੇ ਦਾ ਜਤੀ, ਵਿ. ਚੰਗੇ ਆਚਰਣ ਵਾਲਾ
–ਨਾਲੇ ਦਾ ਢਿੱਲਾ, ਵਿ. ਭੈੜੇ ਆਚਰਣ ਵਾਲਾ, ਵਿਭਚਾਰੀ
–ਨਾਲੇ ਪਾਉਣੀ, ਇ. ਪਜਾਮੇ, ਸਲਵਾਰ ਆਦਿ ਵਿਚ ਨਾਲਾ ਪਾਉਣ ਲਈ ਲੋਹੇ ਜਾਂ ਲਕੜੀ ਦਾ ਲੰਮਾ ਪਤਲਾ ਟੁਕੜਾ


ਨਾਲੇ ਪਾਉਣੀ

**ਨਾਲਾ**², [ਫ਼ਾ ਨਾਲਾ نالہ <ਨਾਲੀਦਨ نالیدن =ਰੋਣਾ]

ਪੁ. ੧. ਰੋਣ ਧੋਣ ੨. ਫ਼ਰਿਆਦ :

"ਅਗੇ ਹੀ ਉਹ ਕਰਦਾ ਨਾਲੇ ਫਿਰ ਵਗੇ ਪਰਨਾਲੇ"
(ਗੁਲ. ਯੂਸ.)

**ਨਾਲਾ**³, [ਹਿੰ. नाला, ਸੰ. नाल+ਆ] ਪੁ. ਵਗਦੇ ਹੋਏ ਪਾਣੀ ਦਾ ਛੋਟਾ ਪਰਵਾਹ, ਛੋਟੀ ਨਦੀ

**ਨਾਲੜਾ**, ਪੁ. ਛੋਟਾ ਨਾਲਾ

"ਦੌਲਤਾ ਪਰਤ ਨ ਨਦੀ ਦੇ ਵਿਚ ਆਂਵਦੇ ਨੇ,
ਇਕ ਵਾਰੀ ਹੋ ਗਏ ਅਲੱਗ ਜਿਹੜੇ ਨਾਲੜੇ"
(ਹਕੀਕਤ ਰਾਏ–ਦੌਲਤ ਰਾਮ)

–ਨਾਲੇਦਾਰ, ਪੁ. ਸਿੰਜੀ ਹੋਈ ਜ਼ਮੀਨ (ਸ਼ਾਹਪੁਰੀ)

**ਨਾਲਾਇਕ**, [ਫ਼ਾ. ਨਾਲਾਇਕ نالایق ਫ਼ਾ. ਨਾ نا +ਅਰ. ਲਾਇਕ لایق =ਯੋਗ] ਵਿ. ਜੋ ਕਾਬਲ ਨਾ ਹੋਵੇ, ਮੂਰਖ, ਬੇਵਕੂਫ਼

–ਨਾਲਾਇਕੀ, ਇ. ਮੂਰਖਤਾ, ਬੇਵਕੂਫ਼ੀ, ਬੇਸਮਝੀ

**ਨਾਲਿਸ਼**, [ਫ਼ਾ.ਨਾਲਿਸ਼ نالش < ਫ਼ਾ. ਨਾਲੀਦਨ نالیدن =ਰੋਣਾ] ਪੁ.

੧. ਫ਼ਰਿਆਦ, ਸ਼ਿਕਾਇਤ;

੨. ਦਾਵਾ, ਇਸਤਗ਼ਾਸਾ :

"ਕਾਦਰਯਾਰ ਜਾਂ ਰਾਤ ਨੂੰ ਆਇਆ ਰਾਜਾ
ਉਹਨੂੰ ਨਾਲਿਸ਼ਾਂ ਨਾਲ ਸਿਖਾਣ ਲਗੀ"
(ਪੂਰਨ ਭਗਤ–ਕਾਦਰ ਯਾਰ)

**ਨਾਲੀ**, [ਨਾਲ²+ਈ] ਇ.

੧. ਗਲੀਆਂ, ਸੜਕਾਂ ਆਦਿ ਦੇ ਕੰਢਿਆਂ ਤੇ ਜਾਂ ਵਿਚਕਾਰ ਗੰਦੇ ਪਾਣੀ ਨੂੰ ਬਾਹਰ ਕੱਢਣ ਲਈ ਬਣਾਇਆ ਗਿਆ ਰਾਹ;

੨. ਲੋਹੇ ਆਦਿ ਦੀ ਬਣੀ ਹੋਈ ਨਾਲ ਜੋ ਪਾਣੀ ਨੂੰ ਇਕ ਥਾਂ ਤੋਂ ਦੂਜੀ ਥਾਂ ਲਿਜਾਉਣ ਦੇ ਕੰਮ ਆਉਂਦੀ ਹੈ;

੩. ਨਲੀ ਵਰਗੀ ਕੋਈ ਖੋਖਲੀ ਚੀਜ਼;

੪. ਬੰਦੂਕ ਦੀ ਨਾਲ;

੫. ਕਣਕ ਜਾਂ ਜੌਂਆਂ ਦੀ ਨਾੜ;

੬. ਘੋੜੇ ਦੇ ਕੰਨੇ ਤੋਂ ਉਸਦੀ ਪੂਛ ਤਕ ਪਿਠ ਤੇ ਪਿਆ ਨਿਵਾਣ;

੭. ਘੋੜੇ ਦੀ ਪਿੰਨੀ ਦੀ ਹੱਡੀ (ਸ਼ਾਹਪੁਰੀ)

੮. ਹਲ ਦੇ ਮਤੀਰੇ ਨਾਲ ਬੱਧੀ ਹੋਈ ਬੀ ਕੇਰਨ ਵਾਲੀ ਨਲਕੀ, ਕੇਰਾ;

੯. ਪਾਣੀ ਵਿਚ ਉਗਣ ਵਾਲਾ ਇਕ ਬੂਟਾ (ਬਿ.)



ਨਾਲੀ

–ਨਾਲੀ ਡੇਵਣ, ਕ੍ਰਿ. ਸਮਾ.
ਪੋਰੇ ਰਾਹੀਂ ਬੀ ਪਾਉਣਾ (ਜਟਕੀ)

–ਨਾਲੀ ਫੇਰਣ, ਕ੍ਰਿ. ਸਮਾ.
ਪੋਰੇ ਰਾਹੀਂ ਬੀ ਪਾਉਣਾ (ਜਟਕੀ)

–ਨਾਲੀ ਬੇਲ, ਇ. ਇਕ ਤਰ੍ਹਾਂ ਦਾ ਹਲ, ਡਰਿਲ (ਮ. ਸਿੰ.)

–ਮੋਟੇ ਦਾਣੇ ਤੇ ਸਾਬਿਤ ਨਿਕੇ
ਨਾਲੀ ਰਾਹ ਜੋ ਦੰਗੇ ਪੱਕੇ, } ਅਖੌ.

ਜਦੋਂ ਇਹ ਦੱਸਣਾ ਹੋਵੇ ਕਿ ਕਣਕ ਦੇ ਉਹ ਮੋਟੇ ਦਾਣੇ ਜਿਨ੍ਹਾਂ ਦੇ ਦੋਵੇਂ ਸਿਰੇ ਚੰਗੇ ਹੋਣ ਕਤਾਰਾਂ ਵਿਚ ਬੀਜ ਕੇ ਦੰਗੀ ਫ਼ਸਲ ਬੀਜੀ ਜਾ ਸਕਦੀ ਹੈ, ਉਦੋਂ ਆਖਦੇ ਹਨ (ਮ. ਸਿੰ.)

**ਨਾਲੀਏਰ**, ਪੁ. ਵੇਖੋ ਨਾਰੀਏਲ :

"ਨਾਲੀਏਰ ਫੁਲ ਸੇਬਰਿ ਪਾਕਾ"
(ਰਾਮ. ਕਬੀਰ)

**ਨਾਲੈਕ**, ਪੁ. ਵੇਖੋ ਨਾਲਾਇਕ
(ਸ਼ਹਿਨਸ਼ਾਹੀਆਂ–ਸ਼ਹੀਦ)

**ਨਾਵ**¹, [ਨਾਮ] ਪੁ. ਨਾਮ :

"ਅਸੰਖ ਨਾਵ ਅਸੰਖ ਥਾਵ" (ਜਪੁ.)

**ਨਾਵ**², [ਹਿੰ. नाव; ਸੰ. नौ] ਇ. ਬੇੜੀ, ਕਿਸ਼ਤੀ :

"ਭਵਸਾਗਰ ਨਾਵ ਹਰਿ ਸੇਵਾ"
(ਸੂਹੀ ਛੰਤ ਮ: ੫)

**ਨਾਂਵ**, ਵਿ. ਵੇਖੋ ਨਾਵ² :

"ਸਾਧ ਨਾਂਵ ਬੈਠਾਵਹੁ ਨਾਨਕ ਭਵਸਾਗਰ ਪਾਰਿ ਉਤਾਰਾ"
(ਸਾਰ. ਮ: ੫)

**ਨਾਵਹੁ**, [ਨਾਵ¹+ਹੁ] ਕ੍ਰਿ. ਵਿ. ਨਾਮ ਤੋਂ :

"ਨਾਵਹੁ ਭੁਲਾ ਜਗੁ ਫਿਰੈ"
(ਵਾਰ ਮਾਝ ਮ: ੧)

**ਨਾਵਕ,** [ਫ਼ਾ.ਨਾਵਕ ناوك ] ਪੁ. ਛੋਟਾ ਤੀਰ :

"ਮਾਰ ਨਾਵਕਾਂ ਮੋਰਚੇ ਭੰਨ ਦਿਤੇ,
ਮਾਰ ਝਾੜ ਕੇ ਪਿੰਡ ਵਿਚ ਵਾੜ ਦਿਤੇ"
(ਹੀ. ਵਾ.)

**ਨਾਵਣਾ,** ਕ੍ਰਿ. ਸਕ. ਵੇਖੋ ਨ੍ਹਾਉਣਾ :

"ਨਾਵਹੁ ਧੋਵਹੁ ਤਿਲਕੁ ਚੜ੍ਹਾਵਹੁ"
(ਰਾਗ ਅ. ਮ: ੧)

**ਨਾਵਨਾ,** ਕ੍ਰਿ. ਸਕ. ਵੇਖੋ ਨਾਵਣਾ :

"ਨਾਵਨ ਕਉ ਤੀਰਥ ਘਨੇ"
(ਗਉ. ਕਬੀਰ)

**ਨਾਵਲ,** [ਅੰਗ. Novel] ਪੁ.
ਸਾਹਿਤ ਦਾ ਉਹ ਅੰਗ ਜਿਸ ਵਿਚ ਕਿਸੇ ਕਲਪਤ ਲੰਮੀ ਕਹਾਣੀ ਦਾ ਵਰਣਨ ਕੀਤਾ ਜਾਂਦਾ ਹੈ

–ਨਾਵਲਕਾਰ, ਪੁ. ਨਾਵਲ ਲਿਖਣ ਵਾਲਾ, ਉਪਨਿਆਸਕਾਰ

–ਨਾਵਲਕਾਰੀ, ਇ. ਨਾਵਲ ਲਿਖਣ ਦਾ ਹੁਨਰ

–ਨਾਵਲਿਟ, ਪੁ. ਛੋਟਾ ਨਾਵਲ :

"ਸ਼ਿਅਰ ਤਾਂ ਕੀ ਛਡਣੇ ਸਨ ਸਗੋਂ ਏਸ ਵਰ੍ਹੇ
'ਦੀਵਾ ਤੇ ਦਰਿਆ' ਨਾਵਲਿਟ ਵੀ ਲਿਖਿਆ ਹੈ"
(ਪੰਜਾਬੀ ਦੁਨੀਆਂ-ਮਾਰਚ ੧੯੬੨)

**ਨਾਵਲਿਸਟ,** [ਅੰਗ. Novelist] ਪੁ.
ਨਾਵਲ ਲਿਖਣ ਵਾਲਾ, ਨਾਵਲਕਾਰ, ਉਪਨਿਆਸਕਾਰ

**ਨਾਵਲੀ,** [ਨਾਵਲ+ਈ] ਵਿ. ਨਾਵਲ ਸਬੰਧੀ

**ਨਾਵੜਾ[1],** [ਨਾਵ[1]+ੜਾ] ਪੁ. ਨਾਂ :

"ਨਾਵੜਾ ਲਈਐ ਕਿਸੁ"
(ਸਵੈ. ਮ: ੩)

**ਨਾਵੜਾ[2],** ਪੁ. ਮਖੀਰ, ਮੱਖਿਆਲ (ਜਟਕੀ)



ਨਾਵੜਾ

**ਨਾਵੜੀ,** ਇ. ੧. ਰੂੰ ਦੀ ਪੂਣੀ;
੨. ਧਾਗੇ ਦੀ ਰੀਲ (ਜਟਕੀ)

**ਨਾਵਾ,** ਵਿ. ਵੇਖੋ ਨਾਵਾਂ[2] :

"ਨਾਵਾ ਖੰਡ ਸਰੀਰ"
(ਵਾਰ ਮਾਝ ਮ: ੩)

**ਨਾਵਾਂ[1],** [ਨਾ=ਨਾਂ+ਵਾਂ] ਪੁ.
੧. ਨਾਂ;
੨. ਧਨ, ਦੌਲਤ;
੩. ਅੱਖਰ

–ਨਾਵਾਂ ਉਗਾਹੁਣਾ, ਮੁਹਾ. ਉਗਰਾਹੀ ਕਰਨਾ

–ਨਾਵਾਂ ਕੱਟਵਾਉਣਾ, ਮੁਹਾ. ਫ਼ੌਜ ਦੀ ਨੌਕਰੀ ਛੱਡ ਦੇਣਾ

–ਨਾਵਾਂ ਖੁਲ੍ਹ ਜਾਣਾ, ਮੁਹਾ. ਰਕਮ ਖ਼ਰਚ ਹੋ ਜਾਣਾ

–ਨਾਵਾਂ ਚਲਣਾ, ਮੁਹਾ. ਮਸ਼ਹੂਰੀ ਹੋਣਾ

–ਨਾਵਾਂ ਡੋਬਣਾ, ਮੁਹਾ.
ਬਦਨਾਮ ਕਰਨਾ, ਬੇਇਜ਼ਤ ਕਰਨਾ :

"ਨਾਵਾਂ ਡੋਬ ਕੇ ਅਗਲਿਆਂ ਪਿਛਲਿਆਂ ਦਾ
ਸਾਡਾ ਵੇਖਦਾ ਵਹੀ ਚੁਪੱਤਰਾ ਨੀ"
(ਰਾਜਾ ਭਰਥਰੀ–ਕਾਲੀ ਦਾਸ)

–ਨਾਵਾਂ ਤਾਰਨਾ, ਮੁਹਾ. ਕਰਜ਼ਾ ਉਤਾਰਨਾ

–ਨਾਵਾਂ ਦੇ ਕੁਨਾਂ ਤੇ ਥਾਵਾਂ ਦੇ ਕੁਥਾਂ ਦੱਸਣਾ, ਮੁਹਾ.
ਬੇਸਿਰ ਪੈਰ ਗੱਲਾਂ ਕਰਨਾ

–ਨਾਵਾਂ ਨੂੰ ਚਮਕਾਉਣਾ, ਮੁਹਾ. ਸੋਭਾ ਦੇਣਾ

–ਨਾਵਾਂ ਬਣਾਉਣਾ, ਮੁਹਾ. ਬਹੁਤ ਜ਼ਿਆਦਾ ਕਮਾਉਣਾ

–ਨਾਵਾਂ ਬਦਲਣਾ, ਮੁਹਾ.
ਇੰਤਕਾਲ ਚੜ੍ਹਾਨਾ (ਜ਼ਮੀਨ ਦਾ)

–ਨਾਵਾਂ ਰੋੜ੍ਹਨਾ, ਮੁਹਾ. ਰੁਪਇਆ ਬਰਬਾਦ ਕਰਨਾ

–ਨਾਵਾਂ ਲਹਿਣਾ, ਮੁਹਾ.
ਨੌਕਰੀ ਤੋਂ ਨਾਂ ਕਟਣਾ,
ਨੌਕਰੀ ਤੋਂ ਜੁਆਬ ਹੋ ਜਾਣਾ
(ਇਕਾਂਗੀ ਵੰਨਗੀਆਂ-ਆਈ. ਸੀ. ਨੰਦਾ)

–ਨਾਵਾਂ ਲਵਾਉਣਾ, ਮੁਹਾ.
ਫ਼ੌਜ ਵਿਚ ਭਰਤੀ ਹੋਣਾ :

"ਫ਼ੌਜੀਆਂ ਤੋਂ ਪੁਛਦੀ ਫਿਰਾਂ,
ਕਿਹੜੀ ਛਾਉਣੀ ਤੇ ਲਵਾ ਲਿਆ ਨਾਵਾਂ"
(ਢੋਲ ਨਿਸ਼ਾਨੀ–ਪ੍ਰੀਤਮ ਸਿੰਘ)

–ਨਾਵਾਂ ਲਿਖਾਉਣਾ, ਮੁਹਾ.
ਕਰਜ਼ਾ ਦੇ ਕੇ ਅਸ਼ਟਾਮ ਲਿਖਵਾਉਣਾ

**ਨਾਵਾਂ[2],** ਵਿ. ਵੇਖੋ ਨੌਵਾਂ

**ਨਾਵਾਂ,**
**ਨਾਂਵਾਂ,** [ਨਾਵਾਂ[1]]
ਪੁ. ਨਾਂ (ਜਟਕੀ)
ਵਿ. ਵੇਖੋ ਨੌਵਾਂ (ਜਟਕੀ)

**ਨਾਵਾਕਫ਼,** ਵਿ. ਵੇਖੋ ਨਾਵਾਕਿਫ਼

–ਨਾਵਾਕਫ਼ੀ, ਇ. ਜਾਣਕਾਰੀ ਨਾ ਹੋਣ ਦਾ ਭਾਵ; ਅਗਿਆਨਤਾ

–ਨਾਵਾਕਫ਼ੀਅਤ, ਇ. ਜਾਣਕਾਰੀ ਨਾ ਹੋਣ ਦਾ ਭਾਵ,
ਅਗਿਆਨਤਾ

**ਨਾਵਾਕਿਫ਼,** [ਨਾਵਾਕਿਫ਼ ناواقف ਫ਼ਾ. ਨਾ +ਅਰ. ਵਾਕਿਫ਼ واقف =ਜਾਣਕਾਰ] ਵਿ.
੧. ਜਿਸ ਦੀ ਜਾਣ ਪਛਾਣ ਨਾ ਹੋਵੇ;
੨. ਜਿਸ ਨੂੰ ਕਿਸੇ ਗਲ ਦੀ ਜਾਣਕਾਰੀ ਨਾ ਹੋਵੇ, ਅਣਜਾਣ

**ਨਾਵਾਜਬ,** [ਫ਼ਾ. ਨਾਵਾਜਿਬ ناواجب ਫ਼ਾ. ਨਾ نا +ਅਰ. ਵਾਜਿਬ واجب =ਯੋਗ] ਵਿ.
ਜੋ ਯੋਗ ਨਾ ਹੋਵੇ, ਨਾਮੁਨਾਸਿਬ, ਅਨੁਚਤ, ਅਯੋਗ

**ਨਾਵਾਜਬੀ,** [ਨਾਵਾਜਬ+ਈ] ਇ.
ਅਨੁਚਤ, ਅਯੋਗ, ਨਾਮੁਨਾਸਬ

**ਨਾਵਾਲਣਾ,** ਕ੍ਰਿ. ਸਕ. ਵੇਖੋ ਨਹਾਉਣਾ :
"ਜਲਿ ਮਲਿ ਜਾਨੀ ਨਾਵਾਲਿਆ"
(ਵਡ. ਮ: ੧ ਅਲਾਹਣੀ)

**ਨਾੜ,** [ਸੰ. ਨਾੜਿ, ਨਾੜੀ] ਇ.
੨. ਰਗ, ਨਸ;
੨. ਨਬਜ਼;
੩. ਕਣਕ ਜਾਂ ਜੌਂ ਦਾ ਸੁਕਾ ਛੇਕ ਵਾਲਾ ਤੀਲਾ ਜਿਸ ਦੇ ਨਾਲੋਂ ਪੱਤੇ ਝੜੇ ਹੋਏ ਹੋਣ;
੪. ਤੀਲੇ ਜਿਸ ਦੀਆਂ ਪੱਛੀਆਂ ਆਦਿ ਬਣਦੀਆਂ ਹਨ;
੫. (ਮੁਲ.) ਕਣਕ ਜਾਂ ਜੌਆਂ ਦੇ ਵੱਢ (ਮ. ਸਿੰ.)
੬. ਰੱਸਾ (ਪੁਆ. ਕੋ.)
੭. ਤੰਦੀ (ਜਟਕੀ)

–ਨਾੜ ਤੇ ਹੱਥ ਰਖਣਾ, ਮੁਹਾ.
ਭੇਤ ਲਭਣ ਦੀ ਕੋਸ਼ਿਸ਼ ਕਰਨਾ

–ਨਾੜ ਦਾ ਪਤਾ ਕਰਨਾ, ਮੁਹਾ. ਰੋਗ ਲਭਣਾ
"ਕਾਲੀਦਾਸ ਲੱਭੋ ਏਹਦੀ ਮਰਜ਼ ਛੇਤੀ
ਪਤਾ ਕਰੋ ਕੁਝ ਏਸਦੀ ਨਾੜ ਦਾ ਏ"
(ਰਾਜਾ ਭਰਥਰੀ–ਕਾਲੀ ਦਾਸ)

–ਨਾੜ ਨਾੜ ਵਿਚ ਵਸਣਾ, ਮੁਹਾ.
ਰੋਮ ਰੋਮ ਵਿਚ ਰਮਣਾ :
"ਕਿਉਂ ਦੂਰ ਅਸਾਥੋਂ ਨਸਦੇ ਹੋ,
ਤੁਸੀਂ ਨਾੜ ਨਾੜ ਵਿਚ ਵਸਦੇ ਹੋ"
(ਬੁਲ੍ਹੇਸ਼ਾਹ ਅੰਕ)

–ਨਾੜ ਪਛਾਨਣਾ, ਮੁਹਾ. ਦਿਲ ਦਾ ਭੇਦ ਜਾਣਨਾ, ਕਿਸੇ ਦੀ ਕਮਜ਼ੋਰੀ ਤੋਂ ਵਾਕਿਫ਼ ਹੋਣਾ

–ਨਾੜ ਪੈਣੀ, ਮੁਹਾ. ਧਰਨ ਪੈਣੀ

–ਨਾੜਾਂ ਟੋਹਣਾ, ਮੁਹਾ.
ਮਨ ਦੀ ਗਲ ਸਮਝਣ ਦੀ ਕੋਸ਼ਿਸ਼ ਕਰਨਾ

**ਨਾੜਕਾ,** [ਨਾੜ+ਕਾ] ਪੁ. ਚੰਮ ਦੀ ਰੱਸੀ (ਪੁਆ. ਕੋ.)

**ਨਾੜਾ,** [ਨਾਲਾ[1]] ਪੁ.
੧. ਪਜਾਮੇ, ਸਲਵਾਰ ਆਦਿ ਦੇ ਨੇਫ਼ੇ ਵਿਚ ਪਾਈ ਜਾਣ ਵਾਲੀ ਡੋਰੀ, ਨਾਲਾ;
੨. ਚੰਮ ਦੀਆਂ ਵਧਰੀਆਂ ਦਾ ਵੱਟਿਆ ਹੋਇਆ ਰੱਸਾ;
੩. ਬਾਂਸ ਦਾ ਵੰਝ;
੪. ਨਾੜੂ (ਜਟਕੀ)

**ਨਾੜੀ,** [ਸੰ. ਨਾੜਿ, ਨਾੜੀ] ਇ.
੧. ਰਗ, ਨਸ;
੨. ਨਬਜ਼;
੩. ਚਮੜੇ ਦੀ ਰੱਸੀ, ਵੱਧਰੀ;
੪. ਥੋਥੀ ਨਲਕੀ

**ਨਾੜੁਕਾ,** ਪੁ. ਵੱਢ ਵਾਲੀ ਜ਼ਮੀਨ, ਵੱਢ

**ਨਾੜੂ,** [ਨਾੜ+ਉ] ਪੁ.
ਬੱਚੇ ਦੀ ਧੁੰਨੀ–ਜਿਸ ਰਾਹੀਂ ਜੰਮਣ ਤੋਂ ਪਹਿਲਾਂ ਬੱਚੇ ਨੂੰ ਖ਼ੁਰਾਕ ਮਿਲਦੀ ਹੈ ਅਤੇ ਜੰਮਣ ਵੇਲੇ ਇਸ ਨੂੰ ਕਟ ਦਿਤਾ ਜਾਂਦਾ ਹੈ, ਨਾੜੂਆ

**ਨਾੜੂਆ,** ਪੁ. ਵੇਖੋ ਨਾੜੂ

**ਨਾੜੇ,** [ਨਾੜ+ਏ] ਪੁ.
ਸੂਣ ਤੋਂ ਇਕ ਦੋ ਦਿਨ ਪਹਿਲਾਂ ਦੀ ਨਿਸ਼ਾਨੀ ਜਿਸ ਤੋਂ ਪਤਾ ਲਗ ਜਾਂਦਾ ਹੈ ਕਿ ਇਕ ਦੋ ਦਿਨਾਂ ਤਕ ਮੱਝ ਜਾਂ ਗਾਂ ਸੂ ਜਾਵੇਗੀ

**ਨਿ,** ਅਗ੍ਰੇ. ਇਕ ਅਗੇਤਰ ਜੋ ਸ਼ਬਦਾਂ ਦੇ ਮੁੱਢ ਵਿਚ ਲਗ ਕੇ ਨਿਖੇਧ ਵਾਚਕ ਅਰਥਾਂ ਨੂੰ ਪ੍ਰਗਟ ਕਰਦਾ ਹੈ ਜਿਵੇਂ: ਨਿਮਾਣਾ, ਨਿਤਾਣਾ, ਨਿਰੋਗ

**ਨਿਉ,** ਇ. ਵੇਖੋ ਨਿਉਂ (ਕਾ.)

**ਨਿਉਂ,** [ਹਿੰ. नींव ∠ਪਾ. नेइ; ਸੰ. नेमि] ਇ.
ਨੀਂਵ, ਬੁਨਿਆਦ, ਨੀਂਹ

–ਨਿਉਂ ਧਰਨਾ, ਮੁਹਾ. ਨੀਂਵ ਰੱਖਣਾ, ਮੁੱਢ ਬੰਨ੍ਹਣਾ, ਥਾਪਣਾ ਕਰਨਾ :
"ਇਕ ਨਵੇਂ ਪੰਜਾਬ ਦੀ ਨਿਉਂ ਧਰਨ ਖ਼ਾਤਰ"
(ਪਿੰਗਲ ਤੇ ਅਰੂਜ਼)

**ਨਿਉਂ,** ਅਵ. ਵੇਖੋ ਇਉਂ

**ਨ੍ਹਿਉਂ,** ਪੁ. ਵੇਖੋ ਨਿਹੁੰ :
"ਇਨ੍ਹਾਂ ਦੁਹਾਂ ਦਾ ਸੱਚ ਦਾ ਨ੍ਹਿਉਂ ਲੱਗਾ
ਰਹੇ ਏਕਤਾ ਕਰਨ ਨੂੰ ਚੀਕ ਦੋਵੇਂ"
(ਰਾਜਾ ਭਰਥਰੀ-ਕਾਲੀਦਾਸ)

**ਨਿਉਕਤੀ,** ਇ. ਵੇਖੋ ਨਿਯੁਕਤੀ (L)

**ਨਿਉਜ਼ਾ,** ਪੁ. ਵੇਖੋ ਨਿਉਜ਼ਾ

**ਨਿਉਜਾ,** [ਹਿੰ. न्योजी] ਪੁ. ਚੀਲ (ਸਨੋਬਰ) ਦੇ ਫਲ ਵਿਚੋਂ ਪੈਦਾ ਹੋਇਆ ਇਕ ਮੇਵਾ, ਚਲਗੋਜ਼ਾ, ਨੇਜਾ

**ਨਿਉਂਡ,** ਪੁ. ਤਰਖਾਣਾਂ ਦੇ ਕੰਮ ਕਰਨ ਦੀ ਲੱਕੜ (ਪੁਆ. ਕੋ.)

–ਨਿਉਂਡ ਲੈਣਾ, ਮੁਹਾ. ਨਿਉਂਡ ਉਤੇ ਰਖ ਕੇ ਦੰਦੇ ਆਦਿ ਕਢਣਾ (ਪੁਆ. ਕੋ.)

**ਨਿਉਣਾ,** ਕ੍ਰਿ. ਅਕ. ਵੇਖੋ ਨਿਵਾਣਾ (L)

**ਨਿਉਂ ਨਿਉਂ*,** ਕ੍ਰਿ. ਵਿ. ਨਿਉਂ ਕੇ, ਝੁਕ ਕੇ

**ਨਿਉਤਾ,** ਪੁ. ਵੇਖੋ ਨਿਉਂਦਾ :
"ਪੱਤਰਕਾਰਾਂ ਨੂੰ ਜ਼ਰੂਰ ਨਿਉਤਾ ਦਿੱਤਾ ਜਾਂਦਾ ਹੈ ਅਤੇ ਇਨ੍ਹਾਂ ਨੂੰ ਆਦਰ-ਸਤਿਕਾਰ ਨਾਲ ਬਿਠਾਇਆ ਜਾਂਦਾ ਹੈ"
(ਹੱਡ ਬੀਤੀਆਂ)

**ਨਿਉਂਦ,** ਕ੍ਰਿ. ਵਿ. ਨਿਉਂਦ ਕੇ, ਨਿਮੰਤ੍ਰਣ ਦੇ ਕੇ :
"ਨਿਤ ਉਠ ਨਿਉਂਦ ਖਲਾਵਾਂ ਬਾਮ੍ਹਣ"
(ਪੰਜਾਬੀ ਬਾਰਾਮਾਹ)

–ਨਿਉਂਦ ਚੰਦ, ਇ. ਵਰਤੋਂ, ਲੈਣ ਦੇਣ (ਪੁਆ. ਕੋ.)

**ਨਿਉਂਦਣਾ,** [ਨਿਉਂਦ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ. ਨਿਉਂਦਾ ਦੇਣਾ, ਸੱਦਾ ਭੇਜਣਾ, ਸੱਦਣਾ (ਪੁਆ. ਕੋ.)

**ਨਿਉਂਦਰਾ,** ਪੁ. ਵੇਖੋ ਨਿਉਂਦਾ

–ਨਿਉਂਦਰਾ ਚਾੜ੍ਹਨਾ, ਮੁਹਾ. ਵਧੀਕੀ ਕਰਨਾ, ਭਾਜੀ ਚਾੜ੍ਹਨਾ

–ਨਿਉਂਦਰਾ ਲਾਹੁਣਾ, ਮੁਹਾ. ਬਦਲਾ ਲੈਣਾ, ਭਾਜੀ ਚੁਕਾਉਣਾ

**ਨਿਉਂਦਾ,** [ਹਿੰ. न्यौता, नेवता∠ਸੰ. निमंत्रण] ਪੁ.
੧. ਨਿਮੰਤ੍ਰਣ, ਬੁਲਾਵਾ, ਸੱਦਾ;
੨. ਉਹ ਰਕਮ ਜੋ ਵਿਆਹ-ਸ਼ਾਦੀ ਦੇ ਸਮੇਂ ਤੇ ਯਾਰਦੋਸਤਾਂ ਜਾਂ ਸੰਬੰਧੀਆਂ ਨੂੰ ਦਿੱਤੀ ਜਾਂਦੀ ਹੈ;
੩. ਭੋਜਨ ਕਰਨ ਲਈ ਬ੍ਰਾਹਮਣ ਨੂੰ ਆਪਣੇ ਘਰ ਬੁਲਾਉਣ ਦਾ ਭਾਵ

–ਨਿਉਂਦਾ ਦੇਣਾ, ਮੁਹਾ. ਨਿਮੰਤ੍ਰਣ ਦੇਣਾ, ਰੋਟੀ ਤੇ ਬੁਲਾਉਣਾ, ਸੱਦਾ ਦੇਣਾ

–ਨਿਉਂਦਾ ਪਾਉਣਾ, ਮੁਹਾ.
੧. ਕਿਸੇ ਵਿਆਹ ਆਦਿ ਸਮੇਂ ਸੰਬੰਧੀਆਂ ਜਾਂ ਦੋਸਤਾਂ ਮਿਤਰਾਂ ਵਲੋਂ ਰਕਮ ਦੇਣਾ;
੨. (ਵਿਅੰਗ ਨਾਲ) ਵੈਰ ਦੀ ਭਾਜੀ ਪਾਉਣਾ

–ਨਿਉਂਦਾ ਵਰਜਣਾ, ਮੁਹਾ. ਨਿਉਂਦਾ ਆਖਣਾ, ਨਿਮੰਤ੍ਰਣ ਦੇਣਾ :
"ਅਗਲੇ ਦਿਨ ਮਹਲੀਂ ਸਾਰੀ ਸੰਗਤ ਦਾ ਨਿਉਂਦਾ ਵਰਜਿਆ ਗਿਆ"
(ਜੀਵਨ ਬਾਬਾ ਗੁਰਦਿਤ ਸਿੰਘ)

**ਨਿਉਲ,** ਪੁ. ਊਂਠ ਦੇ ਪੈਰਾਂ'ਚ ਪਾਈ ਜਾਣ ਵਾਲੀ ਜ਼ੰਜੀਰ, ਪੈਂਖੜ (ਪੁਆ. ਕੋ.)



ਨਿਉਲ

–ਨਿਉਲ ਲੱਗਣਾ, ਮੁਹਾ. ਪੈਰਾਂ ਵਿਚ ਸੰਗਲ ਪੈਣਾ (ਪੁਆ. ਕੋ.)

–ਨਿਉਲ ਲੈਣਾ, ਮੁਹਾ. ਪੈਰਾਂ ਵਿਚ ਸੰਗਲ ਪਾ ਕੇ ਜੰਦਰਾ ਲਾਉਣਾ, ਨਰੜਨਾ (ਪੁਆ. ਕੋ.)

**ਨਿਉਲ,** ਪੁ. ਵੇਖੋ ਨੇਉਲਾ (ਪੁਆ. ਕੋ.)

**ਨਿਉਲਾ,** ਪੁ. ਵੇਖੋ ਨੇਉਲਾ

**ਨਿਉਲੀ[1],** ਇ. ਨਿਉਲਾ ਦਾ ਇਸਤ੍ਰੀਲਿੰਗ ਰੂਪ

**ਨਿਉਲੀ[2],** [ਹਿੰ. न्योली<ਸੰ. नौली, नौलिक] ਇ. ਹਠ ਯੋਗ ਵਿਚ ਪੇਟ ਦੀਆਂ ਅੰਤੜੀਆਂ ਨੂੰ ਪਾਣੀ ਨਾਲ ਸਾਫ਼ ਕਰਨ ਦੀ ਕਿਰਿਆ

–ਨਿਉਲੀ ਕਰਮ, ਪੁ. ਹਠ ਯੋਗ ਵਿਚ ਪੇਟ ਨੂੰ ਪਾਣੀ ਨਾਲ ਸਾਫ਼ ਕਰਨ ਦੀ ਕਿਰਿਆ :
"ਨਿਉਲੀ ਕਰਮ ਕਰੈ ਬਹੁ-ਆਸਨ"
(ਸੁਖਮਨੀ)

**ਨਿਉਲੀ[3],** ਇ. ਖੁਰਲੀ (ਪੁਆ. ਕੋ.)

**ਨਿਉਲੀ[4],** ਇ. ਗੁਸੇ ਨਾਲ ਸਿਰ ਮਾਰਨ ਦੀ ਕਿਰਿਆ (ਪੁਆ. ਕੋ.)

–ਨਿਉਲੀ ਬੱਟਣਾ, ਮੁਹਾ. ਕਸੀਸ ਵੱਟਣਾ, ਭੱਜ ਕੇ ਪੈਣਾ, ਨ੍ਹਾਸਾਂ ਚਾੜ੍ਹਨਾ (ਪੁਆ. ਕੋ.)

–ਨਿਉਲੀ ਵੱਟਣਾ, ਮੁਹਾ. ਤਿਉੜੀ ਪਾਉਣਾ, ਮਥੇ ਵੱਟ ਪਾਉਣਾ :
"ਵੱਟੇ ਨਿਉਲੀਆਂ ਘੂਰੀਆਂ ਲਏ ਕਾਜ਼ੀ, ਜਾਹ ਚਲੀ ਜਾਹੁ ਬੁਢੀਏ ਦੂਰ ਹੋ ਜਾ"
(ਹਕੀਕਤ ਰਾਏ-ਕਾਦਰਯਾਰ)

**ਨਿਊਂ,** ਅਵ. ਵੇਖੋ ਇਉਂ

**ਨਿਊਜ਼,*** [ਅੰਗ. News] ਇ. ਖ਼ਬਰ

–ਨਿਊਜ਼ ਏਜੰਸੀ, ਇ. ਉਹ ਸੰਸਥਾ ਜਾਂ ਸਾਧਨ ਜਿਸ ਰਾਹੀਂ ਖ਼ਬਰਾਂ ਇਕੱਠੀਆਂ ਕਰਕੇ ਅਖ਼ਬਾਰਾਂ ਨੂੰ ਪਹੁੰਚਦੀਆਂ ਹਨ

–ਨਿਊਜ਼ ਪ੍ਰਿੰਟ, ਪੁ. ਅਖ਼ਬਾਰਾਂ ਵਾਲਾ ਕਾਗਜ਼

–ਨਿਊਜ਼ ਰੀਲ, ਇ. ਸਮਾਚਾਰ-ਚਿੱਤਰ

**ਨਿਊਟਨ,** ਪੁ. ਇਕ ਵੱਡਾ ਸਾਇੰਸਦਾਨ ਜਿਸ ਨੇ ਧਰਤ-ਆਕਰਸ਼ਣ ਦਾ ਸਿਧਾਂਤ ਕਢਿਆ

**ਨਿਊਨ,** [∠ਸੰ. न्यून] ਵਿ. ਘੱਟ, ਥੋੜਾ, ਊਣਾ

–ਨਿਊਨਤਮ, ਵਿ. ਸਾਰਿਆਂ ਤੋਂ ਘੱਟ, ਘੱਟ ਤੋਂ ਘੱਟ

–ਨਿਊਨਤਾ, ਇ. ਕਮੀ, ਘਾਟ, ਊਣਤਾਈ

**ਨਿਓਟਾ,** [ਨਿ=ਨਾ+ਓਟ+ਆ] ਵਿ.

"ਜਿਸ ਦਾ ਕੋਈ ਸਹਾਰਾ ਨਾ ਹੋਵੇ :

"ਉਹੋ ਹੀ ਨਿਓਟਿਆਂ ਦੀ ਓਟ ਹੋ ਜਾਂਦਾ ਹੈ"

(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**ਨਿਓਂਡ,** ਪੁ. ਵੇਖੋ ਨੇਊਂਦ

**ਨਿਓਲੀ,** ਇ. ਵੇਖੋ ਨਿਉਲੀ

–ਨਿਓਲੀਆਂ ਪਾਉਣਾ, ਮੁਹਾ. ਕਸੀਸ ਵੱਟਣਾ, ਮਥੇ ਵੱਟ ਪਾਉਣਾ :

"ਸਿਧੇ ਮੂੰਹ ਤੇ ਬੋਲਣਾ ਕਿਤੇ ਰਹਿਆ,

ਸਾਨੂੰ ਵੇਖ ਕੇ ਨਿਓਲੀਆਂ ਪਾਂਵਦੇ ਨੇ"

(ਦੀਵਾਨ ਕੁਸ਼ਤਾ-ਕੁਸ਼ਤਾ)

**ਨਿਅਮਤ,** ਇ. ਵੇਖੋ ਨਿਆਮਤ

**ਨਿਅਰਥ,** [ਨਿ+ਅਰਥ] ਵਿ.

ਨਿਰਾਰਥਕ, ਫ਼ਜ਼ੂਲ :

"ਇਨ੍ਹਾਂ ਨਿਅਰਥ ਸਰੀਰਾਂ ਦਾ ਮੁੱਲ ਪੈ ਗਿਆ"

[ਭਾਗਾਂ ਦੀ ਹੱਟੀ-ਗੁਰਦਿਆਲ ਸਿੰਘ)

**ਨਿਅਰਥਕ,** ਵਿ. ਵੇਖੋ ਨਿਰਰਥਕ :

"ਨਿਅਰਥਕ ਪਦਾਰਥਕ ਜਾਂ ਸਰੀਰਕ ਕਾਰਜ ਪ੍ਰਤਿ ਰਹਸ ਦਾ ਭਾਵ" (ਪੰਜਾਬੀ ਦੁਨੀਆਂ)

**ਨਿਆਂ,** [∠ਸੰ. न्याय] ਪੁ. ਇਨਸਾਫ਼

–ਨਿਆਂ-ਸ਼ੀਲ, ਵਿ. ਨਿਆਂ ਕਰਨ ਵਾਲਾ

–ਨਿਆਂ ਸ਼ੀਲਤਾ, ਇ. ਇਨਸਾਫ਼-ਪਸੰਦੀ

–ਨਿਆਂ ਕਰਤਾ, ਵਿ. ਨਿਆਂ ਕਰਨ ਵਾਲਾ, ਇਨਸਾਫ਼ ਕਰਨ ਵਾਲਾ

–ਨਿਆਂਕਾਰ, ਪੁ. ਨਿਆਂਕਾਰੀ, ਇਨਸਾਫ਼ ਪਸੰਦ

–ਨਿਆਂਕਾਰੀ, ਵਿ. ਨਿਆਂ ਕਰਨ ਵਾਲਾ, ਇਨਸਾਫ਼ ਪਸੰਦ :

ਇ. ਇਨਸਾਫ਼ ਪਸੰਦੀ :

"ਸਰਦਾਰੀ ਦੀ ਨਿਆਂਕਾਰੀ ਪਿਛੇ ਕੁਝ ਹੋਰ ਵੀ ਭਾਵ ਲੁਕਿਆ ਹੋਇਆ ਸੀ"

(ਮਿਰਜ਼ਾ ਸਾਹਿਬਾਂ-ਹਾਫ਼ਜ਼ ਬਰਖ਼ੁਰਦਾਰ)

–ਨਿਆਂਘਰ, ਪੁ. ਅਦਾਲਤ; ਕਚਹਿਰੀ, ਨਿਆਲਾ

–ਨਿਆਂ ਨਿਬੇੜਨਾ, ਮੁਹਾ. ਇਨਸਾਫ਼ ਦਾ ਫ਼ੈਸਲਾ ਕਰਨਾ :

"ਹਾਸ਼ਮ ਕੌਣ ਦਿਲਾਂ ਦੀਆਂ ਜਾਣੇ,

ਮੇਰਾ ਸਾਹਿਬ ਨਿਆਂ ਨਿਬੇੜੇ" (ਹਾਸ਼ਮ)

–ਨਿਆਂ-ਪੂਰਤ, ਵਿ. ਨਿਆਂ ਪੂਰਨ, ਇਨਸਾਫ਼ ਭਰਿਆ :

"ਕਾਵਿਕ ਤੌਰ ਤੇ ਇਹ ਬਿਆਨ

ਕਾਫ਼ੀ ਨਿਆਂ-ਪੂਰਤ ਜਾਪਦਾ ਹੈ"

(ਹਰਨਾਮ ਸਿੰਘ ਸ਼ਾਨ)

–ਨਿਆਂ ਪੂਰਨ, ਵਿ. ਇਨਸਾਫ਼ ਭਰਿਆ

–ਨਿਆਂ-ਪੂਰਬਕ, ਕ੍ਰਿ. ਵਿ. ਇਨਸਾਫ਼ ਨਾਲ, ਨਿਆਂ ਨਾਲ

–ਨਿਆਂ-ਮੰਤਰੀ, ਪੁ. ਕਾਨੂੰਨ ਦੇ ਮਹਿਕਮੇ ਦਾ ਵਜ਼ੀਰ :

"ਨਿਆਂ ਮੰਤਰੀ ਜੀ ! ਤੁਸੀਂ ਵੀ ਕੁਝ ਬੋਲੋ"

(ਯੁਵਰਾਜ-ਬਲਬੀਰ ਸਿੰਘ)

–ਨਿਆਲਾ, ਪੁ. ਅਦਾਲਤ, ਕਚਹਿਰੀ

**ਨਿਆਉ, ਨਿਆਉਂ,** [∠ਸੰ. न्याय] ਪੁ.

ਨਿਆਂ, ਇਨਸਾਫ਼ :

"ਤੇਰੇ ਘਰਿ ਸਦਾ ਸਦਾ ਹੈ ਨਿਆਉ"

(ਆਸਾ ਮ: ੫)

**ਨਿਆਇ,** [∠ਸੰ. न्याय] ਪੁ.

੧. ਨਿਆਂ, ਇਨਸਾਫ਼;

੨. ਛੇ ਦਰਸ਼ਨਾਂ ਵਿਚੋਂ ਇਕ ਦਰਸ਼ਨ, ਮੰਤਕ (L)

–ਨਿਆਇ ਅਨੁਸਾਰ, ਕ੍ਰਿ. ਵਿ.

ਨਿਆਂ ਦੇ ਮੁਤਾਬਿਕ ( L )

–ਨਿਆਇ ਅਨੁਕੂਲ, ਕ੍ਰਿ. ਵਿ. ਨਿਆਂ ਅਨੁਸਾਰ

–ਨਿਆਇ ਸ਼ਾਸਤਰ, ਪੁ. ਨਿਆਇ ਦਰਸ਼ਨ (ਮ. ਸਿੰ.)

–ਨਿਆਇ-ਸ਼ੀਲ, ਵਿ.

ਨਿਆਂ-ਪਸੰਦ, ਇਨਸਾਫ਼ ਪਸੰਦ

–ਨਿਆਇ-ਸ਼ੀਲਤਾ, ਇ. ਵੇਖੋ ਨਿਆਂ-ਸ਼ੀਲਤਾ

–ਨਿਆਇ-ਸੂਤਰ, ਪੁ. ਵੇਖੋ ਨਿਆਇ ਦਰਸ਼ਨ :

"ਗੌਤਮ ਦਾ ਨਿਆਇ-ਸੂਤਰ-ਆਦਿ ਇਸ ਤੋਂ ਕੁਝ ਔਖੇਰੇ ਹੋ ਗਏ ਹਨ"

(ਪੰਜਾਬੀ ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

–ਨਿਆਇਹੀਣ, ਵਿ. ਨਿਆਇ-ਵਿਰੁੱਧ ( L )

–ਨਿਆਇਕ, ਵਿ. ਨਿਆਇਸ਼ਾਸਤਰ ਦਾ ਗਿਆਤਾ;

ਕ੍ਰਿ. ਵਿ. ਨਿਆਇ-ਪੂਰਬਕ, ਨਿਆਇ ਅਨੁਕੂਲ ( L )

–ਨਿਆਇ ਕਰਤਾ, ਪੁ. ਵੇਖੋ ਨਿਆਂਕਰਤਾ

–ਨਿਆਇ-ਕਰਮਚਾਰੀ, ਪੁ.

ਇਨਸਾਫ਼ ਕਰਨ ਵਾਲਾ ਕਰਮਚਾਰੀ :

"ਪਰ ਨਿਆਇ ਕਰਮਚਾਰੀ ਨੇ ਕਿਹਾ ਕਿ ਉਸਦੇ ਪਹਿਲੇ ਕੀਤੇ ਹੋਏ ਦਸਖ਼ਤ ਨਹੀਂ ਮਨਜ਼ੂਰ ਹੋ ਸਕਦੇ" (ਮਨੁੱਖ ਤੇ ਪਸ਼ੂ)

–ਨਿਆਇਕਾਰ, ਵਿ. ਵੇਖੋ ਨਿਆਂਕਾਰ :

"ਉਹ ਇਕ ਨਿਆਇਕਾਰ ਰੁਚੀਆਂ ਵਾਲੀ ਇਸਤਰੀ ਨਹੀਂ ਸੀ" (ਤੀਜਾ ਪਹਿਰ-ਸੇਖੋਂ)

–ਨਿਆਇਕਾਰੀ, ਵਿ. ਇ. ਵੇਖੋ ਨਿਆਂਕਾਰੀ

–ਨਿਆਇ-ਗਿਆਨੀ, ਪੁ. ਮੰਤਕੀ ( L )

–ਨਿਆਇ-ਦਰਸ਼ਨ, ਪੁ. ਛੇ ਦਰਸ਼ਨਾਂ ਵਿਚੋਂ ਇਕ ਦਰਸ਼ਨ

–ਨਿਆਇ ਪੂਰਬਕ, ਕ੍ਰਿ. ਵਿ.
ਨਿਆਇ ਅਨੁਸਾਰ, ਨਿਆਂ-ਪੂਰਬਕ

–ਨਿਆਇ-ਯੁਕਤ, ਵਿ. ਠੀਕ, ਸਹੀ, ਜਾਇਜ਼, ਢੁਕਵਾਂ :
"ਅਸਾਡੇ ਪਾਸ ਇਸ ਅਨੁਮਾਨ ਲਈ ਕੋਈ
ਨਿਆਇ-ਯੁਕਤ ਆਧਾਰ ਨਹੀਂ"
(ਪੰਜਾਬੀ ਬੋਲੀ ਦਾ ਇਤਹਾਸ–ਭਾਸ਼ਾ ਵਿਭਾਗ)

–ਨਿਆਇ ਵਿਰੁਧ, ਵਿ. ਇਨਸਾਫ਼ ਤੋਂ ਉਲਟ

**ਨਿਆਈ**[1], ਵਿ. ਨਿਆਂ ਕਰਨ ਵਾਲਾ, ਨਿਆਂ ਕਰਤਾ

**ਨਿਆਈ**[2], ਇ.
੧. ਪਿੰਡ ਦੇ ਨਾਲ ਲਗਦਾ ਉਹ ਮੈਦਾਨ ਜਿਥੇ ਵੱਗ ਇਕੱਠਾ ਹੁੰਦਾ ਹੈ, ਗੋਇਰਾ, ਗੋਰਾ (ਸ਼ਾਹ ਪੁਰੀ);
੨. ਬਾਰ ਵਿਚਲੀ ਕਾਸ਼ਤ ਕੀਤੀ ਹੋਈ ਉਹ ਪੈਲੀ ਜਾਂ ਟੋਹੇ ਟਿੱਬੇ ਵਾਲੀ ਜ਼ਿਮੀਂ ਜਿਸ ਦੀ ਸਿੰਜਾਈ ਲਾਗੇ ਚਾਗੇ ਦੀ ਜ਼ਿਮੀ ਦੇ ਬਾਰਸ਼ੀ ਪਾਣੀ ਤੋਂ ਹੁੰਦੀ ਹੈ
(ਸ਼ਾਹਪੁਰੀ)

**ਨਿਆਈਂ**[1], [∠ਸੰ. न्याय] ਕ੍ਰਿ. ਵਿ.
ਤਰ੍ਹਾਂ, ਵਾਂਗੂੰ, ਤੁਲ

**ਨਿਆਈਂ**[2], [ਨਿਆਂ ਤੋਂ]
ਵਿ. ਇਨਸਾਫ਼ ਕਰਨ ਵਾਲਾ, ਇਨਸਾਫ਼ ਪਸੰਦ;
ਪੁ. ਜੱਜ, ਮੁਨਸਿਫ਼

**ਨਿਆਈਂ**[3], ਵਿ. ਵੇਖੋ ਨਿਆਈ

**ਨਿਆਏ**, ਪੁ. ਵੇਖੋ ਨਿਆਇ :
"ਨਿਆਏ-ਪਸੰਦ ਮਨੁੱਖ ਸਾਰਿਆਂ ਨੂੰ ਆਪਣੇ
ਵਰਗਾ ਸਮਝਣ ਦੀ ਆਪ ਗ਼ਲਤੀ ਕਰਦਾ ਹੈ"
(ਭਰਾ ਭਰਾਵਾਂ ਦੇ–ਸਵਿੰਦਰ ਸਿੰਘ ਉੱਪਲ)

–ਨਿਆਏ ਸ਼ੀਲਤਾ, ਇ. ਵੇਖੋ ਨਿਆਂ-ਸ਼ੀਲਤਾ

–ਨਿਆਏ ਕਰਤਾ, ਇ. ਵੇਖੋ ਨਿਆਂ ਕਰਤਾ

–ਨਿਆਏ-ਪਸੰਦ, ਵਿ. ਇਨਸਾਫ਼-ਪਸੰਦ, ਨਿਆਂਸ਼ੀਲ :
"ਨਿਆਏ-ਪਸੰਦ ਮਨੁੱਖ ਸਾਰਿਆਂ ਨੂੰ ਆਪਣੇ
ਵਰਗਾ ਸਮਝਣ ਦੀ ਆਪ ਗ਼ਲਤੀ ਕਰਦਾ ਹੈ"
(ਭਰਾ ਭਰਾਵਾਂ ਦੇ-ਸਵਿੰਦਰ ਸਿੰਘ ਉੱਪਲ)

**ਨਿਆਸ**, [∠ਸੰ. न्यास] ਇ.
ਅਮਾਨਤ, ਅਮਾਨੀ-ਚੀਜ਼, ਟ੍ਰਸਟ

–ਨਿਆਸਧਾਰੀ, ਪੁ. ਟ੍ਰਸਟੀ, ਅਮੀਨ,
ਅਮਾਨਤ ਰਖਣ ਵਾਲਾ ਵਿਅਕਤੀ ( L )

–ਨਿਆਸੀ, ਪੁ. ਟ੍ਰਸਟੀ, ਅਮੀਨ, ਨਿਆਸਧਾਰੀ ( L )

**ਨਿਆਸਰਾ**, [ਨਿ.+ਆਸਰਾ] ਵਿ.
ਜਿਸ ਦਾ ਕੋਈ ਆਸਰਾ ਨਾ ਹੋਵੇ, ਬੇਸਹਾਰਾ

**ਨਿਆਂਗਣਾ**, ਕ੍ਰਿ. ਸਕ. ਡਿਊਟੀ ਤੇ ਭੇਜਣਾ :
(ਚਪੜਾਸੀ, ਬੇਗਾਰੀ, ਕੁਲੀ ਆਦਿ ਨੂੰ)
(ਮ. ਸਿੰ.)

**ਨਿਆਜ**, ਇ. ਵੇਖੋ ਨਿਆਜ਼

**ਨਿਆਜ਼**, [∠ਫ਼ਾ. ਨਿਯਾਜ਼ نیاز ] ਇ.
੧. ਪ੍ਰਾਰਥਨਾ, ਮਿੰਨਤ, ਅਰਜ਼ੋਈ :
"ਓੜਕ ਜਾਂ ਉਹ ਤੇਰੇ ਅੱਗੇ
ਇਜਜ਼ ਨਿਆਜ਼ ਕਰੇਗਾ" (ਸ਼ਾਹ ਬਹਿਰਾਮ)
੨. ਸ਼ਰਧਾ, ਵਿਸ਼ਵਾਸ਼ :
"ਬਿਨਾ ਨਿਆਜ਼ ਹੈ ਕੁਫ਼ਰ ਭਾਈ
ਨਿਆਜ਼ ਨਾਲ ਨਮਾਜ਼ ਵਫ਼ਾ ਜਾਣੇ"
(ਰੂਪ ਬਸੰਤ-ਦੌਲਤਰਾਮ);
"ਅਵਲ ਅਗੇ ਬਾਦਸ਼ਾਹ ਰਖੀ ਉਸ ਨਿਆਜ਼"
(ਕਿੱਸਾ ਸੋਹਣੀ ਮਹੀਂਵਾਲ–ਕਾਦਰਯਾਰ)

–ਨਿਆਜ਼ ਹਾਸਲ ਕਰਨਾ, ਮੁਹਾ. ਦਰਸ਼ਨ ਕਰਨਾ :
"ਆਪ ਇਥੇ ਕਿਸ ਤਰ੍ਹਾਂ ਆਪਣੇ ਮੋਹਤਰਿਮ
ਦੋਸਤ ਦਾ ਨਿਆਜ਼ ਹਾਸਲ ਕਰਨ"
(ਅਨਜੋੜ-ਹਰਚਰਨ ਸਿੰਘ)

–ਇਜਜ਼ ਨਿਆਜ਼, ਇ. ਮਿੰਨਤ, ਅਰਜ਼ੋਈ, ਬੇਨਤੀ, ਪ੍ਰਾਰਥਨਾ :
"ਓੜਹ ਜਾਂ ਉਹ ਤੇਰੇ ਅੱਗੇ
ਇਜਜ਼ ਨਿਆਜ਼ ਕਰੇਗਾ" (ਸ਼ਾਹ ਬਹਿਰਾਮ)

–ਨਿਆਜ਼ਾਂ ਭਰਨਾ, ਮੁਹਾ.
ਤੋਹਫ਼ੇ ਦੇਣਾ, ਭੇਟਾ ਚੜ੍ਹਾਉਣਾ :
"ਮੁਰਦਿਆਂ ਦੀ ਤਰ੍ਹਾਂ ਹਾਕਮਾਂ ਦੀਆਂ ਨਿਆਜ਼ਾਂ
ਭਰਦੇ ਸਨ"
(ਪੰਜਾਬੀ ਸਾਹਿਤ ਦਾ ਇਤਿਹਾਸ–ਪ੍ਰੋ. ਗੋਪਾਲ ਸਿੰਘ)

–ਬੇਨਿਆਜ਼, ਵਿ. ਬੇਪਰਵਾਹ

**ਨਿਆਜ਼ਬੋ**, ਇ. ਤੁਲਸੀ ਦਾ ਬੂਟਾ, ਨਾਜ਼ਬੋ

**ਨਿਆਜਾ**, ਪੁ. ਵੇਖੋ ਨਾਜਾ (ਲ. ਕੋ.)

**ਨਿਆਜ਼ੀ**, [ਨਿਆਜ਼+ਈ] ਪੁ.
੧. ਨਿਆਜ਼ ਭਰਣ ਵਾਲਾ, ਪ੍ਰੇਮੀ, ਮਿੱਤਰ :
੨. ਮੁਸਲਮਾਨਾਂ ਦੀ ਇਕ ਜ਼ਾਤ

**ਨਿਆਣ**, [ਨਿਆਣਾ[2]] ਕ੍ਰਿ. ਅਕ.
ਦੁੱਧ ਚੋਣ ਸਮੇਂ ਵੱਛੇ ਨੂੰ ਗਊ ਦੀ ਲੱਤ ਨਾਲ ਬੰਨ੍ਹਣ ਦੀ ਕਿਰਿਆ (ਸ਼ਾਹਪੁਰੀ)

**ਨਿਆਣਾ**[1], [=ਅਨਜਾਣਾ] ਪੁ.
੧. ਛੋਟੀ ਉਮਰ ਦਾ, ਅਨਜਾਣ :
"ਅੱਖਾਂ ਕਚੀਆਂ ਉਮਰ ਦਾ ਨਿਆਣਾ,
ਮੇਰੇ ਨਾ ਪਸੰਦ ਬੱਚੀਏ"
(ਗਾਉਂਦਾ ਪੰਜਾਬ)
੨. ਬਹੁਤ ਛੋਟਾ ਬੱਚਾ
-ਨਿਆਣਪੁਣਾ, ਪੁ. ਬਾਲ ਅਵਸਥਾ, ਬੇਸਮਝੀ (ਬਿ.)
-ਨਿਆਣਮੱਤ, ਇ. ਖੱਰਿਆਂ ਜਿਹੀ ਅਕਲ
-ਨਿਆਣ ਮਤਾ, ਪੁ. ਨਿਆਣੀ ਅਕਲ, ਅਵਾਣਪੁਣਾ
(ਪੁਆ. ਕੋ.)
-ਨਿਆਣੇ ਦਾ ਪੱਜ ਮਾਂ ਦਾ ਰੱਜ, ਅਖੋ.
ਵੇਖੋ ਪੱਜ ਹੇਠ

**ਨਿਆਣਾ**[2], [∠ਨਹਨ√ਸੰ. ਨਹ੍=ਬੰਨ੍ਹਣਾ] ਪੁ.
ਦੁੱਧ ਚੋਣ ਵੇਲੇ ਗਊ ਦੀਆਂ ਪਿਛਲੀਆਂ ਟੰਗਾਂ ਨੂੰ ਬੰਨ੍ਹੀ ਜਾਣ ਵਾਲੀ ਰੱਸੀ


ਨਿਆਣਾ

**ਨਿਆਣੀ**, ਇ. ਵੇਖੋ ਨਾਇਣ (ਸ਼ਾਹਪੁਰੀ)

**ਨਿਆਦਰਾ**, [ਨਿਰਾਦਰ ਤੋਂ] ਵਿ.
ਜਿਸ ਨੂੰ ਆਦਰ ਨਾ ਮਿਲੇ (ਪੁਆ. ਕੋ.)

**ਨਿਆਦਰੀ**, ਪੁ. ਵੇਖੋ ਨਿਰਾਦਰੀ (L)

**ਨਿਆਨਵੇ**, ਵਿ. ਵੇਖੋ ਨੜਿੰਨਵੇਂ

**ਨਿਆਨਾਂ**, ਵਿ. ਪੁ. ਵੇਖੋ ਨਿਆਣਾ[1] (ਮ. ਸਿੰ.)

**ਨਿਆਨੀ**, ਇ. ਵੇਖੋ ਨਾਇਣ (ਮ. ਸਿੰ.)

**ਨਿਆਮ**[1], ਪੁ. ਵੇਖੋ ਨਿਆਉਂ (ਪੁਆ. ਕੋ.)

**ਨਿਆਮ**[2], [ਫ਼ਾ. ਨਿਯਾਮ نیام ] ਪੁ.
ਮਿਆਨ (L)

**ਨਿਆਮਚੋ**, ਪੁ. ਇਕ ਪੌਦੇ ਦਾ ਨਾਂ (ਮ. ਸਿੰ.)

**ਨਿਆਮਤ**, [ਅਰ. ਨਿਅਮਤ ] ਇ.
ਬਹੁਤ ਚੰਗਾ, ਬਹੁਮੁੱਲਾ ਅਤੇ ਅਲੱਭ ਪਦਾਰਥ, ਧਨਮਾਲ, ਦੌਲਤ, ਚੰਗਾ ਪਦਾਰਥ, ਦਾਤ :
"ਮੁਕਬਲ ਯਾਰ ਦਾ ਸ਼ੌਕ ਹੈ ਖੱਸ ਮੈਨੂੰ,
ਮੰਗਨ ਨਿਆਮਤਾਂ ਦੌਲਤਾਂ ਭੁੱਖ ਵਾਲੇ"
(ਹੀਰ-ਮੁਕਬਲ)

**ਨਿਆਰ**[1], ਇ. ਗੁਡਾਈ (ਪੁਆ. ਕੋ.)

**ਨਿਆਰ**[2], [ਨਿਆਰਾ ਤੋਂ] ਪੁ.
ਜੌਹਰੀਆਂ ਜਾਂ ਸੁਨਿਆਰਾਂ ਦੀ ਦੁਕਾਨ ਦਾ ਉਹ ਕੂੜਾ-ਕਰਕਟ ਜਿਸ ਵਿਚੋਂ ਨਿਆਰੀਏ ਸੋਨਾ ਜਾਂ ਰਤਨਾਂ ਦੇ ਟੁਕੜੇ ਲਭਦੇ ਹਨ :
"ਥੋੜੀ ਗੱਲ ਦੇ ਨਾਲ ਵਸੂਲ ਨਾਹੀਂ,
ਸੋਨਾ ਲਭਦਾ ਧੋਤਿਆਂ ਨਿਆਰ ਵਿਚੋਂ"
(ਫ਼ਨਾਹ ਦਾ ਮਕਾਨ)
-ਨਿਆਰਣ, ਇ. ੧. ਨਿਆਰੀਏ ਦੀ ਤੀਵੀਂ;
੨. ਕੰਜੂਸ ਔਰਤ, ਕਿਰਸਣ (ਮ. ਸਿੰ.)
-ਨਿਆਰਨ, ਇ. ਵੇਖੋ ਨਿਆਰਣ (ਲੁ. ਕੋ.)
-ਨਿਆਰਪੁਣਾ, ਪੁ. ੧. ਨਿਆਰੀਏ ਦਾ ਕੰਮ (ਮ. ਸਿੰ.)
੨. ਸੰਜਮ, ਕਿਰਸ, ਸਰਫ਼ਾ

**ਨਿਆਰਉ**, ਵਿ. ਵੇਖੋ ਨਿਆਰਾ :
"ਹਰਖ ਸੋਗ ਤੇ ਰਹੈ ਨਿਆਰਉ"
(ਸੋਰ. ਮ: ੯)

**ਨਿਆਰਨਾ**, [ਨਿਆਰ ਤੋਂ ਨਾਮਧਾਤੂ] ਕ੍ਰਿ. ਸਕ.
ਨਿਆਰ ਵਿਚੋਂ ਸੋਨਾ ਆਦਿ ਨਿਤਾਰਨਾ (L)

**ਨਿਆਰਯਾ**, ਪੁ. ਵੇਖੋ ਨਿਆਰੀਆ (ਲੁ. ਕੋ.)

**ਨਿਆਰੜਾ**, ਵਿ. ਵੇਖੋ ਨਿਆਰਾ :
"ਸਭ ਸੇ ਰਹੇ ਨਿਆਰੜਾ"
(ਗੋਪੀਚੰਦ-ਦੌਲਤ ਰਾਮ)

**ਨਿਆਰਾ**, [ਹਿੰ. न्यारा ∠ਸੰ. अन्यतर 7 अन्यअर ਟ. ਕ. ਮਰਾ. न्यारा] ਪੁ.
੧. ਵੱਖਰਾ, ਅਲੱਗ;
੨. ਅਨੋਖਾ, ਨਿਰਾਲਾ;
੩. ਨਿਆਰਪੁਣਾ (ਮ. ਸਿੰ.)
੪. ਨਿਆਰ
-ਨਿਆਰਾਪਣ, ਪੁ. ਅੜਰਾਪਣ (L)

**ਨਿਆਰੀਆ**, [ਨਿਆਰਾ ਤੋਂ] ਪੁ.
ਜੌਹਰੀਆਂ ਜਾਂ ਸੁਨਿਆਰਿਆਂ ਦੇ ਕੂੜੇ ਕਰਕਟ ਨੂੰ ਧੋਕੇ ਸੋਨਾ ਚਾਂਦੀ ਕੱਢਣ ਵਾਲਾ :
"ਕੱਢ ਲਵਾਂ ਨਿਆਰੀਆਂ ਵਾਂਗ ਵਿਚੋਂ,
ਮਿੱਟੀ ਵਿਚ ਰਲ ਗਿਆ ਸਵਰਨ ਬਾਬਾ"
(ਗੋਪੀਚੰਦ)

**ਨਿਆਲਾ**, [∠ਸੰ. न्यायालय] ਪੁ.
ਨਿਆਂਘਰ, ਕਚਹਿਰੀ, ਅਦਾਲਤ

**ਨਿਆਵ**, ਪੁ. ਵੇਖੋ ਨਿਆਂ :
"ਰਾਜੇ ਚੁਲੀ ਨਿਆਵ ਕੀ"
(ਵਾਰ ਸਾਰ. ਮ: ੧)

**ਨਿਸ**[1], [∠ਸੰ. न] ਅਵ. ਨਾਂ, ਨਹੀਂ (ਲੁ. ਕੋ.)

–ਨਿਸ-ਅਪ੍ਰਾਧ, ਵਿ. ਬੇਗੁਨਾਹ, ਬੇਦੋਸ਼ਾ
–ਨਿਸ-ਸੰਤਾਨ, ਵਿ. ਔਤ, ਔਤਰਾ, ਬੇ-ਔਲਾਦਾ
–ਨਿਸ ਸੰਦੇਹ, ਕ੍ਰਿ. ਵਿ.
੧. ਬਿਨਾਂ ਸ਼ੱਕ ਦੇ, ਜਿਸ ਵਿਚ ਸ਼ੱਕ ਨਾਂ ਹੋਵੇ;
੨. ਅਵੱਸ਼, ਜ਼ਰੂਰ

**ਨਿਸ**[2]**,** [<ਸੰ. निशा] ਇ. ਰਾਤ (ਲੁ. ਕੋ.)
–ਨਿਸਦਿਨ, ਕ੍ਰਿ. ਵਿ.
ਰਾਤ ਦਿਨ, ਨਿਰੰਤਰ, ਸਦਾ, ਨਿਤ :
"ਨਿਸਦਿਨ ਸੁਨਿਕੈ ਪੁਰਾਨ,
ਸਮਝਤ ਨਹਿ ਰੇ ਅਜਾਨ" (ਜੈਜ ਪ. ੯)
–ਨਿਸ ਬਾਸਰ, ਕ੍ਰਿ. ਵਿ. ਰਾਤ ਦਿਨ :
"ਖੜਗਸੈਨ ਰੋਵੇ ਨਿਸ ਬਾਸਰ
ਸੁਧ ਸਭ ਬਿਸਰਾਈ"
(ਰੂਪ ਬਸੰਤ–ਦੌਲਤ ਰਾਮ)
–ਨਿਸ ਵਾਸਰ, ਵਿ. ਵੇਖੋ ਨਿਸਬਾਸਰ

**ਨਿਸ ਸੰਕੋਚ,** [∠ਸੰ. निः संकोच]
ਵਿ. ਜਿਸ ਨੂੰ ਜਾਂ ਜਿਸ ਵਿਚ ਕਿਸੇ ਕਿਸਮ ਦੀ ਲੱਜ
ਜਾਂ ਸੰਕੋਚ ਨਾ ਹੋਵੇ, ਨਿਧੜਕ
ਕ੍ਰਿ. ਵਿ. ਬਿਨਾਂ ਸੰਕੋਚ ਦੇ, ਬੇਝਿਜਕ

**ਨਿਸ਼ਸਤ,**[ਫ਼ਾ. ਨਸ਼ਿਸਤ نشست < نشستن
=ਬੈਠਣਾ] ਇ. ਬੈਠਕ, ਸੀਟ :
"ਚਲ ਵੜੇਂ ਤੂੰ ਵੀ ਜਲਦੀ ਵਿਚ ਬਹਿਸ਼ਤ,
ਅੰਦਰ ਹੂਰ ਕਸੂਰ ਦੇ ਤੇਰੀ ਹੋਗ ਨਸ਼ਿਸਤ"
(ਜੰਗ ਹਾਮਿਦ)

**ਨਿਸ਼ਕ,** [ਨਿ+ਸ਼ੱਕ] ਅਵ. ਬੇਸ਼ਕ; ਨਿਰਸੰਦੇਹ :
"ਉਸ ਸੋਚਿਆ ਕਿ ਨਿਸ਼ੱਕ ਸੁੰਦਰਾਂ ਜਹੀ ਹੋਰ
ਔਰਤ ਦੁਨੀਆਂ ਵਿਚ ਕੋਈ ਨਹੀਂ (ਸ਼ਕਤੀ)

**ਨਿਸੰਕ,** [∠ਸੰ. निःशंक]
ਕ੍ਰਿ.ਵਿ. ਵੇਖੋ ਨਿਸੰਗ
ਵਿ. ਨਿਰਸੰਕੋਚ, ਨਿਸਸੰਕੋਚ, ਸ਼ੰਕਾ ਰਹਿਤ, ਨਿਡਰ :
"ਬਹੁਰਿ ਕਮਾਵਹਿ ਹੋਇ ਨਿਸੰਕ"
(ਪ੍ਰਭਾ ਅ. ਮ: ੫)

**ਨਿਸਕਚੀ,** ਪੁ. ਵੇਖੋ ਨਕਸ਼ਚੀਂ (ਕਾ.)

**ਨਿਸਕੰਟਕ,** [∠ਸੰ. निस्कन्टक] ਵਿ.
ਉਹ ਜਿਸ ਵਿਚ ਕਿਸੇ ਕਿਸਮ ਦਾ ਖਟਕਾ,
ਖ਼ਤਰਾ, ਵਿਰੋਧ ਆਦਿ ਨਾ ਹੋਵੇ (ਕਾ.)

**ਨਿਸਕਪਟ,** ਵਿ. ਵੇਖੋ ਨਿਸ਼ਕਪਟ (ਕਾ.)

**ਨਿਸ਼ਕਪਟ,** [ਸੰ. निस्कपट] ਵਿ.
ਕਪਟਰਹਿਤ, ਸਾਫ਼-ਦਿਲ, ਨਿਰਛਲ, ਬੇਲਾਗ
( L )
–ਨਿਸ਼ਕਪਟਤਾ, ਇ. ਨਿਸ਼ਕਪਟ ਹੋਣ ਦਾ ਭਾਵ,
ਨਿਰਛਲਤਾ, ਸਾਫ਼-ਦਿਲੀ:
"ਬੁੱਲ੍ਹੇ ਵਿਚ ਇਕ ਹੋਰ ਵਾਧਾ ਹੈ, ਉਹ ਹੈ
ਉਸ ਦੀ ਸਰਲਤਾ ਦਾ, ਉਸ ਦੇ ਕਾਵਯ ਵਿਚ
ਉਸ ਦੀ ਫ਼ਕੀਰੀ ਦੀ ਨਿਸ਼ਕਪਟਤਾ ਦਾ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

**ਨਿਸ਼ਕਰਸ਼,** [∠ਸੰ. निष्कर्ष] ਪੁ. ਨਤੀਜਾ, ਸਿਟਾ :
"ਇਸ ਨਿਸ਼ਕਰਸ਼ ਤੇ ਮੈਂ ਅਵੱਸ਼ ਪਹੁੰਚਿਆ ਹਾਂ
ਕਿ ਬੁਲ੍ਹੇ ਦੀ ਕਵਿਤਾ ਵਿਚ ਦੁਲਬੁਲਾਪਨ
ਅਵੱਸ਼ ਹੈ" (ਬੁਲ੍ਹੇ ਸ਼ਾਹ ਅੰਕ)

**ਨਿਸਕਲ***, ਵਿ. ਵੇਖੋ ਨਿਸ਼ਕਲੰਕ

**ਨਿਸ਼ਕਲੰਕ,** [ਸੰ. निष्कलंक] ਵਿ.
੧. ਕਲੰਕ ਰਹਿਤ, ਦਾਗ਼ ਰਹਿਤ :
"ਨਿਸ਼ਕਲੰਕ ਨਾ ਜਿਨ੍ਹੂੰ ਕਲੰਕ ਕੋਈ ਕਾਲਬ ਵਿਚ
ਇਨਸਾਨ ਦੇ ਆਇਆ ਏ"
(ਪੂਰਨ ਭਗਤ–ਕਾਲੀ ਦਾਸ)
੨. ਹਿੰਦੂ ਮਤ ਅਨੁਸਾਰ ਚੌਵੀਸ ਅਵਤਾਰਾਂ ਵਿਚੋਂ
ਅੰਤਮ ਅਵਤਾਰ ਦਾ ਨਾਂ

**ਨਿਸਕਾਮ,** ਵਿ. ਵੇਖੋ ਨਿਸ਼ਕਾਮ :
"ਭਜਤ ਰਾਮ ਨਿਸਕਾਮ" (ਵਿਚਾਰ ਸਾਗਰ)

**ਨਿਸ਼ਕਾਮ,** [∠ਸੰ. निष्काम] ਵਿ.
੧. ਉਹ ਮਨੁੱਖ ਜਿਸ ਦੇ ਮਨ ਵਿਚ ਕਿਸੇ ਕਿਸਮ ਦੀ
ਕਾਮਨਾ ਜਾਂ ਇਛਿਆ ਨਹੀਂ;
੨. ਉਹ (ਕੰਮ) ਜੋ ਬਿਨਾਂ ਕਿਸੇ ਕਾਮਨਾ ਜਾਂ ਇੱਛਾ ਦੇ
ਕੀਤਾ ਜਾਵੇ
–ਨਿਸ਼ਕਾਮ ਸੇਵਾ, ਇ.
ਉਹ ਸੇਵਾ ਜੋ ਕਿਸੇ ਸੁਆਰਥ ਜਾਂ ਫਲ ਦੀ
ਕਾਮਨਾ ਤੋਂ ਬਿਨਾ ਕੀਤੀ ਜਾਵੇ
–ਨਿਸ਼ਕਾਮਤਾ, ਇ. ਨਿਸ਼ਕਾਮ ਹੋਣ ਦਾ ਭਾਵ
–ਨਿਸ਼ਕਾਮ ਭਾਵ, ਪੁ. ਸੁਆਰਥ ਰਹਿਤ ਭਾਵਨਾ,
ਫਲ ਦੀ ਇਛਾ ਰਹਿਤ ਭਾਵਨਾ
–ਨਿਸ਼ਕਾਮੀ, ਇ. ਸੁਆਰਥ ਰਹਿਤ, ਕਾਮਨਾ ਰਹਿਤ :
"ਜਿਗਰ ਨਹੀਂ ਨਿਸ਼ਕਾਮੀਆਂ ਨਾਲ ਮਿਲਦਾ,
ਸੰਸਾ ਰਖਦਾ ਧਰਮ ਅਧਰਮ ਦਾ ਈ"
(ਫ਼ਨਾਹ ਦਾ ਮਕਾਨ)

**ਨਿਸਕਾਰ,** ਇ. ਵੇਖੋ ਨਸਕਾਰ (ਪੁਆ. ਕੋ.)

–ਨਿਸਕਾਰਨਾ, ਕ੍ਰਿ. ਸਕ. ਵੇਖੋ ਨਸਕਾਰਨਾ(ਪੁਆ. ਕੋ.)

**ਨਿਸੰਕੋਚ,** ਵਿ. ਵੇਖੋ ਨਿਰਸੰਕੋਚ

**ਨਿਸਖਣ,** ਵਿ. ਵੇਖੋ ਸੱਖਣਾ :

"ਮਹਿਲ ਨਿਸਖਣ ਰਹਿ ਗਏ"
(ਸ. ਫ਼ਰੀਦ)

**ਨਿਸੰਗ[1],** [∠ਸੰ. ਨਿ:ਸ਼ੰਕ]

ਵਿ. ਬੇਸ਼ਰਮ, ਗੁਸਤਾਖ਼ (ਮ. ਸਿੰ.)
ਢੀਠ, ਨਿਡਰ (ਬਿ.)

ਕ੍ਰਿ. ਵਿ. ੧. ਬਿਨਾ ਰੋਕ ਟੋਕ ਦੇ, ਬਿਨਾ ਸੰਸੇ ਦੇ, ਬਿਨਾ ਹੀਲ ਹੁੱਜਤ ਦੇ, ਬਿਨਾ ਸੰਕੋਚ ਦੇ, ਯਕੀਨਨ;

੨. ਬੇਖਟਕੇ, ਬਿਨਾ ਖ਼ੌਫ਼ ਦੇ (ਜਟਕੀ)

**ਨਿਸੰਗ[2],** [ਨਿ=ਰਹਿਤ+ਸੰਗ=ਆਸਕਤੀ] ਕ੍ਰਿ. ਵਿ. ਬੇਲਾਗ ਹੋਕੇ, ਨਿਰਲੇਪ ਹੋਕੇ :

"ਗੁਰਮੁਖ ਆਵੈ ਜਾਇ ਨਿਸੰਗੁ"
(ਓਅੰਕਾਰ)

–ਨਿਸੰਗਤਾ, ਇ. ਨਿਸੰਗ ਹੋਣ ਦਾ ਭਾਵ :

"ਵਚਿਤਰ ਭਾਂਤ ਦੀ ਨਿਸ਼ੰਕਤਾ,
ਨਿਸੰਗਤਾ ਅਤੇ ਨਿਧੜਕਤਾ ਹੈ"
(ਬੁਲ੍ਹੇ ਸ਼ਾਹ ਅੰਕ)

**ਨਿਸ਼ੰਗ,** ਕ੍ਰਿ. ਵਿ. ਵੇਖੋ ਨਿਸੰਗ[1] ;

"ਆਖ ਦੇਹ ਨਿਸ਼ੰਗ ਲਾਲੀਆਂ ਕਿਉਂ ਤਾੜਦੀ,
ਐਵੇਂ ਮਾਏਂ ਕੀੜੀ ਤੇ ਕਟਕ ਚਾੜ੍ਹਦੀ"
(ਸੋਹਣੀ-ਸਦਾਰਾਮ)

ਵਿ. ਵੇਖੋ ਨਿਸੰਗ

–ਨਿਸ਼ੰਗਪੁਣਾ, ਪੁ. ਨਿਸੰਗ ਹੋਣ ਦਾ ਭਾਵ :

"ਜੇ ਨਿਸ਼ੰਗ ਪੁਣਾ ਵੇਖੋ ਤਾਂ ਰੱਬ ਨੂੰ
ਕਹਿ ਦੇਵੇਗਾ ਤੂੰ ਸਾਡਾ ਕੀ ਲਗਦਾ ਏਂ"
(ਪਾਲੀ-ਜਸਵੰਤ ਸਿੰਘ ਕੰਵਲ)

**ਨਿਸੰਙ,** ਵਿ. ਵੇਖੋ ਨਿਸੰਗ[2] :

"ਹਰਿ ਭੇਟਿਆ ਰਾਉ ਨਿਸੰਙ"
(ਸੂਹੀ ਮ: ੪)

**ਨਿਸਚਤ,** ਵਿ. ਵੇਖੋ ਨਿਸ਼ਚਿਤ

**ਨਿਸਚਯ,** ਮੁਹਾ. ਵੇਖੋ ਨਿਸਚਾ :

"ਤਬ ਸੁਨੈ ਅਰਥ ਕੂੰ ਨਿਸਚਯ ਕਰਕੇ ਕਹੇ ਹੈਂ"
(ਵਿਚਾਰ ਸਾਗਰ)

**ਨਿਸਚਰ,** [∠ਸੰ. ਨਿਸ਼ਿਚਰ] ਪੁ.

੧. ਰਾਖਸ਼;

੨. ਚੋਰ, ਉਚੱਕਾ (L)

**ਨਿਸ਼ਚਲ,** ਵਿ. ਵੇਖੋ ਨਿਹਚਲ

**ਨਿਸਚਲ,** ਵਿ. ਵੇਖੋ ਨਿਹਚਲ :

"ਹੋਈ ਜਿਨ੍ਹਾਂ ਦੀ ਠੀਕ ਨਿਸਚਲ ਬ੍ਰਿਤੀ
ਉਹ ਕੀ ਜਾਣਦੇ ਝੂਠ ਸਮਾਧੀਆਂ ਨੂੰ"
(ਫ਼ਨਾਹ ਦਾ ਮਕਾਨ)

**ਨਿਸਚਾ,** [∠ਸੰ. ਨਿਸ਼੍ਚਯ] ਪੁ.

੧. ਵਿਸ਼ਵਾਸ਼, ਯਕੀਨ, ਵਸਾਹ, ਭਰੋਸਾ :

"ਇਹ ਅਨਮਾਨ ਜਤਾਵਣ ਮੈਨੂੰ
ਇਹ ਗਲ ਨਿਸਚੇ ਹੋਈ"
(ਰੂਪਰਾਣੀ-ਸ਼ਕੁੰਤਲਾ)

੨. ਸ਼ਰਧਾ, ਭਗਤੀ-ਭਾਵ

–ਨਿਸਚਾਹੀਨ, ਵਿ. ੧. ਬੇਯਕੀਨਾ, ਬੇਦੀਨਾ;
੨. ਸ਼ਰਧਾਹੀਨ (L)

–ਨਿਸਚਾ ਬੰਨ੍ਹਣਾ, ਮੁਹਾ. ਇਰਾਦਾ ਕਰ ਲੈਣਾ, ਫ਼ੈਸਲਾ ਕਰ ਲੈਣਾ

–ਨਿਸਚੇ, ਕ੍ਰਿ. ਵਿ. ਯਕੀਨਨ

–ਨਿਸਚੇਹੀਨ, ਵਿ. ਵੇਖੋ ਨਿਸਚਾਹੀਨ (L)

–ਨਿਸਚੇਹੀਨਤਾ, ਇ. ੧. ਬੇਯਕੀਨੀ;
੨. ਬੇਦੀਨੀ

**ਨਿਸ਼ਚਾ,** ਪੁ. ਵੇਖੋ ਨਿਸਚਾ (ਮ. ਸਿੰ.)

–ਨਿਸ਼ਚੇ-ਆਤਮਕ, ਵਿ. ਯਕੀਨੀ

–ਨਿਸ਼ਚੇ ਹੀ, ਕ੍ਰਿ. ਵਿ. ਯਕੀਨਨ

–ਨਿਸ਼ਚੇਦਾਇਕ, ਵਿ. ਯਕੀਨ ਦਿਵਾਉਣ ਵਾਲਾ :

"ਇਹ ਨਿਸ਼ਚੇਦਾਇਕ ਨਹੀਂ ਜਾਪਦਾ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

–ਨਿਸ਼ਚੇ ਪੂਰਬਕ, ਕ੍ਰਿ. ਵਿ. ਨਿਸ਼ਚੇ ਨਾਲ, ਯਕੀਨਨ, ਯਕੀਨ ਨਾਲ

–ਨਿਸ਼ਚੇਵਾਚਕ ਵਿਸ਼ੇਸ਼ਣ, ਪੁ. ਉਹ ਪੜਨਾਵੀਂ ਵਿਸ਼ੇਸ਼ਣ ਜਿਸ ਤੋਂ ਕਿਸੇ ਨੇੜੇ ਪਈ ਚੀਜ਼ ਦਾ ਨਿਸ਼ਚੇ ਪੂਰਬਕ ਬੋਧ ਹੋਵੇ ਜਿਵੇਂ ਇਹ (ਵਿਆਕਰਣ)

**ਨਿਸਚਿਤ,** [ਸੰ. ਨਿਸ਼੍ਚਿਤ] ਵਿ.

੧. ਨਿਰਣੈ ਕੀਤਾ ਹੋਇਆ (ਕਾ.)

੨. ਯਕੀਨੀ, ਪੱਕਾ;

੩. ਖ਼ਾਸ, ਨਿਯਤ, ਮੁਕਰਰ :

"ਉਹਨਾ ਦਾ ਸਥਾਨ ਨਿਸਚਿਤ ਹੁੰਦੇ
ਬਹੁਤੀ ਦੇਰ ਨਹੀਂ ਲਗੇਗੀ"
(ਹਯਾਤੀ ਦੇ ਸੋਮੇ)

**ਨਿਸਚਿੰਤ,** [ਸੰ. ਨਿਸ਼੍ਚਿਨ੍ਤ] ਵਿ.
ਚਿੰਤਾ-ਰਹਿਤ, ਬੇਫ਼ਿਕਰ

-ਨਿਸ਼ਚਿੰਤਤਾ, ਇ. ਨਿਸਚਿੰਤ ਹੋਣ ਦਾ ਭਾਵ, ਬੇਫ਼ਿਕਰੀ

**ਨਿਸ਼ਚਿੰਤ,** ਵਿ. ਵੇਖੋ ਨਿਸਚਿੰਤ

-ਨਿਸ਼ਚਿੰਤਤਾ, ਇ. ਵੇਖੋ ਨਿਸਚਿੰਤਤਾ :
"ਪੰਜਾਬੀਆਂ ਪਾਸ ਵਿਹਲ ਹੁੰਦੀ ਸੀ,
ਨਿਸ਼ਚਿੰਤਤਾ ਹੁੰਦੀ ਸੀ"
(ਅੱਡੀ ਟੱਪਾ-ਅਵਤਾਰ ਸਿੰਘ ਦਲੇਰ)

**ਨਿਸਚੇਸ਼ਟ,** [<ਸੰ. ਨਿਸ਼੍ਚੇਸ਼੍ਟ] ਵਿ.
ਜੋ ਝਗੜਾ ਨਾ ਕਰੇ, ਸ਼ਾਂਤੀ ਵਾਲਾ, ਅਮਨ ਪਸੰਦ (ਬਿ.)

**ਨਿਸ਼ਚੇਸ਼ਟ,** [ਨਿਸ਼੍ਚੇਸ਼੍ਟ] ਵਿ. ਚੇਸ਼ਟਾ ਰਹਿਤ

**ਨਿਸ਼ਚੈ,** ਪੁ. ਵੇਖੋ ਨਿਸਚਾ

-ਨਿਸ਼ਚੈ-ਜਨਕ, ਵਿ. ਯਕੀਨ ਦਿਵਾਉਣ ਵਾਲਾ :
"ਇਸ ਬਾਰੇ ਵੀ ਅਸਾਨੂੰ ਕੋਈ ਨਿਸ਼ਚੈ-ਜਨਕ
ਗਿਆਨ ਨਹੀਂ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

-ਨਿਸ਼ਚੈ ਯੋਗ, ਵਿ. ਭਰੋਸੇ ਯੋਗ, ਇਤਬਾਰੀ:
"ਇਸ ਪਰਕਰਣ ਵਿਚ ਵੀ ਨਿਸ਼ਚੈ ਯੋਗ ਖੋਜ ਹਾਲੀ
ਨਹੀਂ ਹੋਈ"
(ਪੰਜਾਬੀ ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

**ਨਿਸਛਿੱਦਰ,** [<ਸੰ. ਨਿਸ਼੍ਛਿਦ੍ਰ]
ਵਿ. ੧. ਜਿਸ ਵਿਚ ਛੇਕ ਨਹੀਂ;
੨. ਜੋ ਤੋੜਿਆ ਜਾਂ ਫਾੜਿਆ ਨਾ ਜਾ ਸਕੇ;
੩. ਦੋਸ਼ ਰਹਿਤ, ਅਭੁੱਲ;
ਪੁ. ਪਰਮੇਸ਼ਵਰ (ਬਿ.)

**ਨਿਸਛਿਦ੍ਰ,** ਵਿ. ਵੇਖੋ ਨਿਸਛਿੱਦਰ (ਲੁ. ਕੋ.)

**ਨਿਸ਼ਟ,** [<ਸੰ. ਨਸ਼੍ਟ] ਇ. ਤਬਾਹੀ, ਬਰਬਾਦੀ, ਨਾਸ
"ਫੁਰਨੇ ਨਾਲ ਜਹਾਨ ਪਰਤੱਖ ਦਿੱਸੇ
ਫੁਰਨੇ ਰਹਿਤ ਜਹਾਨ ਦੀ ਨਿਸ਼ਟ ਬੱਚਾ"
(ਰੂਪ ਬਸੰਤ-ਦੌਲਤ ਰਾਮ)

-ਨਿਸ਼ਟ ਉਠਾਉਣਾ, ਮੁਹਾ. ਬਰਬਾਦੀ ਕਰਨਾ, ਤਬਾਹੀ ਮਚਾਉਣਾ:
"ਬਦ ਰਸਮਾਂ ਤੇ ਸ਼ਰਕ ਕੁਫ਼ਰ ਦੀਆਂ
ਉਹਨਾਂ ਨਿਸ਼ਟ ਉਠਾਈ" (ਗੁਲ. ਯੂਸ.)

-ਨਿਸ਼ਟ ਮਾਰਨਾ, (ਪੋਠੋ.) ਮਹਾ.
ਬਰਬਾਦ ਕਰਨਾ, ਤਬਾਹ ਕਰਨਾ

-ਨਿਸ਼ਟ ਮਾਰਿਆ ਜਾਣਾ, ਮੁਹਾ.
ਬਰਬਾਦੀ ਹੋਣਾ, ਤਬਾਹੀ ਹੋਣਾ

**ਨਿਸਟ,** ਇ. ਵੇਖੋ ਨਿਸ਼ਟ (ਮ. ਸਿੰ.)

**ਨਿਸਟਲ,** [ਨਿਸ+ਟਲ∠ਟਲਣਾ] ਵਿ.
ਜੋ ਟਲੇ ਨਾ, ਪੱਕਾ, ਅਟਲ (ਮ. ਸਿੰ.)

**ਨਿਸ਼ਠਰ,** [∠ਸੰ. ਨਿਸ਼੍ਠੁਰ] ਵਿ.
ਕਠੋਰ, ਪੱਥਰ-ਦਿਲ, ਬੇਰਹਿਮ

-ਨਿਸ਼ਠੁਰਤਾ, ਇ. ਕਠੋਰਤਾ, ਬੇਰਹਿਮੀ, ਬੇਤਰਸੀ :
"ਬੁਧ ਮਤ ਨਿਸ਼ਠੁਰਤਾ, ਕ੍ਰੋਧ ਤੇ ਘਿਰਣਾ ਵਿਚ
ਨਹੀਂ ਪੈਂਦਾ"
(ਯੁਵਰਾਜ-ਬਲਬੀਰ ਸਿੰਘ)

**ਨਿਸੱਤਤਾ,** [∠ਸੰ. ਨਿਸ੍ਸਤ੍ਵ=ਸ਼ਕਤੀਹੀਨ] ਇ.
੧. ਕਮਜ਼ੋਰੀ, ਲਿੱਸਾ ਪਣ;
੨. ਸ਼ਿਥਲਤਾ, ਸੁਸਤੀ ( L )

**ਨਿਸਤਬਧਤਾ,** [<ਸੰ. ਨਿਸ੍ਤਬ੍ਧ] ਇ. ਖ਼ਾਮੋਸ਼ੀ, ਚੁੱਪ

**ਨਿਸਤਰ,** ਇ. ਵੇਖੋ ਨਸ਼ਤਰ (ਸ਼ਾਹਪੁਰੀ)

**ਨਿਸ਼ਤਰ,** ਪੁ. ਵੇਖੋ ਨਸ਼ਤਰ :
"ਜਿਨਾਂ ਲਹੂ ਸਰੀਰ ਦੇ ਵਿਚ ਮੇਰਾ
ਮਾਰ ਨਿਸ਼ਤਰਾਂ ਬਾਰੂ ਨਿਕਾਲਿਓ ਈ"
(ਰਾਜਾ ਭਰਥਰੀ-ਕਾਲੀ ਦਾਸ)

**ਨਿਸਤਰਨਾ,** [ਨਿਸਤਾਰਾ ਤੋਂ ਨਾਮ ਧਾਤੂ] ਕ੍ਰਿ. ਅਕ.
ਨਿਸਤਾਰਾ ਪ੍ਰਾਪਤ ਕਰਨਾ, ਛੁਟਕਾਰਾ ਪਾਉਣਾ,
ਮੁਕਤ ਹੋਣਾ :
"ਤਿਨ ਕੈ ਸੰਗਿ ਨਾਨਕ ਨਿਸਤਰੀਐ"
(ਜੈਤ. ਮ: ੫)

**ਨਿਸੱਤਾ,** [∠ਸੰ. ਨਿਸ੍ਸਤ੍ਵ] ਵਿ.
੧. ਸੱਤਾ ਰਹਿਤ, ਅਸਾਰ, ਅਸੱਤ :
"ਕੁਟੰਬ ਸਭ ਨਦੀ ਨਾਵ ਸੰਜੋਗ ਨਿਸੱਤਾ"
(ਭਾ. ਗੁ.)
੨. ਕਮਜ਼ੋਰ, ਲਿੱਸਾ, ਨਿਤਾਣਾ, ਸ਼ਕਤੀਹੀਨ

**ਨਿਸਤਾਈ,** ਕ੍ਰਿ. ਵਿ. ਹੌਲੀ, ਧੀਰੇ ਧੀਰੇ (ਜਟਕੀ)

**ਨਿਸਤਾਰ,** [∠ਸੰ. ਨਿਸ੍ਤਾਰ] ਪੁ.
ਛੁਟਕਾਰਾ, ਉਧਾਰ, ਮੁਕਤੀ :
"ਤੁਮਹੀ ਤੇ ਮੇਰੋ ਨਿਸਤਾਰ"
(ਬਿਲਾ. ਕਬੀਰ)

-ਨਿਸਤਾਰਕ, ਪੁ. ਮੁਕਤੀ-ਦਾਤਾ, ਤਾਰਨਹਾਰ, ਬੰਦੀ-ਛੋੜ (L)

**ਨਿਸਤਾਰਨਾ,** [ਨਿਸਤਾਰ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਸਕ.
ਉਧਾਰ ਕਰਨਾ, ਮੁਕਤ ਕਰਨਾ,
ਛੁਟਕਾਰਾ ਦੇਣਾ ( L )

**ਨਿਸਤਾਰਾ,** [∠ਸੰ. ਨਿਸ੍ਤਾਰ] ਪੁ.
ਛੁਟਕਾਰਾ, ਮੁਕਤੀ, ਨਿਜਾਤ :
"ਅਬ ਹਮ ਸਿਮਰੇਂ ਰਾਮ ਨਾਮ ਕੋ
ਜਿਸ ਮੇਂ ਹੈ ਨਿਸਤਾਰਾ"
(ਪੂਰਨ ਭਗਤ-ਕਾਲੀ ਦਾਸ)

**ਨਿਸਤਾਰੀ,** [ਨਿਸਤਾਰ+ਈ] ਵਿ.
ਨਿਸਤਾਰ ਕਰਨ ਵਾਲਾ, ਪਾਰ ਕਰਨ ਵਾਲਾ :
"ਹਰਿ ਹਰਿ ਨਿਸਤਾਰੀ" (ਵਾਰ ਗੂਜ. ੧ ਮ:੩)

**ਨਿਸਤਿਰ,** ਇ. ਵੇਖੋ ਨਸ਼ਤਰ (ਜਟਕੀ)

**ਨਿਸਤੇਜ,** [<ਸੰ. निस्तेज] ਵਿ.
੧. ਚਮਕ ਰਹਿਤ, ਚਮਕ ਹੀਨ;
੨. ਨਾਮੁਰਾਦ, ਸੁੰਵਾ;
੩. ਸੱਖਣਾ (ਬਿ.)
੪. ਤੇਜਹੀਨ (ਮ. ਸਿੰ.)

**ਨਿਸਦਿਨ,** [∠ਸੰ. निशिदिन] ਕ੍ਰਿ. ਵਿ.
ਰਾਤ ਦਿਨ, ਸਦਾ, ਹਮੇਸ਼ਾਂ :
"ਨਿਸਦਿਨ ਸੁਨਿਕੈ ਪੁਰਾਨ
ਸਮਝਤ ਨਹਿ ਰੇ ਅਜਾਨ" (ਜੈਜਾ ਮ: ੯)

**ਨਿਸ਼ਧ,** ਪੁ. ਰਾਜੇ ਨਲ ਦਾ ਦੇਸ਼ :
"ਨਿਸ਼ਧ ਦੇਸ਼ ਸੁਹਾਵਣੀ ਭੋਂ ਭਾਇਓ
ਜਿਥੇ ਸਦਾ ਬਸੰਤ ਬਹਾਰ ਵੱਸੇ"
(ਨਲ ਦਮਯੰਤੀ-ਵਿ. ਸਿੰ. ਤੀਰ)

**ਨਿਸਪਤ,** [ਸੰ. निशिपति] ਪੁ. ਚੰਨ, ਚੰਦਰਮਾਂ :
"ਦਿਸਪਤ ਨਿਸਪਤ ਫਨਪਤੀ ਗਣਪਤ ਕੋ ਮੇਰੀ ਬੰਦ"
(ਕਿੱਸਾ ਰੂਪਬਸੰਤ-ਦੌਲਤਰਾਮ)

**ਨਿਸ਼ਪੱਤੀ,** [ਸੰ. निष्पत्ति] ਇ.
੧. ਸਿੱਧੀ, ਪਕਿਆਈ;
੨. ਨਾਦ ਦੀ ਅੰਤਮ ਅਵਸਥਾ :
"ਜਦੋਂ (ਆਗਿਆ-ਚਕ੍ਰ ਵਿਚ ਦੀ) ਰੁਦ੍ਰ ਗ੍ਰੰਥੀ ਨੂੰ ਵਿਨ੍ਹਕੇ ਪ੍ਰਾਣ ਈਸ਼ਵਰ ਦੇ ਅਸਥਾਨ ਵਿਚ ਜਾਂਦੇ ਹਨ ਫਿਰ ਇਹ ਨਿਸ਼ਪੱਤੀ ਅਵਸਥਾ ਹੁੰਦੀ ਹੈ, ਉਦੋਂ ਹੀ ਬੰਸਰੀ ਤੇ ਵੀਣਾਂ ਦੀ ਆਵਾਜ਼ ਸੁਣੀਦੀ ਹੈ"
(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

**ਨਿਸ਼ਪ੍ਰਾਣ,** [∠ਸੰ. निष्प्राण] ਵਿ.
ਜਿਸ ਵਿਚ ਪ੍ਰਾਣ ਨਾ ਹੋਣ, ਨਿਰਜਿੰਦ

-ਨਿਸ਼ਪ੍ਰਾਣਤਾ, ਇ. ਨਿਰਜਿੰਦ ਹੋਣ ਦਾ ਭਾਵ :
"ਜਦ ਕਿਤੇ ਨਵੀਂ ਪਰੰਪਰਾ ਨਾਲ ਟੱਕਰ ਹੋਈ ਤਾਂ ਪਰੰਪਰਾ ਵਿਚ ਥੋੜੀ ਜਿਹੀ ਨਿਸ਼ਪ੍ਰਾਣਤਾ ਆਈ"
(ਪੰਜਾਬੀ ਦੁਨੀਆ-ਅਗਸਤ ੧੯੬੨)

**ਨਿਸਪਾਪ,** [ਸੰ. निष्पाप] ਵਿ.
ਪਾਪ-ਰਹਿਤ, ਦੋਸ਼ ਰਹਿਤ

**ਨਿਸ਼ਪਾਪ,** ਪੁ. ਵੇਖੋ ਨਿਸਪਾਪ

**ਨਿਸਫ਼,** [ਅਰ. نصف ] ਵਿ. ਅੱਧਾ :
"ਨਿਸਫ਼ੋ ਰਾਤ ਗਈ ਕਰਵਾਨਾਂ ਕਹਿਰਾਂ ਤੰਗ ਕਮਾਏ"
(ਮੱਸੀ ਹਾਸ਼ਮ)
ਪੁ, ਅੱਧਾ ਹਿੱਸਾ

-ਨਿਸਫ਼ਾ ਨਿਸਫ਼, ਕ੍ਰਿ. ਵਿ. ਅੱਧੋ ਅੱਧ :
"ਨਿਸਫ਼ਾ ਨਿਸਫ਼ ਦਿਤਾ ਵੰਡ ਸਾਰਾ,
ਬਾਦਸ਼ਾਹੀ ਸਮਿਆਨਾ" (ਸੈਫ਼.)

**ਨਿਸਫਲ,** [<ਸੰ. निष्फल] ਵਿ.
ਜਿਸ ਦਾ ਕੋਈ ਫਲ ਨਾ ਹੋਵੇ,
ਬੇਅਰਥ, ਬੇਫ਼ਾਇਦਾ, ਅਕਾਰਥ

**ਨਿਸ਼ਫਲ,** ਵਿ. ਵੇਖੋ ਨਿਸਫਲ

**ਨਿਸਬਤ,** [ਅਰ. ਫ਼ਾ. نسبت ] ਇ.
੧. ਸਬੰਧ, ਲਗਾਉ;
੨. ਮੇਲ, ਸਾਂਝ :
"ਨਿਸਬਤ ਅੱਕ ਤੇ ਅੰਬ ਦੀ ਮਿਲੇ ਨਾਹੀਂ,
ਕਾਨੇ ਹੋਣ ਨਾ ਕਦੇ ਕਮਾਦ ਧੀਆ"
(ਦਿਲ ਖ਼ੁਰਸ਼ੀਦ-ਬਰਕਤ ਰਾਮ)
੩. ਹਿਸਾਬ ਦਾ ਇਕ ਕਾਇਦਾ, ਅਨੁਪਾਤ;
੪. ਟਾਕਰਾ, ਮੁਕਾਬਲਾ;
੫. ਮੰਗਣੀ, ਸਬੰਧ, ਰਿਸ਼ਤਾ :
"ਕਹਿੰਦੀ ਜ਼ਹਿਰ ਮੰਗਾਇਕੇ ਖਾ ਮਰਸਾਂ,
ਨਿਸਬਤ ਮੇਰੀ ਤਾਂ ਰਾਂਝੇ ਦੇ ਨਾਲ ਹੋਈ"
(ਹੀਰ-ਮੁਕਬਲ)

-ਨਿਸਬਤ ਡੇਵਣ, ਕ੍ਰਿ. ਅਕ. ਮੇਲ ਖਾਣਾ, ਸ਼ਕਲ ਮਿਲਣਾ (ਜਟਕੀ)

-ਨਿਸਬਤਨ, ਕ੍ਰਿ. ਵਿ. ਟਾਕਰੇ ਵਿਚ, ਮੁਕਾਬਲੇ ਵਿਚ

-ਨਿਸਬਤ ਨਾਤਾ, ਪੁ. ਕਰੀਬੀ ਰਿਸ਼ਤੇਦਾਰੀ,
ਖ਼ੂਨ ਦਾ ਰਿਸ਼ਤਾ (ਲੁ. ਕੋ.)

-ਨਿਸਬਤੀ, ਵਿ. ੧. ਸਮਸਰਬੰਧੀ, ਅਨੁਪਾਤੀ (L)
੨. ਸਬੰਧਕੀ, ਸਬੰਧ ਵਾਲੀ :
"ਸਾਡਾ ਵਾਸਤਾ ਸਿਰਫ ਉਸ ਨਿਸਬਤੀ ਦੁਨੀਆ ਨਾਲ ਹੈ ਜਿਹੜੀ ਸਾਡੀ ਕਲਪਨਾ ਵਿਚ ਆ ਸਕਦੀ ਹੈ"
(ਸਾਵੀਂ ਪੱਧਰੀ ਜ਼ਿੰਦਗੀ)

**ਨਿਸਬਰੀ,** ਇ. ਵੇਖੋ ਨਸਪਾਲ਼
(ਪੋਠੋ. ਕੋ.)

**ਨਿਸਬਾਸਰ,** [<ਸੰ. निशिबासर] ਕ੍ਰਿ. ਵਿ.
ਰਾਤਦਿਨ, ਸਦਾ, ਹਮੇਸ਼ਾ :
"ਨਿਸਬਾਸਰ ਬਿਖਿਅਨ ਕਉ ਧਾਵਤ"
(ਸੋਰ. ਮ: ੯)

**ਨਿਸਭੌ,** ਵਿ. ਵੇਖੋ ਨਿਰਭੌ (ਮ. ਸਿੰ.)

**ਨਿੱਸਰਣਾ,** [∠ਸੰ. ਨਿਸਰਣ] ਕ੍ਰਿ. ਅਕ.
੧. ਜਾਰੀ ਹੋਣਾ, ਨਿਕਲਣਾ, ਚੋਣਾ;
੨. ਪਕਣਾ, ਪੁੰਗਰਨਾ :
"ਪੁੰਗਰਦਾ ਜਿਉਂ ਸੱਜਰਾ ਜੋਬਨ,
ਬੱਲੀਆਂ ਨਿੱਸਰ ਆਈਆਂ"
(ਨਵ-ਕਿਰਣਾਂ)
੩. ਖਿੜਨਾ :
"ਕਰ ਮਹਿ ਅੰਮ੍ਰਿਤ ਆਣਿ ਨਿਸਾਰਿਓ"
(ਆਸਾ ਮ: ੫);
੪. ਫੁੱਟਣਾ (ਮ. ਸਿੰ.)
੫. ਫੈਲਣਾ (ਬਿ.);
੬. ਗੰਨੇ ਦਾ ਖਿੜਨਾ (ਜੋ ਬਹੁਤ ਸੁਭ ਮੰਨਿਆ ਜਾਂਦਾ ਹੈ)
(ਬਿ.)

**ਨਿੱਸਰਨਾ,** ਕ੍ਰਿ. ਅਕ. ਵੇਖੋ ਨਿਸਰਣਾ (ਲੁ. ਕੋ.)

**ਨਿਸਰਾਉਣਾ,** ਕ੍ਰਿ. ਸਕ.
ਨਿਸਰਣਾ ਦਾ ਸਕਰਮਕ ਰੂਪ (ਬਿ.)

**ਨਿਸਰੀ,** ਇ. ਵੇਖੋ ਮਿਸਰੀ :
"ਖਾ ਮੁਲਤਾਨ ਦੀ ਨਿਸਰੀ,
ਵਤਨ ਡੀਹ ਵਿਸਰੀ" (ਮ. ਸਿੰ.)

**ਨਿਸ਼ਰੀ,** ਇ. ਵੇਖੋ ਨਿਸਰੀ (ਪੋਠੋ. ਕੋ.)

**ਨਿੱਸਲ,** [ਨਿ=ਰਹਿਤ+=ਸੱਲ] ਵਿ.
ਬਿਨਾ ਘਾਵ, ਬਿਨਾ ਦੁਖ, ਕਲੇਸ਼ ਰਹਿਤ, ਬੇਫ਼ਿਕਰ

**ਨਿਸਲ,** ਕ੍ਰਿ. ਵਿ. ਲੱਤਾਂ ਬਾਹਾਂ ਪਸਾਰ ਕੇ ਸੁੱਤਾ ਹੋਇਆ :
"ਸਤੁ ਨਿਸਲ ਜਨ ਟੰਗ ਧਰਿ"
(ਵਾਰ ਬਿਲਾ ਮ: ੪)

-ਨਿਸਲ ਹੋਣਾ, ਕ੍ਰਿ. ਸਮਾ.
ਲੱਤਾਂ ਪਸਾਰਨਾ ਜਾਂ ਲਮਿਆਰਨਾ

-ਨਿਸਲ ਕਰਨਾ, ਕ੍ਰਿ. ਸਮਾ.
ਲਤਾਂ ਨੂੰ ਪਸਾਰਨਾ ਜਾਂ ਲਮਿਆਰਨਾ :
"ਆਪਣੀਆਂ ਲੱਤਾਂ ਨੂੰ ਸਗੋਂ ਨਿਸਲ ਕਰਕੇ
ਸਿੱਧਾ ਜਿਹਾ ਲੇਟ ਗਿਆ"
(ਤੀਜਾ ਪਹਿਰ-ਸੇਖੋਂ)

-ਨਿਸਲਤਾ, ਇ. ਸੁਸਤੀ, ਆਲਸ :
"ਮੇਰੇ ਫਰਕਦੇ ਅੰਗਾਂ ਵਿਚ ਆਪ ਮੁਹਾਰੇ
ਨਿਸਲਤਾ ਸਮਾ ਰਹੀ ਸੀ" (ਪਾਲੀ-ਕੰਵਲ)

**ਨਿੱਸਲ,** ਕ੍ਰਿ. ਵਿ. ਵੇਖੋ ਨਿਸਲ :
"ਨਿੱਸਲ ਸੁੱਤੀ ਮਾਂ ਦੇ ਪੇਟ ਦੇ ਉਤੇ ਤਿੰਨ ਬੱਚੇ
ਬੇਗ਼ਮ ਪਏ ਸਨ" (ਸਵੇਰ ਸਾਰ-ਦੁੱਗਲ)

**ਨਿੱਸਲਾ,** ਪੁ. ਸਿੱਧਾ, ਫੈਲਿਆ ਹੋਇਆ (ਪੈਰ, ਲੱਤਾਂ) (ਬਿ.)
ਵਿ. ਸਿੱਧਾ

-ਨਿਸਲੇ ਕਰਨਾ, ਮੁਹਾ. ਪੈਰ ਲਮਿਆਰਨਾ,
ਲਤਾਂ ਪਸਾਰਨਾ (ਮ. ਸਿੰ.)

-ਲੱਤਾਂ ਨਿੱਸਲੀਆਂ ਕਰਨਾ, ਮੁਹਾ.
ਲਤਾਂ ਪਸਾਰਨਾ ਜਾਂ ਲਮਿਆਰਨਾ (ਮ. ਸਿੰ.)

**ਨਿਸਵਾਣਾ,** (ਮੁਲ.) ਇ.
੧. ਕਬੀਲਾ;
੨. ਕੌਮ;
੩. ਕੁਲ, ਖ਼ਾਨਦਾਨ (ਮ. ਸਿੰ.)

**ਨਿਸ੍ਵਾਰਥ,** [∠ਸੰ. ਨਿ:ਸ੍ਵਾਰਥ] ਵਿ.
ਸੁਆਰਥ ਰਹਿਤ, ਜਿਸ ਵਿਚ ਖ਼ੁਦਗ਼ਰਜ਼ੀ ਨਾ ਹੋਵੇ

**ਨਿਸਾ**[1], ਇ. ਵੇਖੋ ਨਿਸ਼ਾ[1]

**ਨਿਸਾ**[2], [ਅਰ. ਨਿਸਾਅ نساء ਬਹੁ. ਵ. انس
=ਔਰਤ] ਇ. ਤੀਵੀਂ, ਔਰਤ, ਜ਼ਨਾਨੀ :
"ਆਖ਼ਰ ਇਸਰਾਈਲੀ ਜਿਤਨੇ ਹੈਸਣ ਮਰਦ ਨਿਸਾਈ"
(ਗੁਲ. ਯੂਸ.)

**ਨਿਸਾ**[3], [ਟ.ਕ. ਹਿੰ. ਨਿਸਾ=ਤਸੱਲੀ] ਇ.
ਸੰਤੋਖ, ਤਸੱਲੀ, ਯਕੀਨ (ਲੁ. ਕੋ.)

**ਨਿਸ਼ਾ**[1], [∠ਸੰ. ਨਿਸ਼ਾ] ਇ. ਰਾਤ

**ਨਿਸ਼ਾ**[2], [ਟ. ਕ. ਹਿੰ. ਨਿਸ਼ਾ=ਤਸੱਲੀ] ਇ.
੧. ਸੰਤੋਖ, ਤਸੱਲੀ, ਧੀਰਜ, ਆਰਾਮ :
"ਚੂਚਕ ਸਿਆਲ ਦੀ ਹੀਰ ਨੇ ਨਿਸ਼ਾ ਕੀਤੀ,
ਦੜ ਵੱਟ ਕੇ ਵਕਤ ਲੰਘਾਉਂਦਾ ਏ"
(ਹੀਰ-ਮੁਕਬਲ)
੨. ਹਾਨੀ ਪੂਰਤੀ (ਲੁ. ਕੋ.)

-ਨਿਸ਼ਾ ਖ਼ਾਤਰ, ਇ. ੧. ਤਸੱਲੀ, ਮਨ ਦੀ ਤਸੱਲੀ;
੨. ਸਬਰ

**ਨਿਸ਼ਾਂ,** ਇ. ਵੇਖੋ ਨਿਸ਼ਾ[2] :
"ਹੋਈ ਨਿਸ਼ਾਂ ਵਜ਼ੀਰੇ ਤਾਈਂ,
ਸੁਣਕੇ ਸੁਖ਼ਨ ਪਿਆਰੇ"
(ਸੈ.ਫ.)

**ਨਿਸ਼ਾਂ**[2], ਪੁ. ਵੇਖੋ ਨਿਸ਼ਾਨ

**ਨਿਸ਼ਾਸਤਾ,** [ਫ਼ਾ. ਨਿਸ਼ਾਸਤਾ نشاستہ ] ਪੁ.
ਕਣਕ ਦਾ ਗੁਦਾ ਪਾਣੀ ਦੇ ਥੱਲੇ ਬਿਠਾ ਕੇ ਬਣਾਇਆ
ਹੋਇਆ ਬਰੀਕ ਮੈਦਾ

**ਨਿਸਾਹਾ,** ਵਿ. ਸਾਹੋ ਸਾਹ, ਹੌਂਕਦਾ, ਹਫਦਾ (ਜਟਕੀ)

**ਨਿਸਾਹਿਆ**[0], (ਮੁਲ.) ਵਿ. ਨਰਾਜ਼, ਖ਼ਫ਼ਾ

**ਨਿਸ਼ਾਣ,** ਪੁ. ਵੇਖੋ ਨਿਸ਼ਾਨ

-ਨਿਸ਼ਾਣ ਸਾਹਿਬ, ਪੁ. ਗੁਰਦੁਆਰਾ ਸਾਹਿਬ ਦਾ ਝੰਡਾ

-ਨਿਸ਼ਾਣ ਬਾਕੀ ਨਾ ਰਹਿਣਾ, ਮੁਹਾ.
ਸਭ ਕੁਝ ਬਰਬਾਦ ਹੋ ਜਾਣਾ

–ਨਾਂ ਨਿਸ਼ਾਣ, ਪੁ. ਥਹੁ-ਪਤਾ, ਥਾਂ-ਟਿਕਾਣਾ
–ਨਾਮ ਨਿਸ਼ਾਣ, ਪੁ. ਵੇਖੋ ਨਾਂ ਨਿਸ਼ਾਣ

**ਨਿਸਾਣੀ,** ਇ. ਵੇਖੋ ਨਿਸ਼ਾਨੀ :
"ਪਰਉਪਕਾਰ ਵਿਕਾਰ ਨਿਸਾਣੀ"
(ਭਾ. ਗੁ.)

**ਨਿਸ਼ਾਤ ਬਾਗ਼,** ਪੁ. ਕਸ਼ਮੀਰ ਦਾ ਇਕ ਪ੍ਰਸਿਧ ਬਾਗ਼

**ਨਿਸ਼ਾਦ,** [∠ਸੰ. ਨਿਸ਼ਾਦ] ਪੁ.
੧. ਇਕ ਪੁਰਾਣੀ ਜਾਤ ਜੋ ਆਰੀਆਂ ਦੇ ਆਉਣ ਤੋਂ ਪਹਿਲਾਂ ਵਸਦੀ ਸੀ;
੨. ਇਸ ਕੌਮ ਦੀ ਪੁਰਾਣੀ ਬੋਲੀ :
"ਹੁਣ ਦਖਣ ਜਾਂ ਨਿਸ਼ਾਦ ਪ੍ਰੀਵਾਰ ਦੀਆਂ ਕਈ ਇਕ ਭਾਸ਼ਾਵਾਂ, ਅਪ੍ਰਸਿੱਧ ਤੇ ਅਗਿਆਤ ਰੂਪ ਵਿਚ, ਮੱਧ ਭਾਰਤ ਤੇ ਪੂਰਬੀ ਭਾਰਤ ਦੇ ਕਿਸੇ ਸਥਾਨ ਵਿਚ ਕਿਸੇ ਤਰ੍ਹਾਂ ਟਿਕੀਆਂ ਹੋਈਆਂ ਹਨ"
(ਪੰਜਾਬੀ ਦੁਨੀਆਂ-ਅਗਸਤ ੧੯੬੨)

**ਨਿਸ਼ਾਦਰ,** ਪੁ. ਵੇਖੋ ਨਸ਼ਾਦਰ (ਜਟਕੀ)

**ਨਿਸਾਨ,** ਪੁ. ਵੇਖੋ ਨਿਸ਼ਾਨ (ਮ. ਸਿੰ.)

**ਨਿਸ਼ਾਨ,** [ਫ਼ਾ. نشان ] ਪੁ.
੧. ਨਿਸ਼ਾਨੀ, ਚਿੰਨ੍ਹ;
੨. ਕਿਸੇ ਚੀਜ਼ ਨੂੰ ਵਖਰਿਆਉਣ ਵਾਲਾ ਚਿੰਨ੍ਹ, ਮਾਰਕਾ;
੩. ਦਾਗ਼;
੪. ਖੁਰਾ-ਖੋਜ, ਪਤਾ, ਠਿਕਾਣਾ;
੫. ਟੱਕ;
੬. ਲ੍ਯਾਸ, ਚੀਘ;
੭. ਝੰਡਾ; ੮. ਨਗਾੜਾ; ੯. ਨਿਸ਼ਾਨਾ

–ਨਿਸ਼ਾਨ ਅੰਗੂਠਾ, ਪੁ. ਅੰਗੂਠੇ ਦਾ ਉਹ ਨਿਸ਼ਾਨ ਜਿਸ ਨੂੰ ਅਨਪੜ੍ਹ ਆਦਮੀ ਦਸਖ਼ਤ ਵਜੋਂ ਲਾਉਂਦੇ ਹਨ
–ਨਿਸ਼ਾਨ ਸਾਹਿਬ, ਪੁ. ਗੁਰਦਵਾਰਾ ਸਾਹਿਬ ਦਾ ਝੰਡਾ
–ਨਿਸ਼ਾਨ ਗਡਣਾ, ਮੁਹਾ. ਵੇਖੋ ਝੰਡਾ ਗਡਣਾ
–ਨਿਸ਼ਾਨਚੀ, ਪੁ. ੧. ਨਿਸ਼ਾਨਾ ਲਾਉਣ ਵਿਚ ਮਾਹਰ, ਨਿਸ਼ਾਨੇ ਬਾਜ਼;
੨. ਝੰਡਾ ਰਖਣ ਵਾਲਾ, ਨਿਸ਼ਾਨ ਬਰਦਾਰ (ਕਾ.)



ਨਿਸ਼ਾਨਚੀ

–ਨਿਸ਼ਾਨ ਦੇਹੀ, ਇ. ਜ਼ਮੀਨ ਤੇ ਨਿਸ਼ਾਨ ਲਾਉਣ ਦੀ ਕਿਰਿਆ, ਹੱਦਬੰਦੀ
–ਨਿਸ਼ਾਨ ਨਾ ਰੱਖਣਾ, ਮੁਹਾ. ਸਭ ਕੁਝ ਬਰਬਾਦ ਕਰ ਦੇਣਾ
–ਨਿਸ਼ਾਨ ਬਰਦਾਰ, ਵਿ. ਪੁ.
ਝੰਡਾ ਲੈ ਕੇ ਅੱਗੇ ਅੱਗੇ ਚਲਣ ਵਾਲਾ
–ਨਿਸ਼ਾਨ ਮਿਟਣਾ, ਮੁਹਾ. ਖੁਰਾ-ਖੋਜ ਮਿਟਣਾ, ਬਰਬਾਦ ਹੋਣਾ
–ਨਿਸ਼ਾਨ ਮਿਟਾਉਣਾ, ਮੁਹਾ. ਖੁਰਾ-ਖੋਜ ਮਿਟਾਉਣਾ, ਸਰਬ-ਨਾਸ਼ ਕਰਨਾ
–ਨਿਸ਼ਾਨ ਮੇਟਣਾ, ਮੁਹਾ. ਵੇਖੋ ਨਿਸ਼ਾਨ ਮਿਟਾਉਣਾ
–ਨਿਸ਼ਾਨ ਲਾਉਣਾ, ਮੁਹਾ. ਹਦਬੰਦੀ ਕਰਨਾ
–ਤੀਰ ਨਿਸ਼ਾਨੇ ਬੈਠਣਾ, ਮੁਹਾ. ਤਦਬੀਰ ਸਫ਼ਲ ਹੋਣਾ
–ਨਾਂ ਨਿਸ਼ਾਨ, ਪੁ. ਥਹੁ-ਪਤਾ, ਥਾਂ ਟਿਕਾਣਾ
–ਨਾਮ ਨਿਸ਼ਾਨ, ਪੁ. ਵੇਖੋ ਨਾਂ ਨਿਸ਼ਾਨ
–ਪਤਾ ਨਿਸ਼ਾਨ, ਪੁ. ਥਾਂ ਟਿਕਾਣਾ

**ਨਿਸ਼ਾਨਾ,** [ਫ਼ਾ. ਨਿਸ਼ਾਨਾ نشانہ ] ਇ.
੧. ਉਹ ਚਿੰਨ੍ਹ ਜਿਸ ਉਪਰ ਸ਼ਿਸਤ ਬੰਨ੍ਹ ਕੇ ਤੀਰ ਜਾਂ ਗੋਲੀ ਦਾ ਵਾਰ ਕੀਤਾ ਜਾਵੇ;
੨. ਸ਼ਿਸਤ;
੩. ਟੀਚਾ, ਮੰਜ਼ਲ;
੪. ਮੰਤਵ (ਕਾ.)

–ਨਿਸ਼ਾਨਚੀ, ਵਿ. ਨਿਸ਼ਾਨਾ ਲਾਉਣ ਵਾਲਾ, ਨਿਸ਼ਾਨੇ ਬਾਜ਼ :
"ਤੈਨੂੰ ਅੱਜ ਨਿਸ਼ਾਨਚੀ ਮੰਨ ਲੀਤਾ
ਉਹ ਤੂੰ ਤੀਰ ਚਲਾਵਣਾ ਜਾਣਦਾ ਏਂ"
(ਰੂਪ ਰਾਣੀ-ਸ਼ਕੁੰਤਲਾ)
–ਨਿਸ਼ਾਨਾ ਸਾਧਣਾ, ਮੁਹਾ. ਵੇਖੋ ਨਿਸ਼ਾਨਾ ਬੰਨ੍ਹਣਾ
–ਨਿਸ਼ਾਨਾ ਚੁੱਟਣ, ਕ੍ਰਿ. ਅਕ. ਨਿਸ਼ਾਨਾ ਫੁੰਡਣਾ (ਜਟਕੀ)
–ਨਿਸ਼ਾਨਾ ਜੋੜਨਾ, ਮੁਹਾ. ਸ਼ਿਸਤ ਬੰਨ੍ਹਣਾ, ਨਿਸ਼ਾਨਾ ਠੀਕ ਕਰਨਾ
–ਨਿਸ਼ਾਨਾ ਡੇਵਣ, ਕ੍ਰਿ. ਸਕ.
ਸੰਕੇਤ ਕਰਨਾ, ਦੱਸਣਾ (ਜਟਕੀ)
–ਨਿਸ਼ਾਨਾ ਫੁੰਡਣਾ, ਕ੍ਰਿ. ਸਮਾ.
ਨਿਸ਼ਾਨੇ ਵਿਚ ਗੋਲੀ ਯਾ ਤੀਰ ਆਦਿ ਦਾ ਲਗਣਾ
–ਨਿਸ਼ਾਨਾ ਬਣਾਉਣਾ, ਮੁਹਾ.
੧. ਗੋਲੀ ਜਾਂ ਤੀਰ ਮਾਰਨ ਦੀ ਥਾਂ ਬਣਾਉਣਾ;
੨. ਗੋਲੀ ਜਾਂ ਤੀਰ ਚਲਾਉਣਾ;
੩. ਕਿਸੇ ਵਸਤ ਜਾਂ ਵਿਅਕਤੀ ਨੂੰ ਮੁਖ ਰਖ ਕੇ ਵਾਰ ਕਰਨਾ
–ਨਿਸ਼ਾਨਾ ਬੰਨ੍ਹਣਾ, ਮੁਹਾ. ਸ਼ਿਸਤ ਬੰਨ੍ਹਣਾ

–ਨਿਸ਼ਾਨਾ ਮਾਰਨਾ, ਮੁਹਾ.
੧. ਸ਼ਿਕਾਰ ਕਰਨਾ;
੨. ਚਾਂਦ-ਮਾਰੀ ਕਰਨਾ
–ਨਿਸ਼ਾਨਾ ਵਿੰਨ੍ਹਣਾ, ਮੁਹਾ. ਸ਼ਿਸਤ ਬੰਨ੍ਹਣਾ
–ਨਿਸ਼ਾਨਿਉਂ ਉੱਕਣਾ, ਮੁਹਾ. ਮਕਸਦ ਤੋਂ ਖੁੰਝ ਜਾਣਾ
–ਨਿਸ਼ਾਨੇ ਬਾਜ਼, ਵਿ. ਨਿਸ਼ਾਨਾ ਲਾਉਣ ਵਾਲਾ, ਨਿਸ਼ਾਨੇ ਦਾ ਮਾਹਰ
–ਨਿਸ਼ਾਨੇ ਬਾਜ਼ੀ, ਇ. ਨਿਸ਼ਾਨਾ ਲਾਉਣ ਦਾ ਕਰਤਬ
–ਨਿਸ਼ਾਨੇ ਬੈਠਣਾ, ਮੁਹਾ. ਠੀਕ ਨਿਸ਼ਾਨੇ ਤੇ ਜਾ ਲਗਣਾ

**ਨਿਸ਼ਾਨੀ,** [ਨਿਸ਼ਾਨ+ਈ] ਇ.
੧. ਚਿੰਨ੍ਹ;
੨. ਉਹ ਚਿੰਨ੍ਹ ਜਿਸ ਨਾਲ ਕੋਈ ਚੀਜ਼ ਪਛਾਣੀ ਜਾਵੇ;
੩. ਯਾਦਗੀਰੀ ਵਜੋਂ ਦਿੱਤੀ ਜਾਣ ਵਾਲੀ ਚੀਜ਼;
੪. ਪੀੜ੍ਹੀ ਦੀ ਯਾਦਗਾਰ ਨੂੰ ਕਾਇਮ ਰਖਣ ਵਾਲੀ ਔਲਾਦ;
੫. ਉਹ ਕਾਗਜ਼ ਆਦਿ ਜੋ ਕਿਤਾਬ ਵਿਚ ਉਸ ਪੰਨੇ ਤੇ ਰਖਿਆ ਜਾਵੇ ਜਿਥੋਂ ਪੜ੍ਹਦਿਆਂ ਪੜ੍ਹਦਿਆਂ ਪੰਨਾ ਛੱਡਿਆ ਹੋਵੇ;
੬. ਯਾਦਦਾਸ਼ਤ ਵਜੋਂ ਕਪੜੇ ਨੂੰ ਦਿਤੀ ਗੰਢ;
੭. ਰੋਗ ਦੀ ਅਲਾਮਤ
–ਨਿਸ਼ਾਨੀ ਘਲਣਾ, ਮੁਹਾ. ਯਾਦਗਾਰ ਵਜੋਂ ਕੋਈ ਚੀਜ਼ ਭੇਜਣਾ
–ਨਿਸ਼ਾਨੀ ਦੇਣਾ, ਮੁਹਾ. ਯਾਦਗਾਰ ਵਜੋਂ ਕੋਈ ਚੀਜ਼ ਦੇਣਾ
–ਪਤਾ ਨਿਸ਼ਾਨੀ, ਇ. ਵੇਖੋ ਪਤਾ ਨਿਸ਼ਾਨ

**ਨਿਸਾਰ[1],** [<ਅਰ. ਨਿਸਾਰ نثار =ਕੁਰਬਾਨ] ਵਿ.
ਨਿਛਾਵਰ, ਕੁਰਬਾਨ, ਸਦਕੇ :
"ਮਾਹੀਆ ਮੇਰੀ ਗਲ ਸੁਣ,
ਹੋਵਾਂ ਮੈਂ ਨਿਸਾਰ"
(ਸ਼ਰਫ਼ ਹੁਲਾਰੇ–ਸ਼ਰਫ਼)

**ਨਿਸਾਰ[2],** [ਸੰ. ਨਿ:ਸਾਰ]
ਵਿ. ਸਾਰ ਰਹਿਤ, ਫੋਕਾ, ਥੋਥਾ
ਪੁ. ਫੋਕਾ (ਕਾ.)

**ਨਿਸਾਰ[3],**[∠ਸੰ. ਨਿ: ਸਰਣ=ਨਿਕਲਣਾ] ਇ.
ਹਲਟ ਦੀ ਨਾਲੀ ਜਿਸ ਵਿਚੋਂ ਦੀ ਪਾਣੀ ਦੀ ਧਾਰ ਔਲੂ ਵਿਚ ਪੈਂਦੀ ਹੈ (ਬਿ.)

**ਨਿਸਾਰਨਾ,** [ਅਰ. ਨਿਸਾਰ ਤੋਂ ਨਾਮ ਧਾਤੂ ਕ੍ਰਿਆ]
ਕ੍ਰਿ. ਸਕ. ਕੁਰਬਾਨ ਕਰਨਾ, ਨਿਛਾਵਰ ਕਰਨਾ :
"ਜਾਨਾਂ ਤੇ ਸਿਰ ਵਾਰੇ
ਸਾਰੇ ਰਬ ਦੇ ਰਾਹ ਨਿਸਾਰੇ"
(ਗੁਲ. ਯੂਸ.)



**ਨਿਸਾਰਾ,** [ਨਿੱਸਰਨਾ] ਪੁ. ਨਿੱਸਰਨ ਦਾ ਭਾਵ, ਫੈਲਾਉ

**ਨਿਸਾਰੀ[1],** (ਕੋਹਸਤਾਨ ਨਮਕ) ਇ.
ਬੇਰੀ ਦੇ ਰੁੱਖ ਤੇ ਪੈਦਾ ਹੋਣ ਵਾਲੀ ਇਕ ਵੇਲ (ਸ਼ਾਹਪੁਰੀ)

**ਨਿਸਾਰੀ[2],**[<ਅਰ. ਅਨਸਾਰੀ انصاری ] ਵਿ.
ਮਦੀਨੇ ਦੇ ਅਨਸਾਰ ਨਾਮਕ ਮੁਸਲਮਾਨ ਸ਼ੇਖ ਕਬੀਲੇ ਨਾਲ ਸਬੰਧ ਰਖਣ ਵਾਲਾ :
"ਜਬਰਾਈਲ ਨਬੀ ਨੂੰ ਕਹਿਆ
ਓਹ ਯਹੂਦ ਨਿਸਾਰੀ"
(ਮਹਿਰਾਜਨਾਮਾ-ਕਾਦਰਯਾਰ)

**ਨਿਸਾਲਣਾ,** ਕ੍ਰਿ. ਸਕ. ਵੇਖੋ ਨਸਾਲਣਾ

**ਨਿਸਿ,** ਇ. ਵੇਖੋ ਨਿਸ :
"ਬਰਸੇ ਨਿਸਿ ਕਾਲੀ, ਕਿਉ ਸੁਖੁ ਬਾਲੀ"
(ਸਾਹਿੱਤ ਵਾੜੀ)

**ਨਿਸਿਨਾਦ,**ਪੁ. ਸ਼ਿਕਾਰੀ ਦਾ ਰਾਤ ਦੇ ਸਮੇਂ ਵਜਾਇਆ ਵਾਜਾ:
"ਜਿਉ ਕੁਰੰਕ ਨਿਸਿਨਾਦ ਬਾਲਹਾ"
(ਧਨਾ. ਨਾਮਦੇਵ)

**ਨਿਸਿਬਾਸੁਰ,** ਕ੍ਰਿ. ਵਿ. ਵੇਖੋ ਨਿਸਬਾਸਰ :
"ਨਿਸਿਬਾਸੁਰ ਜਪਿ ਨਾਨਕ ਦਾਸ"
(ਗੌਂਡ ਮ: ੫)

**ਨਿਸੀ,** [<ਸੰ. ਨਿਸ਼ਿ] ਇ. ਰਾਤ :
"ਸੂਹਾ ਰੰਗ ਸੁਪਨੇ ਨਿਸੀ"
(ਵਾਰ ਸੂਹੀ ਮ: ੩)

**ਨਿਸੀਯਾਨ,** [∠ਅਰ. نسیان ] ਇ.
ਭੁੱਲਣ ਦਾ ਭਾਵ, ਭੁੱਲ :
"ਏਹ ਭੀ ਜ਼ਹਮਤ ਬੁਝ ਤੂੰ
ਕਹਿੰਦੇ ਨੀ ਨਿਸੀਯਾਨ" (ਦਾਰੂਸ਼ਿਫ਼ਾ)

**ਨਿਸੁਕ,** ਵਿ. ਅਸਲੋਂ ਸੁੱਕਾ (ਪੁਆ. ਕੋ.)

**ਨਿਸੁਕ,** ਵਿ. ਵੇਖੋ ਨਿਕ ਸੁੱਕ (ਪੁਆ. ਕੋ.)

**ਨਿਸੁੱਲ ਕਰਣਾ,** ਕ੍ਰਿ, ਅਕ. ਆਪਣਿਆਂ ਪੱਠਿਆਂ ਨੂੰ ਅਰਾਮ ਦੇਣਾ (ਜਟਕੀ)

**ਨਿਸੁੱਲ ਥੀਵਣ,** ਕ੍ਰਿ. ਸਮਾ. ਅਰਾਮ ਕਰਨਾ (ਜਟਕੀ)

**ਨਿਸ਼ੇਧ,** [∠ਸੰ. ਨਿਸ਼ੇਧ] ਪੁ.
੧. ਮਨ੍ਹਾ, ਮਨਾਹੀ;
੨. ਨਾਂਹ, ਨਨਕਾਰ, ਇਨਕਾਰ
–ਨਿਸ਼ੇਧਤ, ਵਿ. ਮਨ੍ਹਾ ਕੀਤਾ ਹੋਇਆ, ਵਰਜਤ :
"ਜੋ ਸਤਿਨਾਮ ਯਾ ਨਾਮੀ ਦੀ ਉਪਾਸ਼ਨਾ ਨੂੰ ਨਹੀਂ ਬੋਧਾਉਂਦੇ ਦ੍ਰਿੜਾਉਂਦੇ, ਉਹ ਸਭੇ ਜਾਪ ਤਾਪ, ਜਪ ਤਪ, ਸੰਜਮ ਆਦਿਕ ਗੁਰਮਤਿ ਅੰਦਰ ਨਿਸ਼ੇਧਤ ਕਰਮ ਹਨ"
(ਅਭਿਆਸ ਕਮਾਈ-ਰਣਧੀਰ ਸਿੰਘ)

-ਨਿਸ਼ੇਧਾਤਮਕ, ਵਿ. ੧. ਜਿਸ ਵਿਚ ਨਿਖੇਧ ਜਾਂ ਮਨਾਹੀ ਕੀਤੀ ਗਈ ਹੋਵੇ;
੨. ਇਨਕਾਰੀ, ਨਨਕਾਰੀ, ਨਿਖੇਧਵਾਚੀ, ਅਭਾਵ ਸੂਚਕ

-ਨਿਸ਼ੇਧੀ, ਇ. ਨਿਖੇਧੀ, ਮਨਾਹੀ :
"ਇਹ ਉਹ ਅਸੂਲ ਹਨ ਜਿਨ੍ਹਾਂ ਨਾਲ ਵਰਗ ਅਵਸਥਾ ਦੀ ਨਿਸ਼ੇਧੀ ਹਟ ਗਈ"
(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**ਨਿਸੋਤ,** ਇ. ਇਕ ਪੌਦਾ ਜਿਸਦੀ ਡੰਡੀ ਕਬਜ਼-ਕੁਸ਼ਾ ਹੁੰਦੀ ਹੈ ਅਤੇ ਜਿਸ ਦੀ ਜੜ੍ਹ ਕੁਹੜ ਤੇ ਅਧਰੰਗ ਆਦਿ ਰੋਗਾਂ ਲਈ ਲਾਭਦਾਇਕ ਹੁੰਦੀ ਹੈ (ਮ. ਸਿੰ.)

**ਨਿਸੋਥ,** ਇ. ਵੇਖੋ ਨਿਸੋਤ

**ਨਿਹ,** ਪੁ. ਵੇਖੋ ਨਿਹੁੰ

**ਨਿੰਹ,** ਪੁ. ਵੇਖੋ ਨਿਹੁੰ (ਮ. ਸਿੰ.)

**ਨਿਹਸ਼,** [<ਅਰ. ਨਹਸ نحس ] ਵਿ.
ਬੁਰਾ, ਭੈੜਾ, ਅਸ਼ੁਭ

**ਨਿਹਸੰਸੇ,** [ਨਿਹ=ਨਿ+ਸੰਸੇ <ਸੰ. संशय] ਵਿ.
ਨਿਰਸੰਦੇਹ, ਬਿਨਾ ਸ਼ੱਕ

**ਨਿਹਸੰਕ,** [<ਸੰ. निशंक] ਵਿ. ਨਿਡਰ, ਨਿਰਭਉ :
"ਜੋ ਪੁਰਖ ਫਲ ਅਰ ਦੰਡ ਕਰਕੇ ਧਨ ਕਉ ਉਤਪਤ ਕਰੈ ਅਰ ਪਾਪੋਂ ਵਿਖੇ ਨਿਹਸੰਕ ਹੋਕਰ ਵਰਤੈ"
(ਪਾਰਸ ਭਾਗ)

**ਨਿਹਸ਼ੰਕ,** ਵਿ. ਵੇਖੋ ਨਿਹਸੰਕ :
"ਤਾਂ ਤੇ ਵੋਹ ਖੇਲਨੇ ਅਰ ਖਾਵਨੇ ਕੀ ਵਾਸ਼ਨਾ ਵਿਖੇ ਨਿਹਸ਼ੰਕ ਹੋਕਰ ਵਰਤੇ"
(ਪਾਰਸ ਭਾਗ)

**ਨਿਹਸੰਕਲਪ,** [ਸੰ. निःसंकल्प] ਵਿ. ਸੰਕਲਪ ਰਹਿਤ :
"ਜਬਲਗ ਚਿਤ ਨਿਹਸੰਕਲਪ ਨਾ ਹੋਵੈ ਤਬ ਲਗ ਧਰਮ ਕੇ ਮਾਰਗ ਵਿਖੇ ਚਲ ਨਹੀਂ ਸਕਤਾ"
(ਪਾਰਸ ਭਾਗ)

**ਨਿਹਸੰਗ,** ਵਿ. ਵੇਖੋ ਨਿਸੰਗ

**ਨਿਹਸੰਗਾ,** ਵਿ. ਵੇਖੋ ਨਿਸੰਗ :
"ਅਨਦ ਬਿਨੋਦੀ ਨਿਹਸੰਗਾ"
(ਮਾਰੂ ਸੋਲਹੇ ਮ: ੫)

**ਨਿਹਕ,** ਵਿ. ਵੇਖੋ ਨਿਹੱਕਾ

**ਨਿਹਕੰਟਕ,** ਵਿ. ਵੇਖੋ ਨਿਸਕੰਟਕ :
"ਨਿਹਕੰਟਕ ਰਾਜੁ ਭੁੰਚਿ ਤੂੰ"
(ਵਾਰ ਮਾਰੂ ੧ ਮ: ੩)

**ਨਿਹਕਪਟ,** ਵਿ. ਵੇਖੋ ਨਿਸ਼ਕਪਟ :
"ਨਿਹਕਪਟ ਸੇਵਾ ਕੀਜੈ ਹਰਿ ਕੇਰੀ"
(ਗੋਂਡ ਮ: ੪)

**ਨਿਹਕਰਮ,** [∠ਸੰ. निष्कर्मन्] ਪੁ.
੧. ਵੇਖੋ ਨਿਕਰਮਾ;
੨. ਜੋ ਕਰਮਾਂ ਵਿਚ ਲਿਪਤ ਨਾ ਹੋਵੇ, ਕਰਮ ਰਹਿਤ :
"ਕਰਮਕਾਲ ਜਮਕਾਲ ਕੋਟ ਕਰਮ ਕਹੈ ਨਿਹਕਰਮ ਰਹਾਯਾ"
(ਭਾ. ਗੁ.)

**ਨਿਹਕਰਮੀ,** [∠ਸੰ. निष्कर्म] ਪੁ.
ਜੋ ਕਰਮ ਨਾ ਕਰੇ, ਜੋ ਕਰਮਾਂ ਵਿਚ ਲਿਪਤ ਨਾ ਹੋਵੇ, ਕਰਮ ਰਹਿਤ :
"ਹਉਮੈ ਕਰੈ ਨਿਹਕਰਮੀ ਨਾ ਹਵੈ"
(ਮਾਝ ਅ. ਮ: ੩)

-ਨਿਹਕਰਮਣ, ਇ. ਜੋ ਇਸਤਰੀ ਕਰਮ ਨਾ ਕਰੇ,ਕਰਮ ਰਹਿਤ

**ਨਿਹਕ੍ਰੋਧ,** [ਨਿਹ+ਕ੍ਰੋਧ] ਵਿ. ਕਰੋਧ ਰਹਿਤ, ਸ਼ਾਂਤ :
"ਜਦਪ ਅੰਤਕ ਨਿਹਕ੍ਰੋਧ ਹੋਨਾ ਕਠਨ ਹੈ ਤੋ ਭੀ ਜਗਿਆਸੀ ਕੋ ਇਹ ਤੋ ਅਵਸ਼ਮੇਵ ਪ੍ਰਵਾਨ ਹੈ"
(ਪਾਰਸ ਭਾਗ)

**ਨਿਹਕਲੰਕ,** [ਨਿਸ਼ਕੰਲਕ] ਵਿ.
੧. ਕਲੰਕ ਰਹਿਤ, ਨਿਸ਼ਕਲੰਕ;
੨. ਹਿੰਦੂ ਮਤ ਅਨੁਸਾਰ ੨੪ ਅਵਤਾਰਾਂ ਵਿਚੋਂ ਅੰਤਮ ਅਵਤਾਰ ਦਾ ਨਾਂ

-ਨਿਹਕਲੰਕ ਅਵਤਾਰ, ਪੁ.
੨੪ ਅਵਤਾਰਾਂ ਵਿਚੋਂ ਅੰਤਮ ਅਵਤਾਰ

-ਨਿਹਕਲੰਕੀ, ਪੁ.
੧. ਕਲੰਕ ਬਿਨਾਂ, ਦਾਗ਼ ਬਿਨਾਂ;
੨. ਰੱਬ ਦਾ ਚੌਵੀਵਾਂ ਅਵਤਾਰ, ਨਿਹਕਲੰਕ (ਕਾ.)

**ਨਿਹੱਕਾ,** [ਨਿ+ਹੱਕ+ਆ] ਵਿ. ਬਿਨਾ ਹੱਕ ਦਾ, ਅਯੋਗ

**ਨਿਹਕਾਮ,** ਵਿ. ਵੇਖੋ ਨਿਸ਼ਕਾਮ (ਮ. ਸਿੰ.)

**ਨਿਹਕਾਮਤਾ,** ਇ. ਵੇਖੋ ਨਿਸ਼ਕਾਮਤਾ :
"ਇਸ ਵਿਦਿਆ ਕਰਕੇ ਕਦਾਚਿਤ ਨਿਹਕਾਮਤਾ ਨਹੀਂ ਉਪਜਤੀ" (ਪਾਰਸ ਭਾਗ)

**ਨਿਹਕਾਮਾ,** ਵਿ. ਵੇਖੋ ਨਿਸ਼ਕਾਮ :
"ਪ੍ਰਣਵੈ ਨਾਮਾ ਭਏ ਨਿਹਕਾਮਾ"

**ਨਿਹਕਾਮੀ,** ਵਿ. ਵੇਖੋ ਨਿਹਕਾਮ :
"ਸੇਵਾ ਕਰਤ ਹੋਇ ਨਿਹਕਾਮੀ"
(ਸੁਖਮਨੀ)

**ਨਿਹਕਿੰਚਨ,** [ਸੰ. ਨਿਸ਼੍ਕਿਞ੍ਚਿਨ] ਵਿ.

੧. ਕੰਗਾਲ, ਨਿਰਧਨ :

੨. ਸਰਵਤਯਾਗੀ :

"ਨਿਹਕਿੰਚਨ ਨਿਹਕੇਵਲ ਕਹੀਐ"

(ਮਾਰੂ ਸੋਲਹੇ ਮ: ੫)

**ਨਿਹਕੇਵਲ,** [ਨਿਹ+ਕੇਵਲ∠ਸੰ. ਕੈਵਲ੍ਯ=ਪਰਮਪਦ] ਵਿ.

ਪਰਮਪਦ ਨੂੰ ਪ੍ਰਾਪਤ ਹੋਇਆ, ਮੁਕਤ :

"ਦਰਸਨ ਦੇਖਿ ਭਈ ਨਿਹਕੇਵਲ"

(ਸੂਹੀ ਛੰਤ ਮ: ੧)

**ਨਿਹੰਗ[1],** [∠ਫ਼ਾ. نہنگ =ਮਗਰਮੱਛ] ਪੁ.

੧. ਸਿੱਖਾਂ ਦੇ ਇਕ ਸ਼ਸਤਰਧਾਰੀ ਫ਼ਿਰਕੇ ਦਾ ਨਾਂ, ਇਸ ਫ਼ਿਰਕੇ ਦਾ ਕੋਈ ਆਦਮੀ;

੨. ਮਗਰ ਮੱਛ :

"ਘੁਸ ਪਲੰਘ ਨਿਹੰਗ ਦੇ ਮੂੰਹ ਅੰਦਰ ਫੜਿਆ"

(ਬੰ. ਬੋ.)

ਵਿ. ਜਿਸ ਨੂੰ ਮੌਤ ਦੀ ਚਿੰਤਾ ਨਹੀਂ ਬਹਾਦੁਰ, ਦਲੇਰ :

"ਨਿਰਭਉ ਹੋਇਓ ਭਇਆ ਨਿਹੰਗਾ"

(ਆਸਾ ਮ: ੫)

–ਨਿਹੰਗ ਸਿੰਘ, ਪੁ. ਸਿੱਖਾਂ ਵਿਚ ਇਕ ਫ਼ਿਰਕੇ ਦਾ ਸਿੰਘ ਜੋ ਨੀਲਾ ਬਾਣਾ ਪਾਉਂਦਾ ਹੈ ਤੇ ਸਦਾ ਸ਼ਸਤਰ ਬੱਧ ਰਹਿੰਦਾ ਹੈ

**ਨਿਹੰਗ[2],** [∠ਸੰ. ਨਿ:ਸੰਗ] ਪੁ.

ਨਿਹਸੰਗ, ਅਸੰਗ, ਵਿਰਕਤ, ਮਸਤ-ਮਲੰਗ

–ਨਿਹੰਗਪਨ, ਪੁ. ਵੇਖੋ ਨਿਹੰਗਤਾ :

"ਉਸ ਪਿਆਰ ਦਾ ਨਿਹੰਗਪਨ ਵੀ ਬਿਆਨ ਕੀਤਾ ਹੈ" (ਅੰਮ੍ਰਿਤਾ ਪ੍ਰੀਤਮ ਦੀ ਕਾਵਿਕਲਾ)

**ਨਿਹੰਗਤਾ,** [ਨਿ+ਹੰਗਤਾ] ਇ.

ਹੰਕਾਰ ਤੋਂ ਰਹਿਤ ਹੋਣ ਦਾ ਭਾਵ, ਨਿਰਭਿਮਾਨਤਾ :

"ਇਸ ਕਵਿਤਾ ਵਿਚ ਨਵੀਨ ਨਿਹੰਗਤਾ-ਭਰਪੂਰ ਪ੍ਰਭਾਵ ਹੁੰਦਾ ਹੈ"

(ਅੰਮ੍ਰਿਤਾ ਪ੍ਰੀਤਮ ਦੀ ਕਾਵਕਲਾ)

**ਨਿਹਚਉ[1],** ਵਿ. ਨਿਸਚੇ ਵਾਲਾ, ਯਕੀਨ ਵਾਲਾ :

"ਜੋ ਸਿਖ ਇਸਤ੍ਰੀ 'ਨਿਹਚਉ ਨਾਰੀ ਨਹੀਂ ਤੇ ਜੋ ਉਹ ਤਨ ਕਰਕੇ ਜਰਜਰੀ ਹੈ ਤੇ ਮਨ ਕਰਕੇ ਭੁਰਭੁਰੀ ਹੈ ਤਾਂ ਉਹ ਪੂਰਨ ਸਿਖ ਨਹੀਂ"

(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

**ਨਿਹਚਉ[2],** [∠ਸੰ. ਨਿਸ਼੍ਚਯ]

ਕ੍ਰਿ. ਵਿ. ਨਿਸਚੇ ਹੀ, ਅਵੱਸ਼ ਹੀ, ਯਕੀਨਨ :

"ਕਰਤਾ ਕਰੇ ਸੁ ਨਿਹਚਉ ਹੋਵੈ"

(ਮਾਰੂ ਸੋਲਹੇ ਮ: ੩)

ਪੁ. ਵੇਖੋ ਨਿਸਚਾ :

"ਗੁਰ ਪੂਰੇ ਤੇ ਇਹ ਨਿਹਚਉ ਪਾਈਐ"

**ਨਿਹਚਲ,** [∠ਸੰ. ਨਿਸ਼੍ਚਲ]

ਵਿ. ਅਡੋਲ, ਅਚਲ, ਕਾਇਮ, ਸਥਿਰ, ਥਿਰ :

"ਨਿਹਚਲ ਰਾਜ ਹੈ ਸਦਾ ਤਿਸ ਕੇਰਾ"

(ਵਾਰ ਬਿਹਾ. ਮ: ੩)

ਪੁ. ਪਹਾੜ, ਪਰਬਤ (ਮ. ਸਿੰ.)

**ਨਿਹਚਲਾਇਆ,** ਵਿ. ਵੇਖੋ ਨਿਹਚਲ :

"ਹਰਿਧਨ ਨਿਹਚਲਾਇਆ"

(ਵਾਰ ਗੂਜ. ੧ ਮ: ੩)

**ਨਿਹਚਲਾਧਾ,** ਵਿ. ਵੇਖੋ ਨਿਹਚਲਾਧਾ :

"ਇਕਿ ਸਾਧ ਬਚਨ ਨਿਹਚਲਾਧਾ"

(ਸਾਰ. ਮ: ੫)

**ਨਿਹਚਾ,** ਪੁ. ਵੇਖੋ ਨਿਸ਼ਚਾ :

"ਇਕ ਵਾਰਗੀ ਉਹ ਨਿਹਚਾ ਕਰਕੇ ਉਠਿਆ"

(ਨਵ ਕਿਰਨਾਂ)

–ਨਿਹਚਾਧਾਰੀ, ਪੁ. ਮੰਨਣ ਵਾਲਾ, ਸ਼ਰਧਾਲੂ, ਸ਼ਰਧਾ-ਵਾਨ ਆਸਤਕ, ਨਾਮ-ਲੇਵਾ

**ਨਿਹਚਿੰਤ,** ਵਿ. ਵੇਖੋ ਨਿਸ਼ਚਿੰਤ

**ਨਿਹਚੇ,** ਕ੍ਰਿ. ਵਿ. ਵੇਖੋ ਨਿਸਚੇ (ਕਾ.)

**ਨਿਹਚੋਂ,** ਇ.

੧. ਵੇਖੋ ਨਿਸ਼ਚਾ;

੨. ਪਰਖ, ਪੜਤਾਲ, ਪਕਿਆਈ (ਮ. ਸਿੰ.)

**ਨਿਹਚੌ,** ਕ੍ਰਿ. ਵਿ. ਵੇਖੋ ਨਿਹਚਉ :

"ਕਹੁ ਨਾਨਕ ਨਿਹਚੌ ਧਿਆਵੈ"

(ਵਾਰ. ਆਸਾ)

**ਨਿਹਟੇਵ,** [ਨਿਹ+ਟੇਵ, ਨਿਹ=ਰਹਿਤ+ਟੇਵ ∠ਹਿੰ. ਟੇਕ=ਟੇਕ] ਵਿ.

੧. ਖੋਟੀ ਬਾਣ ਤੋਂ ਬਿਨਾਂ, ਜਿਸ ਨੂੰ ਕੋਈ ਆਦਤ, ਬਾਣ ਜਾਂ ਵਾਦੀ ਨਾ ਹੋਵੇ;

੨. ਰਸ ਦਾ ਤਿਆਗੀ, ਚਸਕੇ ਤੋਂ ਵਿਰਕਤ (ਕਾ.)

**ਨਿਹਣ[1],** [∠ਸੰ. ਨਿਹਨ, ਨਿ+ਹਨ੍=ਮਾਰਨਾ] ਇ.

ਦਿੱਕਦਾਰੀ, ਛੇੜਛਾੜ, ਹਸਾਣ ਜਤਾਉਣਾ (ਬਿ.)

ਖਿੱਝ, ਝੱਖਣੀ, ਛੇੜਖ਼ਾਨੀ, ਤੰਗੀ, ਜ਼ਿਚ

(ਮ. ਸਿੰ.)

**ਨਿਹਣ²**, [∠ਸੰ.√ਨਹ੍=ਬੰਨ੍ਹਣਾ] ਇ.
ਬੰਨ੍ਹਣ ਦੀ ਕ੍ਰਿਆ, ਬੰਧਨ :
"ਸਚ ਕੂੜੇ ਲੈ ਨਿਹਣ ਬਹੰਦਾ"
(ਭਾ. ਗੁ.)

**ਨਿਹਣਨਾ**, [ਨਿਹਣ¹ ਤੋਂ] ਕ੍ਰਿ. ਸਕ.
੧. ਸਤਾਉਣਾ, ਤੰਗ ਕਰਨਾ, ਜ਼ਿੱਚ ਕਰਨਾ, ਮਿਹਣੇ ਮਾਰਨਾ;
੨. ਇਹਸਾਨ ਜਤਲਾਉਣਾ (ਮ. ਸਿੰ.)

**ਨਿਹਣਾ**, [ਨਿਹਣ² ਤੋਂ] ਕ੍ਰਿ. ਸਕ.
੧. ਜਾਨੋਂ ਮਾਰਨਾ, ਮਾਰ ਦੇਣਾ;
੨. ਕਾਬੂ ਪਾਉਣਾ (ਬਿ.)

**ਨਿਹਣੀ¹**, (ਪੋਠੋ.) ਇ.
ਉਹ ਘੜਵੰਜੀ ਜਿਸ ਦੇ ਉਤੇ ਚਾਟੀ ਰੱਖ ਕੇ ਦੁੱਧ ਰਿੜਕਦੇ ਹਨ, ਇਸ ਦੀ ਇਕ ਸੁੱਟ ਇਕ ਖਲਾ ਡੰਡਾ ਲੱਗਾ ਹੁੰਦਾ ਹੈ ਜਿਸ ਦੇ ਨਾਲ ਕੁੜ ਦੀਆਂ ਰਸੀਆਂ ਬੱਨ੍ਹੀਆਂ ਜਾਂਦੀਆਂ ਹਨ



ਨਿਹਣੀ

**ਨਿਹਣੀ²**, ਇ. ਵੇਖੋ ਨੇਹੀਂ (ਪੋਠੋ. ਕੋ.)

**ਨਿਹੱਤਾ**, ਵਿ. ਵੇਖੋ ਨਿਹੱਥਾ :
"ਉਹ ਨਿਹੱਤੇ ਪੰਜਾਬੀਆਂ ਨੂੰ ਮੌਤ ਦੇ ਘਾਟ ਉਤਾਰਨ ਤੇ ਤੁਲਿਆ ਹੋਇਆ ਸੀ" (ਰਾਹੀ)

**ਨਿਹਤਾਣ**, ਵਿ. ਵੇਖੋ ਨਿਤਾਣਾ :
"ਲੱਗੇ ਗ੍ਰਹਿਣ ਦਾ ਜਦੋਂ ਕਲੰਕ ਵੇਖੇ
ਹੁੰਦੇ ਤਾਣ ਹੋ ਜਾਏ ਨਿਹਤਾਣ ਸੂਰਜ"
(ਦੀਵਾਨ ਕੁਸ਼ਤਾ-ਮੌਲਾ ਬਖ਼ਸ਼ ਕੁਸ਼ਤਾ)

**ਨਿਹੱਥਲ**, [ਨਿ =ਰਹਿਤ+ਹੱਥ+ਲ] ਵਿ.
ਜਿਸ ਦੇ ਵਸ ਵਿਚ ਕੁਝ ਨਾ ਹੋਵੇ :
"ਪੁਰਸ਼ ਪ੍ਰਕ੍ਰਿਤੀ ਤੋਂ ਬਿਨਾਂ ਅਤੇ
ਪ੍ਰਕ੍ਰਿਤੀ ਪੁਰਸ਼ ਤੋਂ ਬਿਨਾਂ ਨਿਹੱਥਲ"
(ਸਾਹਿੱਤਵਾੜੀ)

**ਨਿਹੱਥਾ**, [ਨਿ+ਹੱਥ+ਆ] ਵਿ.
ਖ਼ਾਲੀ ਹੱਥ, ਬਿਨਾ ਹਥਿਆਰੋਂ
–ਨਿਹੱਥਾ ਕਰਨਾ, ਮੁਹਾ. ਮਜਬੂਰ ਕਰ ਦੇਣਾ, ਲਾਚਾਰ ਕਰ ਦੇਣਾ

**ਨਿਹਨੀ**, [ਨੇਹੀਂ=ਘੜਵੰਜੀ ਦਾ ਡੰਡਾ] ਇ.
ਤ੍ਰਾਂਗਲ ਜਿਹੀ ਇਕ ਲਕੜੀ ਜਿਸ ਉਤੇ ਧਰ ਕੇ ਭਾਂਡੇ ਸੁਕਣੇ ਪਾਈਦੇ ਹਨ (ਮ. ਸਿੰ.)

**ਨਿਹਪਾਪ**, ਵਿ. ਵੇਖੋ ਨਿਸ਼ਪਾਪ :
"ਅਨਾਜ ਨਿਹਪਾਪ ਵਿਵਹਾਰ ਕਾ ਆਇਆ ਥਾ"
(ਪਾਰਸ ਭਾਗ)

**ਨਿਹਫਲ**, ਵਿ. ਵੇਖੋ ਨਿਸਫਲ :
"ਨਿਹਫਲ ਧਰਮ ਤਾਹਿ ਤੁਮ ਮਾਨੋ"
(ਬਿਲਾ. ਮ: ੯)

**ਨਿਹਭਾਗ**, [ਨਿਹ=ਰਹਿਤ+ਭਾਗ] ਵਿ.
ਅਭਾਗਾ, ਬਦਨਸੀਬ (ਕਾ.)

**ਨਿਹਭਾਗੜਾ**, ਵਿ. ਵੇਖੋ ਨਿਹਭਾਗ :
"ਨਿਹਭਾਗੜੇ ਭਾਹਿ ਸੰਜੋਇਓ"
(ਟੋਡੀ ਮ: ੫)

**ਨਿਹਮਤ**, ਇ. ਵੇਖੋ ਨਿਆਮਤ :
"ਨਿਹਮਤ ਆਪਣੀ ਵੀ ਕੁਝ ਮੈਨੂੰ,
ਬਖ਼ਸ਼ ਸ਼ਾਬਾਸਾਂ ਪਾਵਾਂ" (ਸੈਫ਼.)

**ਨਿਹਲੀਆ**, [ਨਿਹਾਰਨਾ ਤੋਂ] ਵਿ.
ਨਿਹਾਰਿਆ ਹੋਇਆ, ਵੇਖਿਆ ਹੋਇਆ :
"ਗਤਿ ਪਾਈ ਨਾਨਕ ਨਦਰਿ ਨਿਹਲੀਆ"
(ਮਾਰੂ ਮ: ੫)

**ਨਿਹਾ**, ਕ੍ਰਿ. ਵਿ. ਵੇਖੋ ਨਹੀਂ (ਮ. ਸਿੰ.)

**ਨਿਹਾਂ**, [ਫ਼ਾ. نہاں ] ਵਿ.
ਛੁਪਿਆ, ਲੁਕਿਆ, ਪੋਸ਼ੀਦਾ :
"ਇਕੋ ਦਿਉ ਮੁਰਾਦ ਮਕਸੂਦ ਪਾਵਾਂ
ਇਸਰਾਰ ਨਿਹਾਂ ਇਜ਼ਹਾਰ ਹੋਵੇ"
(ਰੋੜਾ ਜਲਾਲੀ-ਬਟਾ)

**ਨਿਹਾਇਤ**, [ਅਰ. نہایت ]
ਵਿ. ਅਤੀਅੰਤ, ਬਹੁਤ ਜ਼ਿਆਦਾ, ਹੱਦੋਂ ਵੱਧ, ਬੇਹੱਦ :
"ਦੇਖ ਸੂਰਤ ਨੂੰ ਕੁਲ ਅਸਹਾਬਾਂ ਖ਼ੁਸ਼ੀ ਨਿਹਾਇਤ ਹੋਈ"
(ਗੁਲ. ਯੂਸ.)
ਕ੍ਰਿ. ਵਿ. ਬਹੁਤ ਹੀ ਜ਼ਿਆਦਾ :
"ਬੇਟੀ ਇਕ ਅਜ਼ੀਜ਼ ਪਿਆਰੀ ਆਹੀ ਓਸ ਨਿਹਾਇਤ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਨਿਹਾਈ**, ਵਿ. ਲੋਹੇ ਦਾ ਇਕ ਖ਼ਾਸ ਤਰ੍ਹਾਂ ਦਾ ਭਾਰਾ ਸੰਦ ਜਿਸ ਉਤੇ ਲੁਹਾਰ ਲੋਹਾ ਕੁਟਦੇ ਤੇ ਕਈ ਢੰਗਾਂ ਨਾਲ ਵਰਤਦੇ ਹਨ



ਨਿਹਾਈ

**ਨਿਹਾਣਾ**, [ਫ਼ਾ. ਨਿਹਾਂ] ਵਿ.
ਲੁਕਿਆ ਛੁਪਿਆ ਹੋਇਆ, ਪੋਸ਼ੀਦਾ :
"ਪਾਯਾ ਰਾਜ ਨਿਹਾਣਾ"
(ਜੀਵਨ ਬੁਲ੍ਹੇਸ਼ਾਹ)

**ਨਿਹਾਣੀ**, [ਹਿੰ. निहानी] ਇ.
੧. ਇਕ ਪਰਕਾਰ ਦੀ ਛੈਣੀ;
੨. ਲੱਕੜੀ ਵਿਚ ਸੱਲ ਪਾਉਣ ਵਾਲਾ ਸੱਥ ਦੀ ਤਰ੍ਹਾਂ ਦਾ ਇਕ ਔਜ਼ਾਰ



ਨਿਹਾਣੀ

**ਨਿਹਾਦ**, [ਫ਼ਾ. نہاد ] ਇ.
ਦਿਲ, ਸੁਭਾਉ, ਖ਼ਸਲਤ, ਆਦਤ :
"ਹੈਸੀ ਜ਼ਾਤ ਦਾ ਮੁਗ਼ਲ ਅਸੀਲ ਮਿਰਜ਼ਾ
ਆਲੀ ਨਾਮ ਤੇ ਨੇਕ-ਨਿਹਾਦ ਪਿਆਰੇ"
(ਸੋਹਣੀ–ਫ਼ਜ਼ਲ ਸ਼ਾਹ)

–ਨੇਕ ਨਿਹਾਦ, ਵਿ. ਨੇਕ ਦਿਲ, ਚੰਗੇ ਸੁਭਾਉ ਵਾਲਾ :
"ਹੈਸੀ ਜ਼ਾਤ ਦਾ ਮੁਗ਼ਲ ਅਸੀਲ ਮਿਰਜ਼ਾ
ਆਲੀ ਨਾਮ ਤੇ ਨੇਕਨਿਹਾਦ ਪਿਆਰੇ"
(ਸੋਹਣੀ–ਫ਼ਜ਼ਲਸ਼ਾਹ)

**ਨਿਹਾਨੀ**[1], [ਫ਼ਾ. ਨਿਹਾਨੀ نہانی ] ਵਿ.
ਗੁੱਝਾ, ਲੁਕਿਆ ਹੋਇਆ ·
"ਯਾ ਇਹ ਕੋਈ ਹੂਰ ਬਹਿਸ਼ਤੀ,
ਯਾ ਇਹ ਸੱਚ ਨਿਹਾਨੀ" (ਸੈਫ਼.)

**ਨਿਹਾਨੀ**[2], ਇ. ਨਾਇਣ (ਜਟਕੀ)

**ਨਿਹਾਯਤ**, ਕ੍ਰਿ. ਵਿ. ਵੇਖੋ ਨਿਹਾਇਤ :
"ਦੋ ਤੋਲੇ ਨਿਹਾਯਤ ਵਜ਼ਨ ਹੈ ਭਾਰਾ ਏਹ ਜੁਲਾਬ"
(ਦਾਰੂਸ਼ਿਫ਼ਾ)

**ਨਿਹਾਰ**[1], [∠ਸੰ. अनाहार, ਟ. ਕ. ਫ਼ਾ. ਨਹਾਰ]
ਵਿ. ਜਿਸ ਨੇ ਕੁਝ ਖਾਧਾ ਨਾ ਹੋਵੇ, ਨਿਰਾਹਾਰ;
ਕ੍ਰਿ. ਵਿ. ਨਿਰਨੇ ਕਾਲਜੇ, ਖ਼ਾਲੀ ਪੇਟ :
"ਦੋ ਦੋ ਤੋਲੇ ਦੇਹ ਤੂੰ ਉਸ ਨੂੰ ਦੇਹ ਨਿਹਾਰ"
(ਦਾਰੂਸ਼ਿਫ਼ਾ)

–ਨਿਹਾਰ ਮੂੰਹ, ਕ੍ਰਿ. ਵਿ. ਨਿਰਨੇ ਕਾਲਜੇ (ਬਿ.)

**ਨਿਹਾਰ**[2], [∠ਅਰ. نہار =ਦਿਨ] ਪੁ. ਦਿਨ :
"ਪਰ ਮਾਰਨ ਹਿਕ ਦੂੰ
ਮੋਰਚੇ ਵਿਚ ਲੈਲ ਨਿਹਾਰਾਂ"
(ਚੋਠਿਆਂ ਦੀ ਵਾਰ–ਸ਼ਾਨ)

–ਲੈਲ ਨਿਹਾਰ, ਪੁ. ਰਾਤ ਦਿਨ :
"ਪਰ ਮਾਰਨ ਹਿਕ ਦੂੰ
ਮੋਰਚੇ ਵਿਚ ਲੈਲ ਨਿਹਾਰਾਂ"
(ਚੱਠਿਆਂ ਦੀ ਵਾਰ)

–ਲੈਲੋ ਨਿਹਾਰ, ਪੁ. ਰਾਤ ਅਤੇ ਦਿਨ

**ਨਿਹਾਰਨਾ**, [ਹਿੰ. निहारना ∠ਸੰ. निभालन √निभल् =ਵੇਖਣਾ] ਕ੍ਰਿ. ਸਕ.
੧. ਵੇਖਣਾ, ਭਾਲਣਾ, ਤੱਕਣਾ :
"ਰਾਜੇ ਸੰਤਨਾ ਦੇ ਘਰ ਰਹੀ ਗੰਗਾ
ਅੱਖਾਂ ਨਾਲ ਉਸ ਲਿਆ ਨਿਹਾਰ ਮਾਏ"
(ਰੂਪ ਬਸੰਤ–ਦੌਲਤ ਰਾਮ)

**ਨਿਹਾਰਾ**, (ਮੁਲ.) ਪੁ.
ਉਹ ਧਰਤੀ ਜਿਸ ਪੁਰ ਹੜ੍ਹਾਂ ਕਾਰਨ ਤ੍ਰੇੜ ਪੈ ਜਾਂਦੀ ਹੈ (ਮ. ਸਿੰ.)

**ਨਿਹਾਰੀ**, [ਫ਼ਾ. ਨਿਹਾਰ نہار =ਸਵੇਰ ਦਾ ਖਾਣਾ] ਇ.
੧. ਘੋੜਿਆਂ ਦੀ ਖ਼ੁਰਾਕ;
੨. ਰੋਟੀ, ਮੱਖਣ ਅਤੇ ਦੁੱਧ ਦਾ ਹਲਕਾ ਖਾਣਾ (ਜਟਕੀ)
੩. ਗੁੜ ਅਤੇ ਆਟਾ ਮਿਲਿਆ ਹੋਇਆ

**ਨਿਹਾਲ**[1], [∠ਫ਼ਾ. نہال ] ਵਿ.
੧. ਖ਼ੁਸ਼, ਪ੍ਰਸੰਨ;
੨. ਭਰਪੂਰ, ਮਾਲਾ-ਮਾਲ (ਬਿ.)

**ਨਿਹਾਲੀ**, ਇ. ਅਰਾਮ, ਸੁਖ (ਮ. ਸਿੰ.)

–ਨਿਹਾਲੀ ਨਦਰ, ਇ. ਮਿਹਰ ਦੀ ਨਜ਼ਰ :
"ਇਥੇ ਨਿਹਾਲੀ ਨਦਰਾਂ ਦਾ ਉਹ ਪ੍ਰਕਾਸ਼ ਹੈ"
(ਖ਼ਲ੍ਹੇ–ਘੁੰਡ)

-ਜੋ ਬੋਲੇ ਸੋ ਨਿਹਾਲ, ਪੁ. ਸਿੱਖਾਂ ਦਾ ਜੈਕਾਰਾ

**ਨਿਹਾਲ²**, [ਫ਼ਾ. نہال ] ਪੁ. ਬੂਟਾ, ਪੌਦਾ :
"ਲਾਲ ਗੁਲਾਲ ਨਿਹਾਲ ਹੁਸਨ ਦਾ,
ਹਾਲ ਬੇਹਾਲ ਹੋਇਆ ਸੀ" (ਸੈਫ਼.)

**ਨਿਹਾਲਣਾ**, ਕ੍ਰਿ. ਸਕ. ਵੇਖੋ ਨਿਹਾਰਨਾ ;
"ਏਨੀ ਨੇਤ੍ਰੀ ਜਗਤੁ ਨਿਹਾਲਿਆ"
(ਵਾਰ ਆਸਾ)

**ਨਿਹਾਲਾ**, [ਫ਼ਾ. ਨਿਹਾਲ=ਗੱਦਾ, ਤੋਸ਼ਕ] ਪੁ.
ਇਕ ਪਰਕਾਰ ਦਾ ਲੇਫ਼, ਰਜ਼ਾਈ :
"ਲੇਟਣ ਲੇਫ਼ ਨਿਹਾਲੇ" (ਯੂਸਫ਼ ਜ਼ੁਲੈਖਾਂ)

**ਨਿਹਾਲੀ**, [ਫ਼ਾ. ਨਿਹਾਲ نہال ] ਇ.
੧. ਰਜ਼ਾਈ, ਲੇਫ਼;
੨. ਪਲੰਗ-ਪੋਸ਼ :
"ਰੱਤਾ ਪਲੰਘ ਸਫ਼ੈਦ ਨਿਹਾਲੀ,
ਤੈਂਕੂ ਡੇਵਾਂ ਘਤ ਵਿਛਾਈ" (ਹੀਰ ਦਮੋਦਰ)

**ਨਿਹੁੰ**, [ਹਿੰ. नेह<ਸੰ. स्नेह] ਪੁ.
ਪਿਆਰ, ਪ੍ਰੀਤ, ਮੁਹੱਬਤ, ਇਸ਼ਕ (ਬਿ.)

-ਨਿਹੁੰ ਨਿਭਾਉਣਾ, ਪਿਆਰ ਪਾਲਣਾ :
"ਲੁਟ ਪੁਟ ਕੇ ਤੂੰ ਨਿਹੁੰ ਨਿਭਾਇਆ"
(ਸ਼ਰਫ਼ ਹੁਲਾਰੇ-ਸ਼ਰਫ਼)

-ਨਿਹੁੰ ਲਗਣਾ, ਕ੍ਰਿ. ਸਮਾ.
ਪ੍ਰੀਤ ਪੈਣੀ, ਪਿਆਰ ਪੈਣਾ, ਮੁਹੱਬਤ ਹੋਣਾ

-ਨਿਹੁੰ ਲਾਉਣਾ, ਮੁਹਾ.
ਪਿਆਰ ਪਾਉਣਾ, ਇਸ਼ਕ ਕਰਨਾ

**ਨਿਹੁਰਨਾ**, [ਹਿੰ. निहुरना] ਕ੍ਰਿ. ਅਕ.
ਝੁਕਣਾ, ਨੀਵਾਂ ਹੋਣਾ (ਬਿ.)

**ਨਿਹੁਲੀ**, [ਨਿਹੁੰ+ਲੀ] ਵਿ. ਪਿਆਰ ਭਰੀ :
"ਤੇਰੀ ਨਿਹੁਲੀ ਨਿੱਘ'ਚ ਵਸਦਾ, ਸਭ ਕੋਮਲ ਸੰਸਾਰ"
(ਨਵ-ਕਿਰਣਾਂ)

**ਨਿਹੁੜਾਉਣਾ**, [ਨਿਹੁਰਨਾ] ਕ੍ਰਿ. ਸਕ.
ਝੁਕਾਉਣਾ, ਨਿਵਾਉਣਾ :
"ਅਦਬ ਨਾਲ ਨਿਹੁੜਾਇ ਸਿਰ
ਮੁੜ ਚਟਨਾਂ ਤੇ ਵਹਿਣ"
(ਮਹਾਬਲੀ-ਆਜ਼ਾਦ)

**ਨਿਹੁੜਾ**, [ਨਿਹੁ+ੜਾ] ਪੁ. ਨਿਹੁੰ, ਪਿਆਰ :
"ਮੈਂ ਝੋਲੀ ਦੇ ਵਿਚ ਭਰਿਆ ਤੇਰਾ ਨਿਹੁੜਾ"
(ਪੰਜਾਬੀ ਦੁਨੀਆ-ਦਸੰਬਰ ੬੦)

**ਨਿਹੂਸਤ**, ਇ. ਵੇਖੋ ਨਹੂਸਤ (ਬਿ.)

**ਨਿਹੂਸਤਣ**, ਇ. ਵੇਖੋ ਨਹੂਸਤਣ (ਬਿ.)

**ਨਿਹੂਸਤੀ**, ਪੁ. ਵੇਖੋ ਨਹੂਸਤੀ (ਬਿ.)

**ਨਿਹੇ**, ਪੜ. ਤੂੰ, ਤੁਸੀਂ (ਸ਼ਾਹਪੁਰੀ)

**ਨਿਹੈਤ**, ਕ੍ਰਿ. ਵਿ. ਵੇਖੋ ਨਿਹਾਇਤ

**ਨਿਹੋਰਾ**, [ਹਿੰ. निहोरा∠ਸੰ. मनोहार] ਪੁ.
੧. ਉਪਕਾਰ, ਅਹਿਸਾਨ, ਕਿਰਪਾ;
੨. ਬੋਲੀ, ਮਿਹਣਾ, ਗਿਲਾ;
੩. ਬੇਨਤੀ, ਪ੍ਰਾਰਥਨਾ :
"ਅਨਿਕ ਭਾਂਤਿ ਤਿਸੁ ਕਰਉ ਨਿਹੋਰਾ"
(ਗਉ ਮ: ੫)

-ਨਿਹੋਰਾ ਦੇਣਾ, ਕ੍ਰਿ. ਸਮਾ. ਬੋਲੀ ਮਾਰਨਾ, ਮਿਹਣਾ ਦੇਣਾ

-ਨਿਹੋਰਾ ਮਾਰਨਾ, ਕ੍ਰਿ. ਸਮਾ. ਉਲਾਂਭਾ ਦੇਣਾ, ਬੋਲੀ ਮਾਰਨਾ

**ਨਿਕ**, [ਨਿੱਕਾ] ਵਿ. ਨਿੱਕਾ, ਛੋਟਾ :
"ਹਮ ਨਿਕ ਕੀਰੇ"
(ਨਟ ਅ. ਮ: ੪)

-ਨਿਕ ਸੁਕ, ਪੁ. ੧. ਵੱਡੀਆਂ ਛੋਟੀਆਂ ਚੀਜ਼ਾਂ,
ਛੋਟਾ ਮੋਟਾ (ਸਾਰਾ) ਸਾਮਾਨ ਅਸਬਾਬ;
੨. ਜ਼ੱਚਾ ਔਰਤ ਨੂੰ ਕਈ ਚੀਜ਼ਾਂ ਮਿਲਾ ਕੇ
ਖਾਣ ਲਈ ਦਿੱਤੀ ਜਾਣ ਵਾਲੀ ਇਕ
ਪਰਕਾਰ ਦੀ ਪੰਜੀਰੀ

-ਨਿੱਕ ਸੁੱਕ, ਪੁ. ਵੇਖੋ ਨਿਕਸੁਕ (ਬਿ.)

**ਨਿਕਸਣਾ**, ਕ੍ਰਿ. ਅਕ. ਵੇਖੋ ਨਿਕਲਣਾ

**ਨਿਕਸਨਾ**, ਕ੍ਰਿ. ਅਕ. ਵੇਖੋ ਨਿਕਸਣਾ :
"ਨਿਕਸੁ ਰੇ ਸਿਮਰੁ ਹਰਿ ਪਾਂਖ"
(ਗਉ. ਛੰਤ ਮ: ੧)

**ਨਿਕਹਤ**, [ਫ਼ਾ. ਨਕਹਤ نکہت ] ਇ.
ਖ਼ੁਸ਼ਬੂ, ਮਹਿਕ :
"ਤੇ ਹਰ ਇਕ ਫੁਲ ਦੇ ਵਿਚ ਇਹ
ਮਹਿਕ ਔਰ ਨਿਕਹਤ ਖ਼ੁਵਾਈ"
(ਬਹਾਰਿ ਇਸ਼ਕ-ਹਸ਼ਮਤ)

**ਨਿਕਚਾ**, [ਨਿੱਕਾ ਤੋਂ] ਵਿ. ਨਿੱਕਾ, ਛੋਟਾ, ਬਹੁਤ ਛੋਟਾ

**ਨਿਕਚੁਕ**, ਪੁ. ਵੇਖੋ ਨਿਕਸੁਕ

**ਨਿਕਚੂ**, ਵਿ. ਵੇਖੋ ਨਿਕਚਾ :
"ਸਾਡਾ ਡੱਬਾ ਬਿਲਕੁਲ ਨਿਕਚੂ ਜਿਹਾ ਸੀ"
(ਝੂਠੀਆਂ ਸੱਚੀਆਂ-ਸੇਖੋਂ)

**ਨਿਕਚੋ**, ਇ. ਨਿਕਚਾ ਦਾ ਇਸਤ੍ਰੀਲਿੰਗ ਰੂਪ

**ਨਿਕਟ**, [∠ਸੰ. निकट] ਕ੍ਰਿ. ਵਿ.
ਨੇੜੇ, ਨਜ਼ੀਕ, ਪਾਸ, ਲਾਗੇ :
"ਬੁਰੇ ਕਰਮ ਦੇ ਕਦੀ ਨਾ ਨਿਕਟ ਜਾਂਦੇ
ਬਖ਼ਸ਼ੀ ਰੱਬ ਨੇ ਬੁੱਧ ਵਿਚਾਰ ਆਹਾ"
(ਹਕੀਕਤ ਰਾਇ-ਦੌਲਤ ਰਾਮ)

–ਨਿਕਟ ਸਬੰਧੀ, ਪੁ. ਨਜ਼ਦੀਕੀ ਰਿਸ਼ਤੇਦਾਰ

–ਨਿਕਟਤਮ, ਵਿ. ਸਭ ਤੋਂ ਨੇੜੇ ਦੇ, ਬਹੁਤ ਨਜ਼ਦੀਕੀ :
"ਵਿਸ਼ਾਦ ਅਤੇ ਦੁਖ ਜ਼ਿੰਦਗੀ ਦੇ
ਦੋ ਨਿਕਟਤਮ ਰਿਸ਼ਤੇਦਾਰ ਹਨ"
(ਸਾਹਿਤ ਸਮਾਚਾਰ ਅਪ੍ਰੈਲ)

–ਨਿਕਟਤਾ, ਇ. ਨੇੜਤਾ, ਲਾਗੇ ਹੋਣ ਦਾ ਭਾਵ

–ਨਿਕਟਿਵਰਤਿਨ, ਵਿ. ਇ. ਪਾਸ ਰਹਿਣ ਵਾਲੀ :
"ਨਿਕਟਿਵਰਤਨਿ ਸਾ ਸਦਾ ਸੁਹਾਗਿਨ"
(ਸਾਰ ਮ: ੫)

–ਨਿਕਟਵਰਤੀ, ਪੁ. ਵਿ. ਨਿਕਟ ਰਹਿਣ ਵਾਲਾ, ਨੇੜੇ ਦਾ :
"ਮੇਰੀ ਮਾਤ-ਭਾਸ਼ਾ ਪੰਜਾਬੀ ਹੈ ਤੇ ਸਾਰੇ
ਸਬੰਧੀ ਤੇ ਨਿਕਟਵਰਤੀ ਪੰਜਾਬੀ ਹਨ"
(ਨਾਕਾਬਿਲੇ ਫ਼ਰਾਮੋਸ਼)

–ਨਿਕਟੀ, ਵਿ. ਨੇੜੇ ਦਾ, ਨਜ਼ਦੀਕੀ :
"ਸੇਵਕ ਕਉ ਨਿਕਟੀ ਹੋਇ ਦਿਖਾਵੈ'
(ਆਸਾ ਮ: ੫)

**ਨਿਕਥਣਾ**, ਕ੍ਰਿ. ਅਕ. ਵੇਖੋ ਨਿਕਲਣਾ :
"ਅੰਬਰ ਪਾੜ ਨਿਕਥੀਆਂ ਹੂਰਾਂ,
ਜ਼ਾਤ ਸਿਆਲੀ ਪਰੀਆਂ"
(ਹੀਰ ਦਮੋਦਰ)

**ਨਿਕੰਦ**[1],[ਨਿ+ਕੰਦ<ਸੰ. कन्दन=ਨਾਸ] ਵਿ.
ਜੜ੍ਹੋਂ ਪੁੱਟਿਆ ਹੋਇਆ (ਬਿ.)

**ਨਿਕੰਦ**[2],[ਫ਼ਾ. ਨਾਕੰਦ ناکند =ਅਲੇਲ ਵਛੇਰਾ] ਪੁ.
ਉਹ ਵਛੇਰਾ ਜਿਸ ਦੇ ਅਜੇ ਦੁੱਧ ਦੇ ਦੰਦ ਨਾ
ਲੱਥੇ ਹੋਣ (ਮ. ਸਿੰ.)

**ਨਿਕੰਦਨ**, [ਨਿ+ਸੰ. कन्दन=ਨਾਸ਼] ਪੁ.
੧. ਨਾਸ, ਵਿਨਾਸ;
੨. ਮਾਰ ਮੁਕਾਉਣ ਦੀ ਕ੍ਰਿਆ :
"ਇਸ ਬੰਧਨਾਂ ਤੋਂ ਮੁਕਤ ਪਾਉਣ ਦੇ ਵਾਸਤੇ
ਇਕਾਗਰ-ਚਿਤ ਨਾਲ ਈਸ਼ਵਰ ਦਾ ਧਯਾਨ ਅਤੇ
ਕਲ-ਕਲੁਖ ਨਿਕੰਦਨ ਪ੍ਰਭੂ ਜਸ ਵਰਣਨ ਕਰੋ"
(ਸ਼੍ਰੀ ਗੁਰੂ ਗ੍ਰੰਥ ਕਥਾ ਸਾਗਰ)

**ਨਿਕਦਰਾ**, ਵਿ. ਵੇਖੋ ਨਕਦਰਾ

**ਨਿਕਦਰੀ**, ਇ. ਵੇਖੋ ਨਕਦਰੀ (L)

**ਨਿਕੱਮਾ**, ਵਿ. ਵੇਖੋ ਨਿਕੰਮਾ (ਮ. ਸਿੰ.)

**ਨਿਕੱਮੜੀ**, ਵਿ. ਇ. ਵੇਖੋ ਨਿਕੰਮੜੀ (ਬਿ.)

**ਨਿਕੰਮਾਂ**, ਵਿ. ਵੇਖੋ ਨਿਕੰਮਾ (ਮ. ਸਿੰ.)

**ਨਿਕੰਮਾ**, [ਨਿ=ਰਹਿਤ+ਕੰਮ+ਆ] ਵਿ.
੧. ਜੋ ਕੋਈ ਕੰਮ ਨਾ ਕਰਦਾ ਹੋਵੇ, ਵਿਹਲਾ;
੨. ਜੋ ਕਿਸੇ ਕੰਮ ਦਾ ਨਾ ਹੋਵੇ, ਨਕਾਰਾ;
੩. ਤੁੱਛ;
੪. ਬੇਅਰਥ, ਫ਼ਜ਼ੂਲ;
੫. ਬੁਰਾ;
੬. ਕੋਝਾ

–ਨਿਕੰਮਤਾ, ਇ. ਨਿਕੰਮਾ ਹੋਣ ਦਾ ਭਾਵ :
"......ਰੋਗ ਅਰੋਗਤਾ, ਨਿਕੰਮਤਾ, ਸੁਚੱਜਤਾ"
(ਸਾਵੀਂ ਪੱਧਰੀ ਜ਼ਿੰਦਗੀ)

–ਨਿਕੰਮਪੁਣਾ, ਪੁ. ਨਿਕੰਮਾ ਹੋਣ ਦਾ ਭਾਵ :
"ਤੇਰੀਆਂ ਕਾਮਨਾਵਾਂ ਦਾ ਮਿਕੰਮਪੁਣਾ ਓਸ ਨੂੰ
ਚੰਗੀ ਤਰ੍ਹਾਂ ਮਲੂਮ ਹੈ"
(ਜੀਵਨ ਜੁਗਤੀ-ਐਸ. ਐਸ. ਚਰਨ ਸਿੰਘ ਸ਼ਹੀਦ)

–ਨਿਕੰਮੜੀ, ਵਿ. ਇ. ਨਾਕਾਰਾ, ਨਿਕੰਮੀ, ਤੁੱਛ (ਬਿ.)

–ਨਿਕੰਮਾਪਣ, ਪੁ. ਨਿਕੰਮਾ ਹੋਣ ਦਾ ਭਾਵ

**ਨਿੱਕਰ**, [ਅੰਗ. Knickers] ਪੁ.
ਗੋਡਿਆਂ ਤੋਂ ਉਪਰ ਤਕ ਦੀ ਇਕ ਕਿਸਮ ਦੀ
ਪਤਲੂਣ, ਇਕ ਪਰਕਾਰ ਦਾ ਅੰਗਰੇਜ਼ੀ ਕੱਛਾ

**ਨਿਕਰਮ**, [ਨਿ.+ਕਰਮ]
ਵਿ. ੧. ਬਦਨਸੀਬ, ਅਭਾਗਾ;
੨. ਨਿਕੰਮਾ, ਨਕਾਰਾ;
ਪੁ. ੧. ਅਭਾਗਾ ਆਦਮੀ;
੨. ਨਿਕੰਮਾ ਆਦਮੀ (ਮ. ਸਿੰ.)

–ਨਿਕਰਮੀ, ਇ. ਖੋਟੀ ਪਰਾਲਬਧ, ਭੈੜੀ ਕਿਸਮਤ (ਬਿ.)

**ਨਿਕਰਮਾ**, [ਨਿ+ਕਰਮ+ਆ]
ਵਿ. ੧. ਬਦਨਸੀਬ, ਅਭਾਗਾ:
੨. ਨਿਕੰਮਾ, ਨਕਾਰਾ;
ਪੁ. ੧. ਅਭਾਗਾ ਆਦਮੀ;
੨. ਨਕਾਰਾ ਆਦਮੀ

–ਨਿਕਰਮਣ, ਇ. ਨਿਕਰਮਾ ਦਾ ਇਸਤ੍ਰੀਲਿੰਗ ਰੂਪ

–ਨਿਕਰਮਣਾ, ਵਿ. ਪੁ. ਵੇਖੋ ਨਿਕਰਮਾ :
"ਇਹ ਦਸਣਾ ਏ ਕਿ ਅਸੀਂ ਏਸ ਹੱਦ ਤਕ
ਨਿਕਰਮਣੇ ਤੇ ਕਿਰਤਘਣ ਹੋ ਗਏ ਆਂ"
( ਰਾਹੀ )

**ਨਿਕਰਮਾਂ**, ਵਿ. ਵੇਖੋ ਨਿਕਰਮਾ :
"ਏਸ ਨਿਕਰਮੇਂ ਪਿੰਡ ਵਿਚ ਤੇ ਜ਼ਹਿਰ ਵੀ
ਨਹੀਂ ਮਿਲਦਾ"
(ਹਵਾ ਦੇ ਹੌਕੇ–ਸੱਜਾਦ ਹੈਦਰ)

**ਨਿਕਰਮੀ**, ਵਿ. ਪੁ. ਵੇਖੋ ਨਕਰਮਾ

**ਨਿਕ੍ਰਿਸ਼ਟ,** [ਸੰ. निकृष्ट] ਵਿ. ਖ਼ਰਾਬ, ਭੈੜਾ :
"ਤੇ ਤਦ ਤੀਕ ਮੈਨੂੰ ਇਹ ਗਿਆਨ ਨਹੀਂ ਸੀ ਕਿ ਸਮਝਾਂ ਕਿ ਇਹ ਸਾਰੀਆਂ ਗੱਲਾਂ ਸਾਡੀ ਸਮਾਜ ਦੀ ਸਭ ਤੋਂ ਨਿਕ੍ਰਿਸ਼ਟ ਰੁਚੀ ਦੀਆਂ ਸੂਚਕ ਹਨ"
(ਮਿੱਟੀ ਦੀਆਂ ਮੂਰਤਾਂ-ਦੇਵਿੰਦਰ ਸਤਿਆਰਥੀ)

**ਨਿਕਲ,** [ਅੰਗ. Nickel] ਪੁ.
ਇਕ ਧਾਤ ਜਿਸ ਦੇ ਸਿੱਕੇ ਆਦਿਕ ਬਣਦੇ ਹਨ

**ਨਿਕਲਣ,** ਕ੍ਰਿ. ਅਕ.
੧. ਵੇਖੋ ਨਿਕਲਣਾ (ਜਟਕੀ);
੨. ਫਿਰਨਾ, ਭੁਲਣਾ (ਜਟਕੀ)

**ਨਿਕਲਣਾ,** [∠ਪ੍ਰਾ. णिक्काल; ਸੰ. निष्कालन, निर् +√कल्=ਜਾਣਾ] ਕ੍ਰਿ. ਅਕ.
੧. ਬਾਹਰ ਆਉਣਾ;
੨. ਬਾਹਰ ਜਾਣਾ;
੩. ਮੂੰਹੋਂ ਬੋਲਿਆ ਜਾਣਾ;
੪. ਆਪਣੀ ਨਿਸ਼ਚਿਤ ਥਾਂ ਤੋਂ ਜਾਰੀ ਹੋਣਾ;
੫. ਈਜਾਦ ਹੋਣਾ, ਪਰਗਟ ਹੋਣਾ;
੬. ਚੜ੍ਹਨਾ (ਸੂਰਜ ਆਦਿ);
੭. ਉਗਣਾ (ਤੂਈ, ਅੰਕੁਰ ਆਦਿ);
੮. ਛੁਟਣਾ, ਖਿਸਕਣਾ (ਹੱਥੋਂ);
੯. ਪੂਰਾ ਹੋਣਾ (ਮਤਲਬ);
੧੦. ਕਿਸੇ ਪਾਸੇ ਨੂੰ ਵਧਿਆ ਹੋਣਾ;
੧੧. ਆਪਣੀ ਥਾਂ ਤੋਂ ਹਿਲ ਜਾਣਾ (ਹੱਡੀ ਦੇ ਜੋੜ ਆਦਿ ਦਾ);
੧੨. ਬੀਤਣਾ, ਗੁਜ਼ਰਨਾ (ਮਿਆਦ);
੧੩. ਹੱਲ ਹੋਣਾ (ਸਵਾਲ);
੧੪. ਖਪਤ ਹੋਣਾ, ਵਿਕਣਾ (ਮਾਲ);
੧੫. ਵਿਚ ਦੀ ਗੁਜ਼ਰਨਾ (ਸੜਕ ਆਦਿ ਦਾ);
੧੬. ਬੰਦੂਕ ਚਲਣਾ (ਬਿ.)

–ਨਿਕਲ ਆਉਣਾ, ਮੁਹਾ.
੧. ਬਾਹਰ ਆਉਣਾ;
੨. ਫੁੱਟਣਾ;
੩. ਪਰਗਟ ਹੋਣਾ, ਜ਼ਾਹਰ ਹੋਣਾ

–ਨਿਕਲ ਚਲਣਾ, ਕ੍ਰਿ. ਸਮਾ. ਅਗਾਂਹ ਵਧ ਜਾਣਾ (ਬਿ.)

–ਨਿਕਲ ਜਾਣਾ, ਕ੍ਰਿ. ਸਮਾ.
੧. ਨੱਸ ਜਾਣਾ;
੨. ਉਧਲ ਜਾਣਾ;
੩. ਅਗਾਂਹ ਵਧ ਜਾਣਾ (ਬਿ.)

–ਨਿਕਲ ਪੈਣਾ, ਮੁਹਾ.
੧. ਰਵਾਨਾ ਹੋਣਾ, ਟੁਰ ਪੈਣਾ;
੨. ਜ਼ਾਹਰ ਹੋਣਾ, ਪਰਗਟ ਹੋਣਾ (ਬਿ.)

–ਨਿਕਲ ਭੱਜਣਾ, ਮੁਹਾ. ਨੱਸ ਜਾਣਾ, ਨੱਠ ਜਾਣਾ (ਮ. ਸਿੰ.)

–ਨਿਕਲ ਵੰਞਣਾ, (ਮੁਲ.) ਕ੍ਰਿ. ਸਮਾ. ਵੇਖੋ ਨਿਕਲ ਜਾਣਾ

–ਨਿਕਲ ਵੰਞਣਾ, (ਮੁਲ.) ਕ੍ਰਿ. ਸਮਾ. ਵੇਖੋ ਨਿਕਲ ਜਾਣਾ

–ਨਿਕਲ ਵੈਣਾ, ਕ੍ਰਿ. ਸਮਾ. ਵੇਖੋ ਨਿਕਲ ਜਾਣਾ

–ਅੱਗੇ ਨਿਕਲ ਜਾਣਾ, ਮੁਹਾ.
ਸਫਲਤਾ ਵਿਚ ਕਿਸੇ ਨੂੰ ਪਿੱਛੇ ਛਡ ਜਾਣਾ, ਮਾਤ ਦੇਣਾ

–ਜਲੂਸ ਨਿਕਲਣਾ, ਮੁਹਾ. ਬੇਇੱਜ਼ਤੀ ਹੋਣਾ

–ਜਿੰਦ ਨਿਕਲਣਾ, ਮੁਹਾ. ਮਰ ਜਾਣਾ :
"ਜਿੰਦ ਯਾਰ ਦੇ ਮੰਜੇ ਤੇ ਨਿਕਲੇ ਸੁਰਗਾਂ ਨੂੰ ਜਾਣ ਹੱਡੀਆਂ"
(ਗਾਉਂਦਾ ਪੰਜਾਬ)

–ਪੁੱਟਿਆ ਪਹਾੜ ਤੇ ਨਿਕਲਿਆ ਚੂਹਾ, ਅਖੌ.
ਜਦੋਂ ਵੱਡੀ ਆਸ ਨੂੰ ਲੈ ਕੇ ਬਹੁਤੇ ਕੀਤੇ ਜਤਨ ਦਾ ਸਿੱਟਾ ਥੋੜ੍ਹਾ ਨਿਕਲੇ, ਉਦੋਂ ਕਹਿੰਦੇ ਹਨ

–ਫੂਕ ਨਿਕਲਣਾ, ਮੁਹਾ. ਮਰ ਜਾਣਾ

–ਫੁਟਾ ਪਹਾੜ ਤੇ ਨਿਕੱਥਾ ਚੂਹਾ, ਅਖੌ.
ਵੇਖੋ ਪੁਟਿਆ ਪਹਾੜ ਤੇ ਨਿਕਲਿਆ ਚੂਹਾ

**ਨਿਕੱਲਣਾ,** ਕ੍ਰਿ. ਅਕ. ਵੇਖੋ ਨਿਕਲਣਾ

**ਨਿਕਲਨ,** ਕ੍ਰਿ. ਅਕ. ਵੇਖੋ ਨਿਕਲਣਾ (ਮ. ਸਿੰ.)

**ਨਿਕੱਲਨਾ,** ਕ੍ਰਿ. ਅਕ. ਵੇਖੋ ਨਿਕਲਣਾ (ਮ. ਸਿੰ.)

**ਨਿਕਵਾਟਿਆ,** ਵਿ. ਵੇਖੋ ਨਿਕੜਾ (ਪੋਠੋ. ਕੋ.)

**ਨਿਕੜ ਸੁਕੜ,** ਪੁ. ਵੇਖੋ ਨਿਕ ਸੁਕ :
"ਸਾਰਾ ਨਿਕੜ ਸੁਕੜ ਖਿਲਰਿਆ ਹੋਇਆ ਸੀ"
(ਸੁਨਹਿਰੀ ਜਿਲਦ)

**ਨਿਕੜਨਾ,** ਕ੍ਰਿ. ਅਕ. ਨਿਕਲਣਾ (ਪੁਆ. ਕੋ.)

**ਨਿਕੜਾ,** [ਨਿੱਕ (੧)+ੜਾ]
ਵਿ. ਨਿੱਕਾ, ਛੋਟਾ :
"ਉਹ ਜਾਣੇ ਜਿਉਂ ਨਿਕੜੇ ਬੱਚੇ ਲਗਦੇ ਹੈਣ ਪਿਆਰੇ"
(ਗੁਲ. ਖੁਸ.)
ਪੁ. ਛੋਟਾ ਬੱਚਾ, ਬਾਲ, ਕਾਕਾ (ਬਿ.)

**ਨਿਕੜੀ,** ਵਿ. ਇ. ਵੇਖੋ ਨਿੱਕੀ

**ਨਿਕੜੂ,** ਵਿ. ਨਿੱਕਾ, ਛੋਟਾ (ਪੁਆ. ਕੋ.)

**ਨਿੱਕਾ,** ਵਿ. ੧. ਛੋਟਾ;
੨. ਬਰੀਕ, ਮਹੀਨ :
"ਨਿੱਕਾ ਪਈ ਪੀਹਨੀਆਂ ਉਕਾਈ ਜਾ ਪਕਾਣਾ"
(ਬਾ. ਫੋ.)
"ਵਾਲਹੁ ਨਿਕੀ ਪੁਰਸਲਾਤ"
(ਸ. ਫ਼ਰੀਦ)
ਪੁ. ੧. ਬਾਲ, ਬੱਚਾ, ਕਾਕਾ;
੨. ਪੁੱਤਰ, ਲੜਕਾ
–ਨਿੱਕਾ ਕੱਤਣਾ, ਮੁਹਾ. ਬਹੁਤ ਸੰਜਮ ਕਰਨਾ (ਪੁਆ. ਕੋ.)
–ਨਿੱਕਾ ਦੁਖ, ਪੁ. ਤਪਦਿਕ, ਟੀ. ਬੀ. (ਪੋਠੋ. ਕੋ.)
–ਨਿੱਕਾ ਨਿੱਕਾ ਹੋਣਾ, ਮੁਹਾ. ਫ਼ਿਕਰਮੰਦ ਹੋਣਾ,
ਚਿੰਤਾਤੁਰ ਹੋਣਾ (ਪੋਠੋ. ਕੋ.)
–ਨਿੱਕਾ ਨਿੱਕਾ ਪੀਹਣਾ, ਮੁਹਾ.
੧. ਚੰਗੀ ਤਰ੍ਹਾਂ ਕੰਮ ਕਰਨਾ;
੨. ਚੰਗੀ ਤਰ੍ਹਾਂ ਵੰਡਣਾ (ਤਾਸ਼)
–ਨਿੱਕਾ ਪੀਹ ਗੁੰਨ੍ਹ ਗੋ
ਰੋਟੀ ਉੱਤੇ ਟਿੱਕੀ ਹੋ, } ਅਖੌ.
ਉਦੋਂ ਕਹਿੰਦੇ ਹਨ ਜਦੋਂ ਕੰਮ ਨੂੰ ਚੰਗੀ ਤਰ੍ਹਾਂ ਕਰਨ ਦੀ
ਨਸੀਹਤ ਦੇਣੀ ਹੋਵੇ
–ਨਿੱਕਾ ਪੀਹਣ, ਪੁ. ਬਹੁਤ ਹੌਲੀ ਹੌਲੀ ਹੋਣ ਵਾਲਾ ਕੰਮ
–ਨਿੱਕਾ ਪੀਹਣ ਪਾ ਬਹਿਣਾ, ਮੁਹਾ.
ਨਾ ਮੁੱਕਣ ਵਾਲਾ ਤੇ ਲੰਮਾ ਕੰਮ ਲੈ ਕੇ ਬਹਿ ਜਾਣਾ
–ਨਿੱਕਾ ਪੀਹਣਾ, ਮੁਹਾ.
੧. ਸ਼ੂਮਪੁਣਾ ਕਰਨਾ;
੨. ਬਹੁਤ ਸੰਜਮ ਕਰਨਾ (ਪੁਆ. ਕੋ.)
–ਨਿੱਕਾ ਫੋਲ, ਪੁ. ਪਿਸ਼ਾਬ (ਪੋਠੋ. ਕੋ.)
–ਨਿੱਕਾ ਮੁੱਕਾ, ਵਿ. ਵੇਖੋ ਨਿੱਕਾ ਸੁੱਕਾ (ਬਿ.)
–ਨਿੱਕਾ ਮੋਟਾ, ਵਿ.
੧. ਨਿੱਕਾ ਜਿਹਾ;
੨. ਤੁੱਛ, ਮਾਮੂਲੀ, ਸਾਧਾਰਣ ਜਿਹਾ, ਛੋਟਾ ਮੋਟਾ
–ਨਿੱਕਾ ਵੱਡਾ, ਵਿ. ਪੁ. ਛੋਟਾ ਅਤੇ ਵੱਡਾ, ਸਭ ਲੋਕ
–ਨਿੱਕਾ ਵੱਡਾ ਵੇਖਣਾ, ਮੁਹਾ. ਬੰਦਾ ਕੁਬੰਦਾ ਵੇਖਣਾ,
ਚੰਗੇ ਮੰਦੇ ਦਾ ਧਿਆਨ ਰਖਣਾ
–ਨਿੱਕੀ, ਵਿ. ਛੋਟੀ
ਇ. ੧. ਛੋਟੀ ਬੱਚੀ, ਬਾਲੜੀ, ਕਾਕੀ;
੨. ਲੜਕੀ, ਪੁੱਤਰੀ
–ਨਿੱਕੀ ਕੱਸ, ਇ. ਤਪਦਿਕ
–ਨਿੱਕੀ ਜੁਆਰ, ਇ. ਚਰ੍ਹੀ (ਬਿ.)
–ਨਿੱਕੀ ਤ੍ਰਿਕਲ, ਇ. ਪਿੱਠ ਦਾ ਹੇਠਲਾ ਭਾਗ, ਲੱਕ
(ਸ਼ਾਹਪੁਰੀ)

–ਨਿੱਕੀ ਮਰਚ, ਇ. ਕਾਲੀ ਮਿਰਚ :
"ਕਹਿਣ ਜਜ਼ੀਰਾ ਮਾਨੋਂ ਉਸਨੂੰ ਨਿਕੀਆਂ ਮਰਚਾਂ ਵਾਲਾ"
(ਸੈਫ਼.)
–ਨਿਕੇਰਾ, ਵਿ. ਮੁਕਾਬਲੇ ਤੇ ਕੁਝ ਨਿੱਕਾ, ਵਧੇਰੇ ਨਿੱਕਾ
**ਨਿਕਾਸ,** [∠ਸੰ. निष्कास, निस्+√कस्=ਜਾਣਾ]ਪੁ.
੧. ਨਿਕਲਣ ਦਾ ਭਾਵ ਜਾਂ ਕਿਰਿਆ;
੨. ਬਾਹਰ ਨਿਕਲਣ ਦਾ ਰਾਹ;
੩. ਨਿਕਲਣ ਦੀ ਥਾਂ, ਸੋਮਾ, ਮੰਬਾ;
੪. ਖਪਤ, ਵਿਕਰੀ (ਮਾਲ ਦੀ)
–ਨਿਕਾਸੂ, ਵਿ. ਪੁ. ੧. ਬਾਹਰ ਭੇਜਣ ਦੇ ਲਾਇਕ (ਮਾਲ);
੨. ਪਰਗਟਾ ਕਰਨ ਵਾਲਾ :
"ਏਸ ਨੂੰ ਨਰਮ ਬਣਾ ਕੇ ਪਵਿਤ੍ਰ ਤੇ ਉਚੇ
ਖ਼ਿਆਲਾਂ ਦਾ ਨਿਕਾਸੂ ਬਣਾ ਦੇਵੇਗੀ"
(ਜੀਵਨ ਜੁਗਤੀ-ਸ਼ਹੀਦ)
**ਨਿਕਾਸਣਾ,** [ਨਿਕਾਸ ਤੋਂ ਨਾਮਧਾਤੂ] ਕ੍ਰਿ. ਸਕ.
ਬਾਹਰ ਕੱਢਣਾ (ਬਿ.)
**ਨਿਕਾਸੀ,** [ਨਿਕਾਸ+ਈ] ਵਿ.
ਛਡਿਆ ਹੋਇਆ, ਖ਼ਾਲੀ ਕੀਤਾ ਹੋਇਆ
–ਨਿਕਾਸੀ ਜਾਇਦਾਦ, ਇ. ਉਹ ਜਾਇਦਾਦ ਜੋ ਹਮੇਸ਼ਾਂ ਲਈ
ਛੱਡੀ ਜਾਂ ਖ਼ਾਲੀ ਕੀਤੀ ਗਈ ਹੋਵੇ
**ਨਿੱਕਾ ਸੁੱਕਾ,** ਪੁ. ਵੇਖੋ ਨਿਕਸੁਕ
ਵਿ. ਮਾਮੂਲੀ, ਤੁੱਛ, ਘਟੀਆ, ਛੋਟਾ ਮੋਟਾ;
"ਸੈਫ਼ਮਲੂਕ ਨਾ ਨਿੱਕਾ ਸੁੱਕਾ ਹੌਲਾ ਕੌਠਾ ਨਾ ਜਾਇ"
(ਸੈਫ਼.)
**ਨਿਕਾਹ,** [ਅਰ. ਨਿਕਾਹ نکاح √ نکح
=ਸ਼ਾਦੀ ਕਰਨਾ] ਪੁ.
ਮੁਸਲਮਾਨੀ ਰੀਤੀ ਨਾਲ ਹੋਣ ਵਾਲਾ ਵਿਆਹ
–ਨਿਕਾਹ ਨਾਮਾ, ਪੁ. ਉਹ ਕਾਗ਼ਜ਼ ਜਿਸ ਵਿਚ ਨਿਕਾਹ ਸਬੰਧੀ
ਸ਼ਰਤਾਂ ਲਿਖੀਆਂ ਹੁੰਦੀਆਂ ਹਨ
–ਨਿਕਾਹ ਪੜ੍ਹਨਾ, ਮੁਹਾ. ਮੁਸਲਮਾਨੀ ਰੀਤ ਅਨੁਸਾਰ ਕਾਜ਼ੀ
ਦਾ ਵਿਆਹ ਦੀ ਰਸਮ ਅਦਾ ਕਰਨਾ
–ਨਿਕਾਹ ਪੜ੍ਹਾਈ, ਇ. ਨਿਕਾਹ ਪੜ੍ਹਾਉਣ ਦੀ ਭੇਟਾ
–ਨਿਕਾਹ ਮੁਤਾ, ਪੁ. ਮੁਸਲਮਾਨਾਂ ਦਾ ਉਹ ਵਿਆਹ ਜੋ ਥੋੜੇ
ਚਿਰ ਲਈ ਕੀਤਾ ਜਾਵੇ
–ਨਿਕਾਹ ਵਿਚ ਲਿਆਉਣਾ, ਮੁਹਾ. ਨਿਕਾਹ ਕਰਨਾ,
ਸ਼ਾਦੀ ਕਰਨਾ
–ਨਿਕਾਹਿਆ, ਵਿ. ਵਿਆਹਿਆ ਹੋਇਆ

–ਨਿਕਾਹੀ, ਇ. ਵਿਆਹੀ ਹੋਈ ਤੀਵੀਂ :
"ਸਾਰਾ ਇਬਰਾਹੀਮ ਨਬੀ ਦੀ ਬੀਬੀ ਹਿੱਕ ਨਿਕਾਹੀ"
(ਗੁਲ਼. ਯੁਸ.)

–ਨਿਕਾਹੀ ਵਿਆਹੀ, ਵਿ. ਉਹ ਜਿਸ ਨੂੰ ਬਰਾਤ ਲਿਜਾਕੇ ਵਿਆਹ ਅਤੇ ਨਿਕਾਹ ਕਰਕੇ ਲਿਆਉਂਦੇ ਹਨ

**ਨਿਕਾਹਤ,** ਇ. ਵੇਖੋ ਨਕਾਹਕ (ਜਟਕੀ)

**ਨਿੱਕਾ ਚੁੱਕਾ,** ਪੁ. ਵੇਖੋ ਨਿਕਸੁਕ :
"ਮਾਪਿਆਂ ਤੇ ਵਿਆਹ ਕਰਕੇ ਆਪਣੇ ਸਿਰੋਂ ਜ਼ਿਮੇਵਾਰੀ ਲਾਹੀ, ਹੁਣ ਘਰ ਦਾ ਨਿੱਕਾ ਚੁੱਕਾ ਖ਼ਰੀਦਣਾ"
(ਇਕਾਂਗੀ ਵੰਨਗੀਆਂ-ਆਈ. ਸੀ. ਨੰਦਾ)

**ਨਿਕਾਣ,** [ਨਿ+ਕਾਣ] ਵਿ.
੧. ਬਿਨਾ ਕਾਣ ਤੋਂ, ਕਾਣ ਰਹਿਤ;
੨. ਬਿਨਾ ਦਬਾਉ, ਨਿਰੰਕੁਸ਼ :
"ਜਮਕਾਲ ਦੇ ਭਏ ਨਿਕਾਣੇ"
(ਧਨਾ ਮ: ੫)

–ਨਿਕਾਣਾ, ਵਿ. ਪੁ. ਵੇਖੋ ਨਿਕਾਣ :
"ਜਮਕਾਲ ਤੇ ਭਏ ਨਿਕਾਣੇ"
(ਧਨਾ ਮ: ੫)

–ਨਿਕਾਣੀ, ਵਿ. ਇ. ਨਿਕਾਣਾ ਦਾ ਇਸਤ੍ਰੀਲਿੰਗ ਰੂਪ :
"ਪ੍ਰਭ ਜੀ ਵਾਣੀ ਭਈ ਨਿਕਾਣੀ"
(ਸੂਹੀ ਛੰਤ ਮ: ੫) (ਕਾ.)

**ਨਿਕਾਬ,** ਪੁ. ਵੇਖੋ ਨਕਾਬ :
"ਸੂਰਜ ਵਾਂਗ ਸੂਆ ਹੁਸਨ ਦੀ, ਬਾਹਰ ਪਵਸਿ ਨਿਕਾਬੋਂ"
(ਹਾਸ਼ਮ ਰਚਨਾਵਲੀ)

–ਨਿਕਾਬ ਪੋਸ਼, ਵਿ. ਵੇਖੋ ਨਕਾਬ ਪੋਸ਼

**ਨਿਕਾਬਿਲ,** [∠ਫ਼ਾ. ਨਾਕ਼ਾਬਿਲ ناقابل ; ਫ਼ਾ. ਨਾ+ <ਅਰ. ਕ਼ਾਬਿਲ قابل ] ਵਿ.
੧. ਨਲਾਇਕ;
੨. ਅਜੋਗ, ਅਸਮਰਥ (ਜਟਕੀ)

–ਨਿਕਾਬਿਲੀ, ਇ. ਅਜੋਗਤਾ, ਅਸਮਰਥਾ (ਜਟਕੀ)

**ਨਿਕਾਮ¹,** [ਨਿ+ਕਾਮ] ਇ.
੧. ਬਿਨਾਂ ਕੰਮ ਤੋਂ, ਬੇਕਾਰ, ਵਿਹਲਾ;
੨. ਮਜਬੂਰੀ, ਲਾਚਾਰੀ (ਜਟਕੀ)

**ਨਿਕਾਮ²,** [<ਸੰ. निष्काम, नि+काम√कम= ਇੱਛਾ ਕਰਨਾ] ਪੁ.
ਕਾਮਨਾ ਰਹਿਤ :
"ਨਿਰਭੈ ਨਿਕਾਮ" (ਜਾਪੁ)

**ਨਿਕਾਮਾ,** ਵਿ. ਪੁ. ਵੇਖੋ ਨਿਕੰਮਾ (ਕਾ.)

–ਨਿਕਾਮੀ, ਵਿ. ਇ. ਵੇਖੋ ਨਿਕੰਮੀ :
"ਇਕਸੁ ਹਰਿ ਜੀਉ ਬਾਹਰੀ
ਸਭ ਫਿਰੈ ਨਿਕਾਮੀ"
(ਵਾਰ ਮਾਰੂ ੨. ਮ: ੫)

**ਨਿਕਾਰ,** ਵਿ. ਵੇਖੋ ਨਕਾਰਾ :
"ਪੰਜ ਕੋਹ ਪੈਂਡਾ ਡਾਹ ਕੋਹ ਹਸਵਾਰ
ਹਿੱਕੇ ਨਾਰ ਕੁਲਖਣੀ,
ਹਿੱਕੇ ਮਰਦ ਨਿਕਾਰ" (ਸ਼ਾਹਪੁਰੀ)

**ਨਿਕਾਰਨਾ,** ਕ੍ਰਿ. ਸਕ. ਵੇਖੋ ਨਿਕਾਲਣਾ :
"ਘਰਿ ਤੇ ਦੇਤ ਨਿਕਾਰਿ" (ਕਾ.)

**ਨਿਕਾਰਾ,** ਵਿ. ਵੇਖੋ ਨਕਾਰਾ (ਜਟਕੀ)

–ਨਿਕਾਰਾਪਨ, ਪੁ. ਵੇਖੋ ਨਕਾਰਾਪਨ

**ਨਿਕਾਲ,** [ਨਿਕਲਣਾ] ਪੁ.
੧. ਨਿਕਲਣ ਦੀ ਕ੍ਰਿਆ;
੨. ਨਿਕਲਣ ਦੀ ਥਾਂ, ਨਿਕਾਸ (ਮ. ਸਿੰ.)

**ਨਿਕਾਲਣਾ,** ਕ੍ਰਿ. ਸਕ. ਨਿਕਲਣ ਦਾ ਸਕਰਮਕ ਰੂਪ

–ਨਿਕਾਲ ਲਾਉਣਾ, ਮੁਹਾ.
ਵੇਖੋ ਨਿਕਾਲ ਲਿਆਉਣਾ (ਬਿ.)

–ਨਿਕਾਲ ਲਿਆਉਣਾ, ਮੁਹਾ.
੧. ਕਢ ਕੇ ਬਾਹਰ ਲੈ ਆਉਣਾ;
੨. ਕਢ ਕੇ ਲਿਆਉਣਾ, ਉਧਾਲ ਕੇ ਲਿਆਉਣਾ

**ਨਿਕਾਲਾ,** [ਨਿਕਾਲਣਾ ਤੋਂ] ਪੁ. ਕਢਣ ਦੀ ਕ੍ਰਿਆ ਜਾਂ ਭਾਵ

–ਨਿਕਾਲਾ ਦੇਣਾ, ਮੁਹਾ.
ਦੇਸੋਂ ਬਾਹਰ ਕਢਣਾ, ਜਲਾਵਤਨ ਕਰਨਾ (ਬਿ.)

–ਦੇਸ਼ ਨਿਕਾਲਾ, ਪੁ.ਦਸ਼ ਚੋਂ ਬਾਹਰ ਕਢਣ ਦੀ ਕ੍ਰਿਆ ਜਾਂ ਭਾਵ, ਜਲਾਵਤਨੀ

**ਨਿਕੀਹਾਂ,** ਵਿ. ੧. ਤੁੱਛ, ਅਦਨਾ, ਨਾਚੀਜ਼ (ਜਟਕੀ);
੨. ਪਸ਼ੇਮਾਨ, ਸ਼ਰਮਿੰਦਾ (ਜਟਕੀ);
ਪੁ. ਤੁੱਛ ਵਸਤੂ, ਨਾਚੀਜ਼ (ਜਟਕੀ)

**ਨਿਕੁਟੀ,** ਵਿ. ਵੇਖੋ ਨਿੱਕੀ :
"ਨਿਕੁਟੀ ਦੇਹ ਦੇਖਿ ਧੁਨਿ ਉਪਜੈ"
(ਸ੍ਰੀ-ਬੇਣੀ)

**ਨਿਕੁਰਿਸ਼ਟ,** ਵਿ. ਵੇਖੋ ਨਿਕ੍ਰਿਸ਼ਟ :
"ਆਪ ਨੇ ਇਹੋ ਜਿਹੇ ਨਿਕੁਰਿਸ਼ਟ ਪਦਾਰਥਾਂ ਨੂੰ ਖਾਣਾ ਸਵੀਕਾਰ ਕਰ ਦਿੱਤਾ ਸੀ"
(ਯੁਵਰਾਜ-ਬਲਬੀਰ ਸਿੰਘ)

**ਨਿੱਕੂ,** ਵਿ. ਵੇਖੋ ਨਿੱਕਾ (ਬਿ.)

**ਨਿਕੋ,** ਵਿ. ਇ. ਵੇਖੋ ਨਿੱਕੋ (ਪੁਆ. ਕੋ.)

**ਨਿੱਕੋ**[1], ਵਿ. ਨਿੱਕੀ;
ਇ. ਛੋਟੀ ਕੁੜੀ (ਪੁਆ. ਕੋ.)
**ਨਿੱਕੋ**[2], [ਨੱਕ ਤੋਂ] ਵਿ. ਬਦਨਾਮ
–ਨਿੱਕੋ ਬਣਾਉਣਾ, ਮੁਹਾ.
੧. ਬਦਨਾਮ ਕਰਨਾ :
"ਵਾਅਜ਼ ਵੀ ਪਗੋ-ਹੱਥੀ ਉਹਨਾਂ ਨਾਲ ਹੋ ਗਏ,
ਮੈਖ਼ਾਨੇ ਆ ਕੇ ਦਿੰਦਾਂ ਜੋ ਨਿੱਕੋ ਬਣਾਈ ਈਦ"
(ਦੀਵਾਨ ਕੁਸ਼ਤਾ-ਕੁਸ਼ਤਾ)
੨. ਮਖ਼ੌਲ

**ਨਿਕੋਈ**, [ਫ਼ਾ. نکوئی ] ਇ. ਨੇਕੀ, ਅਛਾਈ :
"ਕਿਉਂ ਪਏ ਧੱਕੇ ਨੇਕੀਆਂ ਕੋਲੋਂ
ਲਖ ਲਖ ਕਰੋ ਨਿਕੋਈਆਂ" (ਗੁਲ. ਯੂਸ.)
**ਨਿਕੋਰ**, [ਨਿ=ਵਿਸ਼ੇਸ਼+ਕੋਰ=ਕੋਰਾ] ਵਿ.
੧. ਖਾਲਸ਼, ਸ਼ੁਧ, ਨਿਰੋਲ :
"ਸਪੈ ਦੁਧੁ ਪਿਆਈਐ ਅੰਦਰਿ ਵਿਸੁ ਨਿਕੋਰ"
(ਸੂਹੀ ਅ. ਮ: ੩);
੨. ਮੂਲੋਂ ਕੋਰਾ, ਜਿਸ ਉਤੇ ਕੋਈ ਅਸਰ ਨਹੀਂ ਹੋਇਆ:
"ਕਈ ਕੋਟਿ ਅਭਿਗਆਤਮ ਨਿਕੋਰ"
(ਸੁਖਮਨੀ);
੩. ਨਵਾਂ ਨਿਕੋਰ, ਬਿਲਕੁਲ ਨਵਾਂ
**ਨਿਖਸਮਾ**, ਵਿ. ਪੁ. ਵੇਖੋ ਨਖਸਮਾ
–ਨਿਖਸਮੀ, ਵਿ. ਇ. ਵੇਖੋ ਨਖਸਮੀ
**ਨਿਖੰਜਨ**, [ਨਿ+ਸੰ.√ਖਜ੍=ਮਥਣਾ] ਵਿ.
ਨਾਸ ਕਰਨ ਵਾਲਾ :
"ਭੈ ਭੰਜਨੁ ਅਤਿ ਪਾਪ ਨਿਖੰਜਨੁ"
(ਰਾਮ. ਅ. ਮ: ੩)
**ਨਿਖੱਟੂ**, [ਨਿ+ਖੱਟੂ∠ਖੱਟਣਾ] ਵਿ.
੧. ਜਿਹੜਾ ਕੁਝ ਨਾ ਖੱਟੇ ਕਮਾਵੇ, ਵਿਹਲੜ;
੨. ਫ਼ਜ਼ੂਲ ਖ਼ਰਚ ਕਰਨ ਵਾਲਾ, ਉਡਾਊ (ਲੁ. ਕੋ.)
**ਨਿਖੰਡ**[1], ਵਿ. ਮੱਧ, ਵਿਚਕਾਰ (ਕਾ.)
**ਨਿਖੰਡ**[2], [ਨਿ+ਖੰਡ] ਕ੍ਰਿ. ਵਿ.
ਬਰਾਬਰ, ਠੀਕ, ਐਨ, ਪੂਰਾ :
"ਅੱਧੀ ਰਾਤ ਨਿਖੰਡ ਵਿਹਾਣੀ"
(ਸਾਹਿਤ ਵਾੜੀ)
**ਨਿਖੱਤ੍ਰ**, [ਨਿ+ਖੱਤ੍ਰ=ਖੱਤਰੀ] ਵਿ.
ਖਤਰੀਆਂ ਤੋਂ ਰਹਿਤ :
"ਇੱਕ ਵਾਰ ਕਰੋਧ ਕਰ,
ਖਤਰੀ ਮਾਰ ਨਿਖੱਤ੍ਰ ਕਰਾਯਾ"
(ਭਾ. ਗੁ.)

**ਨਿਖੱਤਰ**, ਪੁ. ਵੇਖੋ ਨਕਸ਼ਤਰ (ਬਿ.)
–ਨਿਖੱਤਰਗਣ, ਪੁ. ਵੇਖੋ ਨਕਸ਼ਤਰ ਗਣ
**ਨਿਖਤੜਾ**, ਵਿ. ਵੇਖੋ ਨਿਖੱਤਾ :
"ਭਾਗ ਨਖੱਤੜੇ ਹਾਰਾਂ ਦੇ ਰਾਏ,
ਭਾਗਾਂ ਭਰੀ ਸੁਆਣੀ ਨੂੰ"
(ਜ਼ਿੰਦਗੀ ਬਿਲਾਸ-ਆਰਫ਼)
**ਨਿਖੱਤਾ**, ਵਿ. ਵੇਖੋ ਨਿਖੁੱਟਾ
**ਨਿਖਥਣਾ**, ਕ੍ਰਿ. ਅਕ. ਵੇਖੋ ਨਿਕਸਣਾ
**ਨਿਖਰ**, ਵਿ. ੧. ਜੋ ਖਾਲਸ ਨਹੀਂ, ਮਿਲਾਵਟ ਵਾਲਾ;
੨. ਭੈੜਾ, ਬੁਰਾ, ਨਿਕੰਮਾ (ਜਟਕੀ)
**ਨਿਖਰਣਾ**, ਕ੍ਰਿ. ਅਕ. ਵੇਖੋ ਨਿੱਖਰਨਾ (L)
**ਨਿੱਖਰਣਾ**, ਵਿ. ਵੇਖੋ ਨਿਖਰਨਾ (ਮ. ਸਿੰ.)
**ਨਿਖਰਨਾ**, ਕ੍ਰਿ. ਅਕ. ਨਿੱਖਰਨਾ
**ਨਿੱਖਰਨਾ**, [ਹਿੰ. निखरना<ਸੰ. निक्षरण,
नि+क्षरण√क्षर् ] ਕ੍ਰਿ. ਅਕ.
ਸਾਫ਼ ਹੋਣਾ, ਚਮਕਣਾ, ਲਿਸ਼ਕਣਾ
**ਨਿਖਰਵਾਂ**, [ਨਿੱਖਰਨਾ] ਵਿ. ਉੱਜਲ, ਚਮਕਦਾਰ,
ਉਘੜਵਾਂ
**ਨਿਖਰਿਆ**, [ਨਿੱਖਰਨਾ] ਵਿ. ਸਾਫ਼, ਚਮਕਦਾਰ,
ਉਘੜਵਾਂ
–ਨਿਖਰਿਆ ਪੁਖਰਿਆ, ਵਿ. ਲਿਸ਼ਕਿਆ ਪੁਸ਼ਕਿਆ
**ਨਿਖਲ***, [ਸੰ. निखिल] ਵਿ. ਸਾਰਾ, ਸੰਪੂਰਨ, ਪੂਰਾ
**ਨਿਖ਼ਲਣ**, ਕ੍ਰਿ. ਅਕ. ਵੇਖੋ ਨਿਕਲਣਾ (ਜਟਕੀ)
**ਨਿਖੜਣ**, ਕ੍ਰਿ. ਅਕ. ਵੇਖੋ ਨਿਖੜਨਾ (ਜਟਕੀ)
**ਨਿੱਖੜਣਾ**, ਕ੍ਰਿ. ਸਕ. ਵੇਖੋ ਨਿਖੜਨਾ (ਮ. ਸਿੰ.)
**ਨਿਖੜਨਾ**, [∠ਸੰ. निष्कृत=ਅਲੱਗ ਕਰਨਾ] ਕ੍ਰਿ. ਅਕ.
੧. ਵੱਖ ਹੋਣਾ, ਅਲਹਿਦਾ ਹੋਣਾ, ਅਲੱਗ ਹੋਣਾ;
੨. ਵਿਛੜਨਾ
**ਨਿੱਖੜੰਮਾ**, ਵਿ. ਵੇਖੋ ਨਖੜੰਮਾ (ਲੁ. ਕੋ.)
**ਨਿਖੜੰਮਾ**, ਵਿ. ਵੇਖੋ ਨਖੜੰਮਾ (ਮ. ਸਿੰ.)
**ਨਿਖੜਵਾਂ**, [ਨਿੱਖੜਨਾ] ਵਿ. ਅਲੱਗ, ਵੱਖਰਾ, ਅੱਡਰਾ
**ਨਿਖਾਦ**[1], [ਨਿ+ਖਾਦ] ਵਿ. ਬਿਨਾ ਖਾਦ ਤੋਂ (ਲੁ.ਕੋ.)
**ਨਿਖਾਦ**[2], [ਸੰ. निषाद] ਪੁ.
੧. ਆਦੀਵਾਸੀਆਂ ਦੀ ਇਕ ਜਾਤੀ (ਮ. ਸਿੰ.)
੨. ਸੰਗੀਤ ਦੇ ਸਪਤਕ ਦਾ ਅੰਤਮ ਸੁਰ ਜਿਸ ਦੀ
ਧੁਨੀ ਉਚੀ ਹੁੰਦੀ ਹੈ, (ਇਸ ਦਾ ਸੰਖੇਪ 'ਨਿ' ਹੁੰਦਾ ਹੈ)
(ਮ. ਸਿੰ.)
**ਨਿਖਾਧ**, ਪੁ. ਵੇਖੋ ਨਿਖਾਦ (ਮ. ਸਿੰ.)
**ਨਿਖਾਫਣਾ**, [ਨਿ+ਖਾਫਣ=ਖੱਫਣ=ਕਫ਼ਨ] ਪੁ.
ਇਕ ਕਿਸਮ ਦੀ ਗਾਲ੍ਹ

**ਨਿਖਾਰ**, [ਨਿੱਖਰਨਾ] ਪੁ.
੧. ਨਿਖਰਨ ਦਾ ਭਾਵ, ਸਫ਼ਾਈ, ਸਵੱਛਤਾ, ਚਮਕ-ਦਮਕ :
"ਤੇਰੇ ਰੰਗ ਦੇ ਵਿਚ ਨਿਖਾਰ ਏਨਾਂ
ਵੇਖ ਵੇਖ ਕੇ ਹੋਣ ਹੈਰਾਨੀਆਂ ਨੀ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)
੨. ਉਹ ਚੀਜ਼ ਜਿਸ ਨਾਲ ਖੰਡ ਜਾਂ ਕਪੜੇ ਸਾਫ਼ ਕੀਤੇ ਜਾਂਦੇ ਹਨ (ਬਿ.)

**ਨਿਖਾਰਣ**, [ਨਿਖਾਰਨਾ] ਕ੍ਰਿ. ਸਕ.
ਕਪੜਿਆਂ ਨੂੰ ਖੰਬ ਚਾੜ੍ਹਨਾ ਜਾਂ ਸਾਫ਼ ਕਰਨਾ (ਜਟਕੀ)

**ਨਿਖਾਰਣਾ**, ਕ੍ਰਿ. ਸਕ. ਵੇਖੋ ਨਿਖਾਰਨਾ (ਮ. ਸਿੰ.)

**ਨਿਖਾਰਨਾ**, ਕ੍ਰਿ. ਸਕ.
ਮੈਲ ਲਾਹੁਣਾ, ਮੈਲ ਕੱਟਣਾ, ਉੱਜਲ ਕਰਨਾ

**ਨਿਖਾਰਾ**, ਪੁ. ਵੇਖੋ ਨਖਾਰਾ (ਮ. ਸਿੰ.)

**ਨਿਖ਼ਾਲਸ**, ਵਿ. ਵੇਖੋ ਨਖ਼ਾਲਸ

**ਨਿਖ਼ਾਲਿਸ**, ਵਿ. ਵੇਖੋ ਨਖ਼ਾਲਸ (ਜਟਕੀ)

**ਨਿਖਿੱਧ**, ਵਿ. ਵੇਖੋ ਨਖਿੱਧ (ਮ. ਸਿੰ.)

–ਨਿਖਿੱਧ ਕਰਮ, ਪੁ. ਧਰਮ ਅਨੁਸਾਰ ਵਰਜਤ ਕਰਮ :
"ਪੁਰਖ ਦੀ ਨਿਵਿਰਤ ਜਾਸੋਂ ਬੋਧਨ
ਕਰੀ ਹੈ ਸੋ ਨਿਖਿੱਧ ਕਰਮ ਕਹੀਏ ਹੈ"
(ਵਿਚਾਰ ਸਾਗਰ)

–ਉੱਤਮ ਖੇਤੀ, ਮੱਧਮ ਬਪਾਰ
ਨਿਖਿੱਧ ਚਾਕਰੀ, ਭੀਖ ਨਦਾਰ, ] ਅਖੌ.
ਵੇਖੋ ਖੇਤੀ ਹੇਠ

**ਨਿਖੁਟਣਾ**, ਕ੍ਰਿ. ਅਕ. ਵੇਖੋ ਨਿਖੁੱਟਣਾ (L)

**ਨਿਖੁੱਟਣਾ**, [ਨਿ+ਖੁੱਟਣਾ] ਕ੍ਰਿ. ਅਕ.
੧. ਮੁੱਕਣਾ, ਖ਼ਤਮ ਹੋਣਾ :
"ਕੂੜ ਨਿਖੁਟੇ ਨਾਨਕਾ ਓੜਕਿ ਸਚੁ ਰਹੀ"
(ਵਾਰ ਰਾਮ ਮ: ੧)
੨. ਬੁੜਨਾ, ਘਟਣਾ

**ਨਿਖੁਟੁਣਾ**, ਕ੍ਰਿ. ਅਕ. ਵੇਖੋ ਨਿਖੁੱਟਣਾ (L)

**ਨਿਖੁੱਟਾ**, [ਨਿ+ਖੁੱਟਾ=ਖੋਟਾ] ਵਿ.
ਖੋਟਾ, ਮੰਦਾ, ਬੁਰਾ, ਭੈੜਾ :
"ਤੀਵੀਆਂ, ਬਾਲ, ਬਿਹੰਗਮ, ਬੁੱਢੇ,
ਫਸੇ ਨੇ ਮਾਨੋ ਕਰਮ ਨਿਖੁੱਟੇ"
(ਮਹਾਂਬਲੀ-ਆਜ਼ਾਦ)

–ਕਰਮ ਨਿਖੁੱਟਾ, ਵਿ. ਮੰਦਭਾਗੀ, ਅਭਾਗਾ, ਬਦਕਿਸਮਤ :
"ਤੀਵੀਆਂ, ਬਾਲ, ਬਿਹੰਗਮ, ਬੁੱਢੇ,
ਫਸੇ ਨੇ ਮਾਨੋ ਕਰਮ-ਨਿਖੁੱਟੇ"
(ਮਹਾਂਬਲੀ ਆਜ਼ਾਦ)

**ਨਿਖੂਟਨਾ**, ਕ੍ਰਿ. ਅਕ. ਵੇਖੋ ਨਿਖੁੱਟਣਾ :
"ਬਾਤੀ ਸੂਕੀ ਤੇਲੁ ਨਿਖੂਟਾ"
(ਆਸਾ ਕਬੀਰ)

**ਨਿਖੇਦ**, ਵਿ. ਵੇਖੋ ਨਿਖੇਦੀ

–ਨਿਖੇਦੀ, ਵਿ. ਵੇਖੋ ਨਿਖੇਧੀ

**ਨਿਖੇਧ**[1], [∠ਸੰ. ਜਿਧੇਧ] ਵਿ.
੧. ਜਿਸ ਦਾ ਨਾਮ ਨਹੀਂ (ਬਿ.);
੨. ਹੋਂਦ ਰਹਿਤ, ਅਣਹੋਂਦਾ;
੩. ਮਨ੍ਹਾ, ਵਰਜਿਤ

–ਨਿਖੇਧਤਾ, ਵਿ. ਵੇਖੋ ਨਿਖੇਧੀ :
"ਜੇਤੇ ਵਚਨ ਮਹਾਂਪੁਰਖੋਂ ਨੇ ਨਿੰਦਾ
ਕੀ ਨਿਖੇਧਤਾ ਵਿਖੇ ਕਹੇ ਹੈਂ"
(ਪਾਰਸ ਭਾਗ)

–ਨਿਖੇਧ-ਵਾਚੀ, ਵਿ. ਨਾਂਹ ਦਾ ਸੂਚਕ, ਨਕਾਰਾਤਮਕ

–ਨਿਖੇਧਾਤਮਕ, ਵਿ. ਨਿੰਦਣ ਜੋਗ

**ਨਿਖੇਧ**[2], ਵਿ. ਨਸ਼ਟ ਨਾ ਹੋਣ ਵਾਲਾ, ਅਮਰ, ਅਬਨਾਸ਼ੀ (ਲੁ. ਕੋ.)

**ਨਿਖੇਧ**[3], ਪੁ. ਵੇਖੋ ਨਿਖੇੜ (ਬਿ.)

**ਨਿਖੇਧਣਾ**, [ਨਿਖੇਧ ਤੋਂ ਨਾਮਧਾਤੂ] ਕ੍ਰਿ. ਸਕ.
ਨਿਖੇਧ ਕਰਨਾ

**ਨਿਖੇਧੀ**, [ਨਿਖੇਧ+ਈ] ਇ.
੧. ਮਨਾਹੀ;
੨. ਬੁਰਿਆਈ, ਖੰਡਨ, ਨਿੰਦਿਆ :
"ਆਪਨੀ ਮਾਨ ਕੇ ਨਮਿਤ ਏਕ
ਦੂਸਰੇ ਕੇ ਪੰਥ ਕੀ ਨਿਖੇਧੀ ਕਰਤੇ ਹੈਂ"
(ਪਾਰਸ ਭਾਗ)

**ਨਿਖੇੜ**, [ਨਿਖੇੜਨਾ] ਪੁ.
੧. ਨਿਖੇੜਨ ਦਾ ਭਾਵ ਜਾਂ ਕ੍ਰਿਆ;
੨. ਵਿਸ਼ਲੇਸ਼ਣ :
"ਇਹ ਨਾਵਲ ਇਕ ਚੰਗੇ ਮਾਨਸਿਕ ਨਿਖੇੜ ਦਾ ਨਮੂਨਾ ਹੈ"
(ਸਾਡੇ ਨਾਵਲਕਾਰ)

**ਨਿਖੇੜਨਾ**, [ਨਿੱਖੜਨਾ ਤੋਂ] ਵਿ.
ਵਖ ਕਰਨਾ, ਅਲੱਗ ਕਰਨਾ, ਅੱਡ ਕਰਨਾ

–ਨਿਖੇੜਾਤਮਕ, [ਨਿਖੇੜ ਤੋਂ] ਵਿ.
ਨਿਖੇੜਿਆ ਜਾ ਸਕਣ ਵਾਲਾ :
"ਪੰਜਾਬੀ ਹਿੰਦੀ ਨਾਲੋਂ ਘੱਟ ਨਿਖੇੜਾਤਮਕ ਹੈ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਨਿਖੇੜਾ**, [ਨਿਖੇੜਨਾ ਤੋਂ] ਪੁ.
੧. ਨਿਖੜਨ ਦਾ ਭਾਵ, ਵਖਰਾਪਣ, ਅਲਹਿਦਗੀ, ਵਖਰੇਵਾਂ;
੨. ਵਿਤਕਰਾ, ਫ਼ਰਕ

**ਨਿਖੋਟ,** [ਨਿ+ਖੋਟ] ਵਿ.
ਖੋਟ ਰਹਿਤ, ਖ਼ਾਲਸ, ਬਿਨਾਂ ਮਿਲਾਵਟ ਤੋਂ
**ਨਿਗਹ,** ਇ. ਵੇਖੋ ਨਿਗਾਹ
**ਨਿਗਹਬਾਨ,** [ਫ਼ਾ. نگہبان ] ਵਿ.
ਨਿਗਰਾਨੀ ਕਰਨ ਵਾਲਾ, ਧਿਆਨ ਰਖਣ ਵਾਲਾ:
"ਇਨਸਾਨ ਚਰਿੰਦ ਪਰਿੰਦ ਦਾ ਓ
ਰਾਜ਼ਕ ਰਿਜ਼ਕ ਸੰਦਾ ਨਿਗਹਬਾਨ ਹੋਇਆ"
(ਦਿਲ ਖ਼ੁਰਸ਼ੀਦ-ਬਰਕਤ ਰਾਮ)
–**ਨਿਗਹਬਾਨੀ,** ਇ. ਦੇਖ ਭਾਲ, ਨਿਗਰਾਨੀ :
"ਨਿਗਹਬਾਨੀ ਹੋਣ ਲਗੀ ਬੁਲਬੁਲ ਦੀ ਓਸ ਵੇਲੇ
ਪਰ ਜਦੋਂ ਨਿਕਲੇ ਉਡਾਰੀਆਂ ਤੇ ਆ ਗਈ" (ਰਾਹੀ)
**ਨਿਗ੍ਹਾ,** ਇ. ਵੇਖੋ ਨਿਗਾਹ (ਬਿ.)
–**ਨਿਗ੍ਹਾ ਬਚਾਉਣਾ,** ਮੁਹਾ. ਕਤਰਾਉਣਾ, ਸ਼ਰਮਾਉਣਾ
**ਨਿਗ੍ਹਾਬਾਨ,** ਵਿ. ਵੇਖ ਨਿਗਹਬਾਨ
**ਨਿਗ੍ਹਾਬਾਨੀ,** ਇ. ਵੇਖੋ ਨਿਗਹਬਾਨੀ :
"ਹਾਫ਼ਜ਼ ਹੋ ਕੇ ਖ਼ੁਦ ਨਿਗ੍ਹਾਬਾਨੀ
ਉਸਦੀ ਰੱਬ ਕਰੇਂਦੈ" (ਗੁਲ. ਯੂਸ.)
**ਨਿਗਹਾਰ,** [<ਫ਼ਾ. ਨਿਗਹ نگہ +ਹਾਰ] ਪੁ.
ਨਿਗਰਾਨ, ਰਖਵਾਲਾ :
"ਛੋਡਿ ਗਏ ਨਿਗਹਾਰ" (ਮਾਰੂ ਮ: ੫)
**ਨਿਗੰਡ,** ਪੁ. ਵੇਖੋ ਨਿਕੰਦ (ਮ. ਸਿੰ.)
**ਨਿਗਤਾ,** [ਨਿ+ਗਤ+ਆ] ਵਿ.
ਜਿਸ ਦੀ ਗਤ (ਮੁਕਤੀ) ਨਾ ਹੋਵੇ
**ਨਿਗੱਤਾ,** ਵਿ. ਵੇਖੋ ਨਿਗਤਾ
**ਨਿਗੰਦ,** ਪੁ. ਵੇਖੋ ਨਿਕੰਦ (ਮ. ਸਿੰ.)
–**ਨਿਗੰਦ ਬਾਬਰੀ,** ਇ. ਦਵਾਈਆਂ ਵਿਚ ਵਰਤੀ ਜਾਣ ਵਾਲੀ
ਇਕ ਬੂਟੀ (ਲੁ. ਕੋ.)
**ਨਿਗੰਦਣਾ,** ਕ੍ਰਿ. ਸਕ. ਵੇਖੋ ਨਗੰਦਣਾ (ਬਿ.)
**ਨਿਗੰਦਵਾਈ,** [ਨਗੰਦਣਾ] ਇ.
ਨਗੰਦਾਉਣ ਦੀ ਕ੍ਰਿਆ ਜਾਂ ਭਾਵ ਅਥਵਾ ਮਜ਼ੂਰੀ
**ਨਿਗਦਾ,** [ਸ਼ਾਇਦ ਨਿਕਟ ਦਾ] ਵਿ.
ਨਜ਼ਦੀਕੀ, ਨੇੜੇ ਦਾ :
"ਹੋਰ ਵੀ ਖਿੱਲਤਾਂ ਪਾ ਰਹੇ
ਨਿਗਦੇ ਨਿਗਦੇ ਸਾਕ" (ਮਹਾਂਬਲੀ-ਆਜ਼ਾਦ)
**ਨਿਗੰਦਾ,** ਪੁ. ਵੇਖੋ ਨਗੰਦਾ (ਬਿ.)
**ਨਿਗੰਦਾਈ,** ਇ. ਵੇਖੋ ਨਗੰਦਾਈ (ਬਿ.)
**ਨਿਗਮ**[1], [<ਸੰ. ਨਿਗਮ] ਪੁ. ਵੇਦ (ਬਿ.)
"ਅਗਮ ਨਿਗਮ ਪੌਰਾਣ,
ਬਡ ਆਵਤ ਨਹਿ ਜੈਂਹ ਪਾਰ"
(ਝਗੜਾ ਰੂਹ ਦਾ ਬੁਤ)
–**ਅਗਮ ਨਿਗਮ ਦੀ ਗੱਲ ਜਾਣ ਲੈਣਾ,** ਮੁਹਾ.
ਗੁਪਤ ਗੱਲਾਂ ਜਾਂ ਅੱਗੋਂ ਹੋਣ ਵਾਲੀਆਂ ਗੱਲਾਂ
ਨੂੰ ਜਾਣ ਲੈਣਾ :
"ਪਹਲਾ ਅਗਮੁ ਨਿਗਮ ਨਾਨਕ ਆਖਿ ਸੁਣਾਏ"
**ਨਿਗਮ**[2], [<ਸੰ. ਨਿਮ੍ਨਗਾ ਦਾ ਪੁਲਿੰਗ ਰੂਪ] ਪੁ. ਦਰਿਆ :
"ਜਾ ਕੇ ਨਿਗਮ ਦੂਧ ਕੇ ਠਾਟਾ
ਸਮੁੰਦੁ ਬਿਲੋਵਨ ਕਉ ਮਾਟਾ"
(ਸੋਰ. ਕਬੀਰ)
**ਨਿਗਮਾ,** ਪੁ. ਵਖਰੱਤ, ਫ਼ਰਕ, ਅੱਡਰਾਪਣ (ਲੁ. ਕੋ.)
**ਨਿੱਗਰ,** [∠ਪ੍ਰਾ. ਨਿਗ੍ਗਡ੍ਡੋ; ਸੰ. ਨਿਸ੍+ਗਰ੍ਤ] ਵਿ.
੧. ਜੋ ਅੰਦਰੋਂ ਥੋਥਾ ਨਾ ਹੋਵੇ, ਠੋਸ;
੨. ਸਖ਼ਤ, ਕਰੜਾ;
੩. ਭਾਰਾ, ਵਜ਼ਨਦਾਰ
–**ਨਿੱਗਰਤਾ,** ਇ. ਨਿੱਗਰ ਹੋਣ ਦਾ ਭਾਵ :
"ਇਸ ਦੇ ਜੀਵਨ ਵਿਚ ਟਾਹਲੀਆਂ ਵਾਲੀ
ਨਿੱਗਰਤਾ ਹੈ" (ਪਾਲੀ-ਕੰਵਲ)
**ਨਿਗ੍ਰਹ,** [∠ਸੰ. ਨਿਗ੍ਰਹ] ਪੁ.
੧. ਰੋਕਣ ਦੀ ਕ੍ਰਿਆ ਜਾਂ ਭਾਵ, ਰੋਕ;
੨. ਇੰਦਰੀਆਂ ਨੂੰ ਵਿਕਾਰਾਂ ਤੋਂ ਰੋਕਣ ਦੀ ਕ੍ਰਿਆ :
"ਜਪ ਤਪ ਸਾਧਨਾ, ਹਠ ਨਿਗ੍ਰਹ ਕਰਣੇ"
(ਭਾ. ਗੁ.)
**ਨਿਗਰਾਨ,** [∠ਫ਼ਾ. ਨਿਗਰਾਨ : نگران
< نگریستن =ਵੇਖਣਾ] ਪੁ.
੧. ਵੇਖਣ ਵਾਲਾ;
੨. ਦੇਖ ਭਾਲ ਕਰਨ ਵਾਲਾ, ਨਿਰੀਖਿਅਕ
**ਨਿਗਰਾਨੀ,** [ਫ਼ਾ. ਨਿਗਰਾਨ+ਈ] ਪੁ.
੧. ਦੇਖ-ਭਾਲ, ਰਾਖੀ, ਦੇਖ ਰੇਖ;
੨. ਪਹਿਰਾ
**ਨਿਗਲਣ,** ਕ੍ਰਿ. ਸਕ. ਵੇਖੋ ਨਿਗਲਣਾ (ਜਟਕੀ)
**ਨਿਗਲਣਾ,** [ਸੰ. ਨਿਗਰਣ, ਨਿ+√ਗ੍ਰ=ਖਾਣਾ] ਕ੍ਰਿ. ਸਕ.
੧. ਬਿਨਾਂ ਚੱਬਿਆਂ ਗਲਿਉਂ ਅੰਦਰ ਲੰਘਾ ਲੈਣਾ,
ਹੜੱਪ ਕਰਨਾ, ਖਾਣਾ;
੨. ਬੇਈਮਾਨੀ ਨਾਲ ਕਿਸੇ ਦਾ ਮਾਲ ਦਬਾ ਲੈਣਾ (ਬਿ.)
–**ਜਿਉਂਦੀ ਮੱਖੀ ਨਿਗਲਣਾ,** ਮੁਹਾ.
੧. ਜਾਣ ਬੁੱਝ ਕੇ ਬੁਰੀ ਚੀਜ਼ ਲੈ ਲੈਣਾ;
੨. ਬਹੁਤ ਝੂਠ ਬੋਲਣਾ (ਬਿ.)

-ਵੇਖ ਕੇ ਮੱਖੀ ਨਹੀਂ ਨਿਗਲੀ ਜਾਂਦੀ, ਅਖੌ.
ਜਾਣਦਿਆਂ ਹੋਇਆਂ ਕਿਸੇ ਹਾਨੀ-ਕਾਰਕ ਜਾਂ
ਭੈੜੀ ਚੀਜ਼ ਨੂੰ ਨਹੀਂ ਅਪਣਾਇਆ ਜਾ ਸਕਦਾ

**ਨਿਗੱਲੜਾ**, ਵਿ. ਪੁ. ਵੇਖੋ ਨਿਗੱਲਾ :
"ਕਾਜ਼ੀ ਆਖਿਆ ਚੌਧਰੀ ਛੱਡ ਗੱਲਾਂ
ਨਜ਼ਰ ਆਂਵਦਾ ਯਾਰ ਨਿਗੱਲੜਾ ਤੂੰ"
(ਹਕੀਕਤ-ਕਾਲੀਦਾਸ)

**ਨਿਗਲਾ**, [ਨਿ+ਗੱਲ+ਆ] ਵਿ. ਪੁ.
ਜਿਸ ਦੀ ਗੱਲ ਦਾ ਵਸਾਹ ਨਹੀਂ,
ਜੋ ਆਪਣੀ ਗੱਲ ਤੇ ਕਾਇਮ ਨਹੀਂ ਰਹਿੰਦਾ
(ਮ. ਸਿੰ.)

**ਨਿਗਾ**[1], ਇ. ਵੇਖੋ ਨਿਗਾਹ

**ਨਿਗਾ**[2], [ਸ਼ਾਇਦ ਸੰ. ਅਨੇਹਸ੍] ਇ. ਵਾਰੀ, ਦਫ਼ਾ
(ਲੁ. ਕੋ.)

**ਨਿਗਾਂ**, ਇ. ਵੇਖੋ ਨਿਗਾ[2]

**ਨਿਗਾਹ**, [∠ਫ਼ਾ. نگاه ] ਇ.
੧. ਨਜ਼ਰ, ਦ੍ਰਿਸ਼ਟੀ,ਅੱਖ ਦੀ ਜੋਤੀ, ਤੱਕ, ਤੱਕਣੀ;
੨. ਮਿਹਰ ਦੀ ਨਜ਼ਰ, ਲਿਹਾਜ਼;
੩. ਧਿਆਨ (ਬਿ.)

-ਨਿਗਾਹ ਅਸਮਾਨ ਤੇ ਚੜ੍ਹਨਾ, ਮੁਹਾ. ਹੈਂਕੜ ਕਰਨਾ

-ਨਿਗਾਹਾਂ ਅਸਮਾਨ ਵਲ ਹੋਣਾ, ਮੁਹਾ. ਬੇਧਿਆਨੇ ਹੋਣਾ;
ਰੱਬ ਦੀ ਮਿਹਰ ਦੇ ਜਾਚਕ ਹੋਣਾ

ਨਿਗਾਹ ਕਰਨੀ, ਮੁਹਾ. ਵੇਖਣਾ, ਝਾਕਣਾ (ਮ. ਸਿੰ.)

-ਨਿਗਾਹ ਚੜ੍ਹਨਾ, ਮੁਹਾ. ਵੇਖੋ ਨਿਗਾਹ ਤੇ ਚੜ੍ਹਨਾ

-ਨਿਗਾਹ 'ਚੀਂ ਕੱਢਣਾ, ਮੁਹਾ.
ਨਿਗਾਹ ਵਿੱਚੋਂ ਕੱਢਣਾ (ਪੁਆ. ਕੋ.)

-ਨਿਗਾਹ ਟਿਕਾਉਣਾ, ਮੁਹਾ. ਨੀਝ ਲਾਉਣਾ

-ਨਿਗਾਹ ਤਿਲਕਣਾ, ਮੁਹਾ.
ਕਿਸੇ ਸੁੰਦਰ ਚੀਜ਼ ਨੂੰ ਵੇਖ ਕੇ ਨਿਗਾਹ ਦਾ ਨਾ
ਟਿਕਣਾ

-ਨਿਗਾਹ ਤੇ ਚੜ੍ਹਨਾ, ਮੁਹਾ.
ਜਚਣਾ, ਨਜ਼ਰਾਂ 'ਚ ਖੁਨਣਾ, ਮਨ ਨੂੰ ਭਾ ਜਾਣਾ,
ਪਸੰਦ ਆ ਜਾਣਾ

-ਨਿਗਾਹਦਾਸ਼ਤ, ਪੁ. ਦੇਖ ਰੇਖ, ਦੇਖ ਭਾਲ, ਨਿਗਰਾਨੀ

-ਨਿਗਾਹ ਨਾ ਟਿਕਣਾ, ਮੁਹਾ. ਕਿਸੇ ਚੀਜ਼ ਦੀ ਚਮਕ ਦਮਕ ਵੇਖ
ਕੇ ਨਜ਼ਰ ਨਾ ਠਹਿਰਨਾ

-ਨਿਗਾਹ ਪਾਟਣਾ, ਮੁਹਾ. ਸਾਫ਼ ਦਿਖਾਈ ਨਾ ਦੇਣਾ

-ਨਿਗਾਹ ਪੈਣਾ, ਮੁਹਾ. ਦਿਸ ਪੈਣਾ, ਨਜ਼ਰ ਆ ਜਾਣਾ

-ਨਿਗਾਹ ਫਿਰਨੀ, ਮੁਹਾ. ਮਿਹਰ ਦੀ ਨਜ਼ਰ ਨਾ ਰਹਿਣਾ
ਪਹਿਲਾਂ ਜਿਹਾ ਵਰਤਾਉ ਨਾ ਰਹਿਣਾ

-ਨਿਗਾਹ ਫੇਰਨੀ, ਮੁਹਾ. ਮਿਹਰ ਦੀ ਨਜ਼ਰ ਨਾ ਰਖਣਾ,
ਪਹਿਲਾਂ ਜਿਹਾ ਵਰਤਾਉ ਨਾ ਕਰਨਾ
(ਮ. ਸਿੰ.)

-ਨਿਗਾਹਬਾਨ, ਪੁ. ਧਿਆਨ ਰਖਣ ਵਾਲਾ :
"ਮਾਇਆ-ਮੋਹ ਦਾ ਜਾਲ ਪਸਾਰ ਮਾਲਕ
ਇਕ ਦੂਸਰੇ ਦਾ ਨਿਗਾਹਬਾਨ ਕੀਤਾ"
(ਰਾਜਾ ਭਰਥਰੀ-ਕਾਲੀਦਾਸ)

-ਨਿਗਾਹਬਾਨੀ, ਇ. ਰਖਵਾਲੀ, ਰਾਖੀ, ਨਿਗਰਾਨੀ

-ਨਿਗਾਹ ਬਿੱਚ ਦੀ ਕੱਢਣਾ, ਮੁਹਾ. ਨਿਗਾਹ ਵਿਚੋਂ ਕੱਢਣਾ
(ਪੁਆ. ਕੋ.)

-ਨਿਗਾਹ ਭਰ ਕੇ ਵੇਖਣਾ, ਮੁਹਾ. ਨੀਝ ਲਾ ਕੇ ਵੇਖਣਾ

-ਨਿਗਾਹ ਮਿਲਾਉਣਾ, ਮੁਹਾ. ਪ੍ਰੇਮ ਭਾਵ ਨਾਲ ਵੇਖਣਾ

-ਨਿਗਾਹ ਰੱਖਣਾ, ਮੁਹਾ. ਧਿਆਨ ਰੱਖਣਾ, ਖ਼ਿਆਲ ਰੱਖਣਾ

-ਨਿਗਾਹ ਲੜਨਾ, ਮੁਹਾ. ਵੇਖਦਿਆਂ ਹੀ ਪ੍ਰੇਮ ਹੋ ਜਾਣਾ

-ਨਿਗਾਹ ਲੜਾਉਣਾ, ਮੁਹਾ. ਪ੍ਰੇਮ ਦਾ ਇਸ਼ਾਰਾ ਕਰਨਾ
(ਮ. ਸਿੰ.)

-ਨਿਗਾਹ ਵਾਨ, ਵਿ. ਪੁ. ਵੇਖੋ ਨਿਗਾਹਬਾਨ

-ਨਿਗਾਹ ਵਿੱਚ ਹੋਣਾ, ਮੁਹਾ. ਧਿਆਨ ਵਿਚ ਹੋਣਾ

-ਨਿਗਾਹ ਵਿੱਚ ਰੱਖਣਾ, ਮੁਹਾ. ਧਿਆਨ ਵਿਚ ਰਖਣਾ

-ਨਿਗਾਹ ਵਿਚੀਂ ਕੱਢਣਾ, ਮੁਹਾ. ਨਿਗਾਹ ਵਿਚੋਂ ਕੱਢਣਾ
(ਪੁਆ. ਕੋ.)

-ਨਿਗਾਹ ਵਿਚੋਂ ਕੱਢਣਾ, ਮੁਹਾ. ਨਜ਼ਰ ਮਾਰਨਾ, ਪੜਤਾਲਣਾ,
ਜਾਂਚਣਾ, ਵੇਖਣਾ

-ਮਿਹਰ ਦੀ ਨਿਗਾਹ, ਇ. ਕਿਰਪਾ ਦ੍ਰਿਸ਼ਟੀ

-ਮੈਲੀ (ਮੰਦੀ, ਮਾੜੀ) ਨਿਗਾਹ ਨਾਲ ਵੇਖਣਾ, ਮੁਹਾ.
ਬੁਰੀ ਭਾਵਨਾ ਨਾਲ ਵੇਖਣਾ

**ਨਿਗਾਹਾ**, ਪੁ. ਡੇਰਾ ਗ਼ਾਜ਼ੀ ਖ਼ਾਂ ਦੇ ਜ਼ਿਲੇ ਵਿਚ ਇਕ ਪੀਰ ਦੀ
ਥਾਂ, ਧੌਂਕਲ ਪੀਰ (ਪੁਆ. ਕੋ.)

-ਨਿਗਾਹੀ,
-ਨਿਗਾਹੀਆ, } ਵਿ.
ਨਿਗਾਹਾ ਵਾਲੇ ਪੀਰ ਦਾ

**ਨਿਗਾਨੀਆਂ**, ਇ. ਘੋੜੇ ਦੀ ਧੌਣ ਦੇ ਖਰ੍ਹਵੇ ਵਾਲਾਂ ਦੀ ਕਤਾਰ
(ਜੇਕਰ ਉਹਨਾਂ ਦਾ ਝੁਕਾਉ ਅਗਾਂਹ ਨੂੰ ਹੋਵੇ
ਤਾਂ ਚੰਗੇ ਅਤੇ ਜੇ ਪਿਛਾਂਹ ਨੂੰ ਸਵਾਰ ਵਲ
ਹੋਵੇ ਤਾਂ ਮੰਦੇ ਸਮਝੇ ਜਾਂਦੇ ਹਨ)
(ਜਟਕੀ)

**ਨਿਗਾਬਾਨ,** ਵਿ. ਪੁ. ਵੇਖੋ ਨਿਗਾਹਬਾਨ :
"ਰੱਬਾ ਬਾਝ ਤੇਰੇ ਕਿਸ ਤੇ ਜਾਏ ਕੂਕਾਂ
ਤੂੰਹੇਂ ਆਜਜ਼ਾਂ ਦਾ ਨਿਗਾਬਾਨ ਬੇਲੀ"
(ਸੋਹਣੀ-ਫ਼ਜ਼ਲ ਸ਼ਾਹ)

**ਨਿਗਾਰ,** ਪੁ. ੧. ਤਸਵੀਰ, ਚਿੱਤਰ;
੨. ਚਿੰਨ੍ਹ, ਨਕਸ਼ :
"ਹਿਕਮਤ ਨਾਲ ਹਕੀਮ ਅਜ਼ਲ ਦੇ,
ਨਕਸ਼ ਨਿਗਾਰ ਬਣਾਇਆ"
(ਹਾਸ਼ਮ)
੩. ਮਾਸ਼ੂਕ, ਪ੍ਰੇਮੀ, ਪ੍ਰੇਮਕਾ :
"ਕੋਈ ਨਾ ਹਰਾਵੇ ਹੋਈ ਗਲ ਹੈ ਨਿਗਾਹ ਦੀ"
(ਹੀਰ ਭਗਵਾਨ ਸਿੰਘ)
੪. ਜਦੋਂ ਕਿਸੇ ਸ਼ਬਦ ਦੇ ਅੰਤ ਵਿਚ ਆਉਂਦਾ ਹੈ ਤਾਂ ਕਰਤਾ ਜਾਂ ਲਿਖਣ ਵਾਲੇ ਦੇ ਅਰਥ ਦੇਂਦਾ ਹੈ, ਜਿਵੇਂ ਨਾਮਾ ਨਿਗਾਰ

**ਨਿਗਾਲ,** [=ਨਿਕਾਲ<ਨਿਕਾਲਣਾ] ਪੁ.
੧. ਖੂਹ ਜਾਂ ਨਲਕੇ ਆਦਿ ਦੇ ਮੂੰਹ 'ਚੋਂ ਪਾਣੀ ਦੇ ਨਿਕਲਣ ਦੀ ਮਾਤ੍ਰਾ;
੨. ਖੂਹ ਨਾਲ ਸਿੰਜਾਈ ਕਰਨ ਦਾ ਹੱਕ;
੩. ਮੋਰੀ, ਮੋਘਾ, ਨਿਕਾਸ (ਮ. ਸਿੰ.)

–ਨਿਗਾਲ ਵਹਣ, ਕ੍ਰਿ. ਸਕ. ਨਿਗਾਲ ਦਾ ਵਗਣਾ (ਜਟਕੀ)

**ਨਿੰਗਿਰ,** ਇ. ਲੜਕੀ, ਕੁੜੀ (ਸ਼ਾਹਪੁਰੀ)

**ਨਿੰਗੀ,** ਪੁ. ਚਟਾਈ ਅਤੇ ਛੂਹੜੀ ਬਣਾਉਣ ਵਾਲਾ (ਮ. ਸਿੰ.)

**ਨਿਗੁਸਾਇਆ,** [ਨਿ+ਗੁਸਾਈ+ਆ] ਵਿ.
ਜਿਸ ਦਾ ਕੋਈ ਮਾਲਿਕ ਨਹੀਂ,
ਜਿਸ ਦਾ ਕੋਈ ਗੁਰੂ ਨਹੀਂ, ਨਿਗੁਰਾ :
"ਕਬੀਰ ਨਿਗੁਸਾਏ ਬਹਿ ਗਏ"
(ਸ. ਕਬੀਰ)

**ਨਿਗੁਣਾ,** ਵਿ. ਵੇਖੋ ਨਿਗੂਣਾ

**ਨਿਗੁਣੀ,*** ਵਿ. ਇ. ਵੇਖੋ ਨਿਗੂਣੀ

**ਨਿਗੁਣੀਆ,** ਵਿ. ਇ. ਵੇਖੋ ਨਿਗੁਣੀ :
"ਮੁੰਧ ਇਆਣੀ ਭੋਲੀ ਨਿਗੁਣੀਆ ਜੀਉ"
(ਗਉ. ਛੰਤ ਮ: ੩)

**ਨਿੰਗੁਰ,** ਪੁ. ਵੇਖੋ ਨੀਂਗਰ (ਸ਼ਾਹਪੁਰੀ)

**ਨਿਗੁਰਾ,** [ਨਿ+ਗੁਰ<ਗੁਰੂ+ਆ] ਵਿ.
੧. ਜਿਸ ਦਾ ਕੋਈ ਗੁਰੂ ਨਾ ਹੋਵੇ, ਬੇਗੁਰਾ;
੨. ਬੇਅਸੂਲਾ

**ਨਿਗੂਣਾ,** [ਨਿ+ਗੂਣ=ਗੁਣ+ਆ] ਵਿ. ਪੁ.
੧. ਗੁਣ ਹੀਨ;
੨. ਤੁੱਛ, ਮਾਮੂਲੀ

–ਨਿਗਣੀ, ਵਿ. ਇ. ਤੁੱਛ, ਮਾਮੂਲੀ

**ਨਿਗੂੰਣੀ,** ਵਿ. ਇ. ਵੇਖੋ ਨਿਗੂਣੀ :
"ਉਹ ਨਿਗੂੰਣੀਆਂ ਗੱਲਾਂ ਬਦਲੇ ਹੀ ਆਪੋ ਵਿਚ ਖਹਿਬੜਦੇ ਰਹੇ" (ਲੋਕ ਸਾਹਿਤ)

**ਨਿਗੇਵਾਨ,** ਵਿ. ਵੇਖੋ ਨਿਗਾਹਬਾਨ

–ਨਿਗੇਵਾਨੀ, ਇ. ਵੇਖੋ ਨਿਗਾਹਬਾਨੀ

**ਨਿੱਗੋਸਾਵਾ,** [ਨਿ+ਗੋਸਾਈ+ਵਾ] ਇ.
ਨਿਗੁਰਾ, ਨਿਖਸਮਾ :
"ਵਿਣ ਸਤਿਗੁਰ ਸਭ ਨਿੱਗੋਸਾਵੈ"

**ਨਿੱਗੋਸਾਵਾਂ⁰,** ਵਿ. ਵੇਖੋ ਨਿੱਗੋਸਾਵਾ

**ਨਿਗੋੜਾ,** [ਅਪ.ਨਿਗਵੜ੍ਹ; ਪ੍ਰਾ. ਨਿਗ੍ਗਮਡਓ; ਸੰ. ਨਿਰ੍ਗਮ+ ਰ+ਕ] ਵਿ. ਪੁ.
੧. ਵਿਚਾਰਾ, ਗ਼ਰੀਬ;
੨. ਅਭਾਗਾ, ਬਦਕਿਸਮਤ

**ਨਿਗੌੜਾ,** ਵਿ. ਪੁ. ਵੇਖੋ ਨਿਗੋੜਾ

**ਨਿੱਘ,** [ਸ਼ਾਇਦ<ਸੰ. ਨਿਦਾਘ=ਗਰਮੀ] ਪੁ.
੧. ਗਰਮੀ, ਸੇਕ;
੨. ਪਿਆਰ

–ਨਿੱਘ ਹੋਣਾ, ਮੁਹਾ. ਆਸਰਾ ਹੋਣਾ, ਖ਼ੁਸ਼ੀ ਹੋਣਾ

**ਨਿੰਘ,** ਇ. ਵੇਖੋ ਨਿੱਘ (ਪੋਠੋ. ਕੋ.)

**ਨਿਘੰਟੂ,** [<ਸੰ. ਨਿਘਣ੍ਟੁ] ਪੁ.
੧. ਵੈਦਿਕ ਸ਼ਬਦ ਕੋਸ਼ ਜਿਸ ਦੀ ਵਿਆਖਿਆ ਆਪਣੇ ਗ੍ਰੰਥ ਨਿਰੁਕਤ ਵਿਚ ਕੀਤੀ ਹੈ;
੨. ਸ਼ਬਦ-ਸੰਗ੍ਰਹਿ;
੩. ਜੜੀ ਬੂਟੀਆਂ ਦਾ ਸ਼ਬਦ ਕੋਸ਼

**ਨਿੱਘਰਣਾ,** ਕ੍ਰਿ. ਅਕ. ਵੇਖੋ ਨਿੱਘਰਨਾ (ਮ. ਸਿੰ.)

**ਨਿੱਘਰਨਾ[1],** [ਨਿਗਲਣਾ]
ਕ੍ਰਿ. ਸਕ. ਨਿਗਲਣਾ, ਖਾਣਾ, ਹੜੱਪ ਕਰਨਾ :
"ਭੁਖ ਲੱਗੀ ਆਪੇ ਖਾ ਨਿੱਘਰ ਲਊ"
(ਕੱਕਾ ਰੇਤਾ-ਗਾਰਗੀ)
ਕ੍ਰਿ. ਅਕ. ਨਿਗਲਿਆ ਜਾਣਾ,
ਹੜਪਿਆ ਜਾਣਾ (ਮ. ਸਿੰ.)

**ਨਿੱਘਰਨਾ[2],** [ਟ.ਕ. ਹਿੰ. ਨਿਘਰਨਾ] ਕ੍ਰਿ. ਅਕ.
੧. ਗ਼ਰਕ ਹੋ ਜਾਣਾ, ਥੱਲੇ ਨੂੰ ਜਾਣਾ, ਘਟਣਾ, ਕਮਜ਼ੋਰ ਹੋਣਾ, ਮਾੜਾ ਹੋਣਾ :
"ਲੋਕੀ ਸਮੇਂ ਜੁਆਨੀ ਦੇ ਮੌਲਦੇ ਨੇ,
ਵੇਖ ਤੂੰ ਤੇ ਨਿਘਰਦੀ ਜਾਏਂ ਸਈਏ"
(ਨਲ ਦਮਯੰਤੀ–ਵਿ. ਸਿੰ. ਤੀਰ)

–ਨਿਘਰਦੇ ਜਾਣਾ, ਕ੍ਰਿ. ਸਮਾ.
ਕਮਜ਼ੋਰ ਹੁੰਦੇ ਜਾਣਾ, ਵਿਚੇ ਵਿਚ ਘੁਲਦੇ ਜਾਣਾ

-ਨਿਘਰਿਆ ਹੋਇਆ, ਵਿ. ਜਿਸ ਤੋਂ ਕੁਝ ਨਾ ਹੋ ਸਕੇ, ਗਿਆ ਗੁਜ਼ਰਿਆ

**ਨਿਘਰਾ,** [ਨਿ+ਘਰ+ਆ] ਵਿ.
ਬਿਨਾਂ ਘਰ ਬਾਰ ਦਾ, ਬੇਘਰਾ :
"ਫ਼ਰੀਦਾ ਗੋਰ ਨਿਮਾਣੀ ਸਡੁ ਕਰੇ
ਨਿਘਰਿਆ ਘਰਿ ਆਉ" (ਸ. ਫ਼ਰੀਦ)

**ਨਿੱਘਾ,** [ਨਿੱਘ+ਆ] ਵਿ.
੧. ਹਲਕਾ ਗਰਮ, ਕੋਸਾ;
੨. ਦਲੇਰ, ਹੌਸਲੇ ਵਾਲਾ;
੩. ਦੁਖ ਸਹਿ ਸਕਣ ਵਾਲਾ;
੪. ਜੋ ਭੇਤ ਲੁਕਾ ਸਕੇ (ਬਿ.)

**ਨਿੰਘਾ,** ਵਿ. ਵੇਖੋ ਨਿੱਘਾ (ਪੋਠੋ. ਕੋ.)

**ਨਿਘਾਸ,** [ਨਿੱਘ] ਪੁ.
੧. ਨਿੱਘ;
੨. ਲਾਭ :
"ਆਸਾਂ ਨੂੰ ਮੁੜ ਮੁੜ ਚੇਤੇ ਕਰਨਾ ਅਤੇ ਚੇਤੇ ਕਰ ਕਰ ਉਹਨਾਂ ਦਾ ਫ਼ੈਜ਼ ਉਠਾਉਣਾ ਇਕ ਅਨਾੜੀ ਬਾਲਕ ਵਾਲੀ ਖੇਡ ਹੈ, ਇਸ ਦਾ ਨਿਘਾਸ ਹੀ ਕੀ"
(ਅਭਿਆਸ ਕਮਾਈ–ਰਣਧੀਰ ਸਿੰਘ)

**ਨਿਘਾਰ,** [ਨਿੱਘਰਨਾ ਤੋਂ] ਪੁ.
ਨਿੱਘਰਨਾ ਦਾ ਭਾਵ-ਵਾਚਕ, ਗ਼ਰਕੀ, ਡੋਬਾ, ਮੁਸੀਬਤ, ਬਰਬਾਦੀ (ਬਿ.)

-ਨਿਘਾਰ ਕੁੱਠਾ, (ਪੋਠੋ.) ਵਿ.
ਨਿੰਘਰਿਆ ਹੋਇਆ, ਨਿਘਾਰ ਦਾ ਮਾਰਿਆ ਹੋਇਆ

-ਨਿਘਾਰ ਪੈ ਜਾਣਾ, ਮੁਹਾ.
ਗ਼ਰਕੀ ਪੈ ਜਾਣਾ (ਫਿਟਕਾਰ ਵਜੋਂ ਕਹਿੰਦੇ ਹਨ)

**ਨਿਘਾਰਣਾ,** ਕ੍ਰਿ. ਸਕ. ਵੇਖੋ ਨਿਘਾਰਨਾ (ਮ. ਸਿੰ.)

**ਨਿਘਾਰਨਾ[1],** [ਨਿੱਘਰਨਾ ਤੋਂ] ਕ੍ਰਿ.ਸਕ. ਨਿਗਲਣਾ, ਹੜੱਪਣਾ

**ਨਿਘਾਰਨਾ[2],** [ਨਿਘਰਨਾ ਤੋਂ ਸਕਰਮਕ] ਕ੍ਰਿ. ਸਕ.
ਗ਼ਰਕ ਕਰਨਾ, ਡੋਬਣਾ :
"ਆਖਾ ਮੰਨ ਲੈ ਰੱਬ ਦਾ ਵਾਸਤਾ ਈ
ਏਹ ਨੂੰ ਡੂੰਘੜੇ ਖੂਹ ਨਿਘਾਰ ਅੰਮਾਂ"

-ਨਿਘਾਰਾ, ਵਿ. ਨਿਘਾਰਿਆ ਹੋਇਆ (ਪੋਠੋ. ਕੋ.)

**ਨਿਘਾਰਾ,** (ਪੋਠੋ.) ਵਿ. ਵੇਖੋ ਨਿਘਰਾ

**ਨਿਘਿਆਉਣਾ,** [ ਨਿੱਘਾ ਤੋਂ ਨਾਮਧਾਤੂ] ਕ੍ਰਿ. ਸਕ.
ਨਿੱਘਾ ਕਰਨਾ, ਗਰਮ ਕਰਨਾ

**ਨਿਘੋਚ,** ਇ. ਵੇਖੋ ਨਘੋਚ (ਪੁਆ. ਕੋ.)

-ਨਿਘੋਚਾਂ ਕੱਢਣਾ, (ਪੁਆ.) ਮੁਹਾ. ਵੇਖੋ ਨਘੋਚਾਂ ਕਢਣਾ

-ਨਿਘੋਚੀ, ਵਿ. ਵੇਖੋ ਨਘੋਚੀ

**ਨਿਘੋਰਨਾ,** [ਨਿਘਾਰਨਾ ਤੋਂ] ਕ੍ਰਿ. ਸਕ.
ਗ਼ਰਕ ਕਰਨਾ, ਡੋਬਣਾ :
"ਇਕ ਪਲਕ ਅੰਦਰ ਬੇੜਾ ਆਜਜ਼ਾਂ ਦਾ
ਦਿਤਾ ਵਿਚ ਝਨਾਉ ਨਿਘੋਰ ਅੱਲਾ"
(ਸੋਹਣੀ-ਫਜ਼ਲ ਸ਼ਾਹ)

**ਨਿਚੱਜਾ,** [ਨਿ+ਚੱਜ+ਆ] ਵਿ.
ਜਿਸ ਨੂੰ ਕੋਈ ਚੱਜ ਨਹੀਂ, ਕੁਚੱਜਾ

**ਨਿਚੰਦ,** ਵਿ. ਵੇਖੋ ਨਿਸਚਿੰਤ :
"ਹਉਮੈ ਮਾਰਿ ਨਿਚੰਦੁ" (ਸ੍ਰੀ ਮ: ੩)

**ਨਿੱਚਲ,** ਵਿ. ਵੇਖੋ ਨਿਚੱਲਾ (ਮ. ਸਿੰ.)

-ਨਿਚੱਲਤਾ, ਇ. ਨਿਚੱਲਾ ਹੋਣ ਦਾ ਭਾਵ :
"ਕਾਰਡ ਦਰਸ਼ੋ ਨੂੰ ਫੜਾ ਕੇ ਬੜੀ ਨਿਚੱਲਤਾ ਨਾਲ ਬੂਹੇ ਵਲ ਵੇਖਦੀ ਹੈ"
(ਅਨਜੋੜ-ਹਰਚਰਨ ਸਿੰਘ)

**ਨਿਚੱਲੜਾ,** ਵਿ. ਵੇਖੋ ਨਿਚੱਲਾ :
"ਵਾਰਿਸ ਸ਼ਾਹ ਨਿਚਲੜੇ ਰਹਿਣ ਨਾਹੀ" (ਹੀ.ਵਾ.)

**ਨਿਚਲਾ[1],** [ਨਿਚ<ਹਿੰ. ਨੀਚੇ+ਲਾ=ਵਾਲਾ] ਵਿ.
ਹੇਠਾਂ ਦਾ, ਹੇਠਲਾ, ਥੱਲੇ ਦਾ

**ਨਿਚਲਾ[2],** ਵਿ. ਵੇਖੋ ਨਿਚੱਲਾ

**ਨਿਚੱਲਾ,** [ਨਿ+ਚੱਲ<ਚੱਲਣਾ+ਆ] ਵਿ.
ਬਿਨਾਂ ਹਰਕਤ ਤੋਂ, ਅਚਲ, ਸ਼ਾਂਤ, ਅਡੋਲ

**ਨਿੱਚੜਣਾ,** ਕ੍ਰਿ. ਅਕ. ਵੇਖੋ ਨੁਚੜਨਾ (ਮ.ਸਿੰ.)

**ਨਿਚੜਨਾ,** ਕ੍ਰਿ. ਅਕ. ਵੇਖੋ ਨੁੜਨਾ :
"ਅੱਖਾਂ ਰਾਹ ਨ ਨਿਚੜੀ ਘੱਟ ਕੋਈ,
ਨਿੰਬੂ ਵਾਂਙ ਨਾ ਹੋਰ ਨਚੋੜ ਸਮਿਆਂ"
(ਨਲ ਦਮਯੰਤੀ-ਵਿ. ਸਿੰ. ਤੀਰ)

-ਨਿਚੜਿਆ ਪੁਚੜਿਆ, ਵਿ. ੧. ਨੁਚੜਿਆ ਹੋਇਆ;
੨. ਲਿੱਸਾ, ਕਮਜ਼ੋਰ

**ਨਿੱਚੜਨਾ,** ਕ੍ਰਿ. ਅਕ. ਵੇਖੋ ਨੁਚੜਨਾ

**ਨਿਚੜੇ,** [ਨਿੱਚੜਨਾ] ਪੁ. ਕਪੜੇ, ਮਾਹਵਾਰੀ, ਰਿਤੂ
(ਲੁ. ਕੋ.)

**ਨਿਚਾਈ,** [ਨੀਚਾ ਤੋਂ] ਇ. ਨਿਚਾਣ, ਨਿਵਾਣ

**ਨਿਚਾਣ,** [ਨੀਚਾ ਤੋਂ] ਇ. ਨਿਚਲੀ ਧਰਤੀ, ਘਾਟੀ, ਨਿਵਾਣ
(ਬਿ.)

**ਨਿਚਿੱਟ,** [ਨਿ+ਚਿੱਟ=ਚਿੱਟਾ] ਵਿ.
੧. ਸਾਫ਼, ਨਿੰਬਲ (ਅਸਮਾਨ);
੨. ਬੇਦਾਗ਼ (ਮਿ. ਸਿੰ.)

**ਨਿਚਿੰਤ,** ਵਿ. ਵੇਖੋ ਨਿਸ਼ਚਿੰਤ:
"ਬਾਰਾਂ-ਸਿੰਗਿਆਂ ਨੂੰ ਆਖੇ ਕੁੱਝ ਨਾਹੀਂ
ਫਿਰੇ ਪਈ ਨਿਚਿੰਤ ਹੋ ਡਾਰ ਏਥੇ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

-ਨਿਚਿੰਤਾਈ, ਇ. ਵੇਖੋ ਨਿਸਚਿੰਤਤਾ (ਬਿ.)

**ਨਿਚਿੰਦ,** ਵਿ. ਵੇਖੇ ਨਿਸ਼ਚਿੰਤ:
"ਨਿੰਦਕ ਮਿਰਤਕ ਹੋਇ ਗਏ ਤੁਮ ਹੋਹੁ ਨਿਚਿੰਦ"
(ਬਿਲ. ਮ: ੫)

**ਨਿਚਿੰਦਾ,** ਵਿ. ਵੇਖੋ ਨਿਸ਼ਚਿੰਤ;
"ਲੋਭੁ ਤਜਿ ਹੋਹੁ ਨਿਚਿੰਦਾ"
(ਮਾਰੂ ਸੋਲਹੇ ਮ: ੧)

**ਨਿਚੀਜ,** ਵਿ. ਵੇਖੋ ਨਾਚੀਜ਼;
"ਨਿਚੀਜਿਆਂ ਚੀਜ ਕਰੇ ਮੇਰਾ ਗੋਬਿੰਦ"

**ਨਿਚੁੜਨਾ,** ਕ੍ਰਿ. ਅਕ. ਵੇਖੋ ਨੁਚੜਨਾ,

**ਨਿਚੇਰਾ,** [ਨਿਚ=ਨੀਚਾ+ਏਰਾ] ਵਿ. ਬਹੁਤ ਨੀਵਾਂ;

**ਨਿਚੋੜ,** [ਨਿਚੁੜਨਾ ਤੋਂ] ਪੁ. ੧. ਸਾਰ, ਖ਼ੁਲਾਸਾ, ਸੰਖੇਪ;
੨. ਅਰਕ, ਸਤ

**ਨਿਚੋੜਣਾ,** ਕ੍ਰਿ. ਸਕ. ਵੇਖੋ ਨਿਚੋੜਨਾ

**ਨਿਚੋੜਨਾ,** [ਨਿਚੁੜਨਾ ਤੋਂ] ਕ੍ਰਿ. ਸਕ.
੧. ਗਿੱਲੀ ਜਾਂ ਰਸਦਾਰ ਚੀਜ਼ ਨੂੰ ਨਪੀੜਕੇ ਉਸ ਦਾ ਪਾਣੀ ਜਾਂ ਰਸ ਕਢਣਾ, ਨਪੀੜਨਾ,
੨. ਘੁੱਟਣਾ, ਦੱਬਣਾ (ਬਿ.)
੩. ਕਿਸੇ ਦਾ ਸਭ ਕੁਝ ਲੈ ਲੈਣਾ

-ਨਿਚੋੜ ਲੈਣਾ, ਕ੍ਰਿ. ਸਮਾ. ੧. ਚੂਸਣਾ, ਨਪੀੜਨਾ;
੨. ਨਿਰਧਨ ਜਾਂ ਕਮਜ਼ੋਰ ਕਰ ਦੇਣਾ

**ਨਿਚੋੜਾ,** ਪੁ. ਵੇਖੋ ਨਚੋੜ (ਬਿ.)

- ਨਿਚੋੜੇ ਦਾ ਘੁੱਟ, ਪੁ. ਨਚੋੜਕੇ ਕੱਢੀ ਹੋਈ ਛੇਕੜਲੀ ਬੂੰਦ(ਬਿ.)

**ਨਿਚੋੜੂ,** [ਨਿਚੁੜਨਾ ਤੋਂ] ਪੁ.
੧. ਨਿਚੋੜਨ ਵਾਲਾ; ੨. ਕੰਜੂਸ (ਲ. ਕੋ.)

**ਨਿੱਛ,** ਇ. ਛਿੱਕ

-ਨਿੱਛ ਪੈਣਾ, ਮੁਹਾ. ਕਿਸੇ ਦੇ ਨਿੱਛਣ ਕਰ ਕੇ ਬਦਸ਼ਗਨੀ ਹੋਣਾ

-ਨਿੱਛ ਮਾਰਨਾ, ਮੁਹਾ. ਛਿੱਕ ਮਾਰ ਕੇ ਬਦਸ਼ਗਨੀ ਕਰਨਾ

**ਨਿਛੱਕਾ,** ਵਿ. ਵੇਖੋ ਨਿਛੱਕਾ :
"ਆਖ ਦਮੋਦਰ ਹੋਇ ਨਿਛੱਕਾ,
ਧੀਦੋ ਰਹਿਆ ਤਦਾਹੀ"
(ਹੀਰ ਦਮੋਦਰ)

**ਨਿੱਛਣ,** [ਨਿੱਛ ਤੋਂ] ਇ. ਨਸਵਾਰ (ਪੋਠੋ. ਕੋ.)

**ਨਿੱਛਣਾ,** ਕ੍ਰਿ. ਅਕ. ਛਿੱਕ ਮਾਰਨਾ, ਛਿੱਕਣਾ

**ਨਿੱਛੜ ਕੇ,** ਕ੍ਰਿ. ਵਿ. ਵੇਖੋ ਨਿੱਠ ਕੇ (ਪੋਠੋ. ਕੋ)

**ਨਿਛਾਵਰ,** [ਟ.ਕ. ਹਿੰ. ਨਿਛ਼ਾਵਰ] ਪੁ. ਕੁਰਬਾਣ

-ਨਿਛਾਵਰ ਕਰਨਾ, ਮੁਹਾ. ੧. ਸਿਰ ਦੇ ਉਪਰ ਦੀ ਵਾਰ ਕੇ ਕਿਸੇ ਵਸਤ ਨੂੰ ਵੰਡ ਦੇਣਾ,ਵਾਰਨਾ
੨. ਕੁਰਬਾਨ ਕਰਨਾ

**ਨਿਛਾਵਰਨਾ,** [ਨਛਾਵਰ ਤੋਂ ਨਾਮਧਾਤੂ ਕ੍ਰਿਆ.] ਕ੍ਰਿ. ਸਕ.
ਕੁਰਬਾਨ ਕਰਨਾ, ਨਿਛਾਵਰ ਕਰਨਾ

**ਨਿੱਛਿਕਾ,** ਵਿ. ੧. ਸ਼ਰਮਿੰਦਾ;
੨. ਬੌਂਦਲਿਆ ਹੋਇਆ (ਮ ਸਿੰ.)

**ਨਿਛੋਹ,** [ਨਿ+ਛੋਹ<ਛੁਹਣਾ] ਵਿ.
ਜਿਸ ਨੂੰ ਕਿਸੇ ਨੇ ਛੋਹਿਆ ਨਾ ਹੋਵੇ, ਅਛੋਹ

-ਗੋਰਾ ਨਿਛੋਹ, ਵਿ. ਵੇਖੋ ਗੋਰਾ ਹੇਠ :
"ਗੋਰੀ ਨਿਛੋਹ ਤਲਵਾਰ ਦੀ ਮਹਿੰਦੀ ਲਵਾ ਲਈ ਭਜਕੇ"
(ਚੰਗਿਆੜੇ-ਨੂਰਪੁਰੀ)

**ਨਿਜ,** [∠ਸੰ. ਨਿਜ] ਵਿ.
੧. ਆਪਣਾ;
੨. ਖ਼ਾਸ (ਬਿ.)
(ਇਸ ਨਾਲ ਆਮ ਤੌਰ ਤੇ 'ਦਾ' ਸਬੰਧ ਕਾਰਕ ਦੀ ਵਰਤੋਂ ਕੀਤੀ ਜਾਂਦੀ ਹੈ)

-ਨਿਜ ਸੁਖ, ਪੁ. ਆਤਮ-ਅਨੰਦ :
"ਨਿਜ ਸੁਖ ਮਾਹਿ ਸਮਾਇਆ"
(ਬਸੰ. ਮ: ੯)

-ਨਿਜ ਕਰ, ਕ੍ਰਿ. ਵਿ. ਵੇਖੋ ਨਿਜ ਕਰਕੇ :
"ਨਿਜ ਕਰਿ ਦੇਖਿਓ ਜਗਤ ਮੈਂ"
(ਸਲੋਕ ਮ: ੯)

-ਨਿਜ ਕਰਕੇ, ਕ੍ਰਿ. ਵਿ. ਖ਼ਾਸ ਕਰਕੇ, ਖ਼ਾਸ ਤੌਰ ਤੇ (ਬਿ.)

-ਨਿਜ ਖੀਵਾ, ਵਿ. ਨਿਸਚਿੰਤ (ਪੋਠੋ. ਕੋ.)

-ਨਿਜ ਘਰ, ਪੁ. ਆਤਮ-ਸਰੂਪ :
"ਨਿਜੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ"
(ਸ੍ਰੀ ਮ: ੩)

-ਨਿਜ ਠਾਉ, ਪੁ. ਆਤਮ-ਗਿਆਨ ਹੋਣ ਤੇ ਪਰਮਪਦ ਵਿਚ ਠਹਿਰਣ ਦਾ ਭਾਵ :
"ਨਾਮ ਬਿਨਾ ਨਾਹੀ ਨਿਜ ਠਾਉ"
(ਗਉ ਅ. ਮ: ੧)

-ਨਿਜਤਵ, ਪੁ. ੧. ਆਪਾ, ਆਪਣਾਪਣ;
੨. ਮੇਰ, ਖ਼ੁਦੀ :
"ਸਮਾਜ ਦੇ ਪ੍ਰਵਾਨ ਵਿਚਾਰਾਂ ਤੇ ਭਾਵਾਂ ਦੀ ਥਾਉਂ ਕਵੀ ਦਾ ਨਿਜਤਵ, ਉਸ ਦੇ ਨਿਜ-ਅਨੁਭਵ ਦੀਆਂ ਕਾਮਨਾਂ"
(ਸਾਹਿਤਆਰਥ-ਸੇਖੋਂ)

-ਨਿੱਜਤਵ, ਪੁ. ਵੇਖੋ ਨਿਜਤਵ :
"ਇਹ ਹੈ ਸਾਹਿਤਕਾਰ ਦਾ ਨਿੱਜਤਵ"
(ਲੋਕ ਸਾਹਿਤ)

–ਨਿਜਤਾ, ਵਿ. ਆਪਣਾਪਣ, ਆਪਾ
–ਨਿਜ ਦਾ, ਵਿ. ਆਪਣਾ
–ਨਿਜਪਤਿ, ਪੁ. ਆਪਣਾ ਸੁਆਮੀ ਆਪ, ਸੁਤੰਤਰ :
"ਤੂੰ ਨਿਜਪਤਿ ਹੈਂ ਦਾਤਾ"
(ਧਨਾ ਮ: ੩)
–ਨਿਜ ਪਦ, ਪੁ. ਆਤਮ-ਪਦ, ਤੁਰੀਆ ਪਦ :
"ਨਿਜ ਪਦ ਊਪਰਿ ਲਾਗੋ ਧਿਆਨੁ"
(ਭੈਰ. ਕਬੀਰ)
–ਨਿਜ ਭਗਤ, ਪੁ. ਅਨਿੰਨ ਭਗਤ :
"ਗੁਰੂ ਅਮਰਦਾਸ ਨਿਜ ਭਗਤ ਹੈ"
(ਸਵੈ. ਮ: ੩ ਕੇ)
–ਨਿਜ ਭਗਤੀ, ਇ. ਅਨਿੰਨ ਭਗਤੀ :
"ਨਿਜ ਭਗਤੀ ਸੀਲਵੰਤੀ ਨਾਰਿ"
(ਆਸਾ ਮ: ੫)
–ਨਿਜ-ਭਾਗੀ, ਇ. ਆਪਣੀ ਵਰਾਸਤ :
"ਕੇਵਲ ਰਾਮ ਭਗਤਿ ਨਿਜ ਭਾਗੀ"
(ਗਉ. ਕਬੀਰ)
–ਨਿਜਮਤਿ, ਇ. ਆਪਣੀ ਰਾਏ :
"ਨਾਮੇਂ ਕੀ ਨਿਜਮਤਿ ਏਹ"
(ਗੋਂਡ)
–ਨਿਜੇ ਖੀਵਾ, ਵਿ. ਨਿਸਚਿੰਤ (ਪੋਠੋ. ਕੋ.)
**ਨਿਜ**[2], ਕ੍ਰਿ. ਵਿ. ਵੇਖੋ ਨਿੱਜ
**ਨਿੱਜ,** ਕ੍ਰਿ. ਵਿ. ਕਦੇ ਨਹੀਂ, ਬਿਲਕੁਲ ਨਹੀਂ (ਬਿ.)
–ਨਿੱਜ ਹੋਇਆ, ਵਿ.
੧. ਨਿਜ ਜੰਮਿਆ, ਜਿਸ ਦਾ ਨਾ ਜੰਮਣਾ ਹੀ ਚੰਗਾ ਸੀ:
੨. ਜਿਸ ਦਾ ਨਾ ਹੋਣਾ ਹੀ ਚੰਗਾ ਸੀ :
"ਇਸ ਨਿਜ ਹੋਏ ਪਾਪ ਦਾ ਪਛਤਾਵਾ
ਸਦਾ ਭਾਗ ਭਰੀ ਨੂੰ ਖਾਂਦਾ ਰਹਿੰਦਾ ਹੈ"
(ਸਾਡੇ ਨਾਵਲਕਾਰ-ਸੁਰਿੰਦਰ ਸਿੰਘ ਨਰੂਲਾ)
–ਨਿੱਜ-ਹੋਣਾ, ਵਿ. ਵੇਖੋ ਨਿੱਜ ਹੋਇਆ
–ਨਿੱਜ ਜੰਮਣਾ, ਮੁਹਾ. ਨਾ ਪੈਦਾ ਹੋਣਾ :
"ਅਲਫ਼ ਆਖਾਂ ਪੂਰਨ ਕਹੇ ਰਾਜਾ
ਬਚਾ ਨਿਜ ਤੂੰ ਜਮਿਉਂ ਜਾਇਉਂ ਵੇ"
(ਪੂਰਨ ਭਗਤ-ਕਾਦਰਯਾਰ)

**ਨਿੱਜਸ,** [ਅਰ. ਨਜਿਸ نجس =ਗੰਦਾ] ਵਿ.
੧. ਗੰਦਾ, ਪਲੀਤ, ਨਾਪਾਕ;
੨. ਆਲਸੀ;
੩. ਕੰਜੂਸ, ਸ਼ੂਮ;
੪. ਕਮੀਨਾ
–ਨਿੱਜਸ ਪੁਣਾ, ਪੁ. ਕੰਜੂਸੀ, ਸ਼ੂਮਪੁਣਾ (ਬਿ.)
–ਨਿੱਜਸੀ, ਵਿ. ੧. ਕੰਜੂਸ, ਸ਼ੂਮ;
੨. ਕਮੀਨਾ (ਬਿ.);
੩. ਗੰਦਾ, ਪਲੀਤ, ਨਾਪਾਕ;
੪. ਆਲਸੀ
**ਨਿਜਹ,** ਇ. ਵੇਖੋ ਨਿਜ਼ਹ (ਮ. ਸਿੰ.)
**ਨਿਜ਼ਹ,** [ਅਰ. ਨਜ਼ਅ਼ نزع =ਮਰਨ ਸਮੇਂ ਦਾ ਦੁਖ]
ਇ. ੧. ਮਰਨ ਸਮੇਂ ਦਾ ਦੁਖ(ਬਿ.);
੨. ਅੰਤ ਸਮਾਂ, ਪ੍ਰਾਣ ਨਿਕਲਣ ਦੀ ਘੜੀ :
"ਵਕਤ ਨਿਜ਼ਹ ਦੇ ਕਿਸੇ ਨਾ ਦਿਤਾ ਆਕੇ ਤੈਨੂੰ ਪਾਣੀ"
(ਗੁਲ. ਯੂਸ.)
**ਨਿਜਵਾਦ,** [ਨਿਜ+ਵਾਦ] ਪੁ. ਵਿਅਕਤੀਵਾਦ (L)
–ਨਿਜਵਾਦੀ, ਪੁ. ਵਿਅਕਤੀਵਾਦੀ (L)
**ਨਿਜੜਾ,** [ਨਿ+ਜੜ+ਆ] ਵਿ.
੧. ਜੜ ਰਹਿਤ, ਬਿਨਾਂ ਜੜ ਦੇ :
"ਨਿਬਹੈ ਨਾਹੀਂ ਨਿਜੜਾ,
ਹਰ ਵਰਿਆਈ ਹੋਇ ਉਚਾਲੇ"
(ਭਾ. ਗੁ.);
੨. ਨਿਰਮੂਲ, ਵਿਅਰਥ, ਅਕਾਰਥ :
"ਇਕੋ ਦਿਲ ਆਹਾ ਸੋ ਵੀ ਲਿਆ ਰਾਂਝੇ,
ਹੋਰ ਨਿਜੜੇ ਕਾਰ ਜਹਾਨ ਦੇ ਨੀ"
(ਪੰਜਾਬੀ ਸਹਿਤ ਦਾ ਇਤਹਾਸ-ਪ੍ਰੋ. ਗੋਪਾਲ ਸਿੰਘ)

**ਨਿਜਾ,** [ਅਰ. ਨਿਜ਼ਾਅ਼ نزاع =ਝਗੜਾ, ਬਖੇੜਾ]
ਇ. ਝਗੜਾ, ਬਖੇੜਾ, ਲੜਾਈ (ਮ. ਸਿੰ.)
**ਨਿਜ਼ਾ,** ਇ. ਵੇਖੋ ਨਿਜ਼ਹ :
"ਦੁਨੀਆਂ ਉਤੇ ਵਕਤ ਨਿਜ਼ਾ ਦੇ
ਨਾਲ ਈਮਾਨ ਚਲਾਈਂ"
(ਸ਼ਾਹਬਹਿਰਾਮ ਤੇ ਹੁਸਨਬਾਨੋ-ਇਮਾਮ ਬਖ਼ਸ਼)
**ਨਿਜ਼੍ਹਾ,** ਇ. ਵੇਖੋ ਨਿਜ਼ਹ :
"ਵਕਤੇ ਨਿਜ਼੍ਹਾ ਆਸਾਨੀ ਬਖ਼ਸ਼ੀਂ
ਤਲਖ਼ੀ ਦੂਰ ਹਟਾਈਂ" (ਗੁਲ. ਯੂਸ.)
**ਨਿਜ਼ਾਕਤ,** ਇ. ਵੇਖੋ ਨਜ਼ਾਕਤ (ਜਟਕੀ)
**ਨਿਜਾਤ,** ਇ. ਵੇਖੋ ਨਜਾਤ :
"ਅਕਾਲ ਪੁਰਖ ਦੇ ਸੰਗ ਰੰਗ ਰਲੀਆਂ ਮਾਣਦੇ ਰਹੇ
ਅਤੇ ਜਨਮ ਮਰਨ ਦੇ ਦੁਖਾ ਤੋਂ ਭੀ ਨਿਜਾਤ ਪਾਵੇ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਿਜ਼ਾਮ**[1], [∠ਅਰ نظام , ∠ਨਜ਼ਮ نظم = ਤਰਤੀਬ ਦੇਣਾ] ਇ.
੧. ਪਰਬੰਧ, ਇੰਤਜ਼ਾਮ;
੨. ਬੰਦੋਬਸਤ;
੩. ਪਰਬੰਧ ਆਦਿ :
"ਇਹ ਨਿਜ਼ਾਮ ਮਹਾਰਾਜਾ ਰਣਜੀਤ ਸਿੰਘ ਤੋਂ ੫੦, ੬੦ ਸਾਲ ਮੁਗਲਾਂ ਦੇ ਅੰਤਮ ਪੜਾ ਤੇ ਪੁਜ ਕੇ ਜਦੋਂ ਕਿ ਬਾਹਰੋਂ ਹੱਲੇ ਹੋ ਰਹੇ ਸਨ, ਕਾਫ਼ੀ ਉੱਖੜ ਪੁਖੜ ਚੁੱਕਾ ਸੀ"
(ਕਾਦਰਯਾਰ-ਕਾਦਰਯਾਰ ਜੀਵਨੀ)

-ਨਿਜ਼ਾਮੇ ਸ਼ਮਸੀ, ਪੁ. ਸੂਰਜ ਅਤੇ ਉਸ ਦੇ ਦੁਆਲੇ ਘੁੰਮਣ ਵਾਲੇ ਸਿਆਰੇ, ਸੂਰਜ ਮੰਡਲ

**ਨਿਜ਼ਾਮ**[2], ਪੁ. ਵੇਖੋ ਨਾਜ਼ਮ

-ਨਿਜ਼ਾਮਤ, ਇ. ਨਾਜ਼ਮ ਦਾ ਔਹਦਾ ਜਾਂ ਦਫ਼ਤਰ

**ਨਿਜ਼ਾਰਾ**, ਪੁ. ਵੇਖੋ ਨਜ਼ਾਰਾ

**ਨਿਜਾਵਲ**, [ਨਿਜ ∠ਸੰ. निज + ਆਵਲ < ਸੰ. अवलि = ਪੰਕਤੀ]
ਪੁ. ਆਪਣੀ ਪੰਕਤੀ, ਆਪਣੀ ਕਤਾਰ :
"ਬਸਸਿ ਨਿਰਮਲ ਜਲ ਪਦਮ ਨਿਜਾਵਲ ਰੇ"
(ਮਾਰੂ ਮ: ੧)

**ਨਿਜਿੱਠਣਾ**, ਕ੍ਰਿ. ਸਕ. ਵੇਖੋ ਨਿਜੱਠਣਾ (ਬਿ.)

**ਨਿਜੀ**, [ਨਿਜ + ਈ] ਵਿ.
੧. ਨਿਜ ਦਾ, ਆਪਣਾ;
੨. ਜ਼ਾਤੀ, ਵਿਅਕਤੀ-ਗਤ, ਪਰਾਈਵੇਟ

**ਨਿੱਜੀ**, ਵਿ. ਵੇਖੋ ਨਿਜੀ :
"ਇਹ ਮੇਰਾ ਨਿੱਜੀ ਮੁਆਮਲਾ ਹੈ"

-ਨਿੱਜੀ ਸਕੱਤਰ, ਪੁ. ਪ੍ਰਾਈਵੇਟ ਸੈਕਟਰੀ :
"ਨਿਜੀ ਸਕੱਤਰ ਨੇ ਲਾਰਡ ਹਾਰਡਿੰਗ ਨੂੰ ਇਸ ਤਾਰ ਦੀ ਸੂਚਨਾ ਦਿੱਤੀ" (ਹੱਡ ਬੀਤੀਆਂ)

-ਨਿੱਜੀਪਣ, ਪੁ. ਅਪਣੱਤ, ਅਪਣਾਪਣ

**ਨਿੱਝਕ**, [ਨਿ + ਝੱਕ]
ਵਿ. ਝਿੱਜਕ ਰਹਿਤ, ਸੰਕੋਚ ਰਹਿਤ, ਨਿਡਰ, ਬੇਖ਼ੌਫ਼, ਬੇਝਿਜਕ;
ਕ੍ਰਿ. ਵਿ. ਬਿਨਾਂ ਕਿਸੇ ਝਿਜਕ ਜਾਂ ਸੰਕੋਚ ਦੇ, ਬਿਨਾਂ ਡਰ ਦੇ, ਨਿਡਰਤਾ ਨਾਲ

-ਨਿਝਕਤਾ, ਇ. ਬੇਝਿਜਕ ਹੋਣ ਦਾ ਭਾਵ :
"ਉਹ ਸ਼ਹਿਰੀ ਜ਼ਿੰਦਗੀ ਦਾ ਸਦਾ ਆਪਣੀ ਸੁਭਾਵਕ ਖੁਲ੍ਹ-ਦਿਲੀ ਨਿਝਕਤਾ ਤੇ ਦਲੇਰੀ ਨੂੰ ਗਵਾ ਬੈਠਾ" (ਸਾਡੇ ਨਾਵਲਕਾਰ-ਸੁਰਿੰਦਰ ਸਿੰਘ ਨਰੂਲਾ)

-ਨਿਝੱਕਤਾ, ਇ. ਵੇਖੋ ਨਿਝਕਤਾ :
"ਇਹ ਸਰਲਤਾ ਤੇ ਨਿਝੱਕਤਾ.............. ਬੇਅੰਤ ਰਟਨ ਕਰਨ ਪਿੱਛੋਂ ਪ੍ਰਾਪਤ ਹੋਈ ਜਾਪਦੀ ਸੀ" (ਨਵੀਂ ਸਵੇਰ-ਹਰਚਰਨ ਸਿੰਘ)

**ਨਿਝਰ**, ਪੁ. ਵੇਖੋ ਨਿੱਝਰ :
"ਨਿਝਰੁ ਝਰੈ ਸਹਜ ਧੁਨਿ ਲਾਗੈ"
(ਸੂਹੀ ਮ: ੧)

**ਨਿੱਝਰ**, [<ਸੰ. निझर; ਸੰ. निर्झर]
ਪੁ. ਚਸ਼ਮਾ, ਝਰਨਾ;
ਕ੍ਰਿ. ਵਿ. ਇਕ ਰਸ, ਲਗਾਤਾਰ :
"ਅੰਮ੍ਰਿਤ ਕਿਰਣ ਸੁਹਾਵਣੀ ਨਿੱਝਰ ਝਰੈ ਸਿੰਜੈ ਸਹ ਸਿੱਕਾ"
(ਭਾ. ਗੁ.)

**ਨਿਟਿੰਗ**, [ਅੰਗ. Knit; ਪੁਰਾ. ਅੰਗ. Cynttan Cnotta = ਗੰਢ] ਇ.
ਉਣਨ ਦੀ ਕ੍ਰਿਆ, ਉਣਾਈ :
"ਸੁਭਦਰਾ ਖਾਣੇ ਵਾਲੀਆਂ ਕੁਰਸੀਆਂ ਉਤੇ ਬੈਠ ਕੇ ਕਸ਼ੀਦਾ, ਨਿਟਿੰਗ ਆਦਿ ਕਰਕੇ ਚੰਗੀ ਖ਼ੁਸ਼ੀ ਪਰਾਪਤ ਕਰਦੀ ਸੀ"
(ਤੀਜਾ ਪਹਿਰ-ਸੇਖੋਂ)

**ਨਿੱਠਣਾ**, [ਨਿੱਠ < ਸੰ. निष्ठ + ਣਾ] ਕ੍ਰਿ. ਅਕ.
੧. ਜ਼ਮੀਨ ਤੇ ਚਿੱਤੜ ਲਾ ਕੇ ਬੈਠਣਾ;
੨. ਮਟਕਣਾ;
੩. ਸਬਰ ਨਾਲ ਉਡੀਕਣਾ (ਲੁ. ਕੋ.)

-ਨਿੱਠ ਕੇ ਬਹਿਣਾ, ਮੁਹਾ. ਵੇਖੋ ਨਿੱਠ ਕੇ ਬੈਠਣਾ

-ਨਿੱਠ ਕੇ ਬੈਠਣਾ, (ਪੋਠੋ.) ਮੁਹਾ.
ਜ਼ਮੀਨ ਤੇ ਚਿਤੜ ਲਗਾ ਕੇ ਬੈਠਣਾ :
"ਬਹਿੰਦਾ ਚੌਕੜੀ ਮਾਰ ਕੇ ਨਿਠ ਹੈ ਜੀ"
(ਪੰਜਾਬੀ ਸਾਹਿਤ ਦਾ ਇਤਿਹਾਸ-ਪ੍ਰੋ. ਗੋਪਾਲ ਸਿੰਘ)

-ਨਿਠਾਰੂ, ਵਿ. ਨਿੱਠ ਕੇ ਬੈਠਾ ਹੋਇਆ (ਪੋਠੋ. ਕੋ.)

**ਨਿੱਠਰਣਾ**, ਕ੍ਰਿ. ਅਕ. ਵੇਖੋ ਨਿੱਠਣਾ (ਮ. ਸਿੰ.)

**ਨਿੱਠਰਨਾ**, ਕ੍ਰਿ. ਅਕ. ਵੇਖੋ ਨਿੱਠਣਾ (ਬਿ.)

**ਨਿੱਠਵਾਂ**, (ਪੋਠੋ.) ਵਿ.
੧. ਇਕ ਥਾਂ ਪੱਕਾ ਟਿਕਿਆ ਹੋਇਆ;
੨. ਨਿੱਠ ਕੇ ਬੈਠਾ ਹਇਆ

**ਨਿਡਰ**, [ਨਿ + ਡਰ] ਵਿ.
੧. ਜੋ ਕਿਸੇ ਤੋਂ ਨਹੀਂ ਡਰਦਾ, ਬੇਖ਼ੌਫ਼, ਨਿਧੜਕ
੨. ਦਲੇਰ

–ਨਿਡਰਤਾ, ਇ. ਨਿਡਰ ਹੋਣ ਦਾ ਭਾਵ; ਦਲੇਰੀ :
"ਪਰ ਇਸ ਦੇ ਅੰਦਰ ਐਨੀ ਨਿਡਰਤਾ ਕਿਉਂ ਏ"
(ਸ਼ਹੀਦ ਟਕੋਰਾਂ-ਸ਼ਹੀਦ)

–ਨਿਡਰੁ, ਵਿ. ਵੇਖੋ ਨਿਡਰ (ਪੁਆ. ਕੋ.)

**ਨਿੱਡਰ,** ਵਿ. ਵੇਖੋ ਨਿਡਰ (ਬਿ.)

–ਨਿੱਡਰਤਾ, ਇ. ਵੇਖੋ ਨਿਡਰਤਾ

**ਨਿਡਰਾ,** ਵਿ. ਵੇਖੋ ਨਿਡਰ :
"ਨਿਡਰੇ ਕਉ ਕੈਸਾ ਡਰੁ" (ਗਉ. ਅ.ਮ: ੧)

**ਨਿਡੋਲ,** [ਨਿ+ਡੋਲ<ਡੋਲਣਾ] ਵਿ.
ਜੋ ਡੋਲੇ ਨਾ, ਟਿਕਿਆ ਹੋਇਆ, ਅਡੋਲ (ਬਿ.)

**ਨਿਢਾ,** (ਸ਼ਾਹਪੁਰੀ) ਪੁ. ਵੇਖੋ ਨੱਢਾ (ਜਟਕੀ)

**ਨਿੱਢਾ,** ਪੁ. ਵੇਖੋ ਨੱਢਾ (ਮ. ਸਿੰ.)

–ਨਿੱਢੀ, ਇ. ਵੇਖੋ ਨੱਢੀ (ਮ. ਸਿੰ.)

–ਨਿੱਢੀ ਪੇਸ਼ੀ, (ਸ਼ਾਹਪੁਰੀ) ਇ. ਲੌਢਾ ਵੇਲਾ, ਤੀਜਾ ਪਹਿਰ,
੩ ਤੋਂ ੪ ਵਜੇ ਸ਼ਾਮ ਦਾ ਸਮਾਂ

**ਨਿਢਾਲ,** [ਨਿ+ਢਾਲ<ਢਲਣਾ] ਵਿ.
੧. ਵਿਚਾਰਾ, ਨਿਆਸਰਾ, ਬੇਵਸ;
੨. ਕਮਜ਼ੋਰ, ਮਾੜਾ;
੩. ਚਲਣੋਂ ਅਸਮਰਥ, ਸ਼ਿਥਲ

**ਨਿਣਾਨ,** [ਨਣਦ<ਸੰ. ननन्द] ਇ. ਪਤੀ ਦੀ ਭੈਣ, ਨਣਦ

–ਨਿਣਾਨਵਈਆ, ਪੁ. ਨਣਦ ਦਾ ਪਤੀ, ਨਣਦੋਈਆ

**ਨਿਤ,** ਅਵ. ਵੇਖੋ ਨਿੱਤ

–ਨਿਤਹਿ-ਨਿਤ, ਕ੍ਰਿ. ਵਿ. ਨਿੱਤ, ਸਦਾ, ਹਮੇਸ਼ਾ, ਹਰ ਰੋਜ਼;
"ਕਾਲ ਨਿਤਹਿ ਨਿਤ ਹੇਰੇ"
(ਦੇਵ. ਮ: ੫)

–ਨਿਤ ਘਰ ਤਿਸ ਦੇ ਹਨੇਰ ਹੈ
ਬਾਲ ਨਾ ਖੇਡੇ ਜਿਤ, } ਅਖੋ.
ਉਦੋਂ ਕਹਿੰਦੇ ਹਨ ਜਦ ਇਹ ਦਸਣਾ ਹੋਵੇ
ਕਿ ਜਿਸ ਘਰ ਵਿਚ ਬਾਲ ਨਹੀਂ
ਉਹ ਘਰ ਸੁੰਞਾ ਹੈ

–ਨਿਤ ਦਿਹਾਂ, ਕ੍ਰਿ. ਵਿ. ਦਿਨ ਰਾਤ, ਰਾਤ ਦਿਨ,
ਹਰ ਵੇਲੇ, ਹਮੇਸ਼ਾ :
"ਸੂਰਜ ਹਾਰ ਹਮੇਸ਼ਾ ਕਰਸੀ ਨਿਤ ਦਿਹਾਂ ਜ਼ਰਬਖ਼ਸ਼ੀ"
(ਸੈਫ਼.)

–ਨਿਤ ਦਿਹਾੜੀ, ਕ੍ਰਿ. ਵਿ. ਹਰ ਰੋਜ਼, ਨਿਤਾ-ਪ੍ਰਤੀ, ਰੋਜ਼ਾਨਾ :
"ਉਹਨਾਂ ਨਾਲ ਉਸ ਨੇ ਨਿਤ-ਦਿਹਾੜੀ
ਦਾ ਵੈਰ ਚੁਕਿਆ ਹੋਇਐ"
(ਮੇਰੇ ਦਸ ਇਕਾਂਗੀ-ਸੇਖੋਂ)

–ਨਿਤ ਦੀ ਕਾਂ ਕਾਂ, ਇ. ਰੋਜ਼ ਰੋਜ਼ ਦਾ ਝਗੜਾ,
ਨਿਤ ਦੀ ਟੋਕਾ ਟੋਕੀ

–ਨਿਤ ਨਿਤ, ਕ੍ਰਿ. ਵਿ. ਵੇਖੋ ਨਿੱਤ ਨਿੱਤ :
"ਨਿਤ ਨਿਤ ਕਾਇਆ ਮਜਨੁ ਕੀਆ"
(ਨਟ. ਅ. ਮ: ੪)

–ਨਿਤ ਨੀਤ, ਕ੍ਰਿ. ਵਿ. ਵੇਖੋ ਨਿੱਤ ਨਿੱਤ :

–ਨਿਤ ਨੇਮੀ, ਪੁ. ਰੋਜ਼ਾਨਾ ਨੇਮ ਨਾਲ ਪਾਠ-ਪੂਜਾ ਕਰਨ ਵਾਲਾ
ਵਿਅਕਤੀ, ਪੂਜਾ ਪਾਠੀ

–ਨਿਤ ਪ੍ਰਤਹ, ਕ੍ਰਿ. ਵਿ. ਵੇਖੋ ਨਿਤਾਪਰਤਿ :
"ਰਮੰਤ ਗੁਣ ਗੋਬਿੰਦ ਨਿਤ ਪ੍ਰਤਹ"
(ਸਹਸ. ਮ: ੫)

–ਨਿਤਪ੍ਰਤਿ, ਕ੍ਰਿ. ਵਿ. ਵੇਖੋ ਨਿੱਤ-ਪਰਤੀ :
"ਚਾਹੀਤਾ ਹੈ ਜੋ ਨਿਤਪ੍ਰਤਿ
ਕਿਸੀ ਸਾਂਤਕੀ ਪੁਰਖ ਕੀ ਸੰਗਤ ਕਰੀਐ"
(ਪਾਰਸ ਭਾਗ)

–ਨਿਤਪਰਤੀ, ਕ੍ਰਿ. ਵਿ. ਵੇਖੋ ਨਿੱਤ ਪਰਤੀ :
"ਇਹਨਾਂ ਵਿਚ ਉਹਨਾਂ ਦੇ ਨਿਤਪਰਤੀ ਦੇ ਪਾਉਣ ਵਾਲੇ
ਕਪੜਿਆਂ ਦੇ ਤਾਂ ਦੋ ਦੋ ਜੋੜੇ ਹੀ ਸਨ"
(ਜਮਰੋਦ-ਕਰਮ ਸਿੰਘ ਜ਼ਖਮੀ)

–ਨਿਤ ਪ੍ਰਲਯ, ਇ. ਮਿਥਿਹਾਸ ਅਨੁਸਾਰ ਜੀਵਾਂ ਦੇ ਨਿੱਤ ਮਰਨ
ਨੂੰ ਨਿਤਪ੍ਰਲਯ ਕਹਿੰਦੇ ਹਨ (ਕਾ.)

**ਨਿਤਾਨੇਮ,** ਪੁ. ਵੇਖੋ ਨਿੱਤਨੇਮ (ਪੁਆ. ਕੋ.)

–ਨਿਤਾਪਰਤ, ਕ੍ਰਿ. ਵਿ. ਹਰਰੋਜ਼, ਰੋਜ਼ਾਨਾ, ਸਦਾ,
ਹਮੇਸ਼ਾ, ਲਗਾਤਾਰ

–ਨਿਤਾਪ੍ਰਤ, ਕ੍ਰਿ. ਵਿ. ਵੇਖੋ ਨਿਤਾਪਰਤ

–ਨਿਤਾ ਪਰਤਿ, ਕ੍ਰਿ. ਵਿ. ਵੇਖੋ ਨਿਤਾਪਰਤੀ :
"ਜਿਹੜੇ ਗੁਰਸਿਖ ਅਭਿਆਸੀ ਜਨ ਨਿਤਾ-
ਪਰਤਿ ਵਾਹੁ ਵਾਹੁ ਕਰਦੇ ਰਹਿੰਦੇ ਹਨ,
ਉਹ ਮਨ-ਇਛਿਆ ਫਲ ਪਾਉਂਦੇ ਹਨ"
(ਅਭਿਆਸ ਕਮਾਈ-ਰਣਧੀਰ ਸਿੰਘ)

–ਨਿਤਾਪ੍ਰਤੀ, ਕ੍ਰਿ. ਵਿ. ਵੇਖੋ ਨਿਤਾ-ਪਰਤੀ (ਬੰਦਰ-੯)

–ਨਿਤਾਪਰਤੀ, ਕ੍ਰਿ. ਵਿ. ਹਰ ਰੋਜ਼, ਰੋਜ਼ ਦਿਹਾੜੀ, ਰੋਜ਼ਾਨਾ

–ਨਿਤਾਬਰਤ, ਕ੍ਰਿ. ਵਿ. ਵੇਖੋ ਨਿਤਾ-ਪਰਤ (ਮ. ਸਿੰ.)

–ਨਿਤਾਬਰਤੀ, ਕ੍ਰਿ. ਵਿ. ਵੇਖੋ ਨਿਤਾ-ਪਰਤੀ
(ਮ. ਸਿੰ.)

–ਨਿਤਾ ਵਰਤ, ਕ੍ਰਿ. ਵਿ. ਵੇਖੋ ਨਿਤਾ ਪਰਤ

–ਨਿਤਾ ਵਰਤੀ, ਕ੍ਰਿ. ਵਿ. ਵੇਖੋ ਨਿਤਾ ਪਰਤੀ (ਲੁ. ਕੋ.)

–ਨਿਤਿਆਨੰਦ, ਵਿ. ਪੁ. ਜੋ ਨਿੱਤ ਅਨੰਦ ਵਿਚ ਰਹੇ, ਸਦਾਨੰਦ

–ਪੰਜਾਬ ਦੇ ਜੰਮੇ ਨੂੰ ਨਿਤ ਮੁਹਿੰਮਾਂ, ਅਖੋ.
ਵੇਖੋ ਪੰਜਾਬ ਹੇਠ

**ਨਿੱਤ,** [<ਸੰ. नित्य] ਕ੍ਰਿ. ਵਿ.
੧. ਹਰ ਰੋਜ਼, ਰੋਜ਼, ਪ੍ਰਤੀ ਦਿਨ;
੨. ਸਦਾ, ਹਮੇਸ਼ਾ (L)

–ਨਿੱਤ ਕਰਮ, ਪੁ. ੧. ਹਰ ਰੋਜ਼ ਕੀਤਾ ਜਾਣ ਵਾਲਾ ਕੰਮ (L);
੨. ਨਿਤ ਨੇਮ, ਪੂਜਾ ਪਾਠ

–ਨਿੱਤ ਨਵਾਂ, ਵਿ. ਸਦਾ ਹੀ ਨਵਾਂ, ਹਮੇਸ਼ਾ ਹੀ ਨਵਾਂ, ਹਰ ਰੋਜ਼ ਨਵਾਂ ਨਵੇਲਾ

–ਨਿੱਤ ਨਵਾਂ ਗੁਲ ਖਿੜਨਾ, ਮੁਹਾ.
ਨਵਾਂ ਸ਼ੋਸ਼ਾ ਛਿੜਨਾ, ਕੋਈ ਬਦਨਾਮੀ ਦੀ ਗਲ ਬਣ ਜਾਣਾ

–ਨਿੱਤ ਨਿੱਤ, ਕ੍ਰਿ. ਵਿ. ਹਰ ਰੋਜ਼, ਹਮੇਸ਼ਾ, ਸਦਾ, ਸਦਾ ਸਦਾ, ਅੱਠੇ ਪਹਿਰ

–ਨਿੱਤ ਨਿਯਮ, ਪੁ. ਵੇਖੋ ਨਿੱਤ-ਨੇਮ

–ਨਿੱਤ-ਨੂਤਨ, ਵਿ. ਨਿਤ-ਨਵੀਨ, ਹਰ ਰੋਜ਼ ਤਾਜ਼ਾ, ਨਿੱਤ-ਨਵਾਂ :
"ਨਾ ਤਾਂ ਪਰੰਪਰਾ ਦੀ ਅੰਧ-ਪੂਜਾ ਵਿਚ ਸਾਡੀ ਮੁਕਤੀ ਹੈ ਤੇ ਨਾ ਨਿਤ-ਨੂਤਨ ਅਨੁਭਵ ਵਲੋਂ ਆਪਣੀਆਂ ਅੱਖਾਂ ਮੀਟ ਕੇ ਹੀ ਅਸੀਂ ਅਗਾਂਹ ਪੈਰ ਪੁਟ ਸਕਦੇ ਹਾਂ"
(ਲੱਕ ਟੁਣੂਟੁਣੂ)

–ਨਿੱਤ ਨੇਤ, ਪੁ. ਵੇਖੋ ਨਿੱਤਨੇਮ :
"ਇਕ ਦਿਨ ਸੈਨ ਜੀ ਹਰ ਰੋਜ਼ ਦਾ ਆਪਣਾ ਨਿੱਤ-ਨੇਤ ਪੂਰਾ ਕਰਕੇ ਰਾਓ ਸਾਹਿਬ ਨੂੰ ਕਿਲੇ ਨੂੰ ਤੁਰੇ"
(ਸੀ ਗੁਰੂ ਗਰੰਥ ਸਾਗਰ)

–ਨਿੱਤ ਨੇਮ, ਪੁ. ੧. ਹਰ ਰੋਜ਼ ਕੀਤਾ ਜਾਣ ਵਾਲਾ ਕੰਮ;
੨. ਹਰ ਰੋਜ਼ ਕੀਤੀ ਜਾਣ ਵਾਲੀ ਪਾਠ-ਪੂਜਾ

–ਨਿੱਤ ਪਰਤੀ, ਕ੍ਰਿ. ਵਿ. ਸਦਾ, ਹਮੇਸ਼ਾ

**ਨਿਤੰਬ,** [<ਸੰ. नितम्ब] ਪੁ.
ਗੁਦਾ ਦੇ ਦੁਹਾਂ ਪਾਸਿਆਂ ਦੇ ਮਾਸ-ਪਿੰਡ, ਚਿੱਤੜ :
"ਸੋਨਤੜਾਗੀਆਂ ਨਾਲ ਸਜੇ ਨਿਤੰਬ
ਕਿਸ ਦੇ ਮਨ ਵਿਚ ਉਤਕੰਠਾ ਨਹੀਂ ਜਗਾਉਂਦੇ"
(ਪੰਜਾਬੀ ਦੁਨੀਆਂ)

**ਨਿਤਯ,** ਕ੍ਰਿ. ਵਿ. ਵੇਖੋ ਨਿੱਤ :
"ਜੋ ਸੁਖ ਨਿਤਯ ਪ੍ਰਕਾਸ਼ ਬਿਭੁ"
(ਵਿਚਾਰ ਸਾਗਰ)

**ਨਿਤਜ,** ਕ੍ਰਿ. ਵਿ. ਵੇਖੋ ਨਿੱਤ

–ਨਿਤਜਪ੍ਰਤਿ, ਕ੍ਰਿ. ਵਿ. ਵੇਖੋ ਨਿਤਾਪ੍ਰਤੀ:
"ਨਿਤਜਪ੍ਰਤਿ ਤੀਨ ਸਹੰਸ੍ਰ ਦੁਪਯਾ
ਪਾਪ ਤੇ ਰਹਿਤ ਉਤਪਤ ਕਰੇ"
(ਪਾਰਸ ਭਾਗ)

**ਨਿੱਤਯ,** ਕ੍ਰਿ. ਵਿ. ਵੇਖੋ ਨਿੱਤ :
"ਕਰਮ ਚਾਰ ਪ੍ਰਕਾਰ ਕਾ ਹੈ-ਇਕ ਨਿੱਤਯ ਹੈ"
(ਵਿਚਾਰ ਸਾਗਰ)

ਨਿੱਤਯ ਕਰਮ, ਪੁ. ਵੇਖੋ ਨਿੱਤਕਰਮ

**ਨਿਤਰਣ,** ਕ੍ਰਿ. ਅਕ. ਵੇਖੋ ਨਿੱਤਰਨਾ (ਜਟਕੀ)

**ਨਿੱਤਰਣਾ,** ਕ੍ਰਿ. ਸਕ. ਵੇਖੋ ਨਿੱਤਰਨਾ
(ਮ. ਸਿੰ.)

**ਨਿੱਤਰਨਾ,** [ਟ. ਕ. ਹਿੰ. निथरना, नि+थिर <ਸੰ. स्थिर्+ना] ਕ੍ਰਿ. ਅਕ.
੧. ਮੈਲ ਦੇ ਥੱਲੇ ਬੈਠਣ ਨਾਲ ਪਾਣੀ ਆਦਿਕ ਦਾ ਸਾਫ਼ ਹੋਣਾ, ਨਿਰਮਲ ਹੋਣਾ;
੨. ਸਪਸ਼ਟ ਹੋਣਾ, ਸਾਫ਼ ਪਰਗਟ ਹੋਣਾ;
੩. ਦਲੇਰ ਸਾਬਤ ਹੋਣਾ, ਮੁਕਾਬਿਲੇ ਵਿਚ ਜਿੱਤਣਾ, ਸਫਲ ਹੋਣਾ :
"ਖੂੰਡੀਆਂ ਦੇ ਸਿੰਗ ਫਸਗੇ ਕੋਈ ਨਿਤਰੂ ਵੜੇਵੇਂ ਖਾਣੀ"
(ਗਾਉਂਦਾ-ਪੰਜਾਬ)
੪. ਬਹੁਤੇ ਆਦਮੀਆਂ ਵਿਚੋਂ ਕਿਸੇ ਦਾ ਕੋਈ ਔਖਾ ਕੰਮ ਕਰਨ ਲਈ ਅਗੇ ਆਉਣਾ, ਵਖ ਹੋਣਾ
(ਮ. ਸਿੰ.)

–ਨਿੱਤਰਮਾਂ, ਵਿ. ਵੇਖੋ ਨਿੱਤਰਵਾਂ (ਲੁ. ਕੋ.)

–ਨਿੱਤ੍ਰਵਾਂ, ਵਿ. ਵੇਖੋ ਨਿੱਤਰਵਾਂ (ਮ. ਸਿੰ.)

**ਨਿੱਤਰਵਾਂ,** [ਨਿੱਤਰਣਾ ਤੋਂ] ਵਿ.
ਨਿੱਤਰਿਆ ਹੋਇਆ, ਸਾਫ਼, ਨਿਰਮਲ

**ਨਿਤਰਾਣਾ,** (ਪੋਠੋ.) ਵਿ. ਵੇਖੋ ਨਿਤਾਣਾ :
"ਮੈਂ ਤੇ ਇਸ਼ਕ ਪਰੀ ਦੇ ਕੀਤਾ ਮਾਰ ਨਿਤਰਾਣਾ"
(ਸੈਫ਼.)

**ਨਿਤਰਿਆ,** [ਨਿੱਤਰਣਾ ਤੋਂ] ਵਿ.
ਨਿੱਤਰਿਆ ਹੋਇਆ, ਸਾਫ਼, ਨਿਰਮਲ

**ਨਿਤਰੀਆ,** ਵਿ. ਵੇਖੋ ਨਿਤਰਿਆ (ਜਟਕੀ)

**ਨਿਤਾਣਾ,** [ਨਿ+ਤਾਣ=ਤ੍ਰਾਣ+ਆ] ਵਿ.
੧. ਤ੍ਰਾਣ-ਹੀਨ, ਕਮਜ਼ੋਰ, ਲਿੱਸਾ, ਨਿਸੱਤਾ, ਮਾੜਾ :
"ਤਾਣ ਹੋਂਦੇ ਹੋਇ ਨਿਤਾਣਾ"
(ਸ. ਫ਼ਰੀਦ);
੨. ਜਿਸ ਦੀ ਕੋਈ ਰਖਿਆ ਨਹੀਂ ਕਰਦਾ (ਕਾ.)

–ਨਿਤਾਣਤਾ, ਇ. ਨਿਤਾਣਾ ਹੋਣ ਦਾ ਭਾਵ, ਕਮਜ਼ੋਰੀ

–ਨਿਤਾਣਿਆ ਦਾ ਤਾਣ, ਵਿ. ਪੁ. ਕਮਜ਼ੋਰਾਂ ਦਾ ਆਸਰਾ ਭਾਵ ਪਰਮਾਤਮਾਂ, ਵਾਹਿਗੁਰੂ, ਰੱਬ

**ਨਿਤਾਨਾ,** ਵਿ. ਵੇਖੋ ਨਿਤਾਣਾ :
"ਹੋਇਕੇ ਨਿਤਾਨੇ ਕਿਤੇ ਟੋਬੇ ਉਤੇ ਬੈਠ ਜਾਈਏ"
(ਹੀਰ-ਭਗਵਾਨ ਸਿੰਘ)

**ਨਿਤਾਰ,** [ਨਿੱਤਰਨਾ] ਪੁ.
੧. ਮੈਲ ਆਦਿ ਦੇ ਥੱਲੇ ਬਹਿ ਜਾਣ ਨਾਲ ਨਿਤਰਿਆ ਹੋਇਆ ਤਰਲ ਪਦਾਰਥ;
੨. ਤੱਤ, ਕਰੀਮ (ਜਟਕੀ)

**ਨਿਤਾਰਣ,** ਕ੍ਰਿ. ਸਕ. ਵੇਖੋ ਨਿਤਾਰਨਾ (ਜਟਕੀ)

**ਨਿਤਾਰਣਾ,** ਕ੍ਰਿ. ਸਕ. ਵੇਖੋ ਨਿਤਾਰਨਾ (ਮ. ਸਿੰ.)

**ਨਿਤਾਰਨਾ,** [ਨਿੱਤਰਨਾ ਤੋਂ ਸਕਰਮਕ] ਕ੍ਰਿ. ਸਕ.
੧. ਮੈਲ ਆਦਿ ਨੂੰ ਥਲੇ ਬਿਠਾ ਕੇ ਪਾਣੀ ਆਦਿ ਦਾ ਸਾਫ਼ ਕਰਨਾ;
੨. ਸਪਸ਼ਟ, ਸਾਫ਼, ਪਰਗਟ ਕਰਨਾ :
"ਤੋਬਾ ਤੋਬਾ ਅੰਮਾ ਝੂਠ ਆਖ ਨਾਹੀਂ
ਏਸ ਗੱਲ ਨੂੰ ਖ਼ਾਸ ਨਿਤਾਰ ਮਾਏ"
(ਸੋਹਣੀ-ਫ਼ਜ਼ਲ ਸ਼ਾਹ)
੩. ਵੱਖ ਕਰਨਾ, ਬੂਟੀ ਭਿਉਂ ਕੇ ਰਸ ਆਦਿ ਕਢ ਲੈਣਾ (ਬਿ.);
੪. ਸੱਚ ਝੂਠ ਦਾ ਨਿਰਣਾ ਕਰਨਾ (ਬਿ.)

–ਝੂਠ ਸੱਚ ਨਿਤਾਰਨਾ, ਮੁਹਾ. ਨਿਆਂ ਕਰਨਾ, ਇਨਸਾਫ਼ ਕਰਨਾ

–ਦੁੱਧੋਂ ਪਾਣੀ ਨਿਤਾਰਨਾ, ਮੁਹਾ. ਨਿਆਂ ਕਰਨਾ, ਇਨਸਾਫ਼ ਕਰਨਾ

**ਨਿਤਾਰਾ,** [ਨਿੱਤਰਨਾ] ਪੁ.
੧. ਸੱਚ ਝੂਠ ਦੀ ਪਛਾਣ, ਫ਼ੈਸਲਾ, ਨਿਰਣਾ;
੨. ਕਿਸੇ ਵਿਸ਼ੇ ਨਾਲ ਸਬੰਧਤ ਸ਼ੰਕਿਆਂ ਨੂੰ ਦੂਰ ਕਰਨ ਦਾ ਭਾਵ (ਜਟਕੀ)

**ਨਿਥਰਨਾ,** [ਨਿੱਤਰਨਾ] ਕ੍ਰਿ. ਅਕ.
ਨਿੱਤਰਨਾ, ਸਾਫ਼ ਹੋਣਾ, ਨਿਰਮਲ ਹੋਣਾ :
"ਨਿਥਰ ਗਏ ਨੇ ਪਿਆਰ ਦੇ ਪਾਣੀ"

**ਨਿਥਾਵਾਂ,** ਵਿ. ਜਿਸ ਦਾ ਕੋਈ ਥਾਂ ਟਿਕਾਣਾ ਨਾ ਹੋਵੇ :
"ਤੇਰੇ ਬਾਝ ਨਾ ਥਾਉਂ ਨਿਥਾਵਿਆਂ ਦਾ;
ਬਾਹਵਾਂ ਗਲੇ ਨੂੰ ਆਵਨਾ ਭੱਜੀਆਂ ਵੇ"
(ਰਾਜਾ ਭਰਥਰੀ-ਕਾਲੀਦਾਸ)

**ਨਿਥੂਰ,** ਪੁ. ਵੇਖੋ ਨਾਸੂਰ (ਮ. ਸਿੰ.)

**ਨਿੰਦ,** [∠ਸੰ. निंद्य√निंदि=ਨਿੰਦਾ ਕਰਨਾ] ਵਿ.
੧. ਵਰਜਿਆ ਹੋਇਆ;
੨. ਘਿਰਣਤ, ਮੰਦਾ (ਬਿ.);
੩. ਕਾਨੂੰਨ ਵਿਰੁੱਧ (ਲੁ. ਕੋ.);
੪. ਨਿੰਦਾ ਜੋਗ, ਨਿੰਦਨੀ :
"ਜੋ ਅਨਿੰਦੁ ਨਿੰਦੁ ਕਰ ਛੋਡਿਓ"
(ਗੂਜ ਮ: ਮ)

–ਨਿੰਦ ਚਿੰਦ, ਪੁ. ਬੁਰੇ ਵਿਚਾਰ, ਬੁਰੇ ਖ਼ਿਆਲ :
"ਨਿੰਦਚਿੰਦ ਕਉ ਬਹੁਤ ਉਮਾਹਿਓ"
(ਆਸਾ ਮ: ੫)

–ਨਿੰਦ ਬਿੰਦ, ਇ. ਨਾਪਾਕ ਬੂੰਦ ਭਾਵ ਰਕਤ ਅਤੇ ਵੀਰਜ :
"ਨਿੰਦ ਬਿੰਦੁ ਨਹੀਂ ਜੀਉ ਨ ਜਿੰਦੋ"
(ਮਾਰੂ ਸੋਲਹੇ ਮ: ੧)

**ਨਿੰਦਕ,** [<ਸੰ. निन्दक√निंदि=ਨਿੰਦਾ ਕਰਨਾ] ਵਿ.
ਨਿੰਦਾ ਕਰਨ ਵਾਲਾ, ਦਜੇ ਦੇ ਦੋਸ਼ ਪ੍ਰਗਟ ਕਰਨ ਵਾਲਾ, ਚੁਗਲ-ਖ਼ੋਰ

–ਨਿੰਦਕਾਈ, ਇ. ਨਿੰਦਕ ਦਾ ਕੰਮ (ਬਿ.)

**ਨਿੰਦਣਾ,** [∠ਸੰ. निन्दन√निंदि=ਨਿੰਦਾ ਕਰਨਾ] ਕ੍ਰਿ. ਸਕ.
੧. ਨਿੰਦਾ ਕਰਨਾ, ਚੁਗਲੀ ਕਰਨਾ;
੨. ਭੰਡਣਾ, ਬਦਨਾਮੀ ਕਰਨਾ;
੩. ਕਲੰਕਤ ਕਰਨਾ (L)

**ਨਿੰਦਤ,** [<ਸੰ. निन्दित√निंदि=ਨਿੰਦਾ ਕਰਨਾ] ਵਿ.
੧. ਨਿੰਦਿਆ ਹੋਇਆ; ਜਿਸ ਦੀ ਨਿੰਦਾ ਹੋਈ ਹੋਵੇ;
੨. ਕਲੰਕਤ, ਬਦਨਾਮ :
"ਪਰ ਨਿੰਦਤ ਸੀਤਾ ਲਈ
'ਰਾਮ ਰਾਜ' ਵਿਚ ਜਗ੍ਹਾ ਨਾ ਰਹੀ"
(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**ਨਿੰਦਨੀ,** [<ਸੰ. निन्दनीय√निंदि] ਵਿ.
ਨਿੰਦਣ ਯੋਗ :
"ਉਹ ਸਾਹਿਤ ਨਿੰਦਨੀ ਹੈ ਜੋ ਕੌਮੀਅਤ ਨੂੰ
ਤੋੜਦਾ ਤੇ ਕਮਜ਼ੋਰ ਕਰਦਾ ਹੈ"
(ਲੋਕ ਸਾਹਿਤ)

**ਨਿੰਦਨੀਯ,** ਇ. ਵੇਖੋ ਨਿੰਦਨੀ :
"ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਿਰੇ ਭੇਖ ਨੂੰ
ਉਸੇ ਤਰਹ ਨਿੰਦਨੀਯ ਕਿਹਾ ਹੈ"
(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

**ਨਿੰਦਰ,** ਇ. ਵੇਖੋ ਨੀਂਦਰ :
"ਤੈਂ ਤਾਂ ਕੀਤੀ ਨਿੰਦਰ ਪਿਆਰੀ
ਸਾਡੀ ਨਿੰਦਰ ਅਰਾਮ ਦੀ ਛੁਟੀ"
(ਗੁਲ ਅਨਵਰ-ਮੀਆਂ ਨੂਰਨ ਗਦਾਈ)

–ਨਿੰਦਰ ਉਖੜਣ, ਕ੍ਰਿ. ਸਮਾ.
ਜਾਗਣਾ, ਉਠ ਪੈਣਾ (ਜਟਕੀ)

-ਨਿੰਦਰ ਕਰਣ, ਕ੍ਰਿ. ਸਮਾ. ਨੀਂਦ ਲੈਣਾ, ਸੌਣਾ (ਜਟਕੀ)

**ਨਿੰਦ੍ਰ**, ਇ. ਵੇਖੋ ਨੀਂਦਰ (ਸ਼ਾਹਪੁਰੀ)

**ਨਿਦਰਾ**, ਇ. ਵੇਖੋ ਨਿੰਦ੍ਰਾ

-ਨਿਦਰਾਇਆ, ਵਿ. ਉਣੀਂਦਲਾ, ਉਣੀਂਦਾ (L)

**ਨਿੰਦਰਾ**, ਇ. ਵੇਖੋ ਨਿੰਦ੍ਰਾ

-ਨਿੰਦਰਾਇਆ, ਵਿ. ਵੇਖੋ ਨਿਦਰਾਇਆ :

"ਨਿੱਘ ਨਿੰਦਰਾਇਆਂ ਨੈਣਾਂ ਦੀ,
ਕੋਈ ਟੋਕ ਸਕੇ ਨਾ ਜਾਣਾ"
(ਲੰਮੀਆਂ ਵਾਟਾਂ)

-ਨਿੰਦਰਾਕਲਾ, ਵਿ. ਪੁ. ਨੀਂਦ ਵਿਚ ਡੁੱਬਾ, ਨੀਂਦ ਵਿਗੁਤਾ (ਮ. ਸਿੰ.)

ਪੁ. ਵੇਖੋ ਨੀਂਦਰ (ਮ. ਸਿੰ.)

-ਨਿੰਦਰਾਲੂ, ਵਿ. ਜਿਸ ਨੂੰ ਨੀਂਦ ਆਈ ਹੋਈ ਹੋਵੇ

-ਨਿੰਦਰਿਆਲਾ, ਵਿ. ਨੀਂਦ ਭਰਿਆ, ਉਣੀਂਦਰਾ

**ਨਿਦ੍ਰਾ**, ਇ. ਵੇਖੋ ਨਿੰਦ੍ਰਾ :

"ਸੁਪਨੈ ਨਿਸਿ ਭੁਲੀਐ
ਜਬ ਲਗ ਨਿਦ੍ਰਾ ਹੋਇ" (ਸ੍ਰੀ ਆ. ਮ: ੧)

**ਨਿੱਦ੍ਰਾ**, [<ਸੰ. निद्रा] ਇ.

ਨੀਂਦ, ਨੀਂਦਰ, ਊਂਘ (ਲੁ. ਕੋ.)

-ਨਿਦ੍ਰਾਵਲਾ, ਵਿ. ਨੀਂਦਰ ਵਾਲਾ, ਉਣੀਂਦਰਾ :

"ਜਿਨਾ ਨੈਣ ਨਿਦ੍ਰਾਵਲੇ ਤਿਨਾ ਮਿਲਣ ਕੁਆਉ"
(ਸ. ਫ਼ਰੀਦ)

**ਨਿੰਦ੍ਰਾ**, ਇ. ਵੇਖੋ ਨਿੱਦ੍ਰਾ (ਲੁ. ਕੋ.)

**ਨਿੰਦਰਾ**, (ਪੋਠੋ.) ਪੁ. ਵੇਖੋ ਨਿਉਂਦਾ

-ਨਿੰਦਰਾੜੂ, ਪੁ. ਨਿਉਂਦਰਾ ਪਾਉਣ ਵਾਲਾ :

ਭਾਜੀਦਾਰ;

"ਭਜ ਭਜ ਪਹੁਤੇ ਸਫ਼ਾਂ ਕਤਾਰਾਂ,
ਜਮ੍ਹਾਂ ਹੋਏ ਨਿੰਦਰਾੜੂ" (ਸੈਫ਼.)

**ਨਿੰਦਰਾਲਾ**, [ਨਿੰਦਰਾ+ਲਾ=ਵਾਲਾ] ਵਿ.

ਨੀਂਦਰ ਵਾਲਾ, ਨੀਂਦਰ ਭਰਿਆ :

"ਇਕ ਬਾਲੜੀ ਨੇ ਆਪਣੀਆਂ ਨਿੰਦਰਾਲੀਆਂ
ਅੱਖਾਂ ਮਲੀਆਂ ਤੇ ਬੜੀ ਚੇਤੰਨ ਹੋ ਕੇ ਬੋਲੀ"
(ਵੰਝਲੀ ਤੇ ਵਿਲਕਣੀ-ਸਰਨਾ)

**ਨਿੱਦ੍ਰਿਸ਼ਟ**, [ਨਿ+ਦ੍ਰਿਸ਼ਟ∠ਸੰ. दृष्टि] ਵਿ.

ਅੱਖਾਂ-ਵਿਹੂਣਾ, ਅੰਨ੍ਹਾ :

"ਉਸ ਨੂੰ ਨਿਦ੍ਰਿਸ਼ਟ ਕਰਨ ਵਿਚ ਪਲ ਮਾਤਰ
ਵੀ ਵਿਲੰਬ ਨਾ ਕੀਤਾ ਜਾਵੇ"
(ਯੁਵਰਾਜ-ਬਲਦੇਵ ਸਿੰਘ)

**ਨਿਦਾ**, [<ਅਰ. ندا =ਪੁਕਾਰਣ ਦੀ ਕ੍ਰਿਆ]

ਇ. ਪੁਕਾਰ, ਆਵਾਜ਼ :

"ਹਰ ਰੋਜ਼ ਜਨਾਬ ਅੱਲਾਹ ਥੀਂ ਆਵੇ ਨਿਤ ਨਿਦਾ
ਮੰਗੋ ਜੋ ਕੁਝ ਮੰਗਨਾ ਇਹ ਮੇਰਾ ਸ਼ੈਦਾ"
(ਜੰਗ ਹਾਮਿਦ)

**ਨਿੰਦਾ**, [<ਸੰ. निन्दा√निदि] ਇ.

੧. ਬੁਰਿਆਈ, ਚੁਗ਼ਲੀ;

੨. ਤੁਹਮਤ, ਕਲੰਕ;

੩. ਬਦਨਾਮੀ, ਅਪਜਸ

-ਨਿੰਦਾ ਉਸਤਤ, ਇ.

ਉਸਤਤ ਅਤੇ ਨਿੰਦਾ, ਤਾਰੀਫ਼ ਅਤੇ ਚੁਗ਼ਲੀ

-ਨਿੰਦਾ ਚਿੰਦਾ, ਇ. ਵੇਖੋ ਨਿੰਦ ਚਿੰਦ :

"ਨਿੰਦਾ ਚਿੰਦਾ ਕਰਹਿ ਪਰਾਈ"
(ਗਉ. ਮ: ੧)

-ਨਿੰਦਾ ਚੁਗ਼ਲੀ, ਇ. ਨਿੰਦਾ, ਬੁਰਿਆਈ

**ਨਿਦਾਈ**, [ਟ. ਕ. ਹਿੰ. निराई<निराना<ਸੰ. निर्धरण] ਇ.

ਫ਼ਸਲ ਵਿਚੋਂ ਫ਼ਾਲਤੂ ਘਾਹ-ਫੂਸ ਕੱਢਣ ਦੀ ਕ੍ਰਿਆ;
ਗੋਡੀ (ਪੁਆ. ਕੋ.)

**ਨਿਦਾਨ**[1], [∠ਸੰ. निदान] ਪੁ.

੧. ਰੋਗ ਦਾ ਨਿਰਣਾ, ਤਸ਼ਖੀਸ਼;

੨. ਅੰਤ, ਅਖ਼ੀਰ, ਖ਼ਾਤਮਾ :

"ਮਾਇਆ ਕਾ ਰੰਗੁ ਸਭੁ ਫਿਕਾ
ਜਾਤੋ ਬਿਨਸਿ ਨਿਦਾਨਿ" (ਸ੍ਰੀ. ਮ: ੫)

**ਨਿਦਾਨ**[2], ਵਿ. ਵੇਖੋ ਨਾਦਾਨ :

"ਕਹਿ ਰਵਿਦਾਸ ਨਿਦਾਨ ਦਿਵਾਨੇ" (ਸੂਹੀ)

**ਨਿੰਦਿਆ**, [∠ਸੰ. निन्दा] ਇ.

੧. ਨਿੰਦਾ, ਚੁਗ਼ਲੀ;

੨. ਅਪਜਸ, ਬਦਨਾਮੀ

-ਨਿੰਦਿਆ ਦੀ ਖੱਟੀ ਖਾਣਾ, ਮੁਹਾ.

ਨਿੰਦਾ ਚੁਗ਼ਲੀ ਕਰ ਕੇ ਸੁਆਰਥ ਸਾਧਣਾ :

ਨਿੰਦਿਆ ਦੀ ਖੱਟੀ ਏਨਾ ਖਾਂਵਦਾ ਹੈ ਕੈਦੋਂ"
(ਹੀਰ-ਭਗਵਾਨ ਸਿੰਘ)

-ਨਿੰਦਿਆ ਬਖ਼ੀਲੀ, ਇ. ਨਿੰਦਾ ਚੁਗ਼ਲੀ :

"ਡਾਕਟਰ ਨੇ ਹੋਰ ਜ਼ੋਰ ਨਾਲ ਇਸਦੀ
ਨਿੰਦਿਆ ਬਖ਼ੀਲੀ ਕੀਤੀ"

**ਨਿਦੀਨ**, ਪੁ. ਵੇਖੋ ਨਦੀਨ (ਪੁਆ. ਕੋ.)

**ਨਿਦੀਦ**, ਵਿ. ਵੇਖੋ ਨਦੀਦ (ਪੁਆ. ਕੋ.)

**ਨਿਦੀਦਾ**, ਵਿ. ਵੇਖੋ ਨਦੀਦਾ (ਪੁਆ. ਕੋ.)

**ਨਿਦੇਸ਼ਕ,** [∠ਸੰ. ਨਿਦੇਸ਼ਕ] ਪੁ. ਡਾਇਰੈਕਟਰ

**ਨਿਦੋਸਾ,** [ਨਿ+ਦੋਸ<ਸੰ. ਦੋਸ਼+ਆ] ਵਿ.
ਬੇਕਸੂਰ, ਨਿਰਦੋਸ਼ :
"ਏਹੁ ਨਿਦੋਸਾ ਮਾਰੀਐ ਹਮ ਦੋਸਾ ਦਾ ਕਿਆ ਹਾਲ"
(ਸ. ਫ਼ਰੀਦ)

–ਨਿਦੋਸੇ ਨੂੰ ਦੋਸਣਾ, ਮੁਹਾ. ਸਚਾਈ ਦੇ ਖਿਲਾਫ਼ ਹੋਣਾ,
ਸਚਾਈ ਨੂੰ ਝੁਠਲਾਉਣਾ

**ਨਿਦੋਰਾ,** ਵਿ. ਅਮੋੜ, ਆਪਹੁਦਰਾ, ਅੜੀਅਲ, ਕੱਬਾ
(ਜਟਕੀ)

**ਨਿਧ,**
**ਨਿੱਧ,** ] [<ਸੰ. ਨਿਧਿ] ਪੁ.
੧. ਖ਼ਜ਼ਾਨਾ, ਭੰਡਾਰ;
੨. ਧਨ, ਰੁਪਿਆ-ਪੈਸਾ;
੩. ਬਖ਼ਤਾਵਰੀ, ਖ਼ੁਸ਼ਹਾਲੀ;
੪. ਸੌ ਦੀ ਸੰਖਿਆ ਦਾ ਬੋਧਕ

–ਨਿੱਧ ਸਿੱਧ, ਇ. ਬਖ਼ਤਾਵਰੀ, ਪੂਰੀ ਖ਼ੁਸ਼ਹਾਲੀ (ਬਿ.)

–ਕਿਰਪਾ ਨਿਧ, ਵਿ. ਪੁ. ਕਿਰਪਾ ਦਾ ਭੰਡਾਰ, ਪਰਮੇਸ਼ਰ :
"ਕਿਰਪਾਨਿਧ ਪ੍ਰਭ ਦੀਨ ਦਇਆਲਾ"
(ਬਲਾ. ਮ: ੫)

–ਗੁਣ ਨਿਧ, ਵਿ. ਵੇਖੋ ਗੁਣਨਿਧੀ

–ਦਇਆ ਨਿਧ, ਵਿ. ਦਇਆ ਦਾ ਖ਼ਜ਼ਾਨਾ,
ਦਇਆ ਦਾ ਭੰਡਾਰ

–ਨੌ ਨਿਧ, ਇ. ੧. ਪਦਮ, ਮਹਾਪਦਮ, ਸੰਖ, ਮਕਰ, ਕੱਛਪ,
ਮੁਕੰਦ, ਕੁੰਦ, ਨੀਲ ਅਤੇ ਖਰਵ ਇਹ ਕੁਬੇਰ
ਦੇ ਨੌ ਰਤਨ ਹਨ ਜਿਨ੍ਹਾਂ ਨੂੰ ਨੌ ਨਿਧ
ਕਹਿੰਦੇ ਹਨ :
"ਨੌ ਨਿਧ ਵੀ ਨੇ ਤੇਰੀ ਮੁਠ ਅੰਦਰ,
ਥਾਉਂ ਥਾਂ ਅਹਾਰ ਪੁਚਾਂਵਦਾ ਏ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)
੨. ਧਨ, ਦੌਲਤ

–ਨੌ ਨਿਧਾਂ ਬਾਰਾ ਸਿੱਧਾਂ, ਇ. ਸਮੂਹ ਧਨ ਦੌਲਤ,
ਪੂਰੀ ਖ਼ੁਸ਼ਹਾਲੀ

**ਨਿਧਨ**[1], [<ਸੰ. ਨਿਧਨ] ਪੁ. ਮਰਨ, ਮੌਤ :
"ਤਿਨਹ ਨਿਧਨ ਨਹੁ ਕਹੀਐ"
(ਸਵੈ ਮ: ੩ ਕੇ)

**ਨਿਧਨ**[2], [<ਸੰ. ਨਿਰਧਨ] ਵਿ. ਗ਼ਰੀਬ, ਕੰਗਾਲ :
"ਨਿਧਨਿਆ ਧਨੁ"
(ਮਾਰੂ ਮ: ੧)

**ਨਿਧਰਾ,** [ਨਿਧਾਰਾ] ਵਿ. ਬਿਨਾ ਆਸਰੇ ਤੋਂ, ਨਿਆਸਰਾ :
"ਨਿਧਰਿਆ ਧਰ ਏਕ ਨਾਮ ਨਿਰੰਜਨੋ"
(ਧਨਾ.ਛੰਤ ਮ: ੫)

**ਨਿਧੜਕ,** [ਨਿ+ਧੜਕ<ਧੜਕਣਾ]
ਵਿ. ਬੇ-ਖ਼ੌਫ਼, ਨਿਡਰ, ਦਲੇਰ, ਹੌਸਲੇ ਵਾਲਾ
ਕ੍ਰਿ. ਵਿ. ਬਿਨਾਂ ਡਰ ਤੋਂ, ਨਿਡਰਤਾ ਨਾਲ

–ਨਿਧੜਕਤਾ, ਇ. ਨਿਧੜਕ ਹੋਣ ਦਾ ਭਾਵ, ਦਲੇਰੀ :
"ਰਵਾਨੀ ਤੇ ਨਿਧੜਕਤਾ ਦੀਵਾਨ ਸਿੰਘ
ਦੀ ਕਲਮ ਦੀਆਂ ਵਿਸ਼ੇਸ਼ਤਾਈਆਂ ਹਨ"
(ਨਾਕਾਬਲੇ ਫ਼ਰਾਮੋਸ਼)

**ਨਿਧਾਣ,** ਪੁ. ਵੇਖੋ ਨਿਧਾਨ (ਮ. ਸਿੰ.)

**ਨਿਧਾਨ,** [<ਸੰ. ਨਿਧਾਨ: ਨਿ+√ਧਾ] ਪੁ.
੧. ਖ਼ਜ਼ਾਨਾ, ਭੰਡਾਰ :
"ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰਤਲ ਧਰਿਆ"
(ਸੋਦਰੁ);
੨. ਸਥਿਤ ਹੋਣ ਦਾ ਭਾਵ :
"ਜਿਸੁ ਮਨਿ ਵਸੈ ਸੋ ਹੋਤ ਨਿਧਾਨ"
(ਸੁਖਮਨੀ)
੩. ਆਸਰਾ, ਸਹਾਰਾ :
"ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ"
(ਬਾਵਨ)

–ਕਿਰਪਾ ਨਿਧਾਨ, ਵਿ. ਮਿਹਰਬਾਨ, ਕਿਰਪਾਲ, ਦਿਆਲੂ

–ਗੁਣ ਨਿਧਾਨ, ਵਿ. ਵੇਖੋ ਗੁਣਨਿਧੀ :
"ਗੁਣ ਨਿਧਾਨ ਅਪਾਰ ਠਾਕੁਰ"
(ਜੈਤ. ਛੰਤ ਮ: ੫)

–ਗੁਣੀ ਨਿਧਾਨ, ਪੁ. ਗੁਣਾਂ ਦਾ ਖ਼ਜ਼ਾਨਾ, ਗੁਣਾਂ ਦਾ ਭੰਡਾਰ :
"ਗਾਵੀਐ ਗੁਣੀ ਨਿਧਾਨੁ"(ਜਪੁ.)

–ਦਇਆ ਨਿਧਾਨ, ਵਿ. ਦਇਆ ਦਾ ਭੰਡਾਰ,
ਦਇਆ ਦਾ ਖ਼ਜ਼ਾਨਾ

**ਨਿਧਾਰਾ,** [ਨਿ+ਧਾਰ<ਸੰ. ਆਧਾਰ+ਆ] ਵਿ.
ਜਿਸ ਦਾ ਕੋਈ ਆਸਰਾ ਨਾ ਹੋਵੇ, ਨਿਆਸਰਾ :
"ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ"
(ਬਾਵਨ)

**ਨਿਧਾਰੀ,** [ਨਿ+ਧਾਰੀ<ਆਧਾਰੀ] ਇ.
ਬੇਰੀ ਤੇ ਪੈਦਾ ਹੋਣ ਵਾਲੀ ਵੇਲ, ਅਕਾਸ਼ਵੇਲ, ਅਮਰਵੇਲ
(ਸ਼ਾਹਪੁਰੀ)

**ਨਿਧਿ,** ਇ. ਵੇਖੋ ਨਿੱਧ :
"ਨਿਧਿ ਨਾਮੁ ਨਾਨਕ ਮੇਰੈ"
(ਆਸਾ ਪੜਤਾਲ ਮ: ੫)

–ਨਿਧਿਗੁਣ, ਵਿ. ਗੁਣਾਂ ਦਾ ਭੰਡਾਰ :
"ਨਿਧਿਗੁਣ ਗਾਵਾ ਦੇਖਿ ਹਦੂਰਿ"
(ਆਸਾ ਅ. ਮ: ੧)

–ਨਿਧਿ ਨਾਮ, ਪੁ. ਨਾਮ ਰੂਪੀ ਧਨ, ਨਾਮ ਰੂਪੀ ਖ਼ਜ਼ਾਨਾ :
"ਨਿਧਿ ਨਾਮੁ ਨਾਨਕ ਮੋਰੈ"
(ਆਸਾ ਪੜਤਾਲ ਮ: ੫)

–ਨਿਧਿ ਨਿਧਾਨ, ਵਿ. ਧਨ-ਸੰਪੱਤੀ ਦਾ ਆਸਰਾ :
"ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ"
(ਬਾਵਨ)

–ਗੁਣ ਨਿਧਿ, ਵਿ. ਵੇਖੋ ਗੁਣ ਨਿਧੀ :
"ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ"
(ਆਸਾ ਛੰਤ ਮ: ੫)

**ਨਿਧਿਆਸਨ,** [<ਸੰ. निद्धियासन] ਇ.
ਵਾਰ ਵਾਰ ਚਿਤ ਵਿਰਤੀ ਨੂੰ ਧਿਆਨ ਵਿਚ ਲਿਆਉਣ ਦੀ ਕਿਰਿਆ :
"ਮੰਨਣ ਨਿਧਿਆਸਨੀ ਗੁਰਮਤਿ ਅਭਿਆਸ ਕਮਾਈ ਕਰਨਹਾਰੇ ਸਿਖਾਂ ਨੂੰ ਏਹਨਾਂ ਬੇਦ, ਸਿਮ੍ਰਤੀਆਂ ਸ਼ਾਸਤ੍ਰਾਂ ਦੇ ਘੋਖਣ ਦੀ ਲੋੜ ਹੀ ਨਹੀਂ ਰਹਿੰਦੀ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਿਧਿਰਾ,** [ਨਿ+ਧਿਰ=ਆ] ਵਿ.
ਜਿਸ ਦਾ ਕੋਈ ਆਸਰਾ ਨਾ ਹੋਵੇ, ਨਿਆਸਰਾ

**ਨਿਧੀ,** ਪੁ. ਵੇਖੋ ਨਿੱਧ

–ਕਿਰਪਾ ਨਿਧੀ, ਵਿ. ਪੁ. ਵੇਖੋ ਕਿਰਪਾ ਨਿੱਧ

–ਗੁਣ ਨਿਧੀ, ਵਿ. ਪੁ. ਗੁਣਾਂ ਦਾ ਭੰਡਾਰ

–ਨਾਮ ਨਿਧੀ, ਪੁ. ਨਾਮ ਰੂਪੀ ਖਜ਼ਾਨਾ

**ਨਿਨਹੇਂ,** ਕ੍ਰਿ. ਵਿ. ਨਹੀਂ (ਇਸ ਦੀ ਵਰਤੋਂ ਭੂਤ ਕਾਲ ਵਿਚ ਅੰਨਯ ਪੁਰਖ ਨਾਲ ਹੁੰਦੀ ਹੈ)
(ਜਟਕੀ)

**ਨਿਨਮੇ,** (ਬਹੁ.) ਪੁ. ੧. ਫ਼ਰਕ; ੨. ਪਛਾਣ (ਬਿ.)

**ਨਿਨਾਉ,** [ਨਿ+ਨਾਉ=ਨਾਂ] ਵਿ.
੧. ਪਿਉ ਦੇ ਨਾਂ ਤੋਂ ਬਿਨਾਂ
"ਜਿਉ ਬੇਸੁਆ ਪੂਤ ਨਿਨਾਉ"
(ਸ੍ਰੀ. ਮ: ੪ ਵਣਜਾਰਾ)
੨. ਬਦਨਾਮ (ਕਾ.)

**ਨਿਨਾਣ,** ਇ. ਵੇਖੋ ਨਿਣਾਨ

–ਨਿਨਾਣਵਈਆ, ਪੁ. ਵੇਖੋ ਨਿਣਾਨਵਈਆ (ਜਟਕੀ)

**ਨਿਨਾਣਵਾਂ,** (ਮੁਲ.) ਪੁ. ਗੜਾ, ਓਲਾ, ਕਾਕੜਾ (ਮ. ਸਿੰ.)

**ਨਿਨਾਣਵੇਂ,** ਵਿ. ਵੇਖੋ ਨੜਿੱਨਵੇਂ (ਬਿ.)

**ਨਿਨਾਣੇਂ,** ਪੁ. ਵੇਖੋ ਨਾਨਕੇ (ਜਟਕੀ)

**ਨਿਨਾਮ,** ਵਿ. ਵੇਖੋ ਨਿਨਾਉ :
"ਸਾਕਤ ਬੇਸੁਆ ਪੂਤ ਨਿਨਾਮਾ"
(ਗਉ. ਅ. ਮ: ੫)

**ਨਿਨਾਲੀ ਘਰ,** ਪੁ. ਨਾਨਕਾ ਘਰ :
"ਉਹ ਰਹਿੰਦਾ ਸਦਾ ਛਾਇਆ (ਛਮਾਹੀਆਂ) ਘਰ ਨਿਨਾਲੀ ਆਇ"
(ਮਿਰਜ਼ਾ ਸਾਹਿਬਾਂ-ਹਾਫ਼ਜ਼ ਬਰਖ਼ੁਰਦਾਰ)

**ਨਿਨਾਵਾ,** ਵਿ. ਵੇਖੋ ਨਿਨਾਉ:
"ਜਿਉਂ ਕਰ ਵੇਸਵਾ ਵੰਸ ਨਿਨਾਵਾ"
(ਭਾ. ਗੁ.)

**ਨਿਨਾਂਵਾਂ,** ਪੁ. ਗੜਾ, ਓਲਾ, ਕਾਕੜਾ (ਜਟਕੀ)

**ਨਿਨਾਵਾਂ,** ਪੁ. ਉਂਗਲੀ ਦੀ ਸੋਜ ਅਤੇ ਪੀੜ ਦਾ ਰੋਗ, ਉਂਗਲ ਬੀੜਾ (ਬਿ.)

**ਨਿਨਾਵੇਂ,** ਪੁ. ਨਾਣਕੇ (ਜਟਕੀ)

**ਨਿਪੰਗ,** [ਨਿ+ਪੰਗ<ਸੰ. पङ्क=ਚਿੱਕੜ] ਵਿ.
ਨਿਰਮੈਲ, ਨਿਰਮਲ, ਸਾਫ਼ :
"ਵਰਸੈ ਨੀਰੁ ਨਿਪੰਗੁ" (ਵਾਰ ਮਲਾ. ਮ: ੩)

**ਨਿਪਜਣਾ,** [ਨਿ+ਉਪਜਣਾ] ਕ੍ਰਿ. ਅਕ.
੧. ਪੈਦਾ ਹੋਣਾ, ਉਪਜਣਾ;
੨. ਵਧਣਾ,ਪੁਸ਼ਟ ਹੋਣਾ :
"ਉਪਜੈ ਨਿਪਜੈ ਨਿਪਜਿ ਸਮਾਈ"
(ਗਉ. ਕਬੀਰ)

**ਨਿਪਜਾਉਣਾ,** [ਨਿਪਜਣਾ] ਕ੍ਰਿ. ਸਕ.
ਪੈਦਾ ਕਰਨਾ, ਉਪਜਾਉਣਾ :
"ਦੁਧਹੁ ਦਹੀਂ ਜਮਾਇ ਘਿਉ ਨਿਪਜਾਇਆ" (ਭਾ. ਗੁ.)

**ਨਿਪਟ,** ਅਵ.
੧. ਨਿਰਾ, ਉੱਕਾ, ਬਿਲਕੁਲ, ਕੇਵਲ :
"ਅਸਰਾਜ ਦਾ ਇਕ ਹੋਰ ਨਗਰ ਵਿਚ ਜਾ ਕੇ ਕਿਸੇ ਧੋਬੀ ਪਾਸ ਵਿਕਣਾ ਤੇ ਨਿਪਟ ਹਾਦਸੇ ਨਾਲ ਇਸ ਨੂੰ ਉਥੋਂ ਦਾ ਰਾਜ ਮਿਲਣਾ"
(ਪੰਜਾਬੀ ਸਾਹਿਤ ਦਾ ਇਤਿਹਾਸ-ਗੋਪਾਲ ਸਿੰਘ ਦਰਦੀ)
੨. ਬਹੁਤ, ਹੱਦੋਂ ਬਾਹਰ :
"ਐਵੇਂ ਪੁਰਾਣੇ ਜਾਂ ਨਵੇਂ ਦ੍ਰਿਸ਼ਾਂ ਦੀ ਨਿਪਟ ਨਕਲ ਨਾ ਹੋਵੇ" (ਚੋਣਵੇਂ ਇਕਾਂਗੀ)

**ਨਿਪਟਣਾ,** ਕ੍ਰਿ. ਅਕ. ਵੇਖੋ ਨਿਬੜਨਾ

**ਨਿਪਟਾਉਣਾ,** [ਨਿਪਟਣਾ] ਕ੍ਰਿ. ਸਕ.
ਨਿਪਟਣਾ ਦਾ ਸਕਰਮਕ ਰੂਪ

**ਨਿਪਟਾਊ,** [ਨਿਪਟਣਾ ਤੋਂ] ਵਿ. ਨਿਪਟਾਉਣ ਵਾਲਾ, ਨਿਬੇੜੂ

**ਨਿਪਟਾਣਾ,** ਕ੍ਰਿ. ਸਕ. ਵੇਖੋ ਨਿਪਟਾਉਣਾ :

**ਨਿਪਟਾਰਾ**, [ਨਿਪਟਣਾ ਤੋਂ] ਪੁ.
੧. ਫ਼ੈਸਲਾ, ਨਿਰਨਾ;
੨. ਨਿਬੇੜਾ

**ਨਿਪੱਤਰ**, [ਨਿ+ਪੱਤਰ] ਵਿ. ਪੱਤਿਆਂ ਤੋਂ ਬਿਨਾਂ :
"ਜਿੰਦ ਅਸਾਡੀ ਬਣੀ ਨਿਪੱਤਰ ਰੁਖੜਾ"
(ਪੰਜਾਬੀ ਦੁਨੀਆਂ-ਮਾਰਚ ੧੯੬੦)

**ਨਿਪੱਤਾ**, [ਨਿ+ਪੱਤ+ਆ] ਵਿ.
ਜਿਸ ਦੀ ਇੱਜ਼ਤ ਨਾ ਹੋਵੇ, ਬੇਇੱਜ਼ਤ

**ਨਿਪੰਨਾ**, [ਨਿ+ਪੰਨਾ<ਉਤਪੰਨ] ਵਿ.
ਪੈਦਾ ਹੋਇਆ :
"ਮਾਤ ਪਿਤਾ ਕੀ ਰਕਤ ਨਿਪੰਨੇ"
(ਵਾਰ ਮਲਾ. ਮ: ੩)

**ਨਿਪਲ**, [ਅੰਗ. Nipple] ਪੁ.
"ਦੁੱਧ ਪਿਲਾਉਣ ਵਾਲੀ ਸ਼ੀਸ਼ੀ ਦੇ ਮੂੰਹ ਤੇ ਲਾਈ ਜਾਣ ਵਾਲੀ ਰਬੜ ਦੀ ਚੂਸਣੀ


ਨਿਪਲ

**ਨਿਪੁੰਸਕ**, ਵਿ. ਵੇਖੋ ਨਪੁੰਸਕ :
"ਅਰਜਨ, ਇਕ ਦਿਨ ਐਸਾ ਆਵੇਗਾ ਜਦੋਂ ਤੂੰ ਇਸਤ੍ਰੀਆਂ ਵਾਂਗ ਕਿਸੇ ਰਾਜ ਦਰਬਾਰ ਵਿਚ ਨਾਚ ਕਰੇਂਗਾ-ਗੀਤ ਗਾਏਂਗਾ ਤੇ ਨਿਪੁੰਸਕ ਹੋ ਜਾਵੇਂਗਾ"
(ਸ੍ਰੀ ਗੁਰ ਭਗਤਮਾਲ-ਗਿ. ਨਰੈਣ ਸਿੰਘ)

–ਨਿਪੁੰਸਕ ਲਿੰਗ, ਪੁ. ਸੰਗਿਆ ਵਾਚਕ ਸ਼ਬਦਾਂ ਦਾ ਉਹ ਰੂਪ ਜੋ ਇਸਤ੍ਰੀ ਲਿੰਗ ਅਤੇ ਪੁਲਿੰਗ ਦੋਹਾਂ ਰੂਪਾਂ ਵਿਚ ਨਾ ਆਵੇ

**ਨਿਪੀੜਨਾ**, ਕ੍ਰਿ. ਸਕ. ਵੇਖੋ ਨਪੀੜਨਾ

**ਨਿਪੁਟ**, ਅਵ. ਵੇਖੋ ਨਿਪਟ

**ਨਿਪੁਣ**, ਵਿ. ਵੇਖੋ ਨਿਪੁੰਨ
–ਨਿਪੁਣਤਾ, ਇ. ਵੇਖੋ ਨਿਪੁੰਨਤਾ
–ਨਿਪੁੱਤ, [ਨਿ+ਪੁੱਤ=ਪੁੱਤਰ<ਸੰ. ਪੁਤ੍ਰ] ਵਿ.
ਜਿਸ ਦੇ ਪੁੱਤਰ ਨਾ ਹੋਵੇ, ਨਿਪੁੱਤਾ, ਔਤ, ਔਤਰਾ (ਪੁਆ. ਕੋ.)

**ਨਿਪੁਤਰ, ਨਿਪੁੱਤਰ,** [ਨਿ+ਪੁਤਰ=ਪੁੱਤਰ] ਵਿ.
ਜਿਸ ਦੇ ਪੁੱਤਰ ਨਾ ਹੋਵੇ, ਔਤ

**ਨਿਪੁੱਤਾ**, [ਨਿ+ਪੁੱਤ+ਆ] ਵਿ. ਪੁ.
੧. ਜਿਸ ਦੇ ਪੁਤਰ ਨਾ ਹੋਵੇ;
੨. ਔਤ, ਔਤਰਾ (ਇਕ ਗਾਲ੍ਹ) (ਪੁਆ. ਕੋ.)
–ਨਿਪੁੱਤੀ, (ਪੁਆ.) ਵਿ. ਇ.
੧. ਉਹ (ਇਸਤ੍ਰੀ) ਜਿਸ ਦੇ ਪੁੱਤਰ ਨਹੀਂ,
੨. ਔਤ, ਔਤਰੀ (ਇਕ ਗਾਲ੍ਹ)
–ਔਤ ਨਿਪੁੱਤਾ, (ਪੁਆ.) ਪੁ. ਔਤ, ਔਤਰਾ (ਇਕ ਗਾਲ੍ਹ)
–ਔਤ ਨਿਪੁੱਤੀ, (ਪੁਆ.) ਇ. ਲਿੰ.-

**ਨਿਪੁਨ**, ਵਿ. ਵੇਖੋ ਨਿਪੁੰਨ
–ਨਿਪੁਨਤਾ, ਇ. ਵੇਖੋ ਨਿਪੁੰਨਤਾ

**ਨਿਪੁੰਨ**, [<ਸੰ. निपुण] ਵਿ.
੧. ਪਰਵੀਨ, ਮਾਹਰ, ਤਾਕ
੨. ਕੰਮ ਵਿਚ ਹੁਸ਼ਿਆਰ, ਕਾਰਜ-ਕੁਸ਼ਲ
ਨਿਪੁੰਨਤਾ, ਇ. ਨਿਪੁੰਨ ਹੋਣ ਦਾ ਭਾਵ, ਪਰਬੀਣਤਾ

**ਨਿਪੁਨਸਕ**, ਵਿ. ਵੇਖੋ ਨਪੁੰਸਕ (L)

**ਨਿਪੁੰਨਾ**, [ਨਿਪੰਨਾ] ਵਿ. ਪਾਲਿਆ ਹੋਇਆ:
"ਸੁਣ ਧੀਏ ਤੂੰ ਦੁਧ ਨਿਪੁੰਨੀ,
ਸਦਕੇ ਮਹੀਂ ਵੰਝਾਈਂ"
(ਹੀਰ ਦਮੋਦਰ)

**ਨਿਪੂਤ**, ਵਿ. ਵੇਖੋ ਨਿਪੁੱਤਾ (ਕਾ.)

**ਨਿਪੂਤਾ**, ਵਿ. ਪੁ. ਵੇਖੋ ਨਿਪੁੱਤਾ :
"ਜਬ ਕੀ ਮਾਲਾ ਲਈ ਨਿਪੂਤੇ"
(ਬਿਲਾ. ਕਬੀਰ)

**ਨਿਫਲ**[1], ਪੁ. ਵੇਖੋ ਨਿਸਫਲ :
"ਪਾਪ ਚੜ੍ਹੈ ਬਹੁਤ ਤੇਰੇ ਹਾਥ ਨਹੀਂ ਆਵੇ
ਇਸ ਦੁਨੀਆ ਕੇ ਬੀਚ ਜਨਮ ਨਿਫਲ ਜਾਵੇ"
(ਰਾਜਾ ਰਸਾਲੂ–ਬਾਵਾ ਬੁਧ ਸਿੰਘ)

**ਨਿਫਲ**[2], [ਅੰਗ. Nipple] ਪੁ.
ਤੋੜੇਦਾਰ ਬੰਦੂਕ ਦਾ ਉਹ ਸੁਰਾਖ਼ ਜਿਸ ਵਿਚ ਦੀ ਬਰੂਦ ਨੂੰ ਅੱਗ ਪਹੁੰਚਦੀ ਹੈ (ਕਾ.)


ਨਿਫਲ

**ਨਿਫ਼ਾਕ**, ਪੁ. ਵੇਖੋ ਨਫ਼ਾਕ
–ਨਿਫ਼ਾਕ ਪਾਉਣਾ, ਕ੍ਰਿ. ਸਮਾ. ਫੁੱਟ ਪਾਉਣਾ
–ਨਿਫ਼ਾਕ ਪੈਣਾ, ਕ੍ਰਿ. ਸਮਾ. ਫੁੱਟ ਪੈਣਾ,
ਆਪਸ ਵਿਚ ਵਿਗਾੜ ਪੈਦਾ ਹੋਣਾ

**ਨਿਫਿਲ**, ਪੁ. ਵੇਖੋ ਨਿਫਲ[2] (ਜਟਕੀ)

**ਨਿਬ,** [ਅੰਗ Nib. Neb; ਪੁਰਾ. ਅੰਗ. Nebb ਚੁੰਝ, ਟ.ਕ. ਡਚ Neb=ਚੁੰਝ] ਪੁ. ਇ. ਹੋਲਡਰ ਜਾਂ ਪੈਨ ਆਦਿ ਵਿਚ ਪਾਈ ਜਾਣ ਵਾਲੀ ਧਾਤ ਦੀ ਨੋਕਦਾਰ ਚੀਜ਼ ਜਿਸ ਨਾਲ ਲਿਖਿਆ ਜਾਂਦਾ ਹੈ, ਪਰਾ, ਜੀਭੀ

**ਨਿੱਬ,** ਪੁ. ਇ. ਵੇਖੋ ਨਿਬ

**ਨਿੰਬ,** ਪੁ. ਵੇਖੋ ਨਿੰਮ (ਮ. ਸਿੰ.)

**ਨਿਬਹਣਾ,** ਕ੍ਰਿ. ਅਕ. ਵੇਖੋ ਨਿਭਣਾ :
"ਕੋਊ ਨਾ ਨਿਬਹਿਓ ਸਾਥ"
(ਸ. ਮ: ੯)

**ਨਿਬਗ,** [ਨਿ+ਬਗ<ਬੱਗਾ] ਵਿ. ਬਹੁਤ ਬੱਗਾ, ਅਤੀ ਉੱਜਲ :
"ਲੋਟੇ ਹਥਿ ਨਿਬਗ"
(ਆਸਾ ਕਬੀਰ)

**ਨਿਬਟ,** ਅਵ. ਵੇਖੋ ਨਿਪਟ (ਪੋਠੋ. ਕੋ.)

**ਨਿਬਟਣਾ,** ਕ੍ਰਿ. ਸਕ. ਵੇਖੋ ਨਿਪਟਣਾ (ਪੁਆ. ਕੋ.)

**ਨਿਬਟਾ,** ਪੁ. ਵੇਖੋ ਨਿਪਟਾਰਾ

**ਨਿਬਟਾਉਣਾ,** ਕ੍ਰਿ. ਸਮਾ. ਵੇਖੋ ਨਿਪਟਾਉਣਾ

**ਨਿਬਟੌਣਾ,** ਕ੍ਰਿ. ਸਕ. ਵੇਖੋ ਨਿਪਟਾਉਣਾ (ਪੁਆ. ਕੋ.)

**ਨਿਬਣਾ**[1], ਕ੍ਰਿ. ਅਕ. ਦਰਦ ਨਾਲ ਕਰਾਹੁਣਾ, ਦਰਦ ਨਾਲ ਉਠਣਾ ਬੈਠਣਾ, ਕਮਜ਼ੋਰ ਹੋਣਾ (ਪੁਆ. ਕੋ.)

–ਨਿਬ ਜਾਣਾ, ਮੁਹਾ. ਬੀਮਾਰੀ ਵਿਚ ਕਮਜ਼ੋਰ ਹੋ ਜਾਣਾ (ਪੁਆ. ਕੋ.)

**ਨਿਬਣਾ**[2], ਕ੍ਰਿ. ਅਕ. ਵੇਖੋ ਨਿਭਣਾ (ਮ. ਸਿੰ.)

**ਨਿਬਤੀ,** ਇ. ੧. ਨਿਮਰਤਾ, ਅਧੀਨਗੀ;
੨. ਮਿੰਨਤ, ਤਰਲਾ (ਜਟਕੀ)

**ਨਿਬੰਧ,** [ਸੰ. निबन्ध, नि+बन्ध्=ਬੰਨ੍ਹਣਾ] ਪੁ.
੧. ਕਿਸੇ ਵਿਸ਼ੇ ਦੀ ਵਿਸਤਾਰ ਨਾਲ ਕੀਤੀ ਵਿਆਖਿਆ ਜਿਸ ਵਿਚ ਉਸ ਨਾਲ ਸਬੰਧਤ ਕਈ ਮਤਾਂ, ਅਤੇ ਮੰਤਵਾਂ ਆਦਿ ਦਾ ਤੁਲਨਾਤਮਕ ਵਰਣਨ ਕੀਤਾ ਹੋਵੇ, ਲੇਖ;
੨. ਛੋਟਾ ਲੇਖ ਜਿਸ ਨੂੰ ਵਿਦਿਆਰਥੀ ਗਿਆਨ ਦੇ ਵਾਧੇ ਲਈ ਅਭਿਆਸ ਲਈ ਲਿਖਦੇ ਹਨ

–ਨਿਬੰਧਕਾਰ, ਪੁ. ਨਿਬੰਧ ਲਿਖਣ ਵਾਲਾ, ਲੇਖ ਲਿਖਣ ਵਾਲਾ

**ਨਿਬਰਨਾ,** ਕ੍ਰਿ. ਅਕ. ਵੇਖੋ ਨਿਬੜਨਾ :
"ਸੋ ਕਬੀਰੁ ਰਾਮੈ ਹੁਇ ਨਿਬਰਿਓ"
(ਭੈਰ. ਕਬੀਰ)

**ਨਿਬਲ,** ਵਿ. ਵੇਖੋ ਨਿਰਬਲ :
"ਕਰ ਕਿਰਪਾ ਰਘੁਨਾਥ ਤੂੰ ਹਮ ਅਤੀ ਨਿਬਲ ਅਨਾਥ"
(ਹਕੀਕਤ-ਕਾਦਰਯਾਰ)

**ਨਿੰਬਲ,** [ਸੰ. निर्मल] ਵਿ. ਬੱਦਲਾਂ ਤੋਂ ਰਹਿਤ, ਨਿਖਰਿਆ ਹੋਇਆ (ਅਸਮਾਨ) (ਮ. ਸਿੰ.)

**ਨਿਬਲਾ,** ਵਿ. ਵੇਖੋ ਨਿਬਲ (ਮ. ਸਿੰ.)

**ਨਿਬੜਣ,** ਕ੍ਰਿ. ਅਕ. ਵੇਖੋ ਨਿੱਬੜਨਾ (ਜਟਕੀ)

**ਨਿੱਬੜਣਾ,** ਕ੍ਰਿ. ਅਕ. ਵੇਖੋ ਨਿਬੜਨਾ (ਮ. ਸਿੰ.)

**ਨਿਬੜਨਾ,** ਕ੍ਰਿ. ਅਕ. ਵੇਖੋ ਨਿੱਬੜਨਾ :
"ਨਿਬੜੀ ਰਾਤ ਪਿਆ ਵਿਚ ਦਿਲ ਦੇ ਖ਼ਤਰਾ ਖ਼ੌਫ਼ ਫ਼ਜਰ ਦਾ" (ਹਾਸ਼ਮ)

**ਨਿੱਬੜਨਾ,** [ਟ. ਕ. निपटना, निबटना<ਸੰ.निवर्तन] ਕ੍ਰਿ. ਅਕ. ੧. ਫ਼ੈਸਲਾ ਹੋਣਾ, ਤੈ ਹੋਣਾ;
੨. ਸਮਾਪਤ ਹੋਣਾ, ਮੁੱਕਣਾ;
੩. ਨਿਵਿਰਤ ਹੋਣਾ, ਛੁੱਟੀ ਪਾਉਣਾ

–ਨਿੱਬੜ ਤਿੱਬੜ, ਇ. ਨਿਬੇੜਾ, ਫ਼ੈਸਲਾ

–ਨਿਬੜ ਨਿਬੜੌਤੀ, ਇ. ਨਿੱਬੜ-ਤਿੱਬੜ (ਪੁਆ. ਕੋ.)

–ਨਿਬੜੀ ਜਾਣਾ, ਮੁਹਾ. ਕਮਜ਼ੋਰ ਹੋ ਜਾਣਾ (ਪੋਠੋ. ਕੋ.)

**ਨਿਬਾਸਨ,** [ਨਿ+ਬਾਸਨ<ਵਾਸਨਾ<ਸੰ. वासना] ਵਿ. ਵਾਸਨਾ ਰਹਿਤ, ਨਿਸ਼ਕਾਮ, ਇੱਛਾ ਰਹਿਤ :
"ਬਾਸਨ ਮੇਟਿ ਨਿਬਾਸਨ ਹੋਈਐ"
(ਮਾਰੂ ਸੋਲਹੇ ਮ: ੫)

**ਨਿਬਾਹ** ਪੁ. ਵੇਖੋ ਨਿਰਬਾਹ (ਮ. ਸਿੰ.)

**ਨਿਬਾਹੁਣਾ,** ਕ੍ਰਿ. ਸਕ. ਵੇਖੋ ਨਿਭਾਉਣਾ

**ਨਿਬਾਹੂ,** ਵਿ. ਵੇਖੋ ਨਿਭਾਊ (ਬਿ.) :
"ਓੜ ਨਿਬਾਹੂ ਨਾ ਥੀਐ
ਕੱਚਾ ਰੰਗ ਰੰਗਾਇਆ ਗੇਰੂ" (ਭਾ. ਗੁ.)

**ਨਿਬਾਰ,** ਪੁ. ਵੇਖੋ ਨਿਵਾਰ

**ਨਿੰਬਾਰਕ,** ਇ. ਵੈਸ਼ਨਵ ਮਤ ਦੀ ਇਕ ਸ਼ਾਖਾ ਦਾ ਨਾਂ :
"ਇਸ ਮਤ ਦੀਆਂ ਸ਼ਾਖਾਂ ਹਨ 'ਮਾਂਧਵ, ਵਿਸ਼ਨੂੰ, ਨਿੰਬਾਰਕ ਤੇ ਰਾਮਾਨੁਜ"
(ਸ੍ਰੀ ਗੁਰੂ ਭਗਤ ਮਾਲ-ਗਿਆਨੀ ਨਰੈਣ ਸਿੰਘ)

**ਨਿਬਾਲ,** [ਨਿ+ਬਾਲ<ਵਾਲੀ] ਵਿ. ਜਿਸ ਦਾ ਕੋਈ ਸਹਾਰਾ ਨਹੀਂ, ਨਿਆਸਰਾ

**ਨਿਬਾਲਾ,** ਵਿ. ਵੇਖੋ ਨਿਬਾਲ (ਮ. ਸਿੰ.)

**ਨਿਬੂ,** ਪੁ. ਵੇਖੋ ਨਿੰਬੂ (ਮ. ਸਿੰ.)

**ਨਿੰਬੂ,** [ਟ. ਕ. ਹਿੰ. नींबू ਸੰ. निम्बुक; ਅਰ. ਲੇਮੂੰ لیموں ] ਪੁ.
੧. ਛੋਟੇ ਅਕਾਰ ਦਾ ਇਕ ਰੁੱਖ ਜਿਸ ਦਾ ਫਲ ਖੱਟਾ ਹੁੰਦਾ ਹੈ;
੨. ਇਸ ਰੁੱਖ ਦਾ ਖੱਟੇ ਰਸ ਵਾਲਾ ਪਰਸਿੱਧ ਫਲ

–ਨਿੰਬੂ ਇਕ ਤੇ ਪਿੰਡ ਭੁਸਿਆਂ ਦਾ, ਅਖੋ.
ਜਦੋਂ ਚੀਜ਼ ਥੋੜੀ ਹੋਵੇ ਤੇ ਲੋੜਵੰਦ ਬਹੁਤ ਹੋਣ ਤਦੋਂ ਕਹਿੰਦੇ ਹਨ, ਇਕ ਅਨਾਰ ਸੌ ਬੀਮਾਰ
–ਨਿੰਬੂ ਜੰਬੀਰੀ, ਪੁ. ਇਕ ਪਰਕਾਰ ਦਾ ਨਿੰਬੂ
–ਨਿੰਬੂ-ਨਿਚੋੜ, ਪੁ. ਨਿੰਬੂ ਦਾ ਰਸ ਨਿਚੋੜਨ ਲਈ ਲਕੜੀ ਦਾ ਬਣਿਆ ਸੰਦ



ਨਿੰਬੂ ਨਿਚੋੜ

–ਕਾਗ਼ਜ਼ੀ ਨਿੰਬੂ, ਪੁ. ਇਕ ਪਰਕਾਰ ਦਾ ਪਤਲੇ ਛਿਲਕੇ ਵਾਲਾ ਨਿੰਬੂ (ਮ. ਸਿੰ.)

**ਨਿਬੇਰਾ**, ਪੁ. ਵੇਖੋ ਨਿਬੇੜਾ :
"ਤਹਿ ਸਾਚ ਨਿਆਇ ਨਿਬੇਰਾ"
(ਸੋਰ. ਮ: ੫)

**ਨਿਬੇੜਣ**, ਕ੍ਰਿ. ਸਕ. ਵੇਖੋ ਨਿਬੇੜਨਾ (ਮ. ਸਿੰ.)

**ਨਿਬੇੜਨਾ**, [ਨਿੰਬੜਨਾ ਤੋਂ] ਕ੍ਰਿ. ਸਕ.
੧. ਨਿਬੇੜਾ ਕਰਨਾ, ਨਿਰਣਾ ਕਰਨਾ, ਫ਼ੈਸਲਾ ਕਰਨਾ;
੨. ਉਕਾਉਣਾ, ਸਮਾਪਤ ਕਰਨਾ;
੩. ਕਰਜ਼ਾ ਉਤਾਰਨਾ (ਬਿ.)

**ਨਿਬੇੜਾ**, [ਨਿਬੇੜਨਾ] ਪੁ.
੧. ਨਿਬੇੜਨ ਦੀ ਕ੍ਰਿਆ ਜਾਂ ਭਾਵ, ਨਿਪਟਾਰਾ;
੨. ਅੰਤਮ ਫ਼ੈਸਲਾ, ਨਿਰਣਾ :
"ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ"
੩. ਛੁਟਕਾਰਾ, ਮੁਕਤੀ (ਸਿੱਧ ਗੋਸ਼ਟ)

**ਨਿਬੇੜੂ**, [ਨਿਬੇੜਨਾ ਤੋਂ] ਪੁ. ਨਿਬੇੜਾ ਕਰਨ ਵਾਲਾ, ਨਿਪਟਾਊ

**ਨਿਬੋਆ**, (ਮੁਲ.) ਪੁ. ਵੇਖੋ ਨਿੰਬੂ (ਮ. ਸਿੰ.)

**ਨਿਭ**, ਪੁ. ਵੇਖੋ ਨਿਬ

**ਨਿਭਣ**, ਕ੍ਰਿ. ਸਕ. ਵੇਖੋ ਨਿਭਣਾ (ਜਟਕੀ)

**ਨਿਭਣਾ**[1], ਕ੍ਰਿ. ਅਕ. ਕਿੱਲ੍ਹਣਾ (ਪੋਠੋ. ਕੋ.)

**ਨਿਭਣਾ**[2], [ਹਿੰ. निभना < ਸੰ. निर्वहन] ਕ੍ਰਿ. ਅਕ.
੧. ਨਿਰਵਾਹ ਕਰਨਾ, ਗੁਜ਼ਾਰਾ ਕਰਨਾ;
੨. ਪੂਰਾ ਹੋਣਾ, ਹੋ ਜਾਣਾ;
੩. ਮੁਕਣਾ, ਖ਼ਤਮ ਹੋਣਾ, ਪੁੱਗਣਾ;
੪. ਕੁਝ ਨਾ ਰਹਿਣਾ;
੫. ਨਿਰੰਤਰ ਜਾਰੀ ਰਹਿਣਾ, ਚਲੇ ਚਲਣਾ (ਕਾ.)

–ਨਿਭਦੀ ਬਣਦੀ ਹੋਣਾ, ਮੁਹਾ.
ਆਪਸ ਵਿਚ ਬਹੁਤ ਮੇਲ ਮਿਲਾਪ ਹੋਣਾ

**ਨਿਭਰਮਾ**, [ਨਿ+ਭਰਮ+ਆ] ਵਿ.
ਬਿਨਾਂ ਭਰਮ, ਸੰਸਾ ਰਹਿਤ

**ਨਿਭਰਾਈ**, [ਨਿ+ਭਰਾ+ਈ] ਵਿ. ਇ.
ਭਰਾਵਾਂ ਬਿਨਾਂ :
"ਲੋਕਾਂ ਦੇ ਘਰ ਸ਼ਾਦੀ ਹੋਈ,
ਝੇਰਾ ਮੈਂ ਨਿਭਰਾਈ" (ਬੰ. ਬੋ.)

**ਨਿਭਵ**, [<ਸੰ. निर्भय] ਵਿ. ਨਿਰਭੈ, ਨਿਡਰ:
"ਜਿਨਾ ਭਉ ਤਿਨ ਨਾਹਿ ਭਉ ਮੁਚ ਭਉ ਨਿਭਵਿਆਹਿ"
(ਵਾਰ ਸੂਹੀ ਮ: ੩)

**ਨਿਭੜਣ**, ਕ੍ਰਿ. ਅਕ. ਵੇਖੋ ਨਿੱਬੜਨਾ (ਜਟਕੀ)

**ਨਿਭਾ**, ਪੁ. ਵੇਖੋ ਨਿਰਬਾਹ (ਜਟਕੀ)

**ਨਿਭਾਉ**, ਪੁ. ਵੇਖੋ ਨਿਰਬਾਹ (ਮ. ਸਿੰ.)

**ਨਿਭਾਉਣਾ**, [ਨਿਭਾਉਣਾ] ਕ੍ਰਿ. ਸਕ.
ਨਿਭਣਾ ਦਾ ਸਕਰਮਕ ਰੂਪ

–ਸਿਰ ਨਾਲ ਨਿਭਾਉਣਾ, ਮੁਹਾ.
ਜੀਉਂਦੇ ਜੀ ਬਚਨਾਂ ਤੇ ਪਕੇ ਰਹਿਣਾ :
"ਜੇਕਰ ਲਾਈਏ ਨਿਭਾਈਏ ਨਾਲ ਸਿਰ ਦੇ
ਨਹੀਂ ਤੇ ਹੋਵੰਦੀ ਬੜੀ ਅਨੀਤ ਹੈ ਨੀ"
(ਰਾਜਾ ਭਰਥਰੀ–ਕਾਲੀਦਾਸ)

–ਤੋੜ ਨਿਭਾਉਣਾ, ਮੁਹਾ. ਅਖ਼ੀਰ ਤਕ ਸਾਥ ਦੇਣਾ

**ਨਿਭਾਊ**, [ਨਿਭਣਾ ਤੋਂ] ਵਿ. ਨਿਭਾਉਣ ਵਾਲਾ

–ਨਿਭਾਊ ਫੁੱਲ, ਪੁ. ਮੋਤੀਆ ਫੁੱਲ, ਚਮੇਲੀ ਫੁੱਲ (ਜਟਕੀ)

**ਨਿਭਾਈ**, [ਨਿ+ਭਾਈ∠ਭਾਗੀ] ਵਿ. ਇ.
ਅਭਾਗੀ ਔਰਤ, ਬਦਕਿਸਮਤ ਤੀਵੀਂ (ਜਟਕੀ)

**ਨਿਭਾਗ**, [ਨਿ+ਭਾਗ<ਸੰ. भाग्य] ਵਿ.
ਅਭਾਗਾ, ਬਦਕਿਸਮਤ

**ਨਿਭਾਗਾ**, [ਨਿਭਾਗ+ਆ] ਵਿ. ਮੰਦੇ ਭਾਗਾਂ ਵਾਲਾ,
ਬਦਕਿਸਮਤ, ਅਭਾਗਾ

**ਨਿਭਾਵਣ**, ਕ੍ਰਿ. ਸਕ. ਵੇਖੋ ਨਿਭਾਉਣਾ (ਜਟਕੀ)

**ਨਿਭੇੜਣ**, ਕ੍ਰਿ. ਸਕ. ਵੇਖੋ ਨਿਬੇੜਨਾ (ਜਟਕੀ)

**ਨਿਭੇੜਾ**, ਪੁ. ਵੇਖੋ ਨਿਬੇੜਾ (ਜਟਕੀ)

**ਨਿਮ**, ਇ. ਵੇਖੋ ਨਿੰਮ (ਜਟਕੀ)

**ਨਿੱਮ**, ਇ. ਵੇਖੋ ਨਿੰਮ (ਲ਼.ਕੋ.)

**ਨਿੰਮ**, [ਟ. ਕ. ਹਿੰ. नीम∠ਸੰ. निम्ब] ਪੁ.
ਇਕ ਪ੍ਰਸਿੱਧ ਰੁੱਖ ਜਿਸ ਦੇ ਸਮੂਹ ਅੰਗ ਕੌੜੇ ਹੁੰਦੇ ਹਨ

–ਨਿੰਮ ਬੀਜ ਕੇ ਅੰਬ ਭਾਲਣਾ, ਮੁਹਾ.
ਜਦੋਂ ਕੋਈ ਮਾੜਾ ਕਰਕੇ ਚੰਗੇ ਦੀ ਆਸ ਕਰੇ,
ਉਦੋਂ ਕਹਿੰਦੇ ਹਨ

-ਨਿੰਮ ਨਾ ਹੁੰਦੀ ਮਿਠੀ, ਸ਼ੱਕਰ ਗੁੜ ਘੀ ਨਾਲ
ਜਿਹੜਾ ਪਉ ਸੁਭਾ, ਸੋਈ ਨਿਭੇਗਾ ਨਾਲ, ] ਅਖੌ.

ਕਿਸੇ ਨੂੰ ਬਹੁਤ ਸਮਝਾਣ ਤੇ ਵੀ ਓਹਦੀਆਦਤ ਨਾ ਬਦਲੇ, ਤਾਂ ਆਖਿਆ ਜਾਂਦਾ ਹੈ

**ਨਿਮਸਕਾਰ,** ਇ. ਵੇਖੋ ਨਮਸਕਾਰ :
"ਮਹਿਮਾਂ ਲਖ ਮਹਾਤਮਾ ਨਿਮਸਕਾਰ ਜੈਕਾਰ ਕਰੰਦੇ" (ਭਾ. ਗੁ.)

**ਨਿਮਕ,** ਪੁ. ਵੇਖੋ ਨਮਕ (ਮ. ਸਿੰ.)

-ਨਿਮਕ ਹਰਾਮ ਹੋਣਾ, ਮੁਹਾ. ਕਿਸੇ ਦਾ ਕੀਤਾ ਨਾ ਜਾਣਨਾ

-ਨਿਮਕ ਹਰਾਮ ਕਰਨਾ, ਮੁਹਾ.
ਜਿਸ ਦਾ ਖਾਣਾ ਉਸੇ ਦਾ ਬੁਰਾ ਚਿਤਵਣਾ

-ਨਿਮਕ ਖਾਣਾ, ਮੁਹਾ. ਕਿਸੇ ਦੇ ਆਸਰੇ ਪਲਣਾ

**ਨਿਮਕਾ,** [∠ਸੰ. ਨਿਸੇਸ਼] ਕ੍ਰਿ. ਵਿ.
ਨਿਮਖ ਮਾਤ, ਥੋੜਾ ਸਮਾਂ :
"ਮਿਲੈ ਦਾਨ ਹਰਿ ਨਿਮਕਾ"
(ਤੁਖਾ. ਛੰਤ ਮ: ੫)

**ਨਿਮਕਾਈ,** [ਨਿਮਕ ਤੋਂ] ਵਿ. ਇ. ਨਮਕ ਵਾਲੀ, ਨਮਕੀਨ :
"ਉਸ ਜੁਆਨੀ, ਸ਼ਰਮ ਹਲੀਮੀ, ਸ਼ੀਰੀਨੀ ਨਿਮਕਾਈ"
(ਬੰ. ਬੋ.)

**ਨਿਮਕੀ**[1], [ਨਿਮਣਾ ਤੋਂ] ਇ. ਨੀਵਾਂ ਹੋਣ ਦਾ ਭਾਵ, ਹਲੀਮੀ
(ਪੁਆ. ਕੋ.)

**ਨਿਮਕੀ**[2], ਵਿ. ਵੇਖੋ ਨਮਕੀਨ (ਮ. ਸਿੰ.)

-ਨਿਮਕੀ ਪਤਾਸੇ, ਪੁ. ਲੂਣ ਵਾਲੇ ਜਾਮਣੂੰ (ਬਿ.)

**ਨਿੰਮਕੀ,** ਇ. ਵੇਖੋ ਨਿਮਕੀ (ਪੁਆ. ਕੋ.)

**ਨਿਮਕੀਣ,** ਵਿ. ਵੇਖੋ ਨਮਕੀਨ (ਮ. ਸਿੰ.)

**ਨਿਮਖ,** [ਹਿੰ. ਨਿਮਿਖ<ਸੰ. ਨਿਸੇਸ਼] ਪੁ.
ਅੱਖ ਝਮਕਣਾ, ਸਮਾਂ, ਪਲ, ਖਿਣ :
"ਸਿਮਰੇ ਦੌਲਤ ਰਾਮ ਏਕ ਨਾ ਨਮਖ ਵਿਸਾਰੇ"
(ਰੂਪ ਬਸੰਤ-ਦੌਲਤ ਰਾਮ)

**ਨਿਮਖੀ,** (ਪੁਆ.) ਇ. ਵੇਖੋ ਨਿਮਕੀ

**ਨਿਮਗਨ,** [∠ਸੰ. ਨਿਮਗ੍ਨ, ਨਿ+ਮਗ੍ਨ] ਇ.
੧. ਡੁੱਬਿਆ ਹੋਇਆ, ਮਗਨ, ਲੀਨ :
"ਇਹ ਵਾਹਿਗੁਰੂ ਨਿਰਾ ਸ਼ਬਦ ਹੀ ਨਾ ਹੋਵੇ ਹਿਰਦੇ ਵਿਚੋਂ ਨਿਕਲੀ ਹੋਈ ਯਾਦ ਕੰਬਣੀ ਹੋਵੇ ਜੋ ਉਸ ਗੁਰੂ ਨੂੰ ਵਾਹ ਵਾਹ ਕਰਦਿਆਂ ਉਸਦੀ ਪ੍ਰਸੰਸਾ ਵਿਚ ਨਿਮਗਨ ਕਰ ਦੇਵੇ" (ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**ਨਿਮਣ,** [ਨਿਮਣਾ ਤੋਂ] ਕ੍ਰਿ. ਸਕ. ਗਰਭਵਤੀ ਹੋਣਾ

**ਨਿਮਣਾ,** ਕ੍ਰਿ. ਅਕ. ਵੇਖੋ ਨਿਉਣਾ :
"ਉਠ ਉਠ ਨਿਮਦੀ ਸ਼ਾਖ ਚੰਬੇ ਦੀ ਜਿਉਂ ਗੁਰੂ ਵਲ ਚੇਲਾ"
(ਸੈਫ.)

-ਨਿਮਕੇ, ਕ੍ਰਿ. ਵਿ. ਨਿਮਰਤਾ ਸਹਿਤ, ਹਲੀਮੀ ਨਾਲ

**ਨਿਮਣਾ**, [ਸੰ. ਨਿਸਾਂਥ] ਕ੍ਰਿ.ਵਿ. ਜੰਮਣਾ, ਪੈਦਾ ਹੋਣਾ :
"ਰਕਤ ਬਿੰਦ ਕਰ ਨਿੰਮਿਆ"
(ਵਾਰ ਜੈਤਸ੍ਰੀ)

**ਨਿਮਤ,** ਅਵ. ਵੇਖੋ ਨਿਮਿੱਤ :
"ਨਿਮਤ ਨਾਮ ਦੇਉ ਦੂਧ ਪੀਆਇਆ"
(ਆਸਾ. ਰਵਿਦਾਸ)

**ਨਿਮੰਤ੍ਰਣ,** ਪੁ. ਵੇਖੋ ਨਿਮੰਤਰਣ

**ਨਿਮੰਤਰਣ,** [ਸੰ. ਨਿਸਨ੍ਤ੍ਰਯ] ਪੁ.
੧. ਸੱਦਾ, ਬੁਲਾਵਾ;
੨. ਭੋਜਨ ਲਈ ਦਿਤਾ ਜਾਣ ਵਾਲਾ ਬੁਲਾਵਾ, ਨਿਉਂਦਾ;
੩. ਦਾਵਤ

-ਨਿਮੰਤਰਣ ਪੱਤਰ, ਪੁ. ਸੱਦਾ ਪੱਤਰ (L)

**ਨਿਮਤਾ,** ਵਿ. ਘਟੀਆ, ਕਮਜ਼ੋਰ (ਬਿ.)

**ਨਿਮਨ,** [ਸੰ. ਨਿਮ੍ਨ] ਵਿ. ਨੀਵਾਂ, ਨਿਚਲਾ, ਹੇਠਲਾ

-ਨਿਮਨ ਲਿਖਤ, ਵਿ. ਹੇਠ ਲਿਖਿਆ

-ਨਿਮਨਾਂਕਤ, ਵਿ. ਹੇਠ ਲਿਖਿਆ, ਹੇਠਾਂ ਦਰਜ ਕੀਤਾ

**ਨਿਮਬ,** ਇ. ਵੇਖੋ ਨਿੰਮ (ਲੁ. ਕੋ.)

**ਨਿਮਬੂ,** ਪੁ. ਵੇਖੋ ਨਿੰਬੂ (ਲੁ.ਕੋ.)

**ਨਿਮਰ,** [<ਸੰ. ਨਮ੍ਰ√ਨਮ੍=ਝੁਕਣਾ] ਵਿ.
ਨਿਮਰਤਾ ਵਾਲਾ, ਆਜਜ਼

-ਨਿਮਰਤਾ, ਇ. ਨਿੰਮਰ ਹੋਣ ਦਾ ਭਾਵ, ਹਲੀਮੀ, ਆਜਜ਼ੀ

-ਨਿੰਮਰਤਾ, ਇ. ਵੇਖੋ ਨਿਮਰਤਾ

-ਨਿਮ੍ਰਤਾ, ਇ. ਵੇਖੋ ਨਿਮਰਤਾ :
"ਸਤੇ ਅੱਤ ਨਿਮ੍ਰਤਾ ਨਾਲ ਕਹਿਣ ਲੱਗੀ"
(ਤੀਜਾ ਪਹਿਰ-ਸੇਖੋਂ)

-ਨਿਮ੍ਰਤਾਈ, ਇ. ਵੇਖੋ ਨਿਮਰਤਾ (ਬਿ.)

-ਨਿਮ੍ਰਤਾ ਪੂਰਵਕ, ਕ੍ਰਿ. ਵਿ. ਨਿਮਰਤਾ ਨਾਲ, ਹਲੀਮੀ ਨਾਲ

-ਸਨਿਮਰ, ਕ੍ਰਿ. ਵਿ. ਨਿਮਰਤਾ ਸਹਿਤ, ਹਲੀਮੀ ਨਾਲ

**ਨਿੱਮਰ,** ਕ੍ਰਿ. ਅਕ. ਉਤਰਨਾ (ਝੱਗ, ਸੋਜ ਆਦਿ ਦਾ)
(ਸ਼ਾਹਪੁਰੀ)

**ਨਿੰਮਰ,** ਵਿ. ਵੇਖੋ ਨਿੱਮਰ

**ਨਿੰਮ੍ਰਿਤਵਾਨ,** ਵਿ. ਨਿਮਰਤਾ ਵਾਲਾ :
"ਕਿਸੀ ਪੁਰਖ ਕਉ ਆਦਿ ਹੀ ਉਦਾਰਤਾ ਅਥਵਾ ਨਿੰਮ੍ਰਤਵਾਨ ਭਗਵੰਤ ਉਤਪਤਿ ਕਰੈ"
(ਪਾਰਸ ਭਾਗ)

-ਨਿੰਮਰੀਭੂਤ, ਵਿ. ੧. ਝੁਕਿਆ ਹੋਇਆ;
੨. ਨਿਰਅਭਿਮਾਨ:
"ਨਿੰਮਰੀ ਭੂਤ ਸਦੀਵ ਪਰਮ ਪਿਆਰ"
(ਸਵੈ. ਮ: ੨. ਕੇ)

**ਨਿਮ੍ਰ,** ਵਿ. ਵੇਖੋ ਨਿਮਰ (ਬਿ.)

-ਨਿਮ੍ਰਿਤਾ, ਇ. ਵੇਖੋ ਨਿਮਰਤਾ :
"ਸੰਨਾਹੰ ਤਨ ਨਿਮ੍ਰਿਤਾਹ"
(ਸਹਸ.ਮ: ੫)

**ਨਿਮਰੂ**, ਪੁ. ਨੱਗ ਵਾਲੀ ਅੰਗੂਠੀ (ਜਟਕੀ)

**ਨਿਮਲ**, [ਸੰ. ਨਿਰਮੱਲ] ਵਿ. ਮੈਲ ਰਹਿਤ, ਸ਼ੁੱਧ, ਉਜਲ :
"ਨਾਨਕ ਕੁਲ ਨਿੰਮਲੁ ਅਵਤਰਯਉ"
(ਸਵੈ. ਮ: ੩ ਕੇ)

**ਨਿੰਮਲ**, ਪੁ. ਵੇਖੋ ਨਿੰਬਲ (L)

**ਨਿਮਵਲ**, (ਮੁਲ.) ਪੁ.
੧. ਇਕ ਪਰਕਾਰ ਦਾ ਕਿਰਸਾਨ ਜਿਸ ਦੀ ਖੇਤੀ ਵਿਚ ਸਾਂਝ ਹੋਵੇ;
੨. ਅੱਧ ਦਾ ਹਿਸੇਦਾਰ, ਆਧੀ
(ਮ. ਸਿੰ.)

**ਨਿੰਮ੍ਹਾ**,[ਸ਼ਾ.ਫ਼ਾ.ਨੀਮ نیم =ਅੱਧਾ] ਵਿ.
ਮੱਧਮ, ਧੀਮਾ, ਹਲਕਾ :
"ਨਿੰਮ੍ਹੇ ਜਿਹੇ ਚਾਨਣ ਵਿਚ ਇਹ ਕਹਿਣਾ ਔਖਾ ਸੀ ਕਿ ਉਹ ਮੈਲੇ ਸਨ ਕਿ ਗਰਮ"
(ਤੀਜਾ ਪਹਿਰ-ਸੇਖੋਂ)

–ਨਿੰਮ੍ਹਾ ਨਿੰਮ੍ਹਾ, ਵਿ. ਮੱਧਮ, ਹਲਕਾ

–ਨਿੰਮ੍ਹੀ, ਵਿ. ਮੱਧਮ, ਧੀਮੀ, ਹਲਕੀ ਜਿਹੀ

–ਨਿੰਮ੍ਹੀ-ਨਿੰਮ੍ਹੀ, ਵਿ. ਇ. ਮੱਧਮ, ਹਲਕੀ ਜਿਹੀ :
"ਨਿੰਮ੍ਹੀ ਨਿੰਮ੍ਹੀ ਝਲਕ ਮਾਰਦਾ ਹੈ"
(ਪੰਜਾਬ ਦੇ ਲੋਕ ਗੀਤ)

**ਨਿੰਮ੍ਹਾਂ**, ਵਿ. ਵੇਖੋ ਨਿੰਮ੍ਹਾ :
"ਹੁਣ ਕੁਝ ਸਾਇਤ ਉਲਟੀ ਡਿੱਠੀ
ਨਿੰਮ੍ਹਾਂ ਪਿਆ ਸਿਤਾਰਾ" (ਸੈਫ਼.)

**ਨਿਮ੍ਹਾਂ**, ਵਿ. ਵੇਖੋ ਨਿੰਮ੍ਹਾ :
"ਦੀਵਾ ਨਿਮ੍ਹਾਂ ਕਰ ਦੇਹ"
(ਨਵੀਆਂ ਜੋਤਾਂ-ਗੁਰਦਿਆਲ ਸਿੰਘ ਫੁੱਲ)

**ਨਿੱਮ੍ਹਾਂ**, ਵਿ. ਵੇਖੋ ਨਿੰਮ੍ਹਾ

**ਨਿਮੀ**, ਵਿ. ਇ. ਵੇਖੋ ਨਿੰਮ੍ਹੀ

–ਨਿਮੀ ਨਿਮੀ, ਵਿ. ਇ. ਵੇਖੋ ਨਿੰਮ੍ਹੀ ਨਿੰਮ੍ਹੀ :
"ਕਦੇ ਕਦੇ ਗੁਲਾਬ ਦੇ ਬਾਗ਼ਾਂ ਵਿਚੋਂ ਨਿਮੀ ਨਿਮੀ ਖ਼ੁਸ਼ਬੋ ਆ ਜਾਂਦੀ ਸੀ" (ਲੋਕ ਸਾਹਿਤ)

**ਨਿੰਮੀ**, ਵਿ. ਵੇਖੋ ਨਿੰਮ੍ਹੀ

–ਨਿੰਮੀ ਨਿੰਮੀ, ਵਿ. ਇ. ਵੇਖੋ ਨਿੰਮ੍ਹੀ ਨਿੰਮ੍ਹੀ :
"ਬੜਾ ਸੁਹਣਾ ਚਾਨਣ ਸੀ,
ਨਿੰਮੀ ਨਿੰਮੀ ਵਾ ਪਈ ਵਗਦੀ ਸੀ"
(ਪੰਜ ਦਰਿਆ)

**ਨਿਮਾਸ਼ਾਂ**, ਪੁ. ਸ਼ਾਮ, ਤ੍ਰਿਕਾਲਾਂ, ਸ਼ਾਮ ਦੇ ਸਤ ਵਜੇ ਦਾ ਵਕਤ
(ਸ਼ਾਹਪੁਰੀ)

–ਅੰਨੇਰੀਆਂ ਨਿਮਾਸ਼ਾਂ, (ਸ਼ਾਹਪੁਰੀ) ਇ.
ਮੂੰਹ ਹਨੇਰਾ, ਮੂੰਹ ਝਾਖਰਾ (ਜਟਕੀ)

**ਨਿਮਾਸ਼ਾਂਤ**, ਇ. ਆਰਾਮ, ਸ਼ਾਂਤੀ, ਅਮਨ (ਮ. ਸਿੰ.)

**ਨਿਮਾਕ**, [<ਫ਼ਾ. ਨਮਾਕ نماک ] ਪੁ.
ਤਰ੍ਹਾਂ, ਵਜ੍ਹਾ, ਢੰਗ :
"ਤੁਰਾ ਰੱਖੇ ਸ਼ੇਰ ਨਿਮਾਕ"
(ਸ਼ਾਹਪੁਰੀ)

**ਨਿਮਾਜ਼**, ਇ. ਵੇਖੋ ਨਮਾਜ਼ (ਮ. ਸਿੰ.)

–ਨਿਮਾਜ਼ ਕਜ਼ਾ ਹੋਣਾ, ਮੁਹਾ.
ਨਿਮਾਜ਼ ਭੰਗ ਹੋਣਾ :
"ਪੀਰ ਕਿਹਾ ਨਿਮਾਜ਼ ਕਜ਼ਾ ਕੀਤੀ
ਤੈਨੂੰ ਨਾਲ ਉਡਾਈਏ ਤੀਰ ਦੇ ਜੀ"
(ਰਾਜਾ ਭਰਥਰੀ)

–ਨਿਮਾਜ਼ ਪੜ੍ਹਨਾ, ਕ੍ਰਿ. ਸਮਾ. ਵੇਖੋ ਨਮਾਜ਼ ਪੜ੍ਹਨਾ
(ਮ. ਸਿੰ.)

–ਨਿਮਾਜ਼ ਵੇਲਾ, ਪੁ. ਨਮਾਜ਼ ਪੜ੍ਹਨ ਦਾ ਸਮਾਂ
(ਮ. ਸਿੰ.)

–ਨਿਮਾਜ਼ੀ, ਪੁ. ਵੇਖੋ ਨਮਾਜ਼ੀ (ਮ. ਸਿੰ.);
ਵਿ. ਪਵਿੱਤਰ, ਸਾਫ਼, ਸ਼ੁੱਧ (ਮ. ਸਿੰ.)

–ਨਿਮਾਜ਼ੀ ਕਪੜੇ, ਪੁ. ਸ਼ੁੱਧ ਕਪੜੇ ਜੋ ਨਮਾਜ਼ ਪੜ੍ਹਨ ਵੇਲੇ ਪਾਈਦੇ ਹਨ (ਮ. ਸਿੰ.)

**ਨਿਮਾਣ**, ਇ. ਵੇਖੋ ਨਿਵਾਣ :
"ਲਹਿੰਦਾ ਚੜ੍ਹਦਾ ਦੱਖਣ ਪਰਬਤ
ਹੋਰ ਨਿਮਾਣ ਉਚਾਣ" (ਸੈਫ਼.)

**ਨਿਮਾਣਾ**, [ਨਿ+ਮਾਣ+ਆ] ਵਿ.
੧. ਅਭਿਮਾਨ ਰਹਿਤ, ਨਿਰਅਭਿਮਾਨ :
"ਗੁਰਮੁਖਿ ਨਿਮਾਣਾ ਹੋਹੁ"
(ਆਸਾ ਛੰਤ ਮ: ੩)
੨. ਜਿਸ ਦਾ ਕੋਈ ਮਾਣ ਨਹੀਂ ਕਰਦਾ, ਅਪਮਾਨਤ :
"ਨਿੰਮਾਣਿਆ ਹਰਿ ਮਾਣੁ ਹੈ"
(ਬਿਲਾ. ਛੰਤ ਮ: ੪)
੩. ਨਿਆਸਰਾ;
੪. ਕੌੜ੍ਹਾ, ਕੋੜ੍ਹੀ (ਬਿ.);
੫. ਸਿੱਧਾ, ਗ਼ਰੀਬ, ਹਲੀਮ (ਬਿ.)

–ਨਿਮਾਣਾ-ਪਨ, ਪੁ. ਨਿਮਾਣਾ ਹੋਣ ਦਾ ਭਾਵ
–ਨਿਮਾਣਿਆਂ ਦਾ ਮਾਣ, ਪੁ.
ਜਿਸ ਨੂੰ ਕੋਈ ਮਾਣ ਨਹੀਂ ਦਿੰਦਾ ਉਸ ਨੂੰ ਮਾਣ ਦੇਣ ਵਾਲਾ, ਰੱਬ, ਵਾਹਿਗੁਰੂ, ਪਰਮਾਤਮਾ
–ਨਿਮਾਣੀ, ਵਿ. ਇ. ਨਿਮਾਣਾ ਦਾ ਇਸਤ੍ਰੀ ਲਿੰਗ ਰੂਪ (ਮ. ਸਿੰ.)
–ਨਿਮਾਣੀ ਮਾਣੀਆ, ਵਿ. ਜਿਸ ਨੂੰ ਕੋਈ ਮਾਣ ਨਹੀਂ ਦਿੰਦਾ ਉਸ ਨੂੰ ਮਾਣ ਦੇਣ ਵਾਲਾ :
"ਤੂੰ ਨਿਮਾਣੀ ਮਾਣੀਆ"
(ਸੂਹੀ ਅ. ਮ: ੫)

**ਨਿੰਮਾਣਾ,** ਵਿ. ਵੇਖੋ ਨਿਮਾਣਾ :
"ਨਿੰਮਾਣਿਆ ਹਰਿ ਮਾਣੁ ਹੈ"
(ਬਿਲਾ. ਛੰਤ ਮ: ੪)

**ਨਿਮਾਣੀ,** ਇ. ਵੇਖੋ ਨਿਮਾਣੀ ਇਕਾਦਸ਼ੀ

**ਨਿਮਾਣੀ ਇਕਾਦਸ਼ੀ,** [ਨਿ+ਮਾਣੀ=ਪਾਣੀ+ਇਕਾਦਸ਼ੀ]
ਇ. ਜੇਠ ਸੁਦੀ ਇਕਾਦਸ਼ੀ, ਨਿਰਜਲੀ ਇਕਾਦਸ਼ੀ

**ਨਿਮਾਨੜਾ,** ਵਿ. ਵੇਖੋ ਨਿਮਾਣਾ :
"ਭਾਵੇਂ ਏਸ ਗ਼ਰੀਬ ਨਿਮਾਨੜੇ ਤੇ,
ਇੰਦ੍ਰ ਲੋਕ ਦੀਆਂ ਲਟੂ ਨਾਰੀਆਂ ਨੇ"
(ਨਲ ਦਮਯੰਤੀ-ਵਿ. ਸਿੰ. ਤੀਰ)

**ਨਿਮਾਨਣੀ,** ਵਿ. ਇ. ਵੇਖੋ ਨਿਮਾਣੀ :
"ਰਹਿਹ ਨਿਮਾਨਣੀਆਹ"
(ਵਾਰ ਸੂ੍ਹੀ ਮ: ੧)

**ਨਿਮਾਨਾਂ,** (ਮੁਲ.) ਵਿ. ਵੇਖੋ ਨਿਮਾਣਾ

**ਨਿਮਾਨਾ,** ਵਿ. ਵੇਖੋ ਨਿਮਾਣਾ :
"ਤਰਲੇ ਲੈਂਦਾ ਭੌਰ ਨਿਮਾਨਾ ਅਜ ਆਇਆ ਨਵਾਂ ਜ਼ਮਾਨਾ"
(ਪੂਰਨ ਭਗਤ-ਕਾਲੀਦਾਸ)

**ਨਿੱਮਿਆ,** ਵਿ. ਵੇਖੋ ਨਿੰਮਿਆ (ਮ. ਸਿੰ.)

**ਨਿੰਮਿਆ,** [ਨਿਮਣਾ=ਗਰਭਵਤੀ ਹੋਣਾ] ਵਿ.
ਨਵਾਂ ਨਵਾਂ ਗਰਭ ਵਿਚ ਆਇਆ ਜਾਂ ਜੰਮਿਆ ਹੋਇਆ (ਬੱਚਾ) (ਬਿ.)

**ਨਿਮਿਕ,** ਪੁ. ਵੇਖੋ ਨਮਕ (ਮ. ਸਿੰ.)
–ਨਿਮਿਕ ਸਫ਼ੇਦ, ਪੁ. ਵੇਖੋ ਨਮਕ ਸਫ਼ੇਦ (ਮ. ਸਿੰ.)
–ਨਿਮਿਕ ਸਾਂਭਰ, ਪੁ. ਵੇਖੋ ਨਮਕ ਸਾਂਭਰ (ਮ. ਸਿੰ.)
–ਨਿਮਿਕ ਸਿੰਦਾ, ਪੁ. ਵੇਖੋ ਨਮਕ ਸੇਂਧਾ (ਮ. ਸਿੰ.)
–ਨਿਮਿਕ ਸ਼ੀਸ਼ਾ, ਪੁ. ਵੇਖੋ ਨਮਕ ਸ਼ੀਸ਼ਾ (ਮ. ਸਿੰ.)
–ਨਿਮਿਕ ਸੇਂਧਾ, ਪੁ. ਵੇਖੋ ਨਮਕ ਸੇਂਧਾ (ਮ. ਸਿੰ.)
–ਨਿਮਿਕ ਸ਼ੋਰ, ਪੁ. ਵੇਖੋ ਕਰਲੂਣ (ਮ. ਸਿੰ.)
–ਨਿਮਿਕ ਸੌਂਚਲ, ਪੁ. ਵੇਖੋ ਨਮਕ ਸੌਂਚਲ (ਮ. ਸਿੰ.)
–ਨਿਮਿਕ ਹਰਾਮ, ਪੁ. ਵੇਖੋ ਨਮਕ ਹਰਾਮ (ਮ. ਸਿੰ.)
–ਨਿਮਿਕ ਹਰਾਮੀ, ਪੁ. ਵੇਖੋ ਨਮਕ ਹਰਾਮੀ (ਮ. ਸਿੰ.)
–ਨਿਮਿਕ ਹਲਾਲ, ਪੁ. ਵੇਖੋ ਨਮਕ ਹਲਾਲ (ਮ. ਸਿੰ.)
–ਨਿਮਿਕ ਹਲਾਲੀ, ਪੁ. ਵੇਖੋ ਨਮਕ ਹਲਾਲੀ (ਮ. ਸਿੰ.)
–ਨਿਮਿਕ ਕੱਲਰੀ, ਪੁ. ਵੇਖੋ ਨਮਕ ਕੱਲਰੀ (ਮ. ਸਿੰ.)
–ਨਿਮਿਕ ਕਾਲਾ, ਪੁ. ਵੇਖੋ ਨਮਕ ਕਾਲਾ (ਮ. ਸਿੰ.)
–ਨਿਮਿਕ ਖਿਉੜਾ, ਪੁ. ਵੇਖੋ ਨਮਕ ਖਿਉੜਾ
–ਨਿਮਿਕ ਗੁਮਨ, ਪੁ. ਵੇਖੋ ਨਮਕ ਗੁਮਨ (ਮ. ਸਿੰ.)
–ਨਿਮਿਕ ਨਲੀ, ਪੁ. ਵੇਖੋ ਨਮਕ ਨਲੀ (ਮ. ਸਿੰ.)
–ਨਿਮਿਕ ਪਾਕਿਸਤਾਨੀ, ਪੁ. ਵੇਖੋ ਨਮਕ ਪਾਕਿਸਤਾਨੀ
–ਨਿਮਿਕ ਮਨਿਆਰੀ, ਪੁ. ਵੇਖੋ ਨਮਕ ਮਨਿਆਰੀ (ਮ. ਸਿੰ.)

**ਨਿਮਿਤ,** [<ਸੰ. निमित्त]
ਪੁ. ਵੇਖੋ ਨਮਿੱਤ
ਅਵ. ਵਾਸਤੇ, ਲਈ
–ਨਿਮਿਤ ਕਾਰਣ, ਪੁ. ਉਹ ਕਾਰਣ ਜਿਸ ਦੀ ਸਹਾਇਤਾ ਨਾਲ ਕੋਈ ਕੰਮ ਹੋਵੇ (ਨਿਆਇ)

**ਨਿਮਿਨ-ਲਿਖਤ,** ਵਿ. ਵੇਖੋ ਨਿਮਨ ਲਿਖਤ ;

**ਨਿਮ੍ਹੀ ਧੁਖਣਾ,** ਮੁਹਾ. ਦੁਸ਼ਮਣੀ ਦਾ ਅੰਦਰੋਂ ਅੰਦਰੀਂ ਹੌਲੀ ਹੌਲੀ ਸੁਲਗਣਾ :
"ਨਿਮ੍ਹੀ ਪਈ ਧੁਖਦੀ ਏ,
ਉਤੋਂ ਢਾਂਡ ਮਚਾਏ ਨੇ ਸਾਹਲੀ ਮਮਲਾਣੇ
(ਬਾ. ਢੋ.)

**ਨਿਮੀਲਣਾ,** [<ਸੰ. निमीलन] ਕ੍ਰਿ. ਸਕ.
ਬੰਦ ਕਰਨਾ, ਮੀਟਣਾ, ਮੁੰਦਣਾ

**ਨਿਮੂਜ,** [ਫ਼ਾ. ਨਾਮੂਸ ناموس √ਨਮਸ نمس =ਛੁਪਾਉਣਾ ਟ.ਕ. ਸਿੰ. ਨਾਮੂਸ ناموس ] ਪੁ.
ਵਡਿਆਈ, ਸ਼ੋਭਾ, ਨਾਉਂ (ਬਿ.)

**ਨਿਮੂਝਾਣ,** ਵਿ. ਵੇਖੋ ਨਿਮੋਝੂਣਾ
"ਸਟਾਂ ਸਹਿ ਸਹਿ ਕੇ ਮੇਰੀ ਜਿੰਦ ਹੋਈ ਨਿਮੂ-ਝਾਣ
ਹੁਣ ਤੇ ਕਾਮ ਦੇਵਤਾ ਜੀ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

**ਨਿਮੂਝਾਣਾ,** ਵਿ. ਵੇਖੋ ਨਿਮੋਝਾਣਾ (ਮ. ਸਿੰ.)

**ਨਿੰਮੂਝਾਣਾ,** ਵਿ. ਵੇਖੋ ਨਿਮੋਝਾਣਾ :
"ਨਿੰਮੂ ਝਾਣੇ ਹੋਗੇ ਮੇਰੇ ਅੱਖੀਆਂ ਤੇ ਭੌਰ ਵੇ"
(ਝੁਕੀਆਂ ਪਲਕਾਂ)

**ਨਿੰਮੂਝੂਣਾ,** ਵਿ. ਨਿਮੋਝਾਣਾ

**ਨਿਮੂਝੂਨ,** ਵਿ. ਵੇਖੋ ਨਿਮੋਝਾਣਾ :
"ਨੀਵੀਂ ਧੌਣ ਸੁਟੀ ਦਿਲੀ ਆਸ ਟੁਟੀ,
ਵੇਖ ਜਾਏ ਡਾਢਾ ਨਿਮੂਝੂਨ ਹੋਇਆ"
(ਨਲ ਦਮਯੰਤੀ-ਵਿ. ਸਿੰ. ਤੀਰ)

**ਨਿਮੋਝਾਣ,** ਵਿ. ਵੇਖੋ ਨਿਮੋਝੂਣਾ :
"ਇਕ ਰਾਤ ਗ਼ਮਨਾਕ ਹਲਾਕ ਦਿਲ ਥੀਂ ਸੁੱਤਾ
ਸਾਰ ਮਹਿਲੀਂ ਨਿੰਮੋਝਾਣ ਸੁਣ ਲਿਓ"
(ਦਿਲ ਖ਼ੁਰਸ਼ੀਦ–ਬਰਕਤ ਰਾਮ)

**ਨਿਮੋਝਾਣਾ,** ਵਿ. ਵੇਖੋ ਨਿਮੋਝੂਣਾ

**ਨਿੰਮੋਝਾਣਾ,** ਵਿ. ਵੇਖ ਨਿਮੋਝੂਣਾ :
"ਨਿੰਮੋਝਾਣੀ ਬਣਾ ਕੇ ਸ਼ਕਲ ਕਾਸਦ,
ਲਈ ਆਂਵਦਾ ਏ ਜੋ ਯਾਰ ਦਾ ਖ਼ਤ"
(ਦੀਵਾਨ ਕੁਸ਼ਤਾ-ਕੁਸ਼ਤਾ)

**ਨਿੱਮੋਝਾਨ,** ਵਿ. ਵੇਖੋ ਨਿਮੋਝੂਣਾ

**ਨਿੰਮੋਝਾਨ,** ਵਿ. ਵੇਖੋ ਨਿਮੋਝੂਣਾ :
"ਰਾਂਝਾ ਨਦੀ ਦੇ ਕੰਢੇ ਨੂੰ ਵੇਖਕੇ ਜੀ,
ਨਿੰਮੋਝਾਨ ਹੋਕੇ ਉਭੇ ਸਾਹ ਭਰਦਾ"
(ਹੀਰ–ਮੁਕਬਲ)

**ਨਿਮੋਝੂਣਾ, ਨਿੰਮੋਝੂਣਾ,** [ਸ਼ਾਇਦ ਨਿਮ ∠ ਸੰ. ਨਮ + ਝੂਣਾ ∠ ਝਾਕਣਾ]
ਵਿ. ੧. ਨੀਵਾਂ ਝਾਕਣ ਵਾਲਾ, ਲੱਜਤ, ਸ਼ਰਮਿੰਦਾ(ਕਾ.)
੨. ਉਦਾਸ, ਘਾਬਰਿਆ ਹੋਇਆ (ਬ.)
–ਨਿੰਮੋ ਝੂਣਾ ਹੋਣਾ, ਮੁਹਾ. ਉਦਾਸ ਹੋਣਾ, ਡਾਵਾਂ ਡੋਲ ਹੋਣਾ

**ਨਿਮੋਝੂਣਤਾ, ਨਿੰਮੋਝੂਣਤਾ,** ਇ. ਨਿਮੋਝੂਣ ਹੋਣ ਦਾ ਭਾਵ,
ਉਦਾਸੀ, ਘਬਰਾਹਟ

**ਨਿਮੋਝੂਨ,** ਪੁ. ਵੇਖੋ ਨਿਮੋਝੂਣਾ

**ਨਿਮੋਝੋਨਾ,** ਵਿ. ਵੇਖੋ ਨਿਮੋਝੂਣਾ

**ਨਿਮੋਲੀ,** ਇ. ਵੇਖੋ ਨਮੋਲੀ

**ਨਿੰਮੋਲੀ,** ਇ. ਵੇਖੋ ਨਮੋਲੀ

**ਨਿਮੌਤਾ,** ਵਿ. ਵੇਖੋ ਨਮੌਤਾ

**ਨਿਯਤ,** [<ਸੰ. नियत] ਵਿ.
ਨਿਸ਼ਚਿਤ, ਮੁਕੱਰਰ, ਨਿਯੁਕਤ

**ਨਿੱਯਤ,** ਇ. ਵੇਖੋ ਨੀਅਤ :
"ਨਿੱਯਤ ਜਿਨ੍ਹਾਂ ਦੀ ਅੰਦਰੋਂ ਮਾਰ ਘਤੀ,
ਕਾਇਮ ਰਹੇ ਨਾ ਕਸਮ ਕੁਰਾਨ ਉਤੇ"
(ਰਾਜਾ ਭਰਥਰੀ)

**ਨਿਯੱਤਣਾ,** [ਨਿਯਤ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.
ਨਿਯਤ ਕਰਨਾ :
"ਇਸ ਦਾ ਸਮਾ ਨਿਯੱਤਣ ਲਈ ਇਕ ਅੰਦਰਲੀ
ਗਵਾਹੀ ਦੀ ਟੇਕ ਲੈਣੀ ਪੈਂਦੀ ਹੈ"
(ਚੱਠਿਆਂ ਦੀ ਵਾਰ)

**ਨਿਯੰਤਰਣ,** [<ਸੰ. नियन्त्रण] ਪੁ. ਕੰਟਰੋਲ
(ਸ਼ਾਹ ਹੁਸੈਨ ਅੰਕ-ਪੰਜਾਬੀ ਦੁਨੀਆ)
–ਨਿਯੰਤਰਿਤ, ਵਿ. ਜਿਸ ਉਤੇ ਨਿਯੰਤਰਣ ਹੋਵੇ,
ਨਿਯਮਾਂ ਵਿਚ ਬੰਨ੍ਹਿਆ ਹੋਇਆ

**ਨਿਯਮ,** [<ਸੰ. नियम]
ਵਿ. ੧. ਨੇਮ, ਅਸੂਲ, ਦਸਤੂਰ;
੨. ਰੀਤ
ਪੁ. ਵਿਵਸਥਾ
–ਨਿਯਮਬੱਧ, ਵਿ. ੧. ਨਿਯਮਾਂ ਵਿਚ ਬੱਧਿਆ ਹੋਇਆ;
੨. ਨਿਯਮ ਅਨੁਸਾਰ, ਅਸੂਲ ਮੁਤਾਬਿਕ
–ਨਿਯਮਾਵਲੀ, ਇ. ੧. ਨਿਯਮਾਂ ਦੀ ਸੂਚੀ;
੨. ਨਿਯਮ
–ਨਿਯਮਿਤ, ਵਿ. ੧. ਨਿਯਮਾਂ ਵਿਚ ਬੱਧਾ ਹੋਇਆ, ਨਿਯਮ ਬੱਧ;
੨. ਕਾਇਦੇ ਅਨੁਸਾਰ
–ਨਿਯਮੀ, ਵਿ. ਨਿਯਮ ਪਾਲਣ ਵਾਲਾ, ਨੇਮੀ

**ਨਿਯਾਜ਼,** ਪੁ. ਵੇਖੋ ਨਿਆਜ਼ :
"ਅੱਵਲ ਅੱਗੇ ਪਾਤਸ਼ਾਹ ਰੱਖੇ ਉਸ ਨਿਯਾਜ਼"
(ਸੋਹਣੀ-ਕ਼ਾਦਰਯਾਰ)

**ਨਿਯਾਮਤ,** ਇ. ਵੇਖੋ ਨਿਆਮਤ :
"ਦੁਨੀਆਦਾਰ ਨਿਯਾਮਤਾਂ ਖਾਣ ਛੱਤੀ,
ਅਸੀਂ ਸਿਲ ਅਲੂਣੀ ਨੂੰ ਚੱਟੀਏ ਨੀ"
(ਰਾਜਾ ਭਰਥਰੀ-ਕਾਲੀਦਾਸ)

**ਨਿਯਾਯ,** ਪੁ. ਵੇਖੋ ਨਿਆਇ

**ਨਿਯੁਕਤ,** [<ਸੰ. नियुक्त, नि + √युज्] ਵਿ.
ਕਿਸੇ ਕੰਮ ਤੇ ਲਾਇਆ ਹੋਇਆ, ਤਈਨਾਤ, ਮੁਕੱਰਰ
–ਨਿਯੁਕਤੀ, ਇ. ਨਿਯੁਕਤ ਹੋਣ ਜਾਂ ਕਰਨ ਦੀ ਕ੍ਰਿਆ, ਤਕਰਰੀ
–ਨਿਯੁਕਤੀ-ਪੱਤਰ, ਪੁ. ਉਹ ਪੱਤਰ ਜਿਸ ਵਿਚ ਕਿਸੇ ਨੂੰ ਕਿਸੇ ਕੰਮ ਤੇ ਲਾਉਣ ਦਾ ਆਰਡਰ ਲਿਖਿਆ ਹੁੰਦਾ ਹੈ

**ਨਿਰ,** ਅਗੇ. ਇਕ ਅਗੇਤਰ ਜੋ ਸ਼ਬਦ ਦੇ ਅਗੇ ਲਗ ਕੇ
ਹੇਠ ਲਿਖੇ ਅਰਥਾਂ ਦਾ ਬੋਧਕ ਹੁੰਦਾ ਹੈ
੧. ਅਭਾਵ–ਜਿਵੇਂ ਨਿਰਲੱਜ, ਨਿਰਾਕਾਰ;
੨. ਹੇਠਾਂ–ਜਿਵੇਂ ਨਿਰਝਰ;
੩. ਨਿਸ਼ਚਾਵਾਦੀ–ਜਿਵੇਂ ਨਿਰੁਕਤੀ, ਨਿਰਧਾਰਨ
–ਨਿਰ ਉਚੇਰ*, ਵਿ. ਜੋ ਉਚੇਰ ਤੋਂ ਰਹਿਤ ਹੈ, ਸਾਧਾਰਣ

–ਨਿਰ ਉਤਸ਼ਾਹ, ਵਿ. ਉਤਸ਼ਾਹ ਰਹਿਤ, ਬਿਨਾਂ ਕਿਸੇ ਉਤਸ਼ਾਹ ਦੇ

–ਨਿਰਉਤਸ਼ਾਹਤਾ, ਇ. ਉਤਸ਼ਾਹ ਨਾ ਹੋਣ ਦਾ ਭਾਵ, ਉਤਸ਼ਾਹ ਹੀਨਤਾ

–ਨਿਰ ਉਦਮੀ, ਵਿ. ਆਲਸੀ :
"ਮੈਂ ਨਿਰਉਦਮੀਉਂ ਕੇ ਭਰੋਸੇ ਤੇ ਵਿਸ਼ੇਖ ਜਾਨਤਾ ਹੂੰ"
(ਪਾਰਸ ਭਾਗ)

–ਨਿਰ ਉਪਾਧੀ, ਵਿ. ਉਪਾਧੀ ਰਹਿਤ :
"ਬ੍ਰਹਮ ਨਿਰਾਕਾਰ ਅਤੇ ਨਿਰ ਉਪਾਧੀ ਹੈ"
(ਪੰਜਾਬੀ ਦੁਨੀਆ-ਗੁ.ਰਾਮਦਾਸ ਅੰਕ)

–ਨਿਰਅਹਾਰ, ਵਿ. ਜਿਸ ਨੇ ਭੋਜਨ ਨਾ ਕੀਤਾ ਹੋਵੇ, ਜਿਸ ਵਿਚ ਭੋਜਨ ਨਾ ਕੀਤਾ ਜਾਂਦਾ ਹੋਵੇ (ਵਰਤ ਆਦਿ) :
"ਯੂਸਫ਼ ਜਿਹੇ ਕਮਾਲ ਜਮਾਲ ਵਾਲੇ
ਗੋਰਖ ਜਾਤੀ ਜਿਹੇ ਨਿਰਅਹਾਰ ਚਲ ਗਏ"
(ਹਕੀਕਤ ਰਾਏ–ਦੌਲਤ ਰਾਮ)

–ਨਿਰ-ਅਪਰਾਧ, ਵਿ. ਬੇਕਸੂਰਾ, ਨਿਰਦੋਸ਼

–ਨਿਰਅਪ੍ਰਾਧ, ਵਿ. ਵੇਖੋ ਨਿਰਅਪਰਾਧ ;
"ਸਾਡੇ ਉਪਰਾਜ ਨਿਰਅਪ੍ਰਾਧ ਹਨ"
(ਯੁਵਰਾਜ–ਬਲਬੀਰ ਸਿੰਘ)

–ਨਿਰਅਪਰਾਧੀ, ਵਿ. ਵੇਖ ਨਿਰਅਪਰਾਧ (ਬਿ.)

–ਨਿਰਅਭਮਾਨ, –ਨਿਰ ਅਭਿਮਾਨ, } ਵਿ. ਨਿਰ ਅਭਿਮਾਨੀ

–ਨਿਰਅਭਮਾਨੀ, –ਨਿਰ ਅਭਿਮਾਨੀ, } ਵਿ. ਅਭਿਮਾਨ ਰਹਿਤ, ਹੰਕਾਰ ਰਹਿਤ :
"ਸਤ ਬਰਸ ਕਾ ਭਗਤ ਜੁ ਹੋਇਆ
ਸਤ ਬੋਲਦਾ ਬਾਨੀ ਨਿਰਅਭਿਮਾਨੀ '
(ਪੂਰਨ ਭਗਤ-ਕਾਲੀ ਦਾਸ)

–ਨਿਰਅਰਥਕ, ਵਿ. ਬੇਅਰਥ, ਮਤਲਬ ਹੀਨ, ਬੇਮਤਲਬ :
"ਧਰਮ ਦੀ ਸਾਰੀ ਪਧਤਿ ਨਿਰਅਰਥਕ ਵਿਚਾਰਾਂ ਵਿਚ ਗੁੰਮ ਹੋ ਗਈ"

–ਨਿਰਆਸ, ਵਿ. ਵੇਖੋ ਨਿਰਾਸ

–ਨਿਰਆਸਰਾ, ਵਿ. ਵੇਖੋ ਨਿਆਸਰਾ

–ਨਿਰ-ਆਸ਼ਾ, ਇ. ਵੇਖੋ ਨਿਰਾਸ਼ਾ :
"ਨਿਰ-ਆਸ਼ਾ ਦੀ ਭਾਲ ਵੇ ਮਾਹੀਆ"
(ਲੋਕ ਸਾਹਿਤ)

–ਨਿਰ-ਆਹਾਰ, ਵਿ. ਵੇਖੋ ਨਿਰਾਹਾਰ

–ਨਿਰਆਦਰ, ਪੁ. ਵੇਖੋ ਨਿਰਾਦਰ

–ਨਿਰਇਛਤ, ਵਿ. ਇਛਿਆ ਰਹਿਤ, ਚਾਹ ਰਹਿਤ; ਕ੍ਰਿ. ਵਿ. ਆਪਣੇ ਆਪ, ਅਣਭੋਲ ਹੀ:
"ਅਠਾਰਾਂ ਸਿਧੀਆਂ ਮੁੜ ਨਿਰਇਛਤ ਹੀ ਪ੍ਰਾਪਤ ਹੋ ਜਾਂਦੀਆਂ ਹਨ"
(ਅਭਿਆਸ ਕਮਾਈ–ਰਣਧੀਰ ਸਿੰਘ)

–ਨਿਰ-ਇੱਛਾ, ਵਿ. ਵੇਖੋ ਨਿਰਇਛਤ

–ਨਿਰ-ਇਛਿਆ, ਵਿ. ਇਛਿਆ ਰਹਿਤ :
"ਸਾਈ ਲੋਕ ਨਿਰਲੋਭ ਨਿਰਇਛਿਆ ਜੋ
ਪੈਸਾ ਗੰਠ ਨਾ ਪਾਸ ਰੁਪਿਆ ਜੇ ਜੀ"
(ਪੂਰਨ ਭਗਤ–ਕਾਲੀ ਦਾਸ)

–ਨਿਰਸੰਸੇ, ਵਿ. ਵੇਖੋ ਨਿਰਸੰਦੇਹ

–ਨਿਰਸੰਕੋਚ, ਵਿ. ਨਿਧੜਕ, ਅਝੱਕ, ਨਿਸ਼ੰਗ (L) ਕ੍ਰਿ. ਵਿ. ਬਿਨਾਂ ਸੰਕੋਚ ਦੇ, ਬੇ-ਝਿਜਕ

–ਨਿਰਸੰਜਮੀ, ਵਿ. ਸੰਜਮ ਰਹਿਤ, ਬੇਸਰਫ਼ਾ, ਫ਼ਜ਼ੂਲਖ਼ਰਚ (L)

–ਨਿਰਸੰਤਾਨ, ਵਿ. ਜਿਸ ਦੇ ਕੋਈ ਸੰਤਾਨ ਨਾ ਹੋਵੇ, ਔਤ, ਬੇਔਲਾਦ

–ਨਿਰਸੰਦੇਹ, ਕ੍ਰਿ. ਵਿ. ਬਿਨਾਂ ਕਿਸੇ ਸ਼ਕ ਦੇ, ਬੇਸ਼ਕ, ਯਕੀਨਨ :
"ਤੂੰ ਨਿਰਸੰਦੇਹ ਟੁੱਟੀ ਗੰਢਣਹਾਰ ਹੈ"
(ਯੁਵਰਾਜ-ਬਲਬੀਰ ਸਿੰਘ)

–ਨਿਰਸੁਝ, ਵਿ. ੧. ਅਗਿਆਨੀ, ਬੇਸਮਝ :
੨. ਬੇਹੋਸ਼
"ਰੋਗਣ ਕੁੜੀ ਮੌਤ ਦੀ ਗੋਦ ਵਿਚ ਨਿਰਸੁਝ ਅਵਸਥਾ ਵਿਚ ਪਈ ਹੈ"
(ਪੰਜਾਬੀ ਦੁਨੀਆ)

–ਨਿਰਹੰਕਾਰ, ਵਿ. ਜਿਸ ਵਿਚ ਅਭਿਮਾਨ ਨਾ ਹੋਵੇ, ਹੰਕਾਰ ਰਹਿਤ, ਨਿਰਭਿਮਾਨ :
"ਨਰ ਨਿਰਲੋਭ ਹੋਏ ਤੇ ਨਿਰਵੈਰ ਹੋਏ
ਨਿਰ ਅਭਿਮਾਨ ਹੋਏ ਨਿਰਹੰਕਾਰ ਹੋਏ"
(ਰਾਜਾ ਭਰਥਰੀ–ਕਾਲੀਦਾਸ)

–ਨਿਰਹਿੰਸਕ, ਵਿ. ਹਿੰਸਾ ਰਹਿਤ, ਅਹਿੰਸਕ

–ਨਿਰਕ੍ਰੋਧ, ਵਿ. ਜਿਸ ਨੂੰ ਕ੍ਰੋਧ ਨਾ ਆਵੇ, ਕ੍ਰੋਧ ਰਹਿਤ :
"ਅਤਿਅੰਤਕ ਨਿਰਕ੍ਰੋਧ ਹੋਣਾ ਅਤਿ ਕਠਿਨ ਹੈ"
(ਪਾਰਸ ਭਾਗ)

–ਨਿਰੱਖਰ, ਵਿ. ਅਨਪੜ੍ਹ, ਬੇਇਲਮ, ਉਮੀ

–ਨਿਰੱਖਰਤਾ, ਇ. ਅਨਪੜ੍ਹਤਾ (L)

–ਨਿਰਗਤ, ਵਿ. ਜਿਸ ਦੀ ਗਤੀ ਨਾ ਹੋਈ ਹੋਵੇ (ਬਿ.)

–ਨਿਰਗੰਧ, ਵਿ. ਜਿਸ ਵਿਚ ਬੋ ਨ ਹੋਵੇ, ਗੰਧ ਰਹਿਤ

–ਨਿਰਗਿਲਾਨ, ਵਿ. ਗਿਲਾਨੀ ਰਹਿਤ

–ਨਿਰਘਣ, ਵਿ. ਹਲੀਮ, ਗ਼ਰੀਬ, ਆਜਿਜ਼ (ਬਿ.)

–ਨਿਰਚਾਹ, ਵਿ. ਨਿਰਇੱਛਤ :
"ਮੈਂ ਨਹੀਂ ਉਠਦਾ ਸਗੋਂ ਇਨ੍ਹਾਂ ਦਾ ਪ੍ਰਤਾਪ ਮੈਨੂੰ ਬਦੋ ਬਦੀ ਉਠਾ ਦਿੰਦਾ ਹੈ, ਇਹ ਨਿਰਚਾਹ ਹਨ"
(ਜੀਵਨ ਬਾਬਾ ਗੁਰਦਿੱਤ ਸਿੰਘ)

–ਨਿਰਚੂ, ਵਿ. ਨਿਸ਼ਚਿੰਤ, ਬੇਪਰਵਾਹ (ਬਿ.)

–ਨਿਰਛਲ, ਵਿ. ਛਲਰਹਿਤ, ਸਿੱਧਾ-ਸਾਦਾ, ਸ਼ਰੀਫ਼

–ਨਿਰਛਲਤਾ, ਇ. ਨਿਰਛਲ ਹੋਣ ਦਾ ਭਾਵ, ਸਾਫ਼-ਦਿਲੀ

-ਨਿਰਛਿਦ੍ਰ, ਵਿ. ਜਿਸ ਵਿਚ ਕੋਈ ਨੁਕਸ ਨਹੀਂ,
ਛਲ ਛਿਦਰ ਰਹਿਤ

-ਨਿਰਜਣ, ਵਿ.
੧. ਜਿਸ ਦਾ ਕੋਈ ਨੌਕਰ ਨਹੀਂ (ਬਿ.)
੨. ਬੇਔਲਾਦ, ਸੰਢ (ਬਿ.)
੩. ਨਿਰਜਨ (ਬਿ.)

-ਨਿਰ ਜਤਨ, ਵਿ. ਬਗ਼ੈਰ ਕਿਸੇ ਜਤਨ ਜਾਂ ਕੋਸ਼ਸ਼ ਦੇ,
ਸੁਭਾਵਿਕ :
"ਤਿਸ ਸਿਉਂ ਨਿਰਜਤਨ ਹੀ
ਦੂਰ ਹੋਏ ਜਾਤਾ ਹੈ"
(ਸਾਖੀਆਂ ਅੱਡਣ ਸ਼ਾਹ)

-ਨਿਰਜਨ, ਵਿ. ਉਹ ਥਾਂ ਜਿਥੇ ਕੋਈ ਨਾ ਹੋਵੇ, ਇਕਾਂਤ,
ਸੁਨਸਾਨ, ਬੀਆਬਾਨ, ਰੋਹੀ :
"ਉਹ ਕਿਸੇ ਨਿਰਜਨ ਜੰਗਲ ਵਿਚ ਖਲੋਤਾ ਹੋਵੇ"
(ਸਮੇਂ ਦਾ ਸੁਨੇਹਾ)

-ਨਿਰਜਲ, ਵਿ.
੧. ਬਿਨਾਂ ਪਾਣੀ ਤੋਂ, ਜਲ ਬਾਝੋਂ, ਸੁੱਕਾ;
੨. ਜਿਸ ਵਿਚ ਪਾਣੀ ਤਕ ਪੀਣ ਦੀ ਮਨਾਹੀ ਹੈ (ਵਰਤ)

-ਨਿਰਜਲ ਵਰਤ, ਪੁ. ਉਹ ਵਰਤ ਜਿਸ ਵਿਚ ਪਾਣੀ ਤਕ
ਵੀ ਪੀਣ ਦੀ ਮਨਾਹੀ ਹੈ,
ਨਮਾਣੀ ਇਕਾਸ਼ਦੀ ਦਾ ਵਰਤ

-ਨਿਰਜਲਾ, ਇ. ਵੇਖੋ ਨਿਰਜਲਾ ਇਕਾਦਸ਼ੀ

-ਨਿਰਜਲਾ ਅਕਾਦਸ਼ੀ, ਇ. ਵੇਖੋ ਨਿਰਜਲਾ ਇਕਾਦਸ਼ੀ

-ਨਿਰਜਲਾ ਇਕਾਦਸ਼ੀ, ਇ.
ਜੇਠ ਸੁਦੀ ਇਕਾਦਸ਼ੀ ਜਿਸ ਦਿਨ ਵਰਤ ਰਖਦੇ
ਹਨ ਅਤੇ ਪਾਣੀ ਤਕ ਵੀ ਨਹੀਂ ਪੀਂਦੇ,
ਨਿਮਾਣੀ ਇਕਾਦਸ਼ੀ

-ਨਿਰਜਲਾ ਏਕਾਦਸ਼ੀ, ਇ. ਵੇਖੋ ਨਿਰਜਲਾ ਇਕਾਦਸ਼ੀ

-ਨਿਰਜਿੰਦ, ਵਿ. ਨਿਰਜੀਵ, ਜਾਨ ਤੋਂ ਬਿਨਾਂ, ਬੇਜਾਨ :
"ਇਹ ਸਾਇੰਸ ਦੇ ਨਿਰਜਿੰਦ ਸ਼ਸਤ੍ਰਾਂ ਨਾਲ
ਜਾਂ ਫ਼ਿਲਾਸਫ਼ੀ ਦੀ ਜੜ੍ਹ ਸੋਚ ਨਾਲ ਆਪਣਾ
ਚੇਤਨ ਰੂਪ ਪ੍ਰਗਟ ਨਹੀਂ ਕਰਦੀ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

-ਨਿਰਜੀਉ, ਵਿ. ਵੇਖੋ ਨਿਰਜੀਵ :
"ਸਰਜੀਉ ਕਟਹਿ ਨਿਰਜੀਉ ਪੂਜਹਿ"
(ਗਉ. ਕਬੀਰ)

-ਨਿਰਜੀਵ, ਵਿ. ਜਿੰਦ-ਹੀਨ, ਨਿਰਜਿੰਦ, ਬੇਜਾਨ (ਮ. ਸਿੰ.)

-ਨਿਰਜੀਵਤਾ, ਇ. ਨਿਰਜੀਵ ਹੋਣ ਦਾ ਭਾਵ

-ਨਿਰਜੋਗ, ਵਿ. ਬਿਨਾਂ ਸੰਬੰਧ ਤੋਂ, ਨਿਰਲੇਪ, ਅਸੰਗ :
"ਆਪਿਹ ਰਸ ਭੋਗਨ ਨਿਰਜੋਗ" (ਸੁਖਮਨੀ)

-ਨਿਰਜੋਗਾ, ਵਿ. ਵੇਖੋ ਨਿਰਜੋਗ :
"ਵਡੈ ਭਾਗਿ ਧਾਇ ਹਰਿ ਨਿਰਜੋਗਾ"
(ਆਸਾ ਮ: ੪)

-ਨਿਰਜੋਤ, ਵਿ. ਜੋਤ ਜਾਂ ਰੋਸ਼ਨੀ ਤੋਂ ਬਗ਼ੈਰ

-ਨਿਰਝਕ[1], ਵਿ. ਨਿੱਝਕ, ਬੇਝਿਜਕ :
"ਅਸੀਂ ਪੰਜਾਬੀ ਵਿਚ ਨਿਰਝਕ ਅਰਧ-ਤਤਸਮ
ਰੂਪ-ਸਵੀਕਾਰ ਲੈਂਦੇ ਹਾਂ"
(ਪੰ. ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

-ਨਿਰਝਕ[2], ਵਿ. ਨਿਧੜਕ
ਕ੍ਰਿ. ਵਿ. ਬਿਨਾ ਕਿਸੇ ਝਿਜਕ ਦੇ

-ਨਿਰਝਕਤਾ, ਇ. ਨਿਰਝਕ ਹੋਣ ਦਾ ਭਾਵ :
"ਉਹ ਇਕ ਭੈਣ ਦੀ ਨਿਰਝਕਤਾ ਨਾਲ ਰਾਮਦਾਸ ਦੇ ਭੇਖ
ਉਤਲੇ ਧਬੇ ਬਾਰੇ ਉਸ ਨੂੰ ਆਮ ਝਾੜ ਪਾ ਦਿਆ ਕਰਦੀ
ਸੀ" (ਤੀਜਾ ਪਹਿਰ–ਸੇਖੋਂ)

-ਨਿਰਦਯਤਾ, ਇ. ਬੇਰਹਿਮੀ, ਬੇਤਰਸੀ :
"ਜਦ ਇਹ ਆਪਣੀਆਂ ਆਈਆਂ ਤੇ ਆਉਂਦਾ ਸੀ ਤਾਂ
ਨਿਰਦਯਤਾ ਦੀ ਹੱਦ ਹੋ ਜਾਂਦੀ ਸੀ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

-ਨਿਰਦਯਾ, ਵਿ. ਵੇਖੋ ਨਿਰਦਈ (ਲੁ. ਕੋ.)

-ਨਿਰਦਾਵਾ, ਵਿ. ੧. ਦਾਵੇ ਤੋਂ ਬਿਨਾ;
੨. ਮਮਤਾ ਰਹਿਤ :
"ਨਿਰਦਾਵੈ ਰਹੈ ਨਿਸੰਕ"
(ਸ. ਕਬੀਰ)

-ਨਿਰਦਿਸ਼ਟ, ਵਿ. ਜੋ ਵਿਖਾਈ ਨਾ ਦੇਵੇ, ਅਪ੍ਰਤੱਖ :
"ਜਿਸ ਸਮੇਂ ਬੁਲ੍ਹਾ ਆਪਣੇ ਪੀਰ ਦੁਆਰਾ
ਨਿਰਦਿਸ਼ਟ ਸਾਧਨਾ ਮਾਰਗ ਦਾ ਪਾਧੀ ਸੀ"
(ਬੁਲ੍ਹੇਸ਼ਾਹ-ਅੰਕ)

-ਨਿਰਦੀਨ, ਵਿ. ਬੇਦੀਨ, ਧਰਮ-ਹੀਨ :
"ਭਯੋ ਗਿਆਨ ਮਹਿ ਨੀਕੇ ਲੀਨ
ਤਜ ਦੇਵੀ ਹੋਇਓ ਨਿਰਦੀਨ"
(ਦੁਰਗਾ ਪ੍ਰਬੋਧ)

-ਨਿਰਦੀਨਤਾ, ਇ. ਨਿਰਦੀਨ ਹੋਣ ਦਾ ਭਾਵ :
"ਫਲ ਜਾਨੀ ਨਿਰਦੀਨਤਾ ਦੇਖ ਰਹੇ ਨਾ ਰਾਗ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

-ਨਿਰਦੇਹ, ਵਿ. ਦੇਹ ਤੋਂ ਬਾਹਰ, ਸਰੀਰ ਰਹਿਤ (ਬਿ.)

-ਨਿਰਧਰਮੀ, ਵਿ. ਅਧਰਮੀ, ਬੇਮਜ਼੍ਹਬ (L)

-ਨਿਰਧਾਰ, ਵਿ. ਜਿਸ ਦਾ ਕੋਈ ਆਧਾਰ ਨਾ ਹੋਵੇ, ਨਿਰਾਧਾਰ:
"ਰੱਖਕੇ ਮਾਨ ਨਮਾਨਿਆ ਨਿਰਧਾਰੋਂ ਆਧਾਰ"
(ਪੂਰਨ ਭਗਤ-ਕਾਲੀਦਾਸ)

–ਨਿਰਧਾਰਤ, ਵਿ. ਮੁਕੱਰਰ, ਨਿਯਤ

–ਨਿਰੰਨਾ, ਵਿ. ਜਿਸ ਨੇ ਕੁਝ ਖਾਧਾ ਨਾ ਹੋਵੇ, ਨਿਰਾਹਾਰ, ਨਿਰਨੇ ਕਾਲਜੇ

–ਨਿਰਪਕਸ਼, ਵਿ. ਵੇਖੋ ਨਿਰਪੱਖ

–ਨਿਰਪਕਸ਼ਤਾ, ਇ. ਵੇਖ ਨਿਰਪੱਖਤਾ :
"ਰਾਹੀ ਨਿਰਪਕਸ਼ਤਾ ਨਾਲ ਇਸ ਰਾਹ ਤੇ
ਟੁਰਨਾ ਆਪਣਾ ਈਮਾਨ ਸਮਝੀ ਖਲੋਤਾ ਏ"
(ਰਾਹੀ)

–ਨਿਰਪੱਖ, ਵਿ. ਪੱਖਪਾਤ ਤੋਂ ਰਹਿਤ

–ਨਿਰਪਖਸ਼, ਵਿ. ਵੇਖੋ ਨਿਰਪੱਖ

–ਨਿਰਪਖਸ਼ਤਾ, ਇ. ਵੇਖੋ ਨਿਰਪੱਖਤਾ

–ਨਿਰਪੱਖਤਾ, ਇ. ਨਿਰਪੱਖ ਹੋਣ ਦਾ ਭਾਵ

–ਨਿਰਪਰਾਧ, ਵਿ. ਵੇਖੋ ਨਿਰਅਪਰਾਧ (ਬਿ.)

–ਨਿਰਪ੍ਰਾਧ, ਵਿ. ਵੇਖੋ ਨਿਰਅਪਰਾਧ (ਮ. ਸਿੰ.)

–ਨਿਰਪ੍ਰਾਧੀ, ਵਿ. ਵੇਖੋ ਨਿਰਅਪਰਾਧ (ਮ. ਸਿੰ.)

–ਨਿਰਪੇਖ, ਵਿ. ਵੇਖੋ ਨਿਰਪੱਖ

–ਨਿਰਪੇਖਕ, ਵਿ. ੧. ਜਿਸ ਨੂੰ ਕਿਸੇ ਚੀਜ਼ ਦੀ ਲੋੜ ਨਾ ਹੋਵੇ, ਬੇਪਰਵਾਹ;
੨. ਨਿਰਪੱਖ :
"ਉਸ ਵਿਸ਼ੇਸ਼ ਨਿਰਪੇਖਕ ਸੱਤਯ ਸਰੂਪ ਨੂੰ
ਵਿਵਧ ਨਾਵਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ"
(ਬੁਲ੍ਹੇਸ਼ਾਹ ਅੰਕ)

–ਨਿਰਫਲ, ਪੁ. ਵੇਖੋ ਨਿਸਫਲ :
"ਤੈਂ ਨੌਕਰ ਕੇ ਸਾਥ ਦਗਾ ਪਾਪ ਕਰਾਵੇ,
ਜਿਹ ਨਰ ਦੇਹੀ ਪਾਕੇ, ਜਨਮ ਨਿਰਫਲ ਜਾਵੇ"
(ਰਾਜਾ ਰਸਾਲੂ-ਬਾਵਾ ਬੁਧ ਸਿੰਘ)

–ਨਿਰਬਸ, ਵਿ. ਵੇਖੋ ਨਿਰਬੱਸ

–ਨਿਰਬੱਸ, ਵਿ. ਜਿਸ ਦੇ ਕੁਝ ਵੱਸ ਨਹੀਂ, ਬੇਵੱਸ, ਮਜਬੂਰ

–ਨਿਰ-ਬਧ, ਵਿ. ਵੇਖੋ ਨਿਰਬੰਧ :
"ਇਹਨਾ ਇਹ ਵੀ ਇਕ ਗੁਰ ਜਿਹਾ ਬਣਾਇਆ
ਹੋਇਆ ਹੈ ਕਿ ਮੰਚ ਉਤੇ ਸਫਲ ਹੋਣ ਲਈ ਨਾਟਕ......
ਨਿਰ-ਬਧ ਜਿਹਾ ਹੋਣਾ ਚਾਹੀਦਾ ਹੈ"
(ਮੇਰੇ ਦਸ ਇਕਾਂਗੀ-ਸੇਖੋਂ)

–ਨਿਰਬੰਧ, ਵਿ. ਬੰਧਨ ਰਹਿਤ, ਸੁਤੰਤਰ, ਆਜ਼ਾਦ (ਮ. ਸਿੰ.)

–ਨਿਰਬਲ, ਵਿ. ਬਲਹੀਣ, ਸ਼ਕਤੀਹੀਨ. ਕਮਜ਼ੋਰ, ਲਿਸਾ, ਮਾੜਾ :
"ਨਿਰਬਲ ਜੀਵ ਦੇ ਮਾਰਿਆਂ ਪਾਪ ਹੁੰਦਾ
ਸ਼ੇਰ ਬਾਘ ਤੇ ਚਿਤਰੇ ਮਾਰ ਬੇਟਾ"
(ਰੂਪ ਬਸੰਤ-ਦੌਲਤ ਰਾਮ)

–ਨਿਰਬਲਤਾ, ਇ. ਨਿਰਬਲ ਹੋਣ ਦਾ ਭਾਵ, ਕਮਜ਼ੋਰੀ, ਲਿੱਸਾਪਣ

–ਨਿਰਬਲਤਾਈ, ਇ. ਵੇਖੋ ਨਿਰਬਲਤਾ (ਲੁ. ਕੋ.)

–ਨਿਰਬਿਕਾਰ, ਵਿ. ਵੇਖੋ ਨਿਰਵਿਕਾਰ (ਮ. ਸਿੰ.)

–ਨਿਰਬਿਘਨ, ਵਿ. ਦੁਖ ਜਾਂ ਕਲੇਸ਼ ਤੋਂ ਬਿਨਾਂ :
"ਨਿਰਬਿਘਨ ਹੋਇ ਸਭ ਥਾਈਂ ਵੂਠੇ"
(ਬਿਲਾ. ਮ: ੫)
ਕ੍ਰਿ. ਵਿ. ਬਿਨਾਂ ਕਿਸੇ ਵਿਘਨ ਜਾਂ ਰੁਕਾਵਟ ਦੇ

–ਨਿਰਬਿੱਦਿਆ, ਵਿ. ਵੇਖੋ ਨਿਰਵਿੱਦਿਆ (ਮ. ਸਿੰ.)

–ਨਿਰਬੀਜ, ਵਿ. ੧. ਜਿਸ ਵਿਚ ਬੀਜ ਨਾ ਹੋਵੇ, ਬੀਜ ਰਹਿਤ;
੨. ਨਿਰਸੰਤਾਨ (ਮ. ਸਿੰ.)

–ਨਿਰਬੁਧ, ਵਿ. ਬੇਸਮਝ, ਮੂਰਖ, ਬੇਵਕੂਫ਼ (ਲੁ. ਕੋ.)

–ਨਿਰਬੁਝ, ਵਿ. ਨਿਰਬੁਧ, ਮੂਰਖ, ਬੇਵਕੂਫ਼ (ਮ. ਸਿੰ.)

–ਨਿਰਭਯ, ਵਿ. ਵੇਖੋ ਨਿਰਭੈ :
"ਬਿਚਰਤੇ ਨਿਰਭਯੰ ਸਤ੍ਰੁਸੈਨਾ"
(ਸਹਸ. ਮ: ੫)

–ਨਿਰਭਵ, ਵਿ. ਨਿਰਭੈ, ਨਿਡਰ :
"ਭੈ ਖੀਣੰਤ ਨਿਰਭਵਹ"
(ਸਹਸ. ਮ: ੫)

–ਨਿਰਭਾਰ, ਵਿ. ਬਿਨਾਂ ਭਾਰ ਤੋਂ, ਹੌਲਾ, ਹਲਕਾ :
"ਤੇ ਨਰ ਭਵ ਉਤਾਰਿ ਕੀਏ ਨਿਰਭਾਰ"
(ਸਵ ਮ: ੨ ਕੇ)

–ਨਿਰਭਾਵ, ਅਵ. ਸਹਿਜੇ, ਸੁਤੇ-ਸੁਭਾਉ :
"ਫੇਰ ਤੁਹਾਨੂੰ (ਸੁੰਕ) ਆਉਂਦੀ ਹੈ ਤਾਂ ਤੁਸਾਂ ਇਹ
ਘਰ ਕਿਉਂ ਕਿਰਾਏ ਤੇ ਲਿਆ,
ਅਫ਼ਸਰ ਮਿੱਤਰ ਨੇ ਨਿਰਭਾਵ ਹੀ ਆਖ ਦਿੱਤਾ"
(ਤੀਜਾ ਪਹਿਰ-ਸੇਖੋਂ)

–ਨਿਰਭਾਵਕ, ਵਿ. ਭਾਵਾਂ ਤੋਂ ਸੱਖਣਾ, ਭਾਵ ਰਹਿਤ :
"ਇਸੇ ਤਰ੍ਹਾਂ ਉਹਨਾਂ ਸਮਿਆਂ ਵਿਚ ਉਹ ਨਿਰਭਾਵਕ,
ਬੌਧਿਕ ਸੁਭਾਵ ਵੀ ਜਿਸ ਨੂੰ ਅਸੀਂ ਪੁਰਖ ਨਾਲ ਵਧੇਰੇ
ਜੋੜਦੇ ਹਾਂ (ਸੇਖੋਂ–ਸਾਹਿਤਆਰਥ)

–ਨਿਰਭ੍ਰਿਟ, ਵਿ. ਜੋ ਭ੍ਰਿੱਟਿਆ ਨਹੀਂ, ਪਵਿੱਤਰ

–ਨਿਰਭੀਕ, ਵਿ. ਨਿਰਭੈ, ਨਿਡਰ :
"ਅਸੀਂ ਅਭਿਮਾਨ ਨਾਲ ਪੜੌਸੀ ਸਾਹਿਤਕਾਰਾਂ ਨੂੰ
ਅਮੰਤ੍ਰਣ ਕਰਕੇ ਆਪਣੀ ਭਾਸ਼ਾ ਦੀ ਆਭਾ ਦਾ
ਨਿਰਭੀਕੀ ਦਿਗ-ਦਰਸ਼ਨ ਕਰਾ ਸਕਦੇ ਹਾਂ"
(ਪੰਜਾਬੀ ਦੁਨੀਆਂ)

–ਨਿਰਭੇਦ, ਵਿ. ਬਿਨਾਂ ਭੇਦ ਭਾਵ ਤੋਂ

–ਨਿਰਭੈ, ਵਿ. ਬੇਖ਼ੌਫ਼, ਨਿਡਰ

–ਨਿਰਭੋ, ਵਿ. ਵੇਖੋ ਨਿਰਭੈ (ਮ. ਸਿੰ.)

–ਨਿਰਮਰ, ਵਿ. ਵੇਖੋ ਨਿਰਮਲ :

"ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ"

(ਸਵੇ. ਸ੍ਰੀ ਮੁਖਵਾਕ ਮ: ੫)

–ਨਿਰਮਲ, ਵਿ. ਸਾਫ਼, ਸਵੱਛ

–ਨਿਰਮਲ ਕਰਮ, ਪੁ. ਕਲੰਕ ਰਹਿਤ ਕਰਮ, ਪਾਪ ਅਤੇ ਪਾਖੰਡ ਰਹਿਤ ਕਰਮ :

"ਸਾਧ ਨਾਮ ਨਿਰਮਲ ਤਾ ਕੇ ਕਰਮ"

(ਗਉੜੀ ਸੁਖਮਨੀ ਮ: ੫)

–ਨਿਰਮਲ ਗਿਆਨ, ਪੁ. ਦੋਸ਼ ਰਹਿਤ ਆਤਮਗਿਆਨ :

"ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨ"

(ਬਸੰ. ਮ: ੯)

–ਨਿਰਮਲਤਾ, ਇ. ਨਿਰਮਲ ਹੋਣ ਦਾ ਭਾਵ, ਸਫ਼ਾਈ, ਸਵੱਛਤਾ, ਪਵਿਤਰਤਾ

–ਨਿਰਮਲਤਾਈ, ਇ. ਵੇਖੋ ਨਿਰਮਲਤਾ (ਲੁ. ਕੋ.)

–ਨਿਰਮਲ ਬੁਧ, ਵਿ. ਪਵਿਤਰ ਆਤਮਾ

–ਨਿਰਮਲਬੂੰਦ, ਇ. ਗੁਰਦੀਖਿਆ :

"ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ"

(ਸ. ਕਬੀਰ) (ਕਾ.)

–ਨਿਰਮਾਇਲ, ਵਿ.

ਮੈਲ ਰਹਿਤ :

"ਜੋਗੀ ਜੁਗਤਿ ਨਾਮੁ ਨਿਰਮਾਇਲ ਤਾ ਕੈ ਮੈਲ ਨ ਰਾਤੀ"

(ਮਾਰੂ ਮ: ੧)

–ਨਿਰਮਾਣ, ਵਿ. ਘਮੰਡ ਰਹਿਤ, ਨਿਰਅਭਿਮਾਨ :

"ਮੈਂ ਹੈਰਾਨ ਸਾਂ ਕਿ ਉਹ ਇਤਨੀ ਅਮੀਰ ਤੇ ਕਾਲਜ ਦੀ ਪ੍ਰੋਫ਼ੈਸਰ ਹੋ ਕੇ ਵੀ ਏਨੀ ਨਿਰਮਾਣ ਕਿਉਂ ਸੀ" (ਨਵ ਕਿਰਨਾਂ)

–ਨਿਰਮਾਣਤਾ, ਇ. ਮਾਣ ਰਹਿਤ ਹੋਣ ਦਾ ਭਾਵ, ਹਲੀਮੀ, ਨਿਮਰਤਾ, ਅਧੀਨਗੀ (L)

–ਨਿਰਮਾਨ, ਵਿ. ਵੇਖੋ ਨਿਰਮਾਣ

–ਨਿਰਮਾਨਤਾ, ਇ. ਮਾਣ ਰਹਿਤ ਹੋਣ ਦਾ ਭਾਵ, ਹਲੀਮੀ, ਨਿਮਰਤਾ :

"ਜਬ ਕ੍ਰੋਧ ਹੀ ਮ੍ਰਿਜਾਦਾ ਵਿਖੇ ਅਲਪ ਹੋਤਾ ਹੈ ਤਬ ਨਿਰਮਾਨਤਾ ਅਰ ਪਰਾਧੀਨਤਾ ਅਰ ਕਪਟ ਇਸ ਥੀਂ ਅਵਰ ਭੀ ਬੁਰੇ ਸੁਭਾਵ ਉਪਜਤੇ ਹੈ"

(ਪਾਰਸ ਭਾਗ)

–ਨਿਰਮਾਨੀ, ਵਿ. ਵੇਖੋ ਨਿਰਮਾਣ

–ਨਿਰਮਾਲ[1], ਵਿ. ਨਿਰਮਲ ਬ੍ਰਹਮ :

"ਤਿਸੁ ਜਨ ਕਉ ਉਪਦੇਸ ਨਿਰਮਾਲ ਕਾ"

(ਮਾਰੂ ਸੋਲਹੇ ਮ: ੫)

–ਨਿਰਮਾਲ[2], ਪੁ. ਵੇਖੋ ਨਿਰਮਾਇਲ (ਕਾ.)

–ਨਿਰਮੁੱਢ, ਵਿ. ਜੜ੍ਹ ਰਹਿਤ, ਬੇਬੁਨਿਆਦ

–ਨਿਰਮੁੱਲ, ਵਿ.

੧. ਜਿਸ ਦਾ ਮੁੱਲ ਨਹੀਂ, ਅਮੁੱਲ, ਦੁਰਲਭ;

੨. ਕੀਮਤੀ

–ਨਿਰਮੁੱਲਾ, ਵਿ. ਵੇਖੋ ਨਿਰਮੁੱਲ (ਬਿ.)

–ਨਿਰਮੂਲ, ਵਿ. ੧. ਜਿਸ ਦਾ ਕੋਈ ਆਧਾਰ ਨਾ ਹੋਵੇ, ਨਿਰ ਆਧਾਰ :

"ਪਰ ਅਸਲੇ ਵਿਚ ਇਹ ਸ਼ੰਕਾ ਉਕਾ ਹੀ ਨਿਰਮੂਲ ਹੈ" (ਲੋਕ ਸਾਹਿਤ)

੨. ਝੂਠਾ

–ਨਿਰਮੋਹ, ਵਿ. ਵੇਖੋ ਨਿਰਮੋਹੀ (ਮ. ਸਿੰ.)

–ਨਿਰਮੋਹਤਾ, ਇ. ਨਿਰਮੋਹ ਹੋਣ ਦਾ ਭਾਵ

ਨਿਰਮੋਹਾ, ਵਿ. ਵੇਖੋ ਨਿਰਮੋਹੀ

–ਨਿਰਮੋਲ, ਵਿ. ਵੇਖੋ ਨਿਰਮੁੱਲ (ਮ. ਸਿੰ.)

–ਨਿਰਮੋਲਕ, ਵਿ.

੧. ਅਮੁੱਲਾ;

੨. ਕੀਮਤੀ :

"ਐਸਾ ਨਾਮ ਰਤਨ ਨਿਰਮੋਲਕ"

(ਸੋਰ. ਭੀਖਣ)

–ਨਿਰਮੋਲਾ, ਵਿ. ਨਿਰਮੋਲਕ :

"ਜਿਨਿ ਦੀਆ ਤੁਧੁ ਨੀਰੁ ਨਿਰਮੋਲਾ"

(ਰਾਮ ਅ. ਮ: ੧)

–ਨਿਰ ਯਤਨ, ਕ੍ਰਿ. ਵਿ. ਨਿਰਜਤਨ :

"........ਤੇ ਨਿਰ ਯਤਨ ਹੀ ਉਹ ਦੂਜਿਆਂ ਦੇ ਭਲੇ ਵਿਚ ਲਗਾ ਰਹਿੰਦਾ ਹੈ"

(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

–ਨਿਰਯਤਨਤਾ, ਇ. ਨਿਰਯਤਨ ਹੋਣ ਦਾ ਭਾਵ :

"ਸੁਭਾ ਵਿਚ ਰਚੇ ਹੋਏ ਯਤਨ ਸੁਭਾ ਰੂਪ ਹੋ ਕੇ ਤਿਰਯਤਨਤਾ ਦੀ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ"

(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

–ਨਿਰਯੋਗ, ਵਿ. ਨਿਰਜੋਗ (ਕਾ.)

–ਨਿਰਲੰਬ, ਵਿ. ਵੇਖੋ ਨਿਰਾਲੰਬ (ਕਾ.)

–ਨਿਰਲੰਭ, ਵਿ. ਵੇਖੋ ਨਿਰਾਲੰਭ (ਕਾ.)

–ਨਿਰਲਾਗ, ਕ੍ਰਿ. ਵਿ. ਲਾਗ ਲਪੇਟ ਰਹਿਤ, ਬੇਲਾਗ :

"ਮੈਂ ਦੇਵਤਿਆਂ ਦੇ ਪ੍ਰੇਮ ਤੋਂ ਨਿਰਲਾਗ ਰਹਾਂਗੀ"

(ਮੇਰੇ ਦਸ ਇਕਾਂਗੀ-ਸੇਖੋਂ)

–ਨਿਰਲਿਪਤ, ਵਿ. ਜੋ ਲਿਪਤ ਨਾ ਹੋਵੇ, ਜੋ ਖਚਿਤ ਨਾ ਹੋਵੇ, ਬੇਦਾਗ਼, ਬੇਐਬ (ਬਿ.) :
"ਕੋਈ ਪਾਠਕ ਵੀ ਇਸ ਦੀਆਂ ਬਹੁ-ਪੱਖੀ ਪਰਵਿਰਤੀਆਂ ਤੇ ਸੰਭਾਵਨਾਵਾਂ ਤੋਂ ਨਿਰਲਿਪਤ ਨਹੀਂ ਰਹਿ ਸਕਦਾ (ਹਯਾਤੀ ਦੇ ਸੋਮੇ)
੩. ਨਿਆਰਾ, ਵਖਰਾ

–ਨਿਰਲੇਪ, ਵਿ. ਵੇਖੋ ਨਿਰਲਿਪਤ:
"ਦਸਾਂ ਦਿਸ਼ਾਂ ਉਤੇ ਚਲੇ ਕਲਮ ਤੇਰੀ
ਤਾਂ ਵੀ ਆਪ ਨਿਰਲੇਪ ਕਹਾਂਵਦਾ ਏਂ
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

–ਨਿਰਲੇਪਤਾ, ਇ. ਨਿਰਲੇਪ ਹੋਣ ਦਾ ਭਾਵ, ਵਿਰਕਤ ਭਾਵ

–ਨਿਰਲੇਪੀ, ਵਿ. ਵੇਖੋ ਨਿਰਲਿਪਤ :
"ਸੁਖ ਦੁਖ ਰਹਿਤ ਸਦਾ ਨਿਰਲੇਪੀ"
(ਸੋਰ. ਮ: ੯)

–ਨਿਰਲੋਭ, ਵਿ. ਲੋਭਹੀਨ, ਲੋਭ ਰਹਿਤ:

–ਨਿਰਵਾਸਤ, ਵਿ. ਬੇਦਖ਼ਲ :
"ਰਬ ਨੂੰ ਉਸ ਦੀ ਬਾਦਸ਼ਾਹਤ ਤੋਂ ਨਿਰਵਾਸਤ ਕਰਕੇ ਮਨੁਖ ਦੇ ਸਵਰਗੋਂ ਧਿਰਕਾਰੇ ਜਾਣ ਦਾ ਬਦਲਾ ਤਾਂ ਲੈ ਲਿਆ"
(ਪੰਜਾਬੀ ਦੁਨੀਆ)

–ਨਿਰ ਵਿਸ਼ੇਸ਼, ਵਿ. ਜੋ ਵਿਸ਼ੇਸ਼ ਨਾ ਹੋਵੇ, ਨਿਰਉਚੇਰ :
"ਬ੍ਰਹਮ, ਨਿਰਗੁਣ ਨਿਰਵਿਸ਼ੇਸ਼ ਅਤੇ ਨਿਰਉਪਾਧੀ ਹੈ"
(ਗੁਰੂ ਰਾਮਦਾਸ ਅੰਕ)

–ਨਿਰਵਿਕਲਪ, ਵਿ. ੧. ਭੇਦ ਗਿਆਨ ਤੋਂ ਬਿਨਾਂ, ਅਨੇਕਤਾ ਦੇ ਖ਼ਿਆਲ ਤੋਂ ਰਹਿਤ,
੨. ਸੰਦੇਹ ਰਹਿਤ, ਥਿਰ, ਨਿਸ਼ਚਤ (ਕਾ.)

–ਨਿਰਵਿਕਲਪ-ਸਮਾਧੀ, ਇ.
ਉਹ ਸਮਾਧੀ ਜਿਸ ਵਿਚ ਭੇਦ-ਗਿਆਨ ਮਿਟ ਜਾਵੇ
ਉਹ ਸਮਾਧੀ ਜਿਸ ਵਿਚ ਜਾਨਣ-ਯੋਗ ਪਰਮਾਤਮਾ ਅਤੇ ਜਾਨਣਹਾਰ ਜੀਵ ਦਾ ਭੇਦ ਮਿਟ ਜਾਵੇ (ਕਾ.)

–ਨਿਰਵਿਕਾਰ, ਵਿ. ੧. ਜਿਸ ਵਿਚ ਕੋਈ ਵਿਕਾਰ ਜਾਂ ਐਬ ਨਹੀਂ;
੨. ਨਾ ਬਦਲਣ ਵਾਲਾ, ਇਕ-ਰਸ ਰਹਿਣ ਵਾਲਾ

–ਨਿਰਵਿਘਨ, ਵਿ. ਵਿਘਨ ਰਹਿਤ, ਰੁਕਾਵਟ ਬਿਨਾਂ :
"ਇਸ ਸੰਸਾਰ ਵਿਖੇ ਐਸਾ ਨਿਰਵਿਘਨ ਪਦਾਰਥ ਕੋਈ ਨਹੀਂ" (ਪਾਰਸ ਭਾਗ)
ਕ੍ਰਿ. ਵਿ. ਬਿਨਾਂ ਵਿਘਨ ਦੇ, ਬਿਨਾਂ ਰੁਕਾਵਟ ਦੇ

–ਨਿਰਵਿਘਨਤਾ, ਇ.
ਵਿਘਨ ਅਥਵਾ ਰੁਕਾਵਟ ਰਹਿਤ ਹੋਣ ਦਾ ਭਾਵ :
"ਉਹ ਇਸ ਕਾਰਜ ਨੂੰ ਨਿਰਵਿਘਨਤਾ ਨਾਲ ਸਿਰੇ ਚੜ੍ਹਾਏ"
(ਲੋਕ ਸਹਿਤ)

–ਨਿਰਵਿੱਦਿਆ, ਵਿ. ਬੇਹੁਨਰ, ਅਨਜਾਣ, ਅਨਾੜੀ (ਲੁ. ਕੋ)

–ਨਿਰਵਿਵਾਦ, ਵਿ. ਵਿਵਾਦ ਰਹਿਤ, ਝਗੜੇ ਤੋਂ ਬਿਨਾਂ

–ਨਿਰਵਿਵੇਕ, ਵਿ. ਗਿਆਨ ਰਹਿਤ, ਵਿਵੇਕ ਰਹਿਤ :
"ਤਾਂ ਵੀ ਬਾਲ ਤੇ ਯੁਵਾ ਅਵਸਥਾ ਵਿਚ ਨਿਰਵਿਵੇਕ ਬੁਧੀ ਜਾਂ ਭਾਵ-ਚੇਤਨਾ ਦਾ ਭਾਵ ਸਦਾ ਪ੍ਰੌੜ੍ਹ-ਅਵਸਥਾ ਵਿਚ ਇਸ ਦੇ ਭਾਗ ਨਾਲੋਂ ਵਧੇਰੇ ਰਹੇਗਾ"
(ਸਾਹਿਤ ਸਮਾਚਾਰ)

–ਨਿਰਾਸਰਾ, ਵਿ. ਆਸਰੇ ਰਹਿਤ, ਬੇਸਹਾਰਾ, ਬੇਆਸਰਾ

–ਨਿਰਾਸਾ, ਵਿ. ਵੇਖੋ ਨਿਰਾਸ (ਬਿ.)
ਇ. ਆਸ ਜਾਂ ਉਮੀਦ ਨਾ ਹੋਣ ਦਾ ਭਾਵ
(ਮ. ਸਿੰ.)

–ਨਿਰਾਸ਼ਾ, ਇ. ਬੇਆਸ ਹੋਣ ਦਾ ਭਾਵ, ਨਿਰਾਸਤਾ

–ਨਿਰਾਸ਼ਾ-ਜਨਕ, ਵਿ. ਨਿਰਾਸ਼ਾ ਪੈਦਾ ਕਰਨ ਵਾਲਾ, ਨਿਰਾਸ਼ਾ ਭਰਪੂਰ :
"ਸੁਫਨੇ......ਦੱਬੀਆਂ ਘੁਟੀਆਂ ਆਸ਼ਾਂ ਉਮੰਗਾਂ ਦਾ ਉਗਾੜੂ ਹੋਣ ਕਰਕੇ ਆਸ਼ਾ-ਭਰਪੂਰ ਜਾਂ ਨਿਰਾਸ਼ਾ ਜਨਕ ਹੁੰਦੇ ਹਨ"
(ਨਵੀਂ ਸਵੇਰ-ਹਰਚਰਨ ਸਿੰਘ)

–ਨਿਰਾਸ਼ਾ ਭਰਪੂਰ, ਵਿ. ਵੇਖੋ ਨਿਰਾਸ਼ਾ ਜਨਕ

–ਨਿਰਾਸ਼ਾ-ਵਾਦ, ਪੁ. ਸੰਸਾਰ ਅਤੇ ਉਸ ਦੇ ਕੰਮ ਕਾਜ ਨੂੰ ਦੁਖਮਈ ਮੰਨ ਕੇ ਹਮੇਸ਼ਾਂ ਹਰ ਗੱਲ ਵਿਚ ਨਿਰਾਸ ਅਤੇ ਨਾਉਮੀਦ ਰਹਿਣ ਦਾ ਸਿਧਾਂਤ, ਹਮੇਸ਼ਾਂ ਇਹ ਸੋਚਣਾ ਕਿ ਸੰਸਾਰ ਵਿਚ ਨਿਰਾ ਦੁਖ ਹੀ ਦੁਖ ਹੈ

–ਨਿਰਾਸ਼ਾਵਾਦੀ, ਪੁ. ਉਹ ਵਿਅਕਤੀ ਜੋ ਸੰਸਾਰ ਦੇ ਸਮੂਹ ਕੰਮਾਂ ਦਾ ਸਿੱਟਾ ਦੁੱਖ ਜਾਂ ਨਿਰਾਸਤਾ ਹੀ ਮੰਨਦਾ ਹੈ

–ਨਿਰਾਹਾਰ, ਵਿ. ਜਿਸ ਨੇ ਕੁਝ ਨਾ ਖਾਧਾ ਹੋਵੇ, ਨਿਰਨੇ ਕਾਲਜੇ

–ਨਿਰਾਹਾਰ ਬ੍ਰਤ, ਪੁ. ਨਿਰਾਹਾਰ ਵਰਤ :
"ਇਸਤ੍ਰੀਆ ਨੇ ਨਿਰਾਹਾਰ ਬ੍ਰਤ ਰਾਖਿਆ ਥਾ"
(ਪਾਰਸ ਭਾਗ)

–ਨਿਰਾਹਾਰ ਵਰਤ, ਪੁ. ਉਹ ਵਰਤ ਜਿਸ ਵਿਚ ਕੁਝ ਵੀ ਨਾ ਖਾਧਾ ਜਾਵੇ

–ਨਿਰਾਹਾਰੀ, ਵਿ. ਵੇਖੋ ਨਿਰਾਹਾਰ

–ਨਿਰਾਲੰਬ, ਵਿ. ਆਸਰੇ ਬਿਨਾਂ, ਸਹਾਰੇ ਬਿਨਾ :
"ਨਿਰਾਲੰਬ ਅਵਲੰਬ ਵਿਣ ਧਰਤਿ ਅਗਾਸ ਨਿਵਾਸ ਵਿਤਾਣੈ"
(ਭਾ. ਗੁ.)

–ਨਿਰੁਤਸਾਹ, ਵਿ. ਉਤਸ਼ਾਹ ਹੀਨ, ਬੇ-ਹੌਸਲਾ :
"ਇਸ ਗਲ ਨੇ ਉਸ ਨੂੰ ਨਿਰੁਤਸਾਹ ਤੇ ਸਿਥਲ ਕਰ ਦਿਤਾ"
(ਲੋਕ ਸਾਹਿਤ)

–ਨਿਰੁੱਤਰ, ਵਿ. ਜਿਸ ਨੂੰ ਕੋਈ ਉਤਰ ਨਾ ਸੁਝੇ, ਲਾ-ਜਵਾਬ

**ਨਿਰਸ**, [ਨਿ+ਰਸ] ਵਿ.
੧. ਬੇ ਰਸ, ਬਿਨਾ ਰਸ ਤੋਂ, ਰਸਹੀਣ :
"ਜਿਨ੍ਹਾਂ ਦੇ ਨਿਰਸ ਅਤੇ ਫਿਕੇ ਭਵਿਖ-ਚਿੱਤ੍ਰ ਜਾਪਣ" (ਵੰਗਾਰ);
੨. ਕਮਜ਼ੋਰ, ਹੌਲਾ, ਘਟੀਆ;
੩. ਖ਼ੁਸ਼ਕ (ਲੁ. ਕੋ.);
੪. ਥੋੜਾ, ਮਾਮੂਲੀ (ਜਟਕੀ)
–ਨਿਰਸਤਾਈ, ਇ. ਨਿਰਸ ਹੋਣ ਦਾ ਭਾਵ

**ਨਿਰੰਹਾਰ**, ਵਿ. ਵੇਖੋ ਨਿਰਅਹਾਰ :
"ਨਹ ਗਿਰਹ ਨਿਰੰਹਾਰੰ" (ਰਾਮ. ਪੜਤਾਲ ਮ: ੫)

**ਨਿਰੰਕਾਰ**, ਵਿ. ਪੁ. ਨਿਰਾਕਾਰ :
"ਨਿਰੰਕਾਰ ਆਕਾਰ ਆਪਿ" (ਸੁਖਮਨੀ)

**ਨਿਰੰਕਾਰੀ**, [ਨਿਰੰਕਾਰ+ਈ]
ਵਿ. ਨਿਰੰਕਾਰ ਦਾ ਉਪਾਸ਼ਕ :
"ਦੀਨਿ ਭਇ ਨਿਰੰਕਾਰੀ" (ਆਸਾ ਅ. ਮ: ੧)
ਪੁ. ੧. ਸ੍ਰੀ ਗੁਰੂ ਨਾਨਕ ਦੇਵ ਜੀ;
੨. ਗੁਰੂ ਨਾਨਕ ਦੇਵ ਜੀ ਦਾ ਸਿਖ :
"ਦੁਬਿਧਾ ਛੋਡਿ ਭਏ ਨਿਰੰਕਾਰੀ" (ਧਨਾ ਅ. ਮ: ੧)
੩. ਸਿੱਖਾਂ ਦਾ ਇਕ ਖ਼ਾਸ ਫ਼ਿਰਕਾ

**ਨਿਰੰਕੁਸ਼**, [ਨਿਰ+ਅੰਕੁਸ਼] ਵਿ.
ਜਿਸ ਉਤੇ ਕੋਈ ਅੰਕੁਸ਼ ਨਾ ਹੋਵੇ, ਬਿਨਾਂ ਕੰਟਰੋਲ ਤੋਂ, ਸੁਤੰਤਰ
–ਨਿਰੰਕੁਸ਼ਵਾਦੀ, ਵਿ. ਸੁਤੰਤਤਰ ਰਹਿਣ ਵਾਲਾ, ਖੁਲ੍ਹੀਆਂ ਵਾਗਾਂ ਵਾਲਾ :
"ਇਹ ਆਪਣੇ ਸਮੇਂ ਦੀਆਂ ਸੁਧਾਰਕ, ਨਿਰੰਕੁਸ਼ਵਾਦੀ, ਤੇ ਕਰਾਂਤੀਕਾਰੀ ਵਿਚਾਰਧਾਰਾਵਾਂ ਤੋਂ ਪ੍ਰਭਾਵਿਤ ਹੁੰਦੇ ਹਨ" (ਸਾਹਿਤ ਸਮਾਚਾਰ)

**ਨਿਰਖ਼**, [ਫ਼ਾ. نرخ ] ਪੁ.
ਮੁੱਲ, ਭਾ, ਕੀਮਤ (ਲੁ. ਕੋ.)
–ਨਿਰਖ਼ ਚੜ੍ਹਨਾ, ਕ੍ਰਿ. ਸਮਾ. ਭਾ ਵਧ ਜਾਣਾ, ਰੇਟ ਵਧਣਾ
–ਨਿਰਖ਼ ਤੋੜਨਾ, ਕ੍ਰਿ. ਸਮਾ. ਭਾ ਘਟਾਉਣਾ
–ਨਿਰਖ਼-ਨਾਮਾ, ਪੁ. ਭਾ-ਸੂਚੀ, ਦਰ-ਸੂਚੀ (L)
–ਨਿਰਖ਼ ਬੰਦੀ, ਇ. ਕੀਮਤ ਦਾ ਫੈਸਲਾ ਕਰਨ ਦਾ ਭਾਵ, ਭਾ ਬੰਨ੍ਹਣਾ

**ਨਿਰਖ**, [ਨਿਰਖਣਾ∠निरीक्षण] ਇ.
ਗਿਆਨ, ਪਤਾ, ਪਛਾਣ, ਖ਼ਬਰ (ਬਿ.)
–ਨਿਰਖ-ਪਰਖ, ਇ. ਜਾਂਚ ਪ੍ਰੀਖਿਆ, ਜਾਣ ਪਛਾਣ
–ਨਿਰਖਾਂ ਕੱਢਣਾ, ਮੁਹਾ. ਨੁਕਸ ਕੱਢਣਾ, ਦੋਸ਼ ਛਾਂਟਣਾ

**ਨਿਰਖ਼ਣਾ**, [ਨਿਰਖ਼=ਭਾ ਤੋਂ ਨਾਮ ਧਾਤੂ ਕ੍ਰਿਆ] ਕ੍ਰਿ. ਅਕ.
ਕੀਮਤ ਪਾਉਣਾ, ਕਦਰ ਪਾਉਣਾ (ਬਿ.)

**ਨਿਰਖਣਾ**, [∠ਸੰ. निरीक्षण] ਕ੍ਰਿ. ਸਕ.
ਜਾਂਚਣਾ, ਪਰਖਣਾ, ਦੇਖਣਾ :
"ਸ਼ੀਸ਼ੇ ਸਾਮ੍ਹਣੇ ਖੜੀ ਹੋ ਕੇ ਉਸ ਨੇ ਆਪਣੇ ਆਪ ਨੂੰ ਨਿਰਖਿਆ" (ਸਮੇਂ ਦਾ ਸੁਨੇਹਾ)

**ਨਿਰਖਾਉਣਾ**, ਕ੍ਰਿ. ਸਕ. ਵਿਖਾਉਣਾ, ਪ੍ਰਗਟਾਉਣਾ :
"ਕਈ ਮੰਨੇ ਦੰਨੇ ਦਾਨੇ ਪਰਧਾਨੇ ਗਿਆਨੀ ਇਉਂ ਆਪਣਾ ਗਿਆਨ ਨਿਰਖਾਉਂਦੇ ਹਨ" (ਅਭਿਆਸ ਕਮਾਈ-ਰਣਧੀਰ ਸਿੰਘ)

**ਨਿਰਖੀ**, [ਨਿਰਖ+ਈ] ਵਿ.
੧. ਪਛਾਣ ਕਰਨ ਵਾਲਾ, ਨਿਰਖਣ ਵਾਲਾ;
੨. ਨੁਕਸ ਕੱਢਣ ਵਾਲਾ

**ਨਿਰੰਗਸ**, ਵਿ. ਵੇਖੋ ਨਿਰੰਕੁਸ਼ (ਲੁ. ਕੋ.)

**ਨਿਰਗੰਡੀ**, [ਹਿੰ. निर्गुंडी] ਇ.
ਇਕ ਰੁਖ ਅਤੇ ਉਸ ਦਾ ਫਲ ਜੋ ਦਵਾਈ ਵਜੋਂ ਵਰਤਿਆ ਜਾਂਦਾ ਹੈ (ਮ. ਸਿੰ.)

**ਨਿਰਗਮ**, ਵਿ. ਵੇਖੋ ਨਿਗਮ :
"ਅਗਮ ਨਿਰਗਮ ਜੋਤਿਕ ਜਾਨਹਿ" (ਆਸਾ ਕਬੀਰ)

**ਨਿਰਗੁਣ**, [ਸੰ. निर्गुण]
ਵਿ. ੧. ਮਾਇਆ ਦੇ ਸਤ, ਰਜ, ਤਮ ਤਿੰਨਾਂ ਗੁਣਾਂ ਤੋਂ ਰਹਿਤ;
੨. ਜਿਸ ਵਿਚ ਕੋਈ ਚੰਗਾ ਗੁਣ ਨਾ ਹੋਵੇ, "ਨਿਰਗੁਣ ਨਿਸਤਾਰੇ" (ਆਸਾ ਮ: ੫);
੩. ਕਮਜ਼ੋਰ, ਮਾੜਾ :
"ਇਕ ਨਿਰਗੁਣ ਬੈਲ ਹਮਾਰਾ" (ਗਉ. ਰਵਿਦਾਸ);
ਪੁ. ਤ੍ਰਿ ਗੁਣਾਤੀਤ ਬ੍ਰਹਮ, ਪਰਮੇਸ਼ਰ, ਰੱਬ :
"ਨਿਰਗੁਣ ਨਾਮ ਤਿਨੀ ਬੂਝਿ ਲਹਿਆ" (ਆਸਾ ਪਟੀ ਮ: ੩)
–ਨਿਰਗੁਣਤਾ, ਇ. ਨਿਰਗੁਣ ਹੋਣ ਦਾ ਭਾਵ :
"ਪਰ ਦੂਜੇ ਦਰਜੇ ਉਪਰ ਸਰਗੁਣ ਹੁਣ ਭਗਤ ਨੂੰ ਨਿਰਗੁਣਤਾ ਦੇ ਆਸ਼ੇ ਵਿਚ ਜਜ਼ਬ ਕਰ ਰਿਹਾ ਹੈ" (ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)
–ਨਿਰਗੁਣ ਭਗਤੀ ਮਾਰਗ, ਪੁ.
ਨਿਰਗੁਣ ਧਾਰਾ ਨਾਲ ਸਬੰਧਤ ਪੰਥ ਜਿਸ ਵਿਚ ਨਿਰਾਕਾਰ ਪਰਮਾਤਮਾ ਦੀ ਭਗਤੀ ਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਹੈ

-ਨਿਰਗੁਣਿਆਰ, ਵਿ. ਜਿਸ ਵਿਚ ਕੋਈ ਗੁਣ ਨਹੀਂ, ਗੁਣਹੀਨ (ਮ. ਸਿੰ.)

-ਨਿਰਗੁਣਿਆਰਾ, ਵਿ. ਜਿਸ ਵਿਚ ਕੋਈ ਗੁਣ ਨਾ ਹੋਵੇ :
"ਮੈਂ ਨਿਰਗੁਣਿਆਰੇ ਕੁ ਗੁਣ ਨਾਹੀ,
ਆਪੇ ਤਰਸੁ ਪਇਓਈ"
(ਪੰ. ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

-ਨਿਰਗੁਣੀ, ਵਿ. ਵੇਖੋ ਨਿਰਗੁਣ

-ਨਿਰਗੁਣੀਆ, ਵਿ. ਜਿਸ ਵਿਚ ਕੋਈ ਗੁਣ ਨਹੀਂ, ਗੁਣ ਰਹਿਤ

**ਨਿਰਗੁਨ,** ਵਿ. ਵੇਖੋ ਨਿਰਗੁਣ :
"ਨਿਰਗੁਨ ਕਰਤਾ ਸਰਗੁਨ ਕਰਤਾ"
(ਗੌਂਡ ਮ: ੫)
"ਨਿਰਗੁਨ ਨੀਚ ਅਨਾਥ ਅਪਰਾਧੀ"
(ਸੋਰ ਮ: ੫)

-ਨਿਰਗੁਨੀਆਰ, ਵਿ. ਵੇਖੋ ਨਿਰਗੁਣਿਆਰ :
"ਹਮ ਨਿਰਗੁਨੀਆਰ ਨੀਚ ਅਜਾਨ"
(ਸੁਖਮਨੀ)

-ਨਿਰਗੁਨੀਆਰਾ, ਵਿ. ਵੇਖੋ ਨਿਰਗੁਣਿਆਰਾ (ਕਾ.)

**ਨਿਰੰਜਣ,** ਵਿ. ਪੁ. ਵੇਖੋ ਨਿਰੰਜਨ (ਮ. ਸਿੰ.)

**ਨਿਰੰਜਨ,** [ਸੰ. निरंजन] ਵਿ. ੧. ਮਾਇਆ ਤੋਂ ਨਿਰਲੇਪ :
"ਅੰਜਨ ਮਾਹਿ ਨਿਰੰਜਨ ਰਹੀਐ
ਜੋਗ ਜੁਗਤ ਇਵ ਪਾਈਐ"
(ਸੂਹੀ ਮ: ੧)
ਪੁ. ਪਰਮਾਤਮਾ, ਰਬ, ਵਾਹਿਗੁਰੂ

-ਨਿਰੰਜਨੀ, ਵਿ. ੧. ਨਿਰੰਜਨ ਦਾ, ਨਿਰੰਜਨ ਸਬੰਧੀ; ੨. ਰੱਬ ਦੇ ਨਿਰਾਕਾਰ ਰੂਪ ਦਾ ਉਪਾਸਕ
"ਝੂਲੇ ਸੁ ਛਤੁ ਨਿਰੰਜਨੀ"
(ਵਾਰ. ਰਾਮ.)

**ਨਿਰਜਾਸ,** [ਸੰ. निर्यास] ਪੁ. ਤੱਤ, ਨਿਰਨਾ, ਸਾਰ :
"ਮਨਿ ਵੇਖਹੁ ਕੇ ਨਿਰਜਾਸਿ"
(ਵਾਰ ਸ੍ਰੀ. ਮ: ੪)

**ਨਿਰਜਾਸਣਾ,** ਕ੍ਰਿ. ਸਕ. ਫ਼ੈਸਲਾ ਕਰਨਾ, ਨਿਰਣਾ ਕਰਨਾ, ਨਿਬੇੜਨਾ :
"ਤੁਸੀਂ ਪੁਤ ਭਾਈ ਪਰਵਾਰੁ ਮੇਰਾ
ਮਨਿ ਵੇਖਹੁ ਕਰਿ ਨਿਰਜਾਸਿ ਜੀਉ"
(ਹੰਸ ਚੋਗ)

**ਨਿਰਣ,** ਵਿ. ਜਿਸ ਵਿਚ ਕੁਝ ਸੰਸਾ ਨਹੀਂ, ਸਾਫ਼, ਠੀਕ
ਪੁ. ੧. ਪਛਾਣ, ੨. ਸਬੂਤ, ੩. ਵਿਆਖਿਆ
(ਮ. ਸਿੰ.)

**ਨਿਰਣਉ,** [ਨਿਰ ∠ ਸੰ. नीर=ਜਲ+ਣਉ<ਸੰ. नव=ਨਵਾਂ, नवनीर ਦਾ ਵਰਣ ਵਿਪਰਜ] ਪੁ. ਨਵੀਨ ਜਲ :
"ਖੇਤ ਮਿਆਲਾ ਉਚੀਆ ਘਰਿ ਉਚਾ ਨਿਰਣਉ"
(ਵਾਰ ਗੂਜ. ਮ: ੩)

**ਨਿਰਣਤ,** ਵਿ. ਵੇਖੋ ਨਿਰਣੀਤ :
"ਲੇਖਣੀ ਦੇ ਅੰਕਿਤ ਹੋਏ ਲੇਖਾਂ ਵਿਚ ਜੋ ਗੁਰਮਤਿ
ਦੇ ਉਚੇ ਤੇ ਸੁਚੇ ਭਾਵ ਨਿਰਣਤ ਹੋਏ ਹੁੰਦੇ ਹਨ
ਉਹ ਆਪਣੀ ਮਿਸਾਲ ਆਪ ਹੀ ਹਨ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨਿਰਣਯ*,** ਪੁ. ਵੇਖੋ ਨਿਰਣਾ

**ਨਿਰਣਾ,** [ਸੰ. निर्णय] ਪੁ. ਫ਼ੈਸਲਾ, ਨਿਪਟਾਰਾ

-ਨਿਰਣਾਇਕ, ਪੁ. ਨਿਰਣਾ ਕਰਨ ਵਾਲਾ, ਜੱਜ

-ਨਿਰਣਾਇਕ ਬੋਰਡ, ਪੁ. ਨਿਰਣਾ ਦੇਣ ਵਾਲੇ ਜੱਜਾਂ ਦੀ ਕੌਂਸਲ

-ਨਿਰਣਾ-ਜਨਕ*, ਵਿ. ਜਿਸ ਨਾਲ ਫ਼ੈਸਲਾ ਹੋ ਜਾਵੇ, ਫ਼ੈਸਲਾ-ਕੁਨ

-ਨਿਰਣੇ-ਪੂਰਨ, ਵਿ. ਨਿਰਣਾ ਯੁਕਤ, ਫ਼ੈਸਲਾ ਭਰਪੂਰ

-ਨਿਰਣੇ-ਪੂਰਬਕ, ਵਿ. ਨਿਰਣੇ ਸਹਿਤ :
"ਇਨ੍ਹਾਂ ਦੇ ਮੂਲ ਸਬੰਧਾਂ ਬਾਰੇ ਹਾਲੀ
ਨਿਰਣੇ-ਪੂਰਬਕ ਖੋਜ ਨਹੀਂ ਹੋਈ"
(ਪੰਜਾਬੀ ਸਾਹਿਤ ਦਾ ਇਤਿਹਾਸ-ਭਾਸ਼ਾ ਵਿਭਾਗ)

**ਨਿਰਣਿਤ,** ਵਿ. ਜਿਸ ਦਾ ਨਿਰਣਾ ਹੋ ਚੁਕਿਆ ਹੋਵੇ :
"ਇਸ ਰਸ ਦੇ ਉਹਨਾਂ ਨੇ ਅਗੋਂ ਦੋ ਅੰਸ਼ ਨਿਰਣਿਤ
ਕੀਤੇ ਹਨ" (ਸੇਖੋਂ-ਸਾਹਿਤਆਰਥ)

**ਨਿਰਣੀਤ,** [ਸੰ. निर्णीत] ਵਿ.
ਨਿਰਣਾ ਕੀਤਾ ਹੋਇਆ, ਫੈਸਲਾ-ਸ਼ੁਦਾ :
"ਵਿਦਵਾਨਾਂ ਦੇ ਅਨੁਮਾਨ ਨਾਲ ਭਾਰਤੀ-ਰਿਤੀ ਦੇ ਕੁਝ
ਰੂਪ ਵੀ ਨਿਰਣੀਤ ਕੀਤੇ ਹਨ"
(ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਭਾਗ)

**ਨਿਰਣੈ,** ਪੁ. ਵੇਖੋ ਨਿਰਣਾ

**ਨਿਰਣੈਕਾਰੀ,** ਵਿ. ਫ਼ੈਸਲਾ-ਕੁਨ :
"ਇਥੋਂ ਦੇ ਰਾਜੇ ਨਾਲ ਹੀ ਮਹਿਮੂਦ ਦੇ ਨਿਰਣੈਕਾਰੀ
ਯੁਧ ਹੋਏ"
(ਪੰਜਾਬੀ ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

**ਨਿਰਤ[1],** [ਸੰ. नृत्य] ਪੁ. ਨਾਚ :
"ਪੈਰ ਛਣਕਾਂਦਾ, ਨਿਰਤ ਦਿਖਾਂਦਾ"
(ਹਕੀਕਤ ਰਾਇ-ਕਾਲੀਦਾਸ)

-ਨਿਰਤ ਅਭਿਨਯ, ਪੁ. ਨਾਚ ਦਾ ਨਾਟਕ :

**ਨਿਰਤ[2],** [<ਸੰ. अनृत=ਝੂਠ] ਵਿ.
ਅਸੱਤ, ਝੂਠ, ਮਿੱਥਿਆ :
"ਸਤਿ ਨਿਰਤਿ ਬੂਝੈ ਜੇ ਕੋਇ" (ਸੁਖਮਨੀ)

**ਨਿਰਤ**[3], [ਨਿਰਣੀਤ ਤੋਂ] ਪੁ.
ਨਿਰਣਾ ਕਰਨ ਦੀ ਕ੍ਰਿਆ :
"ਨਿਰਤਿ ਨ ਪਵੈ ਅਸੰਖ ਗੁਣ"
(ਜੈਤ. ਛੰਤ ਮ: ੫)

**ਨਿਰਤ**[4], ਪੁ. ਮਾਰਗ, ਖੋਜ :
"ਨਿਰਤਿ ਨ ਪਾਈਆ ਗਣੀ ਸਹੰਸ"
(ਰਾਮ ਮ: ੧)

**ਨਿਰਤ**[5], [ਸੰ. निरति]
ਇ. ਅਤਿਅੰਤ ਪ੍ਰੀਤ, ਅਖੰਡ ਮੁਹੱਬਤ;
ਕ੍ਰਿ. ਵਿ. ਅਤਿਅੰਤ ਪ੍ਰੀਤ ਨਾਲ :
"ਰਵੀਐ ਹਰਿ ਨਿਰਤਿ" (ਬਿਲਾ. ਮ: ੫)

**ਨਿਰਤ**[6], [ਸੰ. निरत] ਵਿ.
ਕਿਸੇ ਕੰਮ ਵਿਚ ਲਗਾ ਹੋਇਆ,
ਲਿਵਲੀਨ :

**ਨਿਰਤਕ,** [ਨਿਰਤ+ਕ] ਪੁ. ਨੱਚਣ ਵਾਲਾ,
ਨਿਰਤ ਕਰਨ ਵਾਲਾ (ਮ. ਸਿੰ.)

**ਨਿਰਤਕਾਰ***, ਪੁ. ਵੇਖੋ ਨਿਰਤਕ

–ਨਿਰਤਕਾਰੀ, ਇ.
੧. ਨਿਰਤ ਕਰਨ ਦਾ ਕੰਮ, ਨਾਚ :
"ਤੂੰ ਵੀ ਪੇਟ ਖ਼ਾਤਰ ਕਰੇਂ ਨਿਰਤਕਾਰੀ,
ਇਹ ਵੀ ਪੇਟ ਲਈ ਅਖ ਮਟਕਾਉਂਦੀ ਏ"
(ਪੱਤਝੜ ਦੇ ਫੁੱਲ-ਵੰਤਾ);
੨. ਨਾਚ ਦਾ ਹੁਨਰ

**ਨਿਰਤ ਨਕਾਈ,** [ਨਿਰਤ+ਨਕਾਈ, ਟ. ਕ. ਹਿੰ.
निकाई∠नीक=ਸੁੰਦਰ, ਭਲਾ<ਸੰ. निक्त
=ਸਵੱਛ] ਵਿ. ਅਤੀ ਸੁੰਦਰ :
"ਸੂਰਤ ਅੰਦਰ ਪਾਕ ਫ਼ਰਿਸ਼ਤਾ,
ਸੀਰਤ ਨਿਰਤ ਨਕਾਈ"
(ਯੂਸਫ਼ ਜ਼ੁਲੈਖਾਂ)

**ਨਿਰੰਤਰ,** [ਸੰ. निरन्तर]
ਵਿ. ਲਗਾਤਾਰ, ਅਟੁਟ, ਅਖੰਡ;
ਕ੍ਰਿ. ਵਿ. ੧. ਸਦਾ, ਹਮੇਸ਼ਾ;
੨. ਬਿਨਾਂ ਰੁਕੇ

–ਨਿਰੰਤਰਤਾ, ਇ. ਲਗਾਤਾਰ ਹੋਣ ਦਾ ਭਾਵ :
"ਪਰਸੰਗ ਦੀ ਨਿਰੰਤਰਤਾ ਨੇ ਕਿਤੇ ਵੀ ਫਿਕ
ਅਕੇਵਾਂ ਨਹੀਂ ਪੈਣ ਦਿੱਤਾ"
(ਚੱਠਿਆਂ ਦੀ ਵਾਰ-ਸ਼ਾਨ)

–ਨਿਰੰਤਰੀ, ਵਿ. ਨਿਰੰਤਰ, ਇਕ ਰਸ, ਵਿਆਪਕ
"ਘਟਿ ਘਟਿ ਜੋਤਿ ਨਿਰੰਤਰੀ" (ਸ੍ਰੀ ਮ: ੧)

**ਨਿਰੰਤ੍ਰ,** ਵਿ. ਵੇਖੋ ਨਿਰੰਤਰ (ਮ. ਸਿੰ.)

**ਨਿਰਤਾ,** ਵਿ. ਉਕਾ (ਬਿ.)

**ਨਿਰੰਤੀ,** [ਨਿਰੰਤਰ ਤੋਂ] ਵਿ. ਨਿਰੰਤਰਤਾ ਦੀ;
"ਪੂਛਉ ਬਾਤ ਨਿਰੰਤੀ" (ਮਾਰੂ ਮ: ੧)

**ਨਿਰਦਈ,** [ਸੰ. निर्दय] ਵਿ. ਜਿਸ ਦੇ ਮਨ ਵਿਚ ਦਿਆ ਨਾ ਹੋਵੇ,
ਬੇਰਹਿਮ, ਬੇਤਰਸ, ਜ਼ਾਲਮ

–ਨਿਰਦਇਤਾ, ਇ. ਨਿਰਦਈ ਹੋਣ ਦੀ ਕ੍ਰਿਆ ਜਾਂ ਭਾਵ,
ਬੇਰਹਿਮੀ

–ਨਿਰਦਈਪਣਾ, ਪੁ. ਨਿਰਦਇਤਾ, ਬੇਰਹਿਮੀ

–ਨਿਰਦੈਤਾ, ਇ. ਵੇਖੋ ਨਿਰਦਇਤਾ :
"ਆਦਮੀ ਪਰਕਿਰਤੀ ਦੀ ਨਿਰਦੈਤਾ ਨੂੰ ਰਬ ਦੀ
ਕਰੂਰਤਾ ਸਮਝ ਬਹਿੰਦਾ ਹੈ"
(ਲੋਕ ਸਾਹਿਤ)

**ਨਿਰਦਲਣਾ,** ਕ੍ਰਿ. ਸਕ. ਚਕਨਾ ਚੂਰ ਕਰਨਾ,
ਚੰਗੀ ਤਰ੍ਹਾਂ ਕੁਚਲਣਾ :
"ਕਹੁ ਨਾਨਕ ਤਿਨਿ ਜਨਿ ਨਿਰਦਲਿਆ"
(ਆਸਾ ਮ: ੫)

**ਨਿਰਦੇਸ਼,** [ਸੰ. निर्देश] ਪੁ. ਦੱਸਣ ਦੀ ਕ੍ਰਿਆ ਜਾਂ ਭਾਵ:
"ਬੁਧੀ ਤੇ ਇਹ ਭਾਵ ਤੇ ਆਸ਼ੇ ਮਨੁੱਖ ਦੇ ਕਰਮ
ਦਾ ਨਿਰਦੇਸ਼ ਕਰਦੇ ਹਨ"
(ਸਾਹਿਤ ਆਰਥ-ਸੇਖੋਂ)

–ਨਿਰਦੇਸ਼ਨ, ਪੁ. ਨਿਰਦੇਸ਼ ਕਰਨ ਦੀ ਕ੍ਰਿਆ ਜਾਂ ਭਾਵ

**ਨਿਰਦੇਸ਼ਕ,** [ਸੰ. निर्देशक] ਪੁ. ਡਾਇਰੈਕਟਰ

**ਨਿਰਦੋਸ,** ਵਿ. ਵੇਖੋ ਨਿਰਦੋਸ਼ (ਮ. ਸਿੰ.)

**ਨਿਰਦੋਸ਼,** [ਸੰ. निर्दोष] ਪੁ.
੧. ਦੋਸ਼ ਰਹਿਤ, ਬੇਐਬ,
੨. ਨਿਰ-ਅਪਰਾਧ, ਬੇਗੁਨਾਹ, ਬੇਕਸੂਰ

–ਨਿਰਦੋਸਣ, ਇ. ਵੇਖੋ ਨਿਰਦੋਸ਼ਣ

–ਨਿਰਦੋਸ਼ਣ, ਇ. ਉਹ ਔਰਤ ਜਿਸ ਦਾ ਕੋਈ ਦੋਸ਼ ਨਾ ਹੋਵੇ
(ਮ. ਸਿੰ.)

–ਨਿਰਦੋਸ਼ਤਾ, ਇ. ਨਿਰਦੋਸ਼ ਹੋਣ ਦਾ ਭਾਵ

–ਨਿਰਦੋਸ਼ਪੁਣਾ, ਪੁ. ਨਿਰਦੋਸ਼ ਹੋਣ ਦਾ ਭਾਵ

–ਨਿਰਦੋਸੀ, ਪੁ. ਵੇਖੋ ਨਿਰਦੋਸ਼ੀ (ਮ. ਸਿੰ.)

–ਨਿਰਦੋਸ਼ੀ, ਪ. ਵੇਖੋ ਨਿਰਦੋਸ਼

**ਨਿਰਦੋਖ,** ਵਿ. ਵੇਖੋ ਨਿਰਦੋਸ਼ (ਮ. ਸਿੰ.)

–ਨਿਰਦੋਖਣ, ਇ. ਵੇਖੋ ਨਿਰਦੋਸ਼ਣ (ਲੁ. ਕੋ.)

–ਨਿਰਦੋਖੀ, ਪੁ. ਵੇਖੋ ਨਿਰਦੋਸ਼ੀ (ਮ. ਸਿੰ.)

**ਨਿਰਧਣ,** ਵਿ. ਵੇਖੋ ਨਿਰਧਨ

**ਨਿਰਧਨ,** [ਸੰ. निर्धन] ਵਿ.
੧. ਧਨ ਹੀਣ, ਗ਼ਰੀਬ, ਕੰਗਾਲ;
੨. ਭੁੱਖਾ, ਮੰਗਤਾ :
"ਜੋੜੀਂ ਹੱਥ ਤੂੰ ਜਾਗਦੀ ਜੋਤ ਅੱਗੇ
ਨਿਰਧਨ ਹੋਇਕੇ ਭੁਲ ਬਖ਼ਸ਼ਾ ਲਈਂ"
(ਪੂਰਨ ਭਗਤ-ਕਾਲੀਦਾਸ)

-ਨਿਰਧਨਤਾ, ਇ. ਨਿਰਧਨ ਹੋਣ ਦਾ ਭਾਵ, ਗ਼ਰੀਬੀ, ਕੰਗਾਲੀ
-ਨਿਰਧਨਤਾਈ, ਇ. ਵੇਖੋ ਨਿਰਧਨਤਾ
-ਨਿਰਧਨ ਦੇ ਧਨ ਰਾਮ, ਅਖੌ.
ਗ਼ਰੀਬ ਦਾ ਰਾਖਾ ਰੱਬ ਹੀ ਹੁੰਦਾ ਹੈ

**ਨਿਰਧਾਰਣ,** [ਸੰ. निर्धारण] ਪੁ.
ਇਹ ਨਿਸਚੇ ਕਰਨਾ ਕਿ ਕਿਸੇ ਚੀਜ਼ ਦਾ ਮੁੱਲ ਜਾਂ ਮਹੱਤਵ ਕੀ ਹੈ ਜਾਂ ਉਸ ਉਤੇ ਕਿੰਨਾ ਟੈਕਸ ਲੱਗਣਾ ਚਾਹੀਦਾ ਹੈ, ਅਸੈਸਮੈਂਟ
-ਨਿਰਧਾਰਤ, ਵਿ. ਨਿਰਧਾਰਣ ਕੀਤਾ ਹੋਇਆ
-ਨਿਰਧਾਰਿਤ, ਵਿ. ਨਿਸੇਚ ਕੀਤਾ ਹੋਇਆ, ਨਿਰਧਾਰਣ ਕੀਤਾ ਹੋਇਆ :
"ਇਸ ਤਰ੍ਹਾਂ ਸਾਡਾ ਸਾਹਿਤ ਨਿਸਚਿਤ ਰੂਪ ਵਿਚ ਸਾਡੇ ਪ੍ਰਾਚੀਨਾਂ ਦੀਆਂ ਨਿਰਧਾਰਿਤ ਲੀਹਾਂ ਤੋਂ ਅਲੱਗ ਹਟ ਗਿਆ ਹੈ"
(ਸਾਹਿਤ ਸਮਾਚਾਰ-ਅਪਰੈਲ ੫੯)

**ਨਿਰਧਾਰਨਾ,** [ਸੰ. निर्धारण] ਵਿ.
ਨਿਰਧਾਰਨ ਕਰਨਾ, ਨਿਸ਼ਚਿਤ ਕਰਨਾ :
"ਆਪੇ ਆਪ ਵਰਤਦਾ ਗੁਰਮੁਖ ਨਿਰਧਾਰਾ"
(ਭਾ. ਗੁ.)

**ਨਿਰਨਉ,** ਪੁ. ਵੇਖੋ ਨਿਰਨਾ :
"ਕਰਿ ਨਿਰਨਉ ਡੀਠਾ" (ਵਾਰ. ਜੈਤ.)

**ਨਿਰਨਹੁ,** ਪੁ. ਵੇਖੋ ਨਿਰਨਾ :
"ਇਸ ਬਾਤ ਦਾ ਨਿਰਨਹੁ ਪੂਛ ਸਮਝ ਲੇਵਹੁ"
(ਸਾਖੀਆਂ ਅੱਡਣ ਜੀ ਕੀਆਂ)

**ਨਿਰਨਯ*,** ਪੁ. ਵੇਖੋ ਨਿਰਨਾ

**ਨਿਰਨਾ[1],** ਪੁ. ਵੇਖੋ ਨਿਰਣਾ
-ਨਿਰਨਾ ਜਨਕ, ਵਿ. ਵੇਖੋ ਨਿਰਣਾ ਜਨਕ :
"ਇਹ ਨਿਰਨਾ ਜਨਕ, ਦਲੀਲ ਭਰਪੂਰ ਵਿਸ਼ਲੇਸ਼ਨ ਕਰਨ ਵਾਲੀ ਵਿਚਾਰਾਂ ਦੀ ਮੰਦਰ ਉਸਾਰੀ ਹੈ" (ਲੋਕ-ਸਾਹਿਤ)

**ਨਿਰਨਾ[2],** ਵਿ. ਵੇਖੋ ਨਿਰੰਨਾ
-ਨਿਰਨਾ ਕਾਲਜਾ, ਪੁ. ਖ਼ਾਲੀ-ਪੇਟ, ਉਹ ਅਵਸਥਾ ਜਦੋਂ ਹਾਲੀ ਕੁਝ ਖਾਧਾ ਨਾ ਹੋਵੇ
-ਨਿਰਨੇ, ਕ੍ਰਿ. ਵਿ. ਬਿਨਾਂ ਖਾਧੇ ਪੀਤੇ
-ਨਿਰਨੇਹਾਰ, ਵਿ. ਵੇਖੋ ਨਿਰਾਹਾਰ (ਬਿ.)
-ਨਿਰਨੇ ਕਾਲਜੇ, ਕ੍ਰਿ. ਵਿ. ਬਿਨਾਂ ਕੁਝ ਖਾਧੇ ਪੀਤੇ

**ਨਿਰੰਨਾ,** [ਸੰ. निरन्न] ਵਿ.
ਨਿਰਨੇ ਕਾਲਜੇ, ਨਿਰਾਹਾਰ (L)
-ਨਿਰੰਨੇਹਾਂ, ਵਿ. ਨਿਰਨੇ ਕਾਲਜੇ (ਜਟਕੀ)

**ਨਿਰਪ,** [∠ਸੰ. नृप=ਰਾਜਾ] ਪੁ. ਰਾਜਾ :
"ਨਿਰਪ ਧਾਵਹਿ ਲੜਿ ਦੁਖ ਪਾਇਆ"
(ਆਸਾ ਛੰਤ ਮ: ੪)

**ਨਿਰਪੱਖ,** [ਨਿਰ+ਪੱਖ] ਵਿ. ਜੋ ਕਿਸੇ ਦਾ ਪੱਖ ਜਾਂ ਤਰਫ਼ਦਾਰੀ ਨਾ ਕਰੇ, ਪੱਖਪਾਤ ਤੋਂ ਰਹਿਤ

**ਨਿਰਬਸੀ,** ਇ. ੧. ਇਕ ਪਰਕਾਰ ਦਾ ਪੌਦਾ ਜੋ ਮਸਾਲੇ ਵਜੋਂ ਵਰਤਿਆ ਜਾਂਦਾ ਹੈ :
(Cuncuma Zederenia) (ਮ. ਸਿੰ.)
੨. ਇਕ ਗਰਮ ਖ਼ੁਸ਼ਕ ਬੂਟੀ (ਬਿ.)

**ਨਿਰਬਾ,** ਪੁ. ਵੇਖੋ ਨਿਰਬਾਹ
(ਪੁਆ. ਕੋ.)

**ਨਿਰਬਾਹ,** [ਸੰ. निर्वाह, निर्+√वह्] ਪੁ.
੧. ਨਿਭਣ ਜਾਂ ਨਿਭਾਉਣ ਦੀ ਕ੍ਰਿਆ ਅਥਵਾ ਭਾਵ, ਨਿਬਾਹ, ਗੁਜ਼ਾਰਾ;
੨. ਪਾਲਣ ਕਰਨ ਦਾ ਭਾਵ:
"ਅੰਤਿ ਕਰੈ ਨਿਰਬਾਹੁ"
(ਸ. ਕਬੀਰ)
-ਨਿਰਬਾਹ ਮਾਤਰ, ਵਿ. ਕੇਵਲ ਗੁਜ਼ਾਰੇ ਯੋਗ

**ਨਿਰਬਾਣ,** ਪੁ. ਵੇਖੋ ਨਿਰਵਾਣ (ਮ. ਸਿੰ.)
-ਨਿਰਬਾਣਤਾ, ਇ. ਨਿਰਬਾਣ ਹੋਣ ਦਾ ਭਾਵ:
"ਕਿਥੇ ਹੈ ਇਹਨਾਂ ਵਿੱਚ ਬੁੱਧ ਵਾਲੀ ਨਿਰਬਾਣਤਾ ਦਾ ਰੰਗ" (ਛਲਾਵਾ-ਨਾਨਕ ਸਿੰਘ)
-ਨਿਰਬਾਣ ਪਦ, ਪੁ. ਉਹ ਹਾਲਤ ਜਿਸ ਵਿਚ ਤ੍ਰਿਸ਼ਨਾ ਉਕਾ ਹੀ ਖ਼ਤਮ ਹੋ ਜਾਂਦੀ ਹੈ;
"ਨਿਰਮਲ ਨਿਰਬਾਣ ਪਦ ਚੀਨਿ ਲੀਜੈ"
(ਰਾਮ. ਨਾਮਦੇਵ)
-ਨਿਰਬਾਣੀ, ਵਿ. ਨਿਰਬਾਣ ਸਬੰਧੀ, ਨਿਰਵਾਣ ਦਾ, ਨਿਰਬਾਣ ਪਦ ਪ੍ਰਾਪਤ ਕਰਨ ਦਾ ਸਾਧਕ ਜਾਂ ਇੱਛਕ, ਵਿਰਕਤ, ਤਿਆਗੀ :
"ਆਪਿ ਨਿਰਬਾਣੀ ਆਪੇ ਭੋਗੀ"
(ਭੈਰ. ਮ: ੫)

**ਨਿਰਬਾਨ,** ਵਿ. ਨਿਰਬਾਣੀ :
"ਗਾਫ਼ਲ ਰਾਮਰਹੀਮ ਨੂੰ ਛੱਡ ਬੈਠਾ,
ਛੱਡੀ ਜਗਤ ਨੂੰ ਜਿਵੇਂ ਨਿਰਬਾਨ ਫਿਰਦਾ"
(ਜ਼ਿੰਦਗੀ ਬਿਲਾਸ-ਆਰਫ਼)
ਪ. ਵੇਖੋ ਨਿਰਵਾਣ:
"ਉਚਾ ਪਦ ਨਾ ਵਾਂਗ ਨਿਰਬਾਣ ਕੋਈ"
(ਹਕੀਕਤ ਰਾਇ-ਕਾਲੀਦਾਸ)

**ਨਿਰਬਿਸੀ,** ਪੁ. ਵੇਖੋ ਨਿਰਬਸੀ
(ਮ. ਸਿੰ.)

**ਨਿਰਭਉ,** [ਨਿਰ+ਭਉ∠ਸੰ. भय] ਵਿ.
ਜਿਸ ਨੂੰ ਕਿਸੇ ਦਾ ਡਰ ਨਹੀਂ, ਨਿਡਰ :
"ਨਿਰਭਉ ਨਿਰਵੈਰੁ" (ਜਪੁ.)

**ਨਿਰਭਰ,** [ਸੰ. ਨਿਰ੍ਭਰ] ਵਿ.
ਕਿਸੇ ਦੇ ਆਸਰੇ ਠਹਿਰਿਆ ਜਾਂ ਟਿਕਿਆ ਹੋਇਆ
ਅਧਾਰਤ, ਆਸਰੇ
-ਨਿਰਭਰਤਾ, ਇ. ਨਿਰਭਰ ਹੋਣ ਦਾ ਭਾਵ

**ਨਿਰਭੈ,** [ਨਿਰ+ਭੈ] ਵਿ.
ਜਿਸ ਨੂੰ ਕੋਈ ਭੈ ਨਾ ਹੋਵੇ, ਨਿਡਰ, ਬੇਖ਼ੌਫ਼
-ਨਿਰਭੈਤਾ, ਇ. ਨਿਰਭੈ ਹੋਣ ਦਾ ਭਾਵ, ਨਿਡਰਤਾ :
"ਉਸਦੀ ਨਿਰਭੈਤਾ ਦਾ ਬੜਾ ਪ੍ਰਭਾਵ ਪਿਆ"
(ਹਾਸ਼ਮ)

**ਨਿਰਮਲ,** [∠ਸੰ. ਨਿਰ੍ਮਲ]
ਵਿ. ਮੈਲ ਰਹਿਤ, ਸਵੱਛ, ਪਵਿਤਰ, ਸਾਫ਼, ਸ਼ੁੱਧ, ਖ਼ਾਲਿਸ;
ਪੁ. ੧. ਕਰਤਾਰ, ਰੱਬ, ਪਰਮਾਤਮਾ :
"ਜੋ ਨਿਰਮੁਲ ਸੇਵੇ ਸੁ ਨਿਰਮਲ ਹੋਵੈ"
(ਮਾਝ ਅ. ਮ: ੩)
੨. ਪਰਕਾਸ਼, ਉਜਾਲਾ :
"ਕਿਉਂ ਕਰਿ ਨਿਰਮਲੁ
ਕਿਉਂ ਕਰਿ ਅਧਿਆਰਾ"
(ਰਾਮ. ਮ: ੧ ਸਿੱਧ ਗੋਸ਼ਟਿ)
-ਨਿਰਮਲਤਾ, ਇ. ਨਿਰਮਲ ਹੋਣ ਦਾ ਭਾਵ:

**ਨਿਰਮਲਾ,** ਵਿ. ਵੇਖੋ ਨਿਰਮਲ :
"ਅਹਿਨਿਸ ਨਵਤਨ ਨਿਰਮਲਾ
ਮੈਲਾ ਕਬਹੂੰ ਨ ਹੋਇ"
(ਵਾਰ ਸੂਹੀ ਮ: ੧)
ਪੁ. ੧. ਸਿੱਖਾਂ ਦੀ ਇਕ ਸੰਪਰਦਾ:
੨. ਇਸ ਸੰਪਰਦਾ ਦਾ ਸਾਧੂ
-ਨਿਰਮਲਾ ਸਾਧੂ, ਪੁ. ਨਿਰਮਲਾ ਪੰਥ ਦਾ ਸਾਧੂ (ਮ. ਸਿੰ.)
-ਨਿਰਮਲੀਆ, ਵਿ. ਨਿਰਮਲਤਾ ਵਾਲਾ :
"ਅੰਮ੍ਰਿਤ ਨਾਮੁ ਸਦਾ ਨਿਰਮਲੀਆ"
(ਮਾਝ ਮ: ੫)

**ਨਿਰਮਲੀ,** [ਸੰ. ਨਿਰ੍ਮਲ ਤੋਂ] ਇ.
ਪਾਣੀ ਸਾਫ਼ ਕਰਨ ਵਾਲੀ ਇਕ ਬੂਟੀ (ਬਿ.)

**ਨਿਰਮਾਇਲ,** [ਸੰ. ਨਿਰ੍ਮਾਲ੍ਯ] ਪੁ.
ਦੇਵਤਾ ਪੁਰ ਚੜ੍ਹੀ ਹੋਈ ਵਸਤ,
ਉਹ ਪਦਾਰਥ ਜੋ ਦੇਵਤਾ ਨੂੰ ਅਰਪਣ ਕੀਤਾ ਗਿਆ ਹੋਵੇ:
"ਆਤਮ ਜਉ ਨਿਰਮਾਇਲੁ ਕੀਜੈ"
(ਰਾਮ. ਨਾਮਦੇਵ)

**ਨਿਰਮਾਣ,** [ਸੰ. ਨਿਰ੍ਮਾਣ] ਪੁ. ਬਣਾਉਣ ਦਾ ਭਾਵ,
ਰਚਣ ਦਾ ਭਾਵ, ਰਚਨਾ, ਬਣਤਰ
-ਨਿਰਮਿਤ, ਵਿ. ਨਿਰਮਾਣ ਕੀਤਾ ਹੋਇਆ, ਬਣਾਇਆ ਹੋਇਆ, ਰਚਿਤ

**ਨਿਰਮਾਤਾ,** [∠ਸੰ. ਨਿਰ੍ਮਾਤਾ] ਵਿ. ਨਿਰਮਾਣ ਕਰਨ ਵਾਲਾ
ਬਣਾਉਣ ਵਾਲਾ
-ਨਿਰਮਾਤਾ ਸ਼ਕਤੀ, ਇ. ਨਿਰਮਾਣ ਕਰਨ ਵਾਲੀ ਸ਼ਕਤੀ,
ਸਿਰਜਨ ਸ਼ਕਤੀ :
"ਇਸ ਤੁਕ ਦੇ ਇਉਂ ਕਹਿਣ ਵਿਚ ਨਿਰੋਲ ਬੁਧੀ ਨੇ
ਹੀ ਕੰਮ ਨਹੀਂ ਕੀਤਾ, ਕਵੀ ਦੀ ਰੂਪ ਦੀ ਨਿਰਮਾਤਾ
ਸ਼ਕਤੀ ਨੇ ਵੀ ਕੀਤਾ ਹੈ"
(ਸੇਖੋਂ-ਸਾਹਿਤਆਰਥ)

**ਨਿਰਮਾਨ,** ਪੁ. ਵੇਖੋ ਨਿਰਬਾਣ
(ਅਪਭ੍ਰੰਸ਼ ਤੇ ਪੰਜਾਬੀ-ਭਾ. ਵਿ.)

**ਨਿਰਮੋਹੀ,** [ਨਿਰ+ਮੋਹ+ਈ] ਵਿ.
ਉਹ (ਆਦਮੀ) ਜਿਸ ਨੂੰ ਕੋਈ ਮੋਹ ਮਮਤਾ ਨਾ ਹੋਵੇ
-ਨਿਰਮੋਹਿਆ, ਵਿ. ਵੇਖੋ ਨਿਰਮੋਹੀ :
"ਭੈੜਿਆ ਐਡਾ ਨਿਰਮੋਹਿਆ ਹੋ ਗਿਆ ਏਂ
ਮੁੜ ਕੇ ਮੂੰਹ ਵੀ ਨਹੀਂ ਉ ਵਿਖਾਇਆ"
(ਇਕ ਸਵਾਲ-ਅੰਮ੍ਰਿਤਾ ਪ੍ਰੀਤਮ)

**ਨਿਰਯਾਸ,** ਪੁ. ਵੇਖੋ ਨਿਰਜਾਸ (ਕਾ.)

**ਨਿਰਰਥ,** ਵਿ. ਵੇਖੋ ਨਿਰਰਥਕ :
"ਸਾਹਿਤ ਜਾਂ ਕਿਸੇ ਵੀ ਸਮਾਜਕ ਕਲਾ ਲਈ ਨਿਰਰਥ ਹੈ"
(ਸੇਖੋਂ-ਸਾਹਿਤਆਰਥ)

**ਨਿਰਰਥਕ,** [ਸੰ. ਨਿਰਰ੍ਥਕ] ਵਿ. ਅਰਥਹੀਨ, ਅਰਥ-ਰਹਿਤ;
ਬੇਅਰਥ, ਫ਼ਜ਼ੂਲ :
"ਸੰਸਕ੍ਰਿਤ ਵਿਚ ਇਹ ਵਿਕਰਣ
ਬਹੁਤ ਹੱਦ ਤਕ ਨਿਰਰਥਕ ਹੈ"
(ਪੰਜਾਬੀ ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

**ਨਿਰਲਜ,** ਵਿ. ਵੇਖੋ ਨਿਰਲੱਜ

**ਨਿਰਲੱਜ,** [ਨਿਰ+ਲੱਜ=ਲੱਜਿਆ∠ਸੰ. ਲਜ੍ਜਾ=ਸ਼ਰਮ]
ਵਿ. ਲੱਜਿਆ ਰਹਿਤ, ਬੇਸ਼ਰਮ, ਬੇਹਯਾ :
"ਕਾਮੀ ਇਸਤ੍ਰੀ ਵੇਖ ਨਿਰਲੱਜ ਹੋਵੇ
ਕਾਉਂ ਅਟਕਦਾ ਵੇਖ ਕੁਰੰਗ ਨਾਹੀਂ"
(ਪੂਰਨ ਭਗਤ-ਕਾਲੀਦਾਸ)
-ਨਿਰਲਜਤਾ
-ਨਿਰਲੱਜਤਾ } ਇ. ਨਿਰਲੱਜ ਹੋਣ ਦਾ ਭਾਵ, ਬੇਸ਼ਰਮੀ

**ਨਿਰਵਾ,** [ਟ. ਕ. ਹਿੰ. ਨਿਯਰ=ਨਜ਼ੀਕ] ਕ੍ਰਿ. ਵਿ.
ਕੋਲ, ਨੇੜੇ, ਨਜ਼ੀਕ :
"ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ" (ਟੋਡੀ ਨਾਮਦੇਵ)

**ਨਿਰਵਾਸਨ,** [ਸੰ.ਨਿਰ੍ਵਾਸਨ] ਪੁ. ਜਲਾਵਤਨੀ, ਦੇਸ ਨਿਕਾਲਾ

**ਨਿਰਵਾਸਿਤ,** [ਸੰ. ਨਿਰ੍ਵਾਸਿਤ] ਵਿ.
ਦੇਸੋਂ ਕਢਿਆ ਹੋਇਆ, ਜਲਾਵਤਨ

**ਨਿਰਵਾਹ,** ਪੁ. ਵੇਖੋ ਨਿਰਬਾਹ (ਲੁ. ਕੋ.)

**ਨਿਰਵਾਹਕ,** [ਸੰ. ਨਿਰ੍ਵਾਹਕ] ਪੁ.
੧. ਨਿਭਾਉਣ ਵਾਲਾ;
੨. ਕਿਸੇ ਕੰਮ ਨੂੰ ਸਿਰੇ ਜਾਂ ਤੋੜ ਚਾੜ੍ਹਨ ਵਾਲਾ (ਲੁ. ਕੋ.)

**ਨਿਰਵਾਚਨ,** [<ਸੰ. ਨਿਰ੍ਵਾਚਨ] ਪੁ. ਚੁਣਾਉ, ਚੋਣ

**ਨਿਰਵਾਣ,** [ਸੰ. ਨਿਰ੍ਵਾਣ] ਪੁ. ਮੁਕਤੀ, ਮੋਖ

**ਨਿਰਵਾਨ¹,** ਪੁ. ਵੇਖੋ ਨਿਰਵਾਣ

**ਨਿਰਵਾਨ²,** [ਨਿਰਵਾਰਨਾ] ਪੁ.
੧. ਇਨਸਾਫ਼;
੨. ਕਿਸੇ ਝਗੜੇ ਦਾ ਫ਼ੈਸਲਾ (ਜਟਕੀ)

**ਨਿਰਵਾਰ,** [ਨਿਰਵਾਰਨਾ] ਪੁ. ਇਨਸਾਫ਼ (ਜਟਕੀ)

**ਨਿਰਵਾਰਨਾ,** [ਟ.ਕ. ਹਿੰ. ਨਿਰਵਾਰਨਾ, ਨਿਵਾਰਣ] ਕ੍ਰਿ.ਸਕ.
੧. ਸਮਝਣਾ, ਬੁੱਝਣਾ, ਪਛਾਣਨਾ;
੨. ਨਿਖੇੜਾ ਕਰਨਾ (ਮ. ਸਿੰ.);
੩. ਮੁਕਤ ਕਰਨਾ, ਛੁਡਾਉਣਾ :
"ਬਿਨ ਗੁਰ ਕੋ ਨਿਰਵਾਰੇ ਜੀ" (ਬੁਲ੍ਹਾ ਸ਼ਾਹ)

**ਨਿਰਵਿਰਤ,** ਵਿ. ਜਿਸਦਾ ਨਿਰਵਾਰਾ ਹੋਇਆ ਹੋਵੇ, ਮੁਕਤ

**ਨਿਰਵਿਰਤੀ,** [ਸੰ. ਨਿਵ੍ਰਿਤਿ] ਇ.
੧. ਉਦਾਸੀਨਤਾ, ਉਪਰਾਮਤਾ;
੨. ਛੁਟਕਾਰਾ, ਮੁਕਤੀ :
"ਆਪਿ ਪਰਵਿਰਤਿ ਆਪਿ ਨਿਰਵਿਰਤਿ" (ਵਾਰ. ਬਿਹਾ. ਮ: ੪)

**ਨਿਰਵੇਦ,** [ਸੰ. ਨਿਰ੍ਵੇਦ] ਪੁ.
ਸ਼ਾਂਤ ਰਸ ਦਾ ਸਥਾਈ ਭਾਵ

**ਨਿਰਵੈਰ,** [ਨਿਰ+ਵੈਰ]
ਵਿ. ਵੈਰ ਰਹਿਤ, ਦਵੇਸ਼ ਰਹਿਤ;
ਇ. ਪਛਾਣ, ਭੇਦ, ਫ਼ਰਕ (ਲੁ. ਕੋ.)

-ਨਿਰਵੈਰਤਾ, ਇ. ਨਿਰਵੈਰ ਹੋਣ ਦਾ ਭਾਵ

**ਨਿਰਾ,** [ਸ਼ਾਇਦ ਨਿਰ=ਰਹਿਤ+ਆ] ਵਿ.
੧. ਖ਼ਾਲਸ, ਸ਼ੁੱਧ (ਕਾ.);
੨. ਕੇਵਲ, ਸਿਰਫ਼;
੩. ਸਾਰਾ, ਪੂਰਾ;
੪. ਬਿਲਕੁਲ, ਉਕਾ;
੫. ਇਕੱਲਾ, ਇਕੋ ਹੀ

-ਨਿਰਾ ਗਊ, ਪੁ. ਬਹੁਤ ਭਲਾਮਾਣਸ ਆਦਮੀ

-ਨਿਰੀ ਗਊ ਹੋਣਾ, ਮੁਹਾ.
ਅਤਿ ਦਰਜੇ ਦਾ ਸ਼ਰੀਫ਼ ਹੋਣਾ,
ਬਹੁਤ ਹੀ ਸਾਊ ਹੋਣਾ

-ਨਿਰਾ-ਨਕੇਵਲਾ, ਵਿ. ਕੇਵਲ, ਇਕੋ-ਇਕ, ਇਕੱਲਾ

-ਨਿਰਾਪਰਾਧ, ਵਿ. ਨਿਰ ਅਪਰਾਧ :
"ਨਿਰਾਪਰਾਧ ਚਿਤਵਹਿ ਬੁਰਿਆਈ" (ਆਸਾ ਮ: ੫)

-ਨਿਰਾਪੂਰਾ, ਵਿ. ਉੱਕਾ ਹੀ, ਬਿਲਕੁਲ

**ਨਿਰਾਸ,** [ਨਿਰ+ਆਸ∠ਸੰ. ਆਸ਼ਾ] ਵਿ.
ਆਸ ਰਹਿਤ, ਨਾਉਮੀਦ, ਮਾਯੂਸ

-ਨਿਰਾਸਤਾ, ਇ. ਨਿਰਾਸ ਹੋਣ ਦਾ ਭਾਵ,
ਨਾ ਉਮੇਦੀ, ਮਾਯੂਸੀ

**ਨਿਰਾਸ਼,** ਵਿ. ਵੇਖੋ ਨਿਰਾਸ

-ਨਿਰਾਸ਼ਵਾਦ, ਪੁ. ਵੇਖੋ ਨਿਰਾਸ਼ਾਵਾਦ

**ਨਿਰਾਸਰਾ,** ਵਿ. ਵੇਖੋ ਨਿਆਸਰਾ

**ਨਿਰਾਸ਼ਾ,** ਇ. ਵੇਖੋ ਨਿਰ ਹੇਠ

**ਨਿਰਾਕਾਰ,** [ਨਿਰ+ਆਕਾਰ]
ਵਿ. ਜਿਸ ਦਾ ਕੋਈ ਰੂਪ ਰੰਗ ਨਹੀਂ, ਅਕਾਰ ਰਹਿਤ;
ਪੁ. ਪਰਮਾਤਮਾ, ਕਰਤਾਰ, ਰੱਬ

-ਨਿਰਾਕਾਰੀ, ਪੁ. ਵੇਖੋ ਨਿਰੰਕਾਰੀ (ਕਾ.)

**ਨਿਰਾਦਰ,** [ਨਿਰ+ਆਦਰ] ਪੁ.
ਅਪਮਾਨ, ਬੇਇੱਜ਼ਤੀ

-ਨਿਰਾਦਰੀ, ਇ. ਵੇਖੋ ਨਿਰਾਦਰ

**ਨਿਰਾਧਰ,** ਪੁ. ਇਕ ਬੂਟੀ ਜੋ ਗਰਮੀ ਦੇ ਇਲਾਜ ਲਈ ਅਤੇ ਖੁਜਲੀ ਲਈ ਵਰਤੀ ਜਾਂਦੀ ਹੈ (ਮ. ਸਿੰ.)

**ਨਿਰਾਧਾਰ,** ਵਿ. ੧. ਜਿਸ ਦਾ ਕੋਈ ਆਧਾਰ ਨਹੀਂ, ਨਿਰਮੂਲ,
ਬੇ-ਬੁਨਿਆਦ;
੨. ਜੋ ਕਿਸੇ ਦੇ ਆਸਰੇ ਨਹੀਂ

**ਨਿਰਾਨ,** ਪੁ. ਹਾਲੀਆਂ ਦਾ ਸਵੇਰ ਦਾ ਨਾਸ਼ਤਾ ਜਿਸ ਵਿਚ ਆਮ ਤੌਰ ਤੇ ਰੋਟੀ ਮੱਖਣ ਅਤੇ ਦੁੱਧ ਹੁੰਦਾ ਹੈ ਹਾਜ਼ਰੀ, ਛਾਹ ਵੇਲਾ (ਜਟਕੀ)

**ਨਿਰਾਫਲ,** ਵਿ. ਵੇਖੋ ਨਿਸਫਲ :
"ਜਾ ਪਤਿ ਲੇਖੈ ਨਾ ਪਵੈ ਤਾਂ ਸਭ ਨਿਰਾਫਲ ਕਾਮ" (ਆਸਾ. ਮ: ੧)

**ਨਿਰਾਭਿਮਾਨ,** [ਨਿਰ+ਅਭਿਮਾਨ] ਵਿ.
ਅਭਿਮਾਨ ਰਹਿਤ, ਹੰਕਾਰ ਰਹਿਤ :
"ਭੀਮ ਨੂੰ ਨਿਰਾਭਿਮਾਨ ਹੋਇਆ ਵੇਖ ਕੇ ਹਨੂਮਾਨ ਜੀ ਨੇ ਆਪਣੀ ਪੂਛ ਹਟਾ ਲਈ" (ਸ੍ਰੀ ਗੁਰੂ ਗ੍ਰੰਥ ਕਥਾ ਸਾਗਰ)

**ਨਿਰਾਰ,** [ਨਿਰਾਲਾ] ਵਿ. ਨਿਰਾਲਾ, ਅਲੱਗ, ਨਿਆਰਾ :
"ਮੋਹਨ ਰਹਿਤ ਨਿਰਾਰ" (ਦੇਵ. ਮ: ੫)

**ਨਿਰਾਰਥ,** ਵਿ. ਵੇਖੋ ਨਿਰਰਥਕ

**ਨਿਰਾਰਥਕ,** ਵਿ. ਵੇਖੋ ਨਿਰਰਥਕ :
"ਜੇ ਇਹ ਹੋਵੇ ਤਾਂ ਇਹ ਕਥਨ ਕਿ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਨਿਰਾਰਥਕ ਹੋ ਜਾਂਦਾ ਹੈ" (ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

–ਨਿਰਾਰਥਕਤਾ, ਇ. ਨਿਰਰਥਕ ਹੋਣ ਦਾ ਭਾਵ :
"ਇਸ ਵਿਚਲੇ ਝਗੜਿਆਂ ਝੇੜਿਆਂ ਦੀ
ਨਿਰਾਰਥਕਤਾ ਉਤੇ ਸਮਝਾਂਦੇ ਨਹੀਂ ਥਕਦੇ"
(ਤੀਜਾ ਪਹਿਰ-ਸੇਖੋਂ)

**ਨਿਰਾਰਾ**, ਵਿ. ਵੇਖੋ ਨਿਰਾਲਾ :
"ਬੇਦ ਕਤੇਬ ਤੇ ਰਹਿਤ ਨਿਰਾਰਾ"
(ਗਉ. ਕਬੀਰ)

**ਨਿਰਾਲਮ**[1], ਵਿ. ਵੇਖੋ ਨਿਰਾਲੰਬ :
"ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ"

**ਨਿਰਾਲਮ**[2], ਵਿ. ਵੇਖੋ ਨਿਰਾਲਾ :
"ਜੈਸੇ ਜਲ ਮਹਿ ਕਮਲ ਨਿਰਾਲਮ"
(ਸਿਧ ਗੋਸਟਿ)

**ਨਿਰਾਲਾ**, [ਟ. ਕ. ਹਿੰ. निराला ∠ਸੰ. निरालय] ਵਿ.
੧. ਅਜੀਬ, ਅਨੋਖਾ;
੨. ਵੱਖਰਾ, ਅੱਡਰਾ;
੩. ਇਕੱਲਾ, ਨਵੇਕਲਾ;
੪. ਸ਼ੁੱਧ, ਖ਼ਾਲਿਸ (ਮ. ਸਿੰ.);
੫. ਕੇਵਲ, ਸਿਰਫ਼ (ਮ. ਸਿੰ.)

–ਨਿਰਾਲਾਪਣ, ਪੁ. ਨਿਰਾਲਾ ਹੋਣ ਰਾ ਭਾਵ

–ਨਿਰਾਲਿਣ, ਇ. ਵੇਖੋ ਲਲਾਰਨ (ਜਟਕੀ)

**ਨਿਰਾਲੀ**, ਪੁ. ਵੇਖੋ ਲਲਾਰੀ (ਜਟਕੀ)

**ਨਿਰਿਹਾਰ**, ਵਿ. ਨਿਰਅਹਾਰ (ਮ. ਸਿੰ.)

**ਨਿਰਿਤ**, ਪੁ. ਇ. ਵੇਖੋ ਨਿਰਤ (ਬਿ.)

**ਨਿਰਿੰਦ**, ਪੁ. ਵੇਖੋ ਨਰਿੰਦ (ਮ. ਸਿੰ.)

**ਨਿਰਿੰਦਰ**, ਪੁ. ਵੇਖੋ ਨਰਿੰਦਰ (ਮ. ਸਿੰ.)

**ਨਿਰੀਹਾ**, [ਨਿਰਾ ਤੋਂ] ਵਿ. ਖ਼ਾਲਸ, ਸਬੂਤਾ, ਨਿਰੋਲ
(ਪੁਆ. ਕੋ.)

**ਨਿਰੀਕਾਰ**, ਵਿ. ਪੁ. ਨਿਰਾਕਾਰ :
"ਸੁਧ ਬੁਧ ਨਿਰੀਕਾਰ"
(ਸਵੈ. ਮ: ੪ ਕੇ)

**ਨਿਰੀਖਕ**, [ਸੰ. निरीक्षक] ਵਿ. ਪੁ.
੧. ਨਿਰੀਖਣ ਕਰਨ ਵਾਲਾ;
੨. ਕੰਮ ਦੀ ਧਿਆਨ ਨਾਲ ਜਾਂਚ ਪੜਤਾਲ ਕਰਨ ਵਾਲਾ, ਮੁਆਇਨਾ ਕਰਨ ਵਾਲਾ, ਇਨਸਪੈਕਟਰ

**ਨਿਰੀਖਣ**, [ਸੰ. निरीक्षण] ਪੁ.
ਜਾਂਚ ਪੜਤਾਲ, ਮੁਆਇਨਾ

**ਨਿਰੁਕਤ**[1], ਪੁ. ਯਾਸਕ ਰਚਿਤ ਇਕ ਗ੍ਰੰਥ ਜਿਸ ਵਿਚ ਵੈਦਿਕ ਸ਼ਬਦਾਂ ਦੀ ਵਿਆਖਿਆ ਹੈ

–ਨਿਰੁਕਤਾਰ, ਪੁ. ੧. ਨਿਰੁਕਤੀ ਕਰਨ ਵਾਲਾ;
੨. ਨਿਰੁਕਤ ਗ੍ਰੰਥ ਦਾ ਕਰਤਾ ਯਾਸਕ

**ਨਿਰੁਕਤ**[2], [ਨਿਰ+ਉਕਤ] ਵਿ.
ਜਿਸ ਦਾ ਵਰਣਨ ਨਾ ਹੋਇਆ ਹੋਵੇ ਜਾਂ ਨਾ ਕੀਤਾ ਜਾ ਸਕੇ, ਅਕਥਿਤ :
"ਨਿਰੁਕਤ ਸਰੂਪ ਹੈ" (ਜਪੁ.)

**ਨਿਰੁਕਤੀ**, [ਸੰ. निरुक्ति] ਇ. ਕਿਸੇ ਸ਼ਬਦ ਦਾ ਪੂਰਾ ਵੇਰਵਾ ਕਿ ਉਹ ਸ਼ਬਦ ਮੂਲੋਂ ਕਿਸੇ ਭਾਸ਼ਾ ਦਾ ਹੈ ਅਤੇ ਕਿਵੇਂ ਬਦਲਦਾ ਹੋਇਆ ਵਰਤਮਾਨ ਸ਼ਕਲ ਵਿਚ ਆਇਆ ਹੈ

–ਨਿਰੁਕਤੀਕਾਰ, ਪੁ. ਨਿਰੁਕਤੀ ਕਰਨ ਵਾਲਾ

**ਨਿਰੂਪ**, [ਨਿ+ਰੂਪ] ਵਿ. ਜਿਸ ਦਾ ਕੋਈ ਰੂਪ ਨਹੀਂ, ਅਰੂਪ, ਨਿਰਾਕਾਰ (ਮ. ਸਿੰ.)

**ਨਿਰੂਪਣ**, [ਸੰ. निरूपण] ਵਿ.
ਕਿਸੇ ਵਿਚਾਰ ਜਾਂ ਮਤ ਨੂੰ ਖੋਲ ਕੇ ਸਮਝਾਉਣ ਦੀ ਕ੍ਰਿਆ ਜਾਂ ਭਾਵ

**ਨਿਰੂਪਣਾ**, [ਨਿਰੂਪਣ ਤੋਂ ਨਾਮਧਾਤੂ ਕ੍ਰਿਆ] ਕ੍ਰਿ.ਸਕ.
ਨਿਰੂਪਣ ਕਰਨਾ, ਸਪਸ਼ਟ ਰੂਪ ਵਿਚ ਸਮਝਾਉਣਾ

–ਨਿਰੂਪਿਤ, ਵਿ. ਨਿਰੂਪਣ ਕੀਤਾ ਹੋਇਆ, ਸਪਸ਼ਟ ਤੌਰ ਤੇ ਸਮਝਾਇਆ ਹੋਇਆ

**ਨਿਰੂਪਾ**, ਵਿ. ਵੇਖੋ ਨਿਰੂਪ (ਮ. ਸਿੰ.)

**ਨਿਰੂਪੀ**, ਵਿ. ਵੇਖੋ ਨਿਰੂਪ (ਮ. ਸਿੰ.)

**ਨਿਰੇਹਾਰ**, ਵਿ. ਵੇਖੋ ਨਿਰਨੇਹਾਰ (ਮ. ਸਿੰ.)

**ਨਿਰੇਲ**, ਪੁ. ਵੇਖੋ ਨਰੇਲ (ਮ. ਸਿੰ.)

**ਨਿਰੇਲਾ**, [ਨਰੇਲ ਤੋਂ] ਪੁ.ਨਾਰੀਅਲ ਦੇ ਖ਼ੋਲ ਦਾ ਬਣਿਆ ਹੁੱਕਾ ਨਲੇਰਾ (ਮ. ਸਿੰ.)

**ਨਿਰੋਗ**, [ਨਿ=ਰਹਿਤ+ਰੋਗ] ਵਿ.
ਜਿਸ ਨੂੰ ਕੋਈ ਰੋਗ ਨਾ ਹੋਵੇ, ਨਰੋਆ, ਤੰਦਰੁਸਤ
(ਮ. ਸਿ.)

**ਨਿਰੋਗੀ**, ਵਿ. ਵੇਖੋ ਨਿਰੋਗ

**ਨਿਰੋਧ**, [<ਸੰ. निरोध, नि+रोध] ਪੁ.
੧. ਰੋਕ, ਰੋਕ ਥਾਮ,
੨. ਇੰਦਰੀਆਂ ਨੂੰ ਰੋਕਣ ਦੀ ਕ੍ਰਿਆ;
"ਅੱਸੂ ਆਸਨ ਲਾਇਕੇ ਕਰ ਤੂੰ ਚਿਤ ਨਿਰੋਧ"
(ਹਕੀਕਤ ਰਾਏ-ਕਾਲੀ ਦਾਸ)

–ਨਿਰੋਧਕ, ਵਿ. ਰੋਕਣ ਵਾਲਾ

–ਨਿਰੋਧਤ, ਵਿ. ਵਸ ਵਿਚ ਕੀਤਾ ਹੋਇਆ, ਰੋਕਿਆ ਹੋਇਆ :
"ਇਹ ਸੁਣ ਕੇ ਬਾਲ ਨਾਥ ਦਾ ਜੋਗ ਨਾਲ ਨਿਰੋਧਕ ਦਿਲ ਢਲ ਗਿਆ"
(ਪ੍ਰੀਤ ਕਹਾਣੀਆਂ-ਐਮ. ਐਸ. ਰੰਧਾਵਾ)

–ਨਿਰੋਧੀ, ਵਿ. ਰੋਕਣ ਵਾਲਾ

**ਨਿਰੋਧਰ,** ਵਿ, ਬਚਾਉਣ ਜਾਂ ਛੁਡਾਉਣ ਵਾਲਾ (ਬਿ.)

**ਨਿਰੋਲ,** [∠ਸੰ. निर्मल] ਵਿ.
1. ਨਿਰਮਲ, ਸਾਫ਼;
2. ਖਰਾ, ਖ਼ਾਲਿਸ, ਅਸਲੀ;
3. ਕੇਵਲ, ਨਿਰਾ

–ਨਿਰੋਲ ਨਿੰਬਲ, ਵਿ. ਬੱਦਲਾਂ ਤੋਂ ਰਹਿਤ (ਆਕਾਸ਼) (ਲੁ. ਕੋ.)

**ਨਿਲਜ,** ਵਿ. ਵੇਖੋ ਨਿਰਲੱਜ :
"ਰੇ ਜੀਅ ਨਿਲਜ ਲਾਜ ਤੋਹਿ ਨਾਹੀ"
(ਗਉ. ਕਬੀਰ)

**ਨਿਲੱਜ,** ਵਿ. ਵੇਖੋ ਨਿਰਲੱਜ

–ਨਿਲੱਜਤਾ, ਇ. ਵੇਖੋ ਨਿਰਲੱਜਤਾ, ਬੇਸ਼ਰਮੀ :
"ਜੈਸੇ ਖੁਸਰੇ ਆਪਣੀ ਨਿਲੱਜਤਾ ਕਰਕੇ ਆਪਸ ਮੇਂ ਪ੍ਰਸੰਨ ਹੋਤੇ ਹੈਂ" (ਪਾਰਸ ਭਾਗ)

**ਨਿਲੱਜਾ,** ਵਿ. ਵੇਖੋ ਨਿਰਲੱਜ :
"ਤੂੰ ਤੇ ਕਿਹਾ ਨਿਲੱਜਾ ਏਂ"
(ਹਵਾ ਦੇ ਹੌਕੇ-ਸੱਜਾਦ ਹੈਦਰ)

**ਨਿੱਲਣਾ,** [ਟ.ਕ. ਹਿੰ. लीलना=ਨਿਗਲਣਾ] ਕ੍ਰਿ. ਸਕ.
ਰੱਜ ਕੇ ਖਾਣਾ (ਮ. ਸਿੰ.)

**ਨਿਲਾਜ,** [ਨਿ=ਰਹਿਤ+ਲਾਜ=ਪਤ, ਆਦਰ] ਵਿ.
ਲਾਜ ਰਹਿਤ, ਆਦਰ ਰਹਿਤ :
"ਹੀਰ ਨਿਲਾਜ ਨਿਮਾਣੀ ਵਲ ਦਾ,
ਕੋਈ ਦਈਂ ਸੁਨੇਹਾ ਜਾਈਂ" (ਹਾਸ਼ਮ)

**ਨਿਲਾਮ,** ਪੁ. ਵੇਖੋ ਲਲਾਮ

**ਨਿਲਾਮੀ,** ਇ. ਵੇਖੋ ਲਲਾਮੀ

**ਨਿਲਾਮੀਆ,** ਪੁ. ਵੇਖੋ ਲਲਾਮੀਆ

**ਨਿਲਾਰਣ,** ਇ. ਵੇਖੋ ਲਿਲਾਰਣ (ਮ. ਸਿੰ.)

**ਨਿਲਾਰਨ,** ਇ. ਵੇਖੋ ਲਿਲਾਰਣ (ਲੁ. ਕੋ.)

**ਨਿਲਾਰੀ,** ਪੁ. ਵੇਖੋ ਲਿਲਾਰੀ (ਮ. ਸਿੰ.)

**ਨਿਲੇਟ,** [ਲੇਟਣਾ ਤੋਂ] ਪੁ.
ਲੋਟਪੋਟ ਹੋਣ ਦਾ ਭਾਵ ਜਾਂ ਕ੍ਰਿਆ :
"ਬਾਬਾ ਹਸਦਾਂ ਹਸਦਾ ਨਿਲੇਟੁ ਹੋਆ"
(ਪੁਰਾਤਨ ਜਨਮ ਸਾਖੀ)

**ਨਿਵਣ,** ਕ੍ਰਿ. ਅਕ. ਵੇਖੋ ਨਿਉਣਾ (ਜਟਕੀ)
ਪੁ. ਨਿਉਣ ਦਾ ਭਾਵ :
"ਨਿਵਣੁ ਸੁ ਅਖਰੁ ਖਵਣੁ ਗੁਣੁ
ਜਿਹਬਾ ਮਣੀਆ ਮੰਤੁ" (ਸ. ਫ਼ਰੀਦ)

**ਨਿਵਣਾ,** ਕ੍ਰਿ. ਅਕ. ਵੇਖੋ ਨਿਉਣਾ

–ਨਿਵ ਚਲਣਾ, ਮੁਹਾ. ਨੀਵੇਂ ਹੋਕੇ ਰਹਿਣਾ,
ਨਿਮਰਤਾ ਨਾਲ ਰਹਿਣਾ

–ਨਿਵ ਨਿਵ, ਕ੍ਰਿ. ਵਿ. ਨਿਉਂ ਨਿਉਂ ਕੇ, ਝੁਕ ਝੁਕ ਕੇ

**ਨਿੰਵਣਾ,** ਕ੍ਰਿ. ਅਕ. ਵੇਖੋ ਨਿਉਣਾ :
ਸੁਹੱਪਣ ਦੇ ਉਸ ਅਕਹਿ ਦ੍ਰਿਸ਼ ਦੀ ਯਾਦ ਵਿਚ
ਉਹਦੀਆਂ ਅੱਖੀਆਂ ਨਿੰਵ ਗਈਆਂ"
(ਪ੍ਰੀਤ ਕਹਾਣੀਆਂ-ਐਮ. ਐਸ. ਰੰਧਾਵਾ)

**ਨਿਵਰਤ,** ਵਿ. ਵੇਖੋ ਨਿਵਿਰਤ

**ਨਿਵਰਤੀ,** ਇ. ਵੇਖੋ ਨਿਵਿਰਤੀ :
"ਭੱਟ ਗੁਰੂ ਜੀ ਦੀ ਅਪਾਰ ਕਿਰਪਾ ਤੇ ਆਪਣੇ
ਪਾਪਾਂ ਦੀ ਨਿਵਰਤੀ ਭਾਲਦੇ ਹਨ"
(ਗੁਰੂ ਰਾਮ ਦਾਸ ਅੰਕ)

**ਨਿਵਰਨਾ,** [ਨਿਵਾਰਨਾ ਦਾ ਅਕਰਮਕ ਰੂਪ] ਕ੍ਰਿ. ਅਕ.
ਨਿਵਾਰਨ ਹੋਣਾ, ਮੁਕਤ ਹੋਣਾ :
"ਨਿਵਰੇ ਦੂਤ ਦੁਸ਼ਟ ਬੈਰਾਈ"
(ਬਿਲਾ. ਮ: 5)

**ਨਿਵਰੈ,** [ਹਿੰ. नियर] ਕ੍ਰਿ. ਵਿ. ਨੇੜੇ, ਕੋਲ, ਨਜ਼ੀਕ :
"ਨਿਵਰੈ ਦੂਰਿ, ਦੂਰਿ ਫੁਨਿ ਨਿਵਰੈ"
(ਗਉ. ਕਬੀਰ)

**ਨਿਵਲ**[1], [ਨਿਉਲੀ] ਪੁ. ਨਿਉਲੀ ਕਰਮ :
"ਕਿਨਹੀ ਨਿਵਲ ਭੁਇਅੰਗਮ ਸਾਧੇ"
(ਰਾਮ ਅ. ਮ: 5)

**ਨਿਵਲ**[2], [ਨਿਉਲ] ਪੁ. ਤਾਲਾ, ਕੁਫ਼ਲ, ਜੰਦਰਾ :
"ਗੁਰੁ ਕੁੰਜੀ ਪਾਹੁ ਨਿਵਲ"
(ਵਾਰ. ਸਾਰ. ਮ: 2)

**ਨਿਵਲਿ,** ਇ. ਵੇਖੋ ਨਿਉਲੀ :
"ਨਿਵਲਿ ਭੁਅੰਗਮ ਸਾਧੇ"
(ਸੋਰ. ਅ. ਮ: 5)

**ਨਿਵਲੀ**[1], ਇ. ਵੇਖੋ ਨਿਉਲੀ

–ਨਿਵਲੀ ਕਰਮ, ਪੁ. ਵੇਖੋ ਨਿਉਲੀ ਕਰਮ (ਬਿ.)

**ਨਿਵਲੀ**[2], ਪੁ. (ਘੋੜੇ ਆਦਿਕ ਦਾ) ਕੰਨ ਪਿਛੇ ਸੁਟ ਲੈਣ
ਦੀ ਕ੍ਰਿਆ (ਬਿ.)

**ਨਿਵੜਣ,** ਕ੍ਰਿ. ਅਕ. ਵੇਖੋ ਨਿਉਣਾ (ਜਟਕੀ)

**ਨਿਵਾਂ,** ਇ. ਵੇਖੋ ਨਿਵਾਣ :
"ਇਨ੍ਹਾਂ ਪੈਰਾਂ ਨਾਲ ਮੈਂ ਕਈ ਉਚਾਵਾਂ ਤੇ ਕਈ ਨਿਵਾਵਾਂ
ਗਾਹੀਆਂ ਹਨ" (ਪੰਜਾਬੀ ਦੁਨੀਆਂ)

**ਨਿਵਾਓ, ਨਿਵਾਉ,** [ਨਿਵਣਾ ਤੋਂ] ਪੁ.
ਨਿਵਣ ਦਾ ਭਾਵ, ਝੁਕਾਉ

**ਨਿਵਾਉਣਾ,** [ਨਿਵਣਾ] ਕ੍ਰਿ. ਸਕ.
ਨੀਵਾਂ ਕਰਨਾ, ਝੁਕਾਉਣਾ :
"ਕੁਲ ਸ਼ਰੀਕ ਨਿਵਾਏ ਅਸਾਂ, ਹੁਣ ਮੈਂ ਉੱਧੀ ਆਈ"
(ਹੀਰ-ਦਮੋਦਰ)

**ਨਿਵਾਇਆ,** ਵਿ. ਘਟ, ਥੋੜਾ, ਕਸਾ (ਜਟਕੀ)

**ਨਿਵਾਸ[1],** [∠ਸੰ. ਨਿਵਾਸ] ਪੁ.

੧. ਵਾਸ, ਰਿਹਾਇਸ਼;

੨. ਰਹਿਣ ਦੀ ਥਾਂ;

੩. ਵਿਸਰਾਮ, ਟਿਕਾਉ :

"ਮੀਨ ਨਿਵਾਸ ਉਪਜੈ ਜਲ ਹੀ ਤੇ"

(ਮਲਾ. ਅ. ਮ: ੧)

–ਨਿਵਾਸ-ਅਸਥਾਨ, ਪੁ. ਰਿਹਾਇਸ਼ ਦੀ ਥਾਂ, ਰਹਿਣ ਦੀ ਥਾਂ

–ਨਿਵਾਸ ਸਥਾਨ, ਪੁ. ਵੇਖੋ ਨਿਵਾਸ-ਅਸਥਾਨ

–ਨਿਵਾਸੀ, ਪੁ. ਰਹਿਣ ਵਾਲਾ, ਵਸਨੀਕ

**ਨਿਵਾਸ[2],** [<ਸੰ. ਨਿਰਵਸਿ] ਪੁ.

ਬਾਹਰ ਕਢਣ ਦੀ ਕ੍ਰਿਆ :

"ਨੀਚ ਰੁਖ ਤੇ ਊਚ ਪਏ ਹੈਂ ਗੰਧ ਸੁਗੰਧ ਨਿਵਾਸਾ"

(ਆਸਾ ਰਵਿਦਾਸ)

**ਨਿਵਾਹ,** [ਅਰ. ਨਵਾਹ نواح ] ਪੁ. ਆਲਾ ਦੁਆਲਾ

**ਨਿਵਾਹੀ,** [ਅਰ. ਨਵਾਹੀ نواحی ] ਪੁ. ਆਲਾ ਦੁਆਲਾ:

"ਪਾਂਧੀ ਗਾ ਮੁਸਾਫ਼ਰਾਂ ਦਾ ਕੋਈ ਆਵੇ ਏਸ ਨਿਵਾਹੀ"

(ਹਾਸ਼ਮ)

**ਨਿਵਾਜ਼[1],** ਇ. ਵੇਖੋ ਨਮਾਜ਼ :

"ਰੋਜ਼ੇ ਵਕਤ ਨਿਵਾਜ਼ ਕਰ ਡੰਡਉਤ ਕਰਾਏ"

(ਭਾ. ਗੁ.)

**ਨਿਵਾਜ਼[2],** ਪਛੇ. ਵੇਖੋ ਨਵਾਜ਼

**ਨਿਵਾਜ਼ਸ਼,** ਇ. ਵੇਖੋ ਨਵਾਜ਼ਸ਼ :

"ਸੈਫ਼ ਮਲੂਕੇ ਦੀ ਉਸ ਸ਼ਾਹ ਨੇ ਬਹੁਤ ਨਿਵਾਜ਼ਸ਼ ਕੀਤੀ"

(ਸੈਫ਼.)

**ਨਿਵਾਜਣਾ,** [ਨਿਵਾਜ਼ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ.

ਵਡਿਆਉਣਾ, ਸਨਮਾਨ ਦੇਣਾ

"ਧਰੂ ਪ੍ਰਹਿਲਾਦ ਨਿਵਾਜਾ"

(ਬਿਲਾ. ਕਬੀਰ)

**ਨਿਵਾਜ਼ਿਸ਼,** ਇ. ਵੇਖੋ ਨਵਾਜ਼ਸ਼ :

"ਦੇ ਸਰੋਪਾ ਨਿਵਾਜ਼ਿਸ਼ ਕੀਤੀ ਆਦੀ ਦਿਆਂ ਅਸੀਲਾਂ"

(ਸੈਫ਼.)

**ਨਿਵਾਣ,** [ਨੀਵਾਂ ਤੋਂ] ਇ. ਨੀਵੀਂ ਧਰਤੀ, ਨੀਵਾਂ ਥਾਂ,

ਹਿਠਾੜ, ਢਲਵਾਨ

–ਨਿਵਾਣ ਉਚਾਣ, ਪੁ. ਉੱਚੀ ਥਾਂ

–ਨਿਵਾਣਾਂ ਦੇ ਪਾਣੀ ਨਿਵਾਣ ਹੀ ਜਾਂਦੇ ਹਨ, ਅਖੌ.

ਜਦੋਂ ਕੋਈ ਆਪਣੇ ਰਿਸ਼ਤੇਦਾਰਾਂ ਨਾਲ ਲੜ ਪਏ ਤੇ ਉਨ੍ਹਾਂ ਨਾਲ ਮਿਲ ਗਿਲ ਜਾਏ, ਤਾਂ ਕਹਿੰਦੇ ਹਨ

(ਸੁਹਜ ਪ੍ਰਕਾਸ਼)

**ਨਿਵਾਣਾ,** ਕ੍ਰਿ. ਅਕ. ਵੇਖੋ ਨਿਵਾਉਣਾ

**ਨਿਵਾਣੀ[1],** ਵਿ. ਇ. ਵੇਖੋ ਨਿਮਾਣੀ :

"ਕੋਈ ਲਹਿਰ ਨਿਵਾਣੀ ਡੁਬ ਗਈ"

(ਲੋਕ ਸਾਹਿਤ)

**ਨਿਵਾਣੀ[2],** ਇ. ਨਾਈ ਦੀ ਤੀਵੀਂ, ਨਾਇਣ (ਜਟਕੀ)

**ਨਿਵਾਤ,** [∠ਫ਼ਾ. ਨਬਾਤ نبات =ਮਿਸਰੀ] ਇ.

ਮਿਸਰੀ :

"ਫ਼ਰੀਦਾ ਸ਼ਕਰ ਖੰਡ ਨਿਵਾਤ ਗੁੜੁ

ਮਾਖਿਉਂ ਮਾਝਾ ਦੁੱਧ" (ਸ. ਫ਼ਰੀਦ)

**ਨਿਵਾਨ,** [ਨਿਵਾਣ ਤੋਂ] ਪੁ.

ਉਹ ਧਰਤੀ ਜਿੱਥੇ ਦਰਿਆ ਨੇ ਗਾਦ ਜਮ੍ਹਾਂ ਕਰ ਦਿੱਤੀ ਹੋਵੇ (ਜਟਕੀ)

**ਨਿਵਾਰ[1],** [ਟ.ਕ. ਹਿੰ. ਨਿਵਾਰ; ਫ਼ਾ. ਨਵਾਰ نوار

=ਚੌੜੀ ਪੱਟੀ] ਇ.

ਸੂਤਰ ਆਦਿ ਦੀ ਬੁਣੀ ਚੌੜੀ ਪੱਟੀ ਜਿਸ ਨਾਲ ਪਲੰਘ ਉਣਦੇ ਹਨ :

"ਕੋਈ ਪਲੰਘ ਨਿਵਾਰਦੇ ਪਏ ਅੰਦਰ

ਆ ਕੇ ਬੈਠਦੇ ਕੋਈ ਇਨਸਾਨ ਯਾਰਾ"

(ਕਿੱਸਾ ਰਾਜਾ ਹਰੀਚੰਦ–ਦੌਲਤ ਰਾਮ)

–ਨਿਵਾਰਾਂ ਖੋਹਣਾ, ਮੁਹਾ. ਕੁਝ ਸਰ ਬਣ ਆਉਣਾ

**ਨਿਵਾਰ[2],** [ਨਿਵਾਰਨ ਤੋਂ] ਇ. ਮਦਦ, ਸਹਾਇਤਾ (ਮ. ਸਿੰ.)

**ਨਿਵਾਰ[3],** [ਨਿਵਾਰਨਾ ਤੋਂ] ਕ੍ਰਿ. ਵਿ. ਵੇਖੋ ਨਿਵਾੜ ਕੇ :

"ਸੁਖੀ ਬਸੈ ਮਸਕੀਨੀਆ

ਆਪੁ ਨਿਵਾਰੁ ਤਲੇ" (ਸੁਖਮਨੀ)

**ਨਿਵਾਰਨ,** [ਨਿਵਾਰਨਾ] ਪੁ.

ਦੂਰ ਕਰਨ ਜਾਂ ਹਟਾਉਣ ਦਾ ਭਾਵ :

"ਉਨ ਕੇ ਦਾਮ ਭੀ ਹਾਥ ਨਹੀਂ ਆਵਤਾ ਜਿਸ ਕਰਕੇ ਭੁਖ ਨਿਵਾਰਨ ਕਰੇ" (ਪਾਰਸ ਭਾਗ)

–ਨਿਵਾਰਨਹਾਰ, ਵਿ. ਛੁਟਕਾਰਾ ਦੇਣ ਵਾਲਾ, ਸਹਾਇਤਾ ਦੇਣ ਵਾਲਾ, ਬਚਾਉਣ ਵਾਲਾ

–ਨਿਵਾਰਨਹਾਰਾ, ਵਿ. ਵੇਖੋ ਨਿਵਾਰਨਹਾਰ

**ਨਿਵਾਰਨਾ,** [<ਸੰ. ਨਿਵਾਰਣ, ਨਿ+√ਵ੍ਰਿ] ਕ੍ਰਿ. ਸਕ.

੧. ਰੋਕਣਾ;

੨. ਦੂਰ ਕਰਨਾ, ਹਟਾਉਣਾ :

"ਮੇਰੀ ਗੱਲ ਦਾ ਦਿਉ ਜਵਾਬ ਪੂਰਾ,

ਦਿਉ ਭਰਮ ਨਿਵਾਰ ਕਮਾਰੀਓ ਨੀ"

(ਸ਼ਕੁੰਤਲਾ-ਤੀਰ)

੩. ਮਦਦ ਕਰਨਾ, ਸਹਾਇਤਾ ਕਰਨਾ;

੪. ਸੰਪੂਰਨ ਕਰਨਾ

–ਨਿਵਾਲ, ਇ. ਵੇਖੋ ਨਿਵਾਰ[1]

–ਨਿਵਾਲਾਂ ਖੋਹਣੀਆਂ, ਮੁਹਾ. ਵੇਖੋ ਨਿਵਾਰਾਂ ਖੋਣਾ

**ਨਿਵਾਲਾ,** [∠ਫ਼ਾ. ਨਿਵਾਲ: نوالہ =ਗਰਾਹੀ] ਪੁ.
ਗਰਾਹੀ, ਬੁਰਕੀ :
"ਹੁਣ ਭੀ ਨਾਲ ਓਸਦੇ
ਖਾਧੇ ਰਲਕੇ ਚੰਦ ਨਿਵਾਲੇ"
(ਗੁਲ. ਯੂਸ.)

–ਨਿਵਾਲੀ, ਇ. ਗ੍ਰਾਹੀ, ਬੁਰਕੀ :
"ਖੋਹਿ ਸਭ ਨਿਵਾਲੀਆਂ ਸੋਟੀਆਂ ਨੀ"
(ਹੀ. ਵਾ.)

**ਨਿਵਾਵਣ,** ਕ੍ਰਿ. ਸਕ. ਵੇਖੋ ਨਿਵਾਉਣਾ (ਜਟਕੀ)

**ਨਿਵਾਵਨਾ,** ਕ੍ਰਿ. ਸਕ. ਵੇਖੋ ਨਿਵਾਉਣਾ :
"ਗਲ ਪਾ ਕਪੜਾ ਸਿਰ ਸਟ ਕੇਸੀ
ਸੀਸ ਨਿਵਾਵਨ ਵਲ ਆਈ ਹਾਂ"
(ਗੁਲ. ਅਨਵਰ-ਮੀਆਂ ਨੂਰਨ ਗਦਾਈ)

**ਨਿਵਾੜ,** [ਨਿਵਣਾ ਤੋਂ] ਵਿ.
ਗੋਡਿਆਂ ਤੇ ਹੱਥ ਰੱਖ ਕੇ ਨਿਵਿਆ ਹੋਇਆ
(ਸ਼ਾਹਪੁਰੀ)

–ਨਿਵਾੜ ਕੇ, ਕ੍ਰਿ. ਵਿ. ਨਿਵ ਕੇ, ਝੁਕ ਕੇ,
ਗੋਡਿਆਂ ਪਰਨੇ ਹੋ ਕੇ

**ਨਿਵਾੜਨ,** ਕ੍ਰਿ. ਸਕ. ਵੇਖੋ ਨਿਵਾਉਣਾ (ਜਟਕੀ)

**ਨਿਵਿਰਤ[1],** ਇ. ਵੇਖੋ ਨਿਵਿਰਤੀ :
"ਪੁਰਖ ਕੀ ਨਿਵਿਰਤ ਜਾਸੋਂ ਬੋਧਨ ਕਰੀ ਹੈ"
(ਵਿਚਾਰ ਸਾਗਰ)

**ਨਿਵਿਰਤ[2],** [∠ਸੰ. निवृत्त] ਵਿ.
੧. ਜਿਸ ਨੇ ਛੁਟਕਾਰਾ ਪ੍ਰਾਪਤ ਕਰ ਲਿਆ ਹੋਵੇ, ਫ਼ਾਰਿਗ਼, ਮੁਕਤ;
੨. ਹਟਾਇਆ ਹੋਇਆ, ਦੂਰ ਕੀਤਾ ਹੋਇਆ

**ਨਿਵਿਰਤੀ,** [∠ਸੰ. निवृत्ति]ਇ.
੧. ਨਿਵਿਰਤ ਹੋਣ ਦਾ ਭਾਵ ਜਾਂ ਕ੍ਰਿਆ, ਫ਼ਰਾਗ਼ਤ, ਛੁਟਕਾਰਾ, ਮੁਕਤੀ;
੨. ਹਟਣ ਜਾਂ ਦੂਰ ਹੋਣ ਦਾ ਭਾਵ

**ਨਿਵੇਕਲ,** [ਨਵੇਕਲਾ ਤੋਂ] ਇ. ਨਵੇਕਲਾਪਨ, ਇਕਾਂਤ

**ਨਿਵੇਕਲਾ,** ਵਿ. ਵੇਖੋ ਨਵੇਕਲਾ

–ਨਿਵੇਕਲਾਪਣ, ਪੁ. ਵੇਖੋ ਨਵੇਕਲਾਪਨ

–ਨਿਵੇਕਲਾਪਨ, ਪੁ. ਵੇਖੋ ਨਵੇਕਲਾਪਨ

**ਨਿਵੇਦਕ,** [∠ਸੰ. निवेदक] ਪੁ. ਨਿਵੇਦਨ ਕਰਨ ਵਾਲਾ

**ਨਿਵੇਦਨ,** [ਸੰ. निवेदन] ਪੁ. ਬਿਨੈਂ, ਬੇਨਤੀ, ਪ੍ਰਾਰਥਨਾ

–ਨਿਵੇਦਨ ਪੱਤਰ, ਪੁ. ਅਰਜ਼ੀ, ਦਰਖ਼ਾਸਤ

–ਨਿਵੇਦਨ ਪਤ੍ਰ, ਪੁ. ਵੇਖੋ ਨਿਵੇਦਨ ਪੱਤਰ

**ਨਿਵੇਰਾ,** [ਨੀਵਾਂ ਤੋਂ] ਵਿ. ਬਹੁਤ ਨੀਵਾਂ, ਵਧੇਰੇ ਨੀਵਾਂ :
"ਨਾ ਤੂੰ ਪੋਤਰੇ ਦੀ ਜਿੰਦ ਲਈ
ਮਿੰਨਤਾਂ ਕੀਤੀਆਂ ਨੇ ਬਹੂੰ ਨਿਵੇਰੀਆਂ" (ਬਾ. ਢੋ.)

**ਨਿੜੰਨਵੇ,** ਵਿ. ਵੇਖੋ ਨੜਿੰਨਵੇ (ਸ਼ਾਹਪੁਰੀ)

**ਨੀ[1]** (ਪੁਆ.) ਅਵ. ਨਹੀਂ ਦਾ ਸੰਖੇਪ :
"ਮੇਰਾ ਕੰਮ ਨੀ ਗਲੀ ਦੇ ਵਿਚ ਕੋਈ,
ਆਵਾਂ ਜਾਵਾਂ ਤੇਰੇ ਬਦਲੇ"
(ਗਾਉਂਦਾ ਪੰਜਾਬ)

**ਨੀ[2],** ਅਵ. ਇਸਤ੍ਰੀਆਂ ਨੂੰ ਸੰਬੋਧਨ ਕਰਨ ਦਾ ਸ਼ਬਦ ਅੜੀਏ;

**ਨੀ[3],** ਸਬੰਧ ਕਾਰਕ. ਦੀ (ਪੋਠੋ. ਕੋ.)

**ਨੀਂ[1],** ਇ. ਵੇਖੋ ਨੀਂਹ (ਪੋਠੋ. ਕੋ.)

**ਨੀਂ[2],** ਅਵ. ਵੇਖੋ ਨੀ[1]

**ਨੀਉਂ,** ਇ. ਵੇਖੋ ਨਿਉਂ (ਬਿ.)

**ਨੀਉਣ ਕੋਣ,** ਪੁ. ਚੈੜਾ ਕੋਣ
(ਮ. ਸਿੰ.)

**ਨੀਉਦ-ਚੰਦ,** ਇ. ਵੇਖੋ ਨਿਉਂਦ ਚੰਦ (ਪੁਆ. ਕੋ.)

**ਨੀਉਂਦਾ,** ਪੁ. ਵੇਖੋ ਨਿਉਂਦਾ; (ਪੁਆ. ਕੋ.)

**ਨੀਉਲੀ,** ਇ. ਵੇਖੋ ਨਿਉਲੀ (ਪੁਆ. ਕੋ.)

**ਨੀਊਂ,** ਅਵ. ਇਉਂ, ਇੰਜ (ਪੁਆ. ਕੋ.)

**ਨੀਊਨਾ,** ਕ੍ਰਿ. ਅਕ. ਵੇਖੋ ਨਿਉਣਾ:
"ਸਭ ਹੈ ਨੀਊਨਾ ਅਸਾਂ ਗਰਸਹਤੀਆਂ ਨੇ
ਠੂਠਾ ਸਾਧ ਫ਼ਕੀਰ ਦਾ ਫੋੜਨਾ ਕੀ"
(ਰਾਜਾ ਭਰਥਰੀ-ਕਾਲੀ ਦਾਸ)

**ਨੀਅਤ[1],** ਵਿ. ਵੇਖੋ ਨਿਯਤ (L)

**ਨੀਅਤ[2],** [ਅਰ.ਨੀਯਤ نیت ] ਇ.
ਚਿਤ ਦਾ ਸੰਕਲਪ, ਇਰਾਦਾ, ਮਨਸ਼ਾ

–ਨੀਅਤ ਫਿਰ ਜਾਣਾ, ਮੁਹਾ. ਵੇਖੋ ਨੀਅਤ ਫਿਰਨਾ

–ਨੀਅਤ ਫਿਰਨਾ, ਮੁਹਾ. ਬਦਨੀਅਤ ਹੋਣਾ

–ਨੀਅਤ ਬਦਲਣਾ, ਮੁਹਾ.
੧. ਮਨ ਬਦਲ ਜਾਣਾ;
੨. ਬਦਨੀਅਤ ਹੋਣਾ:

–ਨੀਅਤ ਭਰ ਜਾਣਾ, ਮੁਹਾ. ਤ੍ਰਿਪਤ ਹੋ ਜਾਣਾ

–ਨੀਅਤ ਰਾਸ ਕਰਨਾ, ਮੁਹਾ. ਨੀਅਤ ਠੀਕ ਕਰਨਾ ਵਿਚਾਰ ਸ਼ੁੱਧ ਕਰਨਾ:
"ਮਿਲਦਿਆਂ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ"
(ਵਾਰ ਵਡ. ਮ: ੫)

–ਨੀਅਤ ਵਿਗੜਨਾ, ਮੁਹਾ. ਬਦਨੀਅਤ ਹੋਣਾ, ਨੀਅਤ ਵਿਚ ਫ਼ਰਕ ਆਉਣਾ

–ਨੀਅਤ ਵਿੱਚ ਫ਼ਰਕ ਆਉਣਾ, ਮੁਹਾ.
ਬਦਨੀਅਤ ਹੋਣਾ, ਨੀਅਤ ਵਿਗੜਨਾ
–ਸਿੱਧੀ ਨੀਅਤ ਨਾਲ, ਕ੍ਰਿ. ਵਿ.
ਸੱਚੇ ਮਨ ਨਾਲ, ਸ਼ਰਾਫ਼ਤ ਨਾਲ
–ਬਦਨੀਅਤ, ਵਿ. ਭੈੜੀ ਨੀਅਤ ਵਾਲਾ, ਗੰਦੇ ਇਰਾਦੇ ਵਾਲਾ

**ਨੂੰਸ,** ਇ. ਨੱਕ ਨਾਲ ਕੱਢੀ ਲਕੀਰ :
"ਮੱਥੇ ਰਗੜਦੀ, ਨੂੰਸਾਂ ਕਢਦੀ
ਗਲ ਵਿਚ ਪੱਲਾ ਪਾ ਕੇ ਮਾਫ਼ੀਆਂ ਮੰਗਦੀ"
(ਸਵੇਰਸਾਰ)

–ਨੂੰਸਾਂ ਕੱਢਣਾ, ਮੁਹਾ.
੧. ਨੱਕ ਨਾਲ ਲਕੀਰਾਂ ਕੱਢਣਾ;
੨. ਤਰਲੇ ਕਰਨਾ, ਹਾੜ੍ਹੇ ਕਢਣਾ, ਮਿੰਨਤਾ ਕਰਨਾ :
"ਬਲਜੀਤ ਨੇ ਨੌਕਰੀ ਦੇ ਵਾਸਤੇ ਪਾ ਪਾ ਕੇ ਤੇ
ਨੂੰਸਾਂ ਕੱਢ ਕੱਢ ਕੇ ਉਸ ਨੂੰ ਅਖ਼ੀਰ ਮਨਾ ਲਿਆ"
(ਭਰਾ ਭਰਾਵਾਂ ਦੇ-ਉੱਪਲ)

**ਨੂੰਸਣਾ,** [ਨੂੰਸ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
ਨੱਕ ਨਾਲ ਲਕੀਰਾਂ ਕੱਢਣਾ, ਨੱਕ ਰਗੜਨਾ (L)

**ਨੀਸਾਂ,** [ਫ਼ਾ. ਨੈਸਾਂ نیسان ] ਪੁ.
੧. ਸੀਰੀਆ ਦੇਸ ਦਾ ਸੱਤਵਾਂ ਮਹੀਨਾ ਜੋ ਭਾਰਤ ਦੇ ਵਸਾਖ ਮਹੀਨੇ ਦੇ ਟਾਕਰੇ ਤੇ ਹੁੰਦਾ ਹੈ (ਪੁਰਾਣੇ ਸਮੇਂ ਦਾ ਵਿਚਾਰ ਸੀ ਕਿ ਇਸ ਮਹੀਨੇ ਬਾਰਸ਼ ਨਾਲ ਸਿੱਪ ਵਿਚ ਮੋਤੀ ਪੈਂਦੇ ਹਨ;
੨. ਇਸ ਮਹੀਨੇ ਦੀ ਬਾਰਸ਼ :
"ਨੀਸਾਂ ਕੀ ਏ ਤੇ ਬਦਖ਼ਸ਼ਾਂ ਕੀ ਏ
ਮੇਰੀ ਅੱਖੀਆਂ ਦੀ ਕਰਾਮਾਤ ਵੇਖੋ"
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ-ਕੁਸ਼ਤਾ)

**ਨੀਸਾਣ[1],** ਪੁ. ਵੇਖੋ ਨਿਸ਼ਾਨ ਦਾ ਅਰਥ ਨੰ. ੭:
"ਝੂਲਣ ਨੇਜ਼ੇ ਬੈਰਕਾਂ ਨੀਸਾਣੁ ਲਸਣ ਲਸਾਵਲੇ"
(ਚੰਡੀ ਦੀ ਵਾਰ)

**ਨੀਸਾਣ[2],** ਪੁ. ਵੇਖੋ ਨਿਸ਼ਾਨ ਦਾ ਅਰਥ ਨੰ. ੮ :
"ਬਾਜੇ ਸ਼ਬਦ ਨੀਸਾਣੁ"
(ਵਾਰ ਮਲਾ. ਮ: ੧)

**ਨੀਸਾਨ,** ਪੁ. ਵੇਖੋ ਨਿਸ਼ਾਨ ਦਾ ਅਰਥ ਨੰ. ੨
–ਨਾਮ ਨੀਸਾਨ, ਪੁ. ਵੇਖੋ ਨਾਂ ਨਿਸ਼ਾਨ :
"ਨਾਮ ਨੀਸਾਨ ਸਤਿਗੁਰ
ਦੁਆਰਿਓਂ ਮਿਲਦਾ ਹੈ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨੀਂਹ,** [ਟ. ਕ. ਹਿੰ. ਨੀਂਵ∠ਪ੍ਰਾ. ਨੇਵ; ਸੰ. ਨੇਮਿ] ਇ.
੧. ਕੰਧ ਦਾ ਉਹ ਹਿੱਸਾ ਜੋ ਜ਼ਮੀਨ ਦੇ ਅੰਦਰ ਹੁੰਦਾ ਹੈ, ਬੁਨਿਆਦ;
੨. ਜੜ, ਅਸਲ

–ਨੀਂਹ ਧਰਨਾ, ਮੁਹਾ. ਕਿਸੇ ਕੰਮ ਨੂੰ ਸ਼ੁਰੂ ਕਰਨਾ,
ਨਿਉਂ ਰਖਣਾ
–ਨੀਂਹ ਭਰਨਾ, ਕ੍ਰਿ. ਸਮਾ.
ਇਟਾਂ ਆਦਿ ਦੀ ਚਿਣਾਈ ਕਰ ਕੇ ਨੀਂਹ ਨੂੰ ਜ਼ਮੀਨ ਦੇ ਪੱਧਰ ਤਕ ਲੈ ਆਉਣਾ
–ਨੀਹਾਂ ਪੋਲੀਆਂ ਹੋਣਾ, ਮੁਹਾ.
ਪੱਕੇ ਪੈਰਾਂ ਤੇ ਨਾਂ ਹੋਣਾ, ਡਾਵਾਂਡੋਲ ਹੋਣਾ :
"ਹਰ ਸਲਤਨਤ ਦੀਆਂ ਨੀਹਾਂ ਪੋਲੀਆਂ ਹਨ"
(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**ਨੀਹੰ,** ਪੁ. ਵੇਖੋ ਨਿਹੁੰ :
"ਹੋਸ਼ ਪਕੜ ਗੁਲ ਅਨਵਰ ਬੀਬੀ
ਕਿਆ ਫ਼ਾਇਦਾ ਨੀਹੁੰ ਹੈ ਲਾਵਨ"
(ਗੁਲ ਅਨਵਰ-ਮੀਆਂ ਨੂਰਨ ਗੜ੍ਹਾਈ)

**ਨੀਹਚਾ,** ਪੁ. ਨਿਸ਼ਚਾ (ਲਾ. ਕ੍ਰਿ. ਰਖਣਾ) (ਪੁਆ. ਕੋ.)

**ਨੀਹਚੋ,** ਪੁ. ਨਿਸ਼ਚਾ (ਲਾ. ਕ੍ਰਿ. ਰਖਣਾ) (ਪੁਆ. ਕੋ.)

**ਨੀਹਣੀ,** ਇ. ਨਿਹਣੀ (ਪੋਠੋ. ਕੋ.)

**ਨੀਹਣੋ,** [ਸੰ. ਨਹਨ√ਨਹ੍=ਬੰਨ੍ਹਣਾ] ਪੁ.
ਕਮਾਣ ਦੀ ਡੋਰੀ, ਚਿੱਲਾ :
"ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ"
(ਸ. ਫ਼ਰੀਦ)


ਨੀਹਣੋ

**ਨੀਹਲ,** ਪੁ. ਨੀਵੀਂ ਧਰਤੀ, ਤਲ਼ੇਟੀ, ਤਰਾਈ
ਕ੍ਰਿ. ਵਿ. ਹੇਠਾਂ, ਥੱਲੇ (ਬਿ.)
–ਨੀਹਲਾ, ਵਿ. ਹੇਠਲਾ, ਸਭ ਤੋਂ ਥੱਲੇ ਦਾ (ਬਿ.)

**ਨੀਹਿ[1],** ਇ. ਵੇਖੋ ਨੀਂਹ:
"ਮਰਗ ਸਵਾਈ ਨੀਹਿ"
(ਸ. ਫ਼ਰੀਦ)

**ਨੀਹਿ[2],** [ਨਿਹੁੰ] ਕ੍ਰਿ. ਵਿ. ਨਿਹੁੰ ਨਾਲ, ਪਿਆਰ ਨਾਲ:
"ਨੀਹਿ ਜਿ ਵਿਧਾ ਮੰਨੁ"
(ਵਾਰ ਗਉ. ੨. ਮ: ੫)

**ਨੀਹੁ,** ਪੁ. ਵੇਖੋ ਨਿਹੁੰ:
"ਗਲੀ ਹਰਿ ਨੀਹੁ ਨ ਹੋਇ"
(ਵੱਡੀ ਮ: ੫)

**ਨੀਹੁਮ**, ਪੁ. ਵੇਖੋ ਨਿਹੁੰ:
"ਠਗਾ ਨੀਹੁਮ ਤ੍ਰੋੜਿ"
(ਵਾਰ ਮਾਰੂ ੨. ਮ: ੫)

**ਨੀਕੜਾ**, ਪੁ. ਵੇਖੋ ਨਿਕੜਾ:
"ਜੀ ਲਾਲ, ਕਤਾਂਗੀ ਨੀਕੜਾ ਘਰ ਬੈਠਾ ਖਾਈਂ"
(ਰਾਜਾ ਪੋਰਸ)

**ਨੀਕਾ**[1], [ਹਿੰ. नीका < ਸੰ. निक्त = ਸਵੱਛ] ਵਿ. ਚੰਗਾ, ਵਧੀਆ, ਉਤਮ:
"ਜਿਸ ਤੇ ਤਿਨ ਕੋ ਪਾਸ ਬੁਲਾ ਕੇ,
ਪੁੱਛਿਆ ਨੀਕਾ ਪ੍ਰੇਮ ਦਿਖਾ ਕੇ"
(ਦੁਰਗਾ ਪ੍ਰਬੋਧ-ਗਿ. ਦਿੱਤ ਸਿੰਘ)

**ਨੀਕਾ**[2], ਵਿ. ਵੇਖੋ ਨਿੱਕਾ:
"ਨੀਕੀ ਕੀਰੀ ਮਹਿ ਕਲ ਰਾਖਾ" (ਸੁਖਮਨੀ)

**ਨੀਂਗਰ**, ਪੁ. ੧. ਮੁੰਡਾ, ਬਾਲ ;
੨. ਲੜਕਾ ;
੩. ਜਵਾਨ;
"ਅੰਦਰ ਗੱਲ ਹੰਢਾਏ ਨੀਂਗਰ ਦਿਲ ਵਿਚ ਫ਼ਿਕਰ ਟਿਕਾਏ"
(ਹੀਰ ਦਮੋਦਰ)

**ਨੀਗਰੋ**, [ਅੰਗ Negro; ਸਪੈ. Negro ਲਾਤ. Niger Nigro, Nugrun] ਪੁ.
੧. ਕਾਲੇ ਰੰਗ ਦਾ ਆਦਮੀ;
੨. ਹਬਸ਼ੀ:
"ਸਭ ਤੋਂ ਪੁਰਾਣੀ ਜਾਤੀ ਕੋਈ ਅਫ਼ਰੀਕਾ ਦੀ ਨੀਗਰੋ ਜਾਤੀ ਨਾਲ ਸਬੰਧਤ, ਉਸ ਦੀ ਹੀ ਕੋਈ ਸ਼੍ਰੇਣੀ ਹੋਵੇਗੀ"
(ਪੰ. ਬੋਲੀ ਦਾ ਇਤਹਾਸ-ਭਾਸ਼ਾ ਵਿਭਾਗ)

**ਨੀਂਗਿਰ**, ਇ. ਨੀਂਗਰ ਦਾ ਇਸਤ੍ਰੀ ਲਿੰਗ ਰੂਪ, ਕੁੜੀ:
"ਦੇਇ ਗਿਰਾਹੀ ਨੀਂਗਿਰ ਨੂੰ
ਪਹਿਲੇ ਆਪਣੀ ਇੱਛ ਪੁਜੇਂਦੀ"
(ਹੀਰ ਦਮੋਦਰ)

**ਨੀਘਰ**, [ਨਿ = ਰਹਿਤ + ਘਰ] ਵਿ. ਘਰ-ਰਹਿਤ, ਨਿਘਰਾ:
"ਨੀਘਰਿਆ ਘਰੁ ਪਾਇਆ ਰੇ"

**ਨੀਚ**, [∠ਸੰ. नीच] ਵਿ. ੧. ਉੱਚਾ ਦਾ ਉਲਟ, ਜਾਤ, ਗੁਣ ਜਾਂ ਕਰਮ ਵਿਚ ਨੀਵਾਂ;
੨. ਕਮੀਨਾ, ਹੋਛਾ, ਦੁਸ਼ਟ

**–ਨੀਚ ਊਚ**, ਇ. ਵੇਖੋ ਊਚ ਨੀਚ

**–ਨੀਚ ਕਮਾਈ**, ਇ. ਉਹ ਕਮਾਈ ਜੋ ਕਮੀਨੇ ਕੰਮ ਕਰਕੇ ਪ੍ਰਾਪਤ ਕੀਤੀ ਜਾਵੇ, ਨੀਚ-ਕਰਮ ਦੀ ਕਮਾਈ

**–ਨੀਚਣੀਂ**, ਇ. ਨੀਚ ਔਰਤ, ਕਮੀਨੀ ਔਰਤ

**–ਨੀਚਤਾ**, ਇ. ਕਮੀਨਗੀ, ਨੀਚ ਹੋਣ ਦਾ ਭਾਵ ਜਾਂ ਕਰਮ, ਦੁਸ਼ਟਤਾ

**–ਨੀਚ ਲੋਕ**, ਪੁ. ਨਰਕ :
"ਨਿਖੱਧ (ਕਰਮ) ਸੋ ਨੀਚ ਲੋਕ ਕੋ ਜਾਵੇ"
(ਵਿਚਾਰ ਸਾਗਰ)

**–ਨੀਚੋ ਨੀਚੀ**, ਕ੍ਰਿ.ਵਿ. ਬਹੁਤ ਥੱਲੇ, ਹੇਠਲੀ ਤਹਿ ਉਤੇ (ਬਿ.)

**–ਊਚ ਨੀਚ**, ਪੁ. ਵੇਖੋ ਊਚ ਹੇਠ

**ਨੀਚਲਾ**, ਪੁ. ਮੁੱਢਾ, ਗਲੋਟਾ (ਪੁਆ. ਕੋ.)



ਨੀਚਲਾ

**–ਨੀਚਲੀ**, ਇ. ਪੂਣੀ ਦਾ ਟੋਟਾ, ਮੁੱਢੇ ਦਾ ਹਿੱਸਾ (ਪੁਆ. ਕੋ.)

**ਨੀਚਾ**, [∠ਪ੍ਰਾ. नीचओ; ਸੰ. नीच + कः] ਵਿ. ਨੀਵਾਂ, ਥੱਲੇ ਦਾ

**ਨੀਚਾਈ**, [ਨੀਚਾ ਤੋਂ] ਇ.
੧. ਨਿਵਾਣ, ਨੀਵੀਂ ਥਾਂ;
੨. ਨਿਰਾਦਰੀ

**ਨੀਚੇ**, [ਨੀਚਾ ਤੋਂ] ਕ੍ਰਿ. ਵਿ. ਹੇਠ, ਥੱਲੇ, ਨੀਵੇਂ ਪਾਸੇ

**ਨੀਝ**, ਇ. ਅੱਖਾਂ ਟਿਕਾ ਕੇ ਵੇਖਣ ਦਾ ਭਾਵ
(ਲਾ. ਕ੍ਰਿ. ਲਾਉਣਾ)

**ਨੀਝਣਾ**, [ਨੀਝ ਤੋਂ ਨਾਮਧਾਤੂ] ਕ੍ਰਿ. ਸਕ.
ਨੀਝ ਲਾ ਕੇ ਵੇਖਣਾ, ਚੰਗੀ ਤਰ੍ਹਾਂ ਦੇਖਣਾ :
"ਨਈ ਸੜਕ ਦੀਆਂ ਭੀੜਾਂ ਨੂੰ ਨੀਝਦਾ ਉਹ
ਕਿਸੇ ਸੋਚ ਵਿਚ ਪੈ ਗਿਆ"
(ਵੰਝਲੀ ਤੇ ਵਿਲਕਣੀ-ਸਰਨਾ)

**–ਨੀਝਾਂਗਣ**, ਪੁ. ਨੀਝ ਰੂਪੀ ਅੰਗਣ, ਨਜ਼ਰ ਦਾ ਵਿਹੜਾ :
"ਕਾਲਖ ਵਿਰਲਾਂ ਥਾਣੀ ਉਮਲ੍ਹੇ,
ਟਿਮਕ ਟਿਮਕ ਇਕ ਸੂਹੀ ਛਾਇਆ
ਉਡ ਉਡ ਮੇਲੇ ਨੀਝਾਂਗਣ ਵਿਚ,
ਇਕ ਮਿੱਠੀ ਚਾਹਨਾ ਦਾ ਸਾਇਆ"
(ਹੰਭਲੇ)

**ਨੀਤ**[1], ਇ. ਵੇਖੋ ਨੀਅਤ :
"ਕਿਥੇ ਕੌਣ ਹੈ ਦੱਸੋ ਕੁਮਾਰੀਓ ਨੀ,
ਨੀਤੋਂ ਡੋਲਿਆ ਹੈ ਕਿਵੇਂ ਛਹਿਣ ਲੱਗਾ"
(ਰੂਪ ਰਾਣੀ ਸ਼ਕੁੰਤਲਾ-ਵਿ. ਸਿੰ. ਤੀਰ)

–ਨੀਤ ਸਾਫ਼ ਤੇ ਖੀਸਾ ਪੁਰ, ਅਖੌ.
ਜਿਸ ਦੀ ਨੀਅਤ ਸਾਫ਼ ਹੋਵੇ ਉਸ ਨੂੰ ਮਾਇਆ ਦੀ ਥੁੜ ਨਹੀਂ ਹੁੰਦੀ'' (ਅਖਾਣ ਭੰਡਾਰ)

–ਨੀਤ ਧਾਰ ਕੇ, ਕ੍ਰਿ. ਵਿ. ਇਰਾਦਾ ਕਰ ਕੇ, ਜਾਣ ਬੁੱਝ ਕੇ, ਦਿਲ ਵਿਚ ਧਾਰ ਕੇ

–ਨੀਤ ਧਾਰਨਾ, ਮੁਹਾ. ਇਰਾਦਾ ਬਣਾਉਣਾ, ਮਨ ਬਣਾਉਣਾ

–ਨੀਤ ਨੂੰ ਮੁਰਾਦ, ਅਖੌ.
ਉਦੋਂ ਕਹਿੰਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਜਿਹੋ ਜਿਹੀ ਨੀਅਤ ਹੁੰਦੀ ਹੈ ਉਹੋ ਜਿਹਾ ਫਲ ਮਿਲਦਾ ਹੈ

–ਨੀਤ ਨੂੰ ਵਲ ਘੱਤਣ, ਮੁਹਾ.
ਨੀਅਤ ਵਿਚ ਫ਼ਰਕ ਪਾਉਣਾ, ਬਦਨੀਤ ਹੋਣਾ :
''ਜਿੱਥੇ ਰਲ ਕੇ ਖਾਣੇ ਖਾਈਏ
ਵਲ ਕੋਈ ਨਾਂ ਘਤੀਏ ਨੀਤ ਨੂੰ'' (ਬਾ. ਢੋ.)

–ਨੀਤ ਫਿੱਟਣਾ, ਮੁਹਾ. ਨੀਤ ਬੁਰੀ ਹੋਣਾ, ਬਦਨੀਤ ਹੋਣਾ :
''ਦੌਲਤ ਰਾਮ ਹੈ ਰਾਣੀ ਦੀ ਨੀਤ ਫਿਟੀ
ਬੈਠੀ ਧਰਮ ਈਮਾਨ ਗਵਾਇ ਸਾਈ''
(ਕਿੱਸਾ ਰੂਪ ਬਸੰਤ–ਦੌਲਤ ਰਾਮ)

–ਨੀਤ ਬੰਨ੍ਹਣਾ, ਮੁਹਾ. ਇਰਾਦਾ ਕਰਨਾ, ਮਨ ਬਣਾਉਣਾ :
''ਜਿਸ ਨਾਲ ਤੂੰ ਮਰਨ ਦੀ ਨੀਤ ਬੱਧੀ,
ਸਾਡਾ ਲੱਗਦਾ ਸਾਕ ਕੀ ਅੰਗ ਧੀਆ''
(ਚੰਦਰ-ਬਦਨ)

–ਨੀਤ ਰਾਸ ਕਰਨਾ, ਮੁਹਾ. ਦਿਲ ਦੀ ਮੈਲ ਦੂਰ ਕਰਨਾ

–ਨੀਤ ਵਿਗੜਨਾ, ਮੁਹਾ. ਵੇਖੋ ਨੀਅਤ ਵਿਗੜਨਾ

–ਨੀਤਾਂ ਦਾ ਫਲ ਪਾਣਾ, ਮੁਹਾ.
ਜੈਸੀ ਨੀਅਤ ਹੋਣਾ ਉਹੋ ਜਿਹਾ ਫਲ ਭੋਗਣਾ :
''ਹਰ ਕੋਈ ਆਪਣੀ ਨਿਯਤ ਉਤੇ
ਨੀਤਾਂ ਦਾ ਫਲ ਪਾਂਦਾ'' (ਗੁਲ. ਯੂਸ.)

–ਨੀਤਾਂ ਨੂੰ ਭਾਗ ਲਗਦੇ ਹਨ, ਅਖੌ.
ਜਿਸ ਆਦਮੀ ਦੀ ਨੀਤ ਚੰਗੀ ਹੁੰਦੀ ਹੈ, ਉਸ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ

–ਨੀਤੋਂ ਬਦਨੀਤ ਹੋਣਾ, ਮੁਹਾ.
ਨੀਅਤ ਵਿਗੜਨਾ, ਨੀਅਤ ਭੈੜੀ ਹੋ ਜਾਣਾ

–ਜੈਸੀ ਨੀਤ ਤੈਸੀ ਮੁਰਾਦ, ਅਖੌ.
ਜਿਹੋ ਜਿਹੀ ਨੀਅਤ ਹੁੰਦੀ ਹੈ
ਤਿਹੋ ਜਿਹਾ ਫਲ ਮਿਲਦਾ ਹੈ
(ਮ. ਸਿੰ.)

–ਬਦਨੀਤ, ਵਿ. ਵੇਖੋ ਬਦਨੀਅਤ

**ਨੀਤ²**, ਕ੍ਰਿ. ਵਿ. ਵੇਖੋ ਨਿੱਤ :
''ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ''
(ਆਸਾ ਮ: ੧)

**ਨੀਤਗ**, ਵਿ. ਵੇਖੋ ਨੀਤੱਗ

**ਨੀਤੱਗ**, [ਸੰ. ਨੀਤਿਗ੍ਯ] ਵਿ.
ਨੀਤੀ ਜਾਣਨ ਵਾਲਾ, ਸਿਆਸਤਦਾਨ, ਨੀਤੀਵਾਨ :
''ਨੀਤੱਗਾਂ ਨੂੰ ਕੇਵਲ ਲਕੜਾਂ ਦੇ ਮੁਹਰੇ ਚਾਹੀਦੇ ਹਨ''
(ਮਾਂ)

**ਨੀਤਾਨੀਤ**, ਕ੍ਰਿ. ਵਿ. ਵੇਖੋ ਨਿੱਤਾਨਿਤ :
''ਸੋਭਾ ਨੀਤਾਨੀਤ'' (ਸੋਰ. ਮ: ੫)

**ਨੀਤਾ ਨੀਤਾ**, ਕ੍ਰਿ. ਵਿ. ਵੇਖੋ ਨਿਤ-ਨਿਤ :
''ਸਗਲ ਗੁਣ ਅਵਗੁਣ ਨਾ ਕੋਈ ਹੋਹਿ ਨੀਤਾ ਨੀਤਾ''
(ਸੂਹੀ ਛੰਤ ਮ: ੧)

**ਨੀਤੀ**, [ਸੰ. ਨੀਤਿ] ਇ. ੧. ਜੁਗਤ, ਜੁਗਤੀ;
੨. ਰਾਜਨੀਤੀ;
੩. ਚਾਲ-ਬਾਜ਼ੀ

–ਨੀਤੀ ਸ਼ਾਸਤਰ, ਪੁ. ਉਹ ਸ਼ਾਸਤਰ ਜਿਸ ਵਿਚ ਰਾਜ-ਨੀਤੀ ਸਬੰਧੀ ਨਿਯਮ ਦੱਸੇ ਗਏ ਹੋਣ

–ਨੀਤੀ ਕੁਸ਼ਲ, ਵਿ. ਨੀਤੀ ਵਿਚ ਮਾਹਰ, ਨੀਤੱਗ

–ਨੀਤੀ ਨਿਪੁਣ, ਵਿ. ਨੀਤੀ ਵਿਚ ਮਾਹਰ, ਨੀਤੱਗ

–ਨੀਤੀ ਵਾਕ, ਪੁ. ਆਦਰਸ਼ ਵਾਕ, ਸਿਧਾਂਤ ਵਾਕ, ਮਾਟੋ (L)

–ਨੀਤੀਵਾਨ, ਪੁ. ੧. ਨੀਤੀ ਜਾਣਨ ਵਾਲਾ, ਨੀਤੱਗ;
੨. ਚਾਲਬਾਜ਼

–ਨੀਤੀਵੇਤਾ, ਪੁ. ਨੀਤੀਵਾਨ, ਨੀਤੱਗ

–ਕੁਟਲ ਨੀਤੀ, ਇ. ਛਲ ਕਪਟ ਦੀ ਨੀਤੀ, ਚਾਲਬਾਜ਼ੀ

–ਕੂਟ ਨੀਤੀ, ਇ. ਵੇਖੋ ਕੁਟਲ ਨੀਤੀ

–ਨੇਕ ਨੀਤੀ, ਇ. ਚੰਗੀ ਨੀਅਤ

–ਬਦਨੀਤੀ, ਇ. ਭੈੜੀ ਨੀਅਤ, ਬੁਰੀ ਨੀਅਤ

**ਨੀਬਾ**, [ਕਾਂਗ] ਵਿ. ਵੇਖੋ ਨੀਵਾਂ (ਮ. ਸਿੰ.)

**ਨੀਂਦ, ਨੀਂਦਰ**, [ਸੰ. ਨਿਦ੍ਰਾ] ਇ.
ਸੌਣ ਦੀ ਹਾਲਤ, ਨੀਂਦਰ

–ਨੀਂਦ (ਨੀਂਦਰ) ਉਡ ਜਾਣਾ, ਮੁਹਾ. ਨੀਂਦਰ ਨਾ ਪੈਣਾ

–ਨੀਂਦ (ਨੀਂਦਰ) ਸੂਲੀ ਤੇ ਵੀ ਆ ਜਾਂਦੀ ਹੈ, ਅਖੌ.
ਜਦੋਂ ਇਹ ਦੱਸਣਾ ਹੋਵੇ ਕਿ ਨੀਂਦਰ ਤਾਂ ਬਹੁਤ ਭਾਰੀਆਂ ਮੁਸ਼ਕਿਲਾਂ ਅਤੇ ਦੁੱਖਾਂ ਵਿਚ ਵੀ ਆ ਜਾਂਦੀ ਹੈ, ਤਾਂ ਕਹਿੰਦੇ ਹਨ

–ਨੀਂਦ (ਨੀਂਦਰ) ਹਰਾਮ ਹੋਣਾ, ਮੁਹਾ.
ਨੀਂਦਰ ਖ਼ਰਾਬ ਹੋਣਾ ,
ਪੂਰੀ ਨੀਂਦ ਨਾ ਆਉਣਾ

–ਨੀਂਦ (ਨੀਂਦਰ) ਹਰਾਮ ਕਰਨਾ, ਮੁਹਾ.
ਨੀਂਦਰ ਖ਼ਰਾਬ ਕਰਨਾ

–ਨੀਂਦ (ਨੀਂਦਰ) ਖ਼ਰਾਬ ਕਰਨਾ, ਮੁਹਾ.
ਪੂਰੀ ਨੀਂਦ ਨਾ ਆਉਣ ਦੇਣਾ

–ਨੀਂਦ (ਨੀਂਦਰ) ਟੁਲ੍ਹਣਾ, ਕ੍ਰਿ. ਸਮਾ. ਜਾਗ ਆਉਣਾ

–ਨੀਂਦਰ ਘੁਲਮਿਲ ਆਉਣਾ,
–ਘੁਲਮਿਲ ਨੀਂਦਰ ਆਉਣਾ, } ਮੁਹਾ.
ਖ਼ੂਬ ਨੀਂਦਰ ਆਉਣਾ :
"ਸੈਫ਼ ਮਲੂਕ ਟਿੱਲੇ ਤੇ ਸੁੱਤਾ
ਨੀਂਦਰ ਘੁਲ ਮਿਲ ਆਈ" (ਸੈਫ਼.)

–ਨੀਂਦ (ਨੀਂਦਰ) ਟੁੱਟਣਾ, ਮੁਹਾ. ਕੱਚੀ ਨੀਂਦੇ ਜਾਗਣਾ

–ਨੀਂਦ (ਨੀਂਦਰ) ਨਾਲ ਅਖਾਂ ਪਾਟਣਾ, ਮੁਹਾ.
ਨੀਂਦਰ ਦੀ ਹਾਲਤ ਵਿਚ ਹੋਣਾ
ਪਰ ਸੌਂ ਨਾ ਸਕਣਾ

–ਨੀਂਦ (ਨੀਂਦਰ) ਪੱਟਣਾ, ਮੁਹਾ.
ਸੁਤੇ ਦੀ ਨੀਂਦਰ ਖਰਾਬ ਕਰਨਾ

–ਨੀਂਦ (ਨੀਂਦਰ) ਭਰ ਕੇ ਸੌਣਾ, ਮੁਹਾ.
ਪੂਰੀ ਨੀਂਦ ਲੈਣਾ, ਰੱਜ ਕੇ ਸੌਣਾ

–ਨੀਂਦਰ ਪੈਣਾ, ਮੁਹਾ. ਨੀਂਦਰ ਆਉਣਾ

–ਨੀਂਦਰ ਵਿਚ ਰਹਿਣਾ, ਮੁਹਾ.
ਅਭੋਲ ਰਹਿਣਾ, ਅਚੇਤ ਰਹਿਣਾ,
ਬੇਖ਼ਬਰ ਰਹਿਣਾ

–ਨੀਂਦ (ਨੀਂਦਰ) ਰੜਕਣਾ, ਮੁਹਾ. ਨਿੰਦਰਾਇਆ ਹੋਣਾ

–ਨੀਂਦਰਾ, (ਪੋਠੋ.) ਪੁ. ਵੇਖੋ ਉਣੀਂਦਰਾ

–ਨੀਂਦਰਾਇਆ, ਵਿ. ਉਹ ਜਿਸ ਦੀਆਂ ਅੱਖਾਂ ਵਿਚ ਨੀਂਦਰ ਰੜਕਦੀ ਹੋਵੇ

–ਨੀਂਦਰਾਲਾ, ਵਿ. ਵੇਖੋ ਨਿੰਦਰਾਇਆ (L)

–ਨੀਂਦਰਾਲੀ, ਇ. ਨੀਂਦਰ ਦੀ ਹਾਲਤ (L)

–ਨੀਂਦਰਾਵਲਾ, ਵਿ. ਨੀਂਦ ਵਾਲਾ, ਨੀਂਦਰ ਲਿਆਉਣ ਵਾਲਾ :
"ਇਹ ਇਕ ਅਫ਼ੀਮ ਦੀ ਨੀਂਦਰਾਵਲੀ ਗੋਲੀ ਹੈ"
(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

–ਨੀਂਦ੍ਰਾਵਲਾ, ਵਿ. ਨੀਂਦਰ ਵਾਲਾ, ਨੀਂਦਰ ਭਰਿਆ :
"ਜਿਨ੍ਹਾ ਨੈਣ ਨੀਂਦ੍ਰਾਵਲੇ
ਤਿਨਾ ਮਿਲਣੁ ਕੁਆਉ" (ਸ. ਫਰੀਦ)

–ਨੀਂਦਰਿਆਵਲਾ, ਵਿ. ਵੇਖੋ ਨੀਂਦਰਾਵਲਾ

–ਨੀਂਦੂ, ਵਿ. ਵੇਖੋ ਨਿੰਦਰਾਕਲਾ (ਬਿ.)

–ਕੱਚੀ ਨੀਂਦ, ਇ. ਵੇਖੋ ਕੱਚੀ ਹੇਠ

–ਗੂਹੜੀ ਨੀਂਦ ਸੌਣਾ, ਮੁਹਾ.
ਸਦਾ ਦੀ ਨੀਂਦੇ ਸੌਣਾ, ਮਰ ਜਾਣਾ :
"ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਸਕਾਟ
ਦੀ ਲਾਠੀ ਨਾਲ ਗੂਹੜੀ ਨੀਂਦੇ ਸੁੱਤੇ (ਰਾਹੀ)

**ਨੀਂਦੀ,** ਇ. ਨਿਰਗੰਡੀ ਦਾ ਰੁੱਖ (ਮ. ਸਿੰ.)

**ਨੀਦੜੀ,** ਇ. ਵੇਖੋ ਨੀਂਦ :
"ਘਟੁ ਦੁਖ ਨੀਦੜੀਏ, ਪਰਸਉ ਸਦਾ ਪਗਾ"
(ਬਿਹਾ. ਛੰਤ ਮ: ੫)

**ਨੀਧਨ,** ਵਿ. ਵੇਖੋ ਨਿਰਧਨ :
"ਨੀਧਨ ਕੋ ਧਨੁ ਨਾਮ ਪਿਆਰ"
(ਪ੍ਰਭਾ. ਮ: ੧)

**ਨੀਧਰ,** ਵਿ. ਵੇਖੋ ਨਿਰਾਧਾਰ :
"ਨੀਧਰਿਆ ਸਤਿਗੁਰੁ ਧਰ ਤੇਰੀ"
(ਗੌਂਡ ਮ: ੫)

–ਨੀਧਰਿਆ ਧਰ, ਪੁ. ਨਿਰਾਧਾਰਾਂ ਦਾ ਆਧਾਰ
ਨਿਆਸਰਿਆਂ ਦਾ ਆਸਰਾ :
"ਨੀਧਰਿਆ ਧਰ ਪਨਹਿ ਖ਼ੁਦਾਇ"
(ਭੈਰ. ਮ: ੫) (ਕਾ.)

**ਨੀਨਾ,** ਅਵ. ਨਾ, ਨਹੀਂ (ਪੁਆ. ਕੋ.)

**ਨੀਂਬ,** ਪੁ. ਵੇਖੋ ਨਿੰਮ :
"ਨੀਂਬੁ ਭਇਓ ਆਂਬੁ,
ਆਂਬੁ ਭਇਓ ਨੀਂਬਾ" (ਰਾਮ. ਕਬੀਰ)

**ਨੀਮ**[1], ਪੁ. ਵੇਖੋ ਨਿੰਮ (ਬਿ.)

**ਨੀਮ**[2], [∠ਫ਼ਾ. نیم =ਅੱਧਾ] ਵਿ. ਅੱਧਾ :
"ਮੈਂ ਆਈਉਂ ਛੋੜ ਬਿਸਮਿਲ ਨੀਮ ਜਾਨੀ"
(ਸੱਸੀ-ਗ਼ੁਲਾਮ ਰਸੂਲ)

–ਨੀਮ ਹਕੀਮ, ਪੁ. ਉਹ ਵਿਅਕਤੀ ਜੋ ਬਹੁਤ ਥੋੜ੍ਹੀ ਹਿਕਮਤ ਜਾਣਦਾ ਹੋਵੇ

–ਨੀਮ ਹਕੀਮ ਖ਼ਤਰਾ ਜਾਨ, ਅਖੌ.
ਅਨਾੜੀ ਆਦਮੀ ਤੋਂ ਕੰਮ ਵਿਗੜ ਜਾਂਦਾ ਹੈ

–ਨੀਮ ਹਕੀਮ ਖ਼ਤਰਾਇ ਜਾਨ
ਨੀਮ ਮੁੱਲਾ ਖ਼ਤਰਾਇ ਈਮਾਨ, } ਅਖੌ.
ਅਨਾੜੀ ਆਦਮੀ ਤੋਂ ਕੰਮ ਵਿਗੜ ਜਾਂਦਾ ਹੈ

–ਨੀਮ ਗਰਮ, ਵਿ. ਜੋ ਬਹੁਤ ਗਰਮ ਨਾ ਹੋਵੇ, ਕੋਸਾ
–ਨੀਮ ਜਾਨ, ਵਿ. ਅਧਮੋਇਆ :
"ਨੀਮ ਜਾਨ, ਮੁਰਗ਼ੀ ਵਾਂਙੂ ਪਈ ਤੜਫੇ
ਲਈ ਆਨ ਪਿਆਸ ਨੇ ਜਾਨ ਸਾਈਂ"
(ਦਿਲ ਖ਼ੁਰਸ਼ੀਦ-ਬਰਕਤ ਰਾਮ)
–ਨੀਮ-ਤਬੀਬ, ਪੁ. ਉਹ ਆਦਮੀ ਜੋ ਥੋੜੀ ਹਿਕਮਤ ਜਾਣਦਾ ਹੋਵੇ, ਨੀਮ ਹਕੀਮ :
"ਨੀਮ-ਮੁਲਾਂ ਨੀਮ-ਤਬੀਬ ਦੀ ਰਖੇ ਸ਼ਰਮ ਖ਼ੁਦਾਇ"
(ਹ. ਬ. ਮਿ. ਸਾ.)
–ਨੀਮ-ਪਾਗਲ, ਪੁ. ਅੱਧਾ ਪਾਗਲ
–ਨੀਮ ਬਿਸਮਲ, ਵਿ. ਅੱਧ-ਮੋਇਆ :
"ਜੇਹੜੇ ਇਸ਼ਕ ਤਕਦੀਰ ਦੇ ਨੀਮ ਬਿਸਮਲ,
ਦੁਨੀਆਂ ਵਿਚ ਤੂੰ ਦੇਖ ਹਯਾਤ ਹੈ ਨਾ"
(ਜ਼ਿੰਦਗੀ ਬਿਲਾਸ-ਆਰਫ਼)
–ਨੀਮ-ਮੁੱਲਾਂ, ਪੁ. ਉਹ ਮੁੱਲਾਂ ਜੋ ਮੁਸਲਮਾਨੀ ਸ਼ਰਅ ਦਾ ਪੂਰਾ ਵਾਕਫ਼ ਨਾ ਹੋਵੇ :
"ਨੀਮ-ਮੁੱਲਾਂ ਨੀਮ ਤਬੀਬ ਥੀਂ ਰਖੇ ਸ਼ਰਮ ਖ਼ੁਦਾਇ"
(ਹ. ਬ. ਮਿ. ਸਾ.)
–ਨੀਮ ਰੰਗ, ਪੁ. ਹਲਕਾ ਰੰਗ, ਮੱਧਮ ਰੰਗ
–ਨੀਮ ਰਜ਼ਾ, ਇ. ਅੱਧੀ ਰਜ਼ਾਮੰਦੀ
–ਨੀਮ ਰਜ਼ਾਮੰਦੀ, ਇ. ਅੱਧ-ਪਚੱਧੀ ਰਜ਼ਾਮੰਦੀ

**ਨੀਮ ਸੀਮ**, ਇ. ਦੁੱਖ, ਰੋਗ (ਪੋਠੋ. ਕੋ.)

**ਨੀਮਕੀਮ**, ਇ. ਨਫ਼ਾ-ਨੁਕਸਾਨ, ਹਰਜ-ਮਰਜ (ਪੁਆ. ਕੋ.)

**ਨੀਮਚਾ**, [ਫ਼ਾ. ਨੀਮਚ: ] ਇ.
ਇਕ ਪਰਕਾਰ ਦੀ ਨਿੱਕੀ ਤਲਵਾਰ, ਛੋਟਾ ਖੰਡਾ (ਬਿ.)



ਨੀਮਚਾ

**ਨੀਮਬਰ**, ਪੁ. ਫੇਰੂ ਨਾਂ ਦਾ ਰੁਖ (ਮ. ਸਿੰ.)

**ਨੀਮਾ**, **ਨੀਮਾਂ**, (ਮੁਲ.) ਵਿ. ਵੇਖੋ ਨੀਵਾਂ
–ਨੀਮਾ ਸਿਰ, ਮੁਹਾ. ਤਲੇ ਨੂੰ ਗੁੰਦੇ ਹੋਏ ਸਿਰ ਦੇ ਵਾਲ
(ਪੁਆ. ਕੋ.)

**ਨੀਮਿ**, ਅਵ. ਨਹੀਂ :
"ਦੂਜੀ ਬੀਭਾ ਮੈ ਨੀਮਿ ਕੋ" (ਆਸਾ ਮ: ੧) (ਕਾ.)

**ਨੀਮੀ**, ਵਿ. ਇ. ਵੇਖੋ ਨੀਵੀਂ (ਪੁਆ. ਕੋ.)
–ਨੀਮੀ ਘਤਣਾ, ਮੁਹਾ. ਨੀਵੀਂ ਪਾਉਣਾ :
"ਨੀਮੀ ਘਤ ਖੜਾ ਮੁਰੇ ਪੰਡਤ ਕਿਸ਼ੋਰ ਚੰਦ,
ਸੁਣ ਲਵੇਂ ਕਿੱਸਾ ਹੁਣ ਦੋਹਾਂ ਦੇ ਬਿਆਨ ਦਾ"
–ਨੀਮੀ ਪੌਣਾ, (ਮੁਲ.) ਮੁਹਾ. ਵੇਖੋ ਨੀਵੀਂ ਪਾਉਣਾ
–ਨੀਮੀ ਪੌਣੀ, ਮੁਹਾ. ਵੇਖੋ ਨੀਵੀਂ ਪਾਉਣਾ
(ਪੁਆ. ਕੋ.)

**ਨੀਮੂ**, ਪੁ. ਵੇਖੋ ਨਿੰਬੂ (ਪੁਆ. ਕੋ.)

**ਨੀਯਤ**, ਇ. ਵੇਖੋ ਨੀਅਤ :
"ਨਾ ਮੈ ਮਿਲਖ ਵਲਾਇਤ ਲੈਣੀ ਨਾ ਰਹਿਣੇ ਦੀ ਨੀਯਤ"
(ਸੈਫ਼.)
–ਨੀਯਤ ਨਾ ਭਰਨਾ, ਮੁਹਾ. ਦਿਲ ਨਾ ਰੱਜਣਾ, ਤ੍ਰਿਪਤੀ ਨਾ ਹੋਣਾ
–ਨੀਯਤ ਖ਼ੈਰ ਆਖਣਾ, ਮੁਹਾ. ਚੰਗਾ ਇਰਾਦਾ ਕਰਨਾ, ਨੇਕ ਇਰਾਦਾ ਬਣਾਉਣਾ :
"ਨੀਯਤ ਖ਼ੈਰ ਦਿਲੋਂ ਉਸ ਆਖੀ ਕਰ ਛੱਡੀ ਕੁੜਮਾਈ"
(ਸੈਫ਼.)
–ਨੀਯਤ ਮਾਰਿਆ, ਵਿ. ਮਾੜੀ ਨੀਅਤ ਵਾਲਾ, ਭੈੜੀ ਨੀਅਤ ਵਾਲਾ :
"ਨੀਯੱਤ ਮਾਰਿਆਂ ਰਹੇ ਨਾ ਕੱਖ ਕੱਨੀਂ
ਕੋਲ ਹੁੰਦਿਆਂ ਕਰਜ਼ ਉਠਾਨ ਜੇੜ੍ਹੇ"
(ਰਾਜਾ ਭਰਥਰੀ–ਕਾਲੀ ਦਾਸ)

**ਨੀਯੱਤ**, ਇ. ਵੇਖੋ ਨੀਅਤ :
"ਨੀਯੱਤ ਉਸ ਦੀ ਕਾਦਰਾ ਬੰਨ੍ਹੇ ਵਿਚ ਰੁਮਾਲ"
(ਸੋਹਣੀ–ਕਾਦਰ ਯਾਰ)

**ਨੀਰ**[1], [ਸੰ. ਨੀਰ=ਜਲ] ਪੁ.
੧. ਜਲ, ਪਾਣੀ;
੨. ਅਥਰੂ, ਹੰਝੂ :
"ਵੈਠੀ ਨੀਰ ਵਗਾਇਆਂ ਤੈਂਡੇ ਬਾਝੋਂ ਵੇਲਾ
ਤੈਂਡੇ ਕਾਰਣ ਜਾਨੀ ਸੜ ਹੋਈਆਂ ਕੋਲਾ"
(ਮ. ਸਿੰ.)
–ਨੀਰ ਉਛਾਲਣਾ, ਮੁਹਾ.
ਰੋਣਾ, ਰੁਦਨ ਕਰਨਾ, ਅਥਰੂ ਵਹਾਉਣਾ :
"ਰੋ ਰੋ ਭਾਲੇ, ਨੀਰ ਉਛਾਲੇ,
ਕਿਧਰ ਗਿਆ ਉਹ ਸੋਹਣਾ"
(ਗੁਲ. ਯੂਸ.)

–ਨੀਰ ਕੇਰਨਾ, ਮੁਹਾ. ਹੰਝੂ ਵਹਾਉਣਾ :
"ਸੀਨੇ ਨਾਲ ਕਲਾਵੜੇ ਭਰ ਲੈਂਦਾ
ਰੋਂਵਦਾ ਅੱਖੀਉਂ ਕੇਰਦਾ ਨੀਰ ਐਪਰ"
(ਦਿਲ ਖੁਰਸ਼ੀਦ–ਬਰਕਤ ਰਾਮ)

–ਨੀਰ ਚੁਆਉਣਾ, ਮੁਹਾ. ਹੰਝੂ ਵਹਾਉਣਾ :
"ਨਾਹੀ ਕੋਈ ਅਜੇਹਾ ਲੋਕਾ,
ਜੋ ਇਹਨਾਂ ਨੀਰ ਚੁਆਏ" (ਹੀਰ ਦਮੋਦਰ)

–ਨੀਰ ਚਲਾਉਣਾ, ਮੁਹਾ. ਹੰਝੂ ਵਹਾਉਣਾ :
"ਯਾਦ ਸਜਣ ਨੂੰ ਕਰ ਕਰ ਬੀਬੀ
ਦਮ ਦਮ ਨੀਰ ਚਲਾਵੇ" (ਗੁਲ. ਯੂਸ.)

–ਨੀਰ ਨਿਖੁੱਟਣਾ, ਮੁਹਾ. ਰੋ ਰੋ ਕੇ ਹੰਝੂ ਮੁਕਣਾ :
"ਪਾਣੀ ਰੱਖ ਪਿਆਸ ਦੇ ਨਾਲ ਪੀਵੀਂ
ਮਤਾਂ ਰੋਂਦਿਆਂ ਨੀਰ ਨਿਖੁਟ ਜਾਵੀ"
(ਪੂਰਨ ਭਗਤ–ਕਾਲੀਦਾਸ)

–ਨੀਰ ਨਿਧ, ਪੁ. ਸਮੁੰਦਰ

–ਨੀਰ ਪਰੋਣਾ, ਮੁਹਾ. ਹੰਝੂਆਂ ਦੇ ਹਾਰ ਪਰੋਣਾ,
ਲਗਾਤਾਰ ਰੋਣਾ :
"ਕਦੀ ਨਾ ਹਸਦਿਆਂ ਨਜ਼ਰੀਂ ਆਇਆ
ਹਰ ਦਮ ਨੀਰ ਪਰੋਂਦਾ" (ਗੁਲ. ਯੂਸ.)

–ਨੀਰ ਪੱਲਟਣਾ, ਮੁਹਾ.
ਹੰਝੂ ਕੇਰਨਾ, ਅਥਰੂ ਵਹਾਉਣਾ :
"ਮਿਰਜ਼ੇ ਦੇ ਚਲਣ ਸੁਣ ਸੁਣ
ਸਾਹਿਬਾਂ ਰੋਂਦੀ ਨੀਰ ਪਲੱਟ"
(ਹ. ਬ. ਮਿ. ਸਾ.)

–ਨੀਰ ਵਹਾਉਣਾ, ਮੁਹਾ. ਹੰਝੂ ਕੇਰਨਾ :
"ਮੈਂ ਭੀ ਰੋਵਾਂ ਕਿਉਂ ਇਕੱਲੇ
ਇਤਨਾ ਨੀਰ ਵਗਾਉਂ" (ਗੁਲ. ਯੂਸ.)

–ਨੀਰ ਵਹਿਣਾ, ਮੁਹਾ. ਵੇਖੋ ਨੀਰ ਵਗਣਾ :
"ਨੀਰੁ ਵਹਿ ਚਲੈ ਜੀਉ"
(ਮਾਝ ਮ: ੪)

–ਨੀਰ ਵਗਣਾ, ਮੁਹਾ. ਹੰਝੂ ਕਿਰਨਾ, ਅੱਥਰੂ ਡਿਗਣਾ

–ਨੀਰ ਵਰੋਲਣਾ, ਮੁਹਾ.
ਪਾਣੀ ਰਿੜਕਣਾ, ਬੇਅਰਥ ਕੰਮ ਕਰਨਾ :
"ਨਹੀਂ ਨੀਰ ਵਰੋਲਿਆਂ ਕੱਖ ਬਣਦਾ
ਲੋਕਾਂ ਸੱਖਣਾ ਰਿੜਕਣਾ ਰਿੜਕਿਆ ਏ"
(ਰਾਜਾ ਭਰਥਰੀ–ਕਾਲੀਦਾਸ)

–ਨੀਰ ਵਿਰੋਲਣਾ, ਮੁਹਾ.
ਪਾਣੀ ਰਿੜਕਣਾ, ਬੇਅਰਥ ਕੰਮ ਕਰਨਾ

**ਨੀਰ**[2], [ਹਿੰ. ਨੀਯਰ=ਨਿਕਟ] ਅਵ.
ਕੋਲ, ਨੇੜੇ, ਨਜ਼ਦੀਕ, ਪਾਸ :
"ਜਮੁ ਨਹੀਂ ਆਵੈ ਨੀਰਾ"(ਵਰ ਮਾਰੂ ੨. ਮ: ੫)

**ਨੀਰਉ**, [ਟ. ਕ. ਹਿੰ. ਨੀਯਰ=ਨਿਕਟ] ਕ੍ਰਿ. ਵਿ.
ਨੇੜੇ, ਨਜ਼ੀਕ :
"ਨੀਰਉ ਪੇਖਿ ਪ੍ਰਭੁ ਕਉ" (ਜੈਤ. ਮ: ੫)

**ਨੀਰਸ**, [ਸੰ. ਨੀਰਸ; ਨਿਰ੍+ਰਸ] ਵਿ.
ਬਿਨਾਂ ਰਸ ਤੋਂ, ਰਸਹੀਣ, ਬੇ-ਸੁਆਦਾ, ਫੋਕਾ :
"ਉਹ ਗੱਲਬਾਤ ਬਿਲਕੁਲ ਨੀਰਸ ਤੇ ਫੋਕੀ ਹੁੰਦੀ ਹੈ"
(ਮਨੁੱਖਤਾ)

**ਨੀਰਨ**[1], [ਨੀਰਾ ਤੋਂ] ਪੁ.
੧. ਤੂੜੀ ਦੀ ਤਹਿ;
੨. ਕੱਖਾਂ ਪੱਠਿਆਂ ਦੀ ਤਹਿ (ਬਿ.)

**ਨੀਰਨ**[2], [ਸ਼ਾਇਦ ਨਿਆਰਾ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਸਕ
੧. ਖਿਲਾਰਨਾ, ਖਿੰਡਾਉਣਾ (ਮੁਲ.) (ਮ. ਸਿੰ.);
੨. ਖੇਤੀ ਵਿਚੋਂ ਨਿਕੰਮਾ ਘਾਹ ਨਿਖੇੜਨਾ;
ਨਦੀਨ ਕੱਢਣਾ (ਕਾ.)

**ਨੀਰਨ**[3], ਕ੍ਰਿ. ਸਕ. ਪਰੋਸਣਾ, ਵਰਤਾਉਣਾ :
"ਮੈਂ ਨੀਰੇ ਅਨਿਕ ਭੋਜ ਬਹੁ ਬਿੰਜਨ"
(ਸਾਰ ਮ: ੫)

**ਨੀਰਾ**[1], [ਸੰ. ਨੀਰ=ਪਾਣੀ] ਪੁ.
੧. ਤਾੜ ਦੇ ਰੁੱਖ ਦਾ ਰਸ;
੨. ਪਾਣੀ, ਜਲ;
੩. ਹੰਝੂ, ਅੱਥਰੂ :
"ਸੋਹਣੀ ਰੋਹ ਥੀਂ ਨੀਰੇ ਪਲਟ ਆਖੇ
ਬਸ ਬਸ ਮਾਏ ਮਤੀ ਦਸ ਨਾਹੀਂ"
(ਸੋਹਣੀ–ਫਜ਼ਲਸ਼ਾਹ)

**ਨੀਰਾ**[2], ਪੁ. ਤੂੜੀ, ਕੱਖ, ਪੱਠਾ (ਪੁਆ. ਕੋ.)

–ਨੀਰਾ-ਚਾਰਾ, ਪੁ. ਕੱਖ-ਪੱਠਾ, ਘਾਹ-ਪੱਠਾ, ਪੱਠਾ ਦੱਥਾ
(ਪੁਆ. ਕੋ.)

–ਨੀਰਾ ਤੂੜੀ, ਇ. ਘਾਹ-ਪੱਠਾ, ਭੋਂ ਤੂੜੀ

**ਨੀਰਾ**[3], [ਟ.ਕ. ਹਿੰ. ਨਿਯਰਾ=ਨੇੜੇ] ਕ੍ਰਿ. ਵਿ. ਨੇੜੇ, ਪਾਸ:
"ਦੂਰਿ ਬਤਾਵਤ ਪਾਇਓ ਨੀਰਾ"
(ਗਉ. ਥਿਤੀ ਕਬੀਰ)

**ਨੀਰੋਗ**, ਵਿ. ਵੇਖੋ ਨਿਰੋਗ :
"ਫੇਰ ਔਸ਼ਧੀ ਦਿਤੀ ਜਾਵੇਗੀ,
ਤੇ ਤੈਨੂੰ ਨੀਰੋਗ ਕੀਤਾ ਜਾਵੇਗਾ"
(ਯੁਵਰਾਜ-ਬਲਬੀਰ ਸਿੰਘ)

**ਨੀਲ**[1], ਪੁ. ਮਿਸਰ ਦਾ ਇਕ ਪਰਸਿੱਧ ਦਰਿਆ :
"ਹੋਵੇ ਪਾਰ ਸ਼ਤਾਬੀ ਨੀਲੋਂ ਗ਼ਜ਼ਬ ਅਸਾਡਾ ਆਉਣਾ"
(ਗੁਲ. ਯੂਸ.)

**ਨੀਲ**[2], ਪੁ. ਸ੍ਰੀ ਰਾਮ ਚੰਦਰ ਜੀ ਦੀ ਸੈਨਾ ਦਾ ਇਕ ਬੰਦਰ

**ਨੀਲ**[3], [ਸੰ. ਨੀਲ] ਪੁ.
੧. ਇਕ ਪਰਸਿੱਧ ਪੌਦਾ ਜਿਸ ਵਿਚੋਂ ਨੀਲਾ ਰੰਗ ਬਣਦਾ ਹੈ;
੨. ਇਸ ਪੌਦੇ ਤੋਂ ਨਿਕਲਣ ਵਾਲਾ ਰੰਗ;
੩. ਇਕ ਨੀਲਾ ਰੰਗ ਜੋ ਸਫ਼ੇਦ ਕਪੜੇ ਨੂੰ ਧੋਣ ਤੋਂ ਮਗਰੋਂ ਵਿਸ਼ੇਸ਼ ਸਫ਼ਾਈ ਵਜੋਂ ਦਿੱਤਾ ਜਾਂਦਾ ਹੈ;
੪. ਸੱਟ ਨਾਲ ਸਰੀਰ ਤੇ ਪਿਆ ਨੀਲਾ ਦਾਗ਼;
੫. ਨੀਲੇ ਰੰਗ ਦਾ ਇਕ ਰਤਨ, ਨੀਲਮ;
੬. ਨੌ ਨਿਧੀਆਂ ਵਿੱਚੋਂ ਇਕ ਨਿਧੀ;
੭. ਦਸ ਹਜ਼ਾਰ ਅਰਬ ਜਾਂ ਸੌ ਖਰਬ ਦੀ ਸੰਖਿਆ
–ਨੀਲਸਬੰਦ, ਪੁ. ਨੀਲਾਘਿਰੀਆ ਨਾਂ ਦਾ ਪੌਦਾ (ਮ. ਸਿੰ.)
–ਨੀਲਹਾਰਾ, ਪੁ. ਲਿਲਾਰੀ (ਪੁਆ. ਕੋ.)
–ਨੀਲ ਕਮਲ, ਪੁ. ਨੀਲੋਫ਼ਰ
–ਨੀਲ-ਕੰਵਲ, ਪੁ. ਇਕ ਫੁੱਲ ਦਾ ਨਾਂ, ਨੀਲੋਫ਼ਰ
–ਨੀਲ-ਕੀਲ, ਪੁ. ਨੀਨਕੰਠ ਨਾਂ ਦਾ ਇਕ ਪੰਖੇਰੂ (ਮ. ਸਿੰ.)
–ਨੀਲਗਰ, ਵਿ. ਨੀਲ ਦਾ ਕੰਮ ਕਰਨ ਵਾਲਾ, ਨੀਲ ਬਣਾਉਣ ਵਾਲਾ, ਰੰਗਰੇਜ਼, ਲਲਾਰੀ
–ਨੀਲਗੂੰ, ਵਿ. ਨੀਲ ਵਰਗਾ, ਅਸਮਾਨੀ ਰੰਗ ਦਾ, ਨੀਲਾ
–ਨੀਲਤਣ, ਇ. ਵੇਖੋ ਨੀਲੱਤਣ :
"ਧੁਮੀਲੇ ਆਕਾਸ਼ ਹੇਠ ਉਨ੍ਹਾਂ ਦੀ ਨੀਲਤਣ ਬੜੀ ਉਘੜੀ ਉਘੜੀ ਸੀ" (ਵੰਝਲੀ ਤੇ ਵਿਲਕਣੀ)
–ਨੀਲੱਤਣ, ਇ. ਨੀਲੀ ਭਾ, ਨੀਲਾ ਰੰਗ, ਨੀਲਾਪਨ
–ਨੀਲ ਪੈਣਾ, ਕ੍ਰਿ. ਸਮਾ. ਸਰੀਰ ਤੇ ਸੱਟ ਲਗਣ ਕਰਕੇ ਨਿਸ਼ਾਨ ਪੈ ਜਾਣਾ
–ਨੀਲ ਬਸਤਰ, ਪੁ. ਵੇਖੋ ਨੀਲ ਵਸਤਰ
–ਨੀਲ ਬਸਨ, ਪੁ. ਵੇਖੋ ਨੀਲ ਵਸਨ (ਕਾ.)
–ਨੀਲੰਬਰ, ਵਿ. ਨੀਲੇ ਕਪੜਿਆਂ ਵਾਲਾ
–ਨੀਲ ਬੜੀ, ਇ. ੧. ਫੋੜਿਆਂ ਲਈ ਵਰਤੀ ਜਾਣ ਵਾਲੀ ਨੀਲ ਤੋਂ ਬਣੀ ਦਵਾਈ;
੨. ਨੀਲ ਦੀ ਡਲੀ, ਨੀਲ ਦੀ ਰੋੜੀ (ਲੁ. ਕੋ.)
–ਨੀਲ-ਮਣ, ਇ. ਵੇਖੋ ਨੀਲਮਣੀ (ਮ. ਸਿੰ.)
–ਨੀਲ ਵਸਤਰ, ਪੁ. ਨੀਲਾ ਕਪੜਾ
–ਨੀਲ ਵਸਨ, ਪੁ. ਨੀਲੇ ਵਸਤਰ :
"ਨੀਲ ਵਸਨ ਬਨਵਾਰੀ"
(ਸ਼ਬਦ ਹਜ਼ਾਰੇ ੧੦)
–ਨੀਲ ਵਿਲਾਇਤੀ, ਪੁ. ਵਲਾਇਤੀ ਨੀਲ (ਮ. ਸਿੰ.)

**ਨੀਲਕ**, [ਨੀਲ ਤੋਂ] ਪੁ.
੧. ਨੀਲਮ, ਨੀਲਮਣੀ;
੨. ਇਕ ਪਰਕਾਰ ਦਾ ਨੀਲੇ ਰੰਗ ਦਾ ਚੋਗਾ (ਮ. ਸਿੰ.)
੩. ਇਕ ਕਿਸਮ ਦੀ ਨੀਲੇ ਰੰਗ ਦੀ ਪਗੜੀ (ਮ. ਸਿੰ.)

**ਨੀਲ ਕੰਠ**, [∠ਸੰ. ਨੀਲਕਢਠ] ਪੁ.
੧. ਨੀਲੇ ਰੰਗ ਦਾ ਇਕ ਪੰਛੀ;
੨. ਮਹਾਦੇਵ ਜੀ ਦਾ ਇਕ ਨਾਂ



ਨੀਲਕੰਠ

**ਨੀਲ ਕੰਠੀ**, ਇ. ਇਕ ਬੂਟੀ

**ਨੀਲ ਕੰਤ**, ਪੁ. ਇਕ ਪੌਦਾ (ਮ. ਸਿੰ.)

**ਨੀਲ ਕੱਤੇਈ**, ਇ. ਗਿੱਦੜ ਤਮਾਕੂ

**ਨੀਲ ਕਨਤੇ**, ਪੁ. ਇਕ ਪੌਦਾ ਜਿਸ ਦੀ ਲਕੜੀ ਬਾਲਣ ਦੇ ਕੰਮ ਆਉਂਦੀ ਹੈ, ਨੀਲਨ, ਨੀਲ ਕਰਾਈ (ਮ. ਸਿੰ.)

**ਨੀਲ ਕਰਾਈ**, ਪੁ. ਇਕ ਬੂਟੀ ਜੋ ਦਵਾਈ ਦੇ ਕੰਮ ਆਉਂਦੀ ਹੈ (ਮ. ਸਿੰ.)

**ਨੀਲ ਪੰਖੀ**, ਪੁ. ਇਕ ਜੰਗਲੀ ਝਾੜ, ਪੁਟਕੰਡਾ (ਮ. ਸਿੰ.)

**ਨੀਲਗਰੀ**, ਪੁ. ਦਖਣ ਦੇ ਇਕ ਪਹਾੜ ਦਾ ਨਾਂ :
"ਬਹੁਤ ਕਰਕੇ ਨੀਲਗਰੀ ਦੀਆਂ ਪਹਾੜੀਆਂ ਉਤੇ ਹੁੰਦੀ ਹੈ"
(ਫ਼ਾਰਮੇਸੀ ਨਿਊਜ਼)

**ਨੀਲ ਗਾਂ**, ਇ. ਗਊ ਵਰਗਾ ਇਕ ਜੰਗਲੀ ਪਸ਼ੂ



ਨੀਲਗਾਂ

**ਨੀਲ ਗਾਉ**, ਇ. ਵੇਖੋ ਨੀਲ ਗਾਂ (ਲੁ. ਕੋ.)

**ਨੀਲਨ**, ਪੁ. ਇਕ ਪੌਦੇ ਦਾ ਨਾਂ ਜਿਸ ਦੀਆਂ ਲਕੜੀਆਂ ਬਾਲਣ ਦੇ ਕੰਮ ਆਉਂਦੀਆਂ ਹਨ, ਨੀਲ (ਮ. ਸਿੰ.)

**ਨੀਲ ਬੁਲਾਈ**, ਇ. ਇਕ ਪਰਕਾਰ ਦਾ ਪੰਛੀ ਜੋ ਦਰਿਆ ਦੇ ਕਿਨਾਰੇ ਰਹਿੰਦਾ ਹੈ (ਮ. ਸਿੰ.)

**ਨੀਲਮ,** [ਸੰ. ਨੀਲਮਣਿ] ਪੁ. ਨੀਲੇ ਰੰਗ ਦਾ ਇਕ ਰਤਨ

**ਨੀਲਮਪਰੀ,** ਇ. ਇੰਦਰ ਸਭਾ ਦੀ ਇਕ ਪਰੀ ਦਾ ਨਾਂ

**ਨੀਲਮਣੀ,** [ਸੰ. ਨੀਲਮਣਿ] ਪੁ. ਨੀਲਮ, ਨੀਲਕ (L)

**ਨੀਲਵਰੀ,** [ਨੀਲ ਤੋਂ] ਪੁ. ਇਕ ਪਰਕਾਰ ਦਾ ਨੀਲ

**ਨੀਲੜਾ,** ਵਿ. ਵੇਖੋ ਨੀਲਾ

–ਨੀਲੜੀ, ਵਿ. ਵੇਖੋ ਨੀਲੀ;

ਇ. ਮਿਰਜ਼ੇ ਦੀ ਨੀਲੀ ਨਾਂ ਦੀ ਘੋੜੀ :

"ਉਪਰ ਨੀਲੜੀ ਸੁੱਟਕੇ ਜ਼ੀਨ ਕਾਠੀ,
ਆਵੀਂ ਕਰ ਅਸਵਾਰੀਆਂ ਸੋਹਣਿਆਂ ਵੇ"

(ਮਿਰਜ਼ਾ ਸਾਹਿਬਾਂ-ਮੁਹੰਮਦ ਬੂਟਾ)

**ਨੀਲਾ**[1], (ਪੋਠੋ.) ਪੁ. ਹਰਾ ਚਾਰਾ

**ਨੀਲਾ**[2] ਪੁ. ਕਾਲਾ ਹਰਨ (ਸ਼ਾਹਪੁਰੀ)

**ਨੀਲਾ**[3], [ਨੀਲ+ਆ] ਵਿ. ਨੀਲੇ ਰੰਗ ਦਾ

–ਨੀਲਾਈ, ਵਿ. ਨਿਲੱਤਣ, ਨੀਲੇ ਰੰਗ ਦੀ ਭਾ :

"ਲਹਿਰਾਂ ਵਿਚ ਟਹਿਲਣ ਨੀਲਾਈਆਂ
ਨੀਲਾਈਆਂ ਡੂੰਘਾਂ-ਧੁੰਦਲਾਈਆਂ"

(ਹੰਭਲੇ)

–ਨੀਲਾ ਸਰਬ, ਵਿ. ਵੇਖੋ ਨੀਲਾ ਸਰਵ (ਪੋਠੋ. ਕੋ.)

–ਨੀਲਾ ਸਰਵ, (ਪੋਠੋ.) ਵਿ. ਬਹੁਤ ਨੀਲਾ

–ਨੀਲਾਹਟ, ਇ. ਨਿਲੱਤਣ :

"ਉਥੇ ਕਿੰਨੀ ਨੀਲਾਹਟ, ਕਿੰਨੀ ਸਿਆਹੀ ਹੁੰਦੀ ਹੈ"

(ਲੋਕ ਸਾਹਿਤ)

–ਨੀਲਾ ਕਰ ਦੇਣਾ, ਮੁਹਾ. ਮਾਰ ਮਾਰ ਕੇ ਨੀਲਾ ਕਰ ਦੇਣਾ

–ਨੀਲਾ ਕਾਲਾ ਹੋਣਾ, ਮੁਹਾ. ਕਾਲਾ ਪੀਲਾ ਹੋਣਾ,
ਬਹੁਤ ਗੁੱਸੇ ਵਿੱਚ ਆਉਣਾ :

"ਬੜਾ ਨੀਲਾ ਕਾਲਾ ਹੋ ਕੇ ਆਖਣ ਲੱਗਾ, ਹਛਾ,
ਇਹ ਗਲ ਏ, ਲਾਹ ਦੇ ਮੇਰੀ ਗੁਰਗਾਬੀ ਤੇ ਦੁਪਟਾ"

(ਵੰਝਲੀ ਤੇ ਵਿਲਕਣੀ-ਸਰਨਾ)

–ਨੀਲਾਘੋਰੀਆ, ਪੁ. ਇਕ ਪੌਦਾ (ਮ. ਸਿੰ.)

–ਨੀਲਾ ਡੋਰਾ, ਪੁ. ਵੇਖੋ ਨੀਲਾ ਧਾਗਾ

–ਨੀਲਾਣ, ਪੁ. ਨਿਲੱਤਣ :

"ਦੂਰ ਕਿਤੇ ਆਕਾਸ਼ੋਂ ਓਧਰ, ਨੀਲਾਣਾਂ ਦੇ ਪਰਦੇ ਉਹਲੇ"

(ਵੰਗਾਰ)

–ਨੀਲਾ ਥਾਰੀ, ਪੁ. ਇਕ ਪੌਦੇ ਦਾ ਨਾਂ

–ਨੀਲਾ ਥੋਥਾ, ਪੁ. ਇਕ ਪਰਕਾਰ ਦਾ ਨੀਲਾ ਪੱਥਰ,
ਜਿਸ ਵਿਚ ਤਾਂਬਾ ਅਤੇ ਗੰਧਕ ਹੁੰਦੀ ਹੈ

–ਨੀਲਾ ਧਾਗਾ, ਪੁ. ਇਕ ਪ੍ਰਕਾਰ ਦਾ ਨੀਲਾ ਧਾਗਾ ਜੋ ਬੁਰੀ
ਨਜ਼ਰ ਤੋਂ ਬਚਣ ਲਈ ਵੀਣੀ ਜਾਂ ਬਾਂਹ
ਉਤੇ ਬੰਨ੍ਹਦੇ ਹਨ

–ਨੀਲਾਪਣ, ਪੁ. ਨੀਲਾਪਨ, ਨਿਲੱਤਣ

–ਨੀਲਾ ਪੱਥਰ, ਪੁ. ਨੀਲਮ

–ਨੀਲਾਪਨ, ਪੁ. ਨੀਲਾਹਟ, ਨਿਲੱਤਣ

–ਨੀਲਾ ਪੀਲਾ, ਵਿ. ਬਹੁਤ ਗੁੱਸੇ ਵਿਚ ਆਇਆ ਹੋਇਆ (ਬਿ.)

–ਨੀਲਾ ਪੀਲਾ ਹੋਣਾ, ਮੁਹਾ.

੧. ਰੰਗ ਉਡ ਜਾਣਾ,
ਸਦਮੇ ਦੇ ਕਾਰਨ ਚਿਹਰੇ ਦਾ ਰੰਗ ਬਦਲਣਾ :

"ਆਹੀਂ ਢਾਹੀਂ ਮਾਰ ਸ਼ਾਹਜ਼ਾਦਾ ਨੀਲਾ ਪੀਲਾ ਹੋਂਦਾ"

(ਸੈਫ਼.)

੨. ਬਹੁਤ ਗੁੱਸੇ ਹੋਣਾ

–ਨੀਲਾਂਬਰ, ਪੁ. ਨੀਲਾ ਅੰਬਰ, ਨੀਲਾ ਆਕਾਸ਼ :

"ਜਾ ਰਾਤੀਂ ਖ਼ਾਮੋਸ਼ ਜਲਾਂ ਵਿਚ ਟਿਮਕਣ ਨੀਲਾਂਬਰ
ਦੇ ਤਾਰੇ" (ਹੰਭਲੇ)

–ਨੀਲਾ ਲਾਜਵਰਦ, ਵਿ. ਲਾਜਵਰਦ ਜਿਹਾ ਨੀਲਾ :

"ਚੇਹਰਾ ਪਲਕ ਵਿਚ ਲਾਲ ਹੋ ਗਿਆ ਕਾਲਾ,
ਹੱਥ ਪੈਰ ਨੀਲੇ ਲਾਜਵਰਦ ਯਾਰਾ"

(ਰਾਜਾ ਭਰਥਰੀ)

**ਨੀਲਾਮ,** ਪੁ. ਵੇਖੋ ਲਲਾਮ :

"ਵੇਖੇ ਤਿਨ੍ਹਾਂ ਦੇ ਮਾਲ ਨੀਲਾਮ ਹੁੰਦੇ
ਜਿਨਕੇ ਸਾਮੀਆਂ ਲੋਕ ਹਜ਼ਾਰ ਹੁੰਦੇ"

(ਫ਼ਨਾਹ ਦਾ ਮਕਾਨ)

–ਨੀਲਾਮ ਘਰ, ਪੁ. ਵੇਖੋ ਲਲਾਮ ਘਰ

–ਨੀਲਾਮਿ ਆਮ, ਪੁ. ਵੇਖੋ ਆਮ ਲਲਾਮੀ

–ਨੀਲਾਮਿ ਖ਼ਾਸ, ਪੁ. ਵੇਖੋ ਖ਼ਾਸ ਲਲਾਮੀ

–ਨੀਲਾਮੀ, ਇ. ਵੇਖੋ ਲਲਾਮੀ

**ਨੀਲਾਰਣ,** ਇ. ਵੇਖੋ ਲਲਾਰਨ (ਮ. ਸਿੰ.)

**ਨੀਲਾਰਨ,** ਇ. ਵੇਖੋ ਲਲਾਰਨ (ਲੁ. ਕੋ.)

**ਨੀਲਾਰਨੀ,** ਇ. ਵੇਖੋ ਲਲਾਰਨ (ਲੁ. ਕੋ.)

**ਨੀਲਾਰੀ,** ਪੁ. ਵੇਖੋ ਲਲਾਰੀ

**ਨੀਲੀ**[1], ਇ. ਸਤਲੁਜ ਦਰਿਆ ਦਾ ਨਾਂ (ਸ਼ਾਹਪੁਰੀ)

–ਨੀਲੀ ਬਾਰ, ਇ. ਪੰਜਾਬ ਦੀਆਂ ਪੰਜ ਬਾਰਾਂ 'ਚੋਂ ਇਕ ਬਾਰ
ਜਿਸ ਵਿਚ ਪਾਕਪਟਨ ਦਾ ਇਲਾਕਾ ਹੈ

(ਪੰਜਾਬ ਦੇ ਹੀਰੇ)

**ਨੀਲੀ**[2], ਵਿ. ਇ. ਨੀਲੇ ਰੰਗ ਦੀ

–ਨੀਲੀਆਂ ਪੀਲੀਆਂ ਅੱਖਾਂ ਵਖਾਉਣਾ, ਮੁਹਾ.
ਗੁੱਸੇ ਦੀ ਅੱਖ ਨਾਲ ਵੇਖਣਾ,
ਕਹਿਰ ਦੀ ਅੱਖ ਨਾਲ ਵੇਖਣਾ

–ਨੀਲੀ ਘੋਚੀ,
–ਨੀਲੀ ਘੋੜੀ, ] ਇ.
ਬਚਿਆਂ ਦੀ ਇਕ ਖੇਡ

–ਨੀਲੀ ਛਤਰੀ, ਇ. ਅਸਮਾਨ, ਅਕਾਸ਼

–ਨੀਲੀ ਛਤਰੀ ਵਾਲਾ, ਪੁ. ਰੱਬ, ਈਸ਼ਵਰ, ਵਾਹਿਗੁਰੂ

**ਨੀਲੋਫ਼ਰ**, [ਫ਼ਾ. ਨੀਲੋਫ਼ਰ نیلوفر ਸੰ. ਨੀਲੋਤਪਲ]
ਪੁ. ਇਕ ਪ੍ਰਕਾਰ ਦੇ ਕੰਵਲ ਦਾ ਫੁਲ ਜਿਹੜਾ ਨੀਲੇ ਰੰਗ ਦਾ ਹੁੰਦਾ ਹੈ, ਇਸ ਦੀਆਂ ਪੱਤੀਆਂ ਦਵਾਈਆਂ ਵਿਚ ਵਰਤੀਆਂ ਜਾਂਦੀਆਂ ਹਨ, ਨੀਲ ਕਮਲ

–ਸ਼ਰਬਤ ਨੀਲੋਫ਼ਰ; ਪੁ. ਨੀਲੋਫ਼ਰ ਦਾ ਸ਼ਰਬਤ

**ਨੀਵ**, ਇ. ਵੇਖੋ ਨੀਂਹ :
"ਜਿਨਿ ਅਬਿਚਲ ਨੀਵ ਰਖਾਈ"
(ਸੂਹੀ ਛੰਤ ਮ: ੫)

**ਨੀਂਵ**, ਇ. ਵੇਖੋ ਨੀਂਹ

**ਨੀਵਾ**, ਕ੍ਰਿ. ਅਕ. ਝੁਕਣਾ, ਨੀਵਾਂ ਹੋਣਾ (ਸ਼ਾਹਪੁਰੀ)

**ਨੀਵਾਂ**, [ਨਿਵਣਾ ਤੋਂ] ਵਿ.
੧. ਉੱਚਾ ਦਾ ਉਲਟ;
੨. ਉਚਾਈ ਵਿਚ ਛੋਟਾ;
੩. ਝੁਕਿਆ ਹੋਇਆ;
੪. ਡੂੰਘਾ, ਗਹਿਰਾ;
੫. ਹੌਲਾ (ਸੁਰ)

–ਨੀਵਾਂ ਸਿਰ, (ਮਲ.) ਪੁ. ਵਾਲ ਵਾਹ ਕੇ ਥੱਲੇ ਨੂੰ ਕੀਤੀ ਗੁੱਤ

–ਨੀਵਾਂ ਹੋ ਟੁਰਨਾ, ਮੁਹਾ. ਨਿਮਰ ਰਹਿਣਾ, ਨਿਰ-ਅਭਿਮਾਨ ਰਹਿਣਾ

–ਨੀਵਾਂ ਹੋਣਾ, ਮੁਹਾ.
੧. ਝੁਕਣਾ;
੨. ਬੇਇੱਜ਼ਤ ਹੋਣਾ

–ਨੀਵਾਂ ਦਰ ਫੜਨਾ, ਮੁਹਾ.
ਨਿਰਮਾਣ ਹੋਣਾ, ਹੰਕਾਰ ਰਹਿਤ ਹੋਣਾ, ਆਜਜ਼ੀ ਅਖ਼ਤਿਆਰ ਕਰਨਾ :
"ਸ਼ਾਬਾਸ਼ ਰਹਿਮਤ ਉਸ ਬੰਦੇ ਨੂੰ
ਜਿਸ ਨੀਵਾਂ ਦਰ ਫੜਿਆ" (ਸੈਫ਼.)

–ਨੀਵਾਂ-ਪਨ, ਪੁ. ਨੀਵੇਂ ਹੋਣ ਦਾ ਭਾਵ :
"ਨੀਵਾਂ ਹੀ ਹੋਵਾਂਗਾ ਮਗਰ ਅਣਜਾਣ ਨੀਵੇਂਪਨ
ਤੋਂ ਸਾਂ" (ਮੁਸਾਫ਼ਰੀਆਂ-ਮੁਸਾਫ਼ਰ)

–ਨੀਵਾਂ ਵੇਖਣਾ, ਮੁਹਾ.
ਝੁਕਣਾ, ਸ਼ਰਮਸਾਰ ਹੋਣਾ, ਬੇਇਜ਼ਤ ਹੋਣਾ :
"ਕਿੰਨੀ ਥਾਂ ਤੇ ਨੀਵਾਂ ਵੇਖਣਾ ਪਿਆ ਹੋਵੇਗਾ"
(ਲੋਹਾ ਕੁਟ-ਗਾਰਗੀ)

–ਉੱਚਾ ਨੀਵਾਂ, ਵਿ. ਵੇਖੋ ਉੱਚਾ ਹੇਠ

–ਉੱਚਾ ਨੀਵਾਂ ਹੋਣਾ, ਮੁਹਾ. ਵੇਖੋ ਉੱਚਾ ਹੇਠ

–ਉੱਚਾ ਨੀਵਾਂ ਥਾਂ ਵੇਖਣਾ, ਮੁਹਾ. ਵੇਖੋ ਉੱਚਾ ਹੇਠ

**ਨੀਵੀ**, ਵਿ. ਵੇਖੋ ਨੀਵੀਂ ;
"ਹਮ ਨੀਵੀ ਪ੍ਰਭੁ ਅਤਿ ਊਚ"
(ਸੂਹੀ ਛੰਤ ਮ: ੧)

**ਨੀਵੀਂ**, ਇ. ਨੀਵਾਂ ਦਾ ਇਸਤ੍ਰੀ ਲਿੰਗ ਰੂਪ

–ਨੀਵੀਆਂ ਖਿੱਚਣਾ, ਮੁਹਾ. ਅੱਖਾਂ ਝੁਕਾ ਲੈਣਾ

–ਨੀਵੀਆਂ ਪਾਉਣਾ, ਮੁਹਾ. ਸਿਰ ਝੁਕਾਉਣਾ :
(ਲੱਜਾ ਕਾਰਨ) ਅੱਖਾਂ ਨੀਵੀਆਂ ਕਰ ਲੈਣਾ

–ਨੀਵੀਂ ਛੱਤੀ, (ਪੋਠੋ.) ਇ. ਰੌਂਟੀ, ਪੜਛੱਤੀ, ਦਬਕਾ

–ਨੀਵੀਂ ਠੀਵੀ ਕਰਨਾ, ਮੁਹਾ.
ਨਿਮਰਤਾ ਭਰੀਆਂ ਗੱਲਾਂ ਕਰਨਾ (ਪੁਆ. ਕੋ.)

–ਨੀਵੀਂ ਤਕਣਾ, ਮੁਹਾ. ਧਰਤੀ ਵਲ ਵੇਖਣਾ, ਹੇਠਾਂ ਨੂੰ ਵੇਖਣਾ :
"ਨੀਵੀਂ ਤੱਕੇ ਧਰਤੀ ਲੱਗਣ
ਬਿਜਲੀ ਦੇ ਲਿਸ਼ਕਾਰੇ" (ਸੈਫ਼.)

–ਨੀਵੀਂ ਨਿਗਾਹ ਰਖਣਾ, ਮੁਹਾ.
੧. ਨਜ਼ਰ ਥੱਲੇ ਨੂੰ ਰਖਣਾ, ਸੰਗਣਾ;
੨. ਹਲੀਮੀ ਧਾਰਨ ਕਰਨਾ

–ਨੀਵੀਂ ਪਾਉਣਾ, ਮੁਹਾ.
੧. ਅੱਖਾਂ ਥੱਲੇ ਨੂੰ ਕਰਨਾ, ਸ਼ਰਮਾਉਣਾ, ਸ਼ਰਮਿੰਦਾ ਹੋਣਾ;
੨. ਸਿਰ ਸੁਟ ਕੇ ਬੈਠਣਾ, ਢੇਰੀ ਢਾਹ ਕੇ ਬੈਠਣਾ

–ਨੀਵੇਰੀ, ਵਿ. ਇ. ਵਧੇਰੇ ਨੀਵੀਂ

–ਨੀਵੇਂ ਦਾਅ, ਕ੍ਰਿ. ਵਿ. ਨੀਵੇਂ ਰੁੱਖ, ਹੇਠਾਂ ਵਲ, ਨੀਵੇਂ ਪਾਸੇ

–ਨੀਵੇਂ ਪਾਸੇ, ਕ੍ਰਿ. ਵਿ. ਨੀਵੇਂ ਰੁੱਖ, ਨੀਵੇਂ ਦਾਅ, ਹੇਠਾਂ ਵਲ

**ਨੀਵਾਣ**, ਇ. ਵੇਖੋ ਨਿਵਾਣ :
"ਨੀਰ ਜਿਸ ਤਰ੍ਹਾਂ ਸਦਾ ਨੀਵਾਣ ਮੰਗੇ,
ਰੁੱਖ ਜਿਵੇਂ ਬਰਸਾਤ ਫੁਹਾਰ ਮੰਗੇ"
(ਨਲ ਤਮਯੰਤੀ–ਵਿ. ਸਿੰ. ਤੀਰ)

**ਨੀੜ**, [ਸੰ. ਨੀੜ] ਪੁ. ਆਲ੍ਹਣਾ

**ਨੁ**, (ਪੋਠੋ.) ਕ੍ਰਿ. ਅਪੂ. ਨੇ, ਹਨ

**ਨੁਆਉਣਾ**, ਕ੍ਰਿ. ਸਕ. ਵੇਖੋ ਨਿਵਾਉਣਾ (ਮ. ਸਿੰ.)

**ਨੁਆਜ**, ਇ. ਵੇਖੋ ਨਮਾਜ਼ (ਬਿ.)

–ਨੁਆਜਣ, ਇ. ਵੇਖੋ ਨਮਾਜ਼ਣ (ਬਿ.)

–ਨੁਆਜੀ, ਪੁ. ਵੇਖੋ ਨਮਾਜ਼ੀ (ਬਿ.)

**ਨੁਆਣ**, ਇ. ਵੇਖੋ ਨਿਵਾਣ (ਮ. ਸਿੰ.)

**ਨੁਆਰ**, ਇ. ਵੇਖੋ ਨਿਵਾਰ (ਮ. ਸਿੰ.)

**ਨੁਆਰੀ**, ਵਿ. ਵੇਖੋ ਨਿਵਾਰੀ (ਮ. ਸਿੰ.)

**ਨੁਆਲਾ**, ਪੁ. ਵੇਖੋ ਨਿਵਾਲਾ (ਮ. ਸਿੰ.)

–ਨੁਆਲਾ ਪਿਆਲਾ, ਪੁ. ਵੇਖੋ ਨਿਵਾਲਾ ਪਿਆਲਾ (ਮ. ਸਿੰ.)

–ਨੁਆਲੇ ਪਿਆਲੇ ਦੇ ਯਾਰ, ਪੁ. ਵੇਖੋ ਨਿਵਾਲੇ ਪਿਆਲੇ ਦੇ ਯਾਰ (ਮ. ਸਿੰ.)

**ਨੁਆੜਾ**[1],[ਨਾਵ=ਕਿਸ਼ਤੀ] ਪੁ. ਛੋਟੀ ਬੇੜੀ, ਕਿਸ਼ਤੀ (ਬਿ.)

**ਨੁਆੜਾ**[2], [ਨੌਕੜਾ ਤੋਂ] ਪੁ. ਖੇਡ ਵਿਚ ਨੌਂ (ਬਿ.)

**ਨੁਸਕਾ**, ਪੁ. ਵੇਖੋ ਨੁਸਖ਼ਾ (ਮ. ਸਿੰ.)

–ਨੁਸਕਾ ਲਿਖਣਾ, ਕ੍ਰਿ. ਸਮਾ. ਵੇਖੋ ਨੁਸਖ਼ਾ ਲਿਖਣਾ

**ਨੁਸਕਾਣ**, ਪੁ. ਵੇਖੋ ਨੁਕਸਾਨ (ਪੁਆ. ਕੋ.)

**ਨੁਸਕਾਨ**, ਪੁ. ਵੇਖੋ ਨੁਕਸਾਨ (ਪੁਆ. ਕੋ.)

**ਨੁਸਕਾਰਨਾ**, ਕ੍ਰਿ. ਸਕ. ਵੇਖੋ ਨਸਕਾਰਨਾ (ਪੁਆ. ਕੋ.)

**ਨੁਸਖਾ**, ਪੁ. ਵੇਖੋ ਨੁਸਖ਼ਾ

**ਨੁਸਖ਼ਾ**, [∠ਅਰ.ਨੁਸਖ਼: نسخہ ] ਪੁ.
੧. ਉਹ ਪਰਚੀ ਜਿਸ ਉਤੇ ਬੀਮਾਰ ਲਈ ਦਵਾਈ ਆਦਿ ਲਿਖੀ ਹੁੰਦੀ ਹੈ;
੨. ਦਵਾਈ ਦੀ ਖ਼ੁਰਾਕ (ਬਿ.);
੩. ਲਿਖਤ, ਹੱਥ ਲਿਖਤ, ਖਰੜਾ :
"ਸ਼ਤ ਹਿਯਾਤ ਦਾ ਉਸ ਨੇ ਕੋਈ ਇਤਬਾਰੀ ਕਲਮੀ ਨੁਸਖ਼ਾ ਨਹੀਂ ਵੇਖਿਆ"
(ਸ਼ਾਹ ਹੁਸੈਨ-ਮੋਹਨ ਸਿੰਘ ਦੀਵਾਨਾ)

**ਨੁਸਰਤ**, [ਅਰ. ਨੁਸ੍ਰਤ نصرت √ਨਸ੍ਰ نصر ] ਇ. ਜਿੱਤ, ਫ਼ਤਹਿ

**ਨੁਸਾਦਰ**, ਪੁ. ਵੇਖੋ ਨਸ਼ਾਦਰ

**ਨੁਸ਼ਾਦਰ**, ਪੁ. ਵੇਖੋ ਨਸ਼ਾਦਰ

**ਨੁਹਾਉਣਾ**, [ਨ੍ਹਾਉਣਾ ਤੋਂ ਸਕਰਮਕ] ਕ੍ਰਿ. ਸਕ. ਇਸ਼ਨਾਨ ਕਰਾਉਣਾ

**ਨੁਹਾਰ**, [∠ਸੰ. अनुहार=ਰਲਦਾ ਮੁਹਾਂਦਰਾ] ਇ. ਨੈਣ ਨਕਸ਼, ਚਿਹਰਾ-ਮੁਹਰਾ, ਮੁਹਾਂਦਰਾ

**ਨੁਹਾਲਣਾ**, ਕ੍ਰਿ. ਸਕ. ਵੇਖੋ ਨੁਲਾਉਣਾ

**ਨੁਹਾਲਣਾ**, ਕ੍ਰਿ. ਸਕ. ਵੇਖੋ ਨੁਲਾਉਣਾ (ਮ. ਸਿੰ.)

**ਨੁਹੌਣਾ**, ਕ੍ਰਿ. ਸਕ. ਵੇਖੋ ਨੁਵਾਉਣਾ (ਮ. ਸਿੰ.)

**ਨੁਕਸ**, [∠ਅਰ. ਨਕ੍ਸ نقص =ਨੁਕਸਾਨ] ਇ.
੧. ਖ਼ਰਾਬੀ, ਕਸਰ, ਐਬ, ਖ਼ਾਮੀ, ਔਗੁਣ;
੨. ਨੁਕਸਾਨ, ਹਾਨੀ, ਘਾਟਾ :
"ਜੇ ਨਾ ਦੇਵੇ ਮੰਨਤ ਮਨ ਕੇ ਦੂਣਾ ਨੁਕਸ ਉਠਾਵੇ,
ਉਸ ਦੇ ਬਦਲੇ ਦੂਣਾ ਤਰੀਣਾ ਉਸਦਾ ਨੁਕਸ ਹੋ ਜਾਵੇ"
(ਗੁਲ. ਯੂਸ.)

–ਨੁਕਸ ਕੱਢਣ, ਕ੍ਰਿ. ਸਮਾ. ਵੇਖੋ ਨੁਕਸ ਕੱਢਣਾ (ਜਟਕੀ)

–ਨੁਕਸ ਕੱਢਣਾ, ਮੁਹਾ. ਐਬ ਛਾਂਟਣਾ, ਔਗੁਣ ਭਾਲਣਾ, ਖ਼ਾਮੀ ਫੜਨਾ

–ਨੁਕਸ ਛਾਂਟਣਾ, ਮੁਹਾ. ਐਬ ਕਢਣਾ

–ਨੁਕਸਦਾਰ, ਵਿ. ਨੁਕਸ ਵਾਲਾ, ਜਿਸ ਵਿਚ ਕੋਈ ਘਾਟ ਹੋਵੇ, ਨੁਕਸਦਾਰ

–ਨੁਕਸ ਪਾਵਣ, ਕ੍ਰਿ. ਸਮਾ. ਨੁਕਸ ਕੱਢਣਾ, ਨੁਕਸ ਛਾਂਟਣਾ (ਜਟਕੀ)

–ਨੁਕਸਵੰਦ, ਵਿ. ਵੇਖੋ ਨੁਕਸਦਾਰ (L)

**ਨੁਕਸਾਨ**, [ਫ਼ਾ. ਨੁਕ੍ਸਾਨ نقصان √ نقص =ਘਾਟਾ] ਪੁ. ਘਾਟਾ, ਟੋਟਾ, ਹਰਜਾ, ਕਸਰ, ਖ਼ਸਾਰਾ, ਹਾਨੀ

–ਨੁਕਸਾਨ ਉਠਾਉਣਾ, ਮੁਹਾ. ਘਾਟਾ ਜਾਂ ਖ਼ਸਾਰਾ ਬਰਦਾਸ਼ਤ ਕਰਨਾ

–ਨੁਕਸਾਨ ਕਰਨਾ, ਮੁਹਾ. ਘਾਟਾ ਜਾਂ ਖ਼ਸਾਰਾ ਪੁਚਾਉਣਾ, ਹਾਨੀ ਪੁਚਾਉਣਾ

–ਨੁਕਸਾਨ ਝੱਲਣਾ, ਮੁਹਾ. ਘਾਟਾ ਜਾਂ ਖ਼ਸਾਰਾ ਬਰਦਾਸ਼ਤ ਕਰਨਾ

–ਨੁਕਸਾਨਦਿਹ, ਵਿ. ਘਾਟਾ ਜਾਂ ਖ਼ਸਾਰਾ ਦੇਣ ਵਾਲਾ, ਹਾਨੀਕਾਰਕ

–ਨੁਕਸਾਨ ਪਹੁੰਚਣਾ, ਮੁਹਾ. ਘਾਟਾ ਹੋਣਾ, ਖ਼ਸਾਰਾ ਹੋਣਾ, ਕਸਰ ਲਗਣਾ

–ਨੁਕਸਾਨ ਪੁਚਾਉਣਾ, ਮੁਹਾ. ਘਾਟਾ ਦੇਣਾ, ਕਸਰ ਲਾਉਣਾ, ਖ਼ਸਾਰਾ ਦੇਣਾ

–ਨਕਸਾਨ ਬਰਦਾਸ਼ਤ ਕਰਨਾ, ਮੁਹਾ. ਘਾਟਾ ਜਾਂ ਖ਼ਸਾਰਾ ਸਹਿਣਾ

–ਨੁਕਸਾਨ ਭਰਨਾ, ਮੁਹਾ. ਘਾਟੇ ਜਾਂ ਖ਼ਸਾਰੇ ਪੂਰਾ ਕਰਨਾ, ਹਾਨੀ-ਪੂਰਤੀ ਕਰਨਾ

–ਨੁਕਸਾਨਿਆ ਜਾਣਾ, ਮੁਹਾ. ੧. ਨੁਕਸਾਨ ਹੋਣਾ, ਵਿਗੜਨਾ;
੨. ਮਰ ਜਾਣਾ, ਮਾਰਿਆ ਜਾਣਾ:
"ਸ਼ਹਿਜ਼ਾਦੇ ਦੇ ਲਸ਼ਕਰ ਵਿਚੋਂ ਅੱਠ ਬੰਦੇ ਨੁਕਸਾਨੇ"
(ਸੈਫ਼.)

–ਨਕਸਾਨੀ, ਵਿ. ੧. ਜਿਸ ਨੂੰ ਨੁਕਸਾਨ ਪਹੁੰਚੇ, ਨੁਕਸਾਨਿਆ ਹੋਇਆ :
"ਦਿਲ ਉਹਦਾ ਨੁਕਸਾਨੀ ਹੋਇਆ,
ਜਾਨ ਮੇਰੀ ਟੁਟ ਜਾਸੀ" (ਸੈਫ਼.)
੨. ਨੁਕਸ ਵਾਲਾ (ਪੋਠੋ. ਕੋ.)

–ਜਾਨੀ ਨੁਕਸਾਨ, ਪੁ. ਜਾਨ ਦਾ ਨੁਕਸਾਨ, ਬੰਦੇ ਦੇ ਮਰਨ ਦਾ ਨੁਕਸਾਨ

–ਮਾਲੀ ਨੁਕਸਾਨ, ਪੁ. ਧਨ ਦੌਲਤ ਦਾ ਨੁਕਸਾਨ

**ਨੁਕਤਾ**[1], [ਅਰ. ਨੁਕਤ: نکتہ ] ਪੁ.
੧. ਬਿੰਦੀ :
"ਇਕੱਤੁ ਨੁਕਤੇ ਹੋਇ ਜਾਇ ਮਹਿਰਮ ਮੁਜਰਮ ਖ਼ੇਰ ਖ਼ੁਆਰੀ" (ਭਾ. ਗੁ.)

੨. ਬਰੀਕ ਗੱਲ, ਭੇਤ ਦੀ ਗੱਲ, ਭੇਤ :
"ਕਾਵੜ ਕੀਤਿਆਂ ਕੁਝ ਨਹੀਂ ਬਣਦਾ,
ਆਕਲ ਨੁਕਤਾ ਪਾਂਦਾ" (ਗੁਲ. ਯੂਸ.)
੩. ਨਜ਼ਰੀਆ, ਦ੍ਰਿਸ਼ਟੀ ਕੋਣ
–ਨੁਕਤਾ-ਚੀਂ, ਵਿ. ਨੁਕਸ ਕੱਢਣ ਵਾਲਾ, ਐਬ ਚੁਣਨ ਵਾਲਾ :
"ਕਰਨੀ ਆਪਣੇ ਦਿਲ ਦੀ ਸਾਕੀ,
ਨੁਕਤਾ-ਚੀਂ ਦੀ ਦਾਦੇ-ਦਾੜ੍ਹੀ" (ਅਮਰ ਰਸ)
–ਨੁਕਤਾਚੀਨ, ਵਿ. ਨੁਕਸ ਛਾਂਟਣ ਵਾਲਾ, ਐਬ ਕੱਢਣ ਵਾਲਾ :
"ਨੁਕਤਾਚੀਨ ਅਗੇਤਰਾ ਵੇਖ ਰਹੇ ਨੇ
ਕੇੜ੍ਹਾ ਵਕਤ ਆਵੇ ਨਾਵਾਂ ਅੰਗੀਏ ਵੇ"
(ਰਾਜਾ ਭਰਥਰੀ-ਕਾਲੀਦਾਸ)
–ਨੁਕਤਾਚੀਨੀ, ਇ. ਨੁਕਸ ਜਾਂ ਐਬ ਕੱਢਣ ਦੀ ਕ੍ਰਿਆ ਜਾਂ ਭਾਵ
–ਨੁਕਤਾਦਾਨ, ਪੁ. ਨੁਕਤੇ ਨੂੰ ਸਮਝਣ ਵਾਲਾ ਆਦਮੀ,
ਬਰੀਕ ਗੱਲ ਨੂੰ ਸਮਝਣ ਵਾਲਾ ਆਦਮੀ :
"ਉਨ੍ਹਾਂ ਨੇ ਉਸਤਾਦਾਂ ਕੋਲੋਂ ਫ਼ੈਜ਼ ਹਾਸਲ ਕੀਤਾ ਏ ਅਤੇ
ਫ਼ੱਨੀ ਇਤਬਾਰ ਦੇ ਨਾਲ ਨੁਕਤਾਦਾਨ ਹੋਏ ਹਨ"(ਰਾਹੀ)
–ਨੁਕਤਾ ਧਰਨਾ, ਮੁਹਾ. ਨੁਕਤਾਚੀਨੀ ਕਰਨਾ, ਨੁਕਸ ਛਾਂਟਣਾ,
ਦੋਸ਼ ਦੇਣਾ, ਦੋਸ਼ੀ ਠਹਿਰਾਉਣਾ :
"ਉਪਰ ਉਨ੍ਹਾਂ ਦੇ ਨੁਕਤਾ ਧਰਨਾ, ਨਹੀਂ ਲਾਜ਼ਮ ਹਰ ਗਲੇ"
(ਗੁਲ. ਯੂਸ.)
–ਨੁਕਤਾ ਨਜ਼ਰ, ਪੁ. ਦ੍ਰਿਸ਼ਟੀਕੋਣ, ਨਜ਼ਰੀਆ
–ਨੁਕਤਾ ਨਿਗਾਹ, ਇ. ਦ੍ਰਿਸ਼ਟੀਕੋਣ, ਨਜ਼ਰੀਆ :
"ਹੁਕਮ ਸ਼ਬਦ ਤੇ ਨਾਮ ਇਕੋ ਪਦਾਰਥ ਦੇ ਵਖ ਵਖ
ਨੁਕਤਾਨਿਗਾਹਾਂ ਤੋਂ ਕੇਵਲ ਅਡਰੇ ਅਡਰੇ ਦ੍ਰਿਸ਼ ਹਨ"
(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)
**ਨੁਕਤਾ²**,ਪੁ. ਘੋੜੇ ਦੇ ਗਲ ਦਾ ਰੱਸਾ (ਪੁਆ. ਕੋ.)
**ਨੁਕਤੀ**, ਇ. ਵੇਖੋ ਨੁਗਦੀ (ਮ. ਸਿੰ.)
–ਨੁਕਤੀ ਪੁਲਾਉ, ਪੁ. ਵੇਖੋ ਨੁਗਦੀ ਪੁਲਾਉ
**ਨੁਕਦੀ**, ਇ. ਵੇਖੋ ਨੁਗਦੀ
**ਨੁੱਕਰ**, [ਨੋਕ ਤੋਂ] ਇ. ਮੋੜ, ਕੋਨਾ, ਖੂੰਜਾ :
"ਰੋਵਾਂ ਨੁਕਰੀਂ ਵੜ ਵੜ ਸਈਓ"
(ਸ਼ਰਫ਼ ਹੁਲਾਰੇ-ਸ਼ਰਫ਼)
–ਨੁਕਰੀਲਾ, ਵਿ. ਨੁੱਕਰਾਂ ਵਾਲਾ, ਨੋਕਾਂ ਵਾਲਾ, ਨੁਕੀਲਾ
–ਨੁਕਰੀਂ ਵੜ ਵੜ ਰੋਣਾ, ਮੁਹਾ. ਲੁਕ ਲੁਕ ਕੇ ਰੋਣਾ :
"ਰੋਵਾਂ ਨੁਕਰੀਂ ਵੜ ਵੜ ਸਈਓ"
(ਸ਼ਰਫ਼ ਹੁਲਾਰੇ-ਸ਼ਰਫ਼)
–ਨੁਕਰੇ ਲਾਉਣਾ, ਮੁਹਾ. ਪਰਭਾਵ-ਹੀਣ ਕਰ ਦੇਣਾ,
ਮਹੱਤਤਾ ਘਟਾ ਦੇਣਾ, ਖੂੰਜੇ ਲਾਉਣਾ

**ਨੁਕਰਈ**, [ਅਰ. ਨੁਕਰ: نُقرہ =ਚਾਂਦੀ+ਈ] ਵਿ.
ਚਾਂਦੀ ਦਾ, ਰੁਪਹਿਲੀ :
"ਸੁਨਹਿਰੀ ਤੇ ਨੁਕਰਈ ਤਮਗ਼ੇ ਫ਼ਖ਼ਰ ਤੇ ਮਾਣ
ਨਾਲ ਆਪਣੀ ਛਾਤੀ ਤੇ ਲਟਕਾਉਂਦੇ ਸਨ"
(ਜੀਵਨ ਬਾਬਾ ਗੁਰਦਿਤ ਸਿੰਘ)
**ਨੁਕਰਾ¹**, [ਅਰ. ਨੁਕਰ: نُقرہ =ਚਾਂਦੀ] ਪੁ.
੧. ਚਾਂਦੀ (ਕਾ.);
੨. ਘੋੜੇ ਦੀ ਇਕ ਕਿਸਮ, ਚਿੱਟਾ ਘੋੜਾ :
"ਨੁਕਰੇ, ਕੱਕੇ, ਕੁਲੇ, ਛੰਬੇ, ਮੁਸ਼ਕੀ, ਬੂਜ਼ੇ,ਨੀਲੇ" (ਸੈਫ਼.)
**ਨੁਕਰਾ²**, ਪੁ. ਨੱਕ ਦੀ ਮਛਲੀ (ਪੁਆ. ਕੋ.)
**ਨੁਕਲ¹**, [ਅਰ. ਨੁਕ਼ਲ نُقل =ਸੁਆਦ ਬਦਲਣ ਲਈ
ਸ਼ਰਾਬ ਨਾਲ ਖਾਣ ਵਾਲੀ ਚੀਜ਼] ਪੁ.
੧. ਨਸ਼ੇ ਵਾਲੀ ਚੀਜ਼ ਦੇ ਨਾਲ ਖਾਣ ਵਾਲਾ ਸਲੂਣਾ ਆਦਿ
੨. ਖਾਣਾ, ਖ਼ੁਰਾਕ :
"ਵਾਂਗ ਵਜ਼ੀਰ ਹੋ ਗਈਆਂ ਸਭੇ
ਪਲ ਵਿਚ ਨੁਕਲ ਦੇ ਆਂਦਾ"
(ਸ਼ਾਹ ਬਹਿਰਾਮ–ਇਮਾਮ ਸ਼ਖ਼ਸ਼)
–ਨੁਕਲਪਾਣੀ, ਪੁ. ਖਾਣ ਪੀਣ ਦਾ ਸਮਾਨ, ਜਲਪਾਨ, ਨਾਸ਼ਤਾ
**ਨੁਕਲ²**, ਪੁ. ਪੰਜ ਪਾਂਡਵਾਂ ਵਿਚੋਂ ਇਕ ਦਾ ਨਾਂ,
ਰਾਜਾ ਪਾਂਡੂ ਦਾ ਇਕ ਪੁੱਤਰ :
"ਭੀਮ, ਨੁਕਲ, ਸਹਿਦੇਵ ਵੀ ਖਾਣ ਗੋਤੇ,
ਅੱਖੋਂ ਨਿਤ ਉਛਾਲ ਕੇ ਤਾਲ ਭਾਈਓ"
(ਨਲ ਦਮਯੰਤੀ-ਵਿ. ਸਿੰ. ਤੀਰ)
**ਨੁਕੜ**, ਇ. ਵੇਖੋ ਨੁੱਕਰ
**ਨੁੱਕਾ**, ਪੁ. ਵੇਖੋ ਨੋਕ :
"ਦੂਜੀ ਖ਼ੂਬੀ ਇਹ ਹੈ ਕਿ ਕਵਿਤਾ ਵਿਚ
ਕਹਿਰਾਂ ਦਾ ਸੰਕੋਚ ਹੈ, ਮਾਨੋ ਤੀਰ ਦੇ ਨੁੱਕੇ ਹਨ"
(ਪੰਜਾਬੀ ਸਾਹਿਤ ਦਾ ਇਤਿਹਾਸ-ਪ੍ਰੋ. ਗੋਪਾਲ ਸਿੰਘ)
**ਨੁਕਾਰ**, ਪੁ. ਰੋਣ ਦੀ ਅਵਾਜ਼ (ਜਟਕੀ)
**ਨੁਕੀਲਾ**, [ਨੋਕ ਤੋਂ] ਵਿ. ਨੋਕਦਾਰ, ਨੋਕ ਵਾਲਾ
**ਨੁਖ**, ਇ. ਇਕ ਕਿਸਮ ਦੀ ਖਜੂਰ ਦੇ ਪੱਤਿਆਂ ਤੋਂ ਬਣੀ
ਵੱਡੀ ਚਟਾਈ (ਜਟਕੀ)
**ਨੁਖਸਾ**, ਪੁ. ਵੇਖੋ ਨੁਸਖ਼ਾ (ਮ. ਸਿੰ.)
**ਨੁਖਸਾਣ**, ਪੁ. ਵੇਖੋ ਨੁਕਸਾਣ (ਮ. ਸਿੰ.)
**ਨੁਖਸਾਨ**, ਪੁ. ਨੁਕਸਾਨ (ਲੁ. ਕੋ.)
**ਨੁਖਸਾਨੀ**, ਇ. ਨੁਕਸਾਨੀ :
"ਹੋਇ ਨੁਖਸਾਨੀ ਅੰਝੂ ਰੋਵੈ" (ਭਾ. ਗੁ.)

**ਨੁਖਤਾ,** ਪੁ. ਵੇਖੋ ਨੁਕਤਾ (ਮ. ਸਿੰ.)

**ਨੁਖਦ,** ਪੁ. ਵੇਖੋ ਨਖ਼ੁਦ

**ਨੁਗਦਾ,** ਪੁ. ਦਵਾਈ, ਸਰਦਾਈ, ਭੰਗ ਆਦਿ ਨੂੰ ਛਾਣਨ ਤੇ ਬਚ ਜਾਣ ਵਾਲਾ ਫੋਗ, ਗਾਦ, ਰਹਿੰਦ-ਖੂੰਹਦ

**ਨੁਗਦੀ,** [ਨੁਗਦ=ਨਖ਼ੁਦ=ਚਣਾ+ਈ] ਇ.

੧. ਵੇਸਣ ਦੀ ਘੀ ਜਾਂ ਤੇਲ ਵਿਚ ਤਲੀ ਹੋਈ ਨਮਕੀਨ ਪਕੌੜੀ;

੨. ਵੇਸਣ ਤੋਂ ਬਣੀ ਇਕ ਮਿਠਾਈ, ਬੂੰਦੀ, ਬਦਾਨਾ, ਵੇਸਣ ਦੀਆਂ ਮੋਟੀਆਂ ਸੇਵੀਆਂ ਉਪਰ ਗੁੜ ਜਾਂ ਖੰਡ ਚਾੜ੍ਹ ਕੇ ਬਣਾਈ ਹੋਈ ਮਿਠਾਈ (ਪੋਠੋ.)

–ਨੁਗਦੀ ਪੁਲਾਉ, ਪੁ. ਉਹ ਪੁਲਾਅ ਜਿਸ ਵਿਚ ਛੋਲਿਆਂ ਦੀਆਂ ਨੁਗਦੀਆਂ ਪਾਈਆਂ ਹੁੰਦੀਆਂ ਹਨ

**ਨੁਗਰਾ,** ਵਿ. ਵੇਖੋ ਨਿਗੁਰਾ (ਮ. ਸਿੰ.)

**ਨੁਚੜਨਾ,** ਕ੍ਰਿ. ਅਕ. ਨਚੋੜਨਾ ਦਾ ਅਕਰਮਕ ਰੂਪ

–ਨੁਚੜਦਾ ਨੁਚੜਦਾ, ਵਿ. ਤਰ, ਰਿਸਦਾ ਹੋਇਆ

–ਨੁਚੜ-ਨੁਚੜ ਕਰਦਾ, ਵਿ. ਨੁਚੜਦਾ ਹੋਇਆ, ਨੁਚੜਨ ਵਾਲਾ (L)

–ਨੁਚੜਾਈ, ਇ. ਨਚੋੜਨ ਦੀ ਮਜ਼ੂਰੀ (ਬਿ.)

**ਨੱਚੜਨਾ,** ਕ੍ਰਿ. ਅਕ. ਵੇਖੋ ਨੁਚੜਨਾ (ਲੁ. ਕੋ.)

**ਨੁਚੜਵਾਂ,** ਵਿ. ਨੁਚੜਦਾ ਹੋਇਆ, ਨੁਚੜਨ ਵਾਲਾ

**ਨੁਚਾਉਣਾ,** ਕ੍ਰਿ. ਸਕ. ਨੋਚਣਾ ਦਾ ਪ੍ਰੇਰਕ ਰੂਪ (ਮ. ਸਿੰ.)

**ਨੁਚਾਈ,** ਇ. ਨੋਚਣ ਦੀ ਕ੍ਰਿਆ ਜਾਂ ਭਾਵ

**ਨੁਛਾਵਰ,** ਕ੍ਰਿ. ਸਕ. ਵੇਖੋ ਨਿਛਾਵਰ :

"ਜਿਨ੍ਹਾਂ ਉਪਰ ਏਹ ਕਿਰਪਾ ਰੂਪੀ ਪਰਸ਼ਾਦ ਨੁਛਾਵਰ ਕੀਤਾ, ਤਿਨ੍ਹਾਂ ਦੇ ਸਭ ਪਾਪ ਸੰਤਾਪ ਲੱਥ ਗਏ" (ਅਭਿਆਸ ਕਮਾਈ-ਰਣਧੀਰ ਸਿੰਘ)

**ਨੁਤਫ਼ਾ,** [∠ਅਰ. ਨੁਤਫ਼ਃ نطفه ] ਪੁ.

ਵੀਰਜ, ਮਣੀ :

"ਇੰਜੇ ਮੈਂ ਸਿੰਘਣੀ ਦਾ ਬੇਟਾ
ਸਿੰਘ ਪਿਤਾ ਦਾ ਨੁਤਫ਼ਾ" (ਮਹਾਂ ਬਲੀ-ਅਜ਼ਾਦ)

**ਨੁਨ੍ਹਾ,** ਵਿ. ਜ਼ਿਲ੍ਹਾ (ਪੋਠੋ. ਕੋ.)

**ਨੁਨਾਰੀ,** [ਨੁਨ=ਲੂਣ+ਅਰੀ] ਪੁ.

ਲੂਣ ਤਿਆਰ ਕਰਨ ਵਾਲਾ (ਜਟਕੀ)

**ਨੁਬੱਵਤ,** [<ਅਰ. نبوت √ نبا = ਖ਼ਬਰ ਦੇਣਾ] ਇ.

ਨਬੀ ਦੀ ਪਦਵੀ, ਕਰਮ ਜਾਂ ਭਾਵ :

"ਹੋਸੀ ਬਖ਼ਸ਼ ਨੁਬੱਵਤ ਯੂਸਫ਼,
ਤਖ਼ਤ ਕਰੇਂ ਪਾਤਸ਼ਾਹੀ" (ਯੂਸਫ਼ ਜ਼ੁਲੈਖ਼ਾਂ)

**ਨੁਮਾ,** [<ਫ਼ਾ. ਪਛੇ. نما ] ਪਛੇ.

ਇਕ ਪਛੇਤਰ ਜੋ ਸ਼ਬਦਾਂ ਦੇ ਅੰਤ ਵਿਚ ਆਕੇ ਹੇਠ ਲਿਖੇ ਅਰਥ ਦੇਂਦਾ ਹੈ :–

੧. ਦਿਸਣ ਵਾਲਾ ਦੇ ਅਰਥਾਂ ਵਿਚ ਜਿਵੇਂ ਖ਼ੁਸ਼ਨੁਮਾ;

੨. ਆਭਾਸ ਦਾ ਸਮਾਨਾਰਥੀ ਹੈ ਜਿਵੇਂ ਉਰਦੂਨੁਮਾ;

੩. ਔਜ਼ਾਰ ਸਬੰਧੀ ਅਰਥਾਂ ਵਿਚ ਜਿਵੇਂ ਕੁਤਬਨੁਮਾ;

੪. ਕਰਤਾਵਾਚੀ ਸੰਗਿਆ ਲਈ ਜਿਵੇਂ ਰਹਿਨੁਮਾ

**ਨੁਮਾਇਆਂ,** [<ਫ਼ਾ. ਨੁਮਾਯਾਂ نمایاں < نمودن =ਵਿਖਾਉਣਾ] ਵਿ.

ਪਰਗਟ, ਜ਼ਾਹਰ, ਪ੍ਰਤਖ :

"ਤਜਰਬਿਆਂ ਵਿਚ ਬੜੀ ਨੁਮਾਇਆਂ ਤਰੱਕੀ ਹਾਸਲ ਕਰ ਲਈ ਏ" (ਹੱਕ ਅੱਲਾ)

**ਨੁਮਾਇਸ਼,** ਇ. ਵੇਖੋ ਨੁਮੈਸ਼

–ਨੁਮਾਇਸ਼ਗਾਹ, ਪੁ. ਉਹ ਥਾਂ ਜਿਥੇ ਨੁਮੈਸ਼ ਹੋਵੇ

–ਨੁਮਾਇਸ਼ੀ, ਵਿ. ਨੁਮੈਸ਼ ਸਬੰਧੀ, ਵਿਖਾਵੇ ਦੀ, ਦਿਖਾਊਟੀ

**ਨੁਮਾਇੰਦਾ,** [∠ਫ਼ਾ. ਨੁਮਾਇੰਦਾ نماینده < نمودن =ਵਿਖਾਉਣਾ] ਪੁ. ਪ੍ਰਤੀਨਿਧ

–ਨੁਮਾਇੰਦਗੀ, ਇ. ਪ੍ਰਤੀਨਿਧਤਾ

**ਨੁਮਾਜ਼,** ਇ. ਵੇਖੋ ਨਮਾਜ਼

**ਨੁਮਾਯਸ਼,** ਇ. ਵੇਖੋ ਨੁਮੈਸ਼ (ਕਾ.)

**ਨੁਮੈਸ਼,** [<ਫ਼ਾ. ਨਮਾਇਸ਼ نمائش < نمودن =ਵਿਖਾਉਣਾ] ਵਿ. ਵਿਖਾਵਾ

ਇ. ਪਰਦਰਸ਼ਨੀ

**ਨੁਰ ਨੁਰ,** (ਪੋਠੋ.) [ਸ਼ਬਦਾਨੁ.] ਇ.

ਗੁੱਸੇ ਦੀ ਹਾਲਤ ਵਿਚ ਸਹਿਮ ਕੇ ਮੂੰਹ ਹੀ ਮੂੰਹ ਵਿਚ ਕਹੀ ਹੋਈ ਗੱਲ, ਬੁੜ ਬੁੜ

**ਨੁਰੰਗਾ,** ਪੁ. ਔਰੰਗਜ਼ੇਬ :

"ਨਾਂ ਓਇ ਡਲਿਆ, ਤੂੰ ਸਾਡੇ ਨਾਲ ਚਲ ਨੁਰੰਗਾ ਮਰ ਗਿਆ ਹੈ, ਦਿਲੀ ਦਾ ਤਖ਼ਤ ਸੁੰਨਾ ਪਇਆ ਹੈ"
(ਦੌਰੇ ਦੀ ਸਾਖੀ ਪੋਥੀ)

**ਨੁਲ੍ਹਾਉਣਾ,** ਕ੍ਰਿ. ਸਕ. ਵੇਖੋ ਨਲ੍ਹਾਉਣਾ (ਮ. ਸਿੰ.)

**ਨੁਲਹਾਉਣਾ,** ਕ੍ਰਿ. ਸਕ. ਵੇਖੋ ਨਲ੍ਹਾਉਣਾ (ਲੁ. ਕੋ.)

**ਨੁਲਾਸੀ,** [ਨਾਲ ਤੋਂ] ਇ.

੧. ਕਰੂੰਬਲ;

੨. ਹਰੀ ਡਾਲੀ ਜਾਂ ਟਾਹਣੀ, ਨਾਲ (ਬਿ.)

**ਨੁਵਿਸ਼ਤਾ,** [∠ਫ਼ਾ.ਨਵਿਸ਼ਤ: نوشتہ ∠ ਨਵਿਸ਼ਤਨ نوشتن =ਲਿਖਣਾ] ਵਿ.
ਲਿਖਿਆ ਹੋਇਆ :
"ਉਮਰ ਹਯਾਤੀ ਇਸਮ ਬੰਦੇ ਦਾ ਬਾਗ਼ ਨੁਵਿਸ਼ਤਾ ਆਹਾ"
(ਕ਼ਾਦਰਯਾਰ-ਮਹਿਰਾਜ ਨਾਮਾ)

**ਨੂਹ,** ਪੁ. ਇਕ ਪੈਗੰਬਰ ਜੋ ਆਦਮ ਦੀ ਦਸਵੀਂ ਪੀੜ੍ਹੀ ਹੋਇਆ ਦਸਿਆ ਜਾਂਦਾ ਹੈ ਜਿਸ ਦੇ ਸਮੇਂ ਵਿਚ ਜਲ ਪਰਲੈ ਹੋਈ ਦੱਸੀ ਜਾਂਦੀ ਹੈ :
"ਬੇੜੇ ਨੂਹ ਦੇ ਵਾਂਗਰਾਂ ਤਾਰਿਆ ਮੈਂ
ਮੈਥੇ ਰੱਬ ਹੋਇਆ ਮੇਹਰਬਾਨ ਰਾਣੀ"
(ਰੂਪ ਬਸੰਤ-ਦੌਲਤ ਰਾਮ)

–ਨੂਹ-ਕਿਆਮਤ, ਇ. ਹਜ਼ਰਤ ਨੂਹ ਸਮੇਂ ਹੋਈ ਜਲ-ਪਰਲੈ :
"ਝਖੜ ਝਾਂਜਾ ਝੁਲਿਆ, ਨੂਹ ਕਿਆਮਤ ਵਾਂਗ"
(ਕਿੱਸਾ ਪੂਰਨਭਗਤ–ਕਾਦਰਯਾਰ)

–ਨੂਹ-ਕਿਸ਼ਤੀ, ਵਿ. ਹਜ਼ਰਤ ਨੂਹ ਦਾ ਬੇੜਾ :
"ਜਾਂ ਗ਼ਮਾਂ ਦੀਆਂ ਆਵਣ ਛੱਲਾਂ,
ਫੜ ਪਿਆਲਾ ਇਹ ਨੂਹ ਕਿਸ਼ਤੀ"
(ਅਮਰ ਰਸ)

–ਨੂਹ ਦਾ ਬੇੜਾ, ਪੁ. ਉਹ ਬੇੜਾ ਜਿਸ ਵਿਚ ਪਰਲੈ-ਕਾਲ ਸਮੇਂ ਨੂਹ ਨੇ ਆਪਣੇ ਪਰਵਾਰ ਅਤੇ ਧਰਤੀ ਦੇ ਹਰ ਜੀਵ ਦੇ ਜੋੜੇ ਨੂੰ ਸੁਰਖਿਅਤ ਰਖਿਆ ਸੀ :
"ਬੇੜੇ ਨੂਹ ਦੇ ਵਾਂਗਰਾਂ ਤਾਰਿਆ ਮੈਂ
ਮੈਥੇ ਰਬ ਹੋਇਆ ਮੇਹਰਬਾਨ ਰਾਣੀ"
(ਰੂਪ ਬਸੰਤ-ਦੌਲਤ ਰਾਮ)

–ਨੂਹ ਦੀ ਬੇੜੀ*, ਇ, ਹਜ਼ਰਤ ਨੂਹ ਦੀ ਕਿਸ਼ਤੀ

**ਨੂੰਹ[1],** ਪੁ. ਵੇਖੋ ਨਹੁੰ (ਪੋਠੋ. ਕੋ.)

**ਨੂੰਹ[2],** [∠ਪ੍ਰਾ. ਸੁਸਾ ਸੰ. स्नुषा] ਇ.
ਪੁੱਤਰ ਦੀ ਪਤਨੀ

–ਨੂੰਹ ਸੱਸ ਗੱਲਾਂ ਕਰਦੀਆਂ
ਤੇ ਲੋਕੀ ਜਾਣਨ ਲੜਦੀਆਂ, } ਅਖੌ.
ਉਦੋਂ ਕਹਿੰਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਨੂੰਹ ਸਸ ਦਾ ਮੇਲ ਹੋ ਹੀ ਨਹੀਂ ਸਕਦਾ

–ਨੂੰਹ ਸੱਸ ਲੜੀਆਂ
ਇੱਕੋ ਚੌਂਕੇ ਵੜੀਆਂ, } ਅਖੌ.
ਜਦ ਇਹ ਦਸਣਾ ਹੋਵੇ ਕਿ ਨੂੰਹ ਸੱਸ ਲੜਦੀਆਂ ਹੋਈਆਂ ਵੀ ਇਕੋ ਹੀ ਰਹਿੰਦੀਆਂ ਹਨ, ਉਦੋਂ ਕਹਿੰਦੇ ਹਨ

–ਨੂੰਹ ਬਣੀ ਤਾਂ ਮੈਨੂੰ ਸੱਸ ਨਾ ਚੰਗੀ ਲੱਭੀ
ਤੇ ਸੱਸ ਬਣੀ ਤਾਂ ਮੈਨੂੰ ਨੂੰਹ ਚੰਗੀ ਨਾ ਲੱਭੀ } ਅਖੌ.
ਉਦੋਂ ਕਹਿੰਦੇ ਹਨ ਜਦੋਂ ਇਹ ਦਸਣਾ ਹੋਵੇ ਕਿ ਨੂੰਹ ਸੱਸ ਵਿਚ ਹਮੇਸ਼ਾਂ ਹੀ ਅਣਬਣ ਰਹਿੰਦੀ ਹੈ

–ਨੂੰਹ ਮੰਜੇ ਸੱਸ ਧੰਦੇ
ਕੋਈ ਦਿਹਾੜਾ ਸੁਖ ਦਾ ਲੰਘੇ, } ਅਖੌ.
ਜੇ ਬਿਮਾਰੀ ਕਾਰਨ ਨੂੰਹ ਮੰਜਾ ਮਲ ਲਏ ਤੇ ਸੱਸ ਕੰਮ ਵਿਚ ਰੁਝੀ ਰਹੇ ਤਾਂ ਉਨ੍ਹਾਂ ਦਾ ਆਪੋ ਵਿਚ ਝਗੜਾ ਨਹੀਂ ਹੁੰਦਾ ਤੇ ਉਹ ਸਮਾਂ ਸੁਖ ਦਾ ਲੰਘ ਜਾਂਦਾ ਹੈ, ਇਹ ਦਸਣ ਲਈ ਕਿਹਾ ਜਾਂਦਾ ਹੈ

**ਨੂੰਹਦਰ,** ਇ. ਵੇਖੋ ਨਹੁੰਦਰ :
"ਪੱਖੀ ਨੂੰਹਦਰ ਜ਼ੋਰੇਂ ਮਾਰੇ,
ਲੱਤਾਂ ਖ਼ੂਬ ਚਲਾਏ" (ਸੈਫ਼.)

**ਨੂਹਨਾ,** ਵਿ. ਵੇਖੋ ਨੂਨਾ (ਪੋਠੋ. ਕੋ.)

**ਨੂਹੜੀ,** [ਨੂਹ=ਨੂੰਹ+ੜੀ] ਵਿ.
ਨੂੰਹ, ਪੁੱਤਰ ਦੀ ਪਤਨੀ

**ਨੂਕਨ,** (ਮੁਲ.) ਕ੍ਰਿ. ਅਕ. ਉਚੀ ਉਚੀ ਰੋਣਾ
(ਮ. ਸਿੰ.)

**ਨੂਟਣ,** ਕ੍ਰਿ. ਸਕ. ਅੱਖ ਮੀਟਣਾ (ਜਟਕੀ)

**ਨੂਟਣਾ,** ਕ੍ਰਿ. ਸਕ. ਅੱਖ ਬੰਦ ਕਰਨਾ, ਅੱਖ ਮੀਟਣਾ :
"ਪਿਛੋਂ ਆ ਕੋਈ ਅੱਖਾਂ ਨੂਟੇ"
(ਲੋਕ ਸਾਹਿਤ)

**ਨੂਣ,** ਪੁ. ਵੇਖੋ ਲੂਣ (ਪੁਆ. ਕੋ.)

–ਨੂਣ ਹਰਾਮੀ, ਵਿ. ਵੇਖੋ ਲੂਣ ਹਰਾਮੀ (ਪੁਆ. ਕੋ.)

–ਨੂਣਗਰ, ਵਿ. ਪੁ. ਵੇਖੋ ਲੂਣਗਰ (ਪੁਆ. ਕੋ.)

–ਨੂਣ ਰਖਣਾ, ਮੁਹਾ. ਉਪਕਾਰ ਮੰਨਣਾ (ਪੁਆ. ਕੋ.)

**ਨੂਤਨ,** [<ਸੰ. नूतन] ਵਿ.
੧. ਨਵਾਂ, ਨਵੀਨ;
੨. ਅਜੋਕਾ, ਵਰਤਮਾਨ

**ਨੂੰਦਰ,** (ਪੋਠੋ.) ਇ. ਵੇਖੋ ਨਹੁੰਦਰ

**ਨੂਨ[1],** ਪੁ. ਉਰਦੂ ਵਰਣਮਾਲਾ ਦਾ ਬੱਤੀਵਾਂ ਅਤੇ ਫ਼ਾਰਸੀ ਵਰਣਮਾਲਾ ਦਾ ਉਨੱਤੀਵਾਂ ਅੱਖਰ, ਗੁਰਮੁਖੀ ਵਿਚ 'ਨ' ਇਸ ਦਾ ਬੋਧਕ ਹੈ :
"ਨੂਨ ਨੇਹੁ-ਮੁਠੀ ਹੀਰ ਚੂਰ ਆਹੀ" (ਹੀ. ਵਾ.)

**ਨੂਨ[2],** ਪੁ. ਵੇਖੋ ਲੂਣ (ਕਾ.)

–ਨੂਨ ਤੇਲ, ਪੁ. ਵੇਖੋ ਲੂਣ ਤੇਲ
ਸੌਦਾ ਪੱਤਾ, ਖਾਣ ਵਰਤਣ ਦੀਆਂ ਚੀਜ਼ਾਂ

–ਨੂਨ ਪਾਣੀ ਚਲਣਾ, ਮੁਹਾ.
ਗੁਜ਼ਾਰਾ ਚਲਦੇ ਰਹਿਣਾ, ਨਿਰਬਾਹ ਹੋਈ ਜਾਣਾ

**ਨੂਨਾ,** ਵਿ. ਵੇਖੋ ਲੂਣਾ

**ਨੂਪਰ**, [<ਸੰ. ਨੂਪੁਰ] ਇ.
ਪੈਰਾਂ ਵਿਚ ਪਾਉਣ ਦਾ ਇਕ ਗਹਿਣਾ, ਪੰਜੇਬ, ਝਾਂਜਰ :
"ਕੰਙਣ ਬਾਹਾਂ ਦੇ ਵਿਚ ਸਵਰਨ ਸੰਦੇ
ਪੈਰੀਂ ਨੂਪਰਾਂ ਦਾ ਛਨਕਾਰ ਸਾਈ"
(ਰੂਪ ਬਸੰਤ–ਦੌਲਤ ਰਾਮ)



ਨੂਪਰ

**ਨੂਰ**, [∠ਅਰ. ਨੂਰ نور √ نور = ਚਮਕਾਉਣਾ] ਪੁ.
੧. ਰੋਸ਼ਨੀ, ਚਾਨਣ, ਪ੍ਰਕਾਸ਼, ਜੋਤ;
੨. ਚਮਕ, ਛਬ, ਜਲਾਲ :
"ਹੋਇਆ ਰੰਗ ਵਸਾ ਦੇ ਵਾਂਗ ਖੱਟਾ
ਜਿਹੜਾ ਮੁਖ ਸੀ ਚੰਦ ਦੇ ਨੂਰ ਵਾਂਗੂੰ"
(ਰੂਪ ਬਸੰਤ–ਦੌਲਤ ਰਾਮ)

–ਨੂਰ ਉਡ ਜਾਣਾ, ਮੁਹਾ.
ਰੌਣਕ ਜਾਂਦੀ ਰਹਿਣਾ, ਬੇ-ਰੌਣਕ ਹੋਣਾ

–ਨੂਰਉਲਐਨ, ਪੁ. ਅੱਖੀਆਂ ਦਾ ਚਾਨਣ, ਪੁੱਤਰ :
"ਨੂਰ ਉਲਐਨ ਦਾਰੈਨ ਕੌਨੈਨ ਹੀਰੇ"
(ਹੀਰ-ਕਾਦਰੀ)

–ਨੂਰ ਰਸ਼ਮ, ਪੁ. ਅੱਖੀਆਂ ਦਾ ਚਾਨਣ ਅਰਥਾਤ ਪੁੱਤਰ

–ਨੂਰਜਹਾਂ, ਇ. ਜਹਾਂਗੀਰ ਬਾਦਸ਼ਾਹ ਦੀ ਬੇਗਮ ਜਿਸ ਦਾ ਪਹਿਲਾ ਨਾਂ ਮਿਹਰੁਲ ਨਿਸਾਹ ਸੀ

–ਨੂਰ ਦਾ ਤੜਕਾ, ਪੁ. ਸਰਘੀ ਵੇਲਾ, ਅੰਮ੍ਰਿਤ ਵੇਲਾ

–ਨੂਰ ਦੀ ਪੁਤਲੀ, ਵਿ. ਅਤੀ ਸੁੰਦਰ, ਬਹੁਤ ਖ਼ੂਬਸੂਰਤ :
"ਪੁਤਲੀ ਨੂਰ ਦੀ ਮੂਰਤੀ ਹੈ ਉਹਦੀ
ਸੁੰਦਰ ਚਾਲ ਤੇ ਮਿਠੜਾ ਬੋਲ ਪਿਆਰਾ"
(ਦੀਵਾਨ ਕੁਸ਼ਤਾ)

–ਨੂਰ ਪਾਉਣਾ, ਕ੍ਰਿ. ਸਮਾ.
ਅਤੀ ਸੁੰਦਰ ਹੋਣਾ, ਰੂਪ ਪ੍ਰਾਪਤ ਕਰਨਾ :
"ਪਰ ਹਕੋ ਸੋਹਣੀ ਬੜੀ ਸੀ, ਉਹੋ ਜਿਹਾ ਨੂਰ
ਨਹੀਂ ਕਿਸੇ ਨੇ ਪਾਣਾ"
(ਮੋਮ ਬੱਤੀਆਂ ਦਾ ਭੇਤ–ਅੰਮ੍ਰਿਤਾ ਪ੍ਰੀਤਮ)

–ਨੂਰ ਪੀਰ ਦਾ ਵੇਲਾ, (ਪੋਠੋ.) ਪੁ.
ਸੁਵੇਰ ਦਾ ਵਕਤ, ਅੰਮ੍ਰਿਤ ਵੇਲਾ

–ਨੂਰ ਮਹਿਲ ਦੀ ਸਰਾਂ, ਇ. ਕੋਈ ਅਚਰਜ ਦੀ ਚੀਜ਼ (ਬਿ.)

–ਨੂਰ ਮਹਿਲ ਦੀ ਸਰਾਂ ਹੋਣਾ, ਅਖੌ.
ਉਦੋਂ ਕਹਿੰਦੇ ਹਨ ਜਦੋਂ ਕਿਸੇ ਦਾ ਘਰ ਹਰ ਇਕ ਲਈ ਸਰਾਂ ਵਾਕਰ ਬਣਿਆ ਹੋਵੇ

–ਨੂਰ ਵਰਸਣਾ, ਮੁਹਾ.
ਚਿਹਰੇ ਤੇ ਰੌਣਕ ਹੋਣਾ, ਤੇਜ ਟਪਕਣਾ :
"ਆਖੇ ਨੂਰ ਉਸ ਦੇ ਮੁਖੋਂ ਵਰਸਦਾ ਏ,
ਜਿਵੇਂ ਚੰਦ ਬਾਲਾ ਆਸਮਾਨ ਸਹੀਓ"
(ਪੰਜਾਬੀ ਬੋਲੀ ਦਾ ਇਤਹਾਸ–ਭਾਸ਼ਾ ਵਿਭਾਗ)

–ਨੂਰਮਈ, ਵਿ. ਜੋ ਨੂਰ ਦੀ ਭਾ ਮਾਰੇ, ਨੂਰਾਨੀ, ਤੇਜਵਾਨ

**ਨੂਰਾਉਣਾ**, [ਨੂਰ ਤੋਂ ਨਾਮਧਾਤੂ ਕ੍ਰਿਆ] ਕ੍ਰਿ. ਅਕ.
ਨੂਰ ਨਾਲ ਭਰਿਆ ਹੋਣਾ
"ਨੂਰਾਂ ਨ੍ਹਾਤੀ ਪਿਰਥਵੀ, ਨੂਰਾਇਆ ਆਕਾਸ਼,
ਪੌਣ ਜਾਗੇ ਪੰਜਾਬ ਦੇ ਖਿੰਡਣ ਲਗੀ ਬਾਸ"
(ਮਹਾਂ ਬਲੀ–ਆਜ਼ਾਦ)

–ਨੂਰਾਨੀ, ਵਿ. ਨੂਰ ਵਾਲਾ, ਤੇਜ ਵਾਲਾ, ਚਮਕਦਾਰ :
"ਕਿਥੇ ਛੁਪ ਗਿਆ ਰੱਬ ਸਾਈਆਂ
ਸੋਹਣਾ ਚੰਨ ਨੂਰਾਨੀ"
(ਸ਼ਾਹ ਬਹਿਰਾਮ–ਅਮਾਮ ਬਖਸ਼)

–ਨੂਰਾਨੀ ਚਿਹਰਾ, ਪੁ.
ਉਹ ਚਿਹਰਾ ਜਿਸ ਉਤੇ ਨੂਰ ਵਰ੍ਹਦਾ ਹੋਵੇ

–ਨੂਰੀ, ਵਿ. ੧. ਨੂਰ ਦਾ, ਨੂਰ ਸਬੰਧੀ;
੨. ਪ੍ਰਕਾਸ਼ਵਾਨ, ਨੂਰਾਨੀ, ਚਮਕਦਾਰ;
ਪੁ. ਫ਼ਰਿਸ਼ਤਾ (ਨੂਰ ਤੋਂ ਬਣਿਆ ਹੋਇਆ)

–ਨੂਰੀ ਜੋਤ, ਇ. ਰੱਬੀ ਜੋਤ

–ਨੂਰੁਨ ਨੂਰ, ਵਿ.
ਨੂਰਾਂ ਦਾ ਨੂਰ, ਨੂਰਾਨੀ, ਚਮਕਦਾਰ :
"ਮੱਥਾ ਖ਼ੁਸ਼ ਚਮਕਦਾ ਨੂਰੁਨ ਅਲਾ ਨੂਰ"
(ਗੁਲਾਮ ਰਸੂਲ-ਸੱਸੀ)

–ਨੂਰੁਲ ਐਨ, ਪੁ. ਅੱਖਾਂ ਦਾ ਨੂਰ, ਬੇਟਾ :
"ਜਾਂਦੇ ਰੋਜ਼ ਨਬੀ ਦੇ ਤਰਫ਼ ਦੋਵੇਂ ਹੁਸਨੈਨ,
ਜਿਧਰ ਪਿਆਰੇ ਨਬੀ ਦੇ ਦੋਵੇਂ ਨੂਰੁਲ ਐਨ"
(ਜੰਗ ਹਾਮਿਦ)

–ਨੂਰੇ ਬਸਰ, ਪੁ. ਅੱਖੀਆਂ ਦਾ ਚਾਨਣ, ਅਰਥਾਤ ਪੁਤਰ :
"ਨੂਰੇ ਬਸਰ ਨੂੰ ਲਿਆਈਂ ਖੈਰੀਂ ਤੇ
ਮੇਰੇ ਰੱਬ ਬਾਰੀ" (ਸੈਫ਼.)

–ਨੂਰੋ ਨੂਰ ਹੋ ਜਾਣਾ, ਮੁਹਾ.
ਬਹੁਤ ਰੋਸ਼ਨ ਹੋ ਜਾਣਾ, ਚਮਕ ਜਾਣਾ

**ਨੂਰਨੀ**, ਇ. ਘੁਮੇਰਨੀ (ਪੋਠੋ. ਕੋ.)

**ਨੂਰਾ**, (ਮੂਲ.) ਪੁ.
੧. ਪੈਰਾਂ ਵਿਚ ਪਾਉਣ ਦਾ ਚਾਂਦੀ ਦਾ ਇਕ ਗਹਿਣਾ ਜੋ ਛੱਲੇ ਦੀ ਸ਼ਕਲ ਦਾ ਹੁੰਦਾ ਹੈ ਅਤੇ ਪੋਲਾ ਹੁੰਦਾ ਹੈ (ਮ. ਸਿੰ.)
੨. ਵਾਲ ਉਡਾਉਣ ਜਾਂ ਸਾਫ਼ ਕਰਨ ਦੀ ਦਵਾ (ਜਟਕੀ)

**ਨੂਰੂ**, ਪੁ. ਉਹ ਕੌਡੀ ਜੋ ਜੂਆ ਖੇਡਣ ਵਿਚ ਵਰਤੀ ਜਾਂਦੀ ਹੈ (ਬਿ.)

**ਨੂੜਨਾ**, ਕ੍ਰਿ. ਸਕ. ਵੇਖੋ ਨਰੜਨਾ :
"ਵੇਖਦਾ ਨਹੀਂ ਹੱਥ ਮੇਰੇ ਨੂੜੇ ਪਏ ਨੇ ਕੀਕਣ" (ਲੰਮੀਆਂ ਵਾਟਾਂ)

**ਨੇ[1]**, ਕ੍ਰਿ. ਅਪੁ. ਹਨ, ਹੈਨ :
"ਇਹ ਨੇ ਜੀ ਡਾਕਟਰ ਮੋਹਣ ਸਿੰਘ" (ਲੋਕ ਸਾਹਿਤ)

**ਨੇ[2]**, (ਕਰਤਾਕਾਰਕ) ਸਕਰਮਕ ਭੂਤਕਾਲਕ ਕ੍ਰਿਆ ਦੇ ਕਰਤਾ ਦਾ ਚਿਨ੍ਹ ਜੋ ਉਸਦੇ ਪਿਛੇ ਲਾਇਆ ਜਾਂਦਾ ਹੈ, ਸਕਰਮਕ ਭੂਤਕਾਲਕ ਕ੍ਰਿਆ ਦੇ ਕਰਤਾ ਦੀ ਵਿਭਕਤੀ

**ਨੇਉ[1]**, ਇ. ਵੇਖੋ ਨੀਂਵ (ਪੁਆ. ਕੋ.)

**ਨੇਉ[2]**, [ਨਿਉਂ] ਅਵ. ਇਉਂ, ਇੰਵ (ਪੁਆ. ਕੋ.)

**ਨੇਉਹਲਾ**, [ਨਵੇਲਾ] ਵਿ.
੧. ਨਵਾਂ;
੨. ਸੱਜਰਾ, ਤਾਜ਼ਾ ਬਿ.)

**ਨੇਉਗ**, ਪੁ. ਹਿੱਸਾ, ਛਾਂਦਾ (ਪੁਆ. ਕੋ.)

**ਨੇਉਜਾ**, ਪੁ. ਵੇਖੋ ਨਿਉਜਾ (ਬਿ.)

**ਨੇਂਉਂਟ**, ਪੁ. ਵੇਖੋ ਨੇਉਂਟ

**ਨੇਉਂਟ**, ਪੁ. ਉਹ ਲਕੜੀ ਜਿਸ ਦੇ ਸਹਾਰੇ ਤਰਖਾਣ ਲਕੜ ਰਖ ਕੇ ਕਟਦਾ ਹੈ, ਨਿਓਂਡ (ਬਿ.)



ਨੇਉਂਟ

**ਨੇਉਣਾ**, ਕ੍ਰਿ. ਅਕ. ਵੇਖੋ ਨਿਵਣਾ (ਬਿ.)

**ਨੇਉਣੀ ਖੇਉਣੀ**, ਇ. ਵੇਖੋ ਨਿਉਣੀ ਖਿਉਣੀ (ਬਿ.)

**ਨੇਉਤਾ**, ਪੁ. ਵੇਖੋ ਨਿਉਤਾ (ਬਿ.)

**ਨੇਉਂਦਰਾ**, ਪੁ. ਵੇਖੋ ਨਿਉਂਦਾ (ਬਿ.)

**ਨੇਉਂਦਾ**, ਪੁ. ਵੇਖੋ ਨਿਉਂਦਾ (ਬਿ.)

**ਨੇਉਰ[1]**, [ਨੂਪਰ] ਇ. ਗਿੱਟੇ ਦਾ ਇਕ ਗਹਿਣਾ (ਬਿ.)

**ਨੇਉਰ[2]**, ਪੁ. ਵੇਖੋ ਨਿਉਲ (ਪੁਆ. ਕੋ.)

**ਨੇਉਲ[1]**, ਪੁ. ਵੇਖੋ ਨਿਉਰ (ਪੁਆ. ਕੋ.)

**ਨੇਉਲ[2]**, ਪੁ. ਨਿਉਲਾ (ਬਿ.)

**ਨੇਉਲੀ**, ਇ. ਘੋੜੇ ਆਦਿਕ ਦੀ ਗੁੱਸੇ ਨਾਲ ਕੰਨ ਪਿਛਾਂਹ ਸੁੱਟ ਲੈਣ ਦੀ ਕ੍ਰਿਆ (ਬਿ.)

–ਨੇਉਲੀ ਬੱਟਣਾ, ਕ੍ਰਿ. ਸਮਾ. ਘੋੜੇ ਆਦਿਕ ਦਾ ਗੁੱਸੇ ਨਾਲ ਕੰਨ ਪਿਛਾਂਹ ਨੂੰ ਸੁੱਟ ਲੈਣਾ (ਲੁ. ਕੋ.)

**ਨੇਉੜਾ**, [ਨਾਵਣ=ਲਾਵਣ ਤੋਂ ਵਰਣ ਵਿਪਰਜ] ਪੁ.
ਰੋਟੀ ਨਾਲ ਖਾਧੀ ਜਾਣ ਵਾਲੀ ਚੀਜ਼, ਲਾਵਣ, ਚਟਣੀ ਆਦਿ

**ਨੇਈ**, [∠ਪ੍ਰਾ. ਣਈ; ਸੰ. ਨਦੀ] ਇ. ਨਦੀ :
"ਉਥੇ ਪੰਜ ਨੇਈਂ ਰਲ ਵਗੀਆਂ ਨੀਰ ਆਲੀ ਨਾ ਥਾਹ"

**ਨੇਸ਼**, [∠ਫ਼ਾ. ਨੇਸ਼ نیش ] ਪੁ. ਡੰਗ :
"ਤਾਂ ਭੀ ਆਬਹਯਾਤ ਮਸਾਲ ਜਾਣੋ ਜਾਪੇ ਹੋਣ ਜੇ ਸੱਪ ਦੇ ਨੇਸ਼ ਬੱਚਾ (ਰੂਪ ਬਸੰਤ-ਦੌਲਤ ਰਾਮ);
੨. ਦੰਦ;
੩. ਉਠ ਅਤੇ ਸੂਰ ਦਾ ਤਿੱਖਾ ਦੰਦ, ਹੁੱਡ (ਪੁਆ. ਕੋ.)

**ਨੇਸ**, [=ਨੇਸਤ<ਫ਼ਾ. ਨੇਸਤ نیست ਨਹੀਂ ਹੈ ਟ. ਕ. ਸੰ. ਨਾਸ੍ਤਿ] ਕ੍ਰਿ. ਅਪੁ. ਨਹੀਂ ਹੈ :
"ਕਸ ਨੇਸ ਦਸਤੰਗੀਰ" (ਤਿਲੰਗ ਮ: ੧)

**ਨੇਸਤ**, [<ਫ਼ਾ. ਨੇਸਤ نیست =ਨਹੀਂ ਹੈ] ਵਿ.
ਉਹ ਜਿਸ ਦਾ ਨਾਂ ਨਿਸ਼ਾਨ ਨਹੀਂ, ਹੋਂਦ-ਰਹਿਤ

–ਨੇਸਤ ਨਾਬੂਦ, ਵਿ. ਵੇਖੋ ਨੇਸਤ

**ਨੇਸਤੀ**, [<ਫ਼ਾ. ਨੇਸਤੀ نیستی =ਕੁਝ ਨਾ ਹੋਣ ਦਾ ਭਾਵ] ਇ.
੧. ਕੁਝ ਨਾ ਹੋਣ ਦੀ ਹਾਲਤ, ਤਬਾਹੀ, ਬਰਬਾਦੀ, ਫ਼ਨਾਹ, ਨਾਸ ਹੋਣ ਦਾ ਭਾਵ (ਕਾ.)
੨. ਸੁਸਤੀ, ਆਲਸ
ਵਿ. ਨਕਾਰਾ, ਸੁਸਤ

–ਨੇਸਤੀ ਦਾ ਮਾਰਿਆ, ਵਿ. ਸੁਸਤ, ਆਲਸੀ

**ਨੇਸ਼ਨ**, [<ਅੰਗ. Nation ਲਾਤ. nātio-ōnis nāsēt, Nātus=ਜੰਮਣਾ] ਇ.
ਕੌਮ, ਰਾਸ਼ਟਰ (ਬਿ.)

–ਨੇਸ਼ਨਲ, ਵਿ. ਕੌਮੀ, ਰਾਸ਼ਟਰੀ (ਬਿ.)

**ਨੇਸ਼ੀ**, [ਨੇਸ਼+ਈ] ਵਿ. ਤਿੱਖੇ ਦੰਦਾਂ ਵਾਲਾ (ਪੁਆ. ਕੋ.)

**ਨੇਹ**, ਪੁ. ਵੇਖੋ ਨਿਹੁੰ :
"ਗੁਰਮੁਖ ਨਦਰ ਨਿਹਾਲ ਨੇਹ ਨਿਹਾਲੀਐ" (ਭਾ. ਗੁ.)

**ਨੇਂਹ**, ਪੜ. ਇਹ, ਇਹੋ (ਪੁਆ. ਕੋ.)

**ਨੇਹਚਾ**, ਪੁ. ਵੇਖੋ ਨਿਸ਼ਚਾ

–ਨੇਹਚਾ ਬੰਨ੍ਹਣਾ, ਮੁਹਾ. ਨਿਸ਼ਚਾ ਕਰਨਾ, ਭਰੋਸਾ ਕਰਨਾ ਨਿਸ਼ਚਾ ਧਾਰਨਾ :

"ਧੰਨੇ ਜੱਟ ਨੂੰ ਹੋਈ ਮੁਰਾਦ ਹਾਸਲ,
ਪੱਥਰ ਪੂਜਿਆ ਬੰਨ੍ਹ ਕੇ ਨੇਹਚਿਆਂ ਨੂੰ"
(ਰਾਜਾ ਭਰਥਰੀ-ਗ਼ਾਲੀਦਾਸ)

**ਨੇਹਣ,** [ਨਿਹਣਨਾ] ਪੁ. ਹਲ ਨੂੰ ਨੇਹਣ ਵਾਲਾ ਰੱਸਾ

**ਨੇਹਣਨਾ,** ਕ੍ਰਿ. ਸਕ. ਵੇਖੋ ਨਿਹਣਨਾ :

"ਨੰਬਰਦਾਰ ਨੇ ਮਰਕੇ ਨੇਹਣੀਦੇ ਨੇ ਮਸਾਂ ਪੰਜ ਰੁਪੈ ਦਿਤੇ"
(ਮੇਰੇ ਦਸ ਇਕਾਂਗੀ-ਸੇਖੋਂ)

**ਨੇਹਣੀ,** ਇ. ਵੇਖੋ ਨਿਹਣੀ (ਪੋਠੋ. ਕੋ.)

**ਨੇਹਮਤ,** ਇ. ਵੇਖੋ ਨਿਹਮਤ :

"ਨੇਹਮਤ ਬਖ਼ਸ਼ੇ ਖ਼ਲਕ ਨੂੰ ਕਰਮ ਕਰੇ ਰਹਿਮਾਨ"
(ਜੰਗ ਹਾਮਿਦ)

**ਨੇਹਾਲਣਾ,** (ਕਾਂਗ.) [ਸ਼ਾਇਦ ਹਿੰ. ਨਿਹਾਰਨਾ] ਕ੍ਰਿ. ਸਕ. ਰਾਹ ਦੇਖਣਾ, ਇੰਤਜ਼ਾਰ ਕਰਨਾ (ਮ. ਸਿੰ.)

**ਨੇਹਾਂ,** ਪੁ. ਤਰਖਾਣਾਂ ਦਾ ਅੱਧਾ ਗੋਲ ਸੱਥੀ ਵਰਗਾ ਸੰਦ ਜਿਸ ਨਾਲ ਗੋਲਾਈ ਦਾ ਸੱਲ ਪਾਉਂਦੇ ਹਨ



ਨੇਹਾਂ

**ਨੇਹੀ,** [ਨੇਹ ਤੋਂ] ਵਿ. ਪੁ. ਪਿਆਰਾ, ਪ੍ਰੇਮੀ,ਸੱਜਣ (ਬਿ.)

**ਨੇਹੀਂ,** ਵਿ. ਪੁ. ਵੇਖੋ ਨੇਂਹੀ (ਬਿ.)

**ਨੇਂਹੀ,** ਇ. ਵੇਖੋ ਨੇਂਹੀ :

"ਜਿਨਿ ਬਾਸਕੁ ਨੇਤ੍ਰੈ ਘਤਿਆ ਕਰ ਨੇਹੀ ਤਾਣ"
(ਵਾਰ ਰਾਮ. ਮ: ੩)

**ਨੇਂਹੀਂ,** [=ਨਿਹਣੀ ∠ਸੰ. ਨਹ੍=ਬੰਨ੍ਹਣਾ] ਇ.

੧. ਵੇਖੋ ਨਿਹਣੀ[1] (ਮ. ਸਿੰ.);

੨. ਇਕ ਸਿੱਧਾ ਡੰਡਾ ਜਿਸ ਦੇ ਨਾਲ ਮਧਾਣੀ ਨੂੰ ਆਸਰਾ ਮਿਲਦਾ ਹੈ (ਲੁ. ਕੋ.)

**ਨੇਹੁ,**
**ਨੇਹੁੰ,** ] ਇ. ਵੇਖੋ ਨਿਹੁੰ :

"ਮਾਵਾਂ ਪੁਤਰਾਂ ਨੇਹੁੰ ਨਾ ਕਦੇ ਲੱਗੇ
ਪਾੜਾ ਜਿਮੀਂ ਅਸਮਾਨ ਦਾ ਪਾਉਂਦੀ ਏ"
(ਰੂਪ ਬਸੰਤ-ਦੌਲਤ ਰਾਮ)

–ਨੇਹੁੰ ਕਮਾਉਣਾ, ਮੁਹਾ. ਇਸ਼ਕ ਕਰਨਾ, ਪਿਆਰ ਕਰਨਾ :

"ਹੀਰ ਚਾਕ ਦਾ ਨੇਹੁੰ ਕਮਾਉਂਦੀ ਹੈ"
(ਹੀਰ-ਹਾਸ਼ਮ)

–ਨੇਹੁੰ ਨਾ ਲਗਦੇ ਜ਼ੋਰੀਂ
ਤੇ ਪੁੱਛ ਨਾ ਪੈਂਦੇ ਮਾਮਲੇ, } ਅਖੌ,

ਉਦੋਂ ਕਹਿੰਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਪਿਆਰ ਜ਼ਬਰਦਸਤੀ ਨਹੀਂ ਹੁੰਦਾ ਅਤੇ ਔਕੜਾਂ ਪੁੱਛ ਕੇ ਨਹੀਂ ਆਉਂਦੀਆਂ

**ਨੇਹੁੰਗ,** ਪੁ. ਉਹ ਕਪੜਾ ਜੋ ਕਦੀ ਲਹਿੰਗੇ ਜਾਂ ਘੱਗਰੀ ਦੇ ਉਪਰਲੇ ਹਿੱਸੇ ਨੂੰ ਲਾਇਆ ਜਾਂਦਾ ਹੈ (ਬਿ.)

**ਨੇਂਹੁਣ,** [∠ਸੰ. ਨਹ੍=ਬੰਨ੍ਹਣਾ] ਪੁ.

ਉਹ ਰੱਸੀ ਜਿਸ ਨਾਲ ਜੂਲਾ ਗੱਡੇ ਦੀ ਜੀਭੀ ਨਾਲ ਬੰਨ੍ਹਿਆਂ ਜਾਂਦਾ ਹੈ (ਲੁ. ਕੋ.)



ਨੇਂਹੁਣ

**ਨੇਹੁੜਾ,** ਪੁ. ਵੇਖੋ ਨਿਹੁੰ :

"ਜਿੰਨੇ ਯਾਰ ਸੰਸਾਰ ਦੇ ਹੈਨ ਝੂਠੇ,
ਸੱਚੇ ਰੱਬ ਨਾਲ ਨੇਹੁੜਾ ਲਾਉਣਾ ਸੀ"
(ਜ਼ਿੰਦਗੀ ਬਿਲਾਸ-ਦਯਾ ਸਿੰਘ ਆਰਫ਼)

**ਨੇਹੋਂ,** (ਮੁਲ.) ਇ. ਵੇਖੋ ਨਿਹਣੀ (ਮ. ਸਿੰ.)

**ਨੇਕ**[1]**,** ਵਿ. ਵੇਖੋ ਅਨੇਕ (ਪੁਆ. ਕੋ.)

–ਨੇਕਾਨੇਕ, ਵਿ. ਅਨੇਕ ਪਰਕਾਰ ਦਾ, ਭਾਂਤ ਭਾਂਤ ਦਾ :

"ਨੇਕਾਨੇਕ ਅਵਾਜ਼ ਉਸ ਰੂਖੋਂ ਨਿਕਲੇ......"
(ਸੈਫ਼.)

**ਨੇਕ**[2]**,** [∠ਫ਼ਾ. نیک ] ਵਿ.

ਚੰਗਾ, ਭਲਾ, ਸਾਊ, ਸ਼ਰੀਫ਼ :

"ਖੜ੍ਹਕੇ ਵਿਦਿਆ ਖੂਹ ਵਿਚ ਘੱਤੀ
ਕੋਈ ਇਕ ਨਾ ਨੇਕ ਅਮਾਲ ਕੀਤਾ"
(ਰੂਪਬਸੰਤ-ਦੌਲਤ ਰਾਮ)

–ਨੇਕ-ਅਹਮਾਲ, ਪੁ. ਵੇਖੋ ਨੇਕ ਅਮਾਲ

"ਕਿਉਂ ਨਹੀਂ ਹਕ ਇਲਾਹੀ ਖਾਕੇ
ਨੇਕ-ਅਹਮਾਲ ਕਮਾਇਆ" (ਗੁ. ਯੂ.)

–ਨੇਕ ਅਖਤਰ, ਵਿ. ਚੰਗੇ ਨਛੱਤਰ ਵਾਲਾ, ਚੰਗੇ ਸਿਤਾਰੇ ਵਾਲਾ, ਨੇਕ ਬਖਤ, ਭਾਗਵਾਨ :
"ਦੁਖਤਰ ਨੇਕ-ਅਖਤਰ ਜੰਮੀ ਘਰ ਖੀਵੇ
ਖ਼ੁਸ਼ ਮੀਰ ਅਮੀਰ ਭਰਾ ਹੋਏ"
(ਮਿਰਜ਼ਾ ਸਾਹਿਬਾਂ-ਮੁਹੰਮਦ ਬੂਟਾ)

–ਨੇਕ ਅਮਾਲ, ਵਿ. ਚੰਗੇ ਆਚਰਣ ਵਾਲਾ, ਸ਼ੁੱਭ ਅਮਲਾਂ ਵਾਲਾ

–ਨੇਕ ਸਲੂਕ, ਵਿ. ਚੰਗੇ ਸਲੂਕ ਜਾਂ ਵਰਤਾਰੇ ਵਾਲਾ

–ਨੇਕ ਸਿਤਾਰਾ, ਪੁ. ਚੰਗਾ ਨਛੱਤਰ, ਚੰਗਾ ਭਾਗ :
"ਨੇਕ ਸਿਤਾਰਾ ਖ਼ੁਸ਼ੀਆਂ ਵਾਲਾ ਸਿਰ ਉਤੋਂ
ਆ ਢਲਿਆ" (ਗੁਲ. ਯੂਸ.)

–ਨੇਕ ਸਿਤਾਰੇ ਢਲਣਾ, ਮੁਹਾ. ਚੰਗੇ ਦਿਨ ਜਾਂਦੇ ਰਹਿਣਾ, ਭਾਗਾਂ ਵਾਲਾ ਜਾਂ ਇਕਬਾਲ ਦਾ ਸਮਾਂ ਬੀਤ ਜਾਣਾ:
"ਨੇਕ ਸਿਤਾਰੇ ਸਿਰ ਦੇ ਉਪਰੋਂ ਅੱਚਣ-ਚੇਤੀ ਢੱਲੇ"
(ਗੁਲ. ਯੂਸ.)

–ਨੇਕ ਕਦਮ, ਵਿ. ਜਿਸ ਦਾ ਪੈੜਾ ਚੰਗਾ ਹੋਵੇ

–ਨੇਕ ਕਮਾਈ, ਇ.
੧. ਧਰਮ ਦੀ ਕਮਾਈ, ਹਲਾਲ ਦੀ ਕਮਾਈ, ਭਲਾ ਕੰਮ, ਪੁੰਨ, ਸਵਾਬ ਦਾ ਕੰਮ :
"ਹਾਏ ਅਫ਼ਸੋਸ ਨਾ ਕਿਉਂ ਦੁਨੀਆਂ ਤੇ
ਕੀਤੀਆਂ ਨੇਕ ਕਮਾਈਆਂ" (ਗੁਲ. ਯੂਸ.)

–ਨੇਕ ਖ਼ਸਲਤ, ਪੁ. ਵੇਖੋ ਨੇਕ ਖ਼ਸਾਲ

–ਨੇਕ ਖ਼ਸਾਲ, ਪੁ. ਚੰਗੇ ਗੁਣਾਂ ਵਾਲਾ, ਚੰਗੀਆਂ ਖ਼ਸਲਤਾਂ ਵਾਲਾ, ਸ਼ਰੀਫ਼, ਭਲਾਮਾਣਸ :
"ਪਰ ਇਹ ਭੀ ਹਨ ਥੋਹੜੇ ਰਹਿ ਗਏ
ਨੇਕ ਸਾਹਿਬ ਨੇਕ ਖ਼ਸਾਲੇ" (ਗੁਲ. ਯੂਸ.)

–ਨੇਕ ਖ਼ਸਾਲੀ, ਇ. ਸ਼ਰਾਫ਼ਤ, ਭਲਮਨਸਾਹਤ

–ਨੇਕ ਖ਼ਿਆਲ, ਵਿ. ਸ਼ੁਭ ਵਿਚਾਰਾਂ ਵਾਲਾ ਬੰਦਾ

–ਨੇਕ ਘੜੀ, ਇ. ਚੰਗੀ ਸੈਂਤ (ਲਾ. ਕ੍ਰਿ. ਆਉਣਾ)

–ਨੇਕ ਚਲਨ, ਵਿ. ਜਿਸ ਦਾ ਚਾਲ-ਚਲਨ ਚੰਗਾ ਹੋਵੇ, ਸਦਾਚਾਰੀ

–ਨੇਕ-ਚਲਨੀ, ਇ. ਭਲਮਨਸਾਹਤ, ਭਲਮਾਣਸੀ (ਮ. ਸਿੰ.)

–ਨੇਕ ਜਮਾਲ, ਵਿ. ਸੁਹਣਾ, ਖ਼ੂਬਸੂਰਤ :
"ਇਕ ਰੱਬ ਨੇ ਉਸ ਨੂੰ ਧੀ ਦਿੱਤੀ
ਬਹੁਤ ਸੋਹਣੀ ਤੇ ਨੇਕ ਜਮਾਲ ਆਹੀ" (ਚੰਦਰ ਬਦਨ)

–ਨੇਕ ਜ਼ਾਤ, ਵਿ. ਚੰਗੀ ਜ਼ਾਤ ਜਾਂ ਚੰਗੇ ਅਸਲੇ ਵਾਲਾ :
"ਅਗ੍ਹਾਂ ਜਾਵਣਾ ਬਹੁਤ ਮੁਹਾਲ ਹੋਇਆ
ਯਾਰ ਆਖ ਰਹੇ ਨੇਕ ਜ਼ਾਤ ਮੀਆਂ"
(ਸੋਹਣੀ-ਫ਼ਜ਼ਲ ਸ਼ਾਹ)

–ਨੇਕ ਤਰੀਕ, ਵਿ. ਚੰਗੇ ਆਚਰਣ ਵਾਲਾ, ਨੇਕ ਚਲਨ :
"ਮੰਬਰ ਚੜ੍ਹ ਰਸੂਲ ਦੇ ਅਬਾਬਕਰ ਸਦੀਕ
ਖ਼ੁਤਬਾ ਪੜ੍ਹਕੇ ਆਖਦਾ ਬੰਦਾ ਨੇਕਤਰੀਕ"
(ਜੰਗ ਹਾਮਿਦ)

–ਨੇਕ ਦਿਲ, ਵਿ. ਚੰਗੀ ਨੀਅਤ ਵਾਲਾ, ਚੰਗੇ ਦਿਲ ਵਾਲਾ, ਸੁਹਿਰਦ

–ਨੇਕ ਦਿਲੀ, ਇ. ਸੁਹਿਰਦਗੀ, ਸੁਹਿਰਦਤਾ, ਸਿਦਕ-ਦਿਲੀ

–ਨੇਕ ਦੁੱਧ, ਵਿ. ਚੰਗੇ ਅਸਲੇ ਵਾਲਾ, ਖ਼ਾਨਦਾਨੀ, ਕੁਲੀਨ :
"ਉਹ ਨੇਕ ਦੁੱਧ ਏ, ਉਹ ਸਾਰੀ ਉਮਰ ਮਾਂ ਦੀ
ਸਾਂਭ ਵਿਚ ਰਹੀ ਏ, ਨਾ ਕਦੀ ਪੁੱਠੇ ਰਾਹ
ਟੁਰੀ ਏ ਤੇ ਨਾ ਕਿਸੇ ਨੂੰ ਟੁਰਨ ਦੇਂਦੀ ਏ"
(ਪੰਜ ਦਰਿਆ-ਲਾਹੌਰ)

–ਨੇਕ ਨਾਈਂ, ਇ. ਵੇਖੋ ਨੇਕ-ਨਾਮੀ (ਪੋਠੋ. ਕੋ.)

–ਨੇਕਨਾਮ, ਵਿ. ਚੰਗੇ ਜਸ ਵਾਲਾ

–ਨੇਕਨਾਮੀ, ਇ. ਪ੍ਰਸਿਧੀ, ਮਸ਼ਹੂਰੀ, ਸੋਭਾ, ਵਡਿਆਈ

–ਨੇਕ ਨਿਹਾਦ, ਵਿ. ਨੇਕ ਦਿਲ, ਚੰਗੇ ਸੁਭਾਉ ਵਾਲਾ :
"ਆਧੀ ਨਾਮ ਤੇ ਨੇਕ ਨਿਹਾਦ ਪਿਆਰੇ"
(ਸੋਹਣੀ-ਫ਼ਜ਼ਲ ਸ਼ਾਹ)

–ਨੇਕ ਨੀਅਤ, ਵਿ. ਚੰਗੀ ਨੀਅਤ ਵਾਲਾ

–ਨੇਕ ਨੀਅਤੀ, ਵਿ. ਵੇਖੋ ਨੇਕ ਨੀਤੀ

–ਨੇਕਨੀਤ, ਵਿ. ਵੇਖੋ ਨੇਕ ਨੀਅਤ

–ਨੇਕ ਨੀਤੀ, ਇ. ਨੇਕ ਦਿਲੀ, ਸਚਾਈ, ਈਮਾਨਦਾਰੀ :
"ਨਾਲ ਹੀ ਉਸ ਨੇ ਆਪਣੀ ਵਫ਼ਾਦਾਰੀ ਤੇ ਨੇਕਨੀਤੀ
ਦੇ ਬਚਨ ਦਿਤੇ" (ਚੱਠਿਆਂ ਦੀ ਵਾਰ)

–ਨੇਕ ਨੀਯਤ, ਵਿ. ਵੇਖੋ ਨੇਕ ਨੀਅਤ

–ਨੇਕਨੀਯਤੀ*, ਇ. ਵੇਖੋ ਨੇਕ-ਨੀਤੀ

–ਨੇਕਪਾਕ, ਵਿ. ਪਾਕ-ਪਵਿੱਤਰ, ਸੱਚਾ-ਸੁੱਚਾ :
"ਸ਼ਾਇਦ ਖੋਟ ਪਲੀਤੀਆਂ ਹੋਨ ਦਿਲ ਵਿਚ,
ਉਤੋਂ ਨਜ਼ਰ ਆਵੇਂ ਨੇਕ ਪਾਕ ਹੈਂ ਤੂੰ"
(ਰਾਜਾ ਭਰਥਰੀ-ਕਾਲੀਦਾਸ)

–ਨੇਕ ਫ਼ਾਲ, ਵਿ. ਸ਼ੁਭ ਸ਼ਗਨਾਂ ਵਾਲਾ :
"ਹਾੜੇ ਰੱਬ ਅੱਗੇ ਨੇਕ ਫ਼ਾਲ ਕਰਦੀ"
(ਲੈਲਾ ਮਜਨੂੰ-ਕਾਦਰੀ)

–ਨੇਕ ਬਖ਼ਤ, ਵਿ. ਚੰਗੀ ਕਿਸਮਤ ਵਾਲਾ, ਚੰਗੇ ਭਾਗਾਂ ਵਾਲਾ, ਭਾਗਵਾਨ

–ਨੇਕ ਬਖ਼ਤੀ, ਇ. ਖ਼ੁਸ਼-ਕਿਸਮਤੀ, ਚੰਗੇ ਭਾਗ

–ਨੇਕ ਬਰਾਤ ਪਾਣਾ, (ਲਹਿੰ.) ਮੁਹਾ. ਚੰਗੀ ਕਿਸਮਤ ਪ੍ਰਾਪਤ ਕਰਨਾ :
"ਟੁਰੋ ਉਨ੍ਹਾਂ ਦੇ ਕੀਤੇ ਉਪਰ ਪਾਉ ਨੇਕ ਬਰਾਤੀ"
(ਗੁਲ. ਯੂਸ.)

**ਨੇਕੜੂ**, ਪੁ. ਦੁੱਧ, ਗਾੜ੍ਹਾ ਦੁੱਧ, ਦੁੱਧ ਦੀਆਂ ਧਾਰਾਂ (ਪੁਆ.ਕੋ.)

**ਨੇਕੀ**, [ਨੇਕ+ਈ] ਇ. ੧. ਚੰਗਿਆਈ, ਭਲਾਈ, ਉਪਕਾਰ ੨. ਭਲਮਣਸਾਈ (ਬਿ.)

–ਨੇਕੀ ਕਮਾਉਣਾ, ਮੁਹਾ. ਨੇਕ ਕੰਮ ਕਰਨਾ, ਜੱਸ ਖੱਟਣਾ

–ਨੇਕੀ ਕਰ ਦਰੀਆ ਵਿਚ ਸੁਟ, ਅਖੋ.
ਉਦੋਂ ਕਹਿੰਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਕੀਤੀ ਭਲਾਈ ਨੂੰ ਭੁਲ ਜਾਓ

–ਨੇਕੀ ਕਾਰ, ਇ. ਨੇਕੀ ਦਾ ਕੰਮ, ਭਲਾਈ :
"ਗਾਹੇ ਨਾ ਨੇਕੀ ਕਾਰ ਕਰਦਾ" (ਤਿਲੰ. ਮ: ੧)

–ਨੇਕੀ ਖੱਟਣਾ, ਮੁਹਾ. ਨੇਕਨਾਮੀ ਹਾਸਲ ਕਰਨਾ, ਪੁੰਨ ਖੱਟਣਾ, ਜਸ ਖੱਟਣਾ

–ਨੇਕੀ ਤੇ ਪੁਛ ਪੁਛ, ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਕਿਸੇ ਨੂੰ ਚੰਗੇ ਕੰਮ ਲਈ ਪੁੱਛਣ ਦੀ ਕੋਈ ਲੋੜ ਨਹੀਂ ਹੁੰਦੀ, ਉਦੋਂ ਕਹਿੰਦੇ ਹਨ

–ਨੇਕੀ ਦੇ ਦਰ ਆਉਣਾ, ਮੁਹਾ. ਭਲਿਆਈ ਵਲ ਮੁੜਨਾ :
"ਚੰਗੇ ਹਰਦਮ ਖ਼ੌਫ਼ ਖ਼ੁਦਾਉਂ ਨੇਕੀ ਦੇ ਦਰ ਆਵਣ"
(ਗੁਲ. ਯੂਸ.)

–ਨੇਕੀ ਨੇਕਾਂ ਤੇ ਬਦੀ ਬਖ਼ੀਲਾਂ, ਅਖੋ.
ਜਦੋਂ ਇਹ ਦੱਸਣਾ ਹੋਵੇ ਕਿ ਨੇਕ ਆਦਮੀ ਹਮੇਸ਼ਾਂ ਨੇਕੀ ਕਰਦਾ ਹੈ ਅਤੇ ਬੁਰਾ ਬੁਰਾਈ ਤੋਂ ਨਹੀਂ ਟੱਲਦਾ, ਉਦੋਂ ਕਹਿੰਦੇ ਹਨ

–ਨੇਕੀ ਬਦੀ, ਇ. ੧. ਦੁਖ ਸੁਖ;
੨. ਭਲਾਈ ਬੁਰਾਈ :
"ਨੇਕੀ ਬਦੀ ਨਾ ਕਿਸੇ ਦੀ ਵਿਚ ਆਇਆ,
ਐਵੇਂ ਮੁਫ਼ਤ ਦੀ ਲੀਕ ਲਵਾਇ ਰਿਹਾ"
(ਰਾਜਾ ਭਰਥਰੀ-ਕਾਲੀਦਾਸ)

–ਨੇਕੀ ਬਦੀ ਹੋ ਜਾਣਾ, ਮੁਹਾ. ਦੁਰਘਟਨਾ ਵਾਪਰ ਜਾਣਾ

–ਨੇਕੀ ਬਰਬਾਦ ਤੇ ਗੁਨਾਹ ਲਾਜ਼ਮ, ਅਖੋ.
ਜਦੋਂ ਕਿਸੇ ਦੀ ਨੇਕੀ ਦੀ ਕਦਰ ਨਾ ਕਰਦੇ ਹੋਏ ਉਲਟੀ ਉਸ ਤੇ ਬੁਰਿਆਈ ਥੱਪੀ ਜਾਵੇ, ਉਦੋਂ ਕਹਿੰਦੇ ਹਨ

–ਨੇਕੀ ਬੀਜਣਾ, ਮੁਹਾ. ਨੇਕ ਕੰਮ ਕਰਨਾ :
"ਨੇਕੀ ਬੀਜ ਲੈ ਖੱਟ ਲੈ ਭਲਾ ਕੋਈ
ਚਲੇ ਜਾਨਗੇ ਅੰਤ ਮੈਹਮਾਨ ਜਿਹੜੇ"
(ਰਾਜਾ ਭਰਥਰੀ-ਕਾਲੀਦਾਸ)

**ਨੇਕੋਈ,** [<ਫ਼ਾ. ਲੇਕੋਈ نیکوئی ] ਇ.
ਨੇਕੀ, ਭਲਾਈ :
"ਕਰ ਨੇਕੋਈ ਹਰਦਮ ਰੱਬ ਦੀ, ਸੁਣ ਐ ਗ਼ਾਫ਼ਲ ਝੱਲੇ"
(ਗੁਲ. ਯੂਸ.)

**ਨੇਕੋਕਾਰ,** [<ਫ਼ਾ. نیکوکار ] ਵਿ. ਪੁ.
੧. ਚੰਗੇ ਕੰਮ ਕਰਨ ਵਾਲਾ
੨. ਨੇਕੀ ਕਰਨ ਵਾਲਾ, ਭਲਾਈ ਕਰਨ ਵਾਲਾ :
"ਬੀਨੇ ਆਂਖ ਸੇ ਤੇ ਬਣਤੇ ਨੇ ਬੀ ਗੁਨਾਹਗਾਰ ਬਣ ਗਏ ਨੇਕੋਕਾਰ ਵੇਖੋ" (ਦਿਲ ਖ਼ੁਰਸ਼ੀਦ-ਬਰਕਤ ਰਾਮ)

–ਨੇਕੋਕਾਰੀ, ਇ. ਭਲੇ ਕੰਮ ਦੀ ਕ੍ਰਿਆ :
"ਕਾਇਮ ਨੇਕੋਕਾਰੀ ਕਰਦਾ, ਨੇਕੀ ਉਸ ਨੂੰ ਭਾਵੇ" (ਸੈਫ਼.)

**ਨੇਖਤ,** [<ਅਰ. ਨਖ਼ਾਸਤ نخاست =ਗ਼ੁਲਾਮ ਦਾ ਮੁੱਲ] ਇ. ਉਹ ਮੁੱਲ ਜੋ ਵਹੁਟੀ ਖ਼ਰੀਦਣ ਲਈ ਦਿੱਤਾ ਜਾਂਦਾ ਹੈ (ਲੁ. ਕੋ.)

**ਨੇਗ,** [ਟ. ਕ. ਹਿੰ. ਨੇਗ] ਪੁ. ਲਾਗ

**ਨੇਗੀ,** [ਟ. ਕ. ਹਿੰ. ਨੇਗੀ] ਪੁ.
ਰਾਜਾ ਜਾਂ ਸਰਦਾਰ ਦੇ ਘਰ ਦਾ ਮੋਹਰੀ (ਲੁ. ਕੋ.)

**ਨੇਚਾ,** [ਫ਼ਾ. ਨੈਚ : نیچہ ] ਪੁ.
੧. ਹੁੱਕੇ ਦੀ ਨੜੀ;
੨. ਉਹ ਨਲੀ ਜਿਸ ਦੁਆਰਾ ਅਰਕ ਕਢਦੇ ਹਨ

–ਨੇਚਾਗਰ, ਪੁ. ਹੁੱਕੇ ਦੀਆਂ ਨੜੀਆਂ ਬਣਾਉਣ ਵਾਲਾ

–ਨੇਚਾ ਚੌਗਨੀ, ਪੁ. ਹੁੱਕੇ ਦੀ ਇਕ ਕਿਸਮ (ਮ. ਸਿੰ.)

–ਨੇਚਾ ਬੰਦ, ਪੁ. ਨੇਚਾ ਤਿਆਰ ਕਰਨ ਵਾਲਾ (ਬਿ.)

–ਨੇਚੇਗਰੀ, ਇ. ਨੇਚੇ ਬਣਾਉਣ ਦਾ ਕੰਮ

–ਨੇਚੇਬੰਦੀ, ਇ. ਨੇਚੇ ਬਣਾਉਣ ਦਾ ਕੰਮ

**ਨੇੱਚਾ,** ਪੁ. ਵੇਖੋ ਨੇਚਾ (ਮ. ਸਿੰ.)

**ਨੇਚੀ,** ਇ. ਮਿਰਤਕ ਪ੍ਰਾਣੀ ਨਮਿੱਤ ਸਾਲ ਭਰ ਲਈ ਬ੍ਰਾਹਮਣ ਨੂੰ ਦਿੱਤਾ ਜਾਣ ਵਾਲਾ ਭੋਜਨ (ਮ. ਸਿੰ.)

**ਨੇੱਚੀ,** ਇ. ਵੇਖੋ ਨੇਚੀ (ਮ. ਸਿੰ.)

**ਨੇਛ,** ਇ. ਵੇਖੋ ਨੇਸ਼

–ਨੇਛੀ, ਪੁ. ਪੂਰਾ ਜੁਆਨ ਉਠ ਜਿਸ ਨੇ ਨੇਛ ਕਢ ਲਈ ਹੋਵੇ, ਵਢਾਕਲ ਉਠ

**ਨੇਜਾ**[1]**,** ਪੁ. ਵੇਖੋ ਨਿਉਜਾ (ਬਿ.)

**ਨੇੱਜਾ,** ਪੁ. ਵੇਖੋ ਨੇਜ਼ਾ (ਮ. ਸਿੰ.)

**ਨੇਜਾ**[2]**, ਨੇਜ਼ਾ,** ] [<ਫ਼ਾ. ਨੇਜ਼ः= نیزہ ] ਪੁ.
ਲੰਮਾ ਭਾਲਾ, ਬਰਛਾ :
"ਦੌਲਤ ਰਾਮ ਹਯਾਤੀ ਨਾ ਦੁੱਖ ਜਾਸੀ
ਨੇਜ਼ਾ ਵਿਚ ਕਲੇਜੜੇ ਗੱਡ ਗਇਓ"
(ਰੂਪ ਬਸੰਤ-ਦੌਲਤ ਰਾਮ)



ਨੇਜ਼ਾ

–ਨੇਜ਼ਾ-ਬਰਦਾਰ, ਪੁ. ਨੇਜ਼ਾ ਚੁੱਕਣ ਵਾਲਾ, ਨੇਜ਼ਾ ਲੈ ਕੇ ਚਲਣ ਵਾਲਾ

–ਨੇਜ਼ਾਬਾਜ਼, ਪੁ. ਨੇਜ਼ੇ ਨਾਲ ਨਿਸ਼ਾਨਾ ਚੁੱਣਣ ਵਾਲਾ

**-ਨੇਜ਼ਾਬਾਜ਼ੀ**, ਇ. ਨੇਜ਼ੇ ਨਾਲ ਨਿਸ਼ਾਨਾ ਚੁੱਟਣ ਦੀ ਖੇਡ, ਸਵਾਰ ਦਾ ਘੋੜਾ ਦੁੜਾ ਕੇ ਨੇਜ਼ੇ ਨਾਲ ਕਿੱਲੀ ਪੁੱਟਣ ਦੀ ਖੇਡ

**-ਨੇਜ਼ੇਬਾਜ਼**, ਪੁ. ਵੇਖੋ ਨੇਜ਼ਾਬਾਜ਼

**-ਨੇਜ਼ੇਬਾਜ਼ੀ**, ਇ. ਵੇਖੋ ਨੇਜ਼ਾਬਾਜ਼ੀ

**ਨੇੜਾ**, ਪੁ. ਚਾਂਦੀ ਦਾ ਉਂਗਲੀਆਂ ਦਾ ਇਕ ਗਹਿਣਾ (ਪੋਠੋ. ਕੋ.)

**ਨੇਨੀ**, ਇ.
੧. ਸਮੂਹ, ਇਕੱਠੀ ਚੀਜ਼;
੨. ਇਕੱਠੀ ਕੀਤੀ ਚੀਜ਼ ਦੀ ਮਿਕਦਾਰ (ਮ. ਸਿੰ.)

**ਨੇਣਾ**[1], [<ਸੰ. ਨਯਨ√ਨੀ=ਲੈ ਜਾਣਾ] ਕ੍ਰਿ. ਸਕ. ਲੈ ਜਾਣਾ (ਬਿ.)

**ਨੇਣਾ**[2], (ਮੁਲ.) ਪੁ. ਸੁੱਕਾ ਗੋਹਾ ਜਾਂ ਵਿਸ਼ਟਾ ਆਦਿ

**ਨੇਤ**[1], ਅਵ. ਵੇਖੋ ਨਿੱਤ :
"ਹਰਿ ਸਿਮਰਿ ਨਾਨਕ ਨੇਤ" (ਬਿਲਾ. ਅ. ਮ: ੫)

**ਨੇਤ**[2], [∠ਸੰ. ਨਿਯਤਿ] ਪੁ.
੧. ਰੱਬ ਦੀ ਠਹਿਰਾਈ ਹੋਈ ਬਾਤ, ਪ੍ਰਾਲਬਧ;
੨. ਕਰਮ ਅਨੁਸਾਰ ਮੁਕੱਰਰ ਕੀਤੀ ਹੋਣਹਾਰ; ਰੱਬ ਦੀ ਮਰਜ਼ੀ

**-ਨੇਤਕਰ**, ਪੁ. ਇਛਾ ਨਾਲ, ਮਰਜ਼ੀ ਨਾਲ :
"ਪਰ ਜੋ ਕੁਝ ਈਸ਼੍ਵਰ ਕੀ ਨੇਤਕਰ ਕੁਛ ਹੋਵੇ ਭੀ ਤਬ ਉਸ ਕਾ ਅਭਿਮਾਨੀ ਨਾ ਬਣ ਬੈਠੇ" (ਸਾਖੀਆਂ ਅੱਡਣ)

**-ਦੇਵਨੇਤ**, ਕ੍ਰਿ. ਵਿ. ਭਾਗਾਂ ਨਾਲ, ਤਕਦੀਰ ਨਾਲ

**ਨੇਤ**[3], ਪੁ. ਵੇਖੋ ਨੇਤਰ :
"ਪ੍ਰਭ ਪੇਖਤ ਨੇਤ"

**ਨੇਤ ਨੇਤ**, [<ਸੰ. नेति नेति, नेति=न+इति] ਵਾਕ. ਉਪਨਿਸ਼ਦਾਂ ਦਾ ਇਕ ਵਾਕ ਜਿਸ ਦਾ ਅਰਥ ਹੈ ਅੰਤ ਨਹੀਂ ਹੈ ਅਰਥਾਤ ਉਹ ਪਰਮਾਤਮਾ ਬੇ-ਅੰਤ ਹੈ :
"ਨੇਤ ਨੇਤ ਕਥੰਤਿ ਬੇਦਾ" (ਸਹਸ. ਮ: ੫)

**ਨੇਤਿ ਨੇਤਿ**, ਵਾਕ. ਵੇਖੋ ਨੇਤ ਨੇਤ :
"ਨੇਤਿ ਨੇਤਿ ਬਣ ਤ੍ਰਿਣ ਕਹਤ" (ਜਾਪੁ.)

**ਨੇਤਕ**, [ਨਿੱਤ ਤੋਂ] ਵਿ. ਨਿੱਤ ਦਾ, ਰੋਜ਼ਾਨਾ, ਦੈਨਿਕ

**ਨੇਤਕੀ**, [ਨਿੱਤ ਤੋਂ]
ਵਿ. ਨਿੱਤ ਦਾ, ਰੋਜ਼ ਦਾ, ਰੋਜ਼ਾਨਾ;
ਪੁ. ਰੋਜ਼ ਚੜ੍ਹਨ ਵਾਲਾ ਬੁਖ਼ਾਰ

**ਨੇਤਰ**, [<ਸੰ. नेत्र] ਪੁ. ਅੱਖ, ਨੈਣ

**-ਨੇਤਰ ਸਜਲ ਹੋਣਾ**, ਮੁਹਾ. ਅੱਖਾਂ ਵਿਚ ਅਥਰੂ ਭਰ ਆਉਣਾ :
"ਉਸ ਦੇ ਨੇਤਰ ਸਜਲ ਹੋ ਜਾਂਦੇ ਹਨ" (ਯੁਵਰਾਜ-ਬਲਬੀਰ ਸਿੰਘ)

**-ਨੇਤਰ-ਹੀਣ**, ਵਿ. ਅੰਨ੍ਹਾ :
"ਯਕੂਬ ਪੁੱਤਰ-ਵਿਛੋੜੇ ਵਿਚ ਨੇਤਰਹੀਣ ਹੋ ਗਿਆ" (ਚੱਠਿਆਂ ਦੀ ਵਾਰ-ਹਰਨਾਮ ਸਿੰਘ ਸ਼ਾਨ)

**-ਨੇਤਰਹੀਨ**, ਵਿ. ਅੰਨ੍ਹਾ

**-ਨੇਤਰ ਜਲ**, ਪੁ. ਹੰਝੂ, ਅੱਥਰੂ

**ਨੇਤ੍ਰ**, ਪੁ. ਵੇਖੋ ਨੇਤਰ

**-ਨੇਤ੍ਰਹੀਣ**, ਵਿ. ਵੇਖੋ ਨੇਤਰ ਹੀਣ :
"ਮੈਨੂੰ ਧੋਖਾ ਦੇ ਕੇ ਕੁਨਾਲ ਨੂੰ ਨੇਤ੍ਰਹੀਣ ਕਰ ਦਿਤਾ" (ਯੁਵਰਾਜ-ਬਲਬੀਰ ਸਿੰਘ)

**-ਨੇਤ੍ਰਹੀਨ**, ਵਿ. ਵੇਖੋ ਨੇਤਰ ਹੀਨ :
"ਹੁਣ ਵੇਖੋ ਨੇਤ੍ਰਹੀਨ ਅਬਲਾ ਸਤਿਗੁਰ ਦੇ ਦਰਬਾਰ ਆਈ ਹੈ" (ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**-ਨੇਤ੍ਰ ਜਲ**, ਪੁ. ਵੇਖੋ ਨੇਤਰ ਜਲ (ਕਾ.)

**-ਨੇਤ੍ਰ ਨੋਕਾ**, (ਖਾ. ਬੋ.) ਪੁ. ਸੁਰਮਾ, ਅੰਜਨ (ਕਾ.)

**-ਨੇਤ੍ਰ ਫੋਰ**, ਪੁ. ਅੱਖ ਦੀ ਝਮਕ :
"ਹਰਨ ਭਰਨ ਜਾ ਕਾ ਨੇਤ੍ਰ ਫੋਰੁ" (ਸੁਖਮਨੀ)

**-ਨੇਤ੍ਰਾਂ ਵਿਚ ਗਲੇਡੂ ਭਰ ਆਉਣਾ**, ਮੁਹਾ. ਅੱਖਾਂ ਡਲ੍ਹਕ ਪੈਣਾ

**-ਲਖ ਨੇਤ੍ਰਾ**, ਪੁ. ਅੰਨ੍ਹਾ

**ਨੇਤਰਾ**, [<ਸੰ. नेत्र] ਪੁ. ਮਧਾਣੀ ਵਿਚ ਪਾ ਕੇ ਦਹੀਂ ਰਿੜਕਣ ਵਾਲੀ ਰੱਸੀ :
"ਦੁੱਧ ਚੋਣ ਸਮੇਂ ਪਸ਼ੂ ਦੀਆਂ ਟੰਗਾਂ ਵਿਚ ਪਾਇਆ ਨਿਆਣਾ"

**ਨੇਤ੍ਰਾ**, ਪੁ. ਵੇਖੋ ਨੇਤਰਾ :
"ਬੈਲ ਕਉ ਨੇਤ੍ਰਾ ਪਾਇ ਦੁਹਾਵੈ" (ਗਉ. ਮ: ੫)

**ਨੇਤਾ**[1], [<ਸੰ. नेता] ਪੁ. ਆਗੂ, ਲੀਡਰ

**ਨੇਤਾ**[2], ਪੁ. ਵੇਖੋ ਨੇਤਰਾ (ਪੁਆ. ਕੋ.)

**ਨੇਤੀ**[1], ਇ. ਵੇਖੋ ਨੇਚਾ (ਮ. ਸਿੰ.)

**ਨੇਤੀ**[2], ਇ. ਮਧਾਣੀ ਦੀ ਰੱਸੀ

**ਨੇਤੀ ਧੋਤੀ**, [ਹਿੰ. नेत=ਮਧਾਣੀ ਦੀ ਰੱਸੀ+ਧੋਤੀ <ਸੰ. धौति] ਇ.
ਹਠ ਜੋਗ ਦੀ ਇਕ ਕ੍ਰਿਆ ਜਿਸ ਵਿਚ ਮੂੰਹ ਦੇ ਰਸਤੇ ਢਿਡ ਵਿਚ ਕਪੜਾ ਪਾ ਕੇ ਅੰਤੜੀਆਂ ਸਾਫ਼ ਕੀਤੀਆਂ ਜਾਂਦੀਆਂ ਹਨ

**ਨੇਂਦਰ,** ਪੁ. ਵੇਖੋ ਨੇਂਦਰਾ (ਸ਼ਾਹਪੁਰੀ)

**ਨੇਂਦਰਾ,** [ਨਿਉਂਦਰਾ] ਪੁ. ਵਿਆਹ ਸਮੇਂ ਪਾਇਆ ਜਾਣ ਵਾਲਾ ਨਿਉਂਦਾ

**ਨੇਂਦਾ*,** ਪੁ. ਵੇਖੋ ਨਿਉਂਦਾ

**ਨੇਪੱਥ,** [∠ਸੰ. नेपथ्य] ਪੁ. ਰੰਗ ਮੰਚ ਦੇ ਪਿਛੇ ਦੀ ਉਹ ਥਾਂ ਜਿਥੇ ਪਾਤਰ ਭੇਸ ਵਟਾਉਂਦੇ ਹਨ

**ਨੇਪਥਯ,** ਪੁ. ਵੇਖੋ ਨੇਪੱਥ

**ਨੇਪਰੇ,** ਅਵ. ਅਖੀਰ ਤੱਕ, ਅੰਕ ਤੀਕ

–ਨੇਪਰੇ ਚੜ੍ਹਨਾ, ਕ੍ਰਿ. ਸਮਾ. ਸੰਪੂਰਨ ਹੋਣਾ, ਸਿਰੇ ਚੜ੍ਹਨਾ

–ਨੇਪਰੇ ਚੜ੍ਹਾਉਣਾ, ਕ੍ਰਿ. ਸਕ. ਸਿਰੇ ਚੜ੍ਹਾਉਣਾ, ਮੁਕੰਮਲ ਕਰਨਾ

–ਨੇਪਰੇ ਚਾੜ੍ਹਣਾ, ਕ੍ਰਿ. ਸਕ. ਵੇਖੋ ਨੇਪਰੇ ਚਾੜ੍ਹਨਾ

–ਨੇਪਰੇ ਚਾੜ੍ਹਨਾ, ਮੁਹਾ. ਸਿਰੇ ਚਾੜ੍ਹਨਾ, ਮੁਕੰਮਲ ਕਰਨਾ

**ਨੇਪਾਲ,** ਪੁ. ਭਾਰਤ ਦੇ ਉੱਤਰ ਵਿਚ ਇਕ ਸੁਤੰਤਰ ਰਿਆਸਤ ਜਿਸ ਦੀ ਰਾਜਧਾਨੀ ਖਟਮੰਡੂ ਹੈ

**ਨੇਫ਼ਾ,** [∠ਫ਼ਾ. ਨੇਫ : نیفہ ] ਪੁ. ਸੁਥਣ, ਪਜਾਮੇ ਆਦਿ ਵਿਚ ਉਹ ਖ਼ਾਲੀ ਥਾਂ ਜਿਸ ਵਿਚ ਨਾਲਾ ਆਦਿ ਪਾਉਂਦੇ ਹਨ

**ਨੇੱਫ਼ਾ,** ਪ. ਵੇਖੋ ਨੇਫ਼ਾ (ਮ. ਸਿੰ.)

**ਨੇਬ[1],** ਪੁ. ਇਕ ਜ਼ਾਤ ਦਾ ਨਾਂ

**ਨੇਬ[2],** ਪੁ. ਚੋਬਦਾਰ (ਮ. ਸਿੰ.)

**ਨੇਬ[3],** ਪੁ. ਵੇਖੋ ਨਾਇਬ :

"ਕਾਮ ਨੇਬ ਸਦਿ ਪੁਛੀਐ" (ਵਾਰ ਆਸਾ)

–ਨੇਬੀ, ਇ. ਨਾਇਬ ਦਾ ਉਹਦਾ, ਨਾਇਬੀ

**ਨੇਬੀ[1],** [ਨੇਬ+ਈ] ਪੁ. ਚੋਬਦਾਰ (ਕਾ.)

**ਨੇਬੀ[2],** ਇ. ਨਫ਼ਾ, ਫ਼ਾਇਦਾ, ਵਾਧਾ (ਬਿ.)

**ਨੇਂਬੂ,** ਪੁ. ਵੇਖੋ ਨਿੰਬੂ

**ਨੇਬੇਰ੍ਹਾ,** ਪੁ. ਵੇਖੋ ਨਿਬੇੜਾ :

"ਹਿੰਦੂ ਤੁਰਕ ਦੁਹਾ ਨੇਬੇਰਾ" (ਭੈਰ. ਮ: ੫)

**ਨੇਬੇੜਾ,** ਪੁ. ਵੇਖੋ ਨਿਬੇੜਾ :

"ਹਾਥਿ ਤਿਸੈ ਕੈ ਨੇਬੇੜਾ" (ਮਾਰੂ ਸੋਲਹੇ. ਮ: ੫)

**ਨੇਮ,** [<ਸੰ. नियम] ਪੁ.

੧. ਨਿਯਮ, ਅਸੂਲ;

੨. ਰੀਤ, ਦਸਤੂਰ;

੩. ਧਾਰਮਕ ਅਸੂਲਾਂ ਦੀ ਪਾਲਨਾ;

੪. ਬਚਨ, ਬੰਧੇਜ (ਬਿ.);

੫. ਵਰਤ (ਬਿ.)

–ਨੇਮ ਅਨੁਸਾਰ, ਕ੍ਰਿ. ਵਿ. ਤਰੀਕੇ ਨਾਲ, ਬਾਕਾਇਦਾ (L)

–ਨੇਮ ਅਨੁਕੂਲ, ਕ੍ਰਿ. ਵਿ. ਨਿਯਮ ਅਨੁਸਾਰ

–ਨੇਮ ਕਰਨਾ, ਮੁਹਾ. ਸੌਂਹ ਖਾਣਾ, ਧਰਮ ਚੁੱਕਣਾ (ਪੁਆ. ਕੋ.)

–ਨੇਮ ਕਰੌਣਾ, ਕ੍ਰਿ. ਪ੍ਰੇ. ਸੌਂਹ ਖੁਆਉਣਾ, ਬਚਨ ਕਰਾਉਣਾ (ਪੁਆ. ਕੋ.)

–ਨੇਮ ਚੱਕਣਾ, ਮੁਹਾ. ਨੇਮ ਕਰਨਾ (ਪੁਆ. ਕੋ.)

–ਨੇਮ ਧਰਮ, ਪੁ. ਧਾਰਮਕ ਫ਼ਰਜ਼ ਜਾਂ ਰਸਮ

–ਨੇਮ ਨਾਲ, ਕ੍ਰਿ. ਵਿ. ੧. ਧਰਮ ਨਾਲ,ਸੌਂਹ ਖਾ ਕੇ (ਪੁਆ.ਕੋ.) ੨. ਨਿਯਮ ਅਨੁਸਾਰ ਬਾਕਾਇਦਾ

–ਨੇਮ ਪਛਾਣਨਾ, ਮੁਹਾ. ਫ਼ਰਜ਼ ਪਛਾਣਨਾ

–ਨੇਮ ਪੂਰਬਕ, ਵਿ. ਨਿਯਮ ਅਨੁਸਾਰ, ਬਾਕਾਇਦਾ (L)

–ਨੇਮ ਬੰਨ੍ਹਣਾ, ਵਿ. ਅਸੂਲ ਬਣਾਉਣਾ (ਮ. ਸਿੰ.)

–ਨੇਮਵਸ, ਵਿ. ਨੇਮ ਅਨੁਸਾਰ, ਅਸੂਲ ਦੇ ਅਧੀਨ :

"ਆਜ਼ਾਦੀ ਸਦਾ ਹੀ ਨੇਮਵਸ ਹੋਂਦੀ ਹੈ"

(ਗੁਰਮਤਿ ਨਿਰਣਯ-ਭਾਈ ਜੋਧ ਸਿੰਘ)

–ਨਿੱਤ ਨੇਮ, ਪੁ. ੧. ਰੋਜ਼ਾਨਾ ਕੀਤਾ ਜਾਣ ਵਾਲਾ ਕੰਮ; ੨. ਰੋਜ਼ਾਨਾ ਕੀਤਾ ਜਾਣ ਵਾਲਾ ਪੂਜਾ ਪਾਠ ਆਦਿ

–ਨੇਮੀ, ਵਿ. ਨੇਮ ਕਰਨ ਵਾਲਾ, ਨੇਮ ਦਾ ਪਾਬੰਦ, ਅਸੂਲਾਂ ਤੇ ਚਲਣ ਵਾਲਾ

–ਨਿੱਤ ਨੇਮੀ, ਵਿ. ਰੋਜ਼ਾਨਾ ਪਾਠ ਪੂਜਾ ਕਰਨ ਵਾਲਾ

–ਨੇਮੋ ਨੇਮੀ, ਅਵ. ਧਰਮੋ ਧਰਮੀ (ਪੁਆ. ਕੋ.)

**ਨੇਮਤ,** ਇ. ਵੇਖੋ ਨਿਆਮਤ

**ਨ੍ਹੇਮਤ,** ਇ. ਵੇਖੋ ਨਿਹਮਤ :

"ਅੱਖਾਂ ਮੀਟ ਨ੍ਹੇਮਤਾਂ ਲੁਟਾ ਰਿਹਾ ਭੰਡਾਰੀ ਹੈ"

(ਸ਼ਹਿਨਸ਼ਾਹੀਆਂ–ਸ਼ਹੀਦ)

**ਨੇਮ ਪਲੇਟ,** [<ਅੰਗ. Name Plate] ਇ. ਨਾਂ ਦੀ ਫੱਟੀ :

"ਉਸ ਦੇ ਨਾਲ ਹੀ ਇਕ ਛੋਟੀ ਜਿਹੀ ਨੇਮ ਪਲੇਟ ਹੈ, ਜਿਸ ਉਤੇ ਹਰਬੰਸ ਸਿੰਘ ਬਾਰ-ਐਟ-ਲਾ ਲਿਖਿਆ ਹੋਇਆ ਹੈ"

(ਇਕਾਂਗੀ ਵੰਨਗੀਆਂ–ਆਈ. ਸੀ. ਨੰਦਾ)

**ਨੇਮਾਵਲੀ*,** ਇ. ਵੇਖੋ ਨਿਯਮਾਵਲੀ

**ਨੇਰ,** ਪੁ. ਇਕ ਛੋਟੀ ਝਾੜੀ (ਮ. ਸਿੰ.)

**ਨ੍ਹੇਰ,** ਪੁ. ਵੇਖੋ ਹਨੇਰ :

"ਡੱਬੀ ਚੱਕ ਕੇ ਬਾਲਦਾ ਲਾਲਟੈਣਾਂ,

ਚਮਕ ਦੀਵੇ ਦੀ ਨ੍ਹੇਰ ਹਟਾਂਵਦਾ ਏ"

(ਕਿਸਾ ਰੂਪ ਬਸੰਤ–ਦੌਲਤਰਾਮ)

–ਨ੍ਹੇਰ ਸਾਈਂ ਦਾ, ਵਾਕ. ਵੇਖੋ ਹਨੇਰ ਸਾਈਂ ਦਾ

–ਨ੍ਹੇਰ ਸਾਈਂ ਨਾ, ਵਾਕ. ਵੇਖੋ ਹਨ੍ਹੇਰ ਸਾਈਂ ਦਾ (ਪੋਠੋ. ਕੋ.)

–ਨ੍ਹੇਰਚੂ, ਵਿ.
  ੧. ਮਨਾਖਾ;
  ੨. ਅੰਨ੍ਹੇਵਾਹ ਕੰਮ ਕਰਨ ਵਾਲਾ (ਪੁਆ. ਕੋ.)
–ਨ੍ਹੇਰ ਪੱਖ, ਪੁ. ਅੰਨ੍ਹੇਰਾ ਪੱਖ (ਪੁਆ. ਕੋ.)
–ਨ੍ਹੇਰ ਪਾਉਣਾ, ਮੁਹਾ. ਜ਼ੁਲਮ ਕਰਨਾ, ਅਨਿਆਂ ਕਰਨਾ
–ਨ੍ਹੇਰ ਪੈਣਾ, ਮੁਹਾ. ਅਨ੍ਹੇਰ ਪੈਣਾ
–ਨ੍ਹੇਰ ਮੱਚਣਾ, ਮੁਹਾ.
  ੧. ਜ਼ੁਲਮ ਹੋਣਾ, ਇਨਸਾਫ਼ ਨਾ ਹੋਣਾ;
  ੨. ਬੇ ਅਸੂਲੀ ਹੋਣਾ
–ਨ੍ਹੇਰੇ, ਕ੍ਰਿ. ਵਿ. ਹਨੇਰੇ, ਅੰਧੇਰਾ ਹੋਏ ਤੇ
–ਨ੍ਹੇਰੇ ਸਵੇਰੇ, ਕ੍ਰਿ. ਵਿ. ਕਿਸੇ ਵੇਲੇ, ਕਿਸੇ ਵੀ ਸਮੇਂ
–ਮੂੰਹ ਨ੍ਹੇਰੇ, ਕ੍ਰਿ. ਵਿ. ਵੇਖੋ ਮੂੰਹ ਅਨ੍ਹੇਰੇ

**ਨੇਰਸ**, ਪੁ.
  ੧. ਸਿਲ ਜਿਸ ਤੇ ਪੁਜਾਰੀ ਚੰਦਨ ਆਦਿ ਰਗੜ ਕੇ ਮੱਥੇ ਤੇ ਤਿਲਕ ਲਾਉਂਦੇ ਹਨ, ਉਰਸਾ;
  ੨. ਪੱਥਰ ਜਾਂ ਲਕੜੀ ਦਾ ਉਹ ਗੋਲ ਚਕਲਾ ਜਿਸ ਉਤੇ ਰੋਟੀ ਵੇਲਦੇ ਹਨ, ਚਕਲਾ (ਮ. ਸਿੰ.)



ਨੌਰਸ

**ਨੇਰਨੀ**, (ਪੋਠੋ.) [ਨ੍ਹੇਰਾ ਤੋਂ] ਇ. ਘੁਮੇਰਣੀ, ਘੁਮੇਰੀ
**ਨੇਰਾ**, ਪੁ. ਕਾਹਜ਼ਬਾਨ ਨਾਂ ਦਾ ਪੌਦਾ (ਮ. ਸਿੰ.)
**ਨ੍ਹੇਰਾ**, ਪੁ. ਵੇਖੋ ਹਨੇਰਾ
**ਨ੍ਹੇਰੀ**, ਇ. ਵੇਖੋ ਹਨੇਰੀ
–ਨ੍ਹੇਰੀ ਲਿਆਉਣਾ, ਮੁਹਾ. ਹਨੇਰ ਮਚਾਉਣਾ
**ਨ੍ਹੇਰੂ**, (ਪੁਆ.) [ਨ੍ਹੇਰਾ ਤੋਂ] ਵਿ. ਅੰਨ੍ਹਾ, ਮਨਾਖਾ
**ਨੇਲਕਰ**, ਪੁ. ਟਾਲ੍ਹੀ ਦਾ ਰੁੱਖ, ਟਾਹਲੀ (ਮ. ਸਿੰ.)
**ਨੇਵਜਾ**, ਪੁ. ਵੇਖੋ ਨਿਉਜਾ :
  "ਨੇਵਜੇ ਮਗ਼ਜ਼ ਅਖ਼ਰੋਟ ਦੇ ਦੋਵੇਂ ਮਗ਼ਜ਼ ਲਿਆ" (ਦਾਰੂਸ਼ਿਫ਼ਾ)
**ਨੇਵਣ**, (ਮੁਲ.) ਕ੍ਰਿ. ਸਕ. ਲੈ ਜਾਣਾ
**ਨੇਵਤਾ**, ਪੁ. ਵੇਖੋ ਨਿਉਤਾ (ਮ. ਸਿੰ.)
**ਨੇਵਰ**, [∠ਸੰ. ਨੂਪੁਰ] ਇ. ਪੰਜੇਬ, ਝਾਂਜਰ :
  "ਕੋਠੇ ਉਪਰ ਖੜ੍ਹੀ ਕਿ ਪੈਰੀਂ ਨੇਵਰਾਂ" (ਪੰਜਾਬ)

**ਨੇਵਲ**, ਪੁ. ਵੇਖੋ ਨਿਉਲਾ :
  "ਕੀੜੇ ਸੱਪ ਅਠੂੰਹੇ ਨੇਵਲ,
  ਆਣ ਜ਼ਿਮੀ ਪੁਰ ਮੱਲੇ"
  (ਹਾਸ਼ਮ ਰਚਨਾਵਲੀ)
**ਨੇਵਲਾ**, ਪੁ. ਨਿਉਲਾ (ਪੋਠੋ. ਕੋ.)
**ਨੇਵਲੀ**, ਇ.
  ੧. ਖ਼ੱਚਰ, ਘੋੜੇ ਆਦਿ ਦਾ ਨੱਕ;
  ੨. ਨੱਕ (ਘਿਰਣਾ ਵਾਚੀ), ਨਕੋੜਾ (ਪੋਠੋ. ਕੋ.)
–ਨੇਵਲੀ ਸੜੀ ਰਹਿਣਾ, (ਪੋਠੋ.) ਮੁਹਾ. ਨਕੋੜਾ ਚੜ੍ਹਿਆ ਰਹਿਣਾ
**ਨੇੜ**, [∠ਸੰ. निकट] ਇ. ਨੇੜਤਾ, ਨਜ਼ਦੀਕੀ (ਮ. ਸਿੰ.)
–ਨੇੜਤਾ, ਇ. ਨੇੜੇ ਹੋਣ ਦਾ ਭਾਵ, ਨਜ਼ਦੀਕੀ, ਨਿਕਟਤਾ
–ਨੇੜ ਤੇੜ, (ਪੁਆ.) ਕ੍ਰਿ. ਵਿ. ਨੇੜੇ ਤੇੜੇ ਹੋਣ ਦਾ ਭਾਵ
–ਨੇੜ ਦੀ ਤਾਂ ਸਿਆਣ ਨਹੀਂ ਮਾਣ, ਅਖੌ. ਜਦੋਂ ਕਿਸੇ ਦੇ ਨੇੜੇ ਰਹਿਣ ਦੀ ਮਹਾਨਤਾ ਦਸਣੀ ਹੋਵੇ, ਤਾਂ ਆਖਦੇ ਹਨ
**ਨੇੜੇ**, [ਟ. ਕ. ਹਿੰ. नेरे∠नियरे=ਨਜ਼ੀਕ] ਕ੍ਰਿ. ਵਿ. ਨਜ਼ੀਕ, ਲਾਗੇ, ਕੋਲ
–ਨੇੜਲਾ, ਵਿ.
  ੧. ਨਜ਼ਦੀਕੀ, ਨੇੜੇ ਦਾ :
  "ਸ੍ਰ. ਗੁਰਬਖ਼ਸ਼ ਸਿੰਘ ਦੇ ਨੇੜਲੇ ਲੋਕਾਂ ਵਿਚ ਇਹ ਗਲ ਪ੍ਰਸਿਧ ਹੈ" (ਲੋਕ ਸਾਹਿਤ)
–ਨੇੜਵਾਂ, ਵਿ. ਨੇੜੇ ਦਾ, ਲਾਗਵਾਂ
–ਨੇੜਾ, ਇ. ਨੇੜੇ ਹੋਣ ਦਾ ਭਾਵ, ਨਿਕਟਤਾ :
  "ਜਿਸੁ ਬੁਝਾਏ ਆਪਿ ਨੇੜਾ ਤਿਸੁ ਕੇ"
  (ਸੂਹੀ ਅ. ਮ: ੫)
–ਨੇੜਾ ਹੋਣਾ, ਮੁਹਾ. ਪਿਆਰ ਪੈਦਾ ਹੋਣਾ, ਮਿਲਵਰਤਨ ਹੋਣਾ (ਪੁਆ. ਕੋ.)
–ਨੇੜਾ ਕਰਨਾ, ਮੁਹਾ. ਪਿਆਰ ਤੇ ਮਿਲਵਰਤਨ ਪੈਦਾ ਕਰਨਾ (ਪੁਆ. ਕੋ.)
–ਨੇੜਾ ਤਰੇੜਾ, ਪੁ. ਵੇਖੋ ਨੇੜਾ ਤੇੜਾ :
  "ਜੇੜ੍ਹੇ ਨੇੜੇ ਤਰੇੜੇ ਦੇ ਸਾਕ ਸੱਜਨ,
  ਗਏ ਦੂਰ ਦੁਰਾਡਿਆਂ ਨੱਠ ਅੜੀਏ"
  (ਰਾਜਾ ਭਰਥਰੀ-ਕਾਲੀਦਾਸ)
–ਨੇੜਾ ਤੇੜਾ, ਪੁ. ਲਾਗਾ ਚਾਗਾ :
  "ਨੇੜੇ ਤੇੜੇ ਵਸੋਂ ਦੀ ਥਾਂ ਘਣਾ ਜੰਗਲ ਸੀ"
  (ਸ੍ਰੀ ਗੁਰੂ ਭਗਤ ਮਾਲ-ਗਿ. ਨਰੈਣ ਸਿੰਘ)
–ਨੇੜਿਉਂ, ਕ੍ਰਿ. ਵਿ. ਨੇੜੇ ਤੋਂ, ਲਾਗਿਉਂ

-ਨੇੜਿਉਂ ਹੋ ਕੇ ਸੁਣਨਾ, ਮੁਹਾ. ਪੁਕਾਰ ਛੇਤੀ ਸੁਣਨਾ, ਭਾਵਨਾ ਛੇਤੀ ਪੂਰੀ ਕਰਨਾ

-ਨੇੜੇ ਹੋਕੇ ਵੇਖਣਾ, ਮੁਹਾ. ਬੜੀ ਬਰੀਕੀ ਨਾਲ ਵੇਖਣਾ, ਹਰ ਪੱਖ ਤੋਂ ਵੇਖਣਾ

-ਨੇੜੇ ਢੁੱਕਣਾ, ਮੁਹਾ. ਕੋਲ ਆਉਣਾ, ਕੋਲ ਪੁੱਜਣਾ

-ਨੇੜੇ ਤੇੜੇ, ਕ੍ਰਿ. ਵਿ. ਲਾਗੇ ਚਾਗੇ, ਨਜ਼ਦੀਕ, ਕੋਲੇ

-ਨੇੜੇ ਦਾ, ਵਿ. ਨਜ਼ਦੀਕੀ, ਲਾਗੇ ਦਾ, ਕੋਲ ਦਾ

-ਨੇੜੇ ਨਾ ਫੜਕ ਸਕਣਾ, ਮੁਹਾ.

੧. ਨੇੜੇ ਆਉਣ ਦਾ ਹੌਸਲਾ ਨਾ ਕਰ ਸਕਣਾ;

੨. ਪਹੁੰਚ ਨਾ ਕਰ ਸਕਣਾ

-ਨੇੜੇ-ਨੇੜੇ, ਕ੍ਰਿ. ਵਿ. ੧. ਕੋਲ ਕੋਲ, ਲਾਗੇ ਲਾਗੇ;

੨. ਲਗ ਭਗ, ਤਕਰੀਬਨ

**ਨੈ**[1], (ਕਰਤਾਕਾਰਕ) ਵੇਖੋ ਨੇ[2]

**ਨੈ**[2], [ਟ. ਕ. ਹਿੰ. ਨੈ=ਨਦੀ] ਇ. ਨਦੀ, ਦਰਿਆ :

"ਮਹੀਂਵਾਲ ਨੋ ਸੁਹਣੀ ਨੈ ਤਰਦੀ ਜਾਤੀ"
(ਭਾ. ਗੁ.)

**ਨੈਂ**, [ਨੈ=ਨਦੀ] ਇ. ਨਦੀ, ਦਰਿਆ ;

"ਨੈਂ ਭੀ ਡੂੰਘੀ, ਤੁਲਾ ਪੁਰਾਣਾ"

-ਨੈਂ ਚੰਦਲ, ਇ. ਦਰਿਆ ਚਨਾਬ, ਚਨਾਬ ਦਾ ਇਲਾਕਾ :

"ਸਿਆਲ ਸਰਦਾਰ ਮੁੱਢ ਕਦੀਮ ਦੇ,
ਦੱਧੜ ਨੀ ਨੈਂ ਚੰਦਲ ਦੇ ਰਾਣੇ" (ਬਾ. ਢੋ.)

-ਨੈਂ ਚੀਰਨਾ, (ਪੁਆ.) ਮੁਹਾ. ਨਦੀ ਪਾਰ ਕਰਨਾ

-ਨੈਂ ਲੰਘੀ ਤੇ ਖਵਾਜਾ ਵਿਸਰਿਆ, ਅਖੌ. ਜਦੋਂ ਇਹ ਦਸਣਾ ਹੋਵੇ ਕਿ ਮਤਲਬ ਨਿਕਲਣ ਤੋਂ ਮਗਰੋਂ ਕੋਈ ਕਿਸੇ ਨੂੰ ਨਹੀਂ ਪਛਾਣਦਾ, ਉਦੋਂ ਕਹਿੰਦੇ ਹਨ :

"ਕੋਠਾ ਉਸਰਿਆ ਤਰਖਾਣ ਵਿਸਰਿਆ"

**ਨੈਂਅ**, ਇ. ਵੇਖੋ ਨੈਂ :

"ਵੇਖ ਵਿਸਾਖ ਪੀਆ ਦਿਲ ਮੇਰੇ,
ਪਾ ਗਇਉਂ ਗ਼ਮ ਦੀ ਨੈਂਅ ਨੂੰ, ਤਰਸ ਨਾ ਤੈਨੂੰ"
(ਪੰ. ਬਾਰਾ ਮਾਹੇ-ਅਬਦੁਲ ਸੱਤਾਰ)

**ਨੈਅਸ਼**, ਇ. ਵੇਖ ਨੇਸ਼ :

"ਬਿਰਹੋਂ ਜ਼ੰਬੂਰ ਚੜ੍ਹੇ ਹਰ ਤਰਫ਼ੋਂ
ਉਹ ਨੂੰ ਰਾਖ ਲਗਾਵਣ ਨੈਅਸ਼ਾਂ"
(ਹਾਸ਼ਮ-ਰਚਨਾਵਲੀ-ਪਦਮ)

**ਨੈਂਇ**, [ਨਾਉ ਤੋਂ] ਇ. ਕਿਸ਼ਤੀ, ਬੇੜੀ (ਮ. ਸਿੰ.)

**ਨੈਇਆ**, ਵਿ. ਵੇਖੋ ਨਵਾਂ (ਮ. ਸਿੰ.)

**ਨੈਈ**[1], ਵਿ. ਇ. ਨਵੀਂ (ਮ. ਸਿੰ.)

**ਨੈਈ**[2], ਇ. ਵੇਖੋ ਨਈਵੇਦ (ਮ. ਸਿੰ.)

**ਨੈਸ਼ਨਲ**, [ਅੰਗ. National] ਵਿ. ਕੌਮੀ, ਰਾਸ਼ਟਰੀ

-ਨੈਸ਼ਨਲਾਈਜ਼ੇਸ਼ਨ*, ਇ. ਰਾਸ਼ਟਰੀਕਰਨ, ਕੌਮੀਕਰਨ

**ਨੈਸ਼ਨਲਿਸਟ**, [ਅੰਗ. Nationalist] ਪੁ. ਕੌਮ-ਪਰਸਤ

**ਨੈਸਾਂ**, [<ਫ਼ਾ. نیساں ] ਪੁ.

੧. ਸੀਰੀਆ ਦੇਸ਼ ਦੇ ਇਕ ਮਹੀਨੇ ਦਾ ਨਾਂ;

੨. ਇਸ ਮਹੀਨੇ ਦਾ ਮੀਂਹ :

"ਸਿੱਪਾਂ ਅੰਦਰ ਅਬਰੇ ਨੈਸਾਂ ਥੀਂ ਮੋਤੀ ਖ਼ੂਬ ਬਣਾਦਾ"
(ਸੈਫ਼.)

**ਨੈਸਾਣ**, ਵਿ. ਨਦੀ, ਦਰਿਆ :

"ਲਖ ਸਾਇਰ ਨੈਸਾਣ ਬੂੰਦ ਸਮਾਣੀਐ" (ਭਾ. ਗੁ.)

**ਨੈਂਹ**, ਪੁ. ਵੇਖੋ ਨਹੁੰ (ਪੁਆ. ਕੋ.)

**ਨੈਹਸ**, ਵਿ. ਵੇਖੋ ਨਹਿਸ਼

**ਨੈਹਸ਼**, ਵਿ. ਵੇਖੋ ਨਹਿਸ਼ :

"ਇਹ ਹੈ ਨੈਹਸ਼ ਬਗ਼ੀਚਾ ਤੇਰੇ ਤੇ ਹੁਣ ਨਹੀਂ ਹੈ"
(ਦਿਲ ਖ਼ੁਰਸ਼ੈਦ-ਰਹੀਮ)

**ਨੈਂਹਦਰ**, ਇ. ਵੇਖੋ ਨਹੁੰਦਰ (ਮ. ਸਿੰ.)

**ਨੈਹਰ**[1], ਇ. ਵੇਖੋ ਨਹਿਰ :

"ਤਰੈ ਸੌ ਸਠ ਨਦੀਆਂ ਥਾਈਂ ਨਾੜੀਆਂ ਜੀ,
ਵਖੋ ਵੱਖਰੇ ਵੱਗਦੀ ਨੈਹਰ ਅੰਦਰ"
(ਰਾਜਾ ਭਰਥਰੀ-ਕਾਲੀ ਦਾਸ)

**ਨੈਹਰ**[2], ਪੁ. ਕੋਹਲੂ ਦੇ ਵਿਚਲੇ ਤਕਲੇ ਦਾ ਉਪਰੀ ਭਾਗ
( ਲੁ. ਕੋ. )

**ਨੈਹਲਾ**, ਪੁ. ਵੇਖੋ ਨਹਿਲਾ (ਮ. ਸਿੰ.)

**ਨੈਹੜਾ**[1], ਪੁ. ਗਾਜਰ ਦਾ ਕਿੱਲ (ਪੁਆ. ਕੋ.)

**ਨੈਹੜਾ**[2], ਪੁ. ਨਖ਼ਰਾ (ਪੁਆ. ਕੋ.)

**ਨੈਹਾ**, ਇ. ਵੇਖੋ ਨੈਹਾ (ਮ. ਸਿੰ.)

**ਨੈਹਾਂ**, ਪੁ. ਵੇਖੋ ਨਹਾਂ (L)

**ਨੈਕ**[1], [ਹਿੰ. नायक<ਸੰ. नायक] ਪੁ. ਫ਼ੌਜ ਦਾ ਇਕ ਅਹੁਦਾ ਜੋ ਲੈਂਸ ਤੋਂ ਉਪਰ ਹੁੰਦਾ ਹੈ

-ਨੈਕਪੁਣਾ, ਪੁ.

੧. ਨਾਇਕ ਦਾ ਅਹੁਦਾ;

੨. ਚਕਲੇਬਾਜ਼ ਦਾ ਕੰਮ (ਮ. ਸਿੰ.)

**ਨੈਕ**[2], [ਟ. ਕ. ਹਿੰ. नेकु] ਵਿ. ਜ਼ਰਾ, ਥੋੜਾ ਜਿਹਾ :

"ਤੂੰ ਤਿਰੀਆ ਕਮਜ਼ਾਤ ਹੈ, ਨੈਕ ਧਰੇਂ ਨ ਧੀਰ,
ਵੁਹ ਤੋ ਮਹਿਤਾ ਸ਼ਾਹ ਥਾ, ਕੈਸੇ ਬਨਾ ਫ਼ਕੀਰ"
(ਰਾਜਾ ਰਸਾਲੂ-ਬਾਵਾ ਬੁਧ ਸਿੰਘ)

**ਨੈਕਲਸ**, [<ਅੰਗ. Necklace] ਪੁ.
ਹੀਰੇ ਮੋਤੀ ਜਾਂ ਸੋਨੇ ਆਦਿ ਦਾ ਗਲੇ ਦਾ ਹਾਰ,
ਮਾਲਾ, ਹਮੇਲ, ਚੰਪਾਕਲੀ, ਕੰਠਾ, ਕੰਠੀ

**ਨੈਕੱਲਸ**, ਪੁ. ਵੇਖੋ ਨੈਕਲਸ

**ਨੈਚਾ**, ਪੁ. ਵੇਖੋ ਨੇਚਾ (ਮ. ਸਿੰ.)

–ਨੈਚੇਗਰ, ਪੁ. ਵੇਖੋ ਨੇਚੇਗਰ (ਮ. ਸਿੰ.)

–ਨੈਚੇਗਰੀ, ਇ. ਵੇਖੋ ਨੇਚੇਗਰੀ (ਮ. ਸਿੰ.)

–ਨੈਚੇਬੰਦ, ਪੁ. ਵੇਖੋ ਨੇਚੇਬੰਦ (ਮ. ਸਿੰ.)

–ਨੈਚੇਬੰਦੀ, ਇ. ਵੇਖੋ ਨੇਚੇਬੰਦੀ
(ਮ. ਸਿੰ.)

**ਨੈਜੋਗ**, [∠ਸੰ. नियोग] ਪੁ.
ਨਾਲ ਮਿਲਣ ਦਾ ਭਾਵ, ਮੇਲ, ਜੋੜ :
"ਜਦੋਂ ਭਗਤ ਇਸ ਦਸਮ ਦੁਆਰ ਵਿਚ ਜਾਂਦੇ ਹਨ ਤੇ
ਜਦ ਨੈਜੋਗ ਅਤੇ ਸਮੀਪੀ ਹੋ ਜਾਂਦਾ ਹੈ ਜੋ ਕੁਝ ਉਥੋਂ
ਉਹ ਸੁਣਦੇ ਹਨ, ਉਹ ਨਾਮ ਦਾ ਸੁਣਨਾ ਹੈ"
(ਅਭਿਆਸ ਕਮਾਈ-ਰਣਧੀਰ ਸਿੰਘ)

**ਨੈਣ**[1], [ਨਾਈ ਦਾ ਇ. ਲਿੰ.] ਇ. ਨਾਈ ਦੀ ਤੀਵੀਂ

–ਨੈਣ ਦੂਜੇ ਦੇ ਪੈਰ ਧੋਣ ਜਾਣਦੀ ਹੈ, ਅਖੌ.
ਉਦੋਂ ਕਹਿੰਦੇ ਹਨ ਜਦੋਂ ਕੋਈ ਕਿਸੇ ਕੰਮ ਵਿਚ ਮਾਹਰ
ਹੋਵੇ ਪਰ ਇਹ ਮਹਾਰਤ ਦੂਸਰਿਆ ਲਈ ਹੋਵੇ ਆਪਣੇ
ਲਈ ਨਾ ਵਰਤੇ, ਤਾਂ ਕਹਿੰਦੇ ਹਨ

**ਨੈਣ**[2], [<ਸੰ. नयन=ਅੱਖ] ਪੁ. ਅੱਖ, ਨੇਤਰ
(ਮ. ਸਿੰ.)

–ਨੈਣ ਕਟਾਰੀ ਵਜਣਾ, ਮੁਹਾ. ਇਸ਼ਕ ਹੋਣਾ, ਮੁਹੱਬਤ ਹੋਣਾ,
ਪਿਆਰ ਹੋਣਾ

–ਨੈਣ ਡੁਲ੍ਹਣਾ, ਮੁਹਾ. ਹੰਝੂ ਵਗਣਾ :
"ਤੇਰੇ ਨੈਣ ਪਰ ਅਜੇ ਤਕ ਡੁੱਲ੍ਹੇ ਹੋਏ ਨੇ"
(ਅਰਸ਼ੀ ਝਾਤ-ਕਰਮ ਸਿੰਘ)

–ਨੈਣ ਨਕਸ਼, ਪੁ. ਚਿਹਰਾ-ਮੁਹਰਾ, ਮੁਹਾਂਦਰਾ,
ਮੂੰਹ ਦੀ ਨੁਹਾਰ

–ਨੈਣ ਨੈਣਾਂ ਵਿਚ ਫਸਣੇ, ਮੁਹਾ. ਪਿਆਰ ਲਗਾਉ ਹੋਣਾ,
ਮੁਹੱਬਤ ਵਿਚ ਫਸਣਾ

–ਨੈਣ ਪਰਾਣ, ਪੁ. ਸ਼ਰੀਰ ਦੇ ਸਾਰੇ ਅੰਗ

–ਨੈਣ ਪਰਾਣ ਛੱਡਣਾ, ਮੁਹਾ. ਹੌਸਲਾ ਹਾਰ ਦੇਣਾ,
ਹਿੰਮਤ ਛੱਡ ਬੈਠਣਾ,
ਸਾਹ-ਸੱਤ ਛੱਡਣਾ

–ਨੈਣ ਭਰ ਆਉਣਾ, ਮੁਹਾ. ਅੱਖਾਂ ਵਿਚ ਹੰਝੂ ਆਉਣਾ,
ਰੋਣ-ਹਾਕਾ ਹੋ ਜਾਣਾ :
"ਸ਼ਾਦੀ ਅਤੇ ਗ਼ਮੀ ਦੋਵੇਂ ਆਣਕੇ ਇਕੱਠੇ ਹੋਏ,
ਕਦੀ ਹੋਵੇ ਸ਼ਾਦ ਕਦੀ ਨੈਣ ਭਰ ਆਂਵਦਾ"
(ਹਕੀਕਤ ਰਾਇ-ਦੌਲਤ ਰਾਮ)

–ਨੈਣ ਭਰਕੇ ਫਿਸਣਾ, ਮੁਹਾ. ਰੁਕਿਆ ਰੋਣਾ ਸ਼ੁਰੂ ਹੋਣਾ,
ਡਲ੍ਹਕੇ ਹੋਏ ਹੰਝੂ ਵਹਿ ਪੈਣੇ :
"ਇਕ ਵਿਛੋੜੇ ਜ਼ਾਲਮ ਕੋਲੋਂ ਨੈਣ ਭਰ ਫਿਸਦੇ"
(ਸੈਫ਼.)

–ਨੈਣ ਭਰ ਭਰ ਡੁਲ੍ਹਣੇ, ਮੁਹਾ.
ਅੱਖਾਂ ਵਿਚੋਂ ਬਹੁਤ ਅਥਰੂ ਨਿਕਲਣੇ

–ਨੈਣ ਲਾਣਾ, (ਪੋਠੋ.) ਮੁਹਾ.
ਪਿਆਰ ਕਰਨਾ, ਇਸ਼ਕ ਕਰਨਾ :
"ਨੀਂਦਰ ਪਲਕ ਨਾ ਲਾਵਣ ਦੀਦੇ
ਨੈਣ ਜਦੋਂ ਦੇ ਲਾਏ" (ਸੈਫ਼.)

–ਨੈਣ ਵਗਾਉਣਾ, ਮੁਹਾ. ਹੰਝੂ ਕੇਰਨਾ, ਰੋਣਾ :
"ਕਿਸਨੇ ਜ਼ਖ਼ਮ ਲਾਇਆ ਤੇਰੀ ਧੌਣ ਉਤੇ,
ਇਤਨਾ ਆਖ ਕੇ ਨੈਣ ਵਹਾਂਵਦਾ ਈ"
(ਰੂਪ ਬਸੰਤ-ਦੌਲਤ ਰਾਮ)

–ਨੈਣ ਵਛਾਉਣਾ, ਮੁਹਾ. ਵੇਖੋ ਨੈਣ ਵਿਛਾਉਣਾ

–ਨੈਣ ਵਿਛਾਉਣਾ, ਮੁਹਾ. ਬਹੁਤ ਇੱਜ਼ਤ ਕਰਨਾ :
"ਜੇ ਖੜਗਧਾਰੀ ਦੀਦਾਰ ਦੇਵੇ,
ਤਾਂ ਨੈਣ ਆਪਣੇ ਵਿਛਾ ਦਿਆਂ"
(ਸ਼ਹਿਨਸ਼ਾਹੀਆਂ-ਸ਼ਹੀਦ)

–ਨੈਣਾਂ ਤੇ ਬਿਠਾਉਣਾ, ਮੁਹਾ.
ਬਹੁਤ ਇੱਜ਼ਤ ਕਰਨਾ, ਆਦਰ ਕਰਨਾ

–ਨੈਣਾਂ ਥੀਂ ਨੀਰ ਵੱਸਣਾ, ਮੁਹਾ.
ਅੱਖਾਂ ਵਿਚ ਅੱਥਰੂ ਆਉਣਾ
(ਹੀ. ਵਾ.)

–ਨੈਣਾਂ ਦੀ ਧਾਰ ਲਾਉਣਾ, ਮੁਹਾ.
੧. ਸੁਰਮਾ ਪਾਉਣਾ, ਕੱਜਲ ਪਾਉਣਾ;
੨. ਸੁਰਮਾ ਪਾ ਕੇ ਅੱਖ ਦੇ ਕੋਨਿਆਂ ਤੋਂ ਬਾਹਰ ਸਲਾਈ
ਦੀ ਧਾਰ ਖਿਚਣਾ ਜੋ ਕਿ ਸ਼ਿੰਗਾਰ ਦਾ ਅੰਗ
ਮੰਨਿਆ ਜਾਂਦਾ ਹੈ :
"ਕਤਲ ਕਰਨ ਦੇ ਲਈ ਤਪੱਸਵੀ ਨੂੰ
ਖ਼ੂਬ ਲਾ ਕੇ ਨੈਣਾਂ ਦੀ ਧਾਰ ਆਈ"
(ਰੂਪ ਰਾਣੀ ਸ਼ਕੁੰਤਲਾ–ਤੀਰ)

**-ਨੈਣਾਂ ਦੇ ਤੀਰ ਮਾਰਨਾ,** ਮੁਹਾ.
ਅੱਖਾਂ ਰਾਹੀਂ ਕਿਸੇ ਦੇ ਮਨ ਨੂੰ ਮੋਹਣਾ :
"ਸਾਨੂੰ ਨੈਣਾਂ ਦੇ ਮਾਰ ਨ ਤੀਰ ਅੜੀਏ,
ਕਾਹਨੂੰ ਬੈਠੀਉਂ ਬੰਨ੍ਹ ਕੇ ਸ਼ਿਸ਼ਤ ਤਾਈਂ"
(ਰਾਜਾ ਭਰਥਰੀ-ਕਾਲੀ ਦਾਸ)

**-ਨੈਣਾਂ ਵਿਚ ਨੈਣ ਪਾਉਣਾ,** ਮੁਹਾ.
ਪਿਆਰ ਨਾਲ ਇਕ ਦੂਜੇ ਵਲ ਵੇਖਣਾ,
ਅੱਖਾਂ ਨਾਲ ਅੱਖਾਂ ਮਿਲਾਉਣਾ

**-ਨੈਣੀਂ,** ਕ੍ਰਿ. ਵਿ. ਅੱਖਾਂ ਨਾਲ, ਅੱਖਾਂ ਵਿਚ (ਮ. ਸਿੰ.)

**-ਨੈਣੀਂ ਡੇਰੇ ਆਉਣਾ,** ਮੁਹਾ.
ਅੱਖਾਂ ਵਿਚ ਮਸਤੀ ਦੀ ਲਾਲੀ ਆਉਣਾ :
"ਸਾਡੇ ਮਨ ਵਿਚ ਖ਼ੁਸ਼ੀਆਂ ਵਸੀਆਂ ਆਏ ਨੈਣੀਂ ਡੇਰੇ"
(ਪੰਜ ਦਰਿਆ-ਲਾਹੌਰ)

**-ਨੈਣੋਂ ਨੀਰ ਵਿਰੋਲਣਾ,** ਮੁਹਾ.
ਹੰਝੂ ਡੋਲ੍ਹਣਾਂ, ਅੱਥਰੂ ਵਗਾਉਣਾ :
"ਕਦੇ ਆਪੇ ਵਿਚ ਡੁਬ ਡੁਬ ਸੋਹਣੀ,
ਨੈਣੋਂ ਨੀਰ ਵਿਰੋਲਦੀ"
(ਕੁੱਟ ਕੁੱਟ ਬਾਜਰਾ-ਹਰਿਚਰਨ ਸਿੰਘ ਪਰਵਾਨਾ)

**-ਆਪਣੇ ਨੈਣ ਤੂੰ ਮੈਨੂੰ ਦੇਹ ਤੇ ਤੂੰ ਮਟਕਾਉਂਦੀ ਫਿਰ,** ] ਅਖੌ.
ਜਦੋਂ ਕੋਈ ਕਿਸੇ ਤੋਂ ਜ਼ਰੂਰੀ ਚੀਜ਼ ਮੰਗੇ ਤੇ ਅਗਲੇ ਨੇ ਇਹ ਦਸਣਾ ਹੋਵੇ ਕਿ ਮੈਨੂੰ ਵੀ ਇਸ ਤੋਂ ਬਿਨਾਂ ਨਹੀਂ ਸਰਦਾ ਤਾਂ ਉਹ ਚੀਜ਼ ਨਾ ਦੇਣ ਵਜੋਂ ਇਹ ਅਖੌਤ ਵਰਤਦਾ ਹੈ

**ਨੈਣ-ਸੁਖ,** ਪੁ.
੧. ਇਕ ਪਰਕਾਰ ਦਾ ਵਧੀਆ ਦੋਹਰਾ ਲੱਠਾ;
੨. ਇਕ ਫੁੱਲ

**ਨੈਣੂ,** ਪੁ. ਇਕ ਪਰਕਾਰ ਦਾ ਚਿਕਨ ਜਿਹਾ ਕਪੜਾ, ਬੇਲ-ਬੂਟੇ ਵਾਲੀ ਮਲਮਲ :
"ਤੂੰ ਅਲਵਾਣ ਸ਼ਰਫ਼ਾ ਮੈਂ ਨੈਣੂ,
ਮੈਂ ਸਾਲੂ ਤੂੰ ਚੀਰਾ" (ਸੈਫ਼.)

**ਨੈਣੂੰ,** ਪੁ. ਵੇਖੋ ਨੈਣੂ (ਬਿ.)

**ਨੈਨ,** ਪੁ. ਵੇਖੋ ਨੈਣ :
"ਕਹਿਰਵਾਨ ਹੋਇ ਬਾਪ ਦੇ ਨੈਨ ਖ਼ੂਨੀ,
ਧਪਾ ਮਾਰਿਆ ਪਾਸ ਬਠਲਾਇ ਕੇ ਜੀ"
(ਕਾਦਰਯਾਰ-ਕਿੱਸਾ ਪੂਰਨ ਭਗਤ)

**-ਨੈਨ ਅਲੋਇਆ,** ਵਿ. ਅੱਖੋਂ ਉਹਲੇ, ਅੱਖਾਂ ਤੋਂ ਪਰੇ :
"ਉਹ ਏਸ ਕਰਕੇ ਆਪਣੇ ਰੱਬ ਨੂੰ ਨੈਨ ਅਲੋਇਆ ਆਖਦੇ ਹਨ"
(ਕਲਮ ਦੀ ਕਰਾਮਾਤ-ਡਾ. ਬਲਬੀਰ ਸਿੰਘ)

**-ਨੈਨ ਪਰਾਨ,** ਪੁ. ਵੇਖੋ ਨੈਣ ਪਰਾਣ :
"ਨੈਨ ਪਰਾਨ ਤਾਕਤੋਂ ਖ਼ਾਲੀ ਹੋ ਗਿਆ ਬਹੁਤ ਨਿਤਾਣਾ ਈ" (ਜ਼ਿੰਦਗੀ ਬਿਲਾਸ-ਆਰਫ਼)

**-ਨੈਨ ਪ੍ਰਾਨ,** ਪੁ. ਨੈਣ ਪ੍ਰਾਣ :
"ਜਿਚਰ ਨੈਨ ਪ੍ਰਾਨ ਸਲਾਮਤੀ ਨੇ
ਉਚਰ ਘਰ ਦਿਆਂ ਖੋਤੀਆਂ ਵਾਂਗ ਵਾਹਣਾ"
(ਰਾਜਾ ਭਰਥਰੀ-ਕਾਲੀ ਦਾਸ)

**ਨੈਨਾ ਦੇਵੀ,** ਇ. ਇਕ ਦੇਵੀ ਜਿਸ ਦਾ ਮੰਦਰ ਅਨੰਦਪੁਰ ਸਾਹਿਬ ਤੋਂ ਸੱਤ ਕੋਹ ਉਤਰ ਵਲ ਪਹਾੜ ਦੀ ਚੋਟੀ ਤੇ ਹੈ

**ਨੈਪਚੂਨ,** [∠ਅੰਗ. Neptune ਲਾਤ. Neptunus] ਪੁ.
ਸੂਰਜ ਮੰਡਲ ਦੇ ਇਕ ਗ੍ਰਹਿ ਦਾ ਨਾਂ ਜੋ ਬਹੁਤ ਦੂਰੀ ਤੇ ਹੈ ਇਸ ਦਾ ਪਤਾ ਸਨ ੧੮੪੬ ਵਿਚ ਲਗਾ ਹੈ

**ਨੈਪਾਲ[1],** ਪੁ. ਭਾਰਤ ਦੇ ਉਤਰ ਵਲ ਦਾ ਇਕ ਦੇਸ

**ਨੈਪਾਲ[2],** ਪੁ. ਜੱਟਾਂ ਦੀ ਇਕ ਜ਼ਾਤ (ਬਿ.)

**ਨੈਬ,** ਪੁ. ਵੇਖੋ ਨਾਇਬ (ਮ. ਸਿੰ.)

**ਨੈਮਿੱਤਕ ਕਰਮ,** [∠ਸੰ. नैमित्तक कर्म] ਪੁ.
ਕਿਸੇ ਦੇ ਨਮਿੱਤ ਕੀਤਾ ਹੋਇਆ ਕਰਮ :
"ਕਰਮ ਚਾਰ ਪ੍ਰਕਾਰ ਦਾ ਹੈ, ਏਕ ਨਿਤਯ ਹੈ ਔਰ ਨੈਮਿੱਤਕ ਹੈ" (ਵਿਚਾਰ ਸਾਗਰ)

**ਨੈਰੰਗੀ,** [ਫ਼ਾ. ਨੈਰੰਗੀ نیرنگی ] ਇ.
ਵਿੱਲਖਣਤਾ, ਵਿਚਿਤਰਤਾ :
"ਇਹ ਨਹੀਂ ਕਿ ਡਾਕਟਰ ਮੋਹਨ ਸਿੰਘ ਨਵੀਆਂ ਕੀਮਤਾਂ, ਜੀਵਨ ਦੀਆਂ ਤਬਦੀਲੀਆਂ, ਇਸ ਦੇ ਬਹੁ-ਰੰਗੇ ਸੁਭਾਵ ਤੇ ਇਸ ਦੀਆਂ ਨੈਰੰਗੀਆਂ ਨੂੰ ਸਮਝਦਾ ਨਹੀਂ"
(ਝੂਠੀਆਂ ਸਚੀਆਂ-ਸੇਖੋਂ)

**ਨੈਰਤ,** ਇ. ਵੇਖੋ ਨੈਰਤ ਕੋਣ (ਬਿ.)

**ਨੈਰਤ ਕੋਣ,** [ਨੈਰਤ∠ਸੰ. नैऋती+ਕੋਣ] ਇ.
ਦੱਖਣ ਅਰ ਪੱਛਮ ਦਾ ਮੱਧਵਰਤੀ ਕੋਣ (ਮ. ਸਿ.)

**ਨੈਲਣ,** ਵਿ. ਵੇਖੋ ਨਾਈਲਨ :
"ਨੈਲਣ ਦੀ ਚੁੰਨੀ ਲੈ ਲਈ,
ਰੰਗ ਜਿਜ ਦਾ ਗੂੜ੍ਹਾ"
(ਰੇਸ਼ਮੀ ਰੁਮਾਲ-ਤਰਲੋਕ ਸਿੰਘ ਤਰਲੋਕ)

**ਨੈਵੇਦ,** ਪੁ. ਵੇਖੋ ਨਈਵੇਦ :
"ਠਾਕੁਰ ਕਉ ਨੈਵੇਦ ਕਰਉ"
(ਆਸਾ ਨਾਮਦੇਵ)

**ਨੈੜ,** ਪੁ. ਨਰੜ, ਪੈਖੜ (ਪੁਆ. ਕੋ.)

**ਨੈੜਨਾ,** (ਪੁਆ.) ਕ੍ਰਿ. ਸਕ. ਨਰੜਨਾ, ਨੂੜਨਾ

**ਨੇੜਾ**[1], ਪੁ. ਗਾਜਰ ਦਾ ਕਿੱਲ (ਪੁਆ. ਕੋ.)

**ਨੇੜਾ**[2], ਪੁ. ਨਖ਼ਰਾ (ਪੁਆ. ਕੋ.)

**ਨੇੜੂ**[1], ਵਿ. ਨਰੜਨ ਵਾਲਾ (ਪੁਆ. ਕੋ.)

**ਨੇੜੂ**[2], ਵਿ. ਨਖ਼ਰੇ ਵਾਲਾ (ਪੁਆ. ਕੋ.)

**ਨੋ**, (ਕਰਮਕਾਰਕ) (ਸੰਪਰਦਾਨ ਕਾਰਕ) } ਨੂੰ :
"ਦਰਵੇਸਾਂ ਨੋ ਲੋੜੀਐ ਰੁੱਖਾਂ ਦੀ ਜੀਰਾਂਦ" (ਸ. ਫ਼ਰੀਦ)

**ਨੋਂ**, ਇ. ਨੂੰਹ (ਪੁਆ. ਕੋ.)

**ਨੋਂਕਟਾ**, [ਨੋਂ=ਨਾਂ+ਕਟਾ∠ਕੱਟਣਾ] ਵਿ.
ਉਹ ਬੰਦਾ ਜਿਸ ਦਾ ਫ਼ੌਜ ਆਦਿ ਵਿਚੋਂ ਨਾਂ ਕਟ ਦਿਤਾ ਗਿਆ ਹੋਵੇ

**ਨੋਸ਼**, [ਫ਼ਾ. ਨੋਸ਼ نوش ∠ نوشیدن = ਪੀਣਾ] ਪਛੇ.
ਪੀਣ ਵਾਲਾ ਦੇ ਅਰਥਾਂ ਵਿਚ ਜਿਵੇਂ ਸ਼ਰਾਬ ਨੋਸ਼ ਸ਼ਰਾਬ ਪੀਣ ਵਾਲਾ (ਮ. ਸਿੰ.)

–ਨੋਸ਼ ਕਰਨਾ, ਕ੍ਰਿ. ਸਮਾ. ਪੀਣਾ :
"ਜਿਸ ਨੇ ਆਬਿਹਯਾਤ ਲੇ ਨੋਸ਼ ਕੀਤਾ,
ਨਸ਼ਾ ਉਸ ਨੂੰ ਕਿਸੇ ਪਲਾਵਣਾ ਕੀ"
(ਰੂਪ ਬਸੰਤ–ਦੌਲਤ ਰਾਮ)

**ਨੋਸ਼ਹ**, ਪੁ. ਵੇਖੋ ਨੌਸ਼ਾ :
"ਸਾਨੂੰ ਸੀ ਉਮੀਦ ਨਿਕਾਹ ਦੀ ਨੋਸ਼ਹ ਨੂੰ
ਅੰਗ ਨਾ ਲਾ" (ਹ. ਬਾ. ਮਿ. ਸ਼ਾ.)

**ਨੋਸ਼ਾ**, ਪੁ. ਵੇਖੋ ਨੌਸ਼ਾ

**ਨੋਂਹ**, ਇ. ਵੇਖੋ ਨੂੰਹ (ਬਿ.)

**ਨੋਹਰਣ**, ਇ. ਸੁਦਾਗਰਾਂ ਦੀ ਇਕ ਸ਼੍ਰੇਣੀ (ਮ. ਸਿੰ.)

**ਨੋਹਾਰ**, ਇ. ਵੇਖੋ ਨੁਹਾਰ :
"ਨੋਹਾਰਾਂ ਮਿਲਦੀਆਂ, ਲਹੂ ਮਿਲਦਾ"
(ਖੁੱਲੇ ਘੁੰਡ)

**ਨੋਹਾਰੀ**, (ਕਾਂਗ.) ਇ. ਸਵੇਰ ਦਾ ਹਲਕਾ ਖਾਣਾ (ਮ. ਸਿੰ.)

**ਨੋਕ**, [<ਫ਼ਾ. نوک ] ਇ.
੧. ਕਿਸੇ ਚੀਜ਼ ਦਾ ਬਰੀਕ ਸਿਰ, ਚੁੰਝ;
੨. ਨੁੱਕਰ (ਬਿ.)

–ਨੋਕ ਜ਼ਬਾਨ, ਵਿ. ਹਰ ਵੇਲੇ ਯਾਦ ਰਖਣ ਵਾਲਾ, ਜ਼ਬਾਨੀ ਯਾਦ ਰਖਣ ਵਾਲਾ :
"ਤੇਜ਼ ਫ਼ਹਿਮ ਤੇ ਨੋਕ ਜ਼ਬਾਨ ਆਹੀ,
ਪੜ੍ਹੇ ਸਬਕ ਨੂੰ ਨਾਲ ਖ਼ਿਆਲ ਦੇ ਜੀ"
(ਮਿਰਜ਼ਾ ਸਾਹਿਬਾਂ–ਮੁਹੰਮਦ ਬੂਟਾ)

–ਨੋਕ ਜ਼ਬਾਨ ਹੋਣਾ, ਮੁਹਾ. ਜ਼ਬਾਨੀ ਯਾਦ ਹੋਣਾ :

–ਨੋਕ ਜ਼ਬਾਨ ਕਰਨਾ, ਮੁਹਾ.
ਯਾਦ ਕਰਨਾ, ਜ਼ਬਾਨੀ ਯਾਦ ਕਰਨਾ (ਮ. ਸਿੰ.)

–ਨੋਕ ਜ਼ੁਬਾਨ, ਵਿ. ਵੇਖੋ ਨੋਕ ਜ਼ਬਾਨ

–ਨੋਕ ਜ਼ੁਬਾਨ ਰਖਣਾ, ਕ੍ਰਿ. ਸਮਾ. ਹਰ ਵੇਲੇ ਯਾਦ ਰਖਣਾ :
"ਜਿਸ ਮਹਾਤਮਾਂ ਨੇ ਅੱਲਾ ਦੇ ਨਾਮ ਨੂੰ
ਨੋਕ ਜ਼ਬਾਨ ਰਖਣ ਲਈ ਕਿਹਾ ਸੀ"
(ਕਲਮ ਦੀ ਕਰਾਮਾਤ–ਡਾ. ਬਲਬੀਰ ਸਿੰਘ)

–ਨੋਕਾ ਝੋਕੀ, ਇ. ਵੇਖੋ ਨੋਕ ਝੋਕ

–ਨੋਕਦਾਰ, ਵਿ. ਨੋਕ ਵਾਲਾ, ਨੁਕੀਲਾ :
"ਨੌਜਵਾਨ ਨੇ ਤਿੱਖੀ ਨੋਕਦਾਰ ਬਦਾਮੀ ਰੰਗ
ਦੀ ਪੱਗ ਬੰਨ੍ਹੀ ਹੋਈ ਸੀ"
(ਤੀਜਾ ਪਹਿਰ–ਸੇਖੋਂ)

–ਨੋਕੀ, ਵਿ. ਨੋਕ ਵਾਲਾ (ਆੜੂ), ਟਿੱਕੀ ਆੜੂ

–ਨੋਕੀ ਤਮਾਕੂ, ਪੁ. ਨੋਕਦਾਰ ਪੱਤਿਆਂ ਵਾਲਾ ਤਮਾਕੂ

**ਨੋਕ ਝੋਕ**, [<ਫ਼ਾ. نوک +ਹਿੰ. झोंक] ਇ.
ਚੁਭਵੀਂ ਗੱਲ, ਠੋਲੀ, ਤਾਨ੍ਹਾ ਮਿਹਣਾ :
"ਤੁਹਾਡੀ ਦਿਉਰ ਭਰਜਾਈਆਂ ਦੀ ਨੋਕ ਝੋਕ
ਵਿਚ ਅਸੀਂ ਕੀ ਆਖ ਸਕਣੇ ਆਂ"
(ਵਾਰਿਸ)

**ਨੋਕ ਟੋਕ**, ਇ. ਵੇਖੋ ਨੋਕ ਝੋਕ :
"ਮੈਂ ਹੁਣ ਤਕ ਤੇਰੀਆਂ ਨੋਕਾਂ ਟੋਕਾਂ ਨੂੰ ਸ਼ਾਂਤੀ
ਨਾਲ ਸੁਣਦਾ ਰਿਹਾ ਹਾਂ"
(ਸ਼ਹੀਦ ਟਕੋਰਾਂ–ਸ਼ਹੀਦ)

**ਨੋਕਰ**, ਪੁ. ੧. ਵੇਖੋ ਨੌਕਰ;
੨. ਫ਼ੌਜੀ ਲਈ ਵੀ ਵਰਤਿਆ ਜਾਂਦਾ ਹੈ

–ਨੋਕਰੀ, ਇ. ਵੇਖੋ ਨੌਕਰੀ (ਪੋਠੋ. ਕੋ.)

**ਨੋਕਾ**, ਪੁ. ਵੇਖੋ ਨੱਕਾ ਦੇ ਅਰਥ ਨੰ. ੧ ਤੋਂ ੫ (ਮ. ਸਿੰ.)

**ਨੋਕੁਰ**, ਪੁ. ਵੇਖੋ ਨੌਕਰ (ਪੋਠੋ. ਕੋ.)

**ਨੋਖ**, ਇ. ਨਵੀਂ ਤੋੜੀ ਜ਼ਮੀਨ ਜਿਸ ਦਾ ਇਕ ਸਾਲ ਤੋਂ ਮਗਰੋਂ ਇਹ ਨਾਂ ਪੈਂਦਾ ਹੈ (ਜਟਕੀ)

**ਨੋਖਾ**, ਵਿ. ਵੇਖੋ ਅਨੋਖਾ

–ਨੋਖੀ, ਵਿ. ਅਨੋਖੀ :
"ਭੈਣ ! ਤੂੰ ਬੜੀਆਂ ਹੀ ਨੋਖੀਆਂ ਗੱਲਾਂ ਕਰਦੀ ਏਂ"
(ਇਕਾਂਗੀ ਵੰਨਗੀਆਂ–ਆਈ. ਸੀ. ਨੰਦਾ)

**ਨੋਚਣਾ,** [ਟ. ਕ. ਹਿੰ. ਨੋਚਨਾ ∠ਸੰ. ਲੁੰਚਨ√ ਲੁੰਚ੍=ਪੁੱਟਣਾ] ਕ੍ਰਿ. ਸਕ.
੧. ਚੂੰਢੀ ਵੱਢਣਾ, ਚੂੰਡਣਾ;
੨. ਪੁੱਟਣਾ;
੩. ਖੋਹਣਾ
-ਨੋਚਾਈ, ਇ. ਨੋਚਣ ਦਾ ਭਾਵ ਜਾਂ ਕ੍ਰਿਆ (ਮ. ਸਿੰ.)

**ਨੋਟ,** [<ਅੰਗ. Note, ਲਾਤ. nota] ਪੁ.
੧. ਕਾਗਜ਼ੀ ਸਿੱਕਾ;
੨, ਪਰਚਾ, ਚਿੱਠੀ;
੩. ਟਿੱਪਣੀ, ਹਾਸ਼ੀਆ;
੪. ਕਿਸੇ ਪਾਠ ਪੁਸਤਕ ਦਾ ਖੁਲਾਸਾ ਜਾਂ ਕੁੰਜੀ
-ਨੋਟ ਕਰਨਾ, ਕ੍ਰਿ. ਸਮਾ. ਲਿਖ ਲੈਣਾ, ਚੇਤੇ ਰੱਖਣ ਲਈ ਲਿਖ ਲੈਣਾ
-ਨੋਟ ਬਣਾਉਣਾ, ਕ੍ਰਿ. ਸਮਾ. ਕਿਸੇ ਪੁਸਤਕ ਦੇ ਚੋਣਵੇਂ ਨੁਕਤਿਆਂ ਜਾਂ ਸੰਕੇਤਾਂ ਨੂੰ ਸਾਰ ਰੂਪ ਵਿਚ ਲਿਖ ਲੈਣਾ
-ਨੋਟ-ਬੁੱਕ, ਇ. ਛੋਟੀ ਕਾਪੀ ਜਿਸ ਵਿਚ ਯਾਦ ਲਈ ਕੁਝ ਲਿਖਿਆ ਜਾਂਦਾ ਹੈ

**ਨੋਟਿਸ,** [<ਅੰਗ. Notice; ਲਾਤ. Notitia] ਪੁ.
੧. ਸੂਚਨਾ, ਇਤਲਾਹ;
੨. ਇਸ਼ਤਿਹਾਰ;
੩. ਸੂਚਨਾ ਪੱਤਰ
-ਨੋਟਿਸ ਕਰਨਾ, ਕ੍ਰਿ. ਸਮਾ. ਧਿਆਨ ਦੇਣਾ, ਗ਼ੌਰ ਕਰਨਾ :
"ਇਹ ਗਲ ਕਿਸੇ ਨੇ ਅੱਗੇ ਨੋਟਿਸ ਨਹੀਂ ਕੀਤੀ ਜਾਪਦੀ"
(ਸ਼ਾਹ ਹੁਸੈਨ-ਮੋਹਨ ਸਿੰਘ ਦੀਵਾਨਾ)
-ਨੋਟਿਸ ਨਾ ਲੈਣਾ, ਕ੍ਰਿ. ਸਮਾ. ਧਿਆਨ ਨਾ ਦੇਣਾ, ਕੋਈ ਪਰਵਾਹ ਨਾ ਕਰਨਾ

**ਨੋਪੀ,** (ਮੁਲ.) ਇ. (ਸਤਲੁਜ) ਦਰਿਆ ਦੀ ਛੱਡੀ ਹੋਈ ਮਿੱਟੀ (ਮ. ਸਿੰ.)

**ਨੋਬਲ ਪਰਾਈਜ਼,** [ਅੰਗ. Nobel prize] ਪੁ.
ਇਕ ਵਾਰਸ਼ਕ ਇਨਾਮ ਜੋ ਅਲਫ਼ਰਡ ਬੀ. ਨੋਬੇਲ (Alfred B. Nobel) ਨੇ ਜਾਰੀ ਕੀਤਾ, ਇਹ ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਡਾਕਟਰੀ, ਸਾਹਿਤ ਅਤੇ ਅਮਨ ਦੀ ਉੱਨਤੀ ਲਈ ਕੀਤੇ ਕੰਮਾ ਦੇ ਇਨਾਮ ਵਜੋਂ ਦਿੱਤਾ ਜਾਂਦਾ ਹੈ

**ਨੋਬਲੂ,** (ਮੁਲ.) ਪੁ. ਗਊ ਜਾਂ ਮੱਝ ਦਾ ਦੂਸਰੇ ਜਾਂ ਤੀਸਰੇ ਦਿਨ ਦਾ ਦੁੱਧ (ਮ. ਸਿੰ.)

**ਨੋਭੜ,** (ਪੁਆ.) ਵਿ. ਅਨਜਾਣ, ਅਨੋਭੜ

**ਨੋਲੋ,** (ਮੁਲ.) ਇ. ਇਕ ਕਬੀਲਾ (ਮ. ਸਿੰ.)

**ਨੋੜਾ,** (ਮੁਲ.) ਪੁ. ਇਕ ਰੱਸਾ ਜੋ ਮੁੰਜ ਅਥਵਾ ਪੁਰਾਣੇ ਕਪੜਿਆਂ ਦਾ ਬਣਿਆ ਹੁੰਦਾ ਹੈ (ਮ. ਸਿੰ.)

**ਨੌਂ**[1], [∠ਸੰ. ਨਵ]
ਵਿ. ਇਕ ਘੱਟ ਦਸ, ਅੱਠ ਉਤੇ ਇਕ
ਪੁ. ਨੌਂ ਦੀ ਸੰਖਿਆ, ੯
-ਨੌਂ ਸੌ ਚੂਹੇ ਖਾ ਕੇ ਬਿੱਲੀ ਹੱਜ ਨੂੰ ਚੱਲੀ, ਅਖੌ.
ਜਦੋਂ ਕੋਈ ਮਨੁੱਖ ਪਹਿਲਾਂ ਬੜੇ ਭੈੜੇ ਕੰਮ ਕਰਦਾ ਰਿਹਾ ਹੋਵੇ ਪਰ ਅਖ਼ੀਰ ਨੂੰ ਉਹ ਚੰਗਾ ਬਣ ਬਣ ਕੇ ਵਿਖਾਵੇ, ਤਾਂ ਉਸ ਤੇ ਘਟਾਉਂਦੇ ਹਨ
-ਨੌਂ ਕੋਹ ਦਰਿਆ, ਤੰਬਾ ਕੱਛ ਵਿਚ, ਅਖੌ.
ਕਿਸੇ ਕੰਮ ਦੇ ਵਕਤ ਆਉਣ ਤੋਂ ਚੋਖੇ ਦਿਨ ਪਹਿਲਾਂ ਹੀ ਤਿਆਰੀ ਆਦਿਕ ਕਰਨ ਤੇ ਕਹਿੰਦੇ ਹਨ
-ਨੌਂ ਕੋਹ ਦਰਿਆ ਤੇ ਤੰਬਾ ਮੋਢੇ ਤੇ, ਅਖੌ.
ਵੇਖੋ ਨੌਂ ਕੋਹ ਦਰਿਆ ਤੰਬਾ ਕੱਛ ਵਿਚ
-ਨੌਂ ਗ੍ਰਹਿ, ਪੁ. ਸੂਰਜ, ਚੰਨ, ਮੰਗਲ, ਬੁੱਧ, ਬ੍ਰਿਹਸਪਤੀ, ਸ਼ੁਕਰ, ਸ਼ਨਿਚਰ, ਰਾਹੂ ਅਤੇ ਕੇਤੂ ਨਾਂ ਦੇ ਗ੍ਰਹਿ
-ਨੌਂ ਗਰਹੀ, ਪੁ. ਵੇਖੋ ਨੌ ਗ੍ਰਹੀ (ਮ. ਸਿੰ.)
-ਨੌਂ ਗਿੱਠੀਂ ਸਲਾਮ ਕਰਨਾ, ਮੁਹਾ. ਅਤੀ ਨਿੰਮਰਤਾ ਵਖਾਉਣਾ, ਨਿਮਰਤਾ ਭਾਵ ਪ੍ਰਗਟ ਕਰਨਾ:
"ਜੇ ਤੂੰ ਅਜ ਮੇਰੇ ਅੱਗੇ ਗਿਠ ਨਿਵੇਂ,
ਤੈਨੂੰ ਕਰਾਂ ਸਲਾਮ ਮੈਂ ਨੌ ਗਿੱਠੀਂ"
(ਰਾਜਾ ਭਰਥਰੀ-ਕਾਲੀਦਾਸ)
-ਨੌਂ ਦੋ ਗਿਆਰ੍ਹਾਂ ਹੋ ਜਾਣਾ, ਮੁਹਾ. ਭਜ ਜਾਣਾ, ਦੌੜ ਜਾਣਾ
-ਨੌਂ ਨੇਜ਼ੇ ਚੜ੍ਹਿਆ, ਵਿ. ਬਹੁਤ ਉਚਾ ਚੜ੍ਹਿਆ ਹੋਇਆ, ਟੀਸੀ ਤੇ ਪਹੁੰਚਿਆ ਹੋਇਆ :
"ਦੁਨੀਆਂ ਤੇ ਨੌ ਨੇਜ਼ੇ ਚੜ੍ਹਿਆ, ਪਸਤ ਬੁਲੰਦੀ ਜਾਈ"
(ਕਾਦਰਯਾਰ-ਮਿਰਿਰਾਜ ਨਾਮਾ)
-ਨੌਂ ਮਣ ਲੋਹਾ ਅਫ਼ੀਮ ਹੀ ਸਹੀ, ਅਖੌ.
ਜਦ ਕੋਈ ਮਕਾਨ ਆਦਿਕ ਜਾਇਦਾਦ ਵੇਚ ਕੇ ਭੈੜੀਆਂ ਆਦਤਾਂ ਵਿਚ ਪੈਸੇ ਗਵਾ ਦੇਵੇ ਤਾਂ ਉਸ ਤੇ ਘਟਾਉਂਦੇ ਹਨ (ਸੋਹਜ. ਪ.)

**ਨੌਂ**[2], ਪੁ. ਵੇਖੋ ਨਾਉਂ :
"ਤੇ ਉਸ ਦੇ ਉਤੇ ਰੰਮੀ ਦਾ ਨੌਂ ਕੁਝ ਅਜੀਬ ਤਰ੍ਹਾਂ"
(ਕੱਕਾ ਰੇਤਾ-ਗਾਰਗੀ)

